# ਹਰਿਜਸੁ ਪੋਥੀ

ਭਾਗ ਦੂਜਾ

ਕ੍ਰਿਤ

**ਭਾਈ ਦਰਬਾਰੀ ਦਾਸ**

ਸੰਪਾਦਕ:

**ਡਾ. ਗੁਰਚਰਨ ਸਿੰਘ ਸੇਕ**

ਭਾਈ ਦਰਬਾਰੀ ਦਾਸ (1724 ਈ. ਤੋਂ 1810 ਈ. ਲਗਪਗ) ਪਿੰਡ ਵੈਰੋ ਕੇ, ਜ਼ਿਲ੍ਹਾ ਮੋਗਾ ਵਿੱਚ ਮਿਹਰਵਾਨ ਸੰਪ੍ਰਦਾਇ ਤੋਂ ਵਰੋਸਾਇਆ ਇਕ ਮਹਾਨ ਕਵੀ ਸੀ, ਜੋ ਆਪਦੇ ਗੁਰੂਦੇਵ ਅਭੇ ਰਾਮ ਨੂੰ ਰੱਬ ਦਾ ਸਰੂਪ ਸਮਝਦਾ ਸੀ। ਪਹਿਲਾਂ ਉਸ ਨੇ ਆਪਣੀ ਸੰਪ੍ਰਦਾਇ ਦੇ ਅਨੇਕਾਂ ਗ੍ਰੰਥ ਲਿਖਣ ਦੀ ਸੇਵਾ ਨਿਭਾਈ। ਉਪਰੰਤ ਆਪ ਵੀ ਬਹੁਤ ਕਾਵਿ ਰਚਨਾ ਕੀਤੀ, ਜਿਸ ਨੂੰ "ਹਰਿਜਸੁ ਪੋਥੀ" ਗ੍ਰੰਥ ਦੇ 918 ਪੱਤਰਿਆਂ ਅਰਥਾਤ 1836 ਪੰਨਿਆਂ 'ਤੇ ਅੰਕਿਤ ਕੀਤਾ। ਉਸ ਦਾ ਮੁੱਖ ਆਧਾਰ ਗੁਰਬਾਣੀ ਹੀ ਹੈ। ਉਸ ਦੀ ਵਿਸ਼ਾਲ ਰਚਨਾ ਨੂੰ ਇੱਕੋ ਪੁਸਤਕ ਵਿੱਚ ਨਾ ਸਮੇਟਿਆ ਜਾਣ ਕਾਰਣ, ਦੋ ਪੁਸਤਕਾਂ ਵਿੱਚ ਸੰਕਲਿਤ ਕੀਤਾ ਗਿਆ ਹੈ। ਪਹਿਲੇ ਭਾਗ ਵਿਚ ਰਾਗਾਂ ਵਿੱਚ ਰਚੀ ਰਚਨਾ ਪੇਸ਼ ਕੀਤੀ ਗਈ ਸੀ ਤੇ ਹੁਣ ਹਥਲੇ ਦੂਜੇ ਭਾਗ ਵਿੱਚ ਪਰਚੀਆਂ ਭਗਤਾਂ ਕੀਆਂ, ਅੰਗ ਰਚਨਾ, ਕਬਿੱਤ ਸਵੈਯੇ, ਤੀਹਰਫ਼ੀਆਂ, ਮਾਝਾਂ, ਪ੍ਰੇਮ ਪੈਂਡਾ ਅਤੇ ਸਲੋਕ ਆਦਿ ਸ਼ਾਮਲ ਕੀਤੀਆਂ ਗਈਆਂ ਹਨ।

ਪ੍ਰੋ. ਪ੍ਰੀਤਮ ਸਿੰਘ ਦੀ ਪ੍ਰੇਰਣਾ ਨਾਲ ਡਾ. ਜੋਗਿੰਦਰ ਸਿੰਘ ਆਹਲੂਵਾਲੀਆ (ਅਮਰੀਕਾ) ਨੇ, ਮਿਹਰਵਾਨ ਸੰਪ੍ਰਦਾਇ ਦੇ ਸਾਰੇ ਸਾਹਿਤ ਨੂੰ ਪ੍ਰਕਾਸ਼ਿਤ ਕਰਨ ਹਿਤ ਦਸ ਪੁਸਤਕਾਂ ਛਾਪਣ ਦੀ ਯੋਜਨਾ ਬਣਾਈ ਹੈ। ਇਹ ਪੁਸਤਕ ਉਸ ਲੜੀ ਦੀ ਨੌਵੀਂ ਪ੍ਰਕਾਸ਼ਨਾ ਦਾ ਦੂਜਾ ਭਾਗ ਹੈ।

ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ : ਨੌਂਵੀਂ ਪੁਸਤਕ

# ਹਰਿਜਸੁ ਪੋਥੀ

*ਕ੍ਰਿਤ*

## ਭਾਈ ਦਰਬਾਰੀ ਦਾਸ

### ਭਾਗ ਦੂਜਾ

*ਸੰਪਾਦਕ :*

## ਡਾ. ਗੁਰਚਰਨ ਸਿੰਘ ਸੇਕ

ਪੰਜਾਬੀ ਐਜੂਕੇਸ਼ਨਲ ਐਂਡ ਕਲਚਰਲ ਫ਼ਾਊਂਡੇਸ਼ਨ
1950, ਵਿਲੀਅਮਜ਼ ਸਟ੍ਰੀਟ, ਸੈਨ ਲਿਐਂਡਰੋ, ਕੈਲਿਫ਼ੋਰਨੀਆ - 94577

*Sikhan de Chhote Mel da Sahit : Vol. 9*

# HARJAS POTHI

*by*

BHAI DARBARI DAS

Part II

*Editor:*

DR. GURCHARAN SINGH SAKE

RAIN BASERA,

GURU NANAK COLONY-B, GILL ROAD,

LUDHIANA-141006, INDIA

Mobile Phone: 93571-31313

*Editor of the Series :*

DR. JOGINDER SINGH AHLUWALIA

1930, FRANCISCO WAY

RICHMOND, CAQ 94805, USA

Tel No. (510) 237 - 8499 Email: joginder@prodigy.net



ISBN 978-0-9818307-8-0

First Edition: 2018

**Price: Rs. 950-00**

*Distributors:*

**SINGH BROTHERS**

S.C.O. 223-24, CITY CENTRE, AMRITSAR 143 001

E-mail: singhbro@vsnl.com

*Publishers:*

**PUNJABI EDUCATIONAL & CULTURAL FOUNDATION**

1950 WILLIAMS STREET, SAN LEANDRO, CALIFORNIA 94577, USA

*Type Setting:*

**MEENA-HARE ENTERPRISES**

30-B, MODEL TOWN EXTN., LUDHIANA. TELE : 0161-4627057

*Printers:*

**PRINTWELL,** 146, INDUSTRIAL FOCAL POINT, AMRITSAR.

## ਸਮਰਪਣ

ਵੈਰੋ ਕੇ ਨਿਵਾਸੀਆਂ ਨੂੰ
ਜਿਨ੍ਹਾਂ ਨੇ
**ਭਾਈ ਦਰਬਾਰੀ ਦਾਸ**
ਦੀ ਰਚਨਾ
ਨੂੰ
200 ਸਾਲ ਤੋਂ
ਪਿਆਰ ਤੇ ਸਤਿਕਾਰ
ਨਾਲ ਸੰਭਾਲ ਕੇ
ਰੱਖਿਆ ਹੈ

"ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ"

ਪੁਸਤਕ ਲੜੀ ਦੇ ਨਿਗਰਾਨ ਸੰਪਾਦਕ

**ਡਾ. ਜੋਗਿੰਦਰ ਸਿੰਘ ਆਹਲੂਵਾਲੀਆ**

**ਪੁਸਤਕ ਲੜੀ : ਸਿੱਖਾਂ ਦੇ ਛੋਟੇ ਮੇਲ ਦਾ ਸਾਹਿੱਤ**

| | | |
|---|---|---|
| ਪਹਿਲੀ ਪੁਸਤਕ | : | *ਸਿੱਖਾਂ ਦਾ ਛੋਟਾ ਮੇਲ, ਇਤਿਹਾਸ ਤੇ ਸਰਵੇਖਣ* - 2009<br>ਸੰਪਾਦਕ : ਪ੍ਰੋ. ਪ੍ਰੀਤਮ ਸਿੰਘ ਤੇ ਡਾ. ਜੋਗਿੰਦਰ ਸਿੰਘ ਆਹਲੂਵਾਲੀਆ<br>ਨਿਮਨ ਲਿਖਤ ਪੁਸਤਕਾਂ ਦੇ ਨਿਗਰਾਨ ਸੰਪਾਦਕ:<br>ਡਾ. ਜੋਗਿੰਦਰ ਸਿੰਘ ਆਹਲੂਵਾਲੀਆ |
| ਦੂਜੀ ਪੁਸਤਕ | : | *ਸੋਢੀ ਪਿਰਥੀ ਚੰਦ ਦੀ ਰਚਨਾ* - 2010<br>ਸੰਪਾਦਕ : ਡਾ. ਜੋਗਿੰਦਰ ਸਿੰਘ ਆਹਲੂਵਾਲੀਆ |
| ਤੀਜੀ ਪੁਸਤਕ | : | *ਸੋਢੀ ਮਿਹਰਵਾਨ ਦੀ ਕਾਵਿ-ਰਚਨਾ* |
| ਚੌਥੀ ਪੁਸਤਕ | : | *ਸੋਢੀ ਹਰਿ ਜੀ ਤੇ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਦੀ ਕਾਵਿ-ਰਚਨਾ* |
| ਪੰਜਵੀਂ ਪੁਸਤਕ | : | *ਸੁਖਮਨੀ ਸਹੰਸਰਨਾਮਾ ਕ੍ਰਿਤ ਹਰਿ ਜੀ* |
| ਛੇਵੀਂ ਪੁਸਤਕ | : | *ਗੋਸ਼ਟਾਂ ਮਿਹਰਵਾਨ ਜੀ ਕੀਆਂ ਕ੍ਰਿਤ ਹਰਿ ਜੀ* |
| ਸਤਵੀਂ ਪੁਸਤਕ | : | *ਕੇਸ਼ੋ ਦਾਸ ਅਤੇ ਕੁਸ਼ਲ ਦਾਸ ਦੀ ਪਦਾਵਲੀ* - 2011<br>ਸੰਪਾਦਕ : ਡਾ. ਨਵਰਤਨ ਕਪੂਰ |
| ਅੱਠਵੀਂ ਪੁਸਤਕ | : | *ਹਰੀਆ ਜੀ ਦਾ ਗ੍ਰੰਥ* |
| ਨੌਂਵੀਂ ਪੁਸਤਕ | : | *ਹਰਿਜਸੁ ਪੋਥੀ ਕ੍ਰਿਤ ਭਾਈ ਦਰਬਾਰੀ ਦਾਸ ਭਾਗ ਪਹਿਲਾ : ਰਾਗ ਰਚਨਾ* - 2013<br>*ਹਰਿਜਸੁ ਪੋਥੀ ਕ੍ਰਿਤ ਭਾਈ ਦਰਬਾਰੀ ਦਾਸ, ਭਾਗ ਦੂਜਾ : ਪਰਚੀਆਂ ਭਗਤਾਂ ਦੀਆਂ ਤੇ ਛੰਦ ਕਾਵਿ* - 2018<br>ਸੰਪਾਦਕ : ਡਾ. ਗੁਰਚਰਨ ਸਿੰਘ ਸੇਕ |
| ਦਸਵੀਂ ਪੁਸਤਕ | : | *ਛੋਟੇ ਮੇਲ ਦੀਆਂ ਫੁਟਕਲ ਰਚਨਾਵਾਂ* |

# ਤਤਕਰਾ

**ਅੰਤਿਕਾਵਾਂ**

# ਪਰਚੀਆਂ ਭਗਤਾਂ ਦੀਆਂ/ਕੀਆਂ

**ਪਰਚੀਆਂ ਭਗਤਾਂ ਦੀਆਂ/ਕੀਆਂ** : ਹਰਿਜਸ ਪੋਥੀ ਵਿੱਚ ਪੱਤਰਾ 531 ਤੋਂ ਲੈ 760 ਤੱਕ ਅੰਕਿਤ **"ਪਰਚੀਆਂ ਭਗਤਾਂ ਦੀਆਂ/ਕੀਆਂ"** ਗਿਣਤੀ ਵਿੱਚ ਤੀਹ ਹਨ। ਇਹ ਚਹੁੰ ਜੁਗਾਂ ਵਿੱਚ ਹੋਏ ਤੀਹ ਚੋਣਵੇਂ ਭਗਤਾਂ ਦਾ ਜੀਵਨ ਦਰਸਾਉਂਦੀਆਂ ਹਨ। ਇਨ੍ਹਾਂ ਵਿੱਚ ਚਾਰ ਸਤਿਜੁਗ ਦੇ, ਸੱਤ ਤ੍ਰੇਤਾ ਜੁਗ ਦੇ, ਛੇ ਦੁਆਪਰ ਦੇ ਅਤੇ ਤੇਰਾਂ ਕਲਜੁਗ ਦੇ ਭਗਤ ਹਨ। ਮੁਕੰਮਲ ਸੂਚੀ ਇਸ ਪ੍ਰਕਾਰ ਹੈ:

| ਜੁਗ ਦਾ ਨਾਮ | ਕ੍ਰਮ ਅੰਕ | ਪਰਚੀ ਦਾ ਨਾਮ | ਹਰਿਜਸ ਪੋਥੀ ਦਾ ਪੱਤਰਾ | ਬੰਦਾਂ ਦੀ ਗਿਣਤੀ |
|---|---|---|---|---|
| | 0 | ਪਰਚੀਆਂ ਦੀ ਭੂਮਿਕਾ | 531-34 | 35 |
| ਸਤਿਜੁਗ | 1 | ਪਰਚੀ ਅੰਮ੍ਰੀਕ ਭਗਤ ਕੀ | 534-38 | 65 |
| | 2 | ਪਰਚੀ ਨਾਰਦ ਭਗਤ ਕੀ | 538-39 | 28 |
| | 3 | ਪਰਚੀ ਧ੍ਰੂ ਭਗਤ ਕੀ | 539-43 | 56 |
| | 4 | ਪਰਚੀ ਪ੍ਰਹਿਲਾਦ ਭਗਤ ਕੀ | 543-49 | 93 |
| ਤ੍ਰੇਤਾ ਜੁਗ | 5 | ਪਰਚੀ ਜਨਕ ਭਗਤ ਕੀ | 549-53 | 66 |
| | 6 | ਪਰਚੀ ਸੁਖਦੇਵ ਭਗਤ ਕੀ | 553-66 | 219 |
| | 7 | ਪਰਚੀ ਭਭੀਖਣ ਭਗਤ ਕੀ | 566-67 | 19 |
| | 8 | ਪਰਚੀ ਜੜ ਭਰਥ ਭਗਤ ਕੀ | 567-69 | 31 |
| | 9 | ਪਰਚੀ ਕਪਲਾਦ ਭਗਤ ਕੀ | 569-70 | 17 |
| | 10 | ਪਰਚੀ ਮਦੋਦਰੀ ਭਗਤਨੀ ਕੀ | 570-71 | 18 |
| | 11 | ਪਰਚੀ ਸੀਤਾ ਭਗਤਨੀ ਕੀ | 571-72 | 16 |
| ਦੁਆਪਰ ਜੁਗ | 12 | ਪਰਚੀ ਧ੍ਰੋਪਤੀ ਭਗਤਨੀ ਕੀ | 573-74 | 24 |
| | 13 | ਪਰਚੀ ਅਰਜਨ ਭਗਤ ਕੀ | 574-77 | 41 |
| | 14 | ਪਰਚੀ ਊਧੋ ਭਗਤ ਕੀ | 577-78 | 12 |
| | 15 | ਪਰਚੀ ਅਕ੍ਰੂਰ ਭਗਤ ਕੀ | 578-79 | 13 |
| | 16 | ਪਰਚੀ ਬਿਦਰ ਭਗਤ ਕੀ | 579-83 | 77 |
| | 17 | ਪਰਚੀ ਸੁਦਾਮੇ ਭਗਤ ਕੀ | 583-88 | 67 |
| ਕਲਜੁਗ | 18 | ਪਰਚੀ ਰਾਮਾਨੰਦ ਭਗਤ ਕੀ | 588-91 | 43 |
| | 19 | ਪਰਚੀ ਨਾਮ ਦੇਵ ਭਗਤ ਕੀ | 591-616 | 405 |
| | 20 | ਪਰਚੀ ਤ੍ਰਿਲੋਚਨ ਭਗਤ ਕੀ | 616-24 | 136 |
| | 21 | ਪਰਚੀ ਕਬੀਰ ਭਗਤ ਕੀ | 625-68 | 686 |
| | 22 | ਪਰਚੀ ਰਵਿਦਾਸ ਭਗਤ ਕੀ | 668-93 | 379 |
| | 23 | ਪਰਚੀ ਜੈ ਦੇਵ ਭਗਤ ਕੀ | 693-94 | 22 |
| | 24 | ਪਰਚੀ ਧੰਨੇ ਭਗਤ ਕੀ | 694-708 | 258 |
| | 25 | ਪਰਚੀ ਬੇਣੀ ਭਗਤ ਕੀ | 709-14 | 108 |
| | 26 | ਪਰਚੀ ਸਧਨੇ ਭਗਤ ਕੀ | 715-17 | 45 |
| | 27 | ਪਰਚੀ ਸੈਨ ਭਗਤ ਕੀ | 717-18 | 23 |
| | 28 | ਪਰਚੀ ਪੀਪੇ ਭਗਤ ਕੀ | 718-21 | 52 |
| | 29 | ਪਰਚੀ ਸੂਰਦਾਸ ਭਗਤ ਕੀ | 721-27 | 117 |
| | 30 | ਪਰਚੀ ਗੁਰੂ ਬਾਬੇ ਨਾਨਕ ਭਗਤ ਕੀ | 727-60 | 647 |
| | 31 | ਗੁਰ ਮਹਿਮਾ | 760-60/3 | 18 |

## ਪਰਚੀਆਂ ਦੀ ਭੂਮਿਕਾ

ਇਸ ਰਚਨਾ ਵਿੱਚ 35 ਬੰਦ (ਪੱਤਰਾ 531-34) ਪਰਚੀਆਂ ਦੀ ਭੂਮਿਕਾ ਬਣਾਉਂਦੇ ਹਨ। ਇਨ੍ਹਾਂ ਵਿੱਚ ਪ੍ਰਭੂ ਵੱਲੋਂ ਭਗਤ ਪੈਦਾ ਕਰਨ ਦਾ ਕਾਰਣ, ਚਾਰ ਪ੍ਰਕਾਰ ਦੀ ਭਗਤੀ, ਚਾਰ ਪ੍ਰਕਾਰ ਦੇ ਭਾਵ, ਪ੍ਰਭੂ ਤੇ ਨਾਰਦ ਦਾ ਸੰਵਾਦ ਤੇ ਪਰਚੀਆਂ ਰਚਣ ਦਾ ਕਾਰਣ ਦੱਸਣ ਉਪਰੰਤ, ਵਿਚਾਰ ਗੋਚਰੇ ਇਕੱਲੇ ਇਕੱਲੇ ਭਗਤ ਦਾ ਨਾਮ ਵਰਨਣ ਕਰਨ ਤੋਂ ਬਾਅਦ, ਅੱਗੋਂ ਹਰੇਕ ਭਗਤ ਦੀ ਪਰਚੀ ਦਿਤੀ ਹੋਈ ਹੈ।

**ਗੁਰ ਉਪਮਾ:**

ਪਰਚੀਆਂ ਦੇ ਮੁੱਕਣ ਉੱਤੇ (ਪੱਤਰਾ 760-60/3) 18 ਬੰਦਾਂ ਵਿੱਚ ਗੁਰ ਉਪਮਾ ਹੈ। ਇਸ ਵਿੱਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਦੀ ਸਤੁਤੀ ਤੋਂ ਅਤਿਰਿਕਤ ਇਕ ਸੇਵਕ ਦੇ ਆਪਣੇ ਗੁਰੂ ਪ੍ਰਤੀ ਫ਼ਰਜ਼ਾਂ ਨੂੰ ਵਰਣਨ ਕੀਤਾ ਹੋਇਆ ਹੈ। ਉਪਰੰਤ ਗੁਰੂ ਅੱਗੇ ਉਸ ਦੇ ਰੂਪ ਵਿੱਚ ਸਮਾ ਜਾਣ ਲਈ ਬੇਨਤੀ ਹੈ। ਅੰਤ ਵਿੱਚ ਪਰਚੀਆਂ ਤੇ ਗ੍ਰੰਥ ਸੰਪੂਰਣ ਕਰਨ ਦਾ ਸਮਾਂ (ਸੰਮਤ 1860 ਬਿ.) ਦਿੱਤਾ ਹੋਇਆ ਹੈ।

## ਪਰਚੀਆਂ ਦਾ ਵਿਸ਼ਾ-ਵਸਤੂ

ਪਰਚੀਆਂ ਦਾ ਵਿਸ਼ਾ ਵਸਤੂ ਜਿਵੇਂ ਕਿ ਨਾਮ ਤੋਂ ਪਤਾ ਚਲਦਾ ਹੈ ਕਿ ਇਹ ਸਾਰੇ ਭਗਤਾਂ ਦਾ ਜੀਵਨ ਪਰੀਚੇ ਹੈ। ਪਰਚੀ ਭਗਤ ਦੇ, ਪੂਰੇ ਜੀਵਨ ਦਾ ਸੰਕੇਤਕ ਪਦ ਹੈ। ਠੀਕ ਉਸ ਤਰ੍ਹਾਂ ਜਿਵੇਂ ਜਨਮ ਸਾਖੀ ਪੂਰੀ ਜੀਵਨੀ ਲਈ ਵਰਤਿਆ ਗਿਆ ਸ਼ਬਦ ਹੈ। ਭਾਈ ਦਰਬਾਰੀ ਦਾਸ ਦੇ ਇਸ ਵਿਸ਼ਾਲ ਗ੍ਰੰਥ (531 ਪੱਤਰੇ ਤੋਂ 760 ਪੱਤਰੇ) ਵਿੱਚ ਭਗਤਾਂ ਦੇ ਜੀਵਨ ਨੂੰ ਦਰਸਾਉਂਦੀਆਂ ਇਨ੍ਹਾਂ ਪਰਚੀਆਂ ਵਿੱਚ ਅਨੇਕਾਂ ਵਿਸ਼ਿਆਂ ਨੂੰ ਪ੍ਰਸਤੁਤ ਕੀਤਾ ਗਿਆ ਹੈ।

ਭਾਈ ਦਰਬਾਰੀ ਦਾਸ ਦਾ **ਪਰਚੀਆਂ ਭਗਤਾਂ ਦੀਆਂ** ਦੇ ਰਚਨਾ ਕਰਨ ਦਾ ਉਦੇਸ਼ ਹੀ ਭਗਤਾਂ ਦੇ, ਉਨ੍ਹਾਂ ਗੁਣ-ਕਰਮਾਂ ਨੂੰ ਪ੍ਰਗਟਾਉਣਾ ਹੈ, ਜਿੰਨ੍ਹਾਂ ਕਰਕੇ ਭਗਤੀ ਪਰਵਾਨ ਚੜ੍ਹੀ ਤੇ ਉਨ੍ਹਾਂ ਨੂੰ ਉਚੱਤਮ ਦਰਜਾ ਮਿਲਿਆ। ਮਨੋਰਥ ਇਸਦਾ, ਜਗਿਆਸੂਆਂ ਵਿੱਚ ਭਗਤੀ ਭਾਵ ਨੂੰ ਉਤੇਜਿਤ ਕਰਨਾ ਹੈ।

ਇਸ ਅਧਾਰ ਤੇ ਅਸੀਂ ਪਰਚੀਆਂ ਭਗਤਾਂ ਦੀਆਂ ਵਿੱਚ ਅਨੇਕ ਵਿਸ਼ਿਆਂ ਨੂੰ ਗ੍ਰਹਿਣ ਕਰਦੇ ਹਾਂ ਜਿਨ੍ਹਾਂ ਨੂੰ ਸੰਖੇਪ ਰੂਪ ਵਿੱਚ ਇਸ ਪ੍ਰਕਾਰ ਜਾਣਿਆ ਜਾ ਸਕਦਾ ਹੈ:

**1. ਪ੍ਰਭੂ ਭਗਤਾਂ ਦੇ ਕਾਰਜ ਆਪ ਸੁਆਰਦਾ ਹੈ:**

ਭਗਤਾਂ ਦੀ ਪ੍ਰਭੂ ਪ੍ਰਾਪਤੀ ਲਈ ਕੀਤੀ ਜੋਦੜੀ ਦੀ ਕਦਰ, ਪ੍ਰਭੂ ਉਨ੍ਹਾਂ ਦੇ ਕਾਰਜ ਆਪ ਸੰਵਾਰ ਕੇ ਕਰਦਾ ਹੈ। ਇਹ ਗੱਲ ਭਾਈ ਦਰਬਾਰੀ ਦਾਸ, **ਪਰਚੀਆਂ ਭਗਤਾਂ ਦੀਆਂ** ਵਿੱਚ ਬੜੇ ਜ਼ੋਰ ਨਾਲ ਦ੍ਰਿੜ ਕਰਵਾਉਂਦਾ ਹੈ। ਭਗਤ, ਭਗਤੀ ਵਿੱਚ ਲੀਨ ਹੋ ਜਾਂਦੇ ਹਨ, ਜਿਸ ਦੇ ਫਲ ਸਰੂਪ ਪ੍ਰਭੂ ਭਗਤਾਂ ਦੇ ਵੱਸ ਹੋ ਜਾਂਦਾ ਹੈ।

ਹਰਿ ਭਗਤਾਂ ਦਾ ਮਾਣੁ ਤਾਣੁ, ਸੁਤ ਪਿਤਿ ਨਾਰੀ ਕੰਤ ॥
ਹਰਿ ਭਗਤਾਂ ਕੈ ਵਸਿ ਹੈ, ਜਯੋ ਜੰਤੀ ਕੇ ਵਸਿ ਜੰਤ ॥ (537.ੳ)

ਅਤੇ

ਪ੍ਰੇਮ ਭਗਤਿ ਕੈ ਵਸਿ ਗੁਸਾਂਈ॥ ਮੋਲ ਲਏ ਲੌਂਡੇ ਕੀ ਨਯਾਈ॥ (539.ੳ)

ਏਹੀ ਕਾਰਨ ਹੈ ਕਿ ਪ੍ਰਭੂ ਕਿਧਰੇ ਨਾਮਦੇਵ ਦੀ ਛੱਪਰੀ ਬਣਾ ਰਿਹਾ ਹੈ, ਕਿਧਰੇ ਧੰਨੇ ਭਗਤ ਦੀਆਂ ਗਾਵਾਂ ਮੱਝਾਂ ਚਾਰ ਰਿਹਾ ਹੈ, ਕਿਧਰੇ ਸੈਣ ਭਗਤ ਦੀ ਥਾਂ, ਆਪ ਜਾ ਕੇ ਤੇਲ ਮਾਲਿਸ਼ ਕਰ ਰਿਹਾ ਹੈ, ਕਿਧਰੇ ਜੈ ਦੇਵ ਦੀ ਗੈਰ ਹਾਜ਼ਰੀ ਵਿੱਚ ਉਸਦੀ ਬਾਣੀ ਪੂਰੀ ਕਰ ਰਿਹਾ ਹੈ ਅਤੇ ਕਿਧਰੇ ਕਬੀਰ ਤੇ ਸੁਦਾਮਾ ਵਰਗੀ ਦੀ ਧਨ ਪ੍ਰਦਾਨ ਕਰਕੇ, ਗਰੀਬੀ ਦੂਰ ਕਰ ਰਿਹਾ ਹੈ। ਇਉਂ ਹਰ ਭਗਤ ਦੇ ਕਾਰਜ ਪ੍ਰਭੂ ਆਪ ਕਰਦਾ ਹੈ। ਭਾਈ ਦਰਬਾਰੀ ਦਾਸ ਦਾ ਇਥੇ ਇਹੋ ਸੁਨੇਹਾ ਹੈ ਕਿ ਜੇ ਭਗਤਾਂ ਦੇ ਕਾਰਜ ਹੋ ਸਕਦੇ ਹਨ ਤਾਂ ਜਗਿਆਸੂਓ ਤੁਸੀਂ ਵੀ ਪ੍ਰਭੂ ਸਿਮਰੋ, ਤਾਂ ਜੁ ਪ੍ਰਭੂ ਤੁਹਾਡੇ ਕਾਰਜ ਵੀ ਕਰੇ।

**2. ਪ੍ਰੇਮਾ ਭਗਤੀ:**

ਭਾਈ ਦਰਬਾਰੀ ਦਾਸ ਨੇ ਪ੍ਰੇਮ ਭਗਤੀ ਨੂੰ, ਸਭ ਤੋਂ ਉੱਤਮ ਸਥਾਨ ਦਿੱਤਾ ਹੈ ਭਾਵੇਂ ਨਉਧਾ ਭਗਤੀ ਦੀ ਅਤੇ ਨਿਰਗੁਣ ਸਰਗੁਣ ਭਗਤੀ ਦਾ ਵੀ ਯੋਗ ਚਰਚਾ ਕੀਤਾ ਹੈ। ਇਹ ਪ੍ਰੇਮਾ ਭਗਤੀ ਦਾ ਸਕੰਲਪ ਉਸ ਨੇ ਗੁਰਬਾਣੀ ਤੋਂ ਲਿਆ ਲਗਦਾ ਹੈ, ਜਿਸ ਲਈ ਉਹ ਭਗਤਾਂ ਨੂੰ ਨਿਤਿ ਅਵਤਾਰ ਕਹਿੰਦਾ ਹੈ। ਇਨ੍ਹਾਂ ਭਗਤਾਂ ਨੂੰ ਪ੍ਰਭੂ, ਪ੍ਰੇਮਾ ਭਗਤੀ ਦੇ ਕੇ ਸੰਸਾਰ ਵਿੱਚ ਭੇਜਦਾ ਹੈ, ਜਿਵੇਂ

ਠੌਰ ਆਪਨੀ ਭਗਤਿ ਪਠਾਏ ॥ ਪ੍ਰੇਮ ਭਗਤਿ ਦੇ ਕੇ ਪਹੁਚਾਏ ॥ (531.ੳ)

ਪ੍ਰੇਮ ਭਗਤਿ ਕੀ ਕਥਾ ਕੌ ਚਿਤੁ ਦੇ ਪਾਠੈ ਕੋਇ ॥
ਲੀਖੇ ਸੀਖੇ ਸੁਣੇ ਜੋ, ਭਗਤਿ ਪਰਾਪਤਿ ਹੋਇ ॥ (531.ੳ)

ਇੰਜ ਉਹ ਪ੍ਰੇਮਾ ਭਗਤੀ ਦਾ ਸਮਰਥਕ ਸਿੱਧ ਹੁੰਦਾ ਹੈ ਅਤੇ ਉਸਦਾ ਜੋਰ ਸ਼ੋਰ ਨਾਲ ਪ੍ਰਚਾਰ ਕਰਦਾ ਵੀ ਦਿਖਾਈ ਦਿੰਦਾ ਹੈ।

**3. ਪੂਰਬਲੇ ਕਰਮਾਂ ਦਾ ਫਲ:**

ਪੂਰਬਲੇ ਜਨਮ ਦੇ ਪਾਪ ਪੁੰਨ ਆਦਿ ਦਾ ਫਲ ਮਨੁੱਖ ਪੁਨਰ ਜਨਮ ਲੈ ਕੇ ਭੁਗਤਦਾ ਹੈ। ਇਸੇ ਸੰਕਲਪ ਨੂੰ ਲੈ ਕੇ ਭਾਈ ਦਰਬਾਰੀ ਦਾਸ ਨੇ ਪੁਨਰ ਜਨਮ ਵਿੱਚ ਭਗਤਾਂ ਦਾ ਪੂਰਬਲਾ ਜਨਮ ਵੀ ਬਿਆਨ ਕੀਤਾ ਹੈ। ਤੀਹਾਂ ਵਿੱਚੋਂ 19 ਭਗਤ ਅਜੇਹੇ ਹਨ ਜਿਨ੍ਹਾਂ ਦੇ ਪੁਨਰ ਜਨਮਾਂ ਦਾ ਉਲੇਖ ਹੈ।

ਇਨ੍ਹਾਂ ਵਿੱਚੋਂ ਕੁਝ ਪਹਿਲੇ ਜਨਮ ਵਿੱਚ ਸ੍ਰਾਪ ਪ੍ਰਾਪਤ ਕਰਦੇ ਹਨ ਜਿਵੇਂ ਪ੍ਰਹਿਲਾਦ, ਨਾਮਦੇਵ, ਸਧਨਾ ਅਤੇ ਸੂਰਦਾਸ ਆਦਿ। ਕੁਝ ਦੁਨਿਆਵੀ ਮੋਹ ਵਿੱਚ ਫਸੇ, ਭਟਕ ਰਹੇ ਹਨ ਜਿਵੇਂ ਜੜ ਭਰਥ, ਕੁਝ ਕਾਮ ਕੰਦਲਾ ਦੇ ਮੋਹ ਵਿੱਚ ਫਸੇ ਹਨ ਜਿਵੇਂ ਕਬੀਰ ਤੇ ਤ੍ਰਿਲੋਚਨ ਅਤੇ ਕੁਝ ਅਜਿਹੇ ਵੀ ਹਨ ਜੋ ਪਿਛਲੇ ਜਨਮ ਕਿਸੇ ਸ਼ੁਭ ਕਰਮ ਕਾਰਣ ਦੁਬਾਰਾ ਜਨਮ ਲੈਂਦੇ ਹਨ ਜਿਵੇਂ ਰਾਮਾ ਨੰਦ, ਬੇਣੀ, ਮੰਦੋਦਰੀ, ਧੰਨਾ ਤੇ ਸੁਖਦੇਵ।

ਪੂਰਬ ਜਨਮ ਦੀਆਂ ਸਾਖੀਆਂ ਦ੍ਰਿੜ ਕਰਵਾਉਣ ਤੋਂ ਭਾਈ ਦਰਬਾਰੀ ਦਾਸ ਦਾ, ਇਹੋ ਮਨੋਰਥ ਪ੍ਰਤੀਤ ਹੁੰਦਾ ਹੈ ਕਿ ਮਨੁੱਖ ਨੂੰ ਇਸ ਜਨਮ ਵਿੱਚ ਨੇਕੀ, ਪਰਉਪਕਾਰ ਅਤੇ ਸ਼ੁਭ ਕਰਮ ਹੀ ਕਰਨੇ ਚਾਹੀਦੇ ਹਨ। ਇੰਜ ਵਰਤਮਾਨ ਜੀਵਨ ਨੂੰ ਸੁੰਦਰ ਅਤੇ ਸ਼ੁਭ ਬਣਾਉਣ ਲਈ, ਪੂਰਬਲੇ ਜਨਮ ਦੇ ਸਿਧਾਂਤ ਦਾ ਸਹਾਰਾ ਉੱਤਮ ਸਿੱਧ ਹੁੰਦਾ ਹੈ।

**4. ਤਿਆਗ ਤੇ ਕੁਰਬਾਨੀ:**

ਭਗਤਾਂ ਦੇ ਜੀਵਨ ਦਰਸਾਉਂਦਿਆਂ ਭਾਈ ਦਰਬਾਰੀ ਦਾਸ ਨੇ ਉਨ੍ਹਾਂ ਦੇ ਜੀਵਨ ਵਿੱਚ ਤਿਆਗ ਤੇ ਕੁਰਬਾਨੀ ਦੀ ਭਾਵਨਾ ਨੂੰ ਬੜਾ ਉਜਾਗਰ ਕੀਤਾ ਹੈ। ਮੰਤਵ ਇਸਦਾ ਸੰਸਾਰੀ ਜੀਵਾਂ ਨੂੰ ਲੋਭ, ਮੋਹ ਤੋਂ ਨਿਰਲੇਪ ਬਣਾਉਣਾ ਹੈ।

ਤਿਆਗ ਤੇ ਕੁਰਬਾਨੀ ਦੀ ਭਾਵਨਾ ਸੂਖਮ ਰੂਪ ਵਿੱਚ ਉਜਾਗਰ ਹੋਈ ਹੈ ਜਿਵੇਂ ਪੀਪੇ ਭਗਤ ਨੇ ਆਪਣੇ ਰਾਜ ਭਾਗ ਦਾ ਤਿਆਗ ਕਰ ਦਿੱਤਾ:

ਐਸਾ ਪੀਪਾ/ਭਗਤਿ ਤਿਆਗੀ ॥ ਮਾਯਾ ਤਿਆਗ ਭਯਾ ਬੈਰਾਗੀ ॥
ਪੀਪਾ ਨਾਮ ਜਾਤਿ ਰਜਪੂਤ ॥ ਜਿਨ ਜਿਣਿ ਲੀਤੇ ਪੰਜੇ ਦੂਤ ॥ (720ਅ/721ੳ)

ਕਬੀਰ ਜੀ ਨੇ ਸੰਤਾਂ ਦੀ ਸੇਵਾ ਹਿਤ 'ਗਉੜੀ ਗਹਿਣੇ' ਰੱਖ ਕੇ ਆਉਣਾ ਵੀ ਇਸੇ ਤਰ੍ਹਾਂ ਦੀ ਉਦਾਹਰਣ ਹੈ। ਬਿਦਰ ਦਾ ਕ੍ਰਿਸ਼ਨ ਜੀ ਦੀ ਸੇਵਾ ਲਈ ਆਪਣੇ ਪੁੱਤਰ ਤੱਕ ਦੀ ਕੁਰਬਾਨੀ ਕਰਨਾ, ਇਸੇ ਦਾ ਹੀ ਰੂਪ ਹੈ:

ਬਿਦਰ ਪੁਤ੍ਰ ਕੌ ਕਰਦ ਬਗਾਈ ॥
ਸੋਤਮ ਕੁੱਠਾ ਕਰਿ ਤਕੜਾਈ ॥ (582.ਅ)

ਇਸੇ ਤਰ੍ਹਾਂ ਸੈਨ ਭਗਤ ਦਾ ਆਪਣੀ ਨੌਕਰੀ ਦੀ ਪ੍ਰਵਾਹ ਨਾ ਕਰਨਾ ਅਤੇ ਗੁਰੂ ਨਾਨਕ ਸਾਹਿਬ ਦਾ ਆਪਣੇ ਗ੍ਰਹਿ ਦਾ ਤਿਆਗ ਕਰਨ ਵਿੱਚ ਵੀ, ਇਹੋ ਭਾਵਨਾ ਨਿਹਿਤ ਹੈ।

ਦਰ ਅਸਲ ਭਗਤ, ਪ੍ਰਭੂ ਨੂੰ ਸਭ ਕੁਝ ਸਮਝਦੇ ਸਨ। ਇਸ ਦੁਨਿਆਵੀ ਵਸਤਾਂ ਦਾ ਮੋਹ ਜਾਂ ਲੋਭ ਨਹੀਂ ਕਰਦੇ ਸਨ। ਇਹੀ ਸਿੱਖਿਆ ਭਾਈ ਦਰਬਾਰੀ ਦਾਸ ਨੇ ਸੰਸਾਰੀ ਜੀਵਾਂ ਲਈ ਦ੍ਰਿੜ ਕਰਵਾਈ ਹੈ।

### 5. ਹਉਮੈ ਅਤੇ ਨਾਮ:

ਗੁਰਬਾਣੀ ਵਿੱਚ ਸ੍ਰੀ ਗੁਰੂ ਅਮਰ ਦਾਸ ਜੀ ਨੇ ਬਹੁਤ ਸਪੱਸ਼ਟ ਕਰਕੇ ਬਚਨ ਕੀਤਾ ਹੈ ਕਿ:

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥ (ਆਦਿ ਗ੍ਰੰਥ ਪੰਨਾ 560)

ਹਉਮੈ ਅਤੇ ਨਾਮ ਦੋਵੇਂ ਇਕ ਥਾਂ ਨਹੀਂ ਹੋ ਸਕਦੇ, ਜਿਨ੍ਹਾਂ ਦਾ ਆਪਸ ਵਿੱਚ ਵਿਰੋਧ ਹੈ। ਭਾਈ ਦਰਬਾਰੀ ਦਾਸ ਨੇ ਵੀ ਇਸ ਸਿਧਾਂਤ ਨੂੰ ਅਪਣਾ ਕੇ ਪਰਚੀਆਂ ਵਿੱਚ ਇਸ ਗੱਲ ਨੂੰ ਬਾਰ-ਬਾਰ ਦੁਹਰਾਇਆ ਕਿ ਭਗਤਾਂ ਨੂੰ ਭਗਤੀ ਕਰਕੇ ਨਿਮਰਤਾ ਰੱਖਣੀ ਚਾਹੀਦੀ ਹੈ, ਹਉਮੈ ਨਹੀਂ ਹੋਣੀ ਚਾਹੀਦੀ। ਪਰਚੀ ਭਗਤ ਸੁਖਦੇਵ ਕੀ ਵਿੱਚ ਇਸੇ ਸੰਕਲਪ ਨੂੰ ਮੁੱਖ ਰੱਖ ਕੇ ਹੀ ਵਿਆਖਿਆ ਕੀਤੀ ਹੈ। ਜਦ ਪਿਤਾ ਨੇ ਸੁਖਦੇਵ ਨੂੰ ਕਿਹਾ ਕਿ ਤੂੰ ਗੁਰੂ ਧਾਰਨ ਕਰ ਤਾਂ ਹਉਮੈ ਗ੍ਰਸਤ ਸੁਖਦੇਵ ਭਗਤ ਨੇ ਕਿਹਾ:

ਉਹ ਤੌ ਰਾਜਾ ਦੂਸਰ ਸੂਦਾ[1] ॥ ਉਹ ਸੌ ਹਮਰਾ ਕਿਆ ਮਖਸੂਦ[2] ॥
ਮੈਂ ਬ੍ਰਾਹਮਣੁ ਬੈਰਾਗੀ ਤਯਾਗੀ ॥ ਇਹ ਤੌ ਬਾਤ ਮੁਝ ਭਲੀ ਨ ਲਾਗੀ ॥ (560.ੳ)

ਦੁਆਪਰ ਵਿੱਚ ਹੋਏ ਊਧੋ ਭਗਤ ਦੀ ਪਰਚੀ ਵਿੱਚ ਵੀ ਹਉਮੈ ਨੂੰ ਨਾਸ਼ ਕਰਨ ਦੀ ਚੇਤਾਵਨੀ ਦਿੱਤੀ ਗਈ ਹੈ:

ਹਰਿ ਪ੍ਰਭਿ ਦੇਖੇ ਕਰੇ ਬਿਚਾਰ ॥ ਊਧਵ ਕੈ ਮਨ ਮਹਿ ਅਹੰਕਾਰ ॥ (577.ਅ)

ਅੰਤ

ਬਖਸ਼ਹੁ ਪ੍ਰਭ ਜੀ ਦਯਾ ਕਰਿ ਪਰੀ ਮੋਹ ਮਮ ਚੂਕ ॥
ਮਾਨ ਛਡਿ ਚਰਨੀ ਲਗਾ, ਗਈ ਮੋਹ ਮੈ ਮੂਕ[3] ॥ (577.ਅ)

ਇੰਜ ਹਉਮੈ ਨੂੰ ਦੂਰ ਕਰਨ ਅਤੇ ਨਿਮਰਤਾ ਧਾਰਨ ਕਰਨ ਦੇ ਉਦੇਸ਼ ਨਾਲ ਭਾਈ ਦਰਬਾਰੀ ਦਾਸ ਨੇ ਜਨ ਸਧਾਰਣ ਨੂੰ ਵੱਡੀ ਸੂਝ ਦਿੱਤੀ ਹੈ।

### 6. ਭਗਤੀ ਅਤੇ ਸ਼ਕਤੀ:

ਭਗਤੀ ਤੋਂ ਹੀ ਆਤਮਿਕ, ਮਾਨਸਿਕ, ਸਦਾਚਾਰਕ ਤੇ ਸਰੀਰਕ ਸ਼ਕਤੀ ਉਤਪੰਨ ਹੁੰਦੀ ਹੈ। ਡਾ. ਤਾਰਨ ਸਿੰਘ ਲਿਖਦੇ ਹਨ, "ਭਗਤੀ ਮੂਲ ਹੈ ਤੇ ਸ਼ਕਤੀ ਫਲ ਹੈ। ਸ਼ਕਤੀ ਨਾਲ ਭਗਤੀ ਉਤਪੰਨ ਨਹੀਂ ਹੋ ਸਕਦੀ ਸਗੋਂ ਭਗਤੀ ਨਾਲ ਸ਼ਕਤੀ ਉਤਪੰਨ ਹੁੰਦੀ ਹੈ।[4]" ਡਾ. ਸਾਹਿਬ ਦਾ ਇਹ ਨਿਰਨਾ ਬੜਾ ਭਾਵ ਪੂਰਤ ਹੈ। ਸਪਸ਼ਟ ਹੈ ਕਿ ਭਗਤੀ ਮਾਰਗ ਰਾਹੀਂ, ਭਗਤ ਸਿਮਰਨ ਦੁਆਰਾ ਪ੍ਰਭੂ ਦਾ ਰੂਪ ਹੋ ਨਿਬੜਦਾ ਹੈ। ਉਸ ਵਿੱਚ ਪ੍ਰਭੂ ਵਾਲੇ ਗੁਣ ਸੁਤੇ ਸਿੱਧ ਆ ਜਾਂਦੇ ਹਨ। ਇਥੋਂ ਤੱਕ ਕਿ ਜਿਸਨੂੰ ਚਾਹੁਣ ਮੁਕਤੀ ਦੇ ਸਕਦੇ ਹਨ:

ਜਿਸ ਭਾਵਹਿ ਤਿਸ ਕਰਹਿ ਖਲਾਸ[5] ॥ ਐਸਾ ਭਗਤਹਿ ਪ੍ਰਭੁ ਇਕਲਾਸ[6] ॥ (531.ੳ)

ਏਹੋ ਜੇਹੀ ਅਜ਼ਮਤ ਵਿੱਚ ਹੀ ਭਾਈ ਦਰਬਾਰੀ ਦਾਸ ਅਨੁਸਾਰ, ਨਾਮਦੇਵ ਨਦੀ ਵਿੱਚੋਂ ਸੇਜ ਵਾਪਸ ਕਰ ਸਕਿਆ, ਰਵਿਦਾਸ ਪੱਥਰ ਹੇਠੋਂ ਗੰਗਾ ਕੱਢ ਸਕਿਆ, ਬੇਣੀ ਭਗਤ ਇਕੋ ਸਮੇਂ ਦੋ ਥਾਵਾਂ ਤੇ ਹਾਜ਼ਿਰ ਹੋ ਗਿਆ, ਕਬੀਰ ਮਿੱਟੀ ਤੋਂ ਸੋਨਾ ਬਣਾ ਸਕਿਆ। ਇਸੇ ਭਗਤੀ ਦੀ ਸ਼ਕਤੀ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ, ਕਬੀਰ, ਨਾਮਦੇਵ ਅਤੇ ਰਵਿਦਾਸ ਆਪਣੀ ਇੱਛਾ ਅਨੁਸਾਰ ਪ੍ਰਭੂ ਦੇ ਦਰਬਾਰ ਵਿੱਚ ਜਾ ਸਕੇ।

ਅਜ਼ਮਤਾਂ ਪ੍ਰਤੀ ਅਜੋਕੇ ਜੁਗ ਦੇ ਵਿਦਵਾਨ, ਵਿਗਿਆਨ ਦਾ ਆਸਰਾ ਲੈਂਦੇ ਹੋਏ ਅਕਸਰ ਸ਼ੰਕਾ-ਗ੍ਰਸਤ ਹੁੰਦੇ ਹਨ ਤੇ ਇਹੀ ਕਹਿੰਦੇ ਸੁਣੇ ਗਏ ਹਨ ਕਿ ਕਰਾਮਾਤ ਵਰਗੀ ਕੋਈ ਚੀਜ਼ ਨਹੀਂ ਹੁੰਦੀ। ਉਹ ਪੀਰਾਂ ਪੈਗੰਬਰਾਂ, ਗੁਰੂਆਂ, ਸੰਤਾਂ, ਮਹਾਤਮਾਵਾਂ ਦੀਆਂ ਅਜ਼ਮਤਾਂ ਤੋਂ ਮੁਨਕਰ ਹਨ ਪਰੰਤੂ ਉਹ ਭੁੱਲ ਜਾਂਦੇ ਹਨ ਕਿ ਜਿਸ ਜਗਤ ਦੀ ਗੱਲ ਰਹੱਸਵਾਦੀ ਕਰ ਰਹੇ ਹੁੰਦੇ ਹਨ, ਉਹ ਪੰਚ ਭੌਤਿਕ ਸਰੀਰਾਂ ਦਾ ਜਗਤ ਨਹੀਂ, ਵੱਖਰਾ ਜਗਤ ਹੁੰਦਾ ਹੈ। ਓਥੇ ਜੋ ਕੁਝ ਵਾਪਰਦਾ ਹੈ, ਉਹ ਕੇਵਲ ਅਨੁਭਵੀ ਪੁਰਸ਼

---

1. ਸ਼ੂਦਰ 2. ਮਕਸਦ, ਮੰਤਵ 3. ਮੋਹ ਤੇ ਹਉਮੈ ਮੁੱਕ ਗਈ 4. ਭਗਤੀ ਤੇ ਸ਼ਕਤੀ, ਪੰਨਾ 3-4 5. ਖਲਾਸੀ, ਮੁਕਤੀ 6. ਇਖ਼ਲਾਸ, ਸੁਹਿਰਦਤਾ

ਹੀ ਜਾਣ ਤੇ ਮਾਣ ਸਕਦੇ ਹਨ। ਇਹ ਜਗਤ ਤਰਕ ਤੋਂ ਉਪਰ ਦੀ ਵਸਤੂ ਹੈ। ਇਸ ਪ੍ਰਸੰਗ ਵਿੱਚ ਡਾ. ਤਾਰਨ ਸਿੰਘ ਦਾ ਇਹ ਵਿਸ਼ਵਾਸ਼ ਧਿਆਨ ਦੇਣ ਯੋਗ ਹੈ ਕਿ ਕਿਸੇ ਜੀਵਨ-ਮੰਡਲ ਵਿੱਚ ਕਿਸੇ ਸਿੱਧੀ ਵਾਲੇ ਮਹਾਂਪੁਰਸ਼ ਰਾਹੀਂ, ਇਹ ਸਾਰੀਆਂ ਸਾਖੀਆਂ ਸਚਮੁੱਚ ਵਾਪਰੀਆਂ ਹਨ ਅਤੇ ਹੁਣ ਵੀ ਵਾਪਰ ਸਕਦੀਆਂ ਹਨ।[1]

**7. ਮੁਕਤੀ ਦੇ ਦਾਤੇ:**

ਭਗਤੀ ਵਿੱਚ ਮੁਕਤੀ ਦਾ ਵਿਸ਼ੇਸ਼ ਮਹੱਤਵ ਹੈ। ਮੁਕਤੀ ਪ੍ਰਾਪਤੀ ਅਧਿਆਤਮਿਕ ਸਾਧਨਾ ਦਾ ਇਕ ਵਿਸ਼ੇਸ਼ ਮੰਤਵ ਰਿਹਾ ਹੈ। ਭਾਈ ਦਰਬਾਰੀ ਦਾਸ ਨੇ ਚਾਰ ਮੁਕਤੀਆਂ ਸਲੋਕ, ਸਮੀਪ, ਸਰੂਪ ਅਤੇ ਸਜੇਜ, ਕਥੀਆਂ ਹਨ:

ਚਾਰ ਮੁਕਤਿ ਗੁਰਮੁਖਿ ਸੁਨੀ, ਗੁਰਬਾਣੀ ਤੇ ਖੋਜ ॥
ਸਲੋਕ ਸਮੀਪ ਸਰੂਪ ਜੋ, ਚੌਥੀ ਮੁਕਤ ਸਜੋਜ ॥ (531.ਅ)

ਇਹੋ ਮੁਕਤੀਆਂ ਪ੍ਰਭੂ ਨੇ ਭਗਤਾਂ ਨੂੰ ਸੌਂਪੀਆਂ ਹੋਈਆਂ ਹਨ। ਇੰਜ ਭਾਈ ਦਰਬਾਰੀ ਦਾਸ ਵੈਸ਼ਨਵ (ਵਿਸ਼ਨੂ-ਉਪਾਸ਼ਕ) ਧਰਮ ਵਿੱਚ ਵਿਸ਼ਵਾਸ਼ ਰਖਦਾ ਪ੍ਰਤੀਤ ਹੁੰਦਾ ਹੈ, ਭਾਵੇਂ ਉਹ ਇਸ ਤੋਂ ਪਹਿਲਾਂ ਕਹਿ ਚੁੱਕਾ ਹੈ ਕਿ ਇਹ ਚਾਰੇ ਮੁਕਤੀਆਂ 'ਗੁਰਬਾਣੀ' ਨੂੰ ਖੋਜਣ ਉਪਰੰਤ ਲਿਖੀਆਂ ਹਨ, ਪਰ ਗੁਰਬਾਣੀ ਵਿੱਚ ਅਜਿਹਾ ਵੇਰਵਾ ਨਹੀਂ ਮਿਲਦਾ। ਉਹ ਮੰਨਦਾ ਹੈ ਕਿ ਇਹ ਚਾਰੇ ਮੁਕਤੀਆਂ ਮਨੁੱਖ ਨੂੰ ਇਸ ਭਵ ਸਾਗਰ ਤੋਂ ਪਾਰ ਕਰਕੇ, ਪ੍ਰਭੂ ਨਾਲ ਮਿਲਾਉਣ ਅਰਥਾਤ ਜੋਤਿ ਸੰਗ ਜੋਤਿ ਕਰਨ ਦਾ ਨਾਂ ਹੈ।

ਭਗਤਾਂ ਦੀ ਸਮਰਥਾ ਹੈ ਕਿ ਉਹ, ਇਹ ਮੁਕਤੀਆਂ ਨਾਲ ਜਨਮ ਮਰਨ ਕੱਟ ਦਿੰਦੇ ਹਨ ਤੇ ਖਲਾਸ ਕਰ ਦਿੰਦੇ ਹਨ:

ਭਗਤਾ ਲੀਨੀ ਮੁਕਤਿ ਇਜਾਰੇ[2] ॥ ਜੀਓ ਦੀਆ ਪ੍ਰਭ ਉਤਹੁ ਵਾਰੇ ॥
ਜਿਸ ਨੂੰ ਬਖਸਹਿ ਕ੍ਰਿਹਿ ਖਲਾਸੀ ॥ ਜਨਮ ਮਰਨ ਕੀ ਕਾਟਹਿ ਫਾਸੀ ॥
ਕੋਟਿ ਛਿੰਨਵੇ ਜਨਮ ਨਿਕਾਰੀ ॥ ਨੌ ਕ੍ਰੋੜਿ ਕਬੀਰ ਉਧਾਰੀ ॥ (531.ਅ)

ਭਾਈ ਦਰਬਾਰੀ ਦਾਸ ਕਹਿੰਦਾ ਹੈ ਕਿ ਇਨ੍ਹਾਂ ਬਿਨਾ ਸਾਰਾ ਸੰਸਾਰ ਅੰਨ੍ਹਾਂ ਹੈ, ਸਭ ਪਾਸੇ ਹਨੇਰਾ ਹੈ ਤੇ ਮਾਰਗ ਲੱਭਣਾ ਮੁਸ਼ਕਿਲ ਹੈ। ਇਹ ਕੇਵਲ ਭਗਤ ਹਨ ਜਿਨ੍ਹਾਂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ:

ਭਗਤ ਜਗਤ ਬਿਨ ਅੰਧੁ ਹੈ, ਮਾਰਗ ਲਹੇ ਨ ਕੋਇ ॥
ਬਿਨਾ ਭਗਤਿ ਬਖਸੀਸ ਤੇ, ਮੁਕਤਿ ਕਹਾਂ ਕਹੁ ਹੋਇ ॥ (531.ੲ)

ਅਤੇ

ਸੰਤ ਸੰਗੁ ਜਿਸੁ ਜਨ ਕੋ ਹੂਆ ॥ ਮੁਕਤਿ ਭਯੋ ਪੁਨ ਜਨਮ ਨ ਮੂਆ ॥ (532..ਅ)

**8. ਪ੍ਰਭੂ ਤੇ ਪੂਰਨ ਭਰੋਸਾ:**

ਭਾਈ ਦਰਬਾਰੀ ਦਾਸ ਦਾ ਪ੍ਰਮੁੱਖ ਸੰਦੇਸ਼ ਇਹ ਹੈ ਕਿ ਪ੍ਰਭੂ ਉਪਰ ਭਰੋਸਾ ਰਖੋ। ਅਤਿ ਸੰਕਟ ਵਿੱਚ ਵਿਚਰਦੇ ਹੋਏ ਵੀ ਭਰੋਸਾ ਰੱਖਣ ਵਾਲੇ ਵਿਅਕਤੀ ਪਾਰ ਹੋ ਜਾਂਦੇ ਹਨ। **ਪਰਚੀਆਂ ਭਗਤਾਂ ਦੀਆਂ** ਵਿੱਚ ਸੀਤਾ ਅਤੇ ਧ੍ਰੋਪਤੀ ਦੀ ਰੱਖਿਆ, ਇਸ ਦੀਆਂ ਪ੍ਰਤੱਖ ਉਦਾਹਰਣਾਂ ਹਨ:

ਤਾਂ ਪਰ ਸੀਤਾ ਜਾ ਚੜ੍ਹੀ ਕਰ ਜਲ ਸੌ ਇਸਨਾਨ ॥ (ਤਾ ਪਰ=ਚਿਖਾ ਉਪਰ)
ਮੁਖ ਮਹਿ ਸਿਮਰਨ ਰਾਮ ਕਾ ਮਨ ਮਹਿ ਰਾਮੁ ਧਯਾਨ ॥ (572.ੲ)

ਹੋਇਆ ਕੀ?

ਚਲੀ ਚਿਖਾ ਜਬ ਬੁਝਿ ਗਈ ਆਗਿ ॥ ਸੀਤਾ ਆਂਚਿ ਨ ਸਕੀ ਲਾਗਿ ॥
ਭੀਗੇ ਬਸਤਰ ਚਰਨੀ ਲਾਗੀ ॥ ਮੇਲਿ ਲਈ ਸੀਤਾ ਵਡ ਭਾਗੀ ॥ (572.ਅ)

ਏਸੇ ਤਰ੍ਹਾਂ ਕ੍ਰਿਸ਼ਨ ਜੀ ਨੇ ਧ੍ਰੋਪਤੀ ਦੀ ਰੱਖਿਆ ਕੀਤੀ।

---

1. ਰਹਿਸ ਤੇ ਰਮਜ਼, ਪੰਨਾ 13 2. ਭਗਤਾਂ ਨੇ ਮੁਕਤੀ ਦਾ ਠੇਕਾ (ਇਜ਼ਾਰਾ) ਲਿਆ ਹੋਇਆ ਹੈ

ਦੁਸਾਸਨ ਥਾਕਾ ਚੀਰਿ ਉਤਾਰਿ ।। ਅੰਬਰ ਕੇ ਹੋਇ ਗਏ ਅੰਬਾਰਿ ।।
ਧ੍ਰੋਪਤਿ ਨਗਨ ਨ ਹੋਵਨਿ ਦੀਨੀ।। ਐਸੀ ਹਰਿ ਪ੍ਰਭੁ ਰਛਿਆ ਕੀਨੀ ।। (573.ਅ)

ਇਉਂ ਪ੍ਰਭੂ ਉੱਪਰ ਭਰੋਸਾ ਰੱਖਣ ਵਾਲਿਆਂ ਦੇ, ਹਮੇਸ਼ਾ ਅੰਗ ਸੰਗ ਹੈ। ਉਹ ਤਾਂ ਇੱਥੋਂ ਤੱਕ ਕਹਿੰਦਾ ਹੈ ਕਿ ਜੋ ਉਸ ਤੇ ਭਰੋਸਾ ਰੱਖਦੇ ਹਨ, ਆਪਣੇ ਵਿਸ਼ਵਾਸ਼ ਤੇ ਦ੍ਰਿੜ ਹਨ, ਪ੍ਰਭੂ ਤਾਂ ਉਨ੍ਹਾਂ ਦੀ ਆਗਿਆ ਵਿੱਚ ਖੜ੍ਹਾ ਰਹਿੰਦਾ ਹੈ:

ਧ੍ਰੋਪਤਿ ਕੀ ਪ੍ਰਭਿ ਪੈਜ ਸਵਾਰੀ ।। ਹਰਿ ਭਗਤ ਕਾ ਆਗਯਾ ਕਾਰੀ ।। (574.ੳ)

### 9. ਨੇਕੀ ਕਰੋ:

ਨੇਕੀ ਕਰ ਦਰਿਆ ਵਿੱਚ ਸੁੱਟ, ਪ੍ਰਸਿੱਧ ਲੋਕ ਅਖਾਣ ਹੈ। ਇਸੇ ਹੀ ਸਿਧਾਂਤ ਨੂੰ ਭਾਈ ਦਰਬਾਰੀ ਦਾਸ ਨੇ ਆਪਣੀਆਂ ਪਰਚੀਆਂ ਵਿੱਚ ਵੀ ਢਾਲਿਆ ਹੈ। ਭਭੀਖਣ ਦੀ ਪਰਚੀ ਇਸ ਸਚਾਈ ਨੂੰ ਅੱਖਾਂ ਸਾਹਮਣੇ ਲਿਆਉਂਦੀ ਹੈ ਕਿ ਜਿਹੜਾ ਵਿਅਕਤੀ ਜਨਮ ਕਰਕੇ ਅੱਛਾ, ਨੇਕ ਤੇ ਸਵਛ ਹੈ, ਉਹ ਦੂਜਿਆਂ ਨੂੰ ਨੇਕੀ ਦੇ ਰਾਹ ਲਿਆਉਣ ਦਾ ਯਤਨ ਜ਼ਰੂਰ ਕਰਦਾ ਹੈ। ਦੂਜੇ ਸ਼ਬਦਾਂ ਵਿੱਚ, ਚੰਗਾ ਵਿਅਕਤੀ ਦੂਜੇ ਨੂੰ ਚੰਗਾ ਬਣਾਉਣਾ ਚਾਹੁੰਦਾ ਹੈ। ਜੇ ਉਹ ਅੱਜ ਸਫ਼ਲ ਨਹੀਂ ਹੁੰਦਾ ਤਾਂ ਕੋਈ ਸਮਾਂ ਆਏਗਾ ਜਦ ਉਹ ਜ਼ਰੂਰ ਸਫਲ ਹੋਵੇਗਾ। ਭਾਈ ਦਰਬਾਰੀ ਦਾਸ, ਅਜੇਹੇ ਵਿਅਕਤੀ ਨੂੰ ਸੰਤ ਕਹਿੰਦਾ ਹੈ, ਜਿਸਦੀ ਪ੍ਰਭੂ ਪੂਰਨ ਰੂਪ ਵਿੱਚ ਰੱਖਿਆ ਕਰਕੇ ਦੁਸ਼ਟ ਨੂੰ ਦੂਰ ਕਰ ਦਿੰਦੇ ਹਨ:

ਐਸਾ ਸੰਤ ਸਹਾਈ ਰਾਮ ।। ਸੰਤ ਜਨਾ ਕੇ ਪੂਰੇ ਕਾਮ ।।
ਭਗਤ ਜਨਾ ਕੀ ਰਖਿਆ ਕਰੇ ।। ਸੰਤ ਦੁਖਾਏ ਤਿਸ ਪਰ ਹਰੇ[1] ।। (567.ੳ)

### 10. ਸਣਦੇਹੀ ਪ੍ਰਲੋਕ ਗਮਨ:

ਭਾਈ ਦਰਬਾਰੀ ਦਾਸ ਨੇ ਭਗਤਾਂ ਦੀ ਸ਼ਕਤੀ ਦਰਸਾਉਂਦਿਆਂ ਵਰਣਨ ਕੀਤਾ ਹੈ ਕਿ ਕਈ ਭਗਤ ਸਣਦੇਹੀ ਪਰਲੋਕ ਗਏ ਹਨ। ਅਵਤਾਰਾਂ ਬਾਰੇ ਅਤੇ ਮਹਾਂਪਰਖਾਂ ਦੀਆਂ ਕਥਾਵਾਂ ਤਾਂ ਸਣਦੇਹੀ ਪ੍ਰਲੋਕ ਗਮਨ ਦੀਆਂ ਪ੍ਰਚਲਿਤ ਹਨ ਜਿਵੇਂ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਣ ਦੇਹੀ ਸਚਖੰਡ ਗਏ ਹਨ। ਇਸੇ ਤਰ੍ਹਾਂ ਈਸਾ ਬਾਰੇ ਪ੍ਰਸਿੱਧ ਹੈ ਕਿ ਉਹ ਕਬਰ ਤੋਂ ਉਠ ਕੇ ਸਣਦੇਹੀ ਪਰਲੋਕ ਗਮਨ ਕਰ ਗਏ ਸਨ। ਇਨ੍ਹਾਂ ਪਰਚੀਆਂ ਅਨੁਸਾਰ ਭਗਤ ਨਾਮ ਦੇਵ ਜੀ ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਵੀ ਸਣਦੇਹੀ ਪ੍ਰਲੋਕ ਸਿਧਾਰੇ ਹਨ:

ਭਗਤਿ ਰਵਿਦਾਸ ਦੇ ਅੰਤਿਮ ਸਮੇਂ ਬਾਰੇ ਭਾਈ ਦਰਬਾਰੀ ਦਾਸ ਲਿਖਦਾ ਹੈ:

ਹਿੰਦੂ ਬੋਲੇ ਦੇਹੁ ਜਲਾਇ ।। ਕਹਹਿ ਤੁਰਕ ਹਮ ਦੇਹਿ ਦਬਾਇ ।।
ਦੋਊ ਝਗਰਹਿ ਆਪਸ ਮਾਹਿ ।। ਜਿਦਿ ਕਾਈ ਧਿਰ ਛੋਡੇ ਨਾਹਿ ।।
ਭਯਾ ਅਦਿਸ੍ਟ ਰਵਿਦਾਸ ਸਰੀਰ ।। ਦੋਊ ਮਜਬ ਭਏ ਦਿਲਗੀਰ ।। (692.ੳ)

ਭਗਤ ਕਬੀਰ ਜੀ ਦੇ ਅੰਤਮ ਸਮੇਂ ਦਾ ਦ੍ਰਿਸ਼, ਭਾਈ ਦਰਬਾਰੀ ਦਾਸ ਦੇ ਸ਼ਬਦਾਂ ਵਿੱਚ ਵੇਖੋ:

ਨਿਕਟ ਆਇ ਕਰ ਦੇਖਹਿ ਏਹਿ ।। ਚਾਦਰ ਪਈ ਅੰਦ੍ਰਿਸਟ ਭਈ ਦੇਹਿ ।।
ਰਹਿ ਗਏ ਹਿੰਦੂ ਮੁਸਲਮਾਨ ।। ਦੋਊ ਦੀਨ ਭਏ ਹੈਰਾਨ ।। (668.ੳ)

ਭਾਈ ਦਰਬਾਰੀ ਦਾਸ ਸਪਸ਼ਟ ਰੂਪ ਵਿੱਚ ਜਗਿਆਸੂਆਂ ਨੂੰ ਸੰਬੋਧਿਤ ਹੈ ਕਿ ਪ੍ਰਭੂ ਦੇ ਪਿਆਰੇ ਭਗਤਾਂ ਦਾ ਕੋਈ ਵਿਸ਼ੇਸ਼ ਧਰਮ ਨਹੀਂ। ਉਸ ਨੂੰ ਸਾਰੇ ਧਰਮਾਂ ਵਾਲੇ ਪੂਜਦੇ ਹਨ ਅਤੇ ਉਹ ਏਨੀ ਸ਼ਕਤੀ ਦੇ ਮਾਲਕ ਹੁੰਦੇ ਹਨ ਕਿ ਸਣਦੇਹੀ ਪ੍ਰਭੂ ਨਾਲ ਇਕਸੁਰ ਹੋ ਜਾਂਦੇ ਹਨ।

### 11. ਪ੍ਰਭੂ ਦਾ ਆਪ ਲੈਣ ਆਉਣਾ:

ਭਾਈ ਦਰਬਾਰੀ ਦਾਸ ਨੇ ਪਰਚੀਆਂ ਵਿੱਚ ਜਿੱਥੇ ਭਗਤਾਂ ਦੇ ਸਣ ਦੇਹੀ ਜਾਣ ਦੀ ਸ਼ਕਤੀ ਦਾ ਵਰਣਨ ਕੀਤਾ ਹੈ ਓਥੇ ਇਨ੍ਹਾਂ ਭਗਤਾਂ ਦੀ ਅਜੇਹੀ ਮਾਨਤਾ ਹੈ ਕਿ ਪ੍ਰਭੂ ਜਾਂ ਦੇਵਤੇ, ਭਗਤਾਂ ਨੂੰ ਸਤਿਕਾਰ ਨਾਲ ਬੈਕੁੰਠ ਵਿੱਚ ਲੈ ਜਾਣ ਵਾਸਤੇ ਆਪ ਆਉਂਦੇ ਹਨ। ਪ੍ਰਭੂ ਦਾ ਆਪਣੇ ਭਗਤਾਂ ਨੂੰ ਲੈ ਜਾਣ ਦਾ ਨਿਜ਼ਾਰਾ ਨਾਮਦੇਵ ਦੀ ਪਰਚੀ ਵਿੱਚ ਇਸ ਪ੍ਰਕਾਰ ਕੀਤਾ ਹੈ:

ਠਾਕੁਰ ਜੀ ਆਏ ਜਬ ਲੈਨਿ ।। ਸੰਗਿ ਚਢ੍ਹਾਈ ਸਗਲੀ ਸੈਨਿ ।।
ਧਰੂ ਅਮਰੀਕ ਸੁਖਦੇ ਪ੍ਰਹਿਲਾਦ ।। ਅਨਹੂਦ ਸਬਦ ਵਾਜੇ ਅਹਿਲਾਦੁ ।।
ਨਿਕਟਿ ਵਰਤੀ ਸਗਲੇ ਸੰਗ ਲਿਯਾਏ ।। ਨਾਮਦੇਵ ਕੋ ਲੈਨੇ ਆਏ ।। (614.ਅ)

---

1. ਦੂਰ ਕਰੇ, ਹਟਾਵੇ

ਭਾਈ ਦਰਬਾਰੀ ਦਾਸ ਨੇ ਇਨ੍ਹਾਂ ਪਰਚੀਆਂ ਵਿੱਚ ਇਹ ਸਪੱਸ਼ਟ ਰੂਪ ਵਿੱਚ ਦਰਸਾਇਆ ਹੈ ਕਿ ਇਹ ਭਗਤ ਮਲ ਮੂਤ੍ ਤੋਂ ਜਨਮ ਨਹੀਂ ਲੈਂਦੇ ਅਤੇ ਨਾ ਹੀ ਮਲ ਮੂਤ੍ ਵਿੱਚ ਪ੍ਰਵੇਸ਼ ਕਰਦੇ ਹਨ। ਇਹ ਲੋਕ ਤਾਂ ਨਿਰਾ ਨੂਰ ਹੀ ਹੁੰਦੇ ਹਨ ਜਦੋਂ ਨੂਰ ਵਿੱਚ ਨੂਰ ਸਮਾ ਜਾਂਦਾ ਹੈ ਅਰਥਾਤ ਪ੍ਰਭੂ ਵਿੱਚ ਲੀਨ ਹੁੰਦੇ ਹਨ ਤਾਂ ਓਸ ਦਾ ਰੂਪ ਹੀ ਹੋ ਜਾਂਦੇ ਹਨ।

**12. ਸਹਿਜ ਯੋਗ:**

ਪਰਚੀਆਂ ਭਗਤਾਂ ਦੀਆਂ ਵਿੱਚ ਇੱਕ ਵਿਸ਼ੇਸ਼ ਗੱਲ, ਜੋ ਭਾਈ ਦਰਬਾਰੀ ਦਾਸ ਨੇ ਦ੍ਰਿੜ ਕਰਵਾਈ ਹੈ ਕਿ ਭਗਤੀ, ਜੰਗਲਾਂ ਵਿੱਚ ਜਾ ਕੇ, ਜਾਂ ਚੁੱਪ ਕੀਤਿਆਂ ਜਾਂ ਅੰਨ ਛੱਡਿਆਂ, ਜਾਂ ਪਵਿੱਤਰ ਹੋਇਆਂ ਹੀ ਨਹੀਂ ਹੁੰਦੀ, ਸਗੋਂ ਜੀਵਨ ਵਿੱਚ ਵਿਚਰਦਿਆਂ ਸਹਿਜ ਜੋਗ ਨਾਲ ਹੁੰਦੀ ਹੈ। ਸੰਸਾਰ ਵਿੱਚ ਵਿਚਰੇ ਵੀ ਪਰ ਲਿਪਿਤ ਨਾ ਹੋਵੇ। ਜਲ ਕਮਲ ਵਾਂਗ ਬਿਲਕੁਲ ਨਿਰਲੇਪ ਰਹੋ। ਜਨਕ ਦੀ ਉਦਾਹਰਣ ਦਿੰਦਿਆਂ ਉਹ ਲਿਖਦਾ ਹੈ:

ਜਨਕ ਜਗਤ ਮਹਿ ਭਗਤ ਕਮਾਈ ।। ਜਯੋਂ ਜਲ ਮਹਿ ਰਹਤ ਮੁਰਗਾਈ ।।
ਮਾਯਾ ਭੀਤਰ ਰਹੇ ਉਦਾਸ ।। ਏਕ ਸਮਾਨ ਗ੍ਰਿਸਤ ਬਨਬਾਸੁ ।। (549.ਅ)

ਜਦੋਂ ਤ੍ਰਿਲੋਚਨ ਨਾਮ ਦੇਵ ਕੋਲ ਆਇਆ ਤਾਂ ਨਾਮਦੇਵ ਨੂੰ ਕੰਮ ਕਰਦਿਆਂ ਦੇਖ ਤ੍ਰਿਲੋਚਨ ਦੇ ਮਨ ਵਿੱਚ ਖਿਆਲ ਆਇਆ:

ਕਬਹੂ ਨਾਮਾ ਧੋਵਨ ਧਾਵੈ ।। ਕਬਹੂ ਰੰਡਣ ਛੇੜਣ ਜਾਵੈ ।।
ਕਬਹੂ ਕਪਰੇ ਮੰਡਨ ਲਾਗੈ ।। ਕਬਹੂ ਲੈਨਿ ਮਜੂਰੀ ਭਾਗੈ ।।
ਦੇਖਿ ਪ੍ਰਕ੍ਰਿਤ ਤਿਲੋਕਾ ਭਰਮਾ ।। ਨਾਮਦੇਵ ਕੋ ਦੇਖਯੋ ਕਰਮਾ ।। (619.ਅ)

ਫਿਰ ਨਾਮਦੇਵ ਨੇ ਉਸ ਨੂੰ ਸਮਝਾਇਆ:

ਨਾਮਾ ਕਹੈ ਸੁਨਾਇ ਰਾਮ ਨਾਮੁ ਮਨ ਮਹਿ ਬਸੈ ।।
ਆਨ ਨ ਕਤਹੂ ਜਾਇ ਯਹਿ ਕਰ ਧੰਧਾ ਕਰਤ ਹੈ ।। (620.ੳ)

**13. ਭਗਤੀ ਅਤੇ ਉਮਰ:**

ਭਾਈ ਦਰਬਾਰੀ ਦਾਸ ਨੇ ਧ੍ਰੂ ਭਗਤ ਦੀ ਪਰਚੀ ਵਿੱਚ ਵਰਣਨ ਕੀਤਾ ਕਿ ਭਗਤੀ ਲਈ ਕਿਸੇ ਖਾਸ ਉਮਰ ਦਾ ਹੋਣਾ ਜਰੂਰੀ ਨਹੀਂ। ਇਹ ਕਿਸੇ ਵੀ ਉਮਰ ਵਿੱਚ ਕੀਤੀ ਜਾ ਸਕਦੀ ਹੈ। ਧ੍ਰੂ ਦੀ ਉਮਰ ਕੇਵਲ ਪੰਜ ਸਾਲ ਹੈ ਪਰ ਉਹ ਭਗਤੀ ਵਿੱਚ ਏਨਾ ਪਰਿਪੂਰਨ ਹੋਇਆ ਗੁਰਬਾਣੀ ਵਿੱਚ ਵੀ ਇਸਦੀ ਮਿਸਾਲ ਦੇ ਕੇ, ਭਗਤੀ ਕਰਨ ਦੀ ਪ੍ਰੇਰਣਾ ਦਿੱਤੀ ਹੈ:-

ਰਾਮ ਜਪਹੁ ਜੀ ਐਸੇ ਐਸੇ ਧ੍ਰੂ ਪ੍ਰਹਿਲਾਦਿ ਜਪਿਓ ਹਰਿ ਜੈਸੇ ।। (ਗਉੜੀ ਕਬੀਰ, ਪੰਨਾ 337)

ਭਾਈ ਦਰਬਾਰੀ ਦਾਸ ਨੇ ਜੋ ਧਰੂ ਦੀ ਭਗਤੀ ਦਾ ਚਿਤਰ ਖਿੱਚਿਆ ਹੈ ਉਹ ਵੀ ਬੜਾ ਮਨਮੋਹਕ ਹੈ। ਪ੍ਰਭੂ ਕਹਿੰਦਾ ਹੈ ਵਰ ਮੰਗ ਕਿਉਂਕਿ ਤੇਰੀ ਭਗਤੀ ਸੰਪੂਰਨ ਹੋਈ ਹੈ ਪਰ ਧਰੂ ਕੀ ਕਹਿ ਰਿਹਾ ਹੈ:

ਮਾਗਨ ਕੀ ਇਛਾ ਮੁਝੇ ਰਹੀ ਨਹੀਂ ਮਨ ਮਾਹਿ ।।
ਮਗਨ ਭਯੋਂ ਪ੍ਰਭ ਦਰਸ ਕਰ, ਅਬ ਕਿਛੁ ਮਾਂਗੋਂ ਨਾਹਿ ।। (542.ਅ)

ਅੰਤ ਪ੍ਰਭੂ ਮੰਨ ਜਾਂਦੇ ਹਨ:

ਠਾਕੁਰ ਬੋਲੈ ਧ੍ਰੂੰ ਕੌਂ, ਜਾਹਿ ਕਰਹੁ ਅਬ ਰਾਜੁ ।।
ਰਾਖੈਂਗਾ ਨਿਜ ਨਿਕਟ ਤੁਧੁ, ਦੇ ਮੁਕਤਿ ਸਰੂਪ ਸਮਾਜ ।। (542.ਅ)

ਇਓਂ 5 ਸਾਲ ਦੇ ਬੱਚੇ ਨੇ ਕਠਿਨ ਅਤੇ ਘੋਰ ਤਪੱਸਿਆ ਕਰਕੇ ਪ੍ਰਭੂ ਨੂੰ ਵੀ ਪ੍ਰਾਪਤ ਕਰ ਲਿਆ ਅਤੇ ਰਾਜ ਵੀ ਪ੍ਰਾਪਤ ਕਰ ਲਿਆ। ਸੋ ਭਾਈ ਦਰਬਾਰੀ ਦਾਸ ਇਸ ਪਰਚੀ ਰਾਹੀਂ ਦ੍ਰਿੜ ਕਰਵਾ ਰਿਹਾ ਹੈ ਕਿ ਛੋਟੀ ਉਮਰ ਭਗਤੀ ਲਈ ਬਾਧਾ ਨਹੀਂ ਹੈ, ਭਗਤੀ ਕਿਸੇ ਵੀ ਉਮਰ ਵਿੱਚ ਹੋ ਸਕਦੀ ਹੈ।

**14. ਭਗਤ-ਵਛਲ:**

ਭਗਤ ਵਛਲ ਤੋਂ ਭਾਵ ਹੈ ਭਗਤਾਂ ਨਾਲ ਪਿਆਰ (ਵਾਤਸਲ) ਕਰਨ ਵਾਲਾ। ਵਤਸ ਤੋਂ ਭਾਵ ਹੈ ਬੱਚਾ, ਅਰਥਾਤ ਬੱਚੇ ਵਾਂਗ ਭਗਤ ਨੂੰ ਪਿਆਰ ਕਰਨ ਵਾਲਾ ਪ੍ਰਭੂ। ਅਮਰੀਕ ਦੀ ਪਰਚੀ ਵਿੱਚ ਦੁਰਬਾਸਾ ਪ੍ਰਭੂ ਨੂੰ ਸਰਾਪ ਦਿੰਦਾ ਹੈ ਕਿ ਤੂੰ ਦਸ ਜਨਮ

ਅਵਤਾਰ ਧਾਰਨ ਕਰ। ਪ੍ਰਭੂ ਅਮਰੀਕ ਭਗਤ ਦੀ ਰੱਖਿਆ ਖਾਤਿਰ, ਕ੍ਰੋਧੀ ਰਿਖੀ ਦਾ ਸਰਾਪ ਝੱਲਣ ਲਈ ਪ੍ਰਵਾਨ ਕਰ ਲੈਂਦਾ ਹੈ। ਭਾਈ ਦਰਬਾਰੀ ਦਾ ਕਥਨ ਹੈ:

ਸੰਤ ਸਹਾਈ ਰਾਮੁ ਸਦਾ ਸੰਤ ਉਰ ਮੈ ਬਸੈ ।।
ਕਰਹਿ ਭਗਤਿ ਘਰਿ ਕਾਮੁ, ਨਾਮ ਭਗਤਿ ਵਸਚਲੁ ਤਦੇ ।। (537.ੳ)

ਵਿਸ਼ਣੂ ਦਾ ਸਰਾਪ ਖਿੜੇ ਮੱਥੇ ਪ੍ਰਵਾਨ ਕਰ ਲੈਣਾ, ਅਧਿਆਤਮਿਕ ਖੇਤਰ ਦੇ ਬੜੇ ਡੂੰਘੇ-ਅਰਥਾਂ ਦਾ ਪ੍ਰਤਿਪਾਦਕ ਹੈ। ਇਸ ਪਿੱਛੇ ਭਾਵ ਇਹ ਹੈ ਕਿ ਪ੍ਰਭੂ ਭਗਤਾਂ ਦੀ ਖਾਤਿਰ ਕਿਸੇ ਕ੍ਰੋਧੀ ਵਿਅਕਤੀ ਦਾ ਸਰਾਪ ਇਸ ਲਈ ਝੱਲਦਾ ਹੈ ਕਿ ਭਗਤਿ ਦੀ ਕੀਤੀ ਬੰਦਗੀ ਦੀ ਕੀਮਤ ਉਸ ਨੇ ਜ਼ਰੂਰ ਤਾਰਨੀ ਹੁੰਦੀ ਹੈ। ਭਗਤੀ ਦੇ ਖੇਤਰ ਵਿੱਚ ਪ੍ਰਭੂ ਨੂੰ, ਭਗਤਾਂ ਦੇ ਵੱਸ ਹੋਣ ਦੀ ਗੱਲ ਥਾਂ ਪਰ ਥਾਂ ਦਰਸਾਈ ਗਈ ਹੈ:

ਮੋਹਿ ਤੇ ਸੰਤ ਬੜੇ ਮੁਨ ਨਾਰਦ, ਦੇਖੁ ਬਿਚਾਰ ਨਿਸਾ ਜਿਮਿ ਤੇਰੀ।।
ਸੰਤ ਕਰੇ ਨ ਫਿਰੇ ਮੁਝ ਤੇ ਮੁਨ, ਮੇਰੀ ਕਰੀ ਫੁਨ ਸੰਤਨ ਫੇਰੀ।। (532.ੳ)

## 15. ਗਰਭ ਵਿੱਚ ਗਿਆਨ:

ਗਰਭ ਵਿੱਚ ਗਿਆਨ ਦੀ ਪ੍ਰਾਪਤੀ ਪੌਰਾਣਿਕ ਕਥਾਵਾਂ ਵਿੱਚ ਕਈ ਥਾਈਂ ਮਿਲਦੀ ਹੈ ਜਿਵੇਂ ਅਭਿਮੰਨਯੂ ਦਾ ਚੱਕਰ ਵਿਯੂ ਤੋੜਨ ਦਾ ਗਰਭ ਵਿੱਚ ਗਿਆਨ ਪ੍ਰਾਪਤ ਕਰਨਾ ਆਦਿ। ਏਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਸੁਖਦੇਵ ਭਗਤ ਨੂੰ ਗਰਭ ਵਿੱਚ ਹੀ ਗਿਆਨ ਭਰੀਆਂ ਗੱਲਾਂ ਕਰਦਾ ਦਿਖਾਇਆ ਹੈ ਜੋ ਸਪੱਸ਼ਟ ਕਹਿੰਦਾ ਹੈ, ਜੇ ਮਾਇਆ ਨੂੰ ਰੋਕੇਗੇ ਤਾਂ ਹੀ ਮੈਂ ਜਨਮ ਲਵਾਂਗਾ।

ਮਾਯਾ ਥੰਭੌਂ ਤੌ ਹੌ ਆਵਾਂ ।। ਮਾਯਾ ਕੋਲਹੁ ਬਹੁ ਡਰ ਪਾਵਾਂ ।।
ਮਾਰੇ ਮਾਯਾ ਬਾਨੁ ਚੜਾਇ ।। ਚੌਰਾਸੀ ਮਹਿ ਭਵਾਇ ਭਵਾਇ ।। (554.ਅ)

ਉਸਨੂੰ ਗਰਭ ਅੰਦਰ ਹੀ ਏਨਾ ਗਿਆਨ ਹੋ ਗਿਆ ਸੀ ਕਿ ਉਹ ਜਨਮ ਲੈਂਦਿਆਂ ਹੀ ਬੈਰਾਗੀ ਤਿਆਗੀ ਹੋ ਕੇ ਘਰ ਛੱਡ ਕੇ ਚੱਲ ਪਿਆ:

ਜਨਮਤਿ ਉਠਿ ਚਲਿਓ ਸੁਖਦੇਉ ।। ਕਹੇ ਬਿਆਸੁ ਨ ਬਣਦੀ ਏਉ ।। (555.ੳ)

ਇਸੇ ਤਰ੍ਹਾਂ ਕਪਿਲ ਦੇਵ ਮੁਨੀ ਨੂੰ ਗਰਭ ਵਿੱਚ ਹੀ ਗਿਆਨ ਹੋ ਗਿਆ ਸੀ ਜਿਸ ਕਰਕੇ ਉਸਨੂੰ ਮਹਾਂ ਗਿਆਨੀ ਮੰਨਿਆ ਗਿਆ ਹੈ। ਭਾਈ ਦਰਬਾਰੀ ਦਾਸ ਨੇ, ਪਰਚੀ ਕਪਿਲਾਦ ਭਗਤ ਕੀ ਵਿੱਚ ਬੜੇ ਸਪਸ਼ਟ ਸ਼ਬਦਾਂ ਵਿੱਚ ਵਰਣਨ ਕੀਤਾ ਹੈ:

ਕਪਿਲਾਦੁ ਭਗਤੁ ਅਤ ਮਹਾਂ ਗਿਆਨੀ।। ਗਰਭਿ ਵਾਸਿ ਕੀ ਸਭਿ ਵਿਧਿ ਜਾਨੀ।।
ਗਰਭ ਵਿੱਚ ਜੋ ਸਹੀ ਸਜਾਇ ।। ਬਾਹਰਿ ਨਿਕਲੇ ਵਿੱਸਰ ਜਾਇ ।। (569.ਅ)

ਭਾਵੇਂ ਇਹ ਅਸੰਭਵ ਗੱਲਾਂ ਪ੍ਰਤੀਤ ਹੁੰਦੀਆਂ ਹਨ ਜੇਕਰ ਇਸ ਨੂੰ ਵਿਗਿਆਨਿਕ ਢੰਗ ਨਾਲ ਖੋਲ੍ਹਿਆ ਜਾਏ ਤਾਂ ਇਹ ਦ੍ਰਿੜ ਹੋ ਸਕਦਾ ਹੈ ਕਿ ਅਜੇਹੇ ਸੰਸਕਾਰ ਗਰਭ ਸਮੇਂ ਬੱਚੇ ਉੱਪਰ ਬਹੁਤ ਜ਼ਿਆਦਾ ਅਸਰ ਪਾਉਂਦੇ ਹਨ। ਜਿਸ ਤਰ੍ਹਾਂ ਦੇ ਸੰਸਕਾਰ ਗਰਭ ਸਮੇਂ ਜਣਨੀ ਗ੍ਰਹਿਣ ਕਰਦੀ ਹੈ, ਉਹ ਬੱਚੇ ਉੱਪਰ ਅਵਸ਼ ਪ੍ਰਗਟ ਹੁੰਦੇ ਹਨ।

ਇਹੋ ਕਾਰਣ ਹੈ ਕਿ ਗਰਭ ਵਿੱਚ ਗਿਆਨ-ਪ੍ਰਾਪਤੀ ਵਾਲੀਆਂ ਕਥਾਵਾਂ ਇਹ ਪ੍ਰੇਰਣਾ ਦਿੰਦੀਆਂ ਹਨ ਕਿ ਮਾਵਾਂ ਨੂੰ ਗਰਭ ਸਮੇਂ, ਹਮੇਸ਼ਾ ਸੁਚੱਜੇ, ਸੁੰਦਰ ਤੇ ਉੱਚੇ ਵਿਚਾਰ ਹੀ ਗ੍ਰਹਿਣ ਕਰਨੇ ਚਾਹੀਦੇ ਹਨ ਤਾਂ ਕਿ ਜਨਮ ਲੈਣ ਵਾਲੇ ਬੱਚੇ ਹਮੇਸ਼ਾਂ ਉੱਤਮ ਵਿਚਾਰਾਂ ਵਾਲੇ ਪੈਦਾ ਹੋਣ ਅਰਥਾਤ ਭਗਤ ਬਣਨ।

## 16. ਨਜ਼ਰ ਵਿੱਚ ਸ਼ਕਤੀ:

ਭਗਤਾਂ ਦੀ ਨਜ਼ਰ ਜਾਂ ਦ੍ਰਿਸ਼ਟੀ ਵਿੱਚ ਭਗਤੀ ਕਰਕੇ, ਅਜੇਹੀ ਸ਼ਕਤੀ ਪੈਦਾ ਹੋ ਜਾਂਦੀ ਹੈ ਜੋ ਜੀਵ ਨੂੰ ਮਾਰ ਵੀ ਸਕਦੀ ਹੈ ਅਤੇ ਜੀਵਾ ਵੀ ਸਕਦੀ ਹੈ:

ਮਾਰ ਜੀਵਾਰਹਿ ਨਜ਼ਰ ਕ੍ਰ ਤਿਨਕੇ ਕੌਨੁ ਸਮਾਨ ।।
ਕੀਤਾ ਤਿਨ ਕਾ ਨ ਫਿਰੇ, ਪਈ ਭਗਤਿ ਪਰਵਾਨ ।। (570.ੳ)

# ਕਾਵਿ ਕਲਾ

**ਪਰਚੀਆਂ ਭਗਤਾਂ ਦੀਆਂ** ਵਿੱਚ ਵਿਕਸਿਤ ਭਾਈ ਦਰਬਾਰੀ ਦਾਸ ਦੀ ਕਾਵਿ ਕਲਾ ਦੇ ਅਧਿਐਨ ਤੋਂ ਪਹਿਲਾਂ ਇਹ ਗੱਲ ਨਿਸਚਿਤ ਕਰ ਲੈਣੀ ਚਾਹੀਦੀ ਹੈ ਕਿ ਇਨ੍ਹਾਂ ਪਰਚੀਆਂ ਦੀ ਰਚਨਾ ਵਿੱਚ ਭਾਈ ਦਰਬਾਰੀ ਦਾਸ ਪ੍ਰਸੰਗਾਂ ਤੇ ਘਟਨਾਵਾਂ ਲਈ ਆਪਣੇ ਪੂਰਵਜ ਗੁਰੂਆਂ ਮਿਹਰਵਾਨ ਅਤੇ ਹਰਿ ਜੀ ਦਾ ਰਿਣੀ ਹੈ। ਫਿਰ ਵੀ ਭਾਈ ਦਰਬਾਰੀ ਦਾਸ ਦੀ ਕਾਵਿ ਕਲਾ ਦੇ ਮੌਲਿਕ ਤੱਤ ਕਾਫੀ ਹਨ। ਉਸਦੇ ਕਾਵਿ ਵਿੱਚ ਜਿੰਦ ਜਾਨ ਬਥੇਰੀ ਹੈ ਅਤੇ ਰਸ ਨਿਸ਼ਪਤੀ ਉੱਤਮ ਕੋਟੀ ਦੀ ਹੈ, ਜਿਸ ਨਾਲ ਉਸਦਾ ਕਾਵਿ ਨਿਸਚੇ ਹੀ ਉਚੇਚੇ ਅਧਿਐਨ ਦਾ ਵਿਸ਼ਾ ਬਣਨ ਦੇ ਯੋਗ ਹੈ।

ਉਸਦੀ ਕਾਵਿ ਕਲਾ ਭਾਰਤੀ ਕਾਵਿ ਸ਼ਾਸਤ੍ਰ ਦੇ ਅਨੁਸਾਰ ਇਸ ਪ੍ਰਕਾਰ ਜਾਣੀ ਜਾ ਸਕਦੀ ਹੈ, ਜੋ ਬੜੀ ਜੋਰਦਾਰ ਹੈ:

1. ਛੰਦ ਵਿਧਾਨ
2. ਅਲੰਕਾਰ-ਵਿਧਾਨ
3. ਰਸ ਨਿਸ਼ਪਤੀ
4. ਸ਼ੈਲੀ ਅਥਵਾ ਸ਼ਬਦ-ਵਿਧਾਨ
5. ਪ੍ਰਤੀਕ
6. ਭਾਸ਼ਾ

## 1) ਛੰਦ ਵਿਧਾਨ:

ਭਾਈ ਦਰਬਾਰੀ ਦਾਸ ਦਾ ਛੰਦ ਵਿਧਾਨ ਉਸਦੀ ਪਿੰਗਲ ਸ਼ਾਸਤ੍ਰ ਦੀ ਡੂੰਘੀ ਤੇ ਘਨੇਰੀ ਸੂਝ ਦਾ ਪਤਾ ਦਿੰਦਾ ਹੈ। ਪੁਰਾਣੇ ਸਾਹਿਤ ਅਚਾਰੀਆਂ ਵਾਂਗ ਉਹ ਨਾ ਕੇਵਲ ਇਸ ਦੀਆਂ ਬਾਰੀਕੀਆਂ ਨੂੰ ਗੰਭੀਰਤਾ ਨਾਲ ਸਮਝਦਾ ਹੈ ਸਗੋਂ ਵਰਤੋਂ ਵਿੱਚ ਲਿਆਉਣ ਵਿੱਚ ਵੀ ਬਹੁਤ ਨਿਪੁੰਨ ਹੈ। ਉਸ ਦੀ ਛੰਦਾਬੰਦੀ ਦਾ ਪੂਰਾ ਸੁਆਦ ਮਾਨਣਾ ਹੋਵੇ ਤਾਂ ਉਸਦੇ ਗ੍ਰੰਥ ਦੇ ਛੰਦ-ਕਾਵਿ ਦਾ ਅਧਿਐਨ ਕੀਤਾ ਜਾਣਾ ਚਾਹੀਦਾ ਹੈ। ਪਰਚੀਆਂ ਭਗਤਾਂ ਦੀਆਂ ਵਿੱਚ ਉਸਨੇ ਕਥਾ ਨੂੰ ਬਿਆਨ ਕਰਨਾ ਸੀ। ਕਥਾਵਾਂ ਨੂੰ ਵਰਣਨ ਕਰਨ ਲਈ ਚੌਪਈ ਅਤੇ ਦੋਹਿਰਾ ਬੜੇ ਯੋਗ ਛੰਦ ਹਨ। ਇਸ ਲਈ ਭਾਈ ਦਰਬਾਰੀ ਦਾਸ ਨੇ ਇਨ੍ਹਾਂ ਛੰਦਾਂ ਦੀ ਹੀ ਵਰਤੋਂ ਕੀਤੀ ਹੈ। ਇਸ ਪ੍ਰਕਾਰ ਪਰਚੀਆਂ ਦੇ ਛੰਦ ਕਾਵਿ ਵਿੱਚ ਆਪਣੀ ਪ੍ਰਤਿਭਾ ਵਿਖਾਉਣ ਦੀ ਗੁੰਜਾਇਸ਼ ਨਹੀਂ ਸੀ। ਫਿਰ ਵੀ ਉਸਨੇ 10 ਛੰਦਾਂ ਦਾ ਪ੍ਰਯੋਗ ਕੀਤਾ ਹੈ। ਇਨ੍ਹਾਂ ਦਸ ਛੰਦਾਂ ਵਿਚੋਂ ਇਕੱਲਾ ਕਬਿੱਤ ਵਰਣਿਕ ਛੰਦ ਹੈ ਜਦ ਕਿ ਚੌਪਈ, ਦੋਹਰਾ, ਸੋਰਠਾ, ਬੈਂਤ ਅਤੇ ਛਪਯ ਮਾਤ੍ਰਿਕ ਛੰਦ ਹਨ। ਉਪਰੰਤ ਤਿਲਕਾ, ਤੋਟਕ ਅਤੇ ਸਵੈਯੇ, ਗਣਿਕ ਛੰਦ ਹਨ।

ਭਾਈ ਦਰਬਾਰੀ ਦਾਸ ਦੇ ਛੰਦ ਕਾਵਿ ਦੀ ਵੱਡੀ ਖੂਬੀ ਇਹ ਹੈ ਕਿ ਇਸ ਬਾਰੇ ਇਹ ਦਾਅਵਾ ਕੀਤਾ ਜਾ ਸਕਦਾ ਹੈ ਕਿ ਉਸ ਦੇ ਕਿਸੇ ਛੰਦ ਵਿੱਚੋਂ ਮਾਤਰਾਂ ਦਾ ਨੁਕਸ ਭਾਲਣਾ ਕਠਿਨ ਹੈ। ਇਹ ਗੱਲ ਉਸਦੇ ਛੰਦਾ ਬੰਦੀ ਉਪਰ ਪੂਰਨ ਰੂਪ ਵਸੀਕਾਰ ਦੀ ਸੂਚਕ ਹੈ।[1] ਏਡੇ ਵੱਡੇ ਗ੍ਰੰਥ ਵਿੱਚ, ਏਨੀ ਪ੍ਰਬੀਨਤਾ ਅਤੇ ਬਾਰੀਕੀ ਨਾਲ ਛੰਦ ਚਾਲ ਨੂੰ ਕਾਇਮ ਰੱਖਣਾ, ਉਸਦੀ ਮਹਾਨਤਾ, ਵਿਦਵਤਾ ਤੇ ਅਲੌਕਿਕ ਪ੍ਰਤਿਭਾ ਦਾ ਸਬੂਤ ਹੈ।

ਦਰਬਾਰੀ ਦਾਸ ਨੇ **ਪਰਚੀਆਂ ਭਗਤਾਂ ਦੀਆਂ** ਵਿੱਚ ਇਨ੍ਹਾਂ ਛੰਦਾਂ ਵਿੱਚ 3836 ਬੰਦ ਰਚੇ ਹਨ ਪਰੰਤੂ ਅਸਲ ਵਿੱਚ ਇਨ੍ਹਾਂ ਦੀ ਗਿਣਤੀ 3846 ਹੈ। ਇਨ੍ਹਾਂ ਦੀ ਗਣਨਾ ਸਾਡੇ ਅਨੁਸਾਰ ਇਸ ਪ੍ਰਕਾਰ ਹੈ:

| | |
|---|---|
| 1. ਚੌਪਈਆਂ | 1691 |
| 2. ਦੋਹਰੇ | 1637 |
| 3. ਸੋਰਠੇ | 451 |
| 4. ਬੈਂਤ | 29 |
| 5. ਸਲੋਕ[2] | 10 |

1. ਇਸੇ ਦਾਅਵੇ ਨੂੰ ਪੂਰਾ ਕਰਨ ਲਈ ਉਸਨੇ ਕਈ ਥਾਈਂ ਸ਼ਬਦ-ਵਿਕਾਰ ਵੀ ਕੀਤਾ ਹੈ।
2. ਅਸੀਂ ਸਲੋਕ ਅਤੇ ਸ਼ਬਦ ਨੂੰ ਛੰਦ ਨਹੀਂ ਮੰਨਿਆਂ ਪਰ ਗਿਣਤੀ ਲਈ ਸ਼ਾਮਿਲ ਕਰ ਲਿਆ ਹੈ।

| | |
|---|---|
| 6. ਸਵੈਯੇ | 8 |
| 7. ਕਬਿਤ | 7 |
| 8. ਫੁਨਹੇ | 6 |
| 9. ਛਪਯ | 2 |
| 10. ਤਿਲਕਾ | 2 |
| 11. ਤੋਟਕ | 2 |
| 12. ਸ਼ਬਦ | 1 |
| ਕੁਲ ਜੋੜ | 3846 |

ਬੰਦਾਂ ਦੀ ਗਿਣਤੀ ਵਿੱਚ ਅੰਤਰ ਇਸ ਕਰਕੇ ਪਿਆ ਹੈ ਕਿ ਕਈ ਵਾਰ ਲਿਖਾਰੀ ਲਿਖਦਾ ਹੋਇਆ ਇਕ ਹੀ ਅੰਕ ਦੁਬਾਰਾ ਲਿਖ ਗਿਆ ਤੇ ਕਈ ਵਾਰ, ਲਿਖਣਾ ਭੁੱਲ ਵੀ ਗਿਆ। **ਪਰਚੀਆਂ ਭਗਤਾਂ ਦੀਆਂ** ਵਿੱਚ 9 ਅੰਕ ਛੱਡੇ ਹਨ ਅਤੇ 19 ਦੁਬਾਰਾ ਲਿਖੇ ਹੋਏ ਹਨ।[1] ਇਸ ਲਈ ਭਾਈ ਦਰਬਾਰੀ ਦਾਸ ਦੀ ਦਿੱਤੀ ਸੰਖਿਆ ਨਾਲੋਂ ਅਸਲ ਵਿੱਚ 10 ਬੰਦ ਵੱਧ ਹਨ।

### 1. ਪ੍ਰਮੁੱਖ ਛੰਦ:

ਉੱਪਰ ਦੱਸੇ ਅਨੁਸਾਰ ਕਿ ਕਥਾਵਾਂ ਦੇ ਵਰਣਨ ਲਈ ਆਮ ਤੌਰ ਤੇ ਚੌਪਈ ਅਤੇ ਦੋਹਰਾ ਹੀ ਅਧਿਕ ਪ੍ਰਯੋਗ ਹੁੰਦੇ ਹਨ ਜਿਵੇਂ **ਰਾਮ ਚਰਿਤ ਮਾਨਸ** ਵਿੱਚ ਤੁਲਸੀ ਦਾਸ ਨੇ ਰਾਮ-ਕਥਾ ਨੂੰ ਵਰਣਨ ਕਰਨ ਲਈ ਇਹੋ ਛੰਦ ਚੌਪਈ ਤੇ ਦੋਹਰਾ ਵਰਤੇ ਹਨ। ਇਸੇ ਪਰੰਪਰਾ ਨੂੰ ਭਾਈ ਦਰਬਾਰੀ ਦਾਸ ਨੇ ਪਾਲਿਆ ਹੈ। ਇਸ ਨਾਲ ਕਹਾਣੀ ਦੀ ਚਾਲ ਬੜੀ ਤੇਜ਼ ਤੇ ਚੁਸਤ ਹੋਈ, ਦਰਿਆ ਦੇ ਵਹਿਣ ਵਾਂਗ ਵਗਦੀ ਤੁਰੀ ਜਾਂਦੀ ਹੈ। ਇੰਜ ਇਸ ਕਾਰਜ ਵਿੱਚ ਭਾਈ ਦਰਬਾਰੀ ਦਾਸ ਵੀ ਪੂਰੀ ਤਰ੍ਹਾਂ ਸਫ਼ਲ ਰਿਹਾ ਹੈ। ਭਾਈ ਦਰਬਾਰੀ ਦਾਸ ਦਾ ਪੈਟਰਨ ਚੌਪਈ ਪਿੱਛੋਂ ਦੋਹਰਾ ਅਤੇ ਦੋਹਰੇ ਪਿੱਛੋਂ ਚੌਪਈ ਦਾ ਹੈ। ਉਸਨੇ ਚੌਪਈ 8 ਤੁਕਾਂ ਦੀ ਰੱਖੀ ਹੈ ਅਤੇ ਸਾਰੇ ਗ੍ਰੰਥ ਵਿੱਚ ਇਸੇ ਪੈਟਰਨ ਨੂੰ ਨਿਭਾਇਆ ਹੈ। ਕਿਤੇ ਕਿਤੇ ਪ੍ਰਭਾਵ ਨੂੰ ਤੀਖਣ ਕਰਨ ਲਈ 'ਸੋਰਠੇ' ਦੀ ਵਰਤੋਂ ਵੀ ਕੀਤੀ ਹੈ ਜੋ ਦੋਹਰੇ ਦਾ ਉਲਟ ਰੂਪ ਹੁੰਦਾ ਹੈ, ਜਿਵੇਂ:

ਜਾਇ ਭਗਤਿ ਸਰਨਾਇ, ਚਕਰ ਹਟੇ ਤੁਝੁ ਮਗਰ ਤੇ ॥ (11+13 ਮਾਤਰਾ)
ਸਕੈ ਨ ਕੋਇ ਹਟਾਇ, ਬਿਨਾ ਭਗਤਿ ਕੀ ਸਰਨ ਤੈ ॥ (536.ਅ)

### 2. ਬੈਂਤ:

ਬੈਂਤ ਪੰਜਾਬੀ ਭਾਸ਼ਾ ਦਾ ਛੰਦ ਹੈ। ਇਸ ਲਈ ਪਰਚੀਆਂ ਵਿੱਚ ਕੇਵਲ ਬੈਂਤਾਂ ਲਈ ਠੇਠ ਪੰਜਾਬੀ ਵਰਤੀ ਗਈ ਹੈ। ਲਗਭਗ ਹਰੇਕ ਪਰਚੀ ਦਾ ਆਰੰਭ ਬੈਂਤ ਨਾਲ ਹੁੰਦਾ ਹੈ। ਉਸ ਵਿੱਚ ਪਰਚੀ ਦਾ ਸਾਰ ਦਿੱਤਾ ਹੋਇਆ ਹੈ। ਆਰੰਭ ਦੇ ਬੈਂਤ ਵਿੱਚ ਉਹ ਆਪਣੀ ਬੰਸਾਵਲੀ ਦਾ ਵਰਣਨ ਕਰਦਾ ਹੈ, ਜੋ ਅਭੇ ਰਾਮ ਤੋਂ ਆਰੰਭ ਹੋ ਕੇ ਗੁਰੂ ਨਾਨਕ ਪਾਤਿਸ਼ਾਹ ਵੱਲ ਜਾਂਦੀ ਹੈ, ਜੋ ਇਸ ਪ੍ਰਕਾਰ ਹੈ:

ਬੈਤ ॥ ਅਭੇ ਰਾਮ ਨਿਹਕਾਮੁ ਨਿਰਵੈਰ ਨਿਰਭਉ ਜਿਸਦਾ ਨਾਮ ਸੁਣਿ ਜਮੁ ਨਸਿ ਜਾਵਦਾ ਹੈ ॥
ਕੌਲ ਨੈਨ ਦੀਨੀ ਜਿਸਨੂੰ ਥਾਪਣਾ ਜੀ, ਦਰਸੁ ਕਰੇ ਨ ਨਰਕਿ ਸਿਧਾਂਵਦਾ ਹੈ ॥
ਹਰਿ ਜੀ ਦੀ ਅੰਸ ਮਿਹਰਵਾਨੁ ਹੈ ਪਖ ਜੈਂਦੇ, ਸਾਹਿਬ ਅਰਜਨ ਦੈ ਮਨਿ ਭਾਂਵਦਾ ਹੈ ॥
ਰਾਮ ਦਾਸ ਸੋਢੀ ਦਾ ਤਖ਼ਤੁ ਜਿਸ ਥੇ, ਅਮਰਿਦਾਸ ਨੂੰ ਬਹੁਤ ਜੁ ਗਾਂਵਦਾ ਹੈ ॥
ਗੁਰ ਅੰਗਦ ਪੂਰੇ ਨੈ ਮਿਹਰ ਕੀਤੀ, ਨਾਨਕੁ ਨਾਨਕੁ ਨਾਮੁ ਜਪਾਵਦਾ ਹੈ ॥੧॥ (531.ੳ)

---

1. ਕਿਹੜੇ ਕਿਹੜੇ ਅੰਕ ਛੱਡੇ ਹੋਏ ਹਨ ਅਤੇ ਕਿਹੜੇ ਦੁਬਾਰਾ ਲਿਖੇ ਹਨ, ਜਾਣਨ ਲਈ ਵੇਖੋ ਮੇਰਾ ਥੀਸਿਸ, *ਪਰਚੀਆਂ ਭਗਤਾਂ ਦੀਆਂ* (ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ) ਪੰਨਾ 177 ਅਤੇ 178

**3. ਕਬਿੱਤ:**

ਪਰਚੀਆਂ ਵਿੱਚ ਕੇਵਲ ਸੱਤ ਕਬਿੱਤ ਹਨ। ਇਨ੍ਹਾਂ ਛੰਦਾਂ ਵਿੱਚ ਕੇਵਲ ਕਬਿੱਤ ਹੀ ਵਰਣਿਕ ਛੰਦ ਹੈ ਜਿਸਦੇ 8+8+8+7 ਵਰਣ ਹੁੰਦੇ ਹਨ। ਉਦਾਹਰਣ ਲਈ ਵੇਖੋ:

ਲਾਗੀ ਦਿਜ ਸੇਵ ਦੇਵ, ਬਾਮ ਕੌਂ ਮਨਾਇ ਜਾਇ,
ਕਰੇ ਅਰਦਾਸ ਨਿਤਿ, ਆਸ ਮਨ ਰਾਮ ਕੀ।
ਕਰੇ ਨਿਤ ਸੇਵਾ ਜਾਇ, ਹਾਥ ਸੋ ਦਬਾਵੇ ਪਾਇ,
ਬੀਜਨ ਫਿਰਾਇ ਤਜ, ਲੋਕ ਲਾਜ ਆਮ ਕੀ ॥ (616.ੳ)

ਸਾਰੇ ਛੰਦਾਂ ਦੇ ਉਦਾਹਰਣ ਨਾ ਦਿੰਦੇ ਹੋਏ, ਗਣਿਕ ਛੰਦ ਜਿਵੇਂ ਕਿ ਸਵੈਯਾ ਤਿਲਕਾ, ਤੇ ਤੋਟਕ ਤੋਂ ਉਪਰੰਤ ਮਾਤ੍ਰਿਕ ਛੰਦ ਝੂਲਨਾ ਅਤੇ ਛਪਯ ਦੀ ਇਕ ਇਕ ਉਦਾਹਰਣ ਪ੍ਰਸਤੁਤ ਕਰਦੇ ਹਾਂ:

**4. ਸਵੈਯਾ:**

34 ਮਾਤਰਾ (ਸੱਤ ਭਗਨ -SII+2 ਗੁਰੂ)

ਮੋਹਿ ਤੇ ਸੰਤ ਬਡੇ ਮੁਨ ਨਾਰਦ, ਦੇਖੁ ਬਿਚਾਰ ਨਿਸਾ ਜਿਮਿ ਤੇਰੀ ॥
ਸੰਤ ਕਰੇ ਨ ਫਿਰੇ ਮੁਝ ਤੇ, ਮੁਨ ਮੇਰੀ ਕਰੀ ਫੁਨ ਸੰਤਨ ਫੇਰੀ ॥ (532.ੳ)

**5. ਤਿਲਕਾ:**

(ਪ੍ਰਤੀ ਚਰਨ ਦੋ ਸਗਨ -IIS)

ਗੁਨ ਕੌਨੁ ਭਨੈ ॥ ਜਿਨਿ ਜਾਹਿ ਗਨੈ ॥ ਉਪਮਾ ਅਧਿ ਕੀ ॥ ਵਧ ਤੇ ਵਧ ਕੀ ॥ (604.ਅ)

**6. ਤੋਟਕ:**

(ਪ੍ਰਤੀ ਚਰਨ ਚਾਰ ਸਗਨ -IIS)

ਭਗਨੀ ਸੁਨਿ ਕੇ ਪਰਤੀਤ ਭਈ ॥ ਸੁਨਿ ਕੇ ਜਸੁ ਆਪਨ ਧਾਮ ਗਈ ॥
ਕਿਰਪਾ ਨਿਧਿ ਸੰਤ ਦਯਾਲ ਸਦਾ ॥ ਅਸੁਰਾ ਹਰਿ ਸੰਤ ਸਹਾਇ ਅਦਾ ॥ (604.ਅ)

**7. ਝੂਲਨਾ**

(21 ਮਾਤ੍ਰਾ, ਅੰਤ ਰਗਨ -SIS)

ਕਹਤ ਸੁਸੀਲਾ ਨਾਰਿ, ਬੈਠਿ ਢਿਗਿ ਪੀਯ ਕੇ ॥
ਮਨ ਤਨ ਸੀਤਲ ਹੋਇ, ਜਾਹਿ ਦੁਖ ਜੀਯ ਕੇ ॥
ਤਿਸਕਾ ਦਰਸਨ ਪਰਸਨਿ, ਕਵ ਨਹੀਂ ਜਾਂਵਦਾ ॥
ਕੰਤਾ ਮਾਂਗਨੁ ਤੇਰੀ ਜਾਤਿ, ਕਾਹਿ ਸਰਮਾਂਵਦਾ ॥ (584.ਅ)

**8. ਛਪਯ:**

(ਚਾਰ ਚਰਨ, ਪ੍ਰਤੀ ਚਰਨ 24 ਤੇ ਦੋ ਚਰਨ 26 ਮਾਤਰਾ)

ਨਾਨਕੁ ਅੰਗਦ ਅਮ੍ਰਦਾਸ ਰਾਮਦਾਸ ਸਹਾਈ ॥
ਅਰਜਨ ਸਾਹਿਬ ਮਿਹਰਵਾਨੁ ਹਰਿ ਜੀ ਸੁਖਦਾਈ ॥
ਹਰਿ ਨਾਰਾਇਣ ਕੌਲ ਨੈਨ ਸਿਮਰੇ ਹਰਿ ਨੰਦਾ ॥
ਅਭੇ ਰਾਮ ਨਿਰਭੌ ਗੁਰੂ ਆਪਿ ਕਰਮ ਕਰੰਦਾ ॥
ਗੁਰ ਦੀਦਾਰ ਦਾਸ ਬਹਾਲਿਆ ਓਤ ਠੌਰ ਓਤ ਠਾਇ ॥
ਗੁਰੂ ਨਾਨਕ ਸਭਿ ਮਹਿ ਰਵਿ ਰਹਿਆ ਦਰਬਾਰੀ ਗੁਰ ਗੁਣ ਗਾਇ ॥ (706/3.ੳ)

## 2) ਅਲੰਕਾਰ ਵਿਧਾਨ:

ਭਾਰਤੀ ਮੱਤ ਅਨੁਸਾਰ ਅਲੰਕਾਰ ਵਾਦੀ, ਅਲੰਕਾਰ ਨੂੰ ਕਾਵਿ ਦੀ ਆਤਮਾ ਤੇ ਜਿੰਦ ਜਾਨ ਮੰਨਦੇ ਹਨ। ਇਹ ਠੀਕ ਹੈ ਕਿ ਲੋੜੋਂ ਵੱਧ ਅਲੰਕਾਰ ਕਾਵਿ ਨੂੰ ਬੋਝਲ ਬਣਾ ਦਿੰਦੇ ਹਨ ਫਿਰ ਵੀ ਅਲੰਕਾਰ ਕਵਿਤਾ ਦਾ ਜ਼ਰੂਰੀ ਅੰਗ ਹੈ ਤੇ ਇਨ੍ਹਾਂ ਨਾਲ ਕਾਵਿ ਦੀ ਸ਼ਾਨ, ਸੁੰਦਰਤਾ ਅਤੇ ਮਨੋਹਰਤਾ ਵੱਧ ਜਾਂਦੀ ਹੈ। ਜੇ ਇੰਜ ਕਹਿ ਲਿਆ ਜਾਏ ਕਿ ਅਲੰਕਾਰਾਂ ਤੋਂ ਬਿਨਾ ਕਵਿਤਾ ਬਿਲਕੁਲ ਫਿੱਕੀ ਹੈ ਤਾਂ ਵੀ ਗਲਤ ਨਹੀਂ ਹੋਵੇਗਾ। ਅੰਗਰੇਜ਼ ਲਿਖਾਰੀ ਵੀ ਮੰਨਦੇ ਹਨ ਕਿ ਅਲੰਕਾਰ (ਜਿਸਨੂੰ ਉਹ ਬਿੰਬ ਕਹਿੰਦੇ ਹਨ) ਕਾਵਿ ਅਨੁਭਵ ਦਾ ਉਛਾੜ ਨਹੀਂ, ਸਗੋਂ ਉਸ ਨੂੰ ਜਨਮ ਦੇਣ ਵਾਲੀ ਅਨਿੱਖੜ ਕੁੱਖ ਹੈ।

ਰਹੱਸਾਤਮਿਕ ਕਾਵਿ ਵਿੱਚ ਤਾਂ ਇਹ ਹੋਰ ਵੀ ਜ਼ਰੂਰੀ ਹੋ ਜਾਂਦੇ ਹਨ ਕਿਉਂ ਕਿ ਕਈ ਵਾਰ ਸੂਖਮ ਤੱਤ ਨੂੰ ਸਮਝਾਉਣ ਲਈ ਅਲੰਕਾਰਾਂ ਦੀ ਲੋੜ ਹੁੰਦੀ ਹੈ। ਕਰਮਾਤਾਂ ਆਦਿ ਦਾ ਸੁੰਦਰ ਵਰਣਨ ਵੀ ਤਾਂ ਅਲੰਕਾਰਾਂ ਰਾਹੀਂ ਹੀ ਠੀਕ ਉਭਰਦਾ ਹੈ।

ਭਾਈ ਦਰਬਾਰੀ ਦਾਸ ਦੀ ਅਲੰਕਾਰ ਸਿਰਜਨ ਦੀ ਕਲਾ ਹੀ ਉਸ ਨੂੰ, ਜਿਵੇਂ ਅਸੀਂ ਪਹਿਲੋਂ ਵੀ ਕਿਹਾ ਹੈ, ਮਹਾਂ ਕਵੀ ਜਾਂ ਮਹਾਨ ਕਵੀ ਬਣਾਉਂਦੀ ਹੈ। ਭਾਈ ਦਰਬਾਰੀ ਦਾਸ ਨੇ ਅਧਿਕਤਰ ਸ਼ਬਦ ਅਲੰਕਾਰ ਅਤੇ ਅਰਥ ਅਲੰਕਾਰਾਂ ਦਾ ਪ੍ਰਯੋਗ ਕੀਤਾ ਹੈ। ਜਿਸ ਨੂੰ ਸੰਖੇਪ ਰੂਪ ਵਿੱਚ ਇੰਜ ਜਾਣਿਆ ਜਾ ਸਕਦਾ ਹੈ:

### ੳ) ਅਨੁਪ੍ਰਾਸ ਅਲੰਕਾਰ:

ਧੁਨੀ ਚਿੱਤਰਾਂ ਦੇ ਪ੍ਰਗਟਾਉਣ ਲਈ ਅਨੁਪ੍ਰਾਸ ਅਲੰਕਾਰ ਆਪਣੀ ਸੁੰਦਰ ਦਿੱਖ ਰੱਖਦਾ ਹੈ। ਭਾਈ ਦਰਬਾਰੀ ਦਾਸ ਨੇ ਇਨ੍ਹਾਂ ਦੀ ਵਰਤੋਂ ਹੈਰਾਨ ਭਰੀ ਸ਼ਬਦਾਵਲੀ ਵਿੱਚ ਕੀਤੀ ਹੈ, ਜੋ ਇਕ ਮਨੋਹਰ ਲੈਅ ਪੈਦਾ ਕਰਦੀ ਹੈ:

'ਦ' ਦਾ ਅਨੁਪ੍ਰਾਸ:

1. ਨਾਰਦ ਦਾਦ ਅਨਾਦ ਤੇ ਆਦਿ ਪਾਈ ਅਤੇ ਪੇਖਿ ਬਿਸਮਾਦੁ ਬਿਸਮਾਦੁ ਹੂਆ ॥ (537.ਅ)

'ਕ' ਅਥਵਾ 'ਕੌਨ' ਦਾ ਅਨੁਪ੍ਰਾਸ:

2. ਕੌਤਕਿ ਕਈ ਅਨੇਕ ਕਹੌਂ, ਕੌਨੁ ਕੌਨੁ ਲਿਖੁ ਲੇਹਿ ॥ (576.ਅ)

ਦਿਆਲ ਦਾ ਅਨੁਪ੍ਰਾਸ:

3. ਦਿਆਲ ਦਿਆਲ ਦਯਾਲ, ਤੁਮ ਹੋ ਦੀਨ ਦਿਆਲ ਪ੍ਰਭੁ ॥
   ਅਬ ਹੋਵਹੁ ਕਿਰਪਾਲ, ਗੋ ਬ੍ਰਹਮਣੁ ਪ੍ਰਤਿ ਪਾਲਤੁ ॥ (576.ਅ)

'ਪ' ਦਾ ਅਨੁਪ੍ਰਾਸ:

4. ਪੀਪੇ ਪ੍ਰੇਮ ਪਿਆਲਾ ਪੂਰ ਪੀਤਾ, ਸੋ ਤਾ ਪੀਵਤਾ ਤੁਰਤੁ ਮਸਤਾਨ ਹੂਆ ॥ (718.ੳ)
5. ਛਣਿ ਛਣਿ ਕਰਦੀ ਉਤਰੀ, ਦਸ ਬਾਰਿ ਸੁੰਦਰ ਨਾਰਿ ॥ (661.ੳ)
6. ਬਾਮਣ ਬਾਚੈ ਬੇਣੀ ਬੇਦ (710.ਅ)

### ਅ) ਯਮਕ ਅਲੰਕਾਰ:

ਕਾਵਿ ਵਿੱਚ ਇਕੋ ਸ਼ਬਦ ਨੂੰ ਅੱਡ ਅੱਡ ਥਾਵਾਂ ਤੇ ਇਸ ਤਰ੍ਹਾਂ ਬੀੜਨਾ ਕਿ ਉਨ੍ਹਾਂ ਦੇ ਅਰਥ ਅਲੱਗ ਅਲੱਗ ਦਿਸ ਆਉਣ ਪਰ ਕਿਉਂ ਕਿ ਸ਼ਬਦ ਇਕੋ ਹੁੰਦਾ ਹੈ ਇਸ ਕਰਕੇ ਇਸ ਨੂੰ ਸ਼ਬਦ ਅਲੰਕਾਰਾਂ ਦੀ ਸ਼੍ਰੇਣੀ ਵਿੱਚ ਰੱਖਿਆ ਗਿਆ ਹੈ।

ਭਾਈ ਦਰਬਾਰੀ ਦਾਸ ਨੇ ਵੀ ਕਈ ਥਾਵਾਂ ਤੇ ਯਮਕ ਅਲੰਕਾਰ ਰਾਹੀਂ ਵੀ ਧੁਨੀ ਨੂੰ ਉਸਾਰਿਆ ਅਤੇ ਉਭਾਰਿਆ ਹੈ ਜਿਵੇਂ ਜਨਕ (ਪਿਤਾ ਅਤੇ ਰਾਜਾ), ਤਾਤ (ਪਿਤਾ ਅਤੇ ਪੁੱਤਰ), ਜਾਤ (ਜਾਤੀ ਅਤੇ ਸਕਣਾ) ਅਤੇ ਮੈਂ (ਖੁਦ ਅਤੇ ਹੰਕਾਰ) ਸ਼ਬਦਾਂ ਦੀ ਵਰਤੋਂ ਕਰਕੇ:

ਜਾਹੁ ਤੁਮੇ ਸੁਖਦੇਵ, ਜਨਕ ਕਹੈ ਤੁਝ ਜਨਕੋ ਪਹਿ ॥
ਕਰਹੁ ਜਾਇ ਗੁਰਦੇਵ, ਭਗਤਿ ਅਖੰਡ ਤੁਮਰੀ ਸਫਲੇ ॥ (560.ੳ)

ਤਾਤੁ ਤਾਤ ਕੋ ਆਖਿ ਸੁਣਾਵੈ ॥ ਚਿਤੁ ਦੇਖਿ ਕੈ ਨ ਠਹਿਰਾਵੈ ॥ (560.ੳ)

ਜਾਤਿ ਅਨੇਕ ਜਾਤਿ ਜਿਨਿ ਗਨੀ।। ਐਸੀ ਸੋਭ ਬਨਾਵਤਿ ਬਨੀ।। (542.ੳ)

ਜਹਾ ਮੈ ਤਹਾ ਮੈਂ ਨਹੀ, ਮੈਂ ਨਾਹੀ ਮੈ ਹਾਂ।।

ਮੈ ਨਾਹੀ ਮੈ ਮਿਲ ਬਹਾਂ, ਮੈ ਮੇਰੀ ਮੈ ਜਾਹ।। (581.ਅ)

ਭਾਈ ਦਰਬਾਰੀ ਦਾਸ ਦੀ ਇਸ ਗੱਲੋਂ ਦਾਦ ਦੇਣੀ ਪੈਂਦੀ ਹੈ ਕਿ ਉਸਦੇ ਕੋਲ ਸ਼ਬਦ ਅਲੰਕਾਰਾਂ ਦੀ ਵਰਤੋਂ ਕਰਨ ਵਾਲੀ, ਐਸੀ ਸ਼ਬਦਾਵਲੀ ਹੈ ਜੋ ਕਾਵਿ ਵਿੱਚ ਸੰਗੀਤਾਮਿਕਤਾ ਲਿਆਉਣ ਤੋਂ ਬਿਨਾ ਕੰਨਾਂ ਵਿੱਚ ਧੁਨੀਆਂ ਦੀ ਗੁੰਜਾਰ ਪਾਉਣ ਵਿੱਚ ਵੀ ਸਮਰੱਥ ਹੈ।

**ੲ) ਉਪਮਾ ਅਲੰਕਾਰ**

ਕਿਸੇ ਕਵੀ ਦੀ ਕਾਵਿ ਕਲਾ ਨੂੰ ਉੱਤਮ ਬਣਾਉਣ ਵਿੱਚ, ਅਰਥ ਅਲੰਕਾਰਾਂ ਵਿੱਚੋਂ ਉਪਮਾ ਅਲੰਕਾਰ ਦਾ ਵਿਸ਼ੇਸ਼ ਹੱਥ ਹੁੰਦਾ ਹੈ। ਉਪਮਾ ਵਿੱਚ ਕਿਸੇ ਇਕ ਮਨੁੱਖ ਜਾਂ ਵਸਤੂ ਦੇ ਗੁਣਾਂ ਨੂੰ ਦੂਸਰੇ ਮਨੁੱਖ ਜਾਂ ਵਸਤੂ ਦੇ ਸਮਾਨ ਦੱਸਣਾ ਹੁੰਦਾ ਹੈ। ਇਸ ਲਈ ਇਸ ਅਲੰਕਾਰ ਦੀ ਕਾਵਿ ਵਿੱਚ ਦੂਜੇ ਅਲੰਕਾਰਾਂ ਨਾਲੋਂ ਵੱਧ ਵਰਤੋਂ ਹੁੰਦੀ ਹੈ। ਇਸੇ ਤਰ੍ਹਾਂ ਭਾਈ ਦਰਬਾਰੀ ਦਾਸ ਕਾਵਿ ਵਿੱਚ ਵੀ ਇਸਦੀ ਵਰਤੋਂ ਹੋਈ ਮਿਲਦੀ ਹੈ ਪਰੰਤੂ ਅਸੀਂ ਕੁਝ ਉਦਾਹਰਣਾਂ ਹੀ ਪੇਸ਼ ਕਰਾਂਗੇ:

**1. ਜਲ ਤੇ ਮੀਨ:**

ਨਾਮਾ ਤੜਫੇ ਅਤ ਘਨਾ, ਜਯੋਂ ਜਲ ਥੋਰੇ ਮੀਨ।।

ਬਾਰ ਬਾਰ ਬਿਨਤੀ ਕਰੇ, ਨਾਮਾ ਹੋਇ ਅਧੀਨ।। (594.ੳ)

ਬਿਰਹਾ ਵਿੱਚ ਤੜਪਨ ਲਈ 'ਜਲ ਬਿਹੂਨ' ਮੱਛੀ ਵਾਂਗ ਤੜਪਨਾ ਵੀ ਆਇਆ ਹੈ ਜੋ ਥੋੜੇ ਸਮੇਂ ਵਿੱਚ ਤੜਪ ਕੇ ਮਰ ਜਾਂਦੀ ਹੈ ਪਰ 'ਥੋੜੇ ਜਲ ਵਿੱਚ ਤੜਪਣ' ਵੱਡਾ ਦੁੱਖ ਪਾਉਣ ਦਾ ਸੂਚਕ ਹੈ, ਨਾ ਉਹ ਮਰ ਸਕਦੀ ਹੈ ਅਤੇ ਨਾ ਹੀ ਥੋੜੇ ਜਲ ਵਿੱਚ ਜਿਉਂ ਸਕਦੀ ਹੈ। ਸੋ ਇਹ ਉਪਮਾ ਮਨੁੱਖ ਦੇ ਭਾਵਾਂ ਨੂੰ ਟੁੰਬਣ ਦੀ ਵਧੇਰੇ ਸ਼ਕਤੀ ਰੱਖਦੀ ਹੈ।

**2. ਚੰਦ ਤੇ ਚਕੋਰ:**

ਬੇਣੀ ਕੀਤੀ ਬੰਦਨਾ, ਡੰਡੌਤ ਕਰੀ ਕ੍ਰ ਜੋਰ।।

ਲਾਗਿ ਰਹੀ ਟਕ ਦਰਸ ਸੋ, ਜੈਸੇ ਚੰਦ ਚਕੋਰ।। (711.ੳ)

ਚੰਦ ਅਤੇ ਚਕੋਰ ਦੀ ਉਪਮਾ ਰਾਹੀਂ ਭਾਈ ਦਰਬਾਰੀ ਦਾਸ ਨੇ ਬੇਣੀ ਦੀ ਪ੍ਰੀਤ ਨੂੰ ਬਹੁਤ ਗੂੜੀ ਦੱਸਿਆ ਹੈ, ਜੋ ਚਕੋਰ ਵਾਂਗ ਆਪਣੇ ਇਸ਼ਟ ਨੂੰ ਇਕ ਟਕ ਦੇਖਦੇ ਰਹਿਣ ਦੀ ਇੱਛਾ ਰੱਖਦਾ ਹੈ।

**3. ਗੋਕਾ ਦੁੱਧ:**

ਐਸਾ ਸਧਨਾ ਹੋਆ ਸੁਧੁ।। ਜੈਸਾ ਉਜਲ ਗੋਕਾ ਦੁਧੁ।। (715.ੳ)

ਸਧਨੇ ਦਾ 'ਗੋਕੇ ਦੁੱਧ ਵਾਂਗ ਸੁਧ ਹੋ ਜਾਣਾ' ਅਸਲੋਂ ਨਵਾਂ ਅਲੰਕਾਰ ਹੈ ਜੋ ਪੰਜਾਬੀ ਸਾਹਿਤ ਵਿੱਚ ਘੱਟ ਹੀ ਵੇਖਣ ਵਿੱਚ ਆਇਆ ਹੈ।

**4. ਦੂਜ ਦਾ ਚੰਦ:**

ਸਸ ਬੀਆ ਕੋ ਸਾਧ ਜਨ, ਸਾਕਤ ਜਯੋਂ ਮਧ ਭਾਨ।।

ਸਾਕਤ ਸੰਗਤਿ ਦੁਖ ਘਣਾ, ਸਾਧ ਸੰਗਿ ਕਲਿਆਨ।। (609.ਅ)

ਸੰਤ ਮਹਾਂਪੁਰਖ ਨੂੰ ਦੂਜ ਦਾ ਚੰਨ ਕਹਿਣਾ ਅਤੇ ਸਾਕਤ ਨੂੰ ਦੁਪਹਿਰ ਦਾ ਸੂਰਜ ਦੱਸਣਾ, ਉੱਤਮ ਅਲੰਕਾਰ ਹੈ ਕਿਉਂ ਕਿ ਦੂਜ ਦੇ ਚੰਦ ਨੇ ਦਿਨੋ ਦਿਨ ਵਧਨਾ ਹੁੰਦਾ ਹੈ ਤੇ ਦੁਪਹਿਰ ਦੇ ਸੂਰਜ ਨੇ ਢਲਣਾ ਹੁੰਦਾ ਹੈ।

**5. ਮੁਰਗਾਈ**

ਕਹੇ ਭਗਤਿ ਜਉ ਜਗਤਿ ਮਹਿ, ਸੋ ਤੁਮ ਦੇਉ ਸੁਨਾਇ।।

ਜਿਉਂ ਮੁਰਗਾਈ ਜਲ ਬਿਖੇ, ਜਲ ਜਿਨਿ ਛੁਹੂ ਨ ਪਾਇ।। (728.ੳ)

**6. ਅੱਗ**

ਜਯੋਂ ਚਖਮਖ ਮੈ ਆਗਿ, ਭਗਤਿ ਭਾਉ ਮਨ ਰਹੀ।।

ਲੋਹੇ ਠੁੱਕਰ ਲਾਗ, ਬਾਹਰਿ ਆਗਿ ਪ੍ਰਗਟ ਭਈ।। (718.ਅ)

ਜਿਵੇਂ ਚਕਮਕ ਪੱਥਰ ਦੇ ਅੰਦਰ ਅੱਗ ਹੁੰਦੀ ਹੈ ਇਵੇਂ ਭਗਤ ਦੇ ਮਨ ਵਿੱਚ ਪਿਆਰ ਹੁੰਦਾ ਹੈ, ਜੋ ਸਮੇਂ ਸਿਰ ਪ੍ਰਗਟ ਹੁੰਦਾ ਹੈ, ਇਸ ਤਰ੍ਹਾਂ ਮੁਰਗਾਈ ਦੇ ਜਲ ਵਿੱਚ ਨਿਰਲੇਪ ਰਹਿਣ ਵਾਂਗ, ਭਗਤ ਦਾ ਜਗਤ ਵਿੱਚ ਨਿਰਲੇਪ ਰਹਿਣਾ, ਉਪਮਾ ਅਲੰਕਾਰ ਦਾ ਸੁੰਦਰ ਰੂਪ ਹੈ।

**7. ਹੰਸ**

ਆਤਮੁ ਮਾਯਾ ਰਲ ਮਿਲੇ ਜੈਸੇ ਜਲ ਦੁਧੁ ਹੋਇ ॥
ਹੰਸ ਨਿਆਈ ਭਿੰਨਿ ਕਰ, ਦੇਖੇ ਮਨ ਮਹਿ ਸੋਇ ॥ (5481.ੳ)

ਇਥੇ ਤਰ੍ਹਾਂ ਉਪਮਾ ਅਲੰਕਾਰ ਦੀਆਂ ਕੁਝ ਉਦਾਹਰਣਾਂ ਇੰਜ ਜਾਣੀਆਂ ਜਾ ਸਕਦੀਆਂ ਹਨ:

8. ਮੁਕਰ ਪਛਾਵਾਂ ਜਾਣ, ਪਾਨੀ ਮੇ ਪ੍ਰਤਿ ਬਿੰਬ ਜਯੋਂ ॥
ਸਭਿ ਮਹਿ ਜਾਨ ਸੁਭਾਨ, ਖਾਲੀ ਕੋਇ ਨ ਜਾਇ ਹੈ ॥ (600.ੳ)

9. ਰਹੈ ਉਦਾਸ ਸਦਾ ਮਨ ਮਾਹਿ ॥ ਜਯੋਂ ਸਸਿ ਬਿਨ ਕਵੀਆ ਕੁਮਲਾਇ ॥ (632.ਅ)

10. ਪ੍ਰਭੁ ਭਗਤਾਂ ਐਸਾ ਅਸਨੇਹੁ ॥ ਮੀਨ ਨੀਰ ਜਯੋ ਚਾਤ੍ਰਿਕ ਮੇਹੁ ॥
ਹਰਿ ਭਗਤਾ ਐਸੀ ਬਨਿ ਆਈ ॥ ਅਲ ਕਮਲਾ ਸਸਿ ਕਵੀ ਰੀਝਾਈ ॥ (537.ੳ)

**ਸ) ਰੂਪਕ ਅਲੰਕਾਰ:**

ਰੂਪਕ ਕਵਿਤਾ ਦੀ ਜਿੰਦ ਜਾਨ ਮੰਨਿਆ ਜਾਂਦਾ ਹੈ। ਇਹ ਸੂਖਮ ਨੂੰ ਸਥੂਲ ਚਿੱਤਰ ਦੇ ਕੇ ਗੱਲ ਪ੍ਰਸਤੁਤ ਕਰਨ ਦੀ ਬੜੀ ਸ਼ਕਤੀ ਸ਼ਾਲੀ ਵਿਧੀ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਵੀ ਰੂਪਕ ਦੀ ਵਰਤੋਂ ਬੜੀ ਪ੍ਰਬੀਨਤਾ ਨਾਲ ਹੋਈ ਹੈ। ਇਸ ਦੇ ਕੁਝ ਕੁ ਉਦਾਹਰਣ ਇਸ ਪ੍ਰਕਾਰ ਦੇਖੇ ਜਾ ਸਕਦੇ ਹਨ:

**1) ਦੀਪ ਤੇ ਅੰਧੇਰਾ:**

ਜਨਮ ਭਗਤੁ ਜਸੁ ਹਰਿ ਕੋ ਗਾਵੈ ॥ ਗਯਾਨ ਦੀਪੁ ਕਰਿ ਤਿਮਰੁ ਮਿਟਾਵੈ ॥ (550.ਅ)

ਗਿਆਨ ਨੂੰ ਦੀਪ ਦਾ ਰੂਪ ਦੇ ਦੇਣਾ ਹੀ ਰੂਪਕ ਅਲੰਕਾਰ ਅਖਵਾਉਂਦਾ ਹੈ। ਇੰਜ ਹੀ ਭਾਈ ਦਰਬਾਰੀ ਦਾਸ, 'ਚਰਨਾਂ' ਨੂੰ ਕਮਲ ਦਾ ਰੂਪ ਦਿੰਦਾ ਹੈ।

**2. ਚਰਨ ਕਮਲ ਤੇ ਜਲ ਰੂਪੀ ਮਾਯਾ:**

ਚਰਨ ਕਮਲ ਮਨ ਮਾਂਹਿ ਮਾਯਾ ਜਲ ਬੂਡੇ ਨਹੀ ॥
ਕਮਲ ਡੂਬਹਿ ਜਲ ਨਾਹਿ ਭਾਵੈ ਚੜੇ ਅਕਾਸ ਜਲ ॥ (550.ਅ)

"ਗਿਆਨ ਦੀਪ", "ਚਰਨ ਕਮਲ" ਤੇ "ਮਾਯਾ ਜਲ" ਰੂਪਕ ਦੇ ਸੁੰਦਰ ਉਦਾਹਰਣ ਹਨ। ਜਲ ਦੇ ਅਕਾਸ਼ ਤੱਕ ਚੜ੍ਹ ਕੇ ਵੀ ਕਮਲ ਦਾ ਨਾ ਡੁੱਬਣਾ, ਗਿਆਨ ਦੇ ਦੀਪ ਨਾਲ ਅਗਿਆਨ ਦੇ ਅੰਧੇਰੇ ਦਾ ਮਿਟ ਜਾਣਾ, ਭਾਈ ਦਰਬਾਰੀ ਦਾਸ ਦੇ ਕਾਵਿ ਦੇ ਪ੍ਰਸੰਸਾਮਈ ਉਦਾਹਰਣ ਹਨ।

**3. ਪ੍ਰੇਮ ਪਿਆਲਾ:**

ਪੀਪੇ ਪ੍ਰੇਮ ਪਿਆਲਾ ਪੂਰ ਪੀਤਾ ॥ ਸੋ ਤਾ ਪੀਵਤਾ ਤੁਰਤ ਮਸਤਾਨ ਹੂਆ ॥ (718.ੳ)

ਇਸ ਅਲੰਕਾਰ ਵਿੱਚ ਜਿਥੇ ਅਨੁਪ੍ਰਾਸ ਅਲੰਕਾਰ ਭਾਵ ਸ਼ਬਦ ਅਲੰਕਾਰ ਹੈ, ਉਥੇ ਅਰਥ ਅਲੰਕਾਰ ਭਾਵ ਰੂਪਕ ਅਲੰਕਾਰ ਭੀ ਹੈ। ਇੰਜ ਦੋਹਾਂ ਤਰ੍ਹਾਂ ਦੇ ਅਲੰਕਾਰਾਂ ਦੇ ਮੇਲ ਕਰਕੇ ਇਥੇ 'ਉਭੈ ਅਲੰਕਾਰ' ਵੀ ਪੈਦਾ ਹੋ ਗਿਆ ਹੈ।

**4. ਕੱਚ ਅਤੇ ਸੋਟਾ:**

ਸਧਨੇ ਸੱਟ ਲੱਗੀ ਸੋਟੇ ਸੱਚ ਦੇ ਦੀ ਸੀਸਾ ਕੱਚ ਦਾ ਫੁਟਿ ਚਕਚੂਰ ਹੂਆ ॥ (714.ਅ)

ਉਸਦੇ "ਕੱਚ ਰੂਪੀ ਸ਼ੀਸ਼ੇ ਅਰਥਾਤ ਹੰਕਾਰ ਰੂਪੀ ਸ਼ੀਸ਼ੇ ਦਾ ਸੱਚ ਰੂਪੀ ਸੋਟੇ ਨਾਲ ਟੁੱਟ ਜਾਣਾ, ਰੂਪਕ ਅਲੰਕਾਰ ਦੀ ਇਕ ਵਧੀਆ ਉਦਾਹਰਣ ਹੈ।" ਅਜੇਹੀ ਉਦਾਹਰਣ ਪੰਜਾਬੀ ਸਾਹਿਤ ਵਿੱਚ ਬਹੁਤ ਘੱਟ ਵੇਖਣ ਨੂੰ ਮਿਲੀ ਹੈ। ਇਹੋ ਜੇਹੀ ਸ਼ਬਦ ਸ਼ਕਤੀ ਹੀ ਭਾਈ ਦਰਬਾਰੀ ਦਾਸ ਨੂੰ ਮਹਾਨ ਕਵੀ ਬਣਾਉਂਦੀ ਹੈ।

**5. ਅੱਗ ਤੇ ਪਾਣੀ:**

ਕਹੈ ਕਬੀਰਾ ਸੁਨਹੁ ਰੀ ਹਮ ਪਾਨੀ ਤੁਮ ਆਗਿ ॥ (622.ੳ)

ਕਬੀਰ ਜੀ ਦਾ ਆਪਣੇ ਆਪ ਨੂੰ ਪਾਣੀ ਰੂਪ ਕਹਿਣਾ ਅਤੇ ਇਸਤਰੀ ਨੂੰ ਅਗਨੀ ਰੂਪ ਕਹਿ ਕੇ, ਕਿਨਾਰਾ ਕਰਨਾ ਰੂਪਕ ਅਲੰਕਾਰ ਨੂੰ ਸਿਰਜਨਾ ਹੀ ਤਾਂ ਹੈ।

**ਹ) ਅਸੰਭਵ ਅਲੰਕਾਰ**

ਪੌਰਾਣਿਕ ਕਥਾਵਾਂ ਦਾ ਤਾਣਾ ਪੇਟਾ ਕਰਾਮਤਾਂ ਨਾਲ ਉਸਰਿਆ ਹੋਇਆ ਹੁੰਦਾ ਹੈ, ਜਿਸ ਲਈ ਅਸੰਭਵ ਅਲੰਕਾਰ ਨਾਲ ਬਿਆਨ ਕਰਨਾ ਜਰੂਰੀ ਹੋ ਜਾਂਦਾ ਹੈ। ਭਾਵ ਇਹ ਹੈ ਕਿ ਕਵੀ ਆਪਣੀ ਕਲਪਨਾ ਨਾਲ ਅਸੰਭਵ ਘਟਨਾ ਹੁੰਦੀ ਵਿਖਾ ਕੇ ਕਾਵਿ ਰਚਨਾ ਕਰਦਾ ਹੈ, ਓਥੇ ਅਸੰਭਵ ਅਲੰਕਾਰ ਪ੍ਰਗਟ ਹੋ ਜਾਂਦਾ ਹੈ। ਅਧਿਆਤਮਿਕ ਜਗਤ ਵਿੱਚ ਇਸ ਦੀ ਵਰਤੋਂ ਅਧਿਕ ਹੁੰਦੀ ਹੈ।

ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਅਸੰਭਵ ਅਲੰਕਾਰ ਦੇ ਕਾਫੀ ਉਦਾਹਰਣ ਮਿਲਦੇ ਹਨ, ਜਿੰਨ੍ਹਾਂ ਵਿੱਚੋਂ ਕੁਝ ਕੁ ਇਸ ਪ੍ਰਕਾਰ ਹਨ:

ਪਾਇ ਬਿਸੰਤਰ ਜਾਲਿਆ, ਦੀਆ ਆਵੀ ਮਾਹਿ ॥
ਅਗਨ ਜਲਾਈ ਬੇ ਮੁਹੀ, ਜਾਲ ਨ ਸੰਕੇ ਭਾਹਿ ॥ (546.ੳ)
ਜਨਮਤਿ ਉਠਿ ਚਲਿਯੋ ਸੁਖਦੇਉ ॥ ਕਹੈ ਬਿਆਸ ਨ ਬਣਤੀ ਏਉ ॥ (551.ੳ)
ਸੋਲਹ ਜੋਜਨ ਨਿਤਿ ਵਧਹਿ ਹਿਰਨ/ਕਸ ਹਰਨਾਖਸੋ ॥ (543 ਅ/544 ੳ)

ਬੇ ਮੁਹੀ ਅੱਗ ਜਲਾਉਣ ਤੇ ਵੀ ਨ ਸੜਨਾ, ਜਨਮ ਲੈਂਦੇ ਹੀ ਉੱਠ ਤੁਰਨਾ ਅਤੇ ਸੋਲਾਂ ਜੋਜਨ (64 ਮੀਲ)ਹਰ ਰੋਜ਼ ਵਧਣਾ ਅਸੰਭਵ ਅਲੰਕਾਰ ਦੀਆਂ ਵੰਨਗੀਆਂ ਹਨ ਕਿਉਂਕਿ ਇਹ ਗੱਲਾਂ ਅਸੰਭਵ ਹਨ, ਪਰ ਕਵੀ ਨੇ ਆਪਣੇ ਕਾਵਿ ਵਿੱਚ ਵਾਪਰਦੇ ਵਿਖਾ ਕੇ ਸੰਭਵ ਕਰ ਦਿਖਾਲਿਆ ਹੈ।

**ਕ) ਵਿਰੋਧ ਅਲੰਕਾਰ:**

ਧੰਨੇ ਪਾਛੈ ਦਰਸਨੁ ਦੀਆ ॥ ਬਾਮਨੁ ਹਰਿ ਕਾ ਦਰਸਨ ਲੀਆ ॥
ਏਉ ਸਿਖਿ ਨੇ ਗੁਰੂ ਤਰਾਯਾ ॥ ਬਾਮਨ ਧੰਨੇ ਤੇ ਪਰਤਾਯਾ ॥ (704.ੳ)
ਚਿਰੀ ਕਹੇ ਤੁਮ ਸੁਨਹੁ ਬਯਾਲਾ ॥ ਘਰ ਬਾਂਧਹੁ ਤਬ ਹੋਇ ਸੁਖਾਲਾ ॥
ਆਗੇ ਤੇ ਤਬ ਬੋਲੇ ਬਯਾਲਾ ॥ ਤੁਮਰਾ ਘਰ ਖੋਵੌ ਤਤਕਾਲਾ ॥ (541.ੳ)

ਗੁਰੂ ਦੇ ਸਿੱਖ ਨੂੰ ਤਾਰਨ ਦੀ ਥਾਂ ਸਿੱਖ ਦਾ ਗੁਰੂ ਨੂੰ ਤਾਰਨਾ ਅਤੇ ਚਿੜੀ ਦੇ ਹਾਥੀ ਨੂੰ ਆਪਣਾ ਘਰ ਪਾਉਣ ਲਈ ਕਹਿਣ ਤੇ ਹਾਥੀ ਦਾ ਓਸੇ (ਚਿੜੀ) ਦੇ ਘਰ ਨੂੰ ਢਾਹ ਦੇਣਾ, ਵਿਰੋਧ ਅਲੰਕਾਰ ਦੇ ਸੁੰਦਰ ਉਦਾਹਰਣ ਹਨ।

**ਖ) ਤੁਲਯ ਯੋਗਤਾ, ਅਲੰਕਾਰ:**

ਜਿੱਥੇ ਕਾਵਿ ਵਿੱਚ, ਵੈਰੀ ਮਿੱਤਰ, ਲਾਭ ਹਾਨ, ਦੁਖ ਸੁਖ ਅਤੇ ਜਿਤ ਹਾਰ ਨੂੰ ਇਕੋ ਜੇਹਾ ਜਾਣਿਆ ਜਾਵੇ ਓਥੇ, ਤੁਲਯੋਗਤਾ ਅਲੰਕਾਰ ਅਖਵਾਉਂਦਾ ਹੈ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਇਸ ਦੇ ਕਈ ਉਦਾਹਰਣ ਦੇਖੇ ਜਾ ਸਕਦੇ ਹਨ, ਕਿਉਂਕਿ ਭਗਤਾਂ ਦੀ ਦ੍ਰਿਸ਼ਟੀ ਹੀ ਅਜਿਹੀ ਹੁੰਦੀ ਹੈ। ਉਦਾਹਰਣ ਲਈ ਦੇਖੋ:

ਹਾਨ ਲਾਭ ਕੌ ਇਕ ਸਮ ਜਾਨ ॥ ਹਾਰ ਜੀਤਿ ਕਰ ਏਕ ਸਮਾਨ ॥
ਹਰਖ ਸੋਗੁ ਨ ਮਨ ਮਹਿ ਧਾਰੁ ॥ ਵੈਰੀ ਮਿੱਤਰ ਸਮ ਬੀਚਾਰ ॥ (576.ੳ)

**ਗ) ਵਿਸ਼ੇਸ਼ ਅਲੰਕਾਰ:**

ਜਿਥੇ ਕਿਸੇ ਦਾ ਹਰ ਥਾਂ ਨਿਵਾਸ ਦੱਸਿਆ ਜਾਵੇ, ਉਥੇ ਵਿਸ਼ੇਸ਼ ਅਲੰਕਾਰ ਹੁੰਦਾ ਹੈ। ਇਹ ਭਗਤ ਕਥਾਵਾਂ ਅਤੇ ਅਵਤਾਰ

ਕਥਾਵਾਂ ਵਿੱਚ ਕਾਫੀ ਮਾਤਰਾਂ ਵਿੱਚ ਆ ਜਾਂਦਾ ਹੈ ਕਿਉਂ ਕਿ ਪ੍ਰਭੂ ਹਰ ਥਾਂ ਵਸਦਾ ਹੈ ਤੇ ਉਸਦਾ ਜ਼ਿਕਰ ਕਾਫੀ ਥਾਵਾਂ ਤੇ ਸਹਿਜ ਸੁਭਾਅ ਆ ਜਾਂਦਾ ਹੈ। ਇਸੇ ਤਰ੍ਹਾਂ ਭਾਈ ਦਰਬਾਰੀ ਦੇ ਕਾਵਿ ਪਰਚੀਆਂ ਵਿੱਚ ਵੀ ਹੋਇਆ ਹੈ:

ਤੋ ਕੁਛ ਨਾਮੇ ਸੋਝੀ ਪਰੀ ॥ ਜਲ ਥਲ ਮਹੀਅਲ ਨਿਰਖਯੋ ਹਰੀ ॥
ਸਭ ਘਟ ਨਾਮੇ ਏਕ ਪਛਾਤਾ ॥ ਹਸਤ ਕੀਟ ਮਹਿ ਏਕੋ ਜਾਤਾ ॥ (602.ਅ)

**ਘ) ਕਾਰਣ ਮਾਲਾ ਅਲੰਕਾਰ:**

ਜਿਥੇ ਇਕ ਕਾਰਣ, ਉਸ ਦਾ ਕਾਰਜ ਬਣਦਾ ਹੈ, ਤੇ ਫਿਰ ਉਹੀ ਕਾਰਜ ਕਿਸੇ ਹੋਰ ਲਈ ਕਾਰਨ ਬਣ ਜਾਂਦਾ ਹੈ ਭਾਵ ਕਾਰਣਾਂ ਦੀ ਇਕ ਮਾਲਾ ਬਣ ਜਾਂਦੀ ਹੈ, ਉਥੇ ਕਾਰਣ ਮਾਲਾ ਅਲੰਕਾਰ ਪੈਦਾ ਹੋ ਜਾਂਦਾ ਹੈ। ਆਮ ਤੌਰ ਤੇ ਬੰਸਾਵਲੀ ਚਿਤਰਦਿਆਂ ਇਸ ਅਲੰਕਾਰ ਦੇ ਦਰਸ਼ਨ ਸਹਿਜੇ ਹੋ ਜਾਂਦੇ ਹਨ ਅਤੇ ਇਹ ਕਾਰਜ ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਕਈ ਥਾਵੀਂ ਹੋਇਆ ਹੈ। ਉਦਾਹਰਣ ਲਈ ਵੇਖੋ:

ਰਾਮਦਾਸ ਗੁਰ ਭਗਤ ਕਮਾਈ ॥ ਅਜਮਤਿ ਅਮਰ ਦਾਸ ਤੇ ਪਾਈ ॥
ਅਰਜਨ ਕੇ ਅਰੁ ਹੂਏ ਦਾਸ ॥ ਘਟਿ ਘਟਿ ਦੀਸੈ ਬ੍ਰਹਮ ਪ੍ਰਗਾਸ ॥ (760/3.ੳ)

**ਙ) ਦ੍ਰਿਸ਼ਟਾਂਤ ਅਲੰਕਾਰ:**

ਸਰੀਰ ਅਨਿੱਤ ਹੈ, ਇਹ ਨਹੀਂ ਰਹਿਣਾ, ਇਸ ਸਚਾਈ ਨੂੰ ਭਾਈ ਦਰਬਾਰੀ ਦਾਸ 'ਨੀਰ ਦੇ ਬੁਲਬਲੇ' ਦੇ ਦਿਸ੍ਰਟਾਂਤ ਰਾਹੀਂ ਉਘਾੜਦਾ ਹੈ:

ਦੇਹਿ ਅਨਿੱਤ ਛਿਨਿ ਭੰਗਰ ਏਹਿ ॥ ਇਸ ਸੌ ਮੂਰਖ ਕਰੇ ਸਨੇਹਿ ॥
ਉਪਜੈ ਨਿਪਜੈ ਬਢ ਘਟ ਜਾਇ ॥ ਨੀਰ ਬੁਦਬੁਦਾ ਜਯੋਂ ਮਿਟਿ ਜਾਇ ॥(582.ੳ)

ਇਸਤਰੀਆਂ ਨੂੰ ਕੰਧਾਂ ਅਤੇ ਬ੍ਰਿਛਾਂ ਦੇ ਦ੍ਰਿਸ਼ਟਾਂਤ ਚਿਤਰ ਕੇ ਭਾਈ ਦਰਬਾਰੀ ਦਾਸ, ਸੁਖਦੇਵ ਭਗਤ ਦੀ ਅਭੋਲ ਅਵਸਥਾ ਨੂੰ ਕਿੰਨੀ ਸੁਹਣੀ ਚਿੱਤਰ ਸਕਿਆ ਹੈ:

ਜੈਸੀ ਗ੍ਰਿਹਿ ਕੀ ਦੀਸੈ ਭੀਤਿ ॥ ਤੈਸੀ ਹਮ ਹੈ ਉਸ ਕੈ ਚੀਤਿ ॥
ਜੈਸੇ ਬੇਲੀ ਤਰਵਰ ਬਾਰ ॥ ਤੈਸੀ ਸੁੰਦਰ ਘਰ ਕੀ ਨਾਰ ॥
ਕਯਾ ਭਯੋ ਜੇ ਆਉ ਕੁਮਾਰ ॥ ਬਿਰਛਿ ਕੰਧ ਇਕ ਸਮ ਹੈ ਨਾਰ ॥ (557.ੳ)

**ਚ) ਵਿਸ਼ਮ ਅਲੰਕਾਰ:**

ਵੱਖਰੇ ਵੱਖਰੇ ਧਰਮ ਅਥਵਾ ਸੁਭਾਵ ਵਾਲੀਆਂ ਵਸਤਾਂ ਦਾ ਜਿੱਥੇ ਇਕੱਠਾ ਵਰਨਣ ਹੋਵੇ ਉਥੇ ਵਿਸ਼ਮ ਅਲੰਕਾਰ ਹੁੰਦਾ ਹੈ। ਪਰਚੀਆਂ ਵਿੱਚ ਇਸ ਤਰ੍ਹਾਂ ਦਾ ਵਰਨਣ ਅਨੇਕ ਥਾਵਾਂ ਤੇ ਹੋਇਆ ਹੈ:

ਮਰ ਕੇ ਮਿਲੇ ਸੁ ਜੀਵਿਆ, ਜੀਵਤੁ ਮਿਲੇ ਮੁ ਜਾਇ ॥
ਦੋਊ ਫਲ ਹੈ ਸਾਧ ਮਹਿ, ਦੇਖਿ ਲੇਹੁ ਪ੍ਰਤਾਇ ॥ (640.ੳ)

ਹੰਕਾਰ ਨੂੰ ਮਾਰ ਕੇ ਜੀਵਣਾ ਤੇ ਹੰਕਾਰ ਹੋਣ ਕਰਕੇ ਮਰਨਾ, ਵਿਰੋਧੀ ਧਰਮ ਹਨ, ਇਨ੍ਹਾਂ ਦਾ ਇਸ ਤਰ੍ਹਾਂ ਵਰਨਨ ਕਰਨਾ ਵਿਸ਼ਮ ਅਲੰਕਾਰ ਪ੍ਰਗਟਾਉਂਦਾ ਹੈ।

**ਛ) ਦੇਹਲੀ ਦੀਪਕ ਅਲੰਕਾਰ:**

ਜਿਥੇ ਇਕ ਹੀ ਪਦ, ਉਪਮੇਯ ਅਤੇ ਉਪਮਾਨ ਨੂੰ ਪ੍ਰਕਾਸ਼ੇ, ਉਥੇ ਦੇਹਲੀ ਦੀਪਕ ਅਲੰਕਾਰ ਹੁੰਦਾ ਹੈ। ਭਾਵ ਇਹ ਹੈ ਕਿ ਜਿਵੇਂ ਦੀਪਕ ਦਰਵਾਜ਼ੇ ਦੀ ਦੇਹਲੀ ਤੇ ਰੱਖ ਦੇਈਏ ਤਾਂ ਅੰਦਰ ਵੀ ਚਾਨਣ ਹੁੰਦਾ ਹੈ ਅਤੇ ਬਾਹਰ ਵੀ ਚਾਨਣ ਹੋ ਜਾਂਦਾ ਹੈ। ਇਸੇ ਤਰ੍ਹਾਂ ਇਕ ਸ਼ਬਦ ਬਹੁਤ ਪਦਾਂ ਲਈ ਵਰਤਿਆ ਜਾਵੇ ਤਾਂ ਦੇਹਲੀ ਦੀਪਕ ਅਲੰਕਾਰ ਹੁੰਦਾ ਹੈ। ਉਦਾਹਰਣ ਵਜੋਂ :

ਤੂਲ ਤਲੇ ਆਗ ਜੈਸੇ, ਪਾਗ ਤਲੇ ਭਾਗ ਜੈਸੇ,
ਬਾਊ ਤਲੇ ਬਾਸਨਾ, ਛਪੈ ਨ ਛਪਈਐ ॥
ਖੁਰਾਕ ਮਧੇ ਪੋਸ ਜੈਸੇ, ਪਾਪ ਮਧੇ ਦੋਸ ਜੈਸੇ,
ਕੀਨੀ ਕਰਤੂਤਿ ਜੈਸੀ, ਲੂਕੇ ਨ ਲੁਕਾਈਐ ॥ (714.ੳ)

ਤੁਮਰੇ ਓਡਾ ਕੇਡ, ਮੁਝ ਠਾਕਰ ਮੁਟੀਆਰ ॥
ਗਾਇ ਚਰਾਵੇ ਨਾਲ ਮੁਝ, ਕਾਜ ਸਵਾਰਨਹਾਰ ॥ (720.ੳ)

'ਆਗ' 'ਭਾਗ' ਅਤੇ 'ਬਾਸਨਾ' ਨੂੰ ਇਕੋ ਕ੍ਰਿਆ 'ਛਪਾਈਐ' ਅਤੇ 'ਪੋਸ' 'ਦੋਸ' ਅਤੇ 'ਕਰਤੂਤਿ' ਨੂੰ ਇਕ ਹੀ ਕ੍ਰਿਆ 'ਲੁਕਾਈਐ' ਨਾਲ ਦਰਸਾਉਣਾ ਦੇਹਲੀ ਦੀਪਕ ਅਲੰਕਾਰ ਹੈ। ਇਸੇ ਤਰ੍ਹਾਂ ਫਿਰ 'ਠਾਕਰ' ਸ਼ਬਦ ਮੇਰੇ ਅਤੇ ਤੁਮਰੇ ਵਾਸਤੇ ਆਉਣਾ ਵੀ ਇਸੇ ਅਲੰਕਾਰ ਦੀ ਸੁੰਦਰ ਉਦਾਹਰਣ ਹੈ। ਇੰਜ 'ਛਪਾਈਐ' 'ਲੁਕਾਈਐ' ਤੇ 'ਠਾਕਰ' ਉਸ ਦੀਪਕ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ ਜੋ 'ਦੇਹਲੀ' ਉਪਰ ਪਏ ਹਨ।

### 3) ਰਸ ਨਿਸਪਤੀ

ਪਛਮੀ ਵਿਦਵਾਨਾਂ ਨੇ 'ਰਸ ਬਿੰਬਾਂ' ਨੂੰ ਜੋ ਕੇਵਲ ਜੀਭ ਨੂੰ ਪ੍ਰਸੰਨ ਕਰਨ ਵਾਲੇ ਬਿੰਬ ਹਨ, ਨੂੰ ਕਾਵਿ ਵਿੱਚ ਬਿੰਬ ਅੰਗ ਮੰਨਿਆ ਹੈ। ਪਰੰਤੂ ਭਾਰਤੀ ਕਾਵਿ ਅਚਾਰੀਆ, ਜੋ ਰਸ ਨੂੰ ਕਾਵਿ ਦੀ ਆਤਮਾ ਮੰਨਦੇ ਹਨ 'ਰਸ' ਨੂੰ ਵਿਸਤ੍ਰਿਤ ਰੂਪ ਵਿੱਚ ਵੇਖਦੇ ਹਨ। ਉਹ ਰਸ ਨੂੰ 'ਅਨੰਦ' ਜਾਂ 'ਸਤਿਅੰ, ਸ਼ਿਵੰ ਸੁੰਦਰੰ' ਵਿੱਚੋਂ ਸੁੰਦਰਮ ਮੰਨਦੇ ਹਨ। ਇਸ ਲਈ ਰਸ ਵਿਸ਼ਾਲ ਘੇਰੇ ਨੂੰ ਆਪਣੇ ਕਲਾਵੇ ਵਿੱਚ ਲੈਂਦਾ ਹੈ। ਭਾਰਤੀ ਅਚਾਰੀਆਂ ਨੇ ਨੌਂ ਰਸ ਪ੍ਰਧਾਨ ਮੰਨੇ ਹਨ:

ੳ) ਸ਼ਾਂਤ ਰਸ    ਅ) ਸ਼ਿੰਗਾਰ ਰਸ    ੲ) ਵੀਭਤਸ ਰਸ
ਸ) ਅਦਭੁਤ ਰਸ    ਹ) ਕਰੁਣਾ ਰਸ    ਕ) ਰੁਧਰ ਰਸ
ਖ) ਭਿਆਨਕ ਰਸ    ਗ) ਬੀਰ ਰਸ    ਘ) ਹਾਸ ਰਸ

ਇਨ੍ਹਾਂ ਤੋਂ ਉਪਰੰਤ ਭਾਈ ਦਰਬਾਰੀ ਦਾਸ ਨੇ ਭਗਤੀ ਰਸ ਨੂੰ ਵੀ ਨਿਰਪੂਣ ਕੀਤਾ ਹੈ।

**ਭਗਤੀ ਰਸ:**

ਭਾਈ ਦਰਬਾਰੀ ਨੇ ਕਿਉਂਕਿ ਇਹ ਸਾਰੀ ਰਚਨਾ ਭਗਤਾਂ ਦੇ ਸਬੰਧ ਵਿੱਚ ਰਚੀ ਹੈ, ਜਿਸ ਲਈ ਭਗਤੀ ਰਸ ਦੀ ਆਪਣੀ ਵਿਸ਼ੇਸ਼ ਹੋਂਦ ਹੈ। ਭਗਤਾਂ ਦੀ ਸਾਰੀ ਕਥਾ ਵਿੱਚ ਭਗਤੀ ਰਸ ਹੈ। ਦੂਜੇ ਸ਼ਬਦਾਂ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਇਸ ਕਾਵਿ ਵਿੱਚ ਸਾਰੇ ਰਸ ਮਿਲ ਕੇ ਭਗਤੀ ਰਸ ਹੀ ਉਤਪੰਨ ਕਰਦੇ ਹਨ, ਜਿਸ ਦਾ ਰੂਪ ਇਸ ਕਾਵਿ ਵਿੱਚ ਥਾਂ ਥਾਂ ਨਜ਼ਰ ਆਉਂਦਾ, ਪ੍ਰਤੀਤ ਹੁੰਦਾ ਹੈ। ਫਿਰ ਵੀ ਨੌਂ ਰਸਾਂ ਨੂੰ ਅਲੱਗ ਅਲੱਗ ਇਸ ਪ੍ਰਕਾਰ ਜਾਣਿਆ ਜਾ ਸਕਦਾ ਹੈ:-

**ੳ) ਸ਼ਾਂਤ ਰਸ:**

ਭਾਈ ਦਰਬਾਰੀ ਦਾਸ ਦੇ ਇਸ ਕਾਵਿ ਵਿੱਚ ਸ਼ਾਂਤ ਰਸ ਦੀ ਪ੍ਰਧਾਨਤਾ ਹੈ। ਕਾਰਣ ਇਹ ਹੈ ਕਿ ਭਗਤ ਭਗਤੀ ਕਰਕੇ ਸ਼ਾਂਤ ਵਾਤਾਵਰਨ ਉਪਜਾਉਂਦੇ ਹਨ। ਦੂਜੇ ਪਾਸੇ ਪ੍ਰਭੂ ਭਗਤ-ਵਛਲਤਾ ਵੀ ਤਾਂ ਸ਼ਾਂਤ ਰਸ ਹੀ ਪੈਦਾ ਕਰਦੀ ਹੈ। ਉਦਾਹਰਣ ਲਈ:

ਧੰਨ ਗੋਵਿੰਦ ਗੋਪਾਲ ਦਯਾਲਾ ॥ ਠਾਕੁਰ ਵਰਣ ਜਾ ਕੈ ਆਲਾ ॥
ਦੁਇ ਚਾਰ ਘਰੀ ਕੀਨਾ ਬਖਯਾਨ ॥ ਸਾਈ ਕਹੀ ਕਹੀ ਭਗਵਾਨ ॥ (691.ੳ)
ਧੰਨੇ ਨਾਮੇ ਕਹਾ ਕਬੀਰ ॥ ਠਾਕੁਰ ਭੇਜੇ ਤੁਮਰੇ ਤੀਰ ॥
ਠਾਕੁਰ ਜੀ ਕੀ ਆਗਯਾ ਆਈ॥ ਸੋ ਤੁਮ ਕੋ ਹਮ ਆਖਿ ਸੁਨਾਈ ॥
ਪਾਰ ਬ੍ਰਹਮ ਕੀ ਆਗਿਆ ਜੋਇ ॥ ਹਮਰੇ ਸਿਰਿ ਮਾਥੇ ਪਰ ਹੋਇ ॥ (691.ੳ)

**ਅ) ਵੀਭਤਸ ਰਸ:**

ਸੁਖਦੇਵ ਭਗਤ ਦੀ ਤਪੱਸਿਆ ਭੰਗ ਕਰਨ ਆਈ ਮੋਹਣੀ, ਜੋ ਆਪਣੀ ਸੁੰਦਰਤਾ ਦੀ ਪ੍ਰਸੰਸਾ ਅਤਿ ਰੋਚਕ ਸ਼ਬਦਾਂ ਵਿੱਚ ਕਰਦੀ ਹੈ, ਦੇ ਪ੍ਰਤਿਕਰਮ ਵਿੱਚ ਉਸਦੇ ਅੰਗਾਂ ਨੂੰ ਨਿੰਦਣ ਨਾਲ ਵੀਭਤਸ ਰਸ ਪੈਦਾ ਹੁੰਦਾ ਹੈ:

ਕਹਿ ਸੁਖਦੇਉ ਸੁਣੋ ਹੀ ਦਾਰਾ ॥ ਗੰਦਾ ਇਹੁ ਸਰੀਰੁ ਤੁਮਾਰਾ ॥
ਮੁਖ ਮਹਿ ਥੂਕ ਨਾਕ ਮਹਿ ਸੀਢ ॥ ਨੈਨੋਂ ਮੇ ਪਾਨੀ ਅਰ ਗੀਡ ॥

ਉਦਰ ਤੁਮਾਰਾ ਕੋਥਰਾ ਬਦਬੂਈ ਜਿਸੁ ਬੀਚਿ।
ਜਠਰਿ ਆਗਿ ਰੁਧਰ ਕਿਰਮ ਮਲ ਮੂਤਰ ਕੀ ਕੀਚਿ ॥ (558.ੳ)

**ੲ) ਅਦਭੁਤ ਰਸ:**

ਸੁਰਗੋਂ ਆਈਆਂ ਮੋਹਣੀਆਂ ਦੇ ਬੈਂਗਣ ਨਾਲ ਛੁਹ ਜਾਣ ਤੇ ਖੰਭ ਡਿੱਗ ਪੈਣੇ ਤੇ ਫਿਰ ਧੰਨੇ ਭਗਤ ਦੇ ਇਕਾਦਸ਼ੀ ਦੇ ਵਰਤ ਦੇ ਫਲ ਦੇਣ ਤੇ, ਮੁੜ ਉੱਗ ਆਉਣੇ ਅਦਭੁਤ ਰਸ ਨੂੰ ਪੈਦਾ ਕਰਦੇ ਹਨ:

ਅਸੀਂ ਅਪਸ੍ਰਾ ਸੁਰਗਹੁ ਆਈਆਂ ॥ ਔਰ ਖੇਲ ਕ੍ਰ ਸੁਰਗ ਸਿਧਾਈਆਂ ॥
ਹਮ ਕੋ ਛੁਹਿਯਾ ਵੈਙਣਿ ਪਾਤੁ ॥ ਖੰਭ ਟਿਰੇ ਉਡਿਆ ਜਿਨਿ ਜਾਤੁ ॥

ਅਤੇ

ਧੰਨਾ ਬੋਲੇ ਮੈ ਇਕ ਦੀਆ ॥ ਕ੍ਰਿਸਨ ਅਰਥ ਪੁੰਨੁ ਇਹ ਕੀਆ ॥
ਹੂਏ ਖੰਭ ਅਪਛਰਾ ਛਾਈ ॥ ਉਡੀ ਅਪਛਰਾ ਪੰਛੀ ਨਯਾਈ ॥ (697.ੳ)

**ਸ) ਕਰੁਣਾ ਰਸ:**

ਭਾਈ ਦਰਬਾਰੀ ਦਾਸ ਦੇ ਕਾਵਿ ਪਰਚੀਆਂ ਵਿੱਚ ਭਾਵੇਂ ਕਰੁਣਾ ਰਸ ਅਲਪ ਮਾਤਰਾ ਵਿੱਚ ਹੈ ਤਾਂ ਵੀ ਇਸ ਦੇ ਵਰਣਨ ਯੋਗ ਉਦਾਹਰਣ ਵੇਖੇ ਜਾ ਸਕਦੇ ਹਨ। ਸੀਤਾ ਦੀ ਅਗਨੀ ਪ੍ਰੀਖਿਆ ਲਈ ਦੇਵਤਿਆਂ ਦੇ ਸ਼ਾਹਦੀ ਦੇਣ ਉਪਰੰਤ ਵੀ ਰਾਮ ਚੰਦਰ ਨਾ ਮੰਨੇ ਤਾਂ ਸੀਤਾ ਦੀ ਦਰਦ ਭਰੀ ਹਾਲਤ ਪੱਥਰ ਮਨ ਨੂੰ ਵੀ ਕਰੁਣਾ ਯੁਕਤ ਬਣਾ ਦਿੰਦੀ ਹੈ ਜਿਵੇਂ:

ਸੀਤਾ ਚਰਨੀ ਲਾਗੀ ਆਇ ॥ ਰਾਮ ਚੰਦ ਇਵ ਕਹੇ ਸੁਨਾਇ॥
ਮੇਰੇ ਮੁਖ ਇਸ ਲਾਵਹੁ ਨਾਂਹਿ ॥ ਰਹੀ ਏਹੁ ਦੈਤ੍ਰ ਕੇ ਪਾਹਿ॥
ਧਰਤੀ ਪੌਣ ਚੰਦ੍ਰ ਅਰੁ ਸੂਰੁ ॥ ਸਭਿ ਸੁਰ ਆਏ ਰਾਮ ਹਜੂਰਿ॥
ਸੀਤਾ ਸਖੀ ਨ ਕਾਈ ਬਿਯਾਖਿ ॥ ਸਭ ਸੁਰ ਆਇ ਭਰੀ ਸਚੁ ਸਾਖਿ ॥
ਸਭ ਸੁਰ ਦੀਨੀ ਸਾਹਿਦੀ ਸੀਤਾ ਹੈ ਨਿਰਦੋਖੁ ॥
ਰਾਮ ਨ ਮਾਨੇ ਆਖਿਆ ਰਹੇ ਸਭੇ ਕਰ ਤੋਖੁ ॥ (572.ੳ)

ਏਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਦਲਿੱਦਰ ਗ੍ਰਸਤ ਸੁਦਾਮੇ ਦੇ ਘਰ ਦਾ ਨਜ਼ਾਰਾ ਸੁਦਾਮੇ ਦੀ ਪਤਨੀ ਦੇ ਮੂੰਹੋਂ ਕੁਝ ਕਲਮ ਛੁਹਾਂ ਨਾਲ ਚਿਤ੍ਰ ਕੇ ਕਰੁਣਾ ਰਸ ਪੈਦਾ ਕੀਤਾ ਹੈ:

ਕਹੈ ਸੁਸੀਲਾ ਸੁਨਹੁ ਸੁਆਮੀ॥ ਐਸਾ ਤੈਂ ਤੂ ਬ੍ਰਾਹਮਣ ਨਾਮੀ ॥
ਨਾ ਘਰਿ ਤਵਾ ਪ੍ਰਾਤਿ ਨ ਥਾਲੀ॥ ਨਹ ਪ੍ਰਯੰਕ ਨ ਲੇਪ ਨਿਹਾਲੀ॥
ਛਾਨ ਨ ਛਾਉ ਨ ਕੁੰਭ ਸਬੂਤ ॥ ਨਾਹਨ ਘਰਿ ਕੁਛ ਕਰਹਿ ਅਕੂਤ ॥
ਫੂਟੇ ਬਾਸਨ ਫਾਟੇ ਚੀਰ ॥ ਨੀਰ ਚੁਵੈ ਹੁਇ ਨਗਨ ਸਰੀਰ ॥ (584.ੳ)

ਕਿੰਨਾ ਦਰਦਨਾਕ ਦ੍ਰਿਸ਼ ਹੈ ਕਿ ਘਰ ਵਿੱਚ ਨਾ ਤਵਾ ਹੈ, ਨਾ ਪ੍ਰਾਂਤ ਹੈ, ਨਾ ਹੀ ਕੋਈ ਥਾਲੀ ਹੈ, ਨਾ ਪਲੰਘ, ਨ ਰਜਾਈ ਹੈ। ਨਾ ਹੀ ਕੋਈ ਸਾਬਤ ਘੜਾ ਹੈ। ਖਾਣ ਵਾਸਤੇ ਵੀ ਘਰ ਕੁਝ ਨਹੀਂ। ਫਿਰ ਭਾਂਡੇ ਟੁੱਟੇ ਹੋਏ ਹਨ ਜਿਨ੍ਹਾਂ ਵਿਚੋਂ ਪਾਣੀ ਚੋਂਦਾ ਹੈ ਤੇ ਕਪੜੇ ਪਾਟੇ ਹਨ, ਜਿਨ੍ਹਾਂ ਵਿੱਚੋਂ ਸਰੀਰ ਨੰਗਾ ਹੁੰਦਾ ਹੈ। ਇਹ ਬੁਰਛ ਛੁਹਾਂ ਭਾਈ ਦਰਬਾਰੀ ਦਾਸ ਦੇ ਕਾਵਿ ਦਾ ਕਮਾਲ ਹਨ।

**ਹ) ਰੁਧਰ ਰਸ:**

ਭਾਈ ਦਰਬਾਰੀ ਦਾਸ ਰੁਧਰ ਰਸ (ਕ੍ਰੋਧ ਦਾ ਉਭਾਰ) ਵੀ ਵੱਖਰੀ ਭਾਂਤ ਨਾਲ ਉਪਜਾਂਦਾ ਹੈ, ਜਿਵੇਂ ਪ੍ਰਹਿਲਾਦ ਦੀ ਪਰਚੀ ਵਿੱਚ ਹਰਨਾਕਸ਼ ਪ੍ਰਹਿਲਾਦ ਤੋਂ ਨਿਰਾਸ਼ ਹੋ ਕੇ ਆਪਣੇ ਕ੍ਰੋਧ ਦਾ ਪ੍ਰਗਟਾਵਾ ਕਰਦਾ ਹੈ, ਜਿਸ ਨਾਲ ਰੁਧਰ ਰਸ ਉਭਰ ਪਿਆ ਹੈ:

ਇਹ ਬਾਰਕੁ ਅਬ ਮੂਆ ਚਹੈ ॥ ਹਮਰੀ ਕੁਲ ਉਪਜਯੋ ਅੰਗਯਾਰਾ ॥
ਮੋ ਸਰੀਰ ਮੈ ਉਪਜਯੋ ਰੋਗੁ ॥ ਇਸ ਕਾਟਨ ਕਾ ਕਰਹੁ ਸੰਜੋਗ ॥

ਜਦ ਸਰੀਰ ਪਰ ਔਖਧੁ ਲਾਗੈ ।। ਪੀਰ ਹੋਇ ਪਰੁ ਸਭੁ ਦੁਖ ਭਾਗੈ ।। (546.ੳ)

ਇੰਜ ਹੀ, ਬੀਰ ਰਸ ਤੇ ਹਾਸ ਰਸ ਦੇ ਨਮੂਨੇ ਵੀ ਭਾਈ ਦਰਬਾਰੀ ਕਾਵਿ ਵਿੱਚ ਸਹਿਜੇ ਮਿਲ ਜਾਂਦੇ ਹਨ।

ਇਉਂ ਭਾਈ ਦਰਬਾਰੀ ਦੇ ਕਾਵਿ ਵਿੱਚ ਰਸਾਂ ਦਾ ਬੜੀ ਉੱਤਮ ਭਾਂਤ ਨਾਲ ਨਿਰੂਪਣ ਹੋਇਆ ਹੈ, ਜੋ ਭਾਈ ਦਰਬਾਰੀ ਦਾਸ ਨੂੰ ਉੱਤਮ ਕਵੀ ਸਿੱਧ ਕਰਦਾ ਹੈ।

## 4) ਸ਼ੈਲੀ ਅਥਵਾ ਸ਼ਬਦ ਵਿਧਾਨ:

ਸ਼ੈਲੀ ਕਵੀ ਦੀ ਕਾਵਿ ਕਲਾ ਦਾ ਬੜਾ ਜ਼ਰੂਰੀ ਅੰਗ ਹੁੰਦਾ ਹੈ। ਇਹ ਸ਼ਬਦ ਅਸੀਂ ਅੰਗਰੇਜ਼ੀ ਪਦ ਸਟਾਈਲ ਦੇ ਭਾਵ ਨੂੰ ਪ੍ਰਗਟਾਉਣ ਲਈ ਅਜੋਕੇ ਯੁਗ ਵਿੱਚ ਘੜਿਆ ਹੈ।

ਸ਼ੈਲੀ ਤੋਂ ਭਾਵ ਲਿਖਣ ਦਾ ਢੰਗ ਜਾਂ ਲੇਖਕ ਵਿਸ਼ੇਸ਼ ਦੀ, ਅਭਿਵਿਅਕਤੀ ਹੈ। ਸ਼ੈਲੀ ਤੇ ਮਨੁੱਖ ਦਾ ਨਿਕਟੀ ਰਿਸ਼ਤਾ ਦ੍ਰਿੜ ਕਰਵਾਉਂਦਾ, ਬਫਨ (1704 ਈ.) ਲਿਖਦਾ ਹੈ, "ਸ਼ੈਲੀ ਹੀ ਮਨੁੱਖ ਹੈ[1]" ਲਿਊਕਸ ਨੇ "ਸਾਹਿਤ ਸ਼ੈਲੀ ਨੂੰ ਇਕ ਸਖਸ਼ੀਅਤ ਦਾ ਦੂਜੀ ਸਖਸ਼ੀਅਤ ਨੂੰ ਪ੍ਰਭਾਵਿਤ ਕਰਨਾ ਮੰਨਿਆ ਹੈ।[2]" ਸਵਿਫ਼ਟ ਨੇ ਸ਼ਖਸੀਅਤ ਨੂੰ ਛੱਡ ਕੇ ਸ਼ਬਦ ਰਚਨਾ ਤੇ ਜੋਰ ਦਿੰਦਿਆ ਕਿਹਾ ਹੈ ਕਿ "ਸਹੀ ਸ਼ਬਦਾਂ ਦੀ ਸਹੀ ਥਾਂ ਵਰਤੋਂ ਕਰਨੀ ਹੀ ਸ਼ੈਲੀ ਹੈ[3]।"

ਅਸਲ ਵਿੱਚ ਸ਼ੈਲੀ ਦਾ ਪ੍ਰਮੁੱਖ ਸੰਬੰਧ

ੳ. ਸ਼ਬਦ ਚੋਣ

ਅ. ਸ਼ਬਦ ਜੜਤ

ੲ. ਰੋਚਕ ਬ੍ਰਿਤਾਂਤ

ਨਾਲ ਹੁੰਦਾ ਹੈ। ਇਸ ਲਈ ਅਸੀਂ ਭਾਈ ਦਰਬਾਰੀ ਦਾਸ ਦੀ ਸ਼ੈਲੀ ਦਾ ਅਧਿਐਨ, ਉਪਰੋਕਤ ਤਿੰਨਾਂ ਗੱਲਾਂ ਨੂੰ ਮੁੱਖ ਰੱਖ ਕੇ ਕਰਾਂਗੇ।

### ੳ. ਸ਼ਬਦ ਚੋਣ

ਸ਼ਬਦ ਚੋਣ ਦੇ ਪੱਖੋਂ ਭਾਈ ਦਰਬਾਰੀ ਦਾਸ ਦੀ ਕਲਾ ਬੜੇ ਵਿਸ਼ਾਲ ਖੇਤਰ ਦਾ ਪਤਾ ਦਿੰਦੀ ਹੈ। ਉਸ ਦਾ ਸ਼ਬਦ ਭੰਡਾਰ ਪੁਰਾਤਨ ਸਾਹਿਤਿਕ ਰਚਨਾਵਾਂ ਗੁਰਬਾਣੀ ਅਤੇ ਨਿੱਤ ਜੀਵਨ ਵਿੱਚੋਂ ਹੁੰਦਾ ਹੈ। ਉਸ ਨੂੰ ਸ਼ਬਦ ਸ਼ਕਤੀ ਦਾ ਗਿਆਨ ਹੈ। ਉਸਨੇ ਸ਼ਬਦ ਸਮਾਸਾਂ ਦੀ ਚੋਣ ਵਿੱਚ ਅਜਿਹੀਆਂ ਸ਼ਬਦ ਘਾੜਤਾਂ ਚੁਣੀਆਂ ਹਨ ਜੋ ਅਧਿਆਤਮਿਕ ਸਾਹਿਤ ਤੇ ਖਾਸ ਕਰਕੇ ਗੁਰਬਾਣੀ ਵਿੱਚ ਬਹਤੁ ਵਰਤੀਆਂ ਗਈਆਂ ਹਨ, ਤੇ ਆਪਣੀਆਂ ਯਾਦਾਂ ਕਾਰਣ ਬੜੀਆਂ ਸਮਰਿੱਧ ਹਨ।

### 1) ਪੂਰਵਜਾਂ ਦਾ ਸ਼ਬਦ ਸੰਸਾਰ:

ਜਿਵੇਂ ਅਸੀਂ ਪਿੱਛੇ ਵੀ ਜ਼ਿਕਰ ਕਰ ਆਏ ਹਾਂ ਕਿ ਭਾਈ ਦਰਬਾਰੀ ਦਾਸ ਦੇ ਕਾਵਿ ਦਾ ਸਾਰਾ ਆਧਾਰ ਆਦਿ ਗ੍ਰੰਥ ਅਤੇ ਇਸਦੇ ਪੂਰਵਜਾਂ ਦਾ ਸਾਹਿਤ ਹੈ। ਇਸ ਲਈ ਉਹ ਸਾਰਾ ਵਿਸ਼ਾਲ ਸ਼ਬਦ ਭੰਡਾਰ ਇਸ ਦੇ ਕਾਵਿ ਵਿੱਚ ਸਮੋਇਆ ਹੋਇਆ ਹੈ। ਇਸ ਦਾ ਜ਼ਿਕਰ ਅਸੀਂ ਇਸ ਗ੍ਰੰਥ ਦੇ ਪਹਿਲੇ ਭਾਗ 'ਰਾਗ ਰਚਨਾ' ਵਿੱਚ ਕਰ ਆਏ ਹਾਂ। ਲਗਪਗ ਉਹੀ ਸ਼ਬਦ ਇਸ ਭਾਗ ਵਿੱਚ ਆਏ ਹਨ। ਇਸ ਕਰਕੇ ਅਸੀਂ ਵਿਸਥਾਰ ਵਿੱਚ ਵਰਣਨ ਨਹੀਂ ਕਰਾਂਗੇ। ਉਦਾਹਰਣ ਵਜੋਂ ਸ਼ਬਦਾਵਲੀ ਦੇਖੋ:

ਸੰਤ ਕਰੇ ਨ ਫਿਰੇ ਮੁਝ ਤੇ, ਮੇਰੀ ਕਹੀ ਫੁਨ ਸੰਤਨ ਫੇਰੀ ।। (531.ੳ)

ਸਾਧ ਸੰਗਿ ਆਤਮ ਪਰਤੀਤ ।। ਸਾਧ ਸੰਗਿ ਲਏ ਮਨ ਜੀਤ ।।
ਸਾਧ ਸੰਗਿ ਕੀ ਪਰਕਾ ਪਰੇ ।। ਕੇਤਕ ਉਪਮਾ ਕੋਊ ਕਰੈ ।। (603.ੳ)

1. *Encyclopaedia Britanica* Vol. 21 P. 488
2. ਧਰਮਪਾਲ ਸਿੰਗਲ, *ਵਾਰਤਕ ਸ਼ੈਲੀ*, ਪੰਨਾ 56
3. ਉਹੀ ਪੰਨਾ 57

ਜੈਸਾ ਗੰਗਾ ਨੀਰ ਐਸਾ ਮਨ ਨ੍ਰਿਮਲ ਭਯਾ ।।
ਕਹਤ ਕਬੀਰ ਕਬੀਰ ਪਾਛੈ ਲਾਗਾ ਹਰਿ ਫਿਰੇ ।। (638.ਅ)

**2) ਨਿੱਜੀ ਸ਼ਬਦ ਭੰਡਾਰ:**

ਭਾਈ ਦਰਬਾਰੀ ਦਾਸ ਦਾ ਸ਼ਬਦ ਭੰਡਾਰ ਬਹੁਤ ਅਧਿਕ ਹੈ। ਉਸਦੇ ਸ਼ਬਦ ਭੰਡਾਰ ਦੀ ਅਮੀਰੀ ਦਾ ਪਤਾ, ਇਸ ਗੱਲ ਤੋਂ ਲਗਦਾ ਹੈ ਕਿ ਉਸਨੇ ਇਕ ਇਕ ਸ਼ਬਦ ਦੇ ਅਨੇਕ ਪ੍ਰਯਾਇ ਵਾਚੀ, ਇਸ ਗ੍ਰੰਥ ਵਿੱਚ ਵਰਤੇ ਹਨ। ਜਾਪਦਾ ਇੰਜ ਹੈ ਕਿ ਕਾਵਿ ਰਚਦੇ ਸਮੇਂ ਜੋ ਭੀ ਯੋਗ ਸ਼ਬਦ ਉਸਨੂੰ ਚਾਹੀਦਾ ਹੈ, ਉਹ ਤੁਰੰਤ ਹੀ ਉਸਦੇ ਸਾਹਮਣੇ ਆ ਖੜੋਂਦਾ ਹੈ।

ਇਸ ਸ਼ਬਦ ਭੰਡਾਰ ਦਾ ਵਿਸਥਾਰ ਅਸੀਂ ਉਸਦੇ 'ਰਾਗ-ਰਚਨਾ' ਵਾਲੇ ਭਾਗ ਵਿੱਚ ਕਰ ਆਏ ਹਾਂ, ਉਸਨੇ ਪਤਨੀ, ਸੋਨੇ, ਹਾਥੀ, ਘਰ, ਰਾਜੇ, ਪਿਤਾ, ਪੁੱਤਰ ਅਤੇ ਦਿਨ ਰਾਤ ਸ਼ਬਦਾਂ ਦੇ 10-10, 8-8 ਜਾਂ 6-6 ਪ੍ਰਯਾਇ ਵਾਚੀ ਸ਼ਬਦ ਵਰਤੇ ਹਨ।

ਹੋਰ ਤਾਂ ਹੋਰ ਦੇਵਤਿਆਂ ਲਈ ਵੀ ਬਹੁਤ ਨਾਵਾਂ ਦੀ ਵਰਤੋਂ ਕੀਤੀ ਹੈ ਜਿਵੇ ਸ਼੍ਰੀ ਕ੍ਰਿਸ਼ਨ ਲਈ 18, ਸ਼ਿਵ ਲਈ12, ਪਰਮੇਸਰ ਲਈ 6, ਬ੍ਰਹਮਾ ਲਈ 5, ਅਰਜਨ, ਇੰਦਰ ਲਈ 4-4 ਸ਼ਬਦ ਵਰਤੇ ਹਨ। ਹੋਰ ਦੇਵਤਿਆਂ ਲਈ ਗੁਪਤ ਨਾਵਾਂ ਦੀ ਵਰਤੋਂ ਕੀਤੀ ਹੈ ਜਿਵੇਂ ਲਛਮੀ ਲਈ ਕੌਲਾ ਜਾਂ ਸ੍ਰੀ, ਜਮ ਲਈ ਰਵਿ ਸੁਤ, ਗਣੇਸ ਲਈ ਏਕ ਰਦਨ (ਇਕ ਦੰਦ ਵਾਲਾ), ਪਾਰਬਤੀ ਲਈ, ਉਮਾ ਅਤੇ ਅਗਸਤ ਲਈ ਘਟਤਾਤ, ਕੁਬੇਰ ਲਈ ਅਲਕੇਸ ਆਦਿ।

ਇਹ ਸਭ ਉਸਦੇ ਸ਼ਬਦ ਭੰਡਾਰ ਦਾ ਸੂਚਕ ਹੈ।

ਭਾਈ ਦਰਬਾਰੀ ਦੇ ਸ਼ਬਦ ਭੰਡਾਰ ਦੀ ਉਤੱਮਤਾ ਦਾ ਇਸ ਗੱਲੋਂ ਵੀ ਪਤਾ ਚਲਦਾ ਹੈ ਕਿ ਉਸਨੇ ਕਈ ਥਾਵਾਂ ਤੇ ਜਨ ਸਾਧਾਰਣ ਦੀ ਸੂਝ ਤੋਂ ਉੱਪਰ ਦੀ ਸ਼ਬਦਾਵਲੀ ਵਰਤੀ ਹੈ ਜੋ ਕੇਵਲ ਵਿਦਵਾਨਾਂ ਦੇ ਗਿਆਨ ਦਾ ਹਿੱਸਾ ਹੈ। ਕੁਝ ਕੁ ਸ਼ਬਦ ਇਸ ਪ੍ਰਕਾਰ ਜਾਣੇ ਜਾ ਸਕਦੇ ਹਨ:

ਤਾਤਿ (ਈਰਖਾ-539.ਅ)
ਮੀਚ (ਮੌਤ-548.ੳ)
ਚੰਮੂ (ਫੌਜ-575.ਅ)
ਪਿਆਲ (ਪਾਤਾਲ-575.ਅ)
ਚੌਕੜਿ (ਦਮੜੀ, ਚਹੁੰ ਕੌਡਾਂ ਦਾ ਗੰਡਾ-677.ੳ)
ਮੇਕ (ਇਕ-704.ੳ)
ਅਸਨ (ਲਹੂ-559.ਅ)
ਜਲਜਾਨ (ਕਿਸ਼ਤੀ-ਬੇੜੀ, 556.ੳ)
ਮੈਲਾਗਰ (ਚੰਦਨ-689.ੳ)
ਖੌਸ (ਖੜਾਵ-711.ੳ)
ਆਰਭਟੀ (ਪੂਜਾ ਦਾ ਸਮਾਨ-671.ੳ)
ਕਵੀ (ਨੀਲੋਫਰ ਦਾ ਫੁੱਲ - 632.ਅ)
ਅਲ (ਭੌਰਾ-632.ਅ)
ਚਰਬਨ (ਭੁਜੇ ਜੌਂ ਜਾਂ ਛੋਲੇ-583.2)
ਲੰਗ (ਪ੍ਰਭਾਵ-588.ੳ)
ਅਵਾਹਨ (ਗੁਫਾ-636.ੳ)
ਅੱਕਰ (ਕਸ਼ਮੀਰ ਦੀ ਧਰਤੀ) (626.ਅ) ਆਦਿ ।।

**ਸ਼ਬਦ ਘੜਨ ਦੀ ਪ੍ਰਤਿਭਾ:**

ਸ਼ਬਦ ਚੋਣ ਦੇ ਨਾਲ ਨਾਲ ਭਾਈ ਦਰਬਾਰੀ ਦਾਸ ਦੀ ਆਪ ਸ਼ਬਦ ਘੜਣ ਦੀ ਨਿੰਪੁਨਤਾ ਵੀ ਉਜਾਗਰ ਰੂਪ ਵਿੱਚ ਦਿਸ ਆਉਂਦੀ ਹੈ। ਉਸਨੇ ਕਈ ਸ਼ਬਦ 'ਅ', 'ਬ', 'ਨਿ' ਅਤੇ 'ਕੁ' ਅਗੇਤਰ ਲਾ ਕੇ ਘੜੇ ਹਨ ਜਿਨ੍ਹਾਂ ਦਾ ਅਰਥ ਨਾਂਹ ਵਾਚੀ ਹੈ।

ੳ) ਅਪਾਪੀ (ਜਿਸਨੇ ਪਾਪ ਨਹੀਂ ਕੀਤਾ-580.ੳ)
ਅਸਕਤਿ (ਜਿਸ ਕੋਲ ਸ਼ਕਤੀ ਨਹੀਂ-588.ਅ)
ਅਸਨੇਹ (ਸਨੇਹ ਤੋਂ ਬਿਨਾਂ-596.ਅ)

ਅ) ਬਦੀਨ (ਦੂਜੇ ਦੀਨ ਵਾਲਾ-633.ਅ)

ੲ) ਬਿਮਾਤ (ਮਤ੍ਰਈ ਮਾਂ-539.ਅ)
ਬਿਰਾਜੀ (ਜੋ ਰਾਜ਼ੀ ਨਾ ਹੋਵੇ ਅਰਥਾਤ ਗੁਸੇ ਵਾਲਾ-634ਅ)

ਸ) ਨਿਚੀਤ (ਬੇ-ਫਿਕਰੀ-588.ਅ)

ਹ) ਕੁਪਾਵਨ (ਅਪਵਿੱਤ੍-560.ੳ)
ਕੁਨਿਆਉ (ਅਨਿਆਇ-718.ੳ)

ਇਸੇ ਤਰ੍ਹਾਂ ਕਈ ਹੋਰ ਸ਼ਬਦ ਵੀ ਇਸ ਪ੍ਰਕਾਰ ਵੇਖਣ ਵਿੱਚ ਆਏ ਹਨ:

ਸਗੁਰਾ (ਨਿਗੁਰਾ ਦਾ ਉਲਟ-564.ਅ)
ਨਿਹਪਾਪ (ਪਾਪਾਂ ਤੋਂ ਰਹਿਤ-551.ੳ)
ਅਕਾਹਲ (ਕਾਹਲ ਨਾਲ - 551.ੳ)
ਨਿਰਬੰਧ (ਬੰਦਨ ਮੁਕਤ - 587.ੳ)
ਅਨਦੂਰ (ਨੇੜੇ-714.ਅ)
ਭ੍ਰਿਗ ਲਤਾ (ਵਿਸ਼ਨੂ ਦੀ ਛਾਤੀ ਉੱਪਰ, ਭ੍ਰਿਗ ਰਿਸ਼ੀ ਦਾ, ਪੈਰ ਮਾਰ ਕੇ ਪਾਇਆ ਨਿਸ਼ਾਨ - 538.ੳ)
ਉਦੇ ਅਸਤ (ਪੂਰਬ ਤੋਂ ਪੱਛਮ ਤੱਕ ਭਾਵ ਸਾਰੀ ਦੁਨੀਆਂ-575 ੳ)

**ਅਪ੍ਰਚਲਿਤ ਜਾਂ ਘੱਟ ਪ੍ਰਚਲਿਤ ਸ਼ਬਦ:**

ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਕੁਝ ਸ਼ਬਦ ਅਜੇਹੇ ਵੀ ਮਿਲਦੇ ਹਨ ਜਿਨ੍ਹਾਂ ਦੀ ਵਰਤੋਂ ਅੱਜ ਕੱਲ ਦੇ ਯੁੱਗ ਵਿੱਚ ਘੱਟ ਗਈ ਹੈ ਜਾਂ ਰਹੀ ਹੀ ਨਹੀਂ। ਅਜੇਹੇ ਸ਼ਬਦ ਭਾਈ ਦਰਬਾਰੀ ਦਾਸ ਦੇ ਸਮੇਂ ਦਾ ਵਿਰਸਾ ਕਹੇ ਜਾ ਸਕਦੇ ਹਨ। ਉਨ੍ਹਾਂ ਵਿੱਚੋਂ ਇੱਕ ਵਿਸ਼ੇਸ਼ ਸ਼ਬਦ 'ਜਿਨਿ' ਹੈ ਜਿਸ ਦੇ ਅਰਥ 'ਨਹੀ' ਦੇ ਬਣਦੇ ਹਨ। ਦਰਬਾਰੀ ਦਾਸ ਦੇ ਕਾਵਿ ਵਿੱਚ ਇਸ ਦੇ ਕੁਝ ਉਦਾਹਰਣ ਵੇਖੋ:

ਰੰਚਕ ਝੂਠੁ ਰਹਨਿ ਜਿਨਿ ਪਾਵੈ ।। ਸਚੁ ਧਰਮ ਜਗ ਮਹਿ ਪ੍ਰਗਟਾਵੈ ।। (535.ਅ)

ਜਾਤਿ ਅਨੇਕ ਜਾਤ ਜਿਨਿ ਗਨੀ ।। ਐਸੀ ਸੋਭ ਬਨਾਵਤਿ ਬਨੀ ।। (542.ੳ)

ਏਹੁ ਸਮਾ ਜਿਨਿ ਆਵੇ ਹਾਥਿ ।। ਕਛੂ ਨ ਨਿਬਹੈ ਤੁਮਾਰੇ ਸਾਥਿ ।। (574.ੳ)

ਪੰਡਿਤ ਬੋਲੇ ਡਰੋ ਜਿਨਿ, ਆਉ ਹਮਾਰੇ ਤੀਰਿ ।।
ਡਰਤਾ ਡਰਤਾ ਪਗੁ ਧਰੇ, ਧਰੇ ਨ ਮਨ ਮੇ ਧੀਰ ।। (627.ੳ)

ਦੂਜਾ ਸਬਦ 'ਸੀਖ ਹੈ', ਜੋ ਉਸਨੇ ਛੰਦ ਦੀ ਮਜਬੂਰੀ ਕਾਰਣ ਕਈ ਥਾਵਾਂ ਤੇ 'ਸਿੱਖ' ਦੀ ਥਾਂ ਵਰਤਿਆ ਹੈ, ਉਂਜ ਸਿੱਖ ਸ਼ਬਦ ਦੀ ਵੀ ਵਰਤੋਂ ਕੀਤੀ ਹੈ:

ਕਵਨ ਗੁਰੂ ਜਿਸ ਕੇ ਤੁਮ ਸੀਖ ।। ਕਿਸ ਸਤਿਗੁਰੂ ਤੇ ਲੀਨੀ ਦੀਖ ।। (630.ਅ)

ਤੀਜਾ ਸ਼ਬਦ 'ਬਕੈ' (ਬੋਲਣਾ) ਹੈ, ਇਹ ਵੀ ਅੱਜ ਕੱਲ ਅਪ੍ਰਚਲਿਤ ਹੋ ਚੁੱਕਾ ਹੈ:

ਨਾ ਕੁਛ ਬੋਲੈ, ਬਕੈ ਨਾ ਆਖੇ ।। ਨਾਹਿ ਕਿਸੀ ਵਲ ਦੇਖੇ ਝਾਕੇ ।। (734.ਅ)

ਇੰਜ ਹੀ ਅਗਲਾ ਸ਼ਬਦ 'ਬਿਬ' ਜਾਂ 'ਬੀਆ' ਹੈ ਜਿਸ ਦਾ ਅਰਥ ਹੈ, ਦੋ। ਇਸ ਦੀ ਵਰਤੋਂ ਅੱਜ ਕੱਲ ਨਹੀਂ ਹੁੰਦੀ। ਭਾਈ ਦਰਬਾਰੀ ਦਾਸ ਦੇ ਕਾਵਿ ਵਿੱਚ ਇਸ ਦੇ ਉਦਾਹਰਣ ਇੰਜ ਹਨ:

ਬਿਬ ਬਰਖਿ ਸੁਲਤਾਨ ਪੁਰ ਰਹੈ ।। (743.ੳ)

ਪੇਖਨ ਕੋ ਬਿਬ ਨੈਨ ਬਿਹਾਰੀ ।। (725.ਅ)

ਸਸ ਬੀਆ ਕੋ ਸਾਧ ਜਨ, ਸਾਕਤ ਜਯੋ ਮਧ ਭਾਨ (609.ਅ)

ਇਸ ਤਰ੍ਹਾਂ ਦਾ ਇਕ ਹੋਰ ਸ਼ਬਦ 'ਬੂਝਤ' ਹੈ ਜਿਸ ਦੇ ਅਰਥ 'ਪੁੱਛਣ' ਦੇ ਹਨ ਜਿਵੇਂ:

ਹਰਿ ਬੂਝਤਿ ਹੈ ਕਲਿਆਨ ਗੁਸਾਈ ।। (532.ੳ)

ਪੂਤਿ ਬੁਲਾਵੋ ਬੂਝੇ ਬਾਤਿ ।। ਕੈਸੀ ਬਿਦਿਆ ਸੀਖੀ ਤਾਤਿ ।। (545.ੳ)

ਕਿਉਂ ਜੋ ਉਸਦੀ ਸ਼ਬਦ ਚੋਣ ਪ੍ਰਮੁੱਖ ਰੂਪ ਵਿੱਚ ਨਿਰਗੁਣ ਧਾਰਾ ਦੇ ਸੰਤ ਸਾਹਿਤ ਤੋਂ ਆਈ ਹੈ, ਇਸ ਲਈ ਉਸ ਦੇ ਬੋਲਾਂ ਵਿੱਚ ਪੁਰਾਤਨਤਾ ਦੀ ਭਾਹ ਸੁਤੇ ਸਿਧ ਆ ਗਈ ਹੈ ਤੇ ਇਹ ਉਸ ਦੀ ਸ਼ੈਲੀ ਦਾ ਮੁੱਖ ਲੱਛਣ ਹੈ।

**ਅ. ਸ਼ਬਦ ਜੜਤ:**

ਸ਼ਬਦ ਚੋਣ ਪਿੱਛੋਂ ਸ਼ੈਲੀ ਦਾ ਦੂਜਾ ਅੰਗ ਸ਼ਬਦ ਜੜਤ ਹੈ। ਭਾਈ ਦਰਬਾਰੀ ਦਾਸ ਦੀ ਸ਼ਬਦ ਜੜਤ ਬੜੀ ਉੱਚ ਭਾਂਤ ਦੀ ਹੈ। ਉਸ ਦੀ ਸ਼ਬਦ ਬੀੜਨ ਦੀ ਕਲਾ ਉਸਦੇ ਕਾਵਿ ਨੂੰ ਕਿਤੇ ਵੀ ਬੋਝਲ ਨਹੀਂ ਹੋਣ ਦਿੰਦੀ। ਇਹ ਬੋਲਾਂ ਨੂੰ ਤਰਲਤਾ ਪ੍ਰਦਾਨ ਕਰਦੀ ਹੈ ਤੇ ਲਿਖਤ ਵਿੱਚ ਰਸਾਤਮਿਕ ਲਿਆਉਂਦੀ ਹੈ। ਸੁਰਗੋਂ ਆਈ ਮੋਹਣੀ ਸੁਖਦੇਵ ਕੋਲ ਆਪਣੇ ਸੌਂਦਰਯ ਦੀ ਪ੍ਰਸੰਸਾ ਕਰਦੀ ਕਹਿੰਦੀ ਹੈ:

ਪ੍ਰਿਥਮੇ ਮੇਰੇ ਮੁਖ ਵਲ ਵੇਖ ।। ਫੇਰਿ ਨੈਨ ਨਾਸਕਾ ਪੇਖ ।।
ਪੇਖਹੁ ਖਾਂ ਮੁਝ ਜੰਘ ਕਲਾਈ ।। ਅਪਨੀ ਸੋਭਾ ਗਾਇ ਸੁਣਾਈ ।।
ਦੇਖਹੁ ਛਾਤੀ ਕੰਠ ਅਰੋਜ ।। ਮੋ ਸਮ ਰੂਪ ਨ ਦੇਖਹੁ ਖੋਜ ।।
ਕੰਚਨ ਵੰਨੀ ਮੇਰੀ ਦੇਹਿ ।। ਸੌਰੰਭ ਸੌਂ ਪੂਰੀ ਹੈ ਏਹਿ ।। (558.ੳ)

"ਨੈਨ ਨਾਸਕਾ", "ਜੰਘ ਕਲਾਈ", "ਛਾਤੀ ਕੰਠ", "ਕੰਚਨ ਵੰਨੀ", "ਸੌਰੰਭ ਸੌਂ" ਬੜੀਆਂ ਪ੍ਰਭਾਵ ਮਈ ਘਾੜਤਾਂ ਹਨ।

ਇੰਜ ਹੀ ਕ੍ਰਿਸ਼ਨ ਸੁਦਾਮੇ ਦੀ ਮੁਲਾਕਾਤ ਨੂੰ ਨਿਰੂਪਤ ਕਰਦੀ ਭਾਈ ਦਰਬਾਰੀ ਦਾਸ ਦੀ ਸ਼ਬਦ ਜੜਤ ਵੇਖੋ:

ਤਬ ਹਰਿ ਆਪ ਉਤਾਵਲ ਆਏ ।। ਸੰਗੀ ਸਗਲੇ ਸੰਗਿ ਸਿਧਾਏ ।।
ਸੁਦਾਮੇ ਕੀ ਹਰਿ ਚੂਨੀ ਲਾਗ ।। ਖੁਸਾਲੁ ਭਯੋ ਜਿਉ ਖਿੜਿਆ ਬਾਗ ।।
ਚਰਨ ਧੋਇ ਚਰਨਾਮ੍ਰਿਤੁ ਲੀਨਾ ।। ਸੁਦਾਮੇ ਕਾ ਅਤ ਆਦ੍ਰ ਕੀਨਾ ।।
ਖਾਨ ਪਾਨ ਭੋਜਨ ਕਰਵਾਏ ।। ਸੁਦਾਮੇ ਕੋ ਪ੍ਰਭੁ ਝਲਿਜਿ ਵਾਏ ।। (585.ਅ)

ਇਸ ਤੋਂ ਬਿਨਾਂ ਭਾਈ ਦਰਬਾਰੀ ਦਾਸ ਨੇ ਇਕੋ ਤਰਜ ਦੇ ਸ਼ਬਦ ਬੀੜ ਕੇ ਕਾਵਿ ਵਿੱਚ ਚਮਕ ਲਿਆਂਦੀ ਹੈ।

ਕੰਚਨ ਕੁਛ ਕੁ ਕੰਚਨੀ ਦੀਆ ।। ਕੁਛ ਸੁਨਾਰਿ ਨਿਜ ਗ੍ਰਿਹਿ ਤੇ ਲੀਆ ।। (534.ੳ)

ਸ਼ਬਦ ਕੰਚਨ (ਸੋਨਾ) ਅਤੇ ਕੰਚਨੀ (ਵੇਸਵਾ) ਨੂੰ ਇਕ ਥਾਂ ਜੜ ਕੇ ਕਿੰਨੀ ਸੁੰਦਰਤਾ ਪੈਦਾ ਕੀਤੀ ਹੈ। ਇੰਜ ਹੀ ਅੰਬਰ (ਕਪੜੇ) ਅਤੇ ਅੰਬਾਰ (ਢੇਰ) ਸ਼ਬਦ ਵਰਤ ਕੇ ਵੀ ਅਜੇਹਾ ਕੀਤਾ ਹੈ:

ਦੁਸਾਸਨਿ ਥਾਕਾ ਚੀਰਿ ਉਤਾਰਿ ।। ਅੰਬਰ ਕੈ ਹੋਇ ਗਏ ਅੰਬਾਰਿ ।। (537.ਅ)

ਇਸੇ ਤਰ੍ਹਾਂ ਅਲੰਕਾਰਾਂ ਵਿੱਚ ਸ਼ਬਦਾਂ ਦੀ ਸੁੰਦਰ ਜੜਤ ਹੋਈ ਹੈ, ਜਿਸ ਨਾਲ ਕਾਵਿ ਰਸ ਬਹੁਤ ਅਧਿਕ ਵਧ ਗਿਆ ਹੈ। ਉਸ ਦੀਆਂ ਉਦਾਹਰਣਾਂ ਅਲੰਕਾਰ ਤੇ ਪ੍ਰਤੀਕ ਸਿਰਲੇਖਾਂ ਹੇਠ ਆਏ ਕਾਵਿ ਤੋਂ, ਭਲੀ ਭਾਂਤਿ ਜਾਣਿਆ ਜਾ ਸਕਦਾ ਹੈ।

**ੲ. ਰੋਚਕ ਬ੍ਰਿਤਾਂਤ :**

ਭਾਈ ਦਰਬਾਰੀ ਦੇ ਕਾਵਿ ਵਿੱਚ, ਸ਼ੈਲੀ ਦਾ ਤੀਜਾ ਅੰਗ ਰੋਚਕ ਬ੍ਰਿਤਾਂਤ ਹੈ। ਇਹ ਅੰਗ ਉਸ ਦੇ ਵਰਨਣ ਕੀਤੇ ਦ੍ਰਿਸ਼ਾਂ ਤੇ ਭਾਵਨਾਵਾਂ ਤੋਂ ਬਿਨਾਂ ਬ੍ਰਿਤਾਂਤ ਨਿਰੂਪਣ ਵਿੱਚ ਪ੍ਰਬਲ ਭਾਂਤ ਵਿੱਚ ਉਘੜਿਆ ਹੈ। ਭਗਤਾਂ ਦੀਆਂ ਜੀਵਨੀਆਂ ਮੁੱਖ ਰੂਪ ਵਿੱਚ ਘਟਨਾਵਾਂ ਦਾ ਸੰਗ੍ਰਹਿ ਹੁੰਦੀਆਂ ਹਨ। ਭਾਈ ਦਰਬਾਰੀ ਦਾਸ ਨੇ ਯਤਨ ਕੀਤਾ ਹੈ ਕਿ ਘਟਨਾਵਾਂ ਦੀ ਲੜੀ ਕਿਸੇ ਬੱਝੇ ਰੂਪ ਵਿੱਚ, ਟੁੱਟੇ ਬਿਨਾਂ ਚੱਲੇ। ਉਸ ਦੀ ਕਹਾਣੀ ਕਰਨ ਦੀ ਵਿਧੀ ਤਿੱਖੀ, ਕਾਰਣ-ਕਾਰਜ ਦੇ ਸੰਬੰਧ ਵਿੱਚ ਬੱਝੀ ਹੋਈ ਤੇ ਬਿਆਨ ਰੌਚਕ ਹੈ। ਪਾਠਕਾਂ ਦੀ ਉਤਸੁਕਤਾ ਨੂੰ ਬਣਾਈ ਰੱਖਣ ਲਈ ਉਹ ਵਰਤਮਾਨ ਤੋਂ ਪੂਰਬਲੇ ਅਤੇ ਪੂਰਬਲੇ ਤੋਂ ਵਰਤਮਾਨ ਕਾਲ ਵਿੱਚ ਸਹਿਜੇ ਹੀ ਸੁਭਾਵਕ ਜਿਹੇ ਢੰਗ ਨਾਲ ਬਦਲ ਜਾਂਦਾ ਹੈ:

> ਪੂਰਬਲੀ ਅਬ ਕਥਾ ਸੁਨਾਊ ॥ ਗੁਰਮੁਖ ਸੁਨਿ ਨਿਜ ਮੁਖ ਗੁਨ ਗਾਊ ॥ (728.ੳ)
>
> ਪੂਰਬਲੀ ਜਿਯੋਂ ਸੁਨੀ ਸੀ, ਸਾਈ ਕਹੀ ਸੁਨਾਇ ॥
>
> ਵਰਤਮਾਨ ਕੀ ਬਾਤ ਕੌਂ, ਅਬਹਿ, ਸੁਨਾਵੌਂ ਗਾਇ ॥ (580.ਅ)

ਪਾਠਕਾਂ ਨੂੰ ਆਪਣੇ ਨਾਲ ਜੋੜੀ ਰੱਖਣ ਲਈ ਉਹ ਪ੍ਰਸੰਗ ਵਰਨਣ ਵਿੱਚ ਸੰਬੋਧਨ ਜੁਗਤੀ ਦਾ ਵੀ ਪ੍ਰਯੋਗ ਕਰਦਾ ਹੈ:

> ਆਦਿ ਕਥਾ ਪ੍ਰਹਿਲਾਦ ਕੀ, ਸੁਨਹੁ ਕਾਨ ਧਰ ਧਯਾਨ ॥
>
> ਕਰੀ ਭਗਤ ਜਯੋਂ ਜਗਤਿ ਮੇ, ਪੈਜ ਰਖੀ ਭਗਵਾਨ ॥ (543.ੳ)
>
> ਧ੍ਰੂ ਭਗਤਿ ਕੀ ਕਥਾ ਪੁਨੀਤ ॥ ਹੋਇ ਇਕਾਗਰ ਸੁਨ ਦੇ ਮੀਤ ॥ (539.ਅ)

ਜੇ ਕਿਤੇ ਕਥਾ ਵਿੱਚ ਸੰਵਾਦ ਆਇਆ ਹੈ ਤਾਂ ਉਹ ਵੀ ਸਰੋਤਿਆਂ ਨੂੰ ਸੰਬੋਧਨ ਕਰਦਿਆਂ ਹੀ ਸੁਣਾਇਆ ਹੈ:

> ਏਕ ਕਥਾ ਹਰਿ 'ਨਾਰਦ' ਕੀ, ਸੁਨਿ ਲੇਹੁ ਸਬੈ ਜਨ ਕੀ ਜਨ ਸਾਖੀ ॥
>
> ਸੋਇ ਸੰਬਾਦੁ ਸੁਨਾਵਤਿ ਹੋ ਅਬ, ਜੋ ਉਪਮਾ ਜਨ ਕੀ ਹਰਿ ਆਖੀ ॥ (532.ੳ)

ਪਰਚੀ ਦੀ ਸਮਾਪਤੀ ਉੱਪਰ, ਉਸ ਪਰਚੀ ਦੀ ਸਮਾਪਤੀ ਅਤੇ ਅਗਲੀ ਪਰਚੀ ਦਾ ਸੰਕੇਤ ਵੀ ਦਿੱਤਾ ਤਾਂ ਜੋ ਜਗਿਆਸਾ ਬਣੀ ਰਹੇ:

> ਤੀਜੀ ਕਥਾ ਸਮਾਪਤੰ, ਪ੍ਰਚੀ ਧ੍ਰੂ ਕੀ ਜਾਨ ॥
>
> ਆਗੇ ਕਥਾ ਪ੍ਰਹਿਲਾਦ ਕੀ, ਸੁਨਹੁ ਸੰਤ ਦੇ ਕਾਨ ॥ (543.ੳ)

ਉਸਦੇ ਪ੍ਰਬਲ ਵਰਣਨ ਜਾਂ ਕਥਾ ਦੀ ਤੇਜ਼ ਚਾਲ ਨੂੰ, ਬ੍ਰਿਤਾਂਤ ਦੀਆਂ ਇਨ੍ਹਾਂ ਚਾਰ ਸਤਰਾਂ ਵਿੱਚ ਵੇਖਿਆ ਜਾ ਸਕਦਾ ਜਿਨ੍ਹਾਂ ਵਿੱਚ ਇੰਦਰ ਦੀ ਘਬਰਾਹਟ ਦਾ ਅਤੇ ਬ੍ਰਹਮਪੁਰੀ ਦੀ ਖਲਹਲ ਦਾ ਪੂਰਾ ਚਿਤ੍ਰ ਖਿੱਚ ਦਿੱਤਾ ਹੈ:

> ਧਰੂੰ ਕੀ ਦੇਖੀ ਭਗਤਿ ਅਡੋਲ ॥ ਇੰਦਰ ਮਨ ਹੋਈ ਡਕ ਡੋਲ ॥
>
> ਸੁਰਪਤ ਕੰਪਮਾਨ ਤਬ ਭਯਾ ॥ ਬ੍ਰਹਮਪੁਰੀ ਮਹਿ ਖਲਹਲ ਭਯਾ ॥ (541.ਅ)

**ਅਮਰ ਸਚਾਈਆਂ:** ਰੌਚਿਤ ਬ੍ਰਿਤਾਂਤ ਵਿੱਚ ਅਮਰ ਸਚਾਈਆਂ ਦਾ ਵੀ ਵਿਸ਼ੇਸ਼ ਮਹੱਤਵ ਹੈ।

ਭਾਈ ਦਰਬਾਰੀ ਦਾਸ ਕਾਵਿ ਨੀਤੀ ਬਚਨਾਂ ਦੀ ਖਾਣ ਹੈ। ਉਸ ਦੀਆਂ ਅਟੱਲ ਸਚਾਈਆਂ ਜੀਵਨ ਦੇ ਡੂੰਘੇ ਤਜਰਬੇ ਦਾ ਨਿਚੋੜ ਹਨ। ਕੁਝ ਕੁ ਅਮਰ ਸਚਾਈਆਂ ਇੰਜ ਜਾਣੀਆਂ ਜਾ ਸਕਦੀਆਂ ਹਨ:

> ੳ) ਊਤਮ ਕੇ ਸੰਗ ਊਚ ਫਲ, ਨੀਚ ਸੰਗਿ ਮਤਿ ਨੀਚ ॥ (668.ਅ)
>
> ਅ) ਮਿਤ੍ਰ ਨਾਲਹੁ ਲੋਭੁ ਲਬ ਵਿਛੋੜਤਾ ॥
>
> ਸਹੰਸ ਬਰਖ ਕੀ ਪ੍ਰੀਤ ਲਬੁ ਤਿਲ ਤੋੜਤਾ ॥ (584.ਅ)
>
> ੲ) ਲਬ ਕਾਂਤੀ ਸਾਣਿ ਚੜ੍ਹਾਈ ਪ੍ਰੇਮ ਕੋ ਕਾਟਤੀ ॥
>
> ਲਬੁ ਵਿਣਾਹੇ ਕਾਜ, ਪ੍ਰੀਤਿ ਨਿਤਿ ਘਾਟਤੀ ॥ (584.ਅ)

ਸ) ਮਿਤ੍ਰ ਪਿਆਰੇ ਪਾਸਿ ਨ ਮਾਂਗਨਿ ਜਾਈਏ ॥
ਤ੍ਰਿਣ ਤੂਲਹੁ ਹੋਇ ਹੌਲੇ, ਜਨਮ ਗਵਾਈਏ ॥ (584.ਅ)

ਹ) ਰਵਿਦਾਸ ਭਗਤ ਬਿਸਮੈ ਭਯਾ, ਦੇਖਿ ਜਗਤਿ ਕੀ ਚਾਲ ॥
ਰੋਵਹਿ ਆਪਨੇ ਕਾਮ ਕੌਂ, ਉਹ ਕਾ ਕੌਨ ਹਵਾਲ ॥ (688.ੳ)

ਕ) ਜਹਾ ਨੇਹਿ ਕੀ ਜਾਇ, ਲਬੁ ਤਹਾਂ ਖਾਮ ਹੈ ॥
ਲਬ ਲੋਭ ਕੀ ਪ੍ਰੀਤ, ਦੀਵ ਬਿਨ ਧਾਮ ਹੈ ॥ (584.ਅ)

ਖ) ਠਾਕੁਰ ਭਗਤਾ ਵਿਥੁ ਨਾ ਕਾਇ ॥ (552.ਅ)

ਗ) ਕਿਯਾ ਮਾਂਗੋ ਕਿਛ ਥਿਰੁ ਨਹੀਂ, ਸਭ ਕੁਛ ਹੋਣਾ ਖੇਹਿ ॥ (674.ੳ)

**ਪਾਤਰ ਅਨੁਸਾਰ ਭਾਸ਼ਾ:** ਪਾਰਤ ਅਨੁਸਾਰ ਭਾਸ਼ਾ ਦੀ ਵਰਤੋਂ ਪਾਠਕ ਦੀ ਰੌਚਕਤਾ ਵਿੱਚ ਵਾਧਾ ਕਰਦੀ ਹੈ। ਭਾਈ ਦਰਬਾਰੀ ਦਾਸ ਨੇ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਹੈ ਕਿ ਜਿੱਥੇ ਮੁਸਲਮਾਨ ਪਾਤਰ ਗੱਲ ਕਰਦੇ ਹਨ, ਉਥੇ 'ਫ਼ਾਰਸੀ' ਭਾਸ਼ਾ ਦੀ ਵਰਤੋਂ ਕੀਤੀ ਹੈ। ਜੈ ਰਾਮ, ਦੌਲਤ ਖਾਂ ਕੋਲ ਜਾਂਦਾ ਹੈ ਅਤੇ

ੳ) ਦਸਤ ਜੋਰਿ ਕਰੀ ਤਸਲੀਮ ॥ ਤੁਮਰੇ ਉਪਰਿ ਰਹਮ ਰਹੀਮ ॥ (736.ਅ)

ਕਬੀਰ ਵਿਰੁਧ, ਪੰਡਿਤਾਂ ਦੇ ਚੁਗਲੀ ਕਰਨ ਤੇ ਬਾਦਸ਼ਾਹ ਕਹਿੰਦਾ ਹੈ:

ਅ) ਬਾਦਸਾਹੁ ਕਹੈ ਕਾਜੀ ਤੂ ਜਾਨਿ ॥ ਜਯੋਂ ਤੁਧੁ ਕਹੈ ਕਿਤਾਬ ਕੁਰਾਨੁ ॥
ਮੋਹਿ ਨ ਜਾਨੋ ਐਬ ਸਬਾਬ ॥ ਤੂ ਹੈ ਜਾਨੁ ਸਬਾਬੁ ਅਜਾਬ ॥ (634.ੳ)

ੲ) ਯਾ ਹਜਰਤ ਯਕ ਅਰਜ ਸੁਨਾਊ ॥ ਜੀਉ ਕਾਇਮੀ ਜੇ ਅਬ ਪਾਊ ॥
ਪਸਤੋ ਮਾਹਿ ਸਭ ਸਮਝਾਈ ॥ ਅਪਨੇ ਮਨ ਕੀ ਆਖ ਸੁਨਾਈ ॥ (739.ੳ)

**ਮੌਲਿਕਤਾ:**

ਰੋਚਕਤਾ ਪੈਦਾਂ ਕਰਨ ਲਈ ਪ੍ਰਸ਼ੋਨਤੀ ਇੱਕ ਉੱਤਮ ਹਥਿਆਰ ਹੈ। ਇਸ ਦਾ ਪ੍ਰਯੋਗ ਵੀ ਭਾਈ ਦਰਬਾਰੀ ਦਾਸ ਨੇ ਬੜੀ ਸਫਲਤਾ ਨਾਲ ਕੀਤਾ ਹੈ। ਸੁਖਦੇਵ ਦਾ ਪਿਤਾ ਪ੍ਰਸ਼ਨ ਕਰਦਾ ਹੈ ਅਤੇ ਸੁਖਦੇਵ ਉੱਤਰ ਦਿੰਦਾ ਹੈ। ਸੁਖਦੇਵ ਆਪਣੇ ਗੁਰੂ ਨੂੰ ਚੰਦ, ਸੂਰਜ, ਸਾਗਰ, ਸੁਮੇਰ, ਕਾਮਧੇਨ, ਚੰਦਨ ਤੇ ਪ੍ਰਭੂ ਆਦਿ ਤੋਂ ਮਹਾਨ ਸਿੱਧ ਕਰਦਾ ਹੈ। ਖ਼ੂਬੀ ਇਹ ਹੈ ਕਿ ਇਨ੍ਹਾਂ ਸਾਰੀਆਂ ਵਸਤਾਂ ਦੇ ਚੰਗੇ ਗੁਣ ਤਾਂ ਉਸ ਵਿੱਚ ਹਨ ਪਰ ਇਨ੍ਹਾਂ ਵਸਤਾਂ ਦੇ ਔਗੁਣਾਂ ਤੋਂ ਨਿਰਲੇਪ ਹੈ। ਇਹੀ ਭਾਈ ਦਰਬਾਰੀ ਦਾਸ ਦੀ ਮੌਲਿਕਤਾ ਹੈ, ਕਿਉਂ ਕਿ ਅਜਿਹੇ ਵਿਚਾਰ ਸੁਣਨ ਨੂੰ ਘੱਟ ਹੀ ਮਿਲੇ ਹਨ:

(ਪ੍ਰਸ਼ਨ) ਸੁਮੇਰ ਸਰੀਖਾ ਹੈ ਗੁਰ ਤੇਰਾ ॥
(ਉੱਤਰ) ਅਤਿ ਅਡੋਲੁ ਐਸਾ ਗੁਰ ਮੇਰਾ ॥
ਸੁਮੇਰ ਪਾਹਨੁ ਗੁਰ ਪਾਹੁਨੁ ਨਾਹਿ,, ਇਸ ਤੇ ਅਧਿਕ ਗੁਣ ਹੈ ਗੁਰ ਮਾਹਿ ॥
(ਪ੍ਰਸ਼ਨ) ਕਾਮਧੇਨ ਸਮ ਹੈ ਗੁਰੂ, ਤੁਮਰਾ ਸ੍ਰੀ ਸੁਖਦੇਉ ॥
(ਉੱਤਰ) ਮਨ ਇਛੇ ਫਲ ਦੇਨ ਕੋ, ਐਸੇ ਹੈ ਗੁਰ ਦੇਉ ॥
ਕਾਮਧੇਨ ਪਸੁ ਗੁਰ ਪਸੁ ਨਾਹਿ ॥ ਅਧਿਕ ਗੁਰੂ ਜਾਨਹੁ ਮਨ ਮਾਹਿ ॥
(ਪ੍ਰਸ਼ਨ) ਤੁਮਰਾ ਗੁਰੁ ਹੈ ਚੰਦਨ ਸਮਾਨ ॥
(ਉੱਤਰ) ਇਸ ਤੇ ਭੀ ਗੁਰ ਉੱਤਮ ਜਾਨ ॥
ਸੀਤਲਤਾ ਸੁਗੰਧ ਇਸ ਜੇਹੀ ॥ ਕਟਕ ਕਾਸਟ ਤਾ ਨਾਹਿ ਅਜੇਹੀ ॥
ਚੰਦਨ ਕਾਸਟ ਬਿਰਛੋਂ ਮਾਂਹਿ ॥ ਮੇਰਾ ਗੁਰੂ ਤੋ ਕਾਸਟ ਨਾਹਿ ॥

**ਅੰਤ ਵਿਚ:**

ਮੇਰੇ ਗੁਰ ਸਮਾਨ ਨਾਹਿ ਕੋਇ ॥ ਗੁਰ ਜੈਸਾ ਗੁਰ ਆਪੇ ਹੋਇ ॥ (565.ੳ)

ਤਰਕ ਨਾਲ ਗੁਰੂ ਨੂੰ ਉੱਤਮ ਸਿੱਧ ਕਰਨਾ ਭਾਈ ਦਰਬਾਰੀ ਦਾਸ ਦੀ ਪ੍ਰਚੰਡ ਬੌਧਿਕਤਾ ਦਾ ਉੱਤਮ ਪ੍ਰਮਾਣ ਹੈ।

## 5. ਪ੍ਰਤੀਕ

ਪਰਚੀਆਂ ਭਗਤਾਂ ਦੀਆਂ ਵਿੱਚ ਆਮ ਤੌਰ ਤੇ ਅਧਿਆਤਮਿਕ ਨੁਕਤੇ ਅਤੇ ਆਤਮਿਕ ਗੱਲ੍ਹਾਂ ਨੂੰ ਖੋਲ੍ਹਿਆ ਗਿਆ ਹੈ। ਇਹ ਇਕ ਐਸਾ ਜਗਤ ਹੈ ਜਿਸਨੂੰ ਅੱਜ ਕੱਲ ਦੇ ਜ਼ਮਾਨੇ ਵਿੱਚ ਰਹੱਸਵਾਦੀ ਜਗਤ ਕਿਹਾ ਜਾਂਦਾ ਹੈ। "ਰਹੱਸਵਾਦੀ" ਜਗਤ ਦੀ ਗੱਲ ਕਰਦਿਆਂ ਸਾਡੇ ਕੋਲ ਕੋਈ ਚਾਰਾ ਨਹੀਂ ਰਹਿੰਦਾ, ਸਿਵਾਇ ਇਸ ਦੇ, ਕਿ ਇਸਨੂੰ ਪੰਚ-ਭੌਤਿਕ ਸੰਸਾਰ ਨਾਲ ਜੋੜ ਕੇ ਸਮਝਾਇਆ ਜਾਵੇ। ਇਹ ਔਕੜ ਅਧਿਆਤਮਿਕ ਸਾਹਿਤ ਲਈ ਪ੍ਰਤੀਕਾਂ ਦੀ ਵਰਤੋਂ ਅਵੱਸ਼ ਬਣਾ ਦਿੰਦੀ ਹੈ।

ਭਾਈ ਦਰਬਾਰੀ ਦਾਸ ਕਾਵਿ ਵਿੱਚ ਵੀ ਅਨੇਕ ਪ੍ਰਤੀਕਾਂ ਦੀ ਵਰਤੋਂ ਹੋਈ ਹੈ ਜਿਨ੍ਹਾਂ ਵਿੱਚੋਂ ਕੁਝ ਤਾਂ ਅਧਿਆਤਮਿਕ ਪਰੰਪਰਾ ਤੋਂ ਲਏ ਗਏ ਹਨ ਤੇ ਕੁਝ ਉਸਦੇ ਆਪਣੇ ਘੜੇ ਹੋਏ ਹਨ ਅਰਥਾਤ ਮੌਲਿਕ ਹਨ। ਇਨ੍ਹਾਂ ਵਿੱਚੋਂ ਵਧੇਰੇ ਦ੍ਰਿਸ਼ਚਿਤ੍ਰਣ ਦੀ ਉਸਾਰੀ ਕਰਦੇ ਹਨ। ਭਾਈ ਦਰਬਾਰੀ ਦਾਸ ਦੇ ਕੁਝ ਪ੍ਰਿਯ ਪ੍ਰਤੀਕ ਇਸ ਪ੍ਰਕਾਰ ਹਨ:

| | | |
|---|---|---|
| 1. ਅਗਨ ਪੁੰਜ | 2. ਸੁਦਰਸ਼ਨ ਚੱਕਰ | 3. ਬਿਖ ਬਾੜੀ |
| 4. ਗੰਨਾ | 5. ਲੋਹਾ | 6. ਸੋਨਾ |
| 7. ਪਾਰਸ | 8. ਚੰਦਨ | 9. ਰੁੱਖ |
| 10. ਨਦੀ | 11. ਜੂਆ | 12. ਕੁੰਦਨ |
| 13. ਜੰਦੀ (ਜਿੰਦਰੀ) | 14. ਪਟਵਾਰੀ | 15. ਬਾਗ |
| 16. ਰਾਖਾ | 17. ਗਵਾਰ | 18. ਮਾਲਕ |
| 19. ਪਾਣੀ ਤੇ ਅੱਗ | 20. ਤਿੱਖੀ ਤਲਵਾਰ | 21. ਕਾਮਧੇਨ |
| 22. ਕਲਪ ਬ੍ਰਿਛ | 23. ਸੌਦਾ | 24. ਮੂਲ |
| 25. ਵਿਆਜ ਆਦਿ। | | |

### 1) ਅਗਨ ਪੁੰਜ ਤੇ ਸੁਦਰਸ਼ਨ ਚੱਕਰ:

ਅਗਨ ਪੁੰਜ ਮਨੁੱਖ ਦੇ ਕ੍ਰੋਧ ਦਾ ਪ੍ਰਤੀਕ ਹੈ ਜੋ ਦੁਰਬਾਸਾ ਵਰਗੇ ਰਿਖੀ ਰਾਹੀਂ ਪ੍ਰਗਟ ਹੁੰਦਾ ਹੈ, ਸੁਦਰਸ਼ਨ ਚੱਕਰ ਚੰਗੀ ਸੋਚ (ਸੁ+ਦਰਸਨ) ਦਾ ਪ੍ਰਤੀਕ ਹੈ ਅਤੇ ਕ੍ਰੋਧ ਵਰਗੀ ਬੇ-ਬੁਨਿਆਦ ਅਗਨੀ ਨੂੰ ਖਤਮ ਕਰ ਸਕਦਾ ਹੈ:

ਅਗਨਿ ਪੁੰਜ ਜਟਾ ਹੁਇ ਆਈ ॥ ਭੂਪਤਿ ਭਗਤਿ ਜਲਾਵਣ ਧਾਈ ॥
ਸੁਦਰਸ਼ਨ ਚੱਕਰ ਕੌ ਆਗਯਾ ਕਰੀ ॥ ਦੀਨ ਦਿਆਲ ਦਮੋਦਰ ਹਰੀ ॥ (536.ੳ)

### 2) ਬਿਖ ਬਾੜੀ ਤੇ ਚੰਦਨ:

ਵਾੜੀ ਗੁਰਬਾਣੀ ਵਿੱਚ ਸੰਸਾਰ ਦੇ ਪ੍ਰਤੀਕ ਵਜੋਂ ਵਰਤਿਆ ਗਿਆ ਹੈ। ਭਾਈ ਦਰਬਾਰੀ ਦਾਸ ਨੇ ਰਾਕਸ਼ਾਂ ਦੇ ਸੰਸਾਰ ਲਈ 'ਬਿਖ' ਸ਼ਬਦ ਦਾ ਵਾਧਾ ਕਰਕੇ ਬਿਖ-ਬਾੜੀ ਬਣਾ ਲਿਆ ਹੈ ਅਤੇ ਭਗਤਾਂ (ਮੰਦੋਦਰੀ) ਨੂੰ ਚੰਦਨ ਦਾ ਬ੍ਰਿਛ:

ਬਿਖ ਬਾੜੀ ਮਹਿ ਚੰਦਨ ਕੋ ਤਰਿ ॥ ਭਗਤਿ ਮਦੋਦਰ ਭਯੋ ਦੈਤਾ ਘਰਿ ॥ (571.ਅ)

### 3) ਗੰਨਾ:

ਗੰਨੇ ਦਾ ਪ੍ਰਤੀਕ ਲੈ ਕੇ ਭਗਤ ਜਨਾ ਦੀ ਸਾਧਨਾ ਤੇ ਉਸ ਦੇ ਫਲ ਨੂੰ ਇਸ ਪ੍ਰਤੀਕ ਰਾਹੀਂ ਉਜਾਗਰ ਕੀਤਾ ਹੈ:

ਫੇਰਿ ਤਪਾਯੋ ਹੋਇ ਨਿਬਾਤ ॥ ਦੁਖ ਕੌ ਝਲੈ ਬਹੁਤ ਭਾਤਿ ॥
ਜਯੋਂ ਜਯੋਂ ਦੁਖ ਪਾਵੇ ਬਹੁਤੇਰਾ ॥ ਤਯੋਂ ਤਯੋਂ ਮੀਠਾ ਹੋਇ ਘਨੇਰਾ ॥ (687.ੳ)

### 4) ਲੋਹਾ ਸੋਨਾ ਪਾਰਸ:

ਇੰਜ ਹੀ ਲੋਹੇ ਨੂੰ 'ਪਾਪੀ' ਸੋਨੇ ਨੂੰ 'ਪਾਵਨ ਵਿਅਕਤੀ' ਅਤੇ ਪਾਰਸ ਨੂੰ 'ਗੁਰੂ' ਦੇ ਪ੍ਰਤੀਕ ਵਜੋਂ ਵਰਤਿਆ ਹੈ:

ਜਨਕਿ ਅਧਿਕ ਉਧਾਰੇ ਤਨਕ ਮਾਹੀ ਲੋਹਾ ਕਨਕ ਕੀਤਾ ਪਾਰਸ ਲਾਇ ਕੇ ਤੈ ॥ (549.ੳ)

**5) ਜੰਦੀ ਅਥਵਾ ਜਿੰਦਰੀ:**

ਭਾਈ ਦਰਬਾਰੀ ਦਾਸ ਨੇ ਸੁਨਿਆਰੇ ਦੇ ਇੱਕ, ਨਿੱਕੀਆਂ ਵੱਡੀਆਂ ਮੋਰੀਆਂ ਵਾਲੇ ਹਥਿਆਰ 'ਜਿੰਦਰੀ' ਜਾਂ 'ਜੰਦੀ' ਨੂੰ ਵੀ ਪ੍ਰਤੀਕ ਵਜੋਂ ਵਰਤਿਆ ਹੈ ਜਿਸ ਨੂੰ ਸੁਨਿਆਰੇ ਮੋਟੀ ਤਾਰ ਤੋਂ ਬਾਰੀਕ ਤਾਰ ਖਿੱਚਣ ਲਈ ਵਰਤਦੇ ਹਨ। ਇਸ ਪ੍ਰਤੀਕ ਰਾਹੀਂ ਉਹ ਦੋਸ਼ੀਆਂ ਨੂੰ ਮਿਲਦੀ ਸਜ਼ਾ ਦਾ ਦ੍ਰਿਸ਼ ਇਉਂ ਪੇਸ਼ ਕਰਦਾ ਹੈ ਅਤੇ ਨਾਲ ਹੀ ਉਹ ਜਨਮ ਦਾ ਦੁੱਖ ਵੀ ਇਨ੍ਹਾਂ ਸ਼ਬਦਾਂ ਵਿੱਚ ਕਲਪਦਾ ਹੈ:

ਯਹਿ ਤੌਂ ਗ੍ਰਿਭਿ ਮੰਝਰਿ, ਜਨਮਨ ਕਾ ਦੁਖੁ ਅਤ ਘਨਾ ।।
ਖਿੰਚੇ ਤਾਰਿ ਸੁਨਾਰੁ, ਜੰਦੀ ਭੀਤਰ ਕਾਢਤਾ ।। (569.ਅ)

**6) ਪਟਵਾਰੀ:**

ਇਹ ਪ੍ਰਤੀਕ ਆਦਿ ਗ੍ਰੰਥ ਤੋਂ ਉਧਰਿਤ ਹੈ ਜੋ ਭਾਈ ਦਰਬਾਰੀ ਦਾਸ, ਜਮ ਵਾਸਤੇ ਵਰਤਦਾ ਹੈ। ਜਮ, ਜਿੰਨ੍ਹਾਂ ਪਾਪੀਆਂ ਤੋਂ ਹਿਸਾਬ ਲੈਂਦਾ ਹੈ, ਉਨ੍ਹਾਂ ਨੂੰ ਘੜ ਘੜ ਕੇ ਮਾਰਦਾ ਹੈ। ਭਾਈ ਦਰਬਾਰੀ ਦਾਸ ਦੇ ਸ਼ਬਦਾਂ ਵਿੱਚ ਵੇਖੋ:

ਟਗ ਟਗ ਮਾਰੇ ਤਿਨਾ ਕੋ ਦਿਖਾਵਹਿ ਬਹੁਤ ਅਜਾਬੁ ।।
ਜਿਨਾ ਨਿ ਬਾਕੀ ਦੇਵਣੀ, ਹੋਵਹਿ ਬਹੁਤ ਖਰਾਬੁ ।।
ਮੋ ਕੋ ਨਿਤਿ ਡਸੇ ਪਟਿਵਾਰੀ ।।
ਸੁਣਿ ਫਰਿਆਦ ਗੁਰ ਲਯਾ ਉਬਾਰੀ ।। (658.ਅ)

**7) ਬਾਗ, ਰਾਖਾ ਤੇ ਮਾਲਕ:**

ਬਾਗ ਦੇ ਪ੍ਰਤੀਕ ਰਾਹੀਂ 'ਮਨੁੱਖਾ ਜੀਵਨ' ਰਾਖੇ ਦੇ ਰੂਪ ਵਿੱਚ 'ਸਿਆਣੇ ਮਨੁੱਖ' ਅਤੇ 'ਗੁਨਾਹ ਤੋਂ ਨਾ ਰੁਕਣ ਵਾਲੇ' ਨੂੰ 'ਗਵਾਰ' ਤੇ 'ਮਾਲਕ' ਰਾਹੀਂ ਸਜ਼ਾ ਦੇਣ ਵਾਲੇ' ਪ੍ਰਤੀਕ ਰਾਹੀਂ ਜੀਵਨ ਰੂਪੀ ਫੁਲਵਾੜੀ ਨੂੰ ਇਨ੍ਹਾਂ ਸ਼ਬਦਾਂ ਨਾਲ ਚਿਤ੍ਰਿਆ ਹੈ:

ਜੋ ਕਿ ਸੇਊ ਬਾੜੀ ਬੋਵੈ ।। ਫੂਲੀ ਫਲੀ ਖਾਨ ਕੋ ਹੋਵੈ ।।
ਤਾ ਮਹਿ ਰਾਖਾ ਕਰੇ ਪੁਕਾਰ ।। ਤੋੜ ਲਉ ਫਲ ਸਮਝ ਗਵਾਰ ।।
ਤਿਨ ਤੇ ਜੋੜ ਤੋੜ ਜੋ ਖਾਹਿ ।। ਰਾਖੇ ਕਹੀ ਸੁ ਮਾਨਹਿ ਨਾਹਿ ।।
ਰਾਖੇ ਤੇ ਜੋ ਜੋਰ ਕਰਿ, ਤੋੜਿ ਤੋੜਿ ਫਲ ਖਾਹਿ ।।
ਤਿਨ ਕੋ ਖਾਂਵਦ ਪਕੜ ਕਰਿ, ਸਜਾ ਦੇ ਕੇ ਨਾਹਿ ।। (656.ਅ)

**8) ਪਾਣੀ ਤੇ ਅੱਗ:**

ਕਾਮ ਵਾਸਨਾ ਨੂੰ ਅੱਗ ਅਤੇ ਨਿਰਲੇਪ ਵਿਅਕਤੀ ਨੂੰ ਪਾਣੀ ਕਹਿ ਕੇ ਭਾਈ ਦਰਬਾਰੀ ਦਾਸ ਨੇ ਕਬੀਰ ਮੁਖੋਂ, ਇੰਦਰ ਪਾਸੋਂ ਆਈ ਅਪਸਰਾ ਨੂੰ, ਇੰਜ ਸੰਬੋਧਨ ਕਰਵਾਇਆ ਹੈ:

ਕਹੇ ਕਬੀਰ ਸੁਨਹੁ ਰੀ ਹਮ ਪਾਣੀ ਤੁਮ ਆਗਿ ।।
ਕੋਟ ਜਤਨ ਜੇ ਤੁਮ ਕਰੋ ਪਾਣੀ ਆਗਿ ਨ ਲਾਗਿ ।। (662.ੳ)

**9) ਨਦੀ:**

ਨਦੀ ਜੀਵਨ ਪ੍ਰਵਾਹ ਦਾ ਪ੍ਰਤੀਕ ਹੈ ਜਿਸ ਵਿੱਚ ਜੇ ਕਦੇ ਔਕੜਾਂ ਆ ਜਾਣ ਤਾਂ ਤਰਨਾ ਮੁਸ਼ਕਿਲ ਹੋ ਜਾਂਦਾ ਹੈ, ਪਰ ਭਾਈ ਦਰਬਾਰੀ ਦਾਸ ਅਨੁਸਾਰ ਪ੍ਰਭੂ ਦੀ ਮਿਹਰ ਨਾਲ ਉਸਨੂੰ ਤਰਿਆ ਜਾ ਸਕਦਾ ਹੈ:

ਦਰਬਾਰੀ ਦਾਸ ਨ ਲਗਸੀ ਵੰਝ ਚਪਾ ਅਤਰ ਨਦੀ ਨੂੰ ਤੁਰਤ ਤਰ ਪਾਰ ਹੂਆ ।। (668.ਅ)

**10) ਤਿੱਖੀ ਤਲਵਾਰ:**

ਭਗਤਾ ਦੀ ਰਸਨਾ ਨੂੰ ਤਿੱਖੀ ਤਲਵਾਰ ਕਹਿਣਾ ਭਾਈ ਦਰਬਾਰੀ ਦਾਸ ਦਾ ਨਵਾਂ ਪ੍ਰਤੀਕ ਹੈ, ਜੋ ਉਸ ਨੇ 'ਸੰਤ ਕਾ ਬੋਲਿਆ ਸਹਜ ਸੁਭਾਇ' ਦੇ ਭਾਵ ਨੂੰ ਉਜਾਗਰ ਕਰਨ ਖਾਤਿਰ ਘੜਿਆ ਹੈ:

ਭਗਤਾਂ ਕਹੀ ਕੀਨੀ ਕਰਤਾਰਿ ।। ਭਗਤਿ ਰਸਨਾ ਤਿਖੀ ਤਲਵਾਰ ।। (569.ੳ)

**ਕੁਝ ਹੋਰ ਪ੍ਰਤੀਕ:**

ਇੰਜ ਹੀ ਕਲਪ ਬ੍ਰਿਛ, ਕਾਮਧੇਨ, ਸੌਦਾ, ਵਿਆਜ, ਕੁੰਚਰ, ਚੰਦ੍ਰਮਾ ਅਤੇ ਜੂਆ ਦੇ ਪ੍ਰਤੀਕ ਇਸ ਪ੍ਰਕਾਰ ਵਰਤੇ ਹਨ:

| | |
|---|---|
| ਕਲਪ ਬ੍ਰਿਛ/ ਕਾਮਧੇਨ | ਸੁਖ ਦਾ |
| ਸੌਦਾ | ਰਾਮ ਨਾਮ ਦਾ |
| ਵਿਆਜ | ਨਿੰਦਾ ਦਾ |
| ਕੁੰਚਰ (ਹਾਥੀ) | ਬੇਕਾਬੂ ਮਨ ਦਾ |
| ਚੰਦ੍ਰਮਾ | ਸੀਤਲਤਾ ਦਾ |
| ਜੂਆ | ਜੀਵਨ ਦਾ |

ਇਨ੍ਹਾਂ ਦੀ ਵਰਤੋਂ ਨਾਲ ਕਾਵਿ ਵਿੱਚ ਤੀਖਣਤਾ ਆਈ ਹੈ, ਰੋਚਕਤਾ ਆਈ ਹੈ ਅਤੇ ਸੌਂਦਰਯ ਪ੍ਰਤੀਤੀ ਵਿੱਚ ਘਣਾ ਵਾਧਾ ਹੋਇਆ। ਅਜੇਹੀ ਪ੍ਰਬੀਨਤਾ ਭਾਈ ਦਰਬਾਰੀ ਦਾਸ ਦੇ ਕਾਵਿ ਨੂੰ ਬੁਲੰਦੀ ਬਖਸ਼ਦੀ ਹੈ, ਜਿਸ ਨਾਲ ਉਹ ਮਹਾਨ ਕਵੀ ਕਹਾਉਣ ਦੇ ਯੋਗ ਬਣਦਾ ਹੈ।

## 6) ਭਾਸ਼ਾ

**ਆਦਿ ਗ੍ਰੰਥ ਦੀ ਭਾਸ਼ਾ ਨਾਲ ਸਮਾਨਤਾ:**

ਭਾਈ ਦਰਬਾਰੀ ਦੀ ਕਾਵਿ ਭਾਸ਼ਾ ਉਹੀ ਹੈ ਜੋ ਆਦਿ ਗ੍ਰੰਥ ਵਿੱਚ ਸੰਮਿਲਤ ਵਧੇਰੇ ਬਾਣੀ ਦੀ ਹੈ, ਇਹ ਉਹੀ ਹੈ ਜੋ ਜਨਮ ਸਾਖੀਆਂ, ਖਾਸ ਕਰਕੇ ਮਿਹਰਵਾਨ ਵਾਲੀ ਤੇ ਪੁਰਾਤਨ ਜਨਮਸਾਖੀ ਦੀ ਹੈ।

**ਭਾਸ਼ਾ ਲਈ ਵਰਤੇ ਗਏ ਕੁਝ ਨਾਂ:**

ਇਹ ਉਹੀ ਹੈ ਜਿਸ ਨੂੰ ਡਾ. ਪਿਆਰ ਸਿੰਘ ਨੇ "ਹਿੰਦਵੀ"[1] ਡਾ. ਮਨਮੋਹਨ ਸਹਿਗਲ ਤੇ ਡਾ. ਸੁਰਿੰਦਰ ਸਿੰਘ ਕੋਹਲੀ ਨੇ "ਸੰਤ ਭਾਸ਼ਾ"[2] ਅਤੇ ਡਾ. ਤਰਲੋਚਨ ਸਿੰਘ ਜੀ ਨੇ "ਮਿਲਗੋਭਾ"[3] ਕਿਹਾ ਹੈ।

**ਇਸ ਭਾਸ਼ਾ ਦੀ ਪ੍ਰਕ੍ਰਿਤੀ:**

ਇੰਜ ਇਹ ਭਾਰਤ ਦੀ ਪੁਰਾਣੇ ਸਮੇਂ ਦੀ ਸਾਂਝੀ ਭਾਸ਼ਾ ਸੀ ਜੋ ਸਾਡੇ ਰਮਤੇ ਸਾਧੂਆਂ ਨੇ ਆਪਣੇ ਮਤ ਦੇ ਪ੍ਰਚਾਰ ਲਈ ਵਿਕਸਿਤ ਕੀਤੀ ਹੋਈ ਸੀ। ਉਸ ਸਮੇਂ ਸਾਹਿਤ ਰਚਨਾ ਦਾ ਇਹ ਬੜਾ ਪ੍ਰਬਲ ਵਾਹਨ ਸੀ। ਲੋਕਾਂ ਤਕ ਪਹੁੰਚਾਉਣ ਲਈ ਜੋ ਸਾਹਿਤ ਰਚਿਆ ਜਾਂਦਾ, ਇਸੇ ਵਿੱਚ ਰਚਿਆ ਜਾਂਦਾ। ਫ਼ਰਕ ਕੇਵਲ ਇਹ ਪੈਂਦਾ ਕਿ ਇਸ ਦਾ ਪ੍ਰਯੋਗ ਕਰਨ ਵੇਲੇ ਲੇਖਕ ਲੋੜ ਅਨੁਸਾਰ ਸਥਾਨਿਕ ਸ਼ਬਦ ਲੈ ਆਉਂਦੇ ਜਿਸ ਕਾਰਣ ਇਸ ਦੀ ਨੁਹਾਰ ਉਸ ਵਿਸ਼ੇਸ਼ ਸਥਾਨ ਦੀ ਬੋਲੀ ਵਾਲੀ ਹੋ ਜਾਂਦੀ। ਇਹੀ ਕਾਰਣ ਹੈ ਕਿ ਪੰਜਾਬ ਵਿੱਚ ਗੁਰਮੁਖੀ ਰਚਿਆ ਸਾਹਿਤ ਇਸ ਦੇ ਦਾਅਵੇਦਾਰ ਪੁਰਾਣੀ ਪੰਜਾਬੀ ਦੀ ਸ਼੍ਰੇਣੀ ਵਿੱਚ ਰਖਦੇ ਹਨ।

**ਆਦਿ ਗ੍ਰੰਥ ਵਿੱਚ ਆਈ ਸ਼ਬਦਾਵਲੀ:**

ਗੁਰਬਾਣੀ ਨਾਲ ਰਲਨ ਕਾਰਣ ਇਸ ਭਾਸ਼ਾ ਦੀ ਨੁਹਾਰ ਤੇ ਲਿਪੀ-ਵਿਧਾਨ ਆਦਿ ਗ੍ਰੰਥ ਵਾਲਾ ਹੈ। ਉਹੀ ਸ਼ਬਦਾਵਲੀ ਹੈ, ਉਹੀ ਵਿਭਕਤੀਆਂ, ਉਹੀ ਬੋਲ ਤੇ ਉਹੀ ਟੁਣਕਾਰ।

ਆਦਿ ਗ੍ਰੰਥ ਨਾਲ ਰਲਦੀ ਸ਼ਬਦਾਵਲੀ ਦੀ ਸੂਚੀ ਚੋਖੀ ਲੰਮੀ ਹੈ, ਪਰ ਅਸੀਂ ਇਸ਼ਾਰੇ ਮਾਤਰ ਕੁਝ ਕੁ ਉਦਾਹਰਣ ਹੀ ਦਿੱਤੇ ਹਨ:

---

1. *ਆਦਿ ਸਾਖੀਆਂ*, ਪੰਨਾ 86
2. *ਗੁਰੂ ਗ੍ਰੰਥ ਸਾਹਿਬ, ਏਕ ਸਾਂਸਕ੍ਰਿਤਕ ਸਰਵੇਖਣ*, ਪ੍ਰਿਸ਼ਟ 111 ਅਤੇ *ਪੰਜਾਬੀ ਸਾਹਿਬ ਕੋਸ਼*, ਭਾਗ ਪਹਿਲਾ, ਪੰਨਾ 242
3. *ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ*, ਪੰਨਾ 35

ਭਵਜਲੁ, ਗੁਰਮੁਖਿ, ਬਾਂਣਾ (531.ੳ), ਗੁਰਬਾਣੀ (532.ਅ) ਬਿਰਥੀ, ਰੰਚਕ, ਅੰਕੂਰ (534.ਅ), ਉਰਧਾਰ (535.ਅ), ਸਰਨਾਇ, ਡੰਡੌਤਿ, ਭਿੰਨਿ ਭਿੰਨਿ, ਅਧੀਨ, ਜਿਵਾਵੇ (537.ਅ), ਦਰਸਨੁ ਪਰਸਨ (538.ਅ), ਭਗਵੰਤ, ਬਲਵੰਤ (544.ੳ), ਅਲਖ, ਅਭੇਵ, ਸਗਲੀ, ਈਸਰ, ਮਾਯਾ, ਏਤੀ, ਪਰਹਰੇ, (551.ੳ), ਨਿਰਵੈਰ (558.ਅ), ਵਿਟਹੁ, ਆਧਿ, ਬਿਯਾਧਿ, ਉਪਾਧਿ (566.ੳ), ਵਿਗਸੇ (567.ਅ), ਅਰਾਧੇ, ਬੰਧਪ, ਭਗਤ ਵਛਲ (573.ੳ), ਬਿਨਸਤਿ, ਸਚਿਆਰ (573.ਅ), ਲੀਨ, ਹਰਿਨਾਮ, ਉਚਾਰਿਅਨ, ਮੁਕਤਿ (588.ੳ), ਅਰਦਾਸ, ਸੇਵਕ, ਪਰਗਟ, ਸਗਲੇ, ਅਗਮ, ਅਗਾਧ (588.ਅ), ਰਜਾਇ (591.ਅ), ਕਰਤਾ ਪੁਰਖ (595.ੳ), ਕੂੜੀਆਰ (595.ਅ), ਚਿਤਵੈਂ (601.ੳ), ਕਵਨੁ (602.ੳ), ਜਲ ਥਲ, ਮਹੀਅਲ (602.ਅ), ਅਗੋਚਰ (602.ਅ) ਨਿਹਫਲ, ਵਸੇਖ (603.ੳ)

**ਆਦਿ ਗ੍ਰੰਥ ਵਾਲਾ ਵਿਭਕਤੀਯੁਕਤ ਪੈਟਰਨ:**

ਆਦਿ ਗ੍ਰੰਥ ਵਾਂਗ ਹੀ ਸੰਗਿਆ ਰੂਪ ਵਧੇਰੇ ਕਰਕੇ ਵਿਭਕਤੀ-ਯੁਕਤ ਹਨ ਅਥਵਾ ਉਨ੍ਹਾਂ ਦੇ ਅੰਤ ਉੱਤੇ ਜਾਂ ਤਾਂ ਉਕਾਰ ਆਇਆ ਹੈ ਜਾਂ ਫਿਰ ਇਕਾਰ। ਇਹ ਸੁਰ ਚਿੰਨ੍ਹ ਅਪਭ੍ਰੰਸ਼ ਦੀ ਪੱਧਤੀ ਅਨੁਸਾਰ ਵਿਸ਼ੇਸ਼ ਅਰਥਾਂ ਦੇ ਸੂਚਕ ਹਨ, ਜਿਵੇਂ 'ਜਨਮਿ' ਦਾ ਅਰਥ ਹੈ 'ਜਨਮ ਵਿੱਚ' ਅਤੇ 'ਰੂਪਿ' ਦਾ ਅਰਥ ਹੈ 'ਰੂਪ ਵਿੱਚ'। ਇੰਜ ਹੀ 'ਧਿਆਨੁ' ਦਾ ਅਰਥ ਹੈ 'ਧਿਆਨ ਨਾਲ' ਅਤੇ 'ਗਯਾਨੁ' ਦਾ ਅਰਥ ਹੈ 'ਗਿਆਨ ਨਾਲ'। ਪਰੰਤੂ ਦਰਬਾਰੀ ਰਚਿਤ ਕਾਵਿ ਵਿੱਚ ਇਸ ਗੁਣ ਨੂੰ ਪੂਰੀ ਤਰ੍ਹਾਂ ਨਿਭਾਇਆ ਨਹੀਂ ਗਿਆ, ਜਿਸ ਕਰਕੇ ਅਰਥਾਂ ਵਿੱਚ ਇਕਸਾਰਤਾ ਨਹੀਂ।

ਦਰਬਾਰੀ ਰਚਿਤ ਕਾਵਿ ਵਿੱਚ ਉਕਾਰ ਅਤੇ ਇਕਾਰ ਦੇ ਕੁੱਝ ਉਦਾਹਰਣ ਇਸ ਪ੍ਰਕਾਰ ਦੇਖੇ ਜਾ ਸਕਦੇ ਹਨ:

**ਉਕਾਰ:**

ਨਾਮੁ, ਦਾਨੁ, ਇਸਨਾਨੁ, ਧਰਮੁ, ਸੰਤੋਖੁ, ਗਯਾਨੁ, ਧਿਆਨੁ, ਬਿਗਿਆਨੁ, ਜਤੁ, ਸਤੁ (732.ਅ), ਕਬੀਰੁ (588.ੳ), ਰਵਿਦਾਸੁ (588.ੳ), ਮਲੇਛੁ (590.ੳ), ਬਾਮਨੁ (583.ਅ), ਦਰਸਨੁ (594.ਅ)

**ਇਕਾਰ:**

ਅਰਦਾਸਿ (589.ੳ), ਬਨਾਰਸਿ (580.ਅ), ਚਰਨਿ (587.ਅ), ਆਤਸਿ (551.ੳ), ਦੇਵਲਿ (584.ਅ), ਦੁਰਮਤਿ (596.ਅ), ਔਖਿ (602.ਅ), ਅੜੌਸਿ ਪੜੋਸਿ (603.ੳ)

**ਸੰਸਕ੍ਰਿਤ ਮੂਲਕ ਸ਼ਬਦ:**

ਇਸ ਭਾਸ਼ਾ ਵਿਚ ਸੰਸਕ੍ਰਿਤ ਦੇ ਤਦਭਵ ਸ਼ਬਦਾਂ ਦੀ ਪ੍ਰਧਾਨਤਾ ਹੈ, ਪਰ ਤਤਸਮ/ਅਰਧ-ਤਤਸਮ ਸ਼ਬਦਾਂ ਦੀ ਵੀ ਚੋਖੀ ਮਾਤਰਾ ਦਿਸ ਆਉਂਦੀ ਹੈ ਜੋ ਕਿਸੇ ਉਚੇਚ ਕਾਰਣ ਨਹੀਂ, ਉਸ ਦੀ ਵਿਦਵਤਾ ਅਤੇ ਵਿਸ਼ਾਲ ਅਧਿਐਨ ਕਾਰਣ ਆਪਦੇ ਆਪ ਆ ਗਈ ਹੈ। ਖੂਬੀ ਇਹ ਹੈ ਕਿ ਇਸ ਨਾਲ ਭਾਸ਼ਾ ਜਟਿਲ ਨਹੀਂ ਬਣਦੀ ਅਤੇ ਚੱਲ ਰਿਹਾ ਪ੍ਰਸੰਗ ਬੋਝਲ ਨਹੀਂ ਹੁੰਦਾ। ਇਸ ਸ਼ਬਦਾਵਲੀ ਦੀ ਕੁਝ ਵਨੰਗੀ ਦੇਖੋ:

ਉਦਰ (558.ੳ), ਉਦਿਆਨ, ਉਦਿਯਾਨ (567.ਅ), ਅਸਤ (ਸੂਰਜ ਦਾ ਲੋਪ ਹੋਣਾ 540.ੳ), ਅਗਨਿ (563.ੳ), ਆਤਿਥੀ (635.ਅ), ਅਨੁਚਰ (563.ਅ), ਅਰਚਾ (535.ੳ), ਅਫਲ (645.ਅ), ਅਵਾਹਨ (626.ੳ), ਆਸਣ (742.ੳ), ਆਰਤਿ (ਦੁੱਖ 575.ਅ), ਆਤੁਰ (ਮਾਯੂਸ-622.ਅ), ਅੰਕੁਰ (560.ਅ), ਅੰਚਲ (563.ਅ), ਅੰਬਰ (535.ੳ), ਸਹਿਲੰਗ (603.ੳ), ਸਕੱਲ (531.ੳ)

**ਸ਼ਬਦਾਵਲੀ ਵਿਚ ਅਰਬੀ ਫ਼ਾਰਸੀ ਦਾ ਅੰਸ਼:**

ਭਾਈ ਦਰਬਾਰੀ ਤੋਂ ਪਹਿਲਾਂ ਮੁਸਲਮਾਨਾਂ ਨੂੰ ਪੰਜਾਬ ਉਪਰ ਕਾਬਜ਼ ਹੋਇਆਂ ਛੇ ਸੱਤ ਸਦੀਆਂ ਲੰਘ ਚੁੱਕੀਆਂ ਸਨ। ਇਸ ਸਮੇਂ ਵਿੱਚ ਪੰਜਾਬੀ ਉਪਰ ਅਰਬੀ/ਫ਼ਾਰਸੀ ਦਾ ਪ੍ਰਭਾਵ ਪੈਣਾ ਆਵੱਸ਼ਕ ਸੀ। ਫਲਸਰੂਪ ਰਾਜ ਭਾਸ਼ਾ ਹੋਣ ਕਾਰਣ ਫ਼ਾਰਸੀ ਅਤੇ ਇਸਲਾਮ ਦੇ ਧਾਰਮਿਕ ਗ੍ਰੰਥ ਅਰਬੀ ਵਿੱਚ ਹੋਣ ਕਾਰਣ, ਫਾਰਸੀ, ਅਰਬੀ, ਪੰਜਾਬੀ ਵਿੱਚ ਦੋਵੇਂ ਪ੍ਰਵੇਸ਼ ਕਰਦੀਆਂ ਗਈਆਂ ਅਤੇ

ਸਮਾਂ ਬੀਤਣ ਦੇ ਨਾਲ ਇਨ੍ਹਾਂ ਦੀ ਛਾਪ ਗੂੜ੍ਹੀ ਹੁੰਦੀ ਗਈ। ਭਾਈ ਦਰਬਾਰੀ ਕਾਵਿ ਵਿੱਚ ਮਿਲਦੇ ਫ਼ਾਰਸੀ/ਅਰਬੀ ਸ਼ਬਦ ਇਸ ਪ੍ਰਕਾਰ ਦਿਸ ਆਉਂਦੇ ਹਨ:

**ਧਰਮ**

**ਅਰਬੀ ਸ਼ਬਦਾਵਲੀ:**

ਤਹਿਕੀਕ- (ਸਚਾਈ 532.ਅ), ਸੁਬਹਾਨ (ਪਵਿੱਤਰ ਰੂਪ ਆਤਮਾ 597.ੳ), ਅਜ਼ਮਤ (ਵਡਿਆਈ 600.ੳ), ਗੌਂਸ (ਫਰਿਆਦ ਸੁਣਨ ਵਾਲਾ 735.ੳ), ਹਜ਼ਰਤਿ (ਬਜ਼ੁਰਗ 633.ਅ), ਰੱਬ (739.ਅ), ਫਕੀਰ (741.ਅ), ਮੁੱਲਾ (734.ੳ), ਦੀਨ (ਧਰਮ 742.ੳ), ਕਲਮਾ (ਕਲਮਾ, ਮੁਸਲਮਾਨਾਂ ਦਾ ਧਾਰਮਿਕ ਵਿਸ਼ਵਾਸ਼ 742.ਅ), ਅਕੀਦਾ (ਨਿਹਚਾ 678.ੳ), ਸਾਕਤਿ (ਪਤਿਤ 669.ੳ), ਤਕਸੀਰ (ਅਪਰਾਧ 641.ੳ), ਕਰਮ (ਬਖਸ਼ਿਸ਼ 742.ੳ), ਖਲਾਸ (ਮੁਕਤ 531.ੳ) ਬਿਸਿਯਾਰ (ਬਹੁਤ 562.ਅ), ਕੂਚਾ (ਗਲੀ 564.ੳ), ਚੇਬ (ਲੱਕੜ ਦਾ ਡੰਡਾ 599.ੳ), ਆਤਿਸ਼ (551.ੳ), ਦਾਮਨ (ਕਪੜੇ ਦਾ ਲੜ 637.ੳ), ਸੌਗੰਧ (ਸਹੁੰ 634.ੳ), ਖਾਮ (ਨੁਕਸ 624.ੳ)

**ਖੜੀ ਬੋਲੀ ਦਾ ਅੰਸ਼:**

ਭਾਸ਼ਾ ਦੇ ਮਿਲਭੋਗਾ ਹੋਣ ਕਾਰਣ ਬ੍ਰਜੀ ਦੇ ਨਾਲ ਖੜੀ ਬੋਲੀ ਦਾ ਵਰਤਿਆ ਜਾਣਾ ਵੀ ਸੁਭਾਵਕ ਸੀ। ਖੜੀ ਬੋਲੀ ਦਾ ਬਹੁਤ ਪ੍ਰਭਾਵ ਕ੍ਰਿਆ ਰੂਪਾਂ ਦੀ ਘਾੜਤ ਵਿਚ ਵੇਖਿਆ ਜਾ ਸਕਦਾ ਹੈ ਜਿਵੇਂ, ਲੀਆ ਦੀਆਂ (534.ੳ), ਦੀਨੀ (544.ੳ), ਖਲੋਆ (746.ੳ), ਰੋਵਤਾ (591.ਅ), ਪਵਿਤਾ (721.ੳ) ਆਦਿ

**ਨਿਰੋਲ ਪੰਜਾਬੀ ਦੀ ਵਰਤੋਂ:**

ਰਵਾਇਤ ਦੀਆਂ ਮਜ਼ਬੂਰੀਆਂ ਕਾਰਣ ਭਾਈ ਦਰਬਾਰੀ ਨੇ ਬੈਂਤ ਛੰਦ ਵਿੱਚ ਨਿਰੋਲ ਪੰਜਾਬੀ ਦਾ ਪ੍ਰਯੋਗ ਕੀਤਾ ਹੈ। ਬੈਂਤ ਪੰਜਾਬੀ ਦਾ ਆਪਣਾ ਕਾਵਿ ਰੂਪ ਹੈ ਤੇ ਇਹ ਪੰਜਾਬੀ ਵਿੱਚ ਹੀ ਪੂਰੀ ਤਰ੍ਹਾਂ ਉਘੜਦਾ ਹੈ। ਉਦਾਹਰਣ ਵਜੋਂ ਵੇਖੋ:

ਸਧਨੇ ਸੱਟਿ ਲਗੀ ਸੋਟੇ ਸੱਚ ਦੇ ਦੀ,
ਸੀਸਾ ਕੱਚ ਦਾ ਫੁੱਟਿ ਚਕਚੂਰ ਹੂਆ ।। (714.ਅ)

ਭਾਈ ਦਰਬਾਰੀ ਦੀ ਭਾਸ਼ਾ ਦਾ ਇਹ ਵਿਸ਼ਲੇਸ਼ਣ ਜਿੱਥੇ ਉਸ ਦੀ ਭਾਸ਼ਾ ਦੀ ਮਿਲਗੋਭਾ ਪ੍ਰਕ੍ਰਿਤੀ ਵਲ ਸੰਕੇਤ ਕਰਦਾ ਹੈ ਉਥੇ ਉਸ ਦੇ ਇਸ ਉਪਰ ਵਸੀਕਾਰ ਨੂੰ ਵੀ ਅੱਖਾਂ ਸਾਹਮਣੇ ਲਿਆਉਂਦਾ ਹੈ। ਭਾਸ਼ਾ ਦੀ ਅਮੀਰੀ ਹੀ ਅੰਤ ਵਿੱਚ ਉਸ ਦੀ ਲਿਖਤ ਨੂੰ ਰੋਚਕ, ਸਮਰਿੱਧ ਤੇ ਓਜਮਈ ਬਣਾਉਂਦੀ ਹੈ। ਉਸ ਦੀ ਉੱਚੀ ਕਲਾ ਦਾ ਰਾਜ਼ ਇਸੇ ਵਿੱਚ ਨਿਹਿਤ ਹੈ।

## ੧ਓ ਸ੍ਰੀ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥
## ਹਰਿ ਜਸੁ ॥

**੧ਓ ਸਤਿਨਾਮ ਸਤਿਗੁਰੂ ਬਾਬਾ ਨਾਨਕੁ ॥**
**ਅਭੇ ਰਾਮ ਪ੍ਰਸਾਦਿ ॥ ਪਰਚੀਆ ਭਗਤਾ ਕੀਆ ॥ ਬੈਂਤੁ ॥**

ਅਭੇ ਰਾਮੁ ਨਿਹਕਾਮੁ[1] ਨਿਰਵੈਰੁ ਨਿਰਭਉ ਜਿਸੁ ਦਾ ਨਾਮੁ ਸੁਣਿ ਜਮੁ ਨਸਿ ਜਾਂਵਦਾ ਹੈ ॥
ਕੌਲ ਨੈਨ ਦੀਨੀ ਜਿਸ ਨੂ ਥਾਪਨਾ ਜੀ ਦਰਸੁ ਕਰੇ ਨਾ ਨਰਕਿ ਸਿਧਾਵਦਾ ਹੈ ॥
ਹਰਿ ਜੀ ਦੀ ਅੰਸੁ ਮਿਹਰਵਾਨੁ ਹੈ ਪਖ ਜੈਦੇ ਸਾਹਿਬ[2] ਅਰਜਨ ਦੇ ਮਨਿ ਭਾਂਵਦਾ ਹੈ ॥
ਰਾਮਦਾਸ ਸੋਢੀ ਦਾ ਹੈ ਤਖਤੁ ਜਿਸੁ ਕੇ, ਅਮਰਿਦਾਸ ਨੂ ਬਹੁਤੁ ਜੁ ਗਾਂਵਦਾ ਹੈ ॥
ਗੁਰੂ ਅੰਗਦ ਪੂਰੈ ਨੈ ਮਿਹਰ ਕੀਤੀ ਨਾਨਕੁ ਨਾਨਕੁ ਨਾਮੁ ਜਪਾਵਦਾ ਹੈ ॥ ੧ ॥
ਜਿੰਦ ਜੀਵਦੀ ਹੈ ਜਿੰਦ ਜੀਵਦੀ ਹੈ ਅਭੇ ਰਾਮ ਦਾ ਨਾਮੁ ਸੁਣਿ ਕੈ ਜੀਵਦੀ ਹੈ ॥ ਰਹਾਉ ॥

**ਦੋਹਰਾ ॥**

ਪ੍ਰੇਮ ਭਗਤਿ ਕੀ ਕਥਾ ਕੋ, ਚਿਤੁ ਦੈ ਪਾਠੈ[3] ਕੋਇ ॥ ਲੀਖੇ[4] ਸੀਖੇ[5] ਸੁਣੇ ਜੋ ਭਗਤਿ ਪਰਾਪਤਿ ਹੋਇ ॥ ੨ ॥

**ਦੋਹਰਾ ॥**

ਰਾਮ ਕਥਾ ਤੌਂ ਸਤਿ ਹੈ ਭਗਤਿ ਕਥਾ ਪਰਵਾਨ ॥ ਰਾਮ ਕਥਾ ਪਰਗਟੁ ਭਈ ਭਗਤਨ ਆਨਨ ਆਨ[6] ॥ ੩ ॥

**ਚੌਪਈ ॥**

ਜਬ ਪ੍ਰਭਿ ਕੀਨਾ ਜਗਤ ਪਸਾਰਾ ॥ ਦੁਇ ਪ੍ਰਕਾਰ ਧਰੇ ਅਵਤਾਰਾ ॥
ਨਿਤਿ[7] ਨਿਮਿਤਿ[8] ਅਵਤਾਰ ਧਰੇ ਪ੍ਰਭਿ ॥ ਚੌਬੀਸ ਨਿਮਿਤ ਨਿਤਿ ਭਗਤਿ ਸਭਿ ॥
ਪ੍ਰਭ ਅਪਨੈ ਮਨ ਕੀਓ ਬਿਚਾਰ ॥ ਨਿਤਿ ਨ ਹੋਹਿ ਮੁਝੈ ਅਵਤਾਰ ॥
ਠੌਰ ਆਪਨੀ ਭਗਤਿ ਪਠਾਏ ॥ ਪ੍ਰੇਮ ਭਗਤਿ ਦੈ ਕੈ ਪਹੁਚਾਏ ॥ ੪ ॥

**ਦੋਹਰਾ ॥**

ਜਗਤੁ ਭਗਤਿ ਬਿਨੁ ਅੰਧੁ ਹੈ ਮਾਰਗੁ ਲਹੈ ਨ ਕੋਇ ॥ ਬਿਨਾ ਭਗਤਿ ਬਖਸੀਸ[9] ਤੇ ਮੁਕਤਿ ਕਹਾਂ ਕਹੁ ਹੋਇ ॥ ੫ ॥

**ਚੌਪਈ ॥**

ਮੁਕਤਿ ਚਾਰਿ ਜੋ ਰਚੀ ਦਯਾਲੈ ॥ ਸੋ ਕਰਿ ਦੀਨੀ ਭਗਤਿ ਹਵਾਲੈ ॥
ਜਿਸੁ ਭਾਵਹਿ ਤਿਸੁ ਕਰਹਿ ਖਲਾਸੁ[10] ॥ ਐਸਾ ਭਗਤਾ ਪ੍ਰਭ ਇਕਲਾਸੁ[11] ॥
ਜੋ ਭਗਤਾ ਕਾ ਕਹਿਆ ਕਮਾਵੈ ॥ ਜਨਮ ਨ ਮਰੈ ਨ ਆਵੈ ਜਾਵੈ ॥
ਜਾ ਸੁ ਮੁਕਤਿ ਕੀ ਬਾਂਛਾ ਕਰੈ ॥ ਸਾਈ ਪਾਵੈ ਭਵਜਲੁ ਤਰੈ ॥ ੬ ॥

**ਦੋਹਰਾ ॥**

ਚਾਰ ਮੁਕਤਿ ਗੁਰਮੁਖਿ[12] ਸੁਨੀ ਗੁਰਬਾਣੀ ਤੇ ਖੋਜ ॥ ਸਲੋਕ ਸਮੀਪ ਸਰੂਪ ਜੋ ਚੌਥੀ ਮੁਕਤਿ ਸਜੋਜ ॥ ੭ ॥

**ਚੌਪਈ ॥**

ਸਲੋਕ ਲੋਕ ਠਾਕੁਰ ਕੈ ਬਸੈ ॥ ਸਮੀਪ ਸਮੇਂ ਪਾਇ ਦਰਸਨ ਪਸੈ ॥
ਸਰੂਪੁ ਰੂਪੁ ਠਾਕੁਰ ਕਾ ਪਾਵੈ ॥ ਭ੍ਰਿਗਲਤਾ[13] ਬਿਨੁ ਸਕਲ ਸੁਹਾਵੈ ॥
ਸਜੋਜ ਜੋਤਿ ਮਹਿ ਜੋਤਿ ਸਮਾਨੀ ॥ ਜਿਉ ਪਾਨੀ ਮਹਿ ਮਿਲਯਾ ਪਾਨੀ ॥
ਜੀਵਨ ਮੁਕਤਿ ਇਨੋ ਤੇ ਨਿਜਾਰੀ ॥ ਜੋ ਭਗਤਾ ਕੌ ਖਰੀ ਪਜਾਰੀ ॥ ੮ ॥

---

1. ਕਾਮਨਾ ਰਹਿਤ, ਇੱਛਾ ਬਿਹੀਨ 2. ਮਿਹਰਬਾਨ ਸੰਪ੍ਰਦਾਇ ਵਿੱਚ ਪਿਰਥੀ ਚੰਦ ਲਈ ਵਰਤਿਆ ਜਾਂਦਾ ਪਦ 3. ਪਾਠ ਕਰੇ 4. ਲਿਖੇ 5. ਸਿੱਖੇ 6. ਮੂੰਹੋਂ (ਆਨਨ) ਮੂੰਹ (ਆਨ) 7. ਜਿਸ ਦਾ ਆਵਰਤਣ ਆਪਣੀ ਸਿੱਖਿਆ ਦੇ ਸਦੀਵੀ ਗੁਣ ਕਰਕੇ ਨਿੱਤ ਕਲਿਆਣਕਾਰੀ ਰਹਿੰਦਾ ਹੈ 8. ਜੋ ਕਿਸੇ ਖਾਸ ਮਨੋਰਥ ਲਈ ਅਵਤਾਰ ਧਾਰਦਾ ਹੈ 9. ਬਖਸ਼ਿਸ਼, ਕ੍ਰਿਪਾ 10. ਮੁਕਤ 11. ਇਖਲਾਸ, ਸੁਹਿਰਦਤਾ 12. ਆਪਣੇ ਗੁਰੂ ਭਾਵ ਅਭੇ ਰਾਮ ਦੇ 13. ਭ੍ਰਿਗੂ ਰਿਖੀ ਦੇ ਪੈਰ ਦਾ ਨਿਸ਼ਾਨ (ਲਤਾ) ਵਿਸ਼ਣੂ ਦੀ ਛਾਤੀ ਦੇ ਉਹ ਦਾਗ, ਜੋ ਭ੍ਰਿਗੂ ਦੇ ਪੈਰ ਮਾਰਨ ਤੇ ਪਿਆ, ਇੱਥੇ ਭਾਵ ਬੇਦਾਗ ਹੋਣ ਤੋਂ ਹੈ

**ਦੋਹਰਾ ॥**

ਭਗਤਿ ਜਗਤਿ ਮੈਂ ਖੇਲ ਹੈ ਪੁੱਗੈ ਜਿਨ ਕੀ ਮੀਰ[1] ॥ ਛੇਕੜਿ ਰਹੇ ਸਿ ਰਹਿ ਗਏ ਭਗਤਾ ਮੁਕਤਿ ਜਗੀਰ[2] ॥ ੯ ॥

**ਚੌਪਈ ॥**

ਚਾਰ ਭਾਵ ਭਗਤਿ ਕੇ ਸੁਨੇ ॥ ਪੰਚਰਾਤਿ[3] ਨਾਰਦ ਮੁਨਿ ਭਨੇ ॥
ਬਾਛਲ ਭਾਵ ਤੇ ਮੁਕਤਿ ਸਲੋਕ ॥ ਜਾਇ ਬਸਹਿ ਠਾਕੁਰ ਕੈ ਲੋਕ ॥
ਦਾਸ ਭਾਵ ਤੇ ਮੁਕਤਿ ਸਮੀਪ ॥ ਬਸਹਿ ਠਾਕਰੁ ਦਿਗਿ[4] ਲੀਪ[5] ਨ ਛੀਪ[6] ॥
ਸਖਾ ਭਾਵ ਤੇ ਮੁਕਤਿ ਸਰੂਪ ॥ ਠਾਕੁਰ ਜੀ ਕਾ ਹੋਵੈ ਰੂਪੁ ॥
ਉਜਲ ਭਾਵ ਤੇ ਮੁਕਤਿ ਸਜੋਜ ॥ ਜਯੋਂ ਜਲ ਭੀਤਰ ਮੀਨ ਨ ਖੋਜੁ ॥ ੧੦ ॥

**ਦੋਹਰਾ ॥**

ਚਾਰ ਭਗਤਿ ਕੇ ਭਾਵ ਹੈ ਚਾਰ ਮੁਕਤਿ ਅਸਥਾਨ ॥ ਜਿਤੁ ਜਿਤੁ ਮਾਰਗ ਜੋ ਪਵੈ ਜੋ ਪਾਵੈ ਸੋਈ ਥਾਨੁ ॥ ੧੧ ॥

**ਚੌਪਈ ॥**

ਭਗਤਾ ਲੀਨੀ ਮੁਕਤਿ ਇਜਾਰੇ[7] ॥ ਜੀਉ ਦੀਆ ਪ੍ਰਭ ਉਤਹੁ ਵਾਰੇ ॥
ਜਿਸ ਨੂੰ ਬਖਸਹਿ ਕ੍ਰਹਿ ਖਲਾਸੀ ॥ ਜਨਮ ਮਰਨ ਕੀ ਕਾਟਹਿ ਫਾਸੀ ॥
ਕੋਟਿ ਛਿੰਨਵੈਂ ਜਨਕ ਨਿਕਾਰੀ ॥ ਨੌ ਕ੍ਰੋੜਿ ਕੰਬੀਰ ਉਧਾਰੀ ॥
ਜੋ ਭਗਤੋ ਕੈ ਮਾਰਗਿ ਪਾਇ ॥ ਪਰਮ ਧਾਮ ਸੋ ਪਹੁਚੇ ਜਾਇ ॥ ੧੨ ॥

**ਦੋਹਰਾ ॥**

ਭਗਤ ਜਨਾ ਕੀ ਅਭਾ ਅਤ[8] ਪਹੁਚਿ ਨ ਸਾਕੈ ਕੋਇ ॥
ਮੋ ਮਤਿ ਥੋਹੜੀ ਜੀਹ[9] ਇਕ ਕਿਆ ਉਸਤਤਿ ਮੁਝ ਤੇ ਹੋਇ ॥ ੧੩ ॥

**ਚੌਪਈ ॥**

ਭਗਤਾ ਕੀ ਮਹਮਾ ਅਤ ਊਚੀ ॥ ਜੋ ਗਾਵੈ ਸੋ ਰਸਨਾ ਸੂਚੀ ॥
ਜੋ ਭਗਤਾ ਕਹਿ ਜੀਉ ਬੁਲਾਵੈ ॥ ਤਾ ਕੌਂ ਜਮ ਕੀ ਤਲਬ[10] ਨ ਆਵੈ ॥
532.ੳ ਭਗਤਿ ਕੀ ਮਹਮਾ ਬੇਦ ਨ / ਪਾਈ ॥ ਜੇਤੀ ਸੁਨੀ ਕਹਿ ਤੇਤ ਸੁਨਾਈ ॥
ਸੁਨੀ ਸੁਨਾਈ ਉਪਮਾ ਕਹੀ ॥ ਓੜਕਿ ਬੁਧਿ ਥਕਤੁ ਹੋਇ ਰਹੀ ॥ ੧੪ ॥

**ਸਵੈਯਾ ॥**

ਏਕ ਕਥਾ ਹਰਿ ਨਾਰਦ ਕੀ ਸੁਨਿ ਲੇਹੁ ਸਬੈ ਜਨ ਕੀ ਜਨ ਆਖੀ[11] ॥
ਸੋਇ ਸੰਬਾਦੁ[12] ਸੁਨਾਵਤਿ ਹੌਂ ਅਬ ਜੋ ਉਪਮਾ ਜਨ ਕੀ ਹਰਿ ਆਖੀ ॥
ਜਜੋ ਮਨ ਤੇ ਕਨੁ ਤਜੈਂ ਅਬ ਭਾਖਤਿ ਜੇਤਕ ਸੋਭ ਨ ਜਾਵਤਿ ਭਾਖੀ ॥
ਤਾਂਹਿ ਕੀ ਸੋਭ ਕਹੀ ਜਿਨਿ[13] ਜਾਵਤਿ ਜੋ ਹਰਿ ਕੇ ਜਨ ਕੋ ਜਸੁ ਕਾਂਖੀ[14] ॥ ੧੫ ॥

**ਸਵੈਯਾ ॥**

ਏਕ ਸਮੇ ਅਜ ਤਾਤ[15] ਗਮੇ ਅਤ ਏਕ ਸਰੀਰੁ ਸੁ ਦੀਰਘੁ ਦੇਖਾ ॥
ਨਾਰਦ ਬੰਦਨ ਜਾਇ ਕਰੀ ਮੁਝ ਤੋ ਸਮ ਔਰੁ ਨਹੀਂ ਜਨੁ ਪੇਖਾ[16] ॥
ਸੇਤ[17] ਕੌਂ ਜਾਇ ਕਰੌਂ ਤੁਮ ਬੰਦਨ ਜਾ ਮਹਿ ਮੋਹਿ ਤੇ ਜੀਅ ਬਸੇਖਾ[18] ॥
ਅਜ ਨੰਦਨ[19] ਬੰਦਨ ਜਾਇ ਕਰੀ ਸੁਨਿ ਸਾਗਰ ਤੇ ਸਮ ਔਰੁ ਨ ਵੇਖਾ ॥ ੧੬ ॥

---

1. ਵਾਰੀ 2. ਜਾਗੀਰ, ਜਾਇਦਾਦ 3. ਪੰਚਰਾਤ੍ਰ, ਨਾਰਦ ਮੁਨੀ ਦਾ ਰਚਿਆ ਗ੍ਰੰਥ 4. ਕੋਲ, ਨੇੜੇ 5. ਅਪਵਿੱਤ੍ਰਤਾ 6. ਦੁਰਾਉ, ਛਪਾਉ 7. ਭਗਤਾਂ ਨੇ ਮੁਕਤੀ ਦਾ ਠੇਕਾ (ਇਜਾਰਾ) ਲਿਆ ਹੈ 8. ਆਭਾ, ਚਮਕ 9. ਜੀਭ 10. ਸੱਦਾ, ਬੁਲਾਵਾ 11. ਸਾਰੇ (ਸਬੈ) ਸੁਣ ਲਵੋ ਜਿਵੇਂ (ਜਨ) ਪ੍ਰਭੂ ਨੇ (ਜਨ ਕੀ) ਆਖਿਆ ਹੈ 12. ਚਰਚਾ 13. ਨਹੀਂ 14. ਹਰਿ ਕੇ ਸੇਵਕ ਕਾ ਜਸ ਆਖਿਆ ਹੈ 15. ਬ੍ਰਹਮਾ (ਅਜ) ਦਾ ਪੁੱਤਰ ਭਾਵ ਨਾਰਦ 16. ਮੈਨੂੰ ਤੁਹਾਡੇ (ਤੋਂ) ਬਰਾਬਰ (ਸਮ) ਕੋਈ ਵੱਡਾ (ਦੀਰਘ) ਨਹੀਂ ਦਿਸਿਆ) 17. ਸਮੁੰਦਰ 18. ਜੋ ਮੇਰੇ ਨਾਲੋਂ ਵਿਸ਼ਾਲ (ਬਸੇਖਾ) ਹੈ 19. ਅਜ ਦਾ ਪੁੱਤਰ, ਨਾਰਦ

**ਸਵੈਯਾ ॥**

ਤੋਹਿ ਸਮਾਨ ਨ ਆਨ ਨਿਹਾਰਤਿ[1] ਤੌ ਸਭਿ ਤੇ ਅਤਿ ਦੀਰਘ ਐਸੇ ॥
ਘਟਿ ਤਾਤ[2] ਕੌ ਬੰਦਨ ਜਾਇ ਕਰੌ ਬਿਬਿਆਧਿ ਚੁਰੀ[3] ਹਮ ਉਆ ਸਮ ਕੈਸੇ[4] ॥
ਨਾਰਦ ਬੰਦਨ ਜਾਇ ਕਰੀ ਘਟਤਾਤੁ ਕਹੈ ਤੁਮ ਆਵਨੁ ਕੈਸੇ ॥
ਨਾਰਦ ਬਾਤ ਬਨਾਇ ਕਹੀ ਨਿਰਨੈ ਕਰਿ ਕੈ ਜਿਵ ਕੀ ਤਿਵ ਤੈਸੇ ॥ ੧੭ ॥

**ਸਵੈਯਾ ॥**

ਆਗਸਤੁ ਕਹੈ ਮੁਨਿ ਨਾਰਦ ਕੌ ਸਸ ਮੋ ਨਭ ਸੂਰ ਸਮਾਨ[5] ਸਮਾਈ ॥
ਅਜ ਨੰਦਨ ਬੰਦਨ ਜਾਇ ਕਰੀ ਤੁਮ ਦੀਰਘ ਹੋ ਨ ਭਏ ਉਅਲਾਈ[6] ॥
ਜਾਇ ਕਰੌ ਹਰਿ ਕੌ ਤੁਮ ਬੰਦਨ ਸਾਜ ਸਵਾਰਿ ਉਸਾਰਿ ਗਿਰਾਈ ॥
ਨਾਰਦ ਬੰਦਨ ਜਾਇ ਕਰੀ ਹਰਿ ਬੂਝਤਿ ਹੈ[7] ਕਲਿਆਣ ਗੁਸਾਈ ॥ ੧੮ ॥

**ਸਵੈਯਾ ॥**

ਦੀਰਘ ਹੌ ਸਭਿ ਤੇ ਤੁਮ ਹੀ ਪ੍ਰਭ ਹੈ ਤੁਮ ਕੌ ਅਬ[8] ਬੰਦਨ ਮੇਰੀ ॥
ਜਸੌ ਤੋਹਿ ਕਹੀ ਤਿਵ ਹੀ ਮੁਨ ਨਾਰਦ ਸਾਮ[9] ਗਹੋ ਤੁਮ ਸੰਤਨ ਕੇਰੀ ॥
ਮੋਹਿ ਤੇ ਸੰਤ ਬਡੇ ਮੁਨ ਨਾਰਦ ਦੇਖੁ ਬਿਚਾਰ ਨਿਸਾ[10] ਜਿਮਿ[11] ਤੇਰੀ ॥
ਸੰਤੁ ਕਰੇ ਨ ਫਿਰੇ ਮੁਝ ਤੇ ਮੁਨ ਮੇਰੀ ਕਰੀ ਫੁਨ ਸੰਤਨ ਫੇਰੀ ॥ ੧੯ ॥

**ਚੌਪਈ ॥**

ਪ੍ਰੇਮ ਭਗਤਿ ਕਰ ਉਨ ਹੌ ਬਾਧਾ ॥ ਇਉ ਕੁ ਹਮ ਤੇ ਊਤਮ ਸਾਧਾ ॥
ਭਗਤਨ ਵਸਿ ਭਜੌ ਅਬ ਮੋਹਿ ॥ ਇਨ ਮੈਂ ਸੰਸਾ ਕਰੋ ਨ ਤੋਹਿ ॥ ੨੦ ॥

**ਚੌਪਈ ॥**

ਏਕ ਕਥਾ ਸੁਨਿ ਨਾਰਦ ਔਰਾ ॥ ਮੋ ਤੇ ਊਨ ਨਹੀਂ ਕਾ ਠੌਰਾ[12] ॥
ਸ੍ਰਬ ਘਟਾ ਮਹਿ ਮੋਹਿ ਬਸੇਰਾ ॥ ਨ੍ਰਕ ਜਾਂਹਿ ਜੀ ਜਮ ਕੀ ਜੇਰਾ[13] ॥ ੨੧ ॥
ਸੰਤ ਸੰਗੁ ਜਿਸੁ ਜਨ ਕੌ ਹੂਆ ॥ ਮੁਕਤਿ ਭਜੌ ਪੁਨ ਜਨਮ ਨ ਮੂਆ ॥
ਭਗਤ ਜਨਾ ਨਾ ਕਰੌ ਕਰਾਯਾ ॥ ਭਗਤ ਵਸਚਲੁ[14] ਮੁਝ ਨਾਮੁ ਧਰਾਯਾ ॥ ੨੨ ।
ਛਿੰਨਵੇਂ ਕ੍ਰੋੜੀ ਜਨਕ ਨਿਕਾਰੀ ॥ ਅਮਿਰੀਕ ਥਾਇ ਆਇਆ ਅਵਤਾਰੀ ॥
ਪਹਿਲਾਦ ਥੰਭ ਕੇ ਮਾਹਿ ਬਤਾਇਆ ॥ ਥੰਭ ਫਾਰ ਹਰਨਾਕਸੁ ਘਾਇਆ ॥
ਐਸੀ ਉਪਮਾ ਜਨ ਕੀ ਕਰੀ ॥ ਨਾਰਦ ਕੋ ਇਵ ਭਾਖਤਿ ਹਰੀ ॥
ਸ੍ਰੀ ਮੁਖਿ ਉਪਮਾ ਆਪ ਉਚਰਈ ॥ ਤਾ ਕਾ ਜਸੁ ਕਹੁ ਕਿਉ ਜਿਨਿ[15] ਕਰਈ ॥ ੨੩ ॥
ਅਤ ਉਪਮਾ ਹਰਿ ਜਨ ਕੀ ਭਨੀ[16] ॥ ਤੁਛ ਬੁੱਧਿ ਮੁਹਿ ਜਾਤ ਨ ਗਨੀ[17] ॥
ਜਾ ਕੀ ਉਪਮਾ ਸ੍ਰੀ[18] ਮੁਖਿ ਕੀਜੈ ॥ ਤਾਂ ਕੌ ਨਾਮ ਸਦਾ ਮੁਖਿ ਲੀਜੈ ॥ ੨੪ ॥

**ਕਬਿਤੁ ॥**

ਭਗਤਾ ਭੌ[19] ਤਜਾਗ ਕਰੀ ਭਗਤਿ ਏਕ ਟੇਕ ਲੈ ਆਸ ਛੋਡਿ ਸਦਾ ਤੁਝ ਹੀ ਕੌ ਚਾਹਿਤੇ ॥
ਦੂਖ ਭੂਖ ਸਹੀ ਸੀਸ ਲੋਗ ਭੋਗ ਤਿਆਗਿ ਰੀਸ[20] ਤੇਰੀ ਇਕ ਆਸ ਓਟ ਤੋ ਹੀ ਕੌ ਸਲਾਹਿਤੇ ॥
ਛਾਜਨ[21] ਔ ਭੋਜਨ ਕੀ ਚਾਹਿ ਹੀ ਨ ਚਾਹਿ ਮਨ ਪ੍ਰੀਤਿ ਮੀਤਿ ਹੀਤਿ ਚੀਤਿ ਸਾਹਿ ਸਾਹਿ ਆਹਿਤੇ[22] ॥
ਜਨੁ ਕਹੈ ਦਰਬਾਰੀ ਸੁਣੇ ਬੇਨਤੀ ਹਮਾਰੀ, ਪ੍ਰਭ ਤੁਤੌ ਵਾਹਿ ਵਾਹਿ ਤੇਰੀ ਚਾਹਿ ਜਿਨਾ ਵਾਹਿ ਤੇ ॥ ੨੫ ॥

---

1. ਹੋਰ ਨਹੀਂ ਦੇਖਿਆ 2. ਘੜੇ ਦਾ ਪੁੱਤਰ, ਅਗਸਤ ਰਿਸ਼ੀ 3. ਦੋ (ਬਿਬ) ਅਤੇ ਅੱਧ (ਆਧਿ) ਭਾਵ ਢਾਈ ਚੁਲੀਆਂ ਵਿੱਚ ਕਿਉਂ ਕਿ ਅਗਸਤ ਰਿਸ਼ੀ ਨੇ ਸਾਰਾ ਸਮੁੰਦਰ ਢਾਈ ਚੁਲੀਆਂ ਵਿੱਚ ਪੀ ਲਿਆ ਸੀ 4. ਮੈਂ ਉਸ ਦੇ ਬਰਾਬਰ ਕਿਵੇਂ ਹੋ ਸਕਦਾ ਹਾਂ 5. ਅਕਾਸ਼ ਵਿੱਚ ਚੰਦ ਸੂਰਜ ਸਮਾਨ 6. ਮੈਂ ਨਹੀਂ ਸਗੋਂ ਪ੍ਰਭੂ ਵੱਡਾ ਹੈ 7. ਪੁੱਛਦਾ ਹੈ 8. ਅਬ, ਹੁਣ 9. ਓਟ 10. ਤਸੱਲੀ 11. ਜਿਵੇਂ 12. ਥਾਂ 13. ਜੋਰ 14. ਵਛਲ, ਪਿਆਰ ਕਰਨ ਵਾਲਾ 15. ਨਹੀਂ 16. ਕਹੀ, ਕਥੀ 17. ਗਿਣੀ (ਗਨੀ) ਨਹੀਂ 18. ਪ੍ਰਮਾਤਮਾ 19. ਡਰ 20. ਲੋਕਾਚਾਰੀ, ਨਕਲ 21. ਸ਼ਿੰਗਾਰਨਾ, ਪਹਿਨਣਾ 22. ਪ੍ਰੀਤੀ, ਮਿੱਤਰਤਾ ਤੇ ਦਿਲੋਂ ਹਿੱਤ ਕਰਨਾ, ਸੁਆਸ ਸੁਆਸ ਨਾਲ ਚਾਹੁੰਦੇ ਹਨ

ਪ੍ਰੇਮ ਪ੍ਰਵਾਹਿ ਕੀ ਨ ਥਾਹਿ ਕੋਊਪਾਇ ਸਕੈ, ਕਰਮ ਔਰੁ ਧ੍ਰਮ ਭ੍ਰ[1] ਜਾਂ ਮੈਂ ਬਹੈ ਜਾਤ ਹੈ ॥
ਜੋਗ ਗਜਾਨ ਕੀ ਨ ਚਾਹਿ, ਜੋ ਊਪਰ ਪ੍ਰੇਮ ਵਾਹਿ ਕੌਨ ਕਰੇ ਜਾਪੁ ਤਾਪੁ ਜਹਾਂ ਪਰੀ ਪ੍ਰੇਮ ਝਾਤ ਹੈ ॥
ਜਗਤਿ ਕੀ ਨ ਆਨ[2] ਚੁਕ ਗਈ ਕੁਲ ਕਾਨ[3] ਮਗ[4], ਬੇਦ ਮੈਂ ਪੁਰਾਨ ਹੂੰ ਤੇ ਭਈ ਉਲਟਿ ਬਾਤ ਹੈ ॥
ਜਨੁ ਕਹੈ ਦਰਬਾਰੀ ਜਾ ਕੋ ਪ੍ਰੇਮ ਕੀ ਖੁਮਾਰੀ[5], ਓਸ ਕਾ ਅਲਮਸਤੁ[6] ਜੋਊ ਜੀ ਸੋਈ ਵਾਤ[7] ਹੈ ॥ ੨੬ ॥

**ਸੋਰਠਾ ॥**

ਕਹਿ ਪਾਰਥ[8] ਭਗਵਾਨੁ ਭਗਤੁ ਭਗਤੁ ਮਮ ਭਗਤੁ[9] ਹੈ ॥
ਸੋ ਮੁਹਿ ਜਿਨਿ[10] ਪਰਵਾਨੁ ਭਗਤ ਭਗਤਿ ਤੇ ਬੇਮੁਖੀ ॥ ੨੭ ॥

**ਸੋਰਠਾ ॥**

533.ੳ /ਯਹਿ ਬਿਧਿ ਰਿਦੈ ਬਿਚਾਰ ਕਥਾ ਮਨੁ ਲੋਭਿਆ ॥ ਦਰਬਾਰੀ ਜਨ ਗੁਨ ਸਾਰ ਸੁਨਹੁ ਸੰਤ ਚਿਤੁ ਦੇ ਸਭੇ ॥ ੨੮ ॥

**ਚੌਪਈ ॥**

ਭਗਤ ਅਸੰਖ ਨ ਸੰਖਿ ਨ ਸਖਜਾ ਆਵੈ ॥ ਕਹੌਂ ਕੌਨ ਗੁਨ ਗਾਇ ਸੁਨਾਵੈ ॥
ਜੋ ਜੋ ਭਗਤ ਗੁਰਮੁਖਿ ਸੁਨ ਪਾਏ ॥ ਸੋਈ ਅਬ ਮੁਝ ਆਖਿ ਸੁਨਾਏ ॥
ਆਦਿ ਕਥਾ ਅਮਿਰੀਕ ਸੁਨਾਈ ॥ ਦੁਤੀਏ ਨਾਰਦ ਮੁਨ ਕੀ ਗਾਈ ॥
ਤ੍ਰਿਤੀਏ ਧ੍ਰੂ ਕੀ ਕਥਾ ਭਨਿਜੈ[11] ॥ ਚੌਸਰ ਪ੍ਰਹਿਲਾਦੇ ਸੁਨਿ ਲਿਜੈ ॥ ੨੯ ॥

**ਦੋਹਰਾ ॥**

ਚਾਰ ਭਗਤਿ ਸਤਜੁਗ ਸੁਨੇ ਉਧਰੇ ਪਤਿਤ ਅਨੇਕ ॥ ਅਤ ਤ੍ਰੇਤੇ ਕੇ ਭਗਤਿ ਸੁਨਿ ਜਿਨ ਮਨ ਹਰਿ ਕੀ ਟੇਕ ॥੩੦ ॥

**ਚੌਪਈ ॥**

ਜਨਕ ਭਗਤ ਕੀ ਕਥਾ ਉਚਾਰੀ ॥ ਸੁਕਦੇਵ ਭਗਤਿ ਕੀ ਉਪਮਾ ਸਾਰੀ ॥
ਭਭੀਖਨ ਕੀ ਸੁਨਿ ਕੀਨੀ ਸਾਖੀ ॥ ਕਪਲਾਦ ਕਥਾ ਜਿਵ ਕੀ ਤ੍ਰਿ ਆਖੀ ॥
ਮਦੋਦਰ ਕੀ ਸੁਨ ਕਥਾ ਬਖਾਨੀ ॥ ਸੀਤਾ ਕੀ ਸੁਨ ਲੇਹੁ ਕਹਾਨੀ ॥
ਸਪਤਿ ਭਗਤਿ ਤ੍ਰੇਤੇ ਮਹਿ ਗਨੇ ॥ ਦ੍ਵਾਪਰ ਭਗਤ ਸੁਨੇ ਸੋ ਭਨੇ ॥ ੩੧ ॥
ਧ੍ਰੋਪਤਿ ਕੀ ਜਿਮਿ ਬਿਪਤਿ ਬਿਡਾਰੀ ॥ ਅਰਜਨ ਕੀ ਜਯੋਂ ਪੈਜ ਸਵਾਰੀ ॥
ਊਧੋ ਕੀ ਅਬ ਕਥਾ ਭਨੀ ਹੈ ॥ ਅਕੁਰ ਭਗਤ ਕੀ ਭਗਤਿ ਕੀ ਗਨੀ ਹੈ ॥
ਚਾਰੋ ਭਗਤਿ ਦ੍ਵਾਪਰ ਆਏ ॥ ਪੁਨ ਕਲਿਜੁਗ ਕੇ ਭਗਤ ਸੁਨਾਏ ॥
ਰਾਮਾਨੰਦ ਕੀ ਸਾਖ ਸੁਨਾਈ ॥ ਨਾਮੇ ਕੀ ਪੁਨ ਕੀਰਤਿ ਸਾਈ ॥ ੩੨ ॥
ਤ੍ਰਿਲੋਚਨ ਕੀ ਕਥਾ ਕਹੀ ਕਬ ॥ ਜੈਦੇਉ ਭਗਤ ਜਸੁ ਸੁਨਹੁ ਭਨੌਂ ਅਬ ॥
ਕਬੀਰ ਭਗਤ ਕੀ ਥੀ ਜਿਉ ਕਥਾ ॥ ਰਿਵਦਾਸ ਭਗਤ ਕੀ ਸੁਨ ਲਹੁ ਤਥਾ ॥
ਧੰਨੇ ਕੌਂ ਧਨਤਾ[12] ਪ੍ਰਭ ਦੀਨੀ ॥ ਬੇਣੀ ਕੀ ਉਪਮਾ ਸੁਣਿ ਲੀਨੀ ॥
ਸਧਨੇ ਕੀ ਸਾਖੀ ਸੁਨਿ ਲੇਹੁ ॥ ਸੈਨ ਭਗਤਿ ਕੀ ਕਥਾ ਸੁਨੇਹੁ ॥ ੩੩ ॥
ਪੀਪੇ ਕੌਂ ਅਤ ਪ੍ਰੀਤਿ ਪਜਾਰੀ ॥ ਸੂਰਦਾਸੁ ਸਰੁਗੁਨ ਹਿਤਕਾਰੀ ॥
ਵਾਹਿਗੁਰੂ ਨਾਨਕੁ ਨਿਰੰਕਾਰੀ ॥ ਸਦ ਬਲਿਹਾਰੇ ਜਨੁ ਦ੍ਰਬਾਰੀ ॥
533.ਅ / ਅੰਗਦੁ ਅਮ੍ਰਦਾਸੁ ਰਮਦਾਸਾ ॥ ਅਰਜਨੁ ਸਾਹਿਬੁ[13] ਸਰਨਿ ਖਲਾਸਾ ॥
ਗੁਰ ਮਿਹਰਵਾਨ ਵਿਟਹੁ ਬਲਿਹਾਰੀ ॥ ਨਾਨਕ ਪੰਥੀ ਜਨੁ ਦਰਬਾਰੀ ॥ ੩੫[14] ॥

---

1. ਇਥੇ ਮੂਲ ਪਾਠ 'ਭ੍ਰ' ਹੀ ਹੈ, ਜਾਪਦਾ ਹੈ ਲਿਖਾਰੀ ਕੋਲੋਂ 'ਮ' ਅੱਖਰ ਲਿਖਣੋਂ ਰਹਿ ਗਿਆ ਹੈ 2. ਮਾਣ 3. ਕਾਣੋਂ, ਨਿਊਨਤਾ 4. ਰਸਤਾ 5. ਮਸਤੀ 6. ਪ੍ਰੇਮ ਦੇ ਨਸ਼ੇ ਵਿੱਚ ਮਸਤ 7. ਬਾਤ 8. ਅਰਜਨ, ਪ੍ਰਿਥਾ (ਕੁੰਤੀ) ਦਾ ਪੁੱਤਰ ਹੋਣ ਕਰਕੇ 9. ਭਗਤੀ ਕਰਨ ਵਾਲਾ ਹੀ ਮੇਰਾ ਭਗਤ ਹੈ 10. ਨਹੀਂ 11. ਭਨੀ, ਕਹੀ ਹੈ 12. ਮਾਣ 13. ਪਿਰਥੀ ਚੰਦ 14. ਇੱਥੇ ਅੰਕ 34 ਚਾਹੀਦਾ ਸੀ ਪਰੰਤੂ ਅਸੀਂ ਸੋਧ ਨਹੀਂ ਕੀਤੀ

**ੴ ਸਤਿਗੁਰੂ ਬਾਬਾ ਨਾਨਕ॥ ਅਤੇ ਰਾਮ ਪ੍ਰਸਾਦਿ॥**
**ਪਰਚੀ ਅਮਿਰੀਕ ਭਗਤ ਕੀ ਚਲੀ॥**

**ਬੈਂਤ॥**

ਅਮਿਰੀਕ ਤਰੀਕ ਤਹਕੀਕ ਕੀਤੀ[1] ਅਤੇ ਸਮਝਿ ਹਕੀਕ[2] ਕੂੰ ਠੀਕ ਹੂਆ ॥
ਲਾਸਰੀਕ[3] ਰਾਫ਼ਿਕ [4] ਸੁਭਨੀਕ ਹੁਈ ਨਜੀਕਿ ਪਛਾਣ ਨਾਜੀਕਿ ਹੂਆ[5] ॥
[6]ਰਿਖੀਕ ਬਰੀਕ ਰਮਣੀਕ ਰਵਿਆ ਅਤੇ ਮੇਟ ਕੇ ਲੀਕ ਅਲੀਕ ਹੂਆ ।[6]
[7]ਦਰਬਾਰੀ ਦਾਸ ਅਮਿਰੀਕ ਅਮਿਰੀਕੁ ਪਾਇਆ[7] ਅਮਿਰੀਕੁ ਅਮਿਰੀਕ ਹੂਆ ॥ ੧ ॥

**ਦੋਹਰਾ॥**

ਅਮ੍ਰੀਕ[8] ਭਕਤ ਕੀ ਕਥਾ ਕੌ ਸੰਤ ਸੁਨਹੁ ਦੈ ਕਾਨ ॥ ਭਗਤਿ ਦਾਨੁ ਦੈ ਜਿਉ ਮਿਲੈ ਭਵਭੰਜਨ[9] ਭਗਵਾਨ ॥

**ਚੌਪਈ॥**

ਅਮ੍ਰੀਕ ਭਗਤ ਕੀ ਸੁਨਹੁ ਕਹਾਣੀ ॥ ਪੂਰਬਲੇ ਜ੍ਰਿ ਜਨਮ ਬਿਹਾਣੀ ॥
ਜਿਉ ਪ੍ਰਭ ਭਗਤਿ ਪ੍ਰਾਪਤਿ ਭਈ ॥ ਗੁਰਮੁਖਿ ਸੁਨਿ ਨਿਜ ਮੁਖਿ ਕਹਿ ਦਈ ॥
ਭਗਤਿ ਅੰਕੂਰ[10] ਲਿਖਾਜੌਂ ਜ੍ਰਿ ਮਾਥੈ ॥ ਕੀਆ ਟਲੈ ਨ ਨਿਬਹੈ ਸਾਥੈ ॥
ਭਗਤਨ ਕਥਾ ਸੁਨਹੁ ਦੈ ਕਾਨ ॥ ਜ੍ਰਿ ਭਗਤਿ ਕ੍ਰਾਇ ਮਿਲੇ ਭਗਵਾਨ ॥ ੨ ॥

**ਦੋਹਰਾ॥**

ਪੂਰਬ ਜਨਮ ਸੁਨਾਰੁ ਥਾ ਕਰਦਾ ਜਗ ਬਜੌਹਾਰ ॥ ਰਹਤ ਏਕ ਤਹਾਂ ਬੇਸ੍ਵਾ ਤਾ ਕੈ ਸੰਗਿ ਪਿਆਰੁ ॥ ੪ ॥

**ਚੌਪਈ॥**

ਏਕੁ ਨਗਰ ਮਹਿ ਬਾਹਰਿ ਮੰਦਰੁ ॥ ਠਾਕੁਰ ਕੀ ਪ੍ਰਤਮਾ[11] ਤਿਸੁ ਅੰਦਰ ॥
ਤਹਾਂ ਬੇਸ੍ਵਾ ਮੁਜਰੇ ਜਾਵੈ ॥ ਨਿਰਤਿ[12] ਕਰੇ ਹਰਿ ਕੇ ਗੁਨ ਗਾਵੈ ॥
ਇਕ ਦਿਨ ਬੇਸ੍ਵਾ ਕੈ ਮਨਿ ਹੋਈ ॥ ਇਕ ਦਿਨੁ ਆਵਨੁ ਹੋਇ ਨ ਕੋਈ ॥
ਹਮਰੇ ਮੁਜਰੇ ਹੋਵੈ ਭੰਙਨੁ[13] ॥ ਪ੍ਰਤਮਾ ਲੇਉ ਦੇਉ ਕਰ ਕੰਙਨੁ[14] ॥ ੫ ॥

**ਦੋਹਰਾ॥**

534.ਓ /ਕੰਚਨ[15] ਕੀ ਪ੍ਰਤਮਾ ਹੁਤੀ ਠਾਕੁਰ ਮੰਦਰ ਮਾਂਹਿ ॥ ਬੇਸ੍ਵਾ ਮਨੁ ਮੋਹਤੁ ਭਯੌ ਬਿਨੁ ਦਰਸਨ ਕਲ[16] ਜਿਨਿ[17] ਪਾਹਿ ॥੬ ॥

**ਸੋਰਠਾ॥**

ਹਮਰਾ ਮੀਤੁ ਸੁਨਾਰੁ ਮਨ ਬਚਨਾ ਕਰਿ ਅਤ ਹਿਤੂ ॥ ਮੋ ਸੰਗਿ ਬਹੁਤੁ ਪਿਜਾਰ ਮੇਰਾ ਕਹਿਆ ਨ ਮੇਟਈ ॥ ੭ ॥

**ਚੌਪਈ॥**

ਸੁਨਜਾਰ ਪਾਸਿ ਬੇਸ੍ਵਾ ਆਈ ॥ ਮਨ ਕੀ ਮਨਸਾ ਆਖਿ ਸੁਨਾਈ ॥
ਕੰਚਨੁ ਕਛੁ ਕੁ ਕੰਚਨੀ[18] ਦੀਆ ॥ ਕੁਛੁ ਸੁਨਾਰ ਨਿਜਿ ਗ੍ਰਿਹਿ ਤੇ ਲੀਆ ॥
ਲਾਗਾ ਘੜਨਿ ਸਬੀਹ[19] ਸਵਾਰਿ ॥ ਹਿਤੁ ਲਾਗਾ ਪਰੁ ਬੇਸ੍ਵਾ ਪਜਾਰਿ ॥
ਮੂਰਤਿ ਮੈਂ ਚਿਤੁ ਹਿਤੁ ਦੈ ਧਰਿਆ ॥ ਉਲਟਿ ਪ੍ਰਤਮਾ ਇਸੁ ਮਨੁ ਹਰਿਆ[20] ॥ ੮ ॥

**ਦੋਹਰਾ॥**

ਹਿਤੁ ਚਿਤੁ ਦੈ ਸਾਬਤ ਕਰੀ ਸਬੀਹ ਹੋਈ ਸ੍ਵਧਾਨ[21] ॥ ਬੇਸ੍ਵਾ ਕੋ ਦੇ ਨ ਸਕੈ ਦੇਂਦੇ ਜਾਹਿ ਪ੍ਰਾਨ ॥ ੯ ॥

---

1. ਅਮਰੀਕ ਨੇ ਠੀਕ ਰਸਤਾ (ਤਹਕੀਕ) ਜਾਣ ਲਿਆ 2. ਹਕੀਕਤ, ਸਚਾਈ 3. ਜਿਸ ਦਾ ਕੋਈ ਹਿੱਸੇਦਾਰ ਨਹੀਂ 4. ਮਿੱਤਰ 5. ਪ੍ਰਭੂ ਨੂੰ ਨਜ਼ਦੀਕ ਜਾਣ ਕੇ ਆਪ ਨਜ਼ਦੀਕ ਹੋ ਗਿਆ 6.ਰਿਖੀਕ (ਇੰਦ੍ਰੀਆਂ) ਨੂੰ ਮਾਰ ਕੇ, ਹਰ ਥਾਂ ਤੇ ਵਸੇ ਹੋਏ (ਰਮਣੀਕ ਰਵਿਆ) ਨਾਲ ਭੇਦ (ਲੀਕ) ਮਿਟਾ ਕੇ (ਅਲੀਕ ਇਕ ਰੂਪ ਹੋ ਗਿਆ 7. ਅਮਰੀਕ ਭਗਤ ਨੇ ਪ੍ਰਮਾਤਮਾ (ਅਮਰੀਕ) ਨੂੰ ਪਾ ਲਿਆ 8. ਅੰਮ੍ਰਿਤ (ਅਮੀ) ਪੀ ਕੇ ਅਮਰੀਕ ਭਗਤ ਅਮਰ ਹੋ ਗਿਆ (ਅਮਰੀਕ) 9. ਡਰ ਦਾ ਨਾਸ ਕਰਨ ਵਾਲਾ 10. ਭਾਗ, ਕਿਸਮਤ 11. ਮੂਰਤੀ 12. ਨਾਚ 13. ਭੰਗ ਪੈਣਾ, ਵਿਘਨ 14. ਹੱਥ ਨਾ ਕੰਗਣ 15. ਸੋਨੇ 16. ਸ਼ਾਂਤੀ 17. ਨਾ 18. ਵੇਸਵਾ 19. ਸ਼ਬੀਹ, ਮੂਰਤੀ 20. ਸਗੋਂ ਮੂਰਤੀ ਨੇ ਉਸਦਾ ਮਨ ਮੋਹ ਲਿਆ 21. ਤਿਆਰ

**ਸੋਰਠਾ ॥**

ਪੁਨ ਪੁਨ[1] ਮਾਂਗੈ ਤਾਂਹਿ ਕੰਚਨ ਮੂਰਤਿ ਕੰਚਨੀ ॥ ਸੁਨਾਰਾ ਦੇਵੈ ਨਾਹਿ ਮਾਨੌਂ ਮੇਰੇ ਪ੍ਰਾਨ ਹੈ ॥ ੧੦ ॥

**ਚੌਪਈ ॥**

ਰਚੀ ਬੇਸ੍ਵਾ ਕੈ ਹਿਤਿ ਮੂਰਤਿ ॥ ਮੋਹਿ ਲੀਓ ਮਨੁ ਮੂਰਤਿ ਸੂਰਤਿ ॥
ਬਹੁਤੁ ਸਬੀਹ ਸੇਤੀ ਮਨੁ ਲਾਗਾ ॥ ਬੇਸ੍ਵਾ ਕੈ ਹਿਤ ਕਰ ਭਏ ਭਾਗਾ ॥
ਬੇਸ੍ਵਾ ਕਹੈ ਦੇਹਿ ਮੁਝ ਤਾਈ ॥ ਸੁਨਾਰੁ ਕਹੈ ਜਾਂਹਿ ਪ੍ਰਾਨ ਅਜਾਂਈ ॥
ਕਹੈ ਸੁਨਾਰੁ ਸੁਨਹੁ ਮਮ ਪ੍ਰਿਆ[2] ॥ ਇਨਿ ਹਰਣੀ[3] ਮੇਰਾ ਮਨੁ ਹਿਰਿਆ ॥ ੧੧ ॥

**ਦੋਹਰਾ ॥**

ਈਹਾਂ ਹੀ ਕਰੁ ਨਿਰਤਿ ਤੂੰ ਕਹੇ ਸੁਨਾਰੁ ਸੁਨਾਇ ॥ ਮੈ ਸੇਵਾ ਪੂਜਾ ਕਰੌ ਠਾਕੁਰੁ ਲੇਹਿ ਰੀਝਾਇ ॥ ੧੨ ॥

**ਚੌਪਈ ॥**

ਨਿਤਿ ਪ੍ਰਤਿ ਪੂਜਾ ਕਰਿ ਹਿਤੁ ਧਰੇ ॥ ਬੇਸ੍ਵਾ ਆਗੈ ਮੁਜਰਾ ਕਰੇ ॥
ਤੀਨਿ ਭਾਤਿ ਮਨ ਬਸੀ ਸੁਨਾਰ ॥ ਕੰਚਨੁ ਰੂਪ ਬੇਸ੍ਵਾ ਨਾਰ ॥
ਤੀਨ ਬਾਤ ਮੁਝ ਘਰਿ ਮਹਿ ਰਹੈ ॥ ਐਸੀ ਅਪਨੈ ਮਨ ਮਹਿ ਕਹੈ ॥
ਇਤੁ ਬਿਧਿ ਲਾਗੀ ਪ੍ਰੀਤਿ ਘਨੇਰੀ ॥ ਭਗਤਿ ਕਰੇ ਪਰਮੇਸੁਰ ਕੇਰੀ ॥ ੧੩ ॥

**ਦੋਹਰਾ ॥**

534.ਅ ਨਿਰਤ ਕਰੇ ਨਿਤ ਬੇਸ੍ਵਾ ਸੁਨਾਰੁ ਸੇਵੇ[4] ਧ੍ਰ ਧਜਾਨ ॥ ਬੀਤਿ ਗਈ ਇਤਿ ਬਿਧਿ ਔਧ[5] ਛੁਟਕੈ ਪ੍ਰਾਨ / ਨਿਦਾਨ ॥੧੪ ॥

**ਸੋਰਠਾ ॥**

ਛੁਟਕੀ ਦੇਹਿ ਸੁਨਾਰ ਭਯਾ ਜਨਮੁ ਘਰ ਭੂਪ ਕੈ[6] ॥ ਮੁਈ ਬੇਸ੍ਵਾ ਨਾਰਿ ਜਨਮੀ ਜਾਇ ਭੁਤਾਰ ਕੈ[7] ॥ ੧੫ ॥

**ਚੌਪਈ ॥**

ਵਹੁ ਰਾਜਾ ਵਹਿ ਰਾਨੀ ਭਈ ॥ ਪਿਛਲੀ ਪ੍ਰੀਤਿ ਨ ਬਿਰਥੀ ਗਈ ॥
ਦੁਹੂਅਨ[8] ਕਾ ਫਿਰ ਭਯੌ ਸੰਜੋਗੁ ॥ ਰਲ ਮਿਲਿ ਲਾਗੈ ਕਰਨੈ ਭੋਗ ॥
ਪ੍ਰਗਟਿਆ ਪਿਛਲਾ ਅੰਕੂਰੁ[9] ॥ ਜਯੌ ਵਧਿ ਕੈ ਤਰੁ[10] ਭਯੌ ਅੰਗੂਰੁ[11] ॥
ਪਿਛਲਾ ਕੀਆ ਏਉ ਨ ਜਾਇ ॥ ਭਗਤਿ ਅੰਕੂਰੁ ਪ੍ਰਗਟਯੌ ਆਇ ॥ ੧੬ ॥

**ਦੋਹਰਾ ॥**

ਦੰਪਤਿ ਲਾਗੇ ਭਗਤਿ ਹਰਿ ਪੂਰਬਲਾ ਅੰਕੂਰੁ ॥ ਜਿਉ ਪ੍ਰਿਥੀ ਮਧ ਬੀਜਿਆ ਹਰਿਆ ਹੋਇ ਅੰਗੂਰੁ ॥ ੧੭ ॥

**ਚੌਪਈ ॥**

ਭਯੌ ਅਮਿਰੀਕ ਭੂਪੁ ਜਬ ਭਾਰੀ ॥ ਲਾਗੀ ਹਰਿ ਕੀ ਭਗਤਿ ਪਜਾਰੀ ॥
ਰਾਜੁ ਕਰੈ ਹਰਿ ਭਗਤਿ ਕਮਾਵੈ ॥ ਪੂਰਬਲਾ ਕੀਤਾ ਜਿਨਿ[12] ਜਾਵੈ ॥
ਰਾਜ ਮਾਹਿ ਕਰੇ ਇਵ ਭਗਤਿ ॥ ਜਯੌ ਜਲ ਕੌ ਲਭਯੌ ਭੀਤਰ ਜਗਤਿ ॥
ਪ੍ਰ ਤੀਯ[13] ਧੀ ਨਿਜਿ[14] ਭੂਪਤੁ ਜਾਨੈ ॥ ਸਭ ਘਟਿ ਅੰਤਰਿ ਏਕੁ ਪਛਾਨੈ ॥ ੧੮ ॥

**ਦੋਹਰਾ ॥**

ਅਮ੍ਰੀਕੁ ਭਗਤੁ ਪਰਸ੍ਵਾਰਥੀ[15] ਕਾਟਨ ਕੌ ਪਰ ਪੀਰ[16] ॥ ਲੋਭੁ ਨ ਰੰਚਕ[17] ਮਨ ਬਿਖੇ ਪੀਵਨ ਕੌ ਪਰ ਨੀਰ ॥੧੯ ॥

**ਸੋਰਠਾ ॥**

ਕਰੀ ਭਗਤਿ ਲਿਵ ਲਾਇ ਤਜੇ[18] ਭੋਗ ਸਭ ਰਾਜ ਕੇ ॥ ਭੈ ਮਹਿ ਭਗਤਿ ਕਮਾਇ ਵਸਿ ਕੀਆ ਭਗਵਾਨ ਕੌ ॥ ੨੦ ॥

**ਚੌਪਈ ॥**

ਸਤਿਜੁਗੁ ਭਗਤਿ ਕਰੀ ਅਮਿਰੀਕ ॥ ਜਗਤਿ ਮੱਧਿ[19] ਜਿਸ ਫੜੀ ਤਰੀਕ[20] ॥

---

1. ਬਾਰ ਬਾਰ 2. ਮੇਰੀ ਪਿਆਰੀ 3. ਹਰਨ ਵਾਲੀ, ਮੋਹਨ ਵਾਲੀ 4. ਸੇਵਾ ਕਰੋ 5. ਉਮਰ, ਅਉਧ 6. ਰਾਜੇ 7. ਭੂ (ਭੂਮੀ) ਦੇ ਮਾਲਕ, ਰਾਜਾ 8. ਦੋਹਾਂ ਦਾ 9. ਭਾਗ 10. ਬ੍ਰਿਛ 11. ਬੀਜ 12. ਨਹੀਂ 13. ਪਰਾਈ ਇਸਤਰੀ 14. ਆਪਣੀ ਧੀ 15. ਪਰਉਪਕਾਰੀ 16. ਪੀੜ 17. ਰਤੀ ਭਰ 18. ਛੱਡ ਦਿੱਤੇ 19. ਵਿੱਚ 20. ਰਸਤਾ

ਦਰਵਾਜੇ ਸਪਤ ਧਾਮ ਕੇ ਬਨੇ ॥ ਜਾਂ ਮਹਿ ਬੈਠਿ ਭਗਤੁ ਗੁਨ ਭਨੇ ॥
ਸੁੰਦਰ ਸਦਨ[1] ਪਵਿਤ੍ਰ ਠੌਰ[2] ॥ ਭਗਤਿ ਬਿਨਾ ਨਹੀਂ ਉਪਜਤਿ ਔਰ ॥
ਧਾਮ ਮਧ ਸੁਭ ਠੌਰ ਸਵਾਰੀ ॥ ਦੇਖਤਿ ਉਪਜਤਿ ਭਗਤਿ ਮੁਰਾਰੀ ॥ ੨੧ ॥

**ਦੋਹਰਾ ॥**

ਬੈਠਿ ਕਰਤ ਥਾ ਭਗਤਿ ਤਹ ਸੁਨਹੁ ਰਹਤਿ ਜਿਤੁ ਭਾਇ ॥ ਪੂਜਾ ਸਾਲਗਿਰਾਮ ਕੀ ਕਰੇ ਮਹਾ ਚਿਤੁ ਲਾਇ ॥ ੨੨ ॥

**ਚੌਪਈ ॥**

535.ੳ ਧੋਤੀ ਪੰਚ / ਕਖਾਈ[3] ਕਰੇ ॥ ਏਕੁ ਅੰਗੋਛਾ[4] ਸਿਰਿ ਪਰ ਧਰੇ ॥
ਊਪਰਿ ਏਕ ਉਪ੍ਨਾ[5] ਰਾਖੇ ॥ ਏਹਿ ਬਸਤ੍ਰ ਪੂਜਾ ਕੇ ਆਖੇ ॥
ਕਰ ਮਹਿ ਕੁਸਾ[6] ਅਰੁ ਤਿਲਕੁ ਲਿਲਾਟਿ[7] ॥ ਮੁਖਿ ਤੇ ਬਕਤਾ ਹਰਿ ਹਰਿ ਪਾਠ ॥
ਪ੍ਰੇਮ ਮਗਨੁ ਹੋਇ ਕੈ ਜਸੁ ਕਰੈ ॥ ਚਰਨ ਕਮਲ ਹਿਰਦੇ ਮਹਿ ਧਰੇ ॥ ੨੩ ॥

**ਦੋਹਰਾ ॥**

ਅੰਤਰਿ ਪ੍ਰੇਮੁ ਮੁਬਾਹ[8] ਥਾ ਥਾਹਿ ਨ ਪਾਈ ਜਾਇ ॥ ਬਾਹਰਿ ਬੈਸਨ ਰੂਪੁ ਕਰਿ ਭਗਤਿ ਕਰੇ ਚਿਤੁ ਲਾਇ ॥ ੨੪ ॥

**ਚੌਪਈ ॥**

ਬਾਹਰਿ ਭਗਤਿ ਦਿਸਟਿ ਸੋ ਪਾਇ ॥ ਜਸੋਂ ਸੁਨਿਆ ਤਿਉ ਕਹੌ ਸੁਨਾਇ ॥
ਨੌਮੀ ਨੇਮ ਨੇਮੁ ਉਰਧਰੈ[9] ॥ ਸੁਧੁ ਸੰਜਮੁ ਦਸਮੀ ਕੋ ਕਰੈ ॥
ਬ੍ਰਤ ਇਕਾਦਸ ਨਿਰਜਲਾ ਰਹੈ ॥ ਜੈਸੇ ਸਾਸਤ੍ਰ ਬਿਧ ਸੋਂ ਕਹੈ ॥
ਐ ਦ੍ਵਾਦਸਿ ਕਰੇ ਉਪਾਰਨੁ[10] ॥ ਸਗਲ ਪਾਪ ਕਾ ਕਰੇ ਨਿਵਾਰਨੁ ॥ ੨੫ ॥

**ਦੋਹਰਾ ॥**

ਕਰੇ ਉਪਾਰਨੁ ਦ੍ਵਾਦਸੀ ਜੈਸੇ ਬੇਦ ਬਤਾਇ ॥ ਮਨ ਮਹਿ ਕਾਂਛਾ[11] ਕਛੁ ਨਹੀਂ ਹਰ ਦਰਸਨ ਕੇ ਚਾਇ ॥ ੨੬ ॥

**ਚੌਪਈ ॥**

ਜੈਸੇ ਸੋਲਹ ਬ੍ਰਤ ਇਕਾਦਸਿ ॥ ਤੈਸਾ ਇਕੁ ਉਪਾਰਨੁ ਦ੍ਵਾਦਸਿ ॥
ਜੈਸੀ ਬੇਦ ਬਤਾਈ ਬਾਤਿ ॥ ਕਰੇ ਉਪਾਰਨੁ ਤਿਸ ਹੀ ਭਾਤਿ ॥
ਮਨ ਮਹਿ ਬਾਂਛਾ ਔਰੁ ਨ ਕਾਇ ॥ ਏਕ ਟੇਕ ਦਰਸਨ ਕੈ ਚਾਇ ॥
ਪੂਜਾ ਅਰਚ ਬੰਦਨਾ ਕਰੇ ॥ ਏਕ ਆਸ ਦਰਸਨ ਕੀ ਧਰੇ ॥ ੨੭ ॥

**ਦੋਹਰਾ ॥**

ਸੇਵਾ ਪੂਰਾ ਕਰਿ ਮੁਕੈ ਨਿਕਸੈ ਬਾਹਰਿ ਵਾਰਿ ॥ ਅੰਬਰ[12] ਜੋ ਬ੍ਰਹਮਚਰਜ ਕੈ ਸੋ ਤਹਿ ਧਰੇ ਉਤਾਰਿ ॥ ੨੮ ॥

**ਚੌਪਈ ॥**

ਦ੍ਵਾਦਸ ਤਿਲਕ ਤੁਲਸੀ ਗਲ ਮਾਲ ॥ ਵਿਸਨ ਭਗਤਿ ਵੈਸਨੋ ਚਾਲ ॥
ਪ੍ਰਿਥਮ ਪੌਰ[13] ਰਾਜ ਬਸਤ੍ਰ ਲਏ ॥ ਪੂਜਾ ਅੰਬਰ ਤਹ ਧਰਿ ਦਏ ॥
ਦੂਜੇ ਦ੍ਵਾਜੇ ਜਬ ਆਵੈ ॥ ਸੁੰਦਰ ਭੂਖਨ ਅੰਗ ਬਨਾਵੈ ॥
ਤੀਜੇ ਦਰਵਾਜੈ ਪਗੁ ਧਾਰੇ ॥ ਅਸਤ੍ਰ[14] ਸਸਤ੍ਰ ਅੰਗ ਸਵਾਰੇ ॥ ੨੯ ॥

**ਦੋਹਰਾ ॥**

ਚੌਥੇ ਦਰ ਨ੍ਰਿਪ ਆਵਈ ਮੁਕਟੁ ਬੰਧਾਵਤਿ ਸੀਸਿ ॥ ਅੰਮ੍ਰੀਕੁ ਭਗਤੁ ਭਗਵਾਨ ਕਾ ਬਿਸ੍ਵੈ ਭਯਾ ਇਕੀਸ ॥

**ਚੌਪਈ ॥**

535.ਅ / ਪੰਚਮ ਪੌਰ ਭੂਪ ਜਬ ਆਵੈ ॥ ਤਬ ਸਿਰਿ ਪਰਿ ਲੈ ਛਤ੍ਰ ਫਿਰਾਵੈ ॥

---

**1.** ਮਹਿਲ **2.** ਥਾਂ **3.** ਭਗਵੀਂ, ਪੰਜ ਕਕਸ਼ਾਂ ਭਾਵ ਲਤਾਂ ਵਾਲੀ ਧੋਤੀ **4.** ਤੌਲੀਆ, ਅੰਗ ਨੂੰ ਉਕਸ਼ (ਸਾਫ) ਕਰਨ ਵਾਲਾ **5.** ਉਪਰ ਪਹਿਨਣ ਦਾ ਬਸਤਰ **6.** ਇਕ ਪ੍ਰਕਾਰ ਦਾ ਘਾਹ ਜਿਸਨੂੰ ਬ੍ਰਾਹਮਣ ਬਹੁਤ ਪਵਿੱਤਰ ਮੰਨਦੇ ਹਨ **7.** ਮਸਤਕ (ਮੱਥੇ) ਉੱਪਰ **8.** ਬਹੁਤ **9.** ਹਿਰਦੇ ਵਿੱਚ **10.** ਵਰਤ ਦੀ ਸਮਾਪਤੀ **11.** ਇੱਛਾ **12.** ਬਸਤ੍ਰ **13.** ਪਹਿਲੇ ਸਥਾਨ ਤੇ **14.** ਜੋ ਹਥਿਆਰ ਸੁੱਟਣ ਤੇ ਮਾਰ ਕਰੇ

ਖਸਟਮ[1] ਪੌਰ ਭੂਪ ਪਗੁ ਧਰੈ ॥ ਨਿਕਟਿਵਰਤੀ ਸੇਵਕਿ ਸੰਗਿ ਖਰੇ[2] ॥
ਸਪਤਮ ਦਰ ਤੇ ਬਾਹਰਿ ਆਇਯਾ ॥ ਆਂਮ ਖਾਸ ਕਾ ਮੁਜਰਾ[3] ਪਾਇਯਾ ॥
ਲਾਇ ਦੀਬਾਨੁ ਬਹਿ ਕਰੇ ਨਿਆਉ ॥ ਮਨ ਮੁਖਿ ਏਕੋ ਹਰਿ ਹਰਿ ਨਾਉ ॥ ੩੧ ॥

**ਸੋਰਠਾ ॥**

ਬਹੈ ਲਾਇ ਦੀਬਾਨੁ ਕਰੇ ਨਿਆਉ ਸਭੁ ਧ੍ਰਮ ਕਾ ॥ ਚਰਨ ਕਮਲ ਉਹ ਧਯਾਨੁ ਲੋਗਨ ਸੌ ਠਾਠਾ ਬਗਾ[4] ॥ ੩੨ ॥

**ਚੌਪਈ ॥**

ਸੁਖੀ ਬਸਾਇਆ ਭੂਪਤਿ ਦੇਸੁ ॥ ਨਾ ਕੋ ਕਾੜ੍ਹਾ ਸੋਕੁ ਕਲੇਸੁ[5] ॥
ਰੇਚਕ[6] ਝੂਠੁ ਰਹਨਿ ਜਿਨਿ ਪਾਵੈ ॥ ਸਚੁ ਧਰਮੁ ਜਗ ਮਹਿ ਪ੍ਰਗਟਾਵੈ ॥
ਅਨ[7] ਜਲ ਕੀ ਚਲਹੈ ਧ੍ਰਮਸਾਲਾ ॥ ਜੋ ਆਵੈ ਰਹਿ ਜਾਏ ਸੁਖਾਲਾ ॥
ਭੂਪ ਭਗਤਿ ਕੀ ਕੀਮ ਨ ਆਵੈ ॥ ਏਕ ਜੀਹ ਕੀ ਆਖਿ ਸੁਨਾਵੈ ॥ ੩੩ ॥

**ਦੋਹਰਾ ॥**

ਜਬ ਨ੍ਰਿਪੁ ਚਲੇ ਨਿਕੇਤ ਕੌ[8] ਪੂਜਨ ਕੋ ਹਰਿ ਰਾਇ ॥ ਜਿਹਿ ਜਿਹਿ ਠੌਰਹੁ ਲਯੌ ਕੁਛੁ ਤਹਿ ਤਹਿ ਧਰਿ ਜਾਇ ॥ ੩੪ ॥

**ਚੌਪਈ ॥**

ਪ੍ਰਿਥਮ ਪੌਰ ਆਮ[9] ਹਟਿ ਰਹੀ ॥ ਆਗੇ ਕੀ ਆਗਜਾ ਉਨਿ ਨਹੀਂ ॥
ਮਹਲੀ ਦੂਜੇ ਪੌਰ ਖਲੋਇ ॥ ਆਗੇ ਨ੍ਰਿਪ ਏਕਲੇ ਹੋਇ ॥
ਛਤ੍ਰੁ ਤੀਜੇ ਪੌਰ ਧਰਾਏ ॥ ਪੌਰ ਚਤਰੁ ਥੇ ਮੁਕਟੁ ਰਖਾਏ ॥
ਪੰਚਮ ਪੌਰ ਧਰੇ ਹਥੀਆਰ ॥ ਖਸਟਮ ਭੂਖਨ[10] ਧਰੇ ਉਤਾਰ ॥ ੩੫ ॥

**ਦੋਹਰਾ ॥**

ਸਪਤਮ ਦਰ ਜਬ ਜਾਵਈ ਬਸਤਰ ਧਰੇ ਉਤਾਰ ॥ ਮਜਨੁ[11] ਕਰਿ ਪਾਵਨੁ ਹੁਣੈ ਗੁਰਮੰਤ੍ਰ ਉਰਧਾਰ[12] ॥ ੩੬ ॥

**ਸੋਰਠਾ ॥**

ਤਜੇ ਰਾਜਸੀ ਚੀਰ[13] ਅੰਗ ਬਣਾਏ ਸਾਂਤ ਕੀ ॥ ਭੂਪਤੁ ਭਗਤੁ ਗੰਭੀਰੁ ਪ੍ਰੇਮ ਮਗਨੁ ਹੋਇ ਗਾਵਈ ॥ ੩੭ ॥

**ਚੌਪਈ ॥**

ਕੇਤਕ[14] ਕਹੌਂ ਭਗਤਿ ਕੀ ਮਹਿਮਾ ॥ ਹਰਿ ਤੇਜੁ ਦਾ ਹੋਤ ਜਿਨਿ ਲਹਿਮਾ ॥
ਇਸੀ ਭਾਂਤਿ ਜਨਮੁ ਜਗ ਬੀਤਾ ॥ ਅਮਰੁ ਭਯਾ ਅਮ੍ਰਿਤੁ ਜਸੁ ਪੀਤਾ ॥
536.ੳ ਤੀਨ ਤਾਪ ਤਨ ਨਿਕਟਿ ਨ ਆਏ ॥ ਮਹਾਂ ਅਨੰਦ ਰਾਮ / ਗੁਨ ਗਾਏ ॥
ਆਠੋ ਜਾਮ[15] ਭਗਤਿ ਮਹਿ ਰਹੈ ॥ ਹਰਿਨਾਮ ਬਿਨਾ ਮੁਖਿ ਔਰੁ ਨ ਕਹੈ ॥ ੩੮ ॥

**ਦੋਹਰਾ ॥**

ਐਸੀ ਉਪਮਾ ਸੁਨੀ ਜਬ ਭਗਤਨ ਕੌ ਪਰਤਾਪੁ ॥ ਦੁਰਬਾਸਾ ਆਇਆ ਨ੍ਰਿਪਿ ਢਿਗਿ[16] ਦਿਖਾਵਣੁ ਅਪਣਾ ਆਪੁ ॥ ੩੯ ॥

**ਚੌਪਈ ॥**

ਦ੍ਵਾਦਸੀ ਦੁਰਬਾਸਾ ਪ੍ਰਭਾਤੇ ॥ ਦਰਸਨ ਦੀਆ ਆ ਪ੍ਰਾਤੇ ॥
ਅਪਨੈ ਤਪ ਕਾ ਜੋਰੁ ਜਨਾਯਾ ॥ ਭੂਪਤਿ ਕਾ ਤਪੁ ਦੇਖਨਿ ਆਇਯਾ ॥
ਰਾਜੇ ਕੌ ਆਇ ਦ੍ਰਸਨੁ ਦੀਆ ॥ ਨਮਸਕਾਰੁ ਭੂਪਤਿ ਤਬ ਕੀਆ ॥
ਆਜੁ ਭਏ ਬਡਿ ਭਾਗ ਹਮਾਰੇ ॥ ਭਏ ਕ੍ਰਿਤਾਰਥੁ[17] ਦ੍ਰਸ ਤੁਮਾਰੇ ॥ ੪੦ ॥

**ਦੋਹਰਾ ॥**

ਦ੍ਵਾਦਸੀ ਕਾ ਉਪਾਰਨਾ ਕ੍ਰਹੁ ਈਹਾਂ ਦਿਜਰਾਇ[18] ॥ ਬਹੁਤੁ ਭਾਉ ਕਰ ਜੋਰ ਕੈ ਦਿਜਪਤਿ ਲਯੌ ਮਨਾਇ ॥ ੪੧ ॥

---

1. ਛੇਵੇਂ 2. ਖੜ੍ਹੇ 3. ਝੁਕ ਕੇ ਸਲਾਮ 4. ਬਹੁਤ ਇਕੱਠ 5. ਚਿੰਤਾ, ਸੋਗ ਤੇ ਕਲੇਸ਼ 6. ਥੋੜਾ ਜੇਹਾ 7. ਅੰਨ, ਪਰ ਮੂਲ ਪਾਠ 'ਅਨ' ਹੈ 8. ਘਰ 9. ਆਮ ਲੋਗ 10. ਗਹਿਣੇ 11. ਇਸ਼ਨਾਨ 12. ਹਿਰਦੇ ਵਿੱਚ 13. ਰਾਜ ਦੇ ਕੱਪੜੇ 14. ਕਿੰਨਾ ਕੁ 15. ਪਹਿਰ 16. ਕੋਲ, ਨੇੜੇ 17. ਸਫ਼ਲ ਪ੍ਰਯੋਜਨ ਵਾਲਾ ਭਾਵ ਆਨੰਦ 18. ਦ੍ਵਿਜ ਦਾ ਰਾਜਾ ਭਾਵ ਪੰਡਿਤ, ਬ੍ਰਾਹਮਣ

**ਸੋਰਠਾ ॥**

ਕਰ ਆਵੌ ਇਸਨਾਨੁ ਤਹਾਂ ਜਾਇ ਕਰਿ ਛਪਿ ਰਹਜਾ ॥ ਮਨ ਮਹਿ ਪਯਾ ਗੁਮਾਨੁ ਦੇਖੋ ਭੂਪਤਿ ਭਗਤਿ ਕੌ ॥ ੪੨ ॥

**ਚੌਪਈ ॥**

ਏਕੁ ਮਹੂਰਤਿ[1] ਦ੍ਵਾਦਸਿ ਭਈ ॥ ਬਿਧਿ ਬਤਾਇ ਬੇਦੌ ਨੇ ਦਈ ॥
ਦ੍ਵਾਦਸ ਹੈ ਦੋ ਘਟੀ ਪ੍ਰਯੰਤ[2] ॥ ਉਪਾਰਨੁ ਹੋਤ ਨਹੀ ਉਪਰੰਤਿ ॥
ਗੰਗਾ ਜਲ ਲੀਆ ਅਚਮਾਨੁ[3] ॥ ਦੁਰਬਾਸੇ ਕਾ ਡਰੁ ਮਨ ਮਹਿ ਮਾਨ ॥
ਅਹਾਰੁ ਨ ਲੀਆ ਕੀਆ ਉਪਾਉ ॥ ਦੁਰਬਾਸੇ ਦਾ ਰਾਖਿਜਾ ਭਾਉ ॥ ੪੩ ॥

**ਸੋਰਠਾ ॥**

ਦਿਜ ਕਰ ਦੇਖੇ ਧਜਾਨੁ ਆਚਮਾਨੁ ਰਾਜੇ ਲਯਾ ॥ ਹੋਇ ਮਹਾਂ ਕ੍ਰਪਵਾਨੁ[4] ਦੁਰਬਾਸਾ ਆਇਆ ਭੂਪ ਪੈ ॥ ੪੪ ॥

**ਦੋਹਰਾ ॥**

ਜਟਾ ਉਪਾੜੀ[5] ਕ੍ਰੋਧੁ ਕਰਿ ਮਾਰੀ ਭੂਪਤਿ ਓਰਿ ॥ ਆਈ ਭਗਤਿ ਜਲਾਵਣੇ ਭੂਪੁ ਨ ਸਾਕੈ ਮੋਰਿ[6] ॥ ੪੫ ॥

**ਚੌਪਈ ॥**

ਅਗਨਿ ਪੁੰਜੁ[7] ਜਟਾ ਹੁਇ ਆਈ ॥ ਭੂਪਤਿ ਭਗਤਿ ਜਲਾਵਣ ਧਾਈ ॥
ਸੁਦ੍ਸਨ ਚਕਰ ਕੌ ਆਗਜਾ ਕਰੀ ॥ ਦੀਨ ਦਯਾਲ ਦਮੋਦਰ ਹਰੀ ॥
ਜੇ ਕੋ ਮੇਰੇ ਭਗਤਿ ਦੁਖਾਵੈ ॥ ਆਪਸ ਊਪਰ ਬਹੁਤੁ ਬਢਾਵੈ ॥
536.ਅ ਤਾ ਕੌ ਕਾਟਤਿ ਬਿਲਮੁ ਨ ਲਾਵਹੁ ॥ ਭਗਤਨ ਕੀ ਰਛਿ / ਆ ਕੋ ਧਾਵਹੁ ॥ ੪੬ ॥

**ਦੋਹਰਾ ॥**

ਦੁਰਬਾਸੇ ਕੀ ਗੈਲ[8] ਮੇ ਚਕਰੁ ਪਯੋ ਹੈ ਧਾਇ ॥ ਆਗੈ ਦਿਜੁ ਭਾਗਾ ਫਿਰੇ ਮਗਰ ਸੁਦਰਸਨੁ ਜਾਏ ॥ ੪੭ ॥

**ਚੌਪਈ ॥**

ਦੁਰਬਾਸਾ ਸਰਨਿ ਸੰਕ੍[9] ਕੀ ਗਯਾ ॥ ਪੁਨ ਕੁਮੇਰ[10] ਕੀ ਸਰਨੀ ਪਯਾ ॥
ਮਹਾਂਦੇਵ[11] ਕੀ ਸਾਮ ਸਿਧਾਯਾ ॥ ਪੁਨ ਬ੍ਰਹਮੇ ਕੀ ਸ੍ਰਨੀ ਆਇਆ ॥
ਭਗਤ ਦੋਖ ਕ੍ ਕਿਨਹੁ ਨ ਰਾਖਜਾ ॥ ਠਾਕੁਰ ਏਕ ਸਲੋਕ ਸੁ ਆਖਿਜਾ ॥
ਅਮ੍ਰੀਕ ਭਗਤਿ ਕੀ ਸ੍ਰਨਿ ਸਿਧਾਉ ॥ ਔਰੁ ਨ ਉਬਰਨਿ ਕੋ ਕੋ ਦਾਉ[12] ॥ ੪੮ ॥

**ਦੋਹਰਾ ॥**

ਭਗਤਿ ਦੋਖਨਾ[13] ਕੋ ਕਰੈ ਤਿਸੇ ਨ ਰਾਖੈ ਕੋਇ ॥ ਭਗਤਿ ਦੂਖਨਾ ਤੇ ਬਚੇ ਭਗਤਿ ਦਯਾ ਜਬ ਹੋਇ ॥੪੯ ॥

**ਸੋਰਠਾ ॥**

ਜਾਹਿ ਭਗਤਿ ਸਰਨਾਇ ਚਕ੍ਰ ਹਟੇ ਤੁਝ ਮਗਰ ਤੇ ॥ ਸਕੈ ਨ ਕੋਇ ਹਟਾਇ ਬਿਨਾ ਭਗਤਿ ਕੀ ਸਰਨਿ ਤੇ ॥੫੦ ॥

**ਚੌਪਈ ॥**

ਭੂਪਤਿ ਕੈ ਢਿਗਿ ਭਵ ਝਵ[14] ਆਇਜਾ ॥ ਮੁਖਿ ਨੀਵਾਂ ਕ੍ ਆਖਿ ਸੁਣਾਇਜਾ ॥
ਅਬ ਹਮਰੀ ਤੁਮ ਰੱਛਾ ਕਰੋ ॥ ਚਕਰ ਹਟਾਇ ਬਿਪਤਿ ਪਰ ਹਰੌ[15] ॥
ਭੂਪਤੁ ਭਗਤੁ ਕਰੀ ਅਰਜੋਈ ॥ ਹਮ ਤੇ ਤੁਮਰਾ ਬੁਰਾ ਨ ਹੋਈ ॥
ਅਪਨਾ ਖੋਟੁ ਬਿਚਾਰਹੁ ਕੋਇ ॥ ਰਾਮ ਤੇ ਤੁਮਰਾ ਬੁਰਾ ਨ ਹੋਇ ॥ ੫੧ ॥

**ਦੋਹਰਾ ॥**

ਚਕ੍ਰ ਹਟੇ ਯਿ ਸਾਮਤਿਆ[16] ਫੁਨ ਉਤਪੰਨਾ ਕ੍ਰੋਪ[17] ॥ ਮਨ ਮਹਿ ਸਾਂਤਿ ਨ ਆਵਈ ਬਚਨੁ ਬਾਨੁ ਗਯੌ ਲੋਪੁ ॥ ੫੨ ॥

**ਸੋਰਠਾ ॥**

ਲੇਹੁ ਹਮਾਰਾ ਸ੍ਰਾਪ ਕਹਿ ਦੁਰਬਾਸਾ ਭੂਪ ਕੌ ॥ ਦੇਖਹੁ ਭਗਤੁ ਪ੍ਰਤਾਪ ਆਯਾ ਆਪਿ ਉਬਾਰਨੇ ॥ ੫੩ ॥

---

1. ਦੋ ਘੜੀਆਂ ਅਰਥਾਤ 48 ਮਿੰਟ ਦਾ ਸਮਾਂ 2. ਤੱਕ 3. ਜਲ ਛਕਣਾ 4. ਕ੍ਰੋਧੀ 5. ਪੁੱਟੀ 6. ਮੋੜ ਨਾ ਸਕਦਾ 7. ਢੇਰ, ਗੋਲਾ 8. ਪਿਛੇ 9. ਹਿੰਦੂ 10. ਕੁਬੇਰ 11. ਸ਼ਿਵ ਜੀ 12. ਤਰੀਕਾ 13. ਭਗਤਾਂ ਨਾਲ ਵੈਰ 14. ਭੌਂ ਭੌਂ ਕੇ 15. ਦੂਰ ਕਰੋ 16. ਸਾਂਵਾਂ ਹੋਇਆ 17. ਕ੍ਰੋਧ

**ਚੌਪਈ ॥**

ਡਰਿਆ ਭੂਪਤੁ ਸੁਨਿ ਅਲਾਈ[1] ॥ ਕਰਿ ਕ੍ਰਿਪਾ ਪ੍ਰਭ ਹੋਹੁ ਸਹਾਈ ॥
ਅਮ੍ਰੀਕ ਭਗਤੁ ਜਬ ਸੁਨ ਸਿਧਾਇਆ ॥ ਬਿਸਨ ਚਤਰਭੁਜੁ ਹਾਜਰੁ ਆਯਾ ॥
ਲਯਾ ਸਰਾਪੁ ਭਗਤਿ ਕੋ ਠਾਇ[2] ॥ ਭਗਤਨ ਅੰਚ[3] ਨ ਲਾਗਨਿ ਪਾਇ ॥
ਠੌਰ ਭਗਤਿ ਕੀ ਲੇਉ ਸਰਾਪੁ ॥ ਕੀਆ ਜਗਤਿ ਭਗਤਿ ਪਰਤਾਪੁ ॥ ੫੪ ॥

**ਸੋਰਠਾ ॥**

537.ੳ ਸਹੌਂ ਨ ਜਨ ਸੰਤਾਪ ਤਾਪੁ ਨਿਵਾਰੌ ਸੁਖੁ ਧਰੋ ॥ / ਮੁਝ ਕੌ ਦੇਹਿ ਸਰਾਪੁ ਦੁਰਬਾਸੇ ਕੌ ਹਰਿ ਕਹਾ ॥ ੫੫ ॥

**ਦੋਹਰਾ ॥**

ਸੌ ਜਨਮ ਦਾ ਸ੍ਰਾਪ ਦੇ ਨੱਬਹਿ[4] ਕੀਨੇ ਛੋਟ ॥ ਦਸ ਅਵਤਾਰ ਸਾਬਤੁ ਸਹੀ ਐਸੀ ਭਗਤਾ ਓਟਿ ॥ ੫੬ ॥

**ਸੋਰਠਾ ॥**

ਦੀਜੇ ਮੋਹਿ ਬਤਾਇ ਕੌਨੁ ਕੋਨ ਦੇਹਾਂ ਧਰੌ ॥ ਨਿਰਨੇ ਕਰੌ ਸੁਨਾਇ ਕੌਨ ਨਾਮ ਦਸ ਰੂਪ ਕੇ ॥ ੫੭ ॥

**ਚੌਪਈ ॥**

ਮਛ ਕਛ ਬੈਰਾਹੁ ਅਵਤਾਰਾ ॥ ਨ੍ਰਸਿੰਘ ਰੂਪ ਧਰਹੁ ਕ੍ਰਤਾਰਾ ॥
ਹਾਥ ਜੋਰ ਕ੍ਰ ਕਹਾ ਗੁਸਾਂਈ ॥ ਸਭੇ ਜੋਨਿ ਜਿਨਿ ਦੇਹਿ ਅਜਾਂਈ ॥
ਬਾਵਨੁ ਪ੍ਰਸਰਾਮੁ ਸ੍ਰੀ ਰਾਮੁ ॥ ਬੌਧ ਰੂਪ ਧਰ ਕ੍ਰਿਸਨ ਸਿਆਮੁ ॥
ਨਿਹਕਲੰਕੁ ਦਸਵੇਂ ਧਰ ਰੂਪਾ ॥ ਦਸ ਅਵਤਾਰੀ ਹੋਹੁ ਅਨੂਪਾ ॥ ੫੮ ॥

**ਦੋਹਰਾ ॥**

ਹਰਿ ਭਗਤਾ ਕਾ ਮਾਣੁ ਤਾਣੁ ਸੁਤ ਪਿਤਿ ਨਾਰੀ ਕੰਤੁ[5] ॥ ਹਰਿ ਭਗਤਾ ਕੈ ਵਸਿ ਹੈ ਜਜੌ ਜੰਤੀ ਕੈ ਵਸਿ ਜੰਤੁ ॥ ੫੯ ॥

**ਚੌਪਈ ॥**

ਭਗਤਾਂ ਕਾ ਰਾਖਾ ਹਰਿ ਆਪਿ ॥ ਆਪੇ ਕਰੇ ਭਗਤ ਪ੍ਰਤਾਪ ॥
ਜਹ ਤਹ ਭਗਤਨ ਰਖਿਆ ਕਰੀ ॥ ਭਗਤਿ ਹੇਤ ਮਾਂਨਵ ਦੇਹਿ ਧਰੀ ॥
ਭਗਤਿ ਭੀਰ[6] ਨਿਵਾਰਨਹਾਰਾ ॥ ਹਰਿ ਭਗਤਾ ਕਾ ਖਰਾ ਪਜਾਰਾ ॥
ਐਸੇ ਹੈ ਪ੍ਰਭ ਸੰਤ ਸਹਾਈ ॥ ਹਰਿ ਭਗਤਾਂ ਐਸੀ ਬਨਿ ਆਈ ॥ ੬੦ ॥

**ਦੋਹਰਾ ॥**

ਐਸੇ ਸੰਤ ਸਹਾਇ ਪ੍ਰਭ ਸਦਾ ਸਾਧ ਸੁਖਦਾਇ ॥ ਅਮ੍ਰੀਕ ਭਗਤ ਕੋ ਸੁਖੁ ਦਯਾ ਦੁਰਬੇ[7] ਸਹੀ ਸਜਾਇ ॥ ੬੧ ॥

**ਸੋਰਠਾ ॥**

ਸੰਤ ਸਹਾਈ ਰਾਮੁ ਸਦਾ ਸੰਤ ਉਰ ਮੈ ਬਸੈ ॥ ਕਰੇ ਭਗਤ ਘਰ ਕਾਮੁ ਨਾਮ ਭਗਤਿ ਵਸਚਲੁ ਤਦੇ ॥ ੬੨ ॥

**ਚੌਪਈ ॥**

ਧੰਨ ਭਗਤਿ ਜਗ ਪਰਉਪਕਾਰੀ ॥ ਜਿਨ ਕੀ ਬ੍ਰਕਤਿ ਤਰੀ[8] ਸੈਸਾਰੀ ॥
ਪ੍ਰਭ ਭਗਤਾ ਐਸਾ ਅਸਨੇਹੁ ॥ ਮੀਨ ਨੀਰ ਜਜੌ ਚਾਤ੍ਰਿਕ ਮੇਹੁ ॥
ਹਰਿ ਭਗਤਾ ਐਸੀ ਬਨਿ ਆਈ ॥ ਅਲਕਮਲਾ[9] ਸਸ ਕਵੀ ਰੀਝਾਈ[10] ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਭਗਤਾ ਵਿਟਹੁ ਬਲਿਹਾਰੀ ॥ ੬੩ ॥

**ਸੋਰਠਾ ॥**

537.ਅ ਮਹਮਾ ਅਪਰ ਅਪਾਰ ਕੀ ਪਾਰੁ ਨ ਕੋ/ਈ ਕਰ ਸਕੈ ॥ ਤੇਤਿ[11] ਨ ਸਕੌ ਉਚਾਰਿ ਜੇਤਕਿ ਸ੍ਰਵਨ ਮੈ ਸੁਨੀ ॥ ੬੪ ॥

**ਦੋਹਰਾ ॥**

ਪ੍ਰਿਥਮ ਪ੍ਰਚੀ ਪੂਰਨੁ ਭਈ ਕਥਾ ਭਗਤਿ ਅਮਰੀਕ ॥
ਅਬ ਨਾਰਦ ਪਰਚੀ ਚਲੀ ਸੁਣਿ ਕਰਿ ਕਹੀ ਹਕੀਕਿ[12] ॥ ੬ ॥ ੧ ॥ ੨ ॥

ਇਤਿ ॥ ਪ੍ਰਿਥਮ ਪਰਚੀ ਸੰਪੂਰਨ ਭਈ ॥੧ ॥ ਦੂਜੀ ਪਰਚੀ ਚਲੀ ਨਾਰਦ ਗੁਸਾਈ ਜੀ ਕੀ ॥

---

**1.** ਸ਼ਰਨ ਵਿੱਚ ਰੱਖਣ ਦੀ ਬੇਨਤੀ ਕੀਤੀ **2.** ਭਗਤ ਦੀ ਥਾਂ ਤੇ **3.** ਆਂਚ, ਦੁੱਖ **4.** ਨੱਬੇ ਜਨਮ ਛੱਡ ਦਿੱਤੇ **5.**ਪੁੱਤਰ (ਸੁਤ) ਦਾ ਪਿਤਾ ਅਤੇ ਨਾਰੀ ਦਾ ਪਤੀ (ਕੰਤ) ਹੈ **6.** ਭਗਤਾਂ ਦੀ ਭੀੜ ਅਧਵਾ ਸੰਕਟ **7.** ਦੁਰਬਾਸ਼ਾ ਰਿਸ਼ੀ **8.** ਤੁਰਦਾ ਹੈ ਅਰਥਾਤ ਚਲਦਾ ਹੈ **9.** ਭੌਰਾ (ਅਲ) ਅਤੇ ਕਮਲ ਫੁੱਲ **10.** ਚੰਦਰਮਾ (ਸਸ) ਅਤੇ ਨੀਲੋਫਰ ਦਾ ਫੁੱਲ (ਕਵੀ), ਕਿਉਂਕਿ ਨੀਲੋਫਰ ਦਾ ਫੁੱਲ ਰਾਤ ਨੂੰ ਚੰਦਰਮਾ ਦੀ ਚਾਨਣੀ ਵਿੱਚ ਬਹੁਤ ਖਿੜਦਾ (ਰੀਝਦਾ) ਹੈ **11.**ਤੇਤੀ, ਭਾਵ ਓਨੀ **12.** ਹਕੀਕਤ, ਵਾਰਤਾ

**ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪਰਸਾਦਿ ॥**

**ਪਰਚੀ ਗੁਸਾਂਈ ਨਾਰਦ ਜੀ ਕੀ ॥**

**ਦੋਹਰਾ ॥**

ਪ੍ਰੇਮ ਪਹੈ[1] ਮੈ ਜੋ ਵਗੈ ਗਏ ਤੁਰਤੁ ਨਿਜਧਾਂਮ ॥ ਪ੍ਰੇਮ ਰੂਪੁ ਨਾਰਦੁ ਭਗਤੁ ਗਾਵੈ ਆਠੋ ਜਾਂਮ ॥ ੧ ॥

**ਬੈਤ ॥**

ਨਾਰਦ ਦਾਦ[2] ਅਨਾਦ[3] ਤੇ ਆਦਿ ਪਾਈ ਅਤੈ ਪੇਖਿ[4] ਬਿਸਮਾਦੁ ਬਿਸਮਾਦੁ[5] ਹੂਆ ॥
ਕਰੇ ਨਿਰਤਿ ਨਏ ਗੁਣ ਨਿਤਿ ਗਾਏ, ਏਕੋ ਏਕ ਵਖਾਣਦਾ ਦੂਰ ਦੂਆ ॥
ਨੌਧਾ ਭਗਤਿ ਜਗਤਿ ਮੈ ਪ੍ਰਗਟੀ ਹੈ ਜਿਨਾ ਮੰਨਿ ਲਈ ਚਲੈ ਜੀਤਿ ਜੂਆ ॥
ਦਰਬਾਰੀ ਦਾਸ ਨਾਰਾਇਣੈ ਨਾਰਦੈ ਮੈ, ਕੁਛ ਭਰਮੁ ਨ ਭੇਦ ਅਭੇਦੁ ਹੂਆ ॥ ੨ ॥

**ਚੌਪਈ ॥**

ਨਾਰਦ ਕੌ ਅਤ ਭਗਤਿ ਪਜਾਰੀ ॥ ਜੈਸੇ ਬਾਲਕ ਕੌ ਮਹਤਾਰੀ[6] ॥
ਨੌਧਾ ਭਗਤਿ ਜਗਤਿ ਪ੍ਰਗਟਾਈ ॥ ਚਾਰ ਭਾਵ ਕੀ ਭਗਤਿ ਬਤਾਈ ॥
ਚਾਰੌ ਮੁਕਤਿ ਭਗਤਿ ਕ੍ਰ ਪਾਵੈ ॥ ਬਿਨਾ ਭਗਤਿ ਕਿਛੁ ਹਾਥ ਨ ਆਵੈ ॥
ਭਗਤਿ ਨਾਰਦੀ ਨੌ ਪ੍ਰਕਾਰਾ ॥ ਭਿੰਨਿ ਭਿੰਨਿ ਕਰ ਕਹੌ ਬਿਚਾਰਾ ॥ ੩ ॥

**ਦੋਹਰਾ ॥**

ਸਰਵਨ[7] ਹਰਿ ਕਾ ਜਸੁ ਸੁਨੈ ਰਸਨਾ[8] ਗਾਵੈ ਗੀਤ ॥ ਆਠ ਪਹਰਿ ਇਕਤੈ ਲਿਵੈ ਹਰਿ ਹਰਿ ਧਾਰੇ ਚੀਤਿ ॥ ੪ ॥

**ਸੋਰਠਾ ॥**

ਪਰਹੁ ਸਾਧ ਸਰਨਾਇ ਚਰਨ ਧੋਇ ਅਚਮਨੁ[9] ਕਰੇ ॥ ਸੰਤ ਟਹਲ ਚਿਤੁ ਲਾਇ ਮੰਡਣ[10] ਝੱਲਣ ਬੀਜਨਾ[11] ॥ ੫ ॥

**ਚੌਪਈ ॥**

ਪੰਚਮ ਭੋਜਨੁ ਸੰਤ ਜਿਵਾਵੈ ॥ ਆਦਰੁ ਦੇ ਕ੍ਰ ਹਿਤੁ ਚਿਤੁ ਲਾਵੈ ॥
ਸਾਧ ਸੰਤ ਕੀ ਪੂਜਾ ਕਰੈ ॥ ਹੋਇ ਅਧੀਨੁ ਚਰਨ ਸਿਰੁ ਧਰੈ ॥
538.ੳ ਕਰਿ ਡੰਡੌਤਿ ਦਾਸੁ ਹੋਇ / ਰਹੈ ॥ ਪ੍ਰੇਮ ਮਗਨੁ ਹੁਇ ਹਰਿ ਗੁਨ ਕਹੈ ॥
ਸਤਿਗੁਰ ਸਾਧ ਸੰਤ ਗੁਰਭਾਈ ॥ ਤਾ ਕੈ ਅੰਗਿ ਸੁਗੰਧਿ ਲਗਾਈ ॥ ੬ ॥

**ਦੋਹਰਾ ॥**

ਊਤਮੁ ਵਸਤੁ ਜੋ ਦੇਖਈ ਅਰਪੇ[12] ਸੰਤਨ ਹੇਤਿ[13] ॥ ਅਪਨਾ ਕਛੂ ਨ ਜਾਨਈ ਮਨ ਤਨ ਪ੍ਰਾਣ ਸਮੇਤਿ ॥ ੭ ॥

**ਸੋਰਠਾ ॥**

ਸੰਤ ਜਨਾ ਕਾ ਦਾਸ ਜੈਸਾ ਲੌਂਡਾ ਮੋਲਿ ਕਾ[14] ॥ ਆਠ ਪਹਰਿ ਅਭਿਆਸੁ ਤਨੁ ਮਨੁ ਧਨੁ ਅਰਪੇ ਸਭੌ ॥੮ ॥

---

1. ਰਸਤੇ 2. ਉਸਤਤਿ 3. ਪ੍ਰਮਾਤਮਾ 4. ਵੇਖ ਕੇ 5. ਆਨੰਦ ਰੂਪ ਹੋਇਆ 6. ਮਾਤਾ 7. ਕੰਨਾਂ ਨਾਲ 8. ਰਸਨਾ ਅਥਵਾ ਜੀਭ ਨਾਲ 9. ਛਕੇ, ਪੀਵੇ 10. ਹੁਕਮ ਮੰਨੇ 11. ਪੱਖਾ ਝੱਲਣ ਦੀ ਸੇਵਾ 12. ਭੇਟ ਕਰੇ 13. ਸੰਤਾਂ ਦੇ ਵਾਸਤੇ 14. ਮੁੱਲ ਖ਼ੀਦਿਆ ਨੌਕਰ, ਭਾਵ ਗੁਲਾਮ

**ਚੌਪਈ ॥**

ਜਾਨੈ ਸੰਤਨ ਮਾਈ ਬਾਪ ॥ ਨਾਹ ਜਨਾਵੈ ਅਪਨਾ ਆਪ ॥
ਸੰਤਨ ਕੌਂ ਜਾਨੇ ਨਿਜ ਮੀਤ ॥ ਸੰਤੋ ਸੇਤੀ ਅਨਦਿਨੁ ਪ੍ਰੀਤਿ ॥
ਤਨ ਧਨ ਅਰਪੇ ਆਪ ਸਮੇਤਿ ॥ ਪਾਰਬ੍ਰਹਮ ਕੇ ਦ੍ਰਸਨ ਹੇਤ ॥
ਨੌਧਾ ਭਗਤਿ ਸੁਨੀ ਜਹਿ ਕਾਨ ॥ ਨਾਰਦ ਪਰਗਟੁ ਕੀਨੀ ਆਨ ॥ ੯ ॥

**ਦੋਹਰਾ ॥**

ਪ੍ਰੇਮੀ ਕੁਛੁ ਚਾਹੇ ਨਹੀਂ ਸੁਰਗੁ ਬਕੁੰਠੁ ਨ ਮੋਖੁ ॥ ਪ੍ਰੇਮੀ ਕੌਂ ਪ੍ਰੀਤਮੁ ਮਿਲੈ ਤੌਂ ਪਾਵੈ ਸੰਤੋਖੁ ॥ ੧੦ ॥

**ਸੋਰਠਾ ॥**

ਚਾਰ ਭਗਤਿ ਕੇ ਭਾਵ ਬਾਛਲ ਸਖਾ ਦਾਸ ਉਜਲ ॥ ਭਗਤਿ ਸੁਨਾਵੀ ਗਾਵ[1] ਚੌਹਾਂ ਤੇ ਚਾਰੌਂ ਮੁਕਤਿ ॥ ੧੧ ॥

**ਚੌਪਈ ॥**

ਬਾਛਲ[2] ਭਾਵ ਤੇ ਮੁਕਤਿ ਸਲੋਕ ॥ ਜਾਇ ਬਸੈ ਠਾਕੁਰ ਤੇ ਲੋਕ ॥
ਨੇਹੁ ਜਸੋ ਮੀਤ ਸੋ ਗਤਿ ਪਾਈ ॥ ਬਾਛਲ ਭਾਵ ਭਗਤਿ ਕਮਾਈ ॥
ਪੁੱਤਰੁ ਜਾਨ ਨਿਰੰਜਨ ਦੇਵ ॥ ਪੂਤ ਹੇਤ ਕੀਨੀ ਸਭ ਸੇਵ ॥
ਬਾਛਲ ਭਾਵ ਏਸ ਕੌਂ ਕਹੈ ॥ ਜੋ ਸੇਵੈ ਸੋਈ ਫਲੁ ਲਹੈ ॥ ੧੨ ॥

**ਦੋਹਰਾ ॥**

ਸਖਾ ਭਾਵ ਕੀ ਭਗਤਿ ਕਰਿ ਮੁਕਤਿ ਸਮੀਪ ਲਹੇ ॥ ਸਮੇ ਪਾਇ ਦਰਸਨੁ ਮਿਲੈ ਪ੍ਰਭ ਕੇ ਨਿਕਟਿ ਰਹੇ ॥ ੧੩ ॥

**ਚੌਪਈ ॥**

ਸਖਾ ਭਾਉ ਪਾਰਥ[3] ਕ੍ਰ ਪਾਯਾ ॥ ਮੁਕਤਿ ਸਮੀਪੀ ਨਿਕਟਿ ਰਖਾਯਾ ॥
ਦਾਸ ਭਾਵ ਤੇ ਮੁਕਤਿ ਸਰੂਪ ॥ ਠਾਕਰੁ ਜੀ ਕਾ ਪਾਵੈ ਰੂਪੁ ॥
ਸੰਖ ਚਕ੍ਰ ਗਦਾ ਕਰ[4] ਧਾਰੇ ॥ ਪਦਮੁ ਪੀਤੰਬਰੁ[5] ਮੁਕਟੁ ਸੁਧਾਰੇ ॥
ਭ੍ਰਿਗਲਤਾ ਕਾ ਚਿਹਨੁ ਨ ਹੋਈ ॥ ਮੁਕਤਿ ਸਰੂਪ ਲਹੇ ਜਨੁ ਕੋਈ ॥ ੧੪ ॥

**ਦੋਹਰਾ ॥**

ਦਾਸ ਭਾਵ ਕੀ ਭਗਤਿ ਤੇ ਸਰੂਪ ਮੁਕਤਿ ਪਹਲਿਾਦੁ ॥ ਨੌਧਾ ਭਗਤਿ ਦਾਸ ਭਾਵ ਕਬੀਰ ਭਗਤਿ ਤੇ ਆਦਿ ॥ ੧੫ ॥

**ਚੌਪਈ ॥**

ਉਜਲ ਭਾਵ ਤੇ ਮੁਕਤਿ ਸਜੋਜੁ ॥ ਜਲ ਜਲੁ ਮਿਲਿਆ ਮਿਟਿਆ ਖੋਜੁ ॥
ਉਜਲ ਭਾਉ ਗੋਪੀ ਮਨ ਆਯਾ ॥ ਮੁਕਤਿ ਸਜੋਜ ਚੌਥਾ ਪਦੁ ਪਾਯਾ ॥
ਜੀਵਨ ਮੁਕਤਿ ਇਨੋ ਤੇ ਨਜਾਰੀ[6] ॥ ਭਗਤਿ ਜਨ ਕੌਂ ਅਤ ਕ੍ਰ ਪਜਾਰੀ ॥
ਚਾਰ ਭਾਵ ਭਗਤਿ ਪ੍ਰਗਟਾਈ ॥ ਨਾਰਦ ਨੌਧਾ ਕਰਿ ਦਿਖਲਾਈ ॥ ੧੬ ॥

**ਦੋਹਰਾ ॥**

ਇਕ ਦਿਨਿ ਨਾਰਦ ਉਰ[7] ਬਸੀ ਦਰਸਨੁ ਪਰਸੌਂ ਜਾਇ ॥ ਬਿਸਨ ਧਾਮ ਬੈਕੁੰਠ ਕੌਂ ਨਾਰਦੁ ਚਲਿਆ ਧਾਇ ॥ ੧੭ ॥

**ਚੌਪਈ ॥**

ਦਰਸਨੁ ਪਰਸਨ ਨਾਰਦੁ ਗਯਾ ॥ ਆਗੈ ਪ੍ਰਭ ਕਾ ਹੁਕਮੁ ਨ ਭਯਾ ॥
ਨਾਰਦੁ ਹਟਿ ਪਿਛਵਾਰੈ ਆਯਾ ॥ ਪ੍ਰੇਮ ਸਹਤਿ ਹਰਿ ਕਾ ਜਸੁ ਗਾਯਾ ॥
ਗਦ ਗਦ ਹੋਇ ਪ੍ਰੇਮ ਗੁਨ ਗਾਵੈ ॥ ਪ੍ਰਭ ਕੈ ਮਨ ਅਪਨਾ ਜਸੁ ਭਾਵੈ ॥
ਦ੍ਵਾਰਪਾਲ ਕੋ ਆਗਜਾ ਆਈ ॥ ਨਾਰਦੁ ਮੋਢਿ ਲਜਾਵਹੁ ਜਾਈ ॥ ੧੮ ॥

---

1. ਗਾ ਕੇ 2. ਵਾਤਸਲ ਮਾਤਾ ਪਿਤਾ ਦਾ ਪਿਆਰ 3. ਅਰਜਨ, ਪ੍ਰਿਥਾ (ਕੁੰਤੀ) ਦਾ ਪੁੱਤਰ ਹੋਣ ਕਰਕੇ ਪਾਰਥ ਨਾਉਂ ਹੋਇਆ 4. ਹੱਥ ਵਿੱਚ 5. ਪੀਲੇ ਅੰਬਰ (ਵਸਤਰ) ਪਹਿਨਣ ਵਾਲੇ, ਕ੍ਰਿਸ਼ਨ ਜੀ 6. ਵੱਖਰੀ 7. ਹਿਰਦੇ ਵਿੱਚ

**ਦੋਹਰਾ ॥**

ਨਾਂਰਦ ਕੈ ਢਿਗਿ ਜਾ ਕਹਯੋ ਦੁਆਰਪਾਲ ਕਰਿ ਜੋਰਿ ॥ ਤੁਝੈ ਬੁਲਾਵੈ ਪਾਰਬ੍ਰਹਮੁ ਚਲਹੁ ਬਿਲਮੁ ਕੌ ਛੋਰਿ[1] ॥ ੧੯ ॥

**ਚੌਪਈ ॥**

ਪ੍ਰਭ ਕੋ ਅਪਨਾ ਜਸੁ ਅਤ ਪਜਾਰਾ ॥ ਸੋ ਜਸੁ ਮੇਰੇ ਪ੍ਰਾਨ ਅਧਾਰਾ ॥
ਜੌ ਜਸੁ ਅਪਨਾ ਪ੍ਰਭੁ ਕੌ ਭਾਵੈ ॥ ਸੋ ਜਸੁ ਮੋ ਪਹਿ ਤਜਯੋ ਨ ਜਾਵੈ ॥
ਜਿਸ ਜਸ ਕੌ ਪ੍ਰਭ ਲਏ ਬੁਲਾਇ ॥ ਜਸੁ ਤਜਿ ਮੋ ਪਹਿ ਜਯੋ ਨ ਜਾਇ ॥
ਮੋ ਕੌ ਪ੍ਰਭ ਜੂਕਹਾਂ ਬੁਲਾਵੈ ॥ ਅਪਨੋ ਜਸੁ ਅਪਨੈ ਮਨ ਭਾਵੈ ॥ ੨੦ ॥

**ਦੋਹਰਾ ॥**

ਉਹੀ ਨਾਰਦ ਹੌ ਅਬੇ ਦਯਾ ਜਬਾਬੁ ਨਿਕਾਰਿ[2] ॥ ਹਮਰੀ ਕਿਆ ਪ੍ਰਵਾਹਿ ਪ੍ਰਭਿ ਅਪਨੈ ਜਸ ਕੋ ਪਜਾਰਿ ॥ ੨੧ ॥

**ਸੋਰਠਾ ॥**

ਸੋ ਜਸੁ ਭਜਯੋ ਨ ਜਾਇ ਕਹੋ ਜਾਇ ਦਰਵਾਨ ਤੁਮ ॥ ਦਯੋ ਜਬਾਬ ਪਠਾਇ ਠਾਕੁਰੁ ਠਹਰ ਨ ਸੰਕਿਆ[3] ॥ ੨੨ ॥
ਠਾਕੁਰ ਦਰਸੁ ਦਿਲਾਸਾ ਦਯਾ ॥ ਵਰੰਬ੍ਰਹੁ[4] ਨਾਰਦ ਪਰ ਭਯਾ ॥
ਨਾਰਦ ਬਿਨੈਤੀ ਆਖਿ ਸੁਨਾਈ ॥ ਅਪਨਾ ਜਸੁ ਸੁਨਿ ਭਏ ਸਹਾਈ ॥
ਸੋ ਜਸੁ ਹੈ ਅਤ ਮੁਝੈ ਪਜਾਰਾ ॥ ਛਾਡਿ ਨ ਸਾਕੌ ਪ੍ਰਾਨ ਅਧਾਰਾ ॥
ਪਰਮੇਸੁ ਤਬ ਭਏ ਦਯਾਲ ॥ ਨਾਰਦ ਊਪਰਿ ਅਤ ਕਿਰਪਾਲ ॥ ੨੩ ॥

**ਦੋਹਰਾ ॥**

ਪ੍ਰੇਮ ਵਸਿ ਪ੍ਰਭੁ ਸਦਾ ਹੈ ਭਗਤ ਜਨਾ ਕੈ ਸੰਗਿ ॥ ਪ੍ਰਭੁ ਭਗਤਾ ਰੱਖਯਾ ਕਰੈ ਗਾਵਹਿ ਭਗਤਿ ਉਮੰਗਿ ॥ ੨੪ ॥

**ਚੌਪਈ ॥**

ਨਾਰਦ ਸੁਨਿ ਪਰੇ ਜੋ ਤੇਰੀ ॥ ਤਿਨ ਕੇ ਕਾਟੌ ਬੰਧਨ ਬੇਰੀ[5] ॥
ਜੋ ਜਨੁ ਨਾਮ ਲਏਗਾ ਤੇਰਾ ॥ ਤਿਸੁ ਕਾ ਹੋਇ ਬਕੁੰਠੀ ਡੇਰਾ ॥
ਨਾਰਦ ਊਪਰਿ ਕ੍ਰਿਪਾ ਕੀਨੀ ॥ ਨਮਸਕਾਰ ਕਰ ਨਾਰਦ ਦੀਨੀ ॥
ਪ੍ਰੇਮ ਭਗਤਿ ਕੈ ਵਸਿ ਗੁਸਾਂਈ ॥ ਮੋਲ ਲਏ ਲੌਂਡੇ ਕੀ ਨਜਾਈ ॥ ੨੫ ॥

**ਦੋਹਰਾ ॥**

ਸਭ ਕਿਛੁ ਪ੍ਰਭ ਕੈ ਵਸਿ ਹੈ ਪ੍ਰਭੁ ਵਸਿ ਕਾਂ ਕੈ ਨਾਹਿ ॥ ਭਗਤ ਵਸਚਲੁ ਨਾਮ ਹੈ ਬੇਦ ਪੁਰਾਨੌ ਮਾਂਹਿ ॥ ੨੬ ॥

**ਚੌਪਈ ॥**

ਧੰਨੁ ਭਗਤੁ ਜਾ ਕੈ ਵਸਿ ਆਯਾ ॥ ਬੇਦੁ ਪੁਰਾਨੋ ਸਾਧੋ ਗਾਯਾ ॥
ਭਗਤਹੁ ਅਪਨਾ ਤਨੁ ਮਨੁ ਦੀਆ ॥ ਤੌ ਹਰਿ ਪ੍ਰਭ ਅਪਨਾ ਕ੍ਰ ਲੀਆ ॥
ਪ੍ਰੇਮ ਭਗਤਿ ਬਿਨੁ ਮਿਲੈ ਨ ਕੋਇ ॥ ਪ੍ਰਭ ਕੌ ਮਿਲਣਾ ਕਿਤੁ ਬਿਧਿ ਹੋਇ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰਿਜਾ ਭਗਤਾ ਤੇ ਬਲਿਹਾਰੀ ॥ ੨੭ ॥

**ਦੋਹਰਾ ॥**

ਦੁਤੀ ਪਰਚੀ ਪੂਰਨ ਭਈ ਨਾਰਦ ਮੁਨ ਕੀ ਜਾਨੁ ॥ ਅਬ ਪਰਚੀ ਧ੍ਰੰਕੀ ਚਲੀ ਦਰਬਾਰੀ ਕਥਾ ਬਖਾਨੁ ॥ ੨੮ ॥ ੨ ॥ ੩ ॥
ਇਤਿ ਦੂਸਰੀ ਪਰਚੀ ਗੁਸਾਂਈ ਨਾਰਦ ਕੀ ਪੂਰਨ ਭਈ ॥ ਅਬ ਪ੍ਰਚੀ ਧ੍ਰੂ ਕੀ ਭਗਤ ਦੀ ਚਲੀ ॥

---

1. ਦੇਰੀ ਨੂੰ ਛੱਡ ਕੇ, ਭਾਵ ਤੁਰੰਤ 2. ਜਿਸ ਨੂੰ ਦਰਵਾਜ਼ੇ ਵਿੱਚੋਂ 3. ਸਕਿਆ 4. ਵਰ ਮੰਗਣ ਦੀ ਕ੍ਰਿਪਾ 5. ਬੇੜੀ, ਸੰਗਲੀ

**ਪਰਚੀ ਧ੍ਰੂ ਭਗਤ ਜੀ ਕੀ॥**
**੧ਓ ਸਤਿਗੁਰੁ ਬਾਬਾ ਨਾਨਕੁ॥**
**ਅਥੇ ਰਾਮ ਪ੍ਰਸਾਦਿ॥**
**ਦੋਹਰਾ॥**
ਪ੍ਰੇਮ ਭਗਤਿ ਕੀ ਕਥਾ ਕੌ ਚਿਤੁ ਦੈ ਪਾਠੈ ਕੋਇ॥ ਲੀਖੇ ਸੀਖੇ ਸੁਣੇ ਕੋ ਭਗਤਿ ਪਰਾਪਤਿ ਹੋਇ॥ ੧॥
**ਬੈਂਤੁ॥**
539.ਅ ਧ੍ਰੂ ਧਿਆਨ ਕੀਆ ਧਿਆਨ/ ਰੂਪੁ ਥੀਆ ਅਤੇ ਡੋਲਣੇ ਤੇ ਸੁ ਅਡੋਲੁ ਹੀਆ॥
ਪਿਆਲਾ ਪ੍ਰੇਮ ਪੀਆ ਮਸਤਾਨੁ[1] ਥੀਆ ਪੀਉ ਪੀਉ ਪੁਕਾਰਦੇ ਪੀਉ ਲੀਆ॥
ਏਕੋ ਏਕੁ ਥੀਆ ਆਗੈ ਬੀਉ ਥੀਆ[2] ਐਸਾ ਨੇਹੁ ਕੀਆ ਜੈਸੇ ਰਾਮ ਸੀਆ॥
ਦਰਬਾਰੀ ਦਾਸ ਸੋ ਧ੍ਰੂ ਨਿਜ ਧਾਮੁ ਲੀਆ ਸਦਾ ਅਟਲੁ ਅਚਲੁ ਧ੍ਰੂ ਧ੍ਰੂ ਥੀਆ[3] ॥ ੨॥
**ਚੌਪਈ॥**
ਧ੍ਰੂ ਭਗਤਿ ਕੀ ਕਥਾ ਪੁਨੀਤ॥ ਹੋਇ ਇਕਾਗਰੁ ਸੁਨ ਦੈ ਚੀਤੁ॥
ਉਤਾਨਪਾਤ ਭੂਪਤ ਕੌ ਤਾਤ॥ ਪ੍ਰਤਿਪਾਲੈ ਰੂਪੀ ਜਿਸੁ ਮਾਤ॥
ਪਾਂਚ ਬਰਖ ਕੌ ਬਾਰਿਕੁ ਭਯੋਂ॥ ਖੇਲਤ ਖੇਲਤ ਪਿਤ ਢਿਗ ਗਯੋਂ॥
ਭੂਪਤਿ ਲੈ ਨਿਜ ਗੋਦ ਬਠਾਯੋ॥ ਹਿਤੁ ਕ੍ਰ ਸੁਤ ਕੌ ਲਾਡ ਲਡਾਯੋਂ॥ ੩॥
**ਦੋਹਰਾ॥**
ਭੂਪ ਗੋਦ ਮੈ ਦੇਖ ਕੈ ਜਲੀ ਕਰੋਧ ਬਿਮਾਤਿ[4] ॥ ਪਕ੍ਰ ਉਠਾਇਆ ਗੋਦ ਤੇ ਮਨ ਮਹਿ ਉਪਜੀ ਤਾਤਿ[5] ॥ ੪॥
**ਚੌਪਈ॥**
ਭੂਪ ਗੋਦ ਮਹਿ ਤਾ ਤੂ ਸੋਹਹਿ॥ ਹਮਰੇ ਤਨ ਤੇ ਜਨਮਜਾ ਹੋਹਿ॥
ਇਸਤ੍ਰੀ ਜਿਤੁ ਭੂਪੁ ਵਸਿ ਨਾਰਿ॥ ਮੁਖਿ ਤੇ ਕਛੂਨ ਸਕੈ ਉਚਾਰਿ॥
ਰਾਜ ਕੁਇਰੁ[6] ਸਸਿ[7] ਦਿਲੁ ਹੁਇ ਗਯੋਂ॥ ਨਿਜ ਜਨਨੀ ਕੌ ਬੂਝਤਿ ਭਯੋਂ॥
ਕਹੁ ਮਾਤਾ ਮੈਂ ਕਿਸ ਦਾ ਪੂਤੁ॥ ਮੋ ਸੰਗਿ ਕੀਨੋ ਬਡੋ ਕਸੂਤੁ[8] ॥ ੫॥
**ਦੋਹਰਾ॥**
ਭਰੀ ਸਭਾ ਬੇਮਾਤ ਨੈ ਪਕਰਿ ਉਡਾਯੋਂ ਬਾਂਹਿ॥ ਨਿਕਾਰਿ ਦਯੋਂ ਮੈਂ ਗੋਦ ਤੇ ਭੂਪਤੁ ਬੋਲਯੋਂ ਨਾਹਿ॥ ੬॥
**ਸੋਰਠਾ॥**
ਕੌਨੁ ਹਮਾਰੋ ਤਾਤ ਕਿਸੁ ਭੂਪਤਿ ਕਾ ਪੂਤੁ ਹੌ॥ ਕਹੌ ਸਾਚੁ ਮਮ ਮਾਤ, ਤੂਰਾਣੀ ਕਿਸੁ ਭੂਪ ਕੀ॥ ੭॥
**ਚੌਪਈ॥**
ਉਤਾਨਪਾਤ ਦਾ ਬੇਟਾ ਤੋਹਿ॥ ਆਦਿ ਸਵਾਣੀ ਰਾਣੀ ਮੋਹਿ॥
ਮੋਹ ਤਪਸਿਆ ਨਾਹਨ ਕਰੀ॥ ਤਪ ਬਬ[9] ਸੌਕਨਿ ਆਗੇ ਪਰੀ॥
ਹਮ ਤੁਮ ਦੋਨੇ ਤਪ ਕੇ ਹੀਨੇ॥ ਆਗੇ ਆਵਹਿ ਪਿਛਲੇ ਕੀਨੇ॥
ਕੀਏ ਬਿਨਾ ਨ ਪਾਵੇ ਕੋਈ॥ ਪੂਰਬ ਲਿਖਤਾ ਮਿਲਿਆ ਸੋਈ॥ ੮॥
**ਦੋਹਰਾ॥**
ਹਮ ਤੁਮ ਸਿਮਰਨੁ ਨ ਕੀਆ ਉਨਿ ਭਜਿਆ ਭਗਵਾਨੁ॥ ਅਪਨਾ ਕੀਆ ਪਾਇਆ ਉਨਿ ਭੂਪਤਿ ਦਰ ਮਾਨੁ[10] ॥ ੯॥
**ਚੌਪਈ॥**
540.ਉ ਉਨ ਕੀਤਾ ਅ / ਪਨਾ ਹੀ ਪਾਯਾ॥ ਹਮ ਤੁਮ ਲਧਾ ਅਪਨ ਕਮਾਯਾ॥
ਉਨਿ ਪਾਛੈ ਕੀਆ ਤਪੁ ਭਾਰੀ॥ ਹਮ ਤਪ ਕੀਨ ਧ੍ਰੂਤੁ ਮਹੈਤਾਰੀ॥

---

1. ਮਸਤ 2. ਜੋ ਪਹਿਲਾਂ ਦੋ ਸਨ, ਉਹ ਇਕ ਹੋ ਗਏ 3. ਧਰੂ ਭਗਤ ਸਥਿਰ ਹੋ ਗਿਆ 4. ਮਤਰਈ ਮਾਂ 5. ਪਰਾਇਆਪਨ, ਈਰਖਾ 6. ਰਾਜ ਕੁਮਾਰ 7. ਦੁਖੀ 8. ਗਲਤ ਕੰਮ 9. ਸਬੱਬ ਦੇ ਕਾਰਣ 10. ਰਾਜੇ ਦੇ ਦਰਬਾਰ ਵਿੱਚ ਇਜ਼ੱਤ

ਕੀਤੇ ਮੈ ਤਿਲੁ ਰਲਾ ਨ ਖਾਇ ॥ ਬੇਦ ਪੁਰਾਨ ਸੁਨਾਵਹਿ ਗਾਇ ॥
ਤਪ ਤੇ ਰਾਜੁ ਕਰੇ ਸਭੁ ਕੋਇ ॥ ਬਿਨਾ ਤਪਸਿਆ ਰਾਜੁ ਨ ਹੋਇ ॥ ੧੦ ॥

**ਦੋਹਰਾ ॥**

ਮਾਹ ਬਾਤਿ ਜਬ ਇਵ ਕਹੀ ਤਾਤ ਬਸਾਈ ਚੀਤਿ ॥ ਕੀਤੇ ਬਿਨਾ ਨ ਪਾਈਐ ਆਈ ਮਨ ਪਰ ਪ੍ਰਤੀਤਿ ॥੧੧ ॥

**ਸੋਰਠਾ ॥**

ਮੈਂ ਕਰਹੋ ਤਪੁ ਜਾਇ ਅਜ ਹੂੰ ਬਾਲਕਿ ਬੁਧਿ ਹੌਂ ॥ ਮਤੁ ਤਪੁ ਕ੍ਯਾ ਨ ਜਾਇ ਮਤਿ ਝੀਨੀ ਤਨੁ ਤਨਕ ਹੈ[1] ॥੧੨ ॥

**ਚੌਪਈ ॥**

ਤਾਤੁ ਕਰੇ ਸੁਨੁ ਹੋ ਮਮ ਮਾਤਾ ॥ ਮੈਂ ਤਪੁ ਕਰਨੈ ਕੌ ਅਬ ਜਾਤਾ ॥
ਅਜਹੌ ਛੋਟਾ ਬਾਲਕ ਬੁੱਧਿ ॥ ਭਜਨੁ ਕਰਨ ਕੀ ਪਰੈ ਨ ਸੁੱਧਿ ॥
ਦੀਰਘੁ[2] ਹੋਇ ਕਰੌ ਭਪ ਜਾਇ ॥ ਅਜਹੂਲਘ[3] ਮਤਿ ਬਾਲ ਸੁਭਾਇ ॥
ਮਾਤ ਕਹੈ ਸੁਨੁ ਤਾਤ ਹਮਾਰੇ ॥ ਹਮ ਕੌ ਲਾਗਤਿ ਭੋਗ ਪਿਆਰੇ ॥ ੧੩ ॥

**ਦੋਹਰਾ ॥**

ਮਾਤ ਕਹੇ ਅਬ ਤਾਤ ਸੁਨੁ ਕਥਾ ਸੁਨਾਵੈਂ ਤੋਹਿ ॥ ਭੋਗਾਂ ਤਿਆਗਿ ਨ ਸਕਈ ਮੋਹਿਜਾ ਮਾਯਾ ਮੋਹਿ ॥ ੧੪ ॥

**ਚੌਪਈ ॥**

ਭੌਰੁ ਕੌਲ ਬਾਸ ਕੌ ਜਾਵੈ ॥ ਸੂੰਘਤਿ ਸੂੰਘਤਿ ਨਾਂਹਿ ਅਘਾਵੈ ॥
ਲੋਭ ਲੁਭਾਨਾ ਛੋਡਿ ਨ ਸਾਕੈ ॥ ਅਬ ਉਡਿ ਜਾਂਉ ਕਹੇ ਮਨੁ ਕਾ ਕੋ ॥
ਰਵਿ ਅਸਤੇ[4] ਮੁਖ ਮੂਦੇ ਕੌਲ[5] ॥ ਬੀਚੇ ਤੜਫੇ ਮਨ ਮਹਿ ਹੌਲ ॥
ਕਹੇ ਜਾਂਉ ਉਡਿ ਬਾਸੁਰ[6] ਹੋਇ ॥ ਬਹੁਰਿ ਨ ਈਹਾ ਆਵੈਂ ਕੋਇ ॥ ੧੫ ॥

**ਦੋਹਰਾ ॥**

ਹਸਤੀ[7] ਚਲਿਆ ਜਾਤਿ ਥਾ ਜਲ ਭੀਤਰਿ ਤਿਤੁ ਓੜਿ[8] ॥
ਝਕਝੋਰਤਿ[9] ਥਾ ਸੁੰਡ ਕੌ ਕੌਲੁ ਲਜੌ ਤਿਨ ਤੋੜਿ ॥ ੧੬ ॥

**ਚੌਪਈ ॥**

ਹਸਤੀ ਲੀਆ ਕਮਲੁ ਚਬਾਇ ॥ ਵਿਚੇ ਪਚਿਆ ਭੌਰੁ ਭਿ ਜਾਇ ॥
ਗ੍ਰਿਸਤੁ ਕਮਲ ਭੋਗ ਰਸ ਬਾਸੁ[10] ॥ ਤਜ ਮਨੁ ਭੌਰੁ[11] ਨ ਹੋਇ ਉਦਾਸੁ ॥
ਗ੍ਰਿਸਤ ਕਮਲ[12] ਕੌ ਸਕਹਿ ਨ ਤਿਯਾਗਿ ॥ ਆਉ[13] ਗਈ ਦਿਨ ਅਸਤਨਿ[14] ਲਾਗਿ ॥
540.ਅ / ਕਮਲ ਕਰੀ[15] ਤਬ ਲੇਵੈ ਤੋੜਿ ॥ ਮੇਲਿ ਲਏਗਾ ਮੁਖਿ ਕੀ ਓੜਿ ॥ ੧੭ ॥

**ਦੋਹਰਾ ॥**

ਮਾਤਾ ਕਾ ਉਪਦੇਸੁ ਸੁਨ ਧ੍ਰੂ ਮਨ ਭਯੋ ਉਦਾਸੁ ॥ ਆਠ ਪਹਰਿ ਨਿਸ[16] ਦਿਨ ਸਦਾ ਮਨ ਮਹਿ ਇਹੁ ਅਭਿਜਾਸ ॥ ੧੮ ॥

**ਸੋਰਠਾ ॥**

ਮਨ ਬਸਿਆ ਉਪਦੇਸੁ ਤਪ ਕਰਨੇ ਕੌ ਤਹੂ[17] ਹੋਇ ॥ ਤਜਯੌ ਗ੍ਰਿਹੁ ਸੁਖੁ ਦੇਸੁ ਗਹਬਰ[18] ਬਨ ਉਠਿ ਚਲਾ ॥ ੧੯ ॥

**ਚੌਪਈ ॥**

ਜਨਨੀ ਪਗ ਪਰ ਧਰਯੋ ਸੀਸ ॥ ਮਾਤਾ ਮੁਖਿ ਤੇ ਕਹੀ ਅਸੀਸ ॥
ਜਾਹੌ ਪੂਤ ਭਜੌ ਭਗਵਾਨੁ ॥ ਹਰਿ ਪਾਵਹਿਗਾ ਪਦੁ ਨਿਰਬਾਨੁ ॥
ਹੁਇ ਪ੍ਰਸੰਨੁ ਦੀਆ ਵਰ ਮਾਤ ॥ ਹਰਿ ਪ੍ਰਭੁ ਹੋਗੁ ਸਹਾਈ ਤਾਤੁ ॥
ਧ੍ਰੂ ਮਨ ਉਪਜਿਆ ਚਾਉ ਘਨੇਰਾ ॥ ਪਾਂਚ ਕੋਸ ਪਰ ਪਾਯਾ ਡੇਰਾ ॥ ੨੦ ॥

---

1. ਮੱਤ ਥੋੜੀ ਅਤੇ ਸਰੀਰ (ਤਨ) ਨਿਰਬਲ (ਤਨਿਕ) ਹੈ 2. ਵੱਡਾ 3. ਛੋਟੀ 4. ਸੂਰਜ ਦੇ ਅਸਤ (ਛੁਪ ਜਾਣ) ਤੇ 5. ਕਮਲ ਫੁੱਲ 6. ਸਵੇਰਾ 7. ਹਾਥੀ 8. ਉਧਰ ਨੂੰ 9. ਝੂਮਦਾ ਹੋਇਆ 10. ਵਾਸ਼ਨਾ 11. ਭੌਰ ਰੂਪੀ ਮਨ 12. ਕਮਲ ਰੂਪੀ ਗ੍ਰਿਸਤ 13. ਉਮਰ 14. ਆਥਣ ਵੇਲਾ, ਸੂਰਜ ਅਸਤ ਹੋਣ ਤੇ 15. ਹਾਥੀ 16. ਦਿਨ ਰਾਤ 17. ਕਾਹਲਾ 18. ਸੰਘਣਾ

**ਸੋਰਠਾ ॥**

ਪਾਂਚ ਬਰਖ ਕੀ ਆਉ ਪਾਂਚ ਕੋਸ ਪਰ ਜਾਇ ਰਹਿਜਾ ॥ ਛੋਡਿ ਗਯਾ ਘਰੁ ਗਾਂਉਂ ਬਨ ਤਪੁ ਕਰਨੈ ਕੌ ਗਯਾ ॥ ੨੧ ॥

**ਚੌਪਈ ॥**

ਮਗ ਮਹਿ ਮਿਲਿਆ ਨਾਰਦੁ ਆਇ ॥ ਬਾਲਕੁ ਲਾਗਾ ਚਰਨੀ ਜਾਇ ॥

ਨਾਰਦ ਕਹੈ ਕਹਾਂ ਤੁਮ ਜਾਹੁ ॥ ਸੰਘਨ ਬਨ ਮਹਿ ਮਤੁ ਤੁਮ ਪਾਹੁ ॥

ਧ੍ਰੂ ਕਹੈ ਤਪੁ ਕਰਨੈ ਜਾਂਉ ॥ ਪ੍ਰਭ ਪਾਵਨ ਕਾ ਮਨ ਮਹਿ ਚਾਉ ॥

ਪਾਂਚ ਬਰਖ ਕਾ ਤੂੰ ਹੈ ਬਾਰੁ[1] ॥ ਬਨ ਮਹਿ ਬਹੁਤੁ ਸਿੰਘ ਬਘਿਆਰੁ ॥ ੨੧ ।[2]

**ਦੋਹਰਾ ॥**

ਬਹੁਤੁ ਬਲਾਈਂ[3] ਬਨ ਬਿਖੇ ਤੁਮਰਾ ਤਹਾਂ ਨ ਕਾਮੁ ॥ ਤੂੰ ਬਾਰਕੁ ਨੰਨ੍ਹਾ ਅਜੌ ਕਿਉ ਛੋਡਾ ਘਰੁ ਗਾਮੁ ॥ ੨੨ ॥

**ਚੌਪਈ ॥**

ਬਨ ਮਹਿ ਠਾਕੁਰੁ ਬੈਠਾ ਨਾਹਿ ॥ ਜਾਇ ਮਿਲਹੁ ਜਿਤੁ ਖਾਹਿ ਮ ਖਾਹਿ ॥

ਨਾਰਦ ਮੁਨ ਬਹੁਤਾ ਡਰ ਪਾਯਾ ॥ ਬਾਰਕ ਮਨ ਡਰੁ ਨੈਕੁ[4] ਨ ਆਇਆ ॥

ਬਾਰਕ ਮੁਨ ਕੌ ਕਥਾ ਸੁਨਾਈ ॥ ਸੋ ਨਾਰਦ ਕੈ ਹਿਰਦੈ ਆਈ ॥

ਏਕ ਚਿਰੀ[5] ਬਨ ਭੀਤਰ ਰਹੈ ॥ ਤਹਾ ਏਕੁ ਹਾਥੀ ਆਇ ਬਹੈ ॥ ੨੩ ॥

**ਦੋਹਰਾ ॥**

541.ੳ ਓਲੇ ਲਾਗੇ[6] ਬਰਸਨੇ ਚਿਰੀ ਆਲਨੇ ਮਾਂਹਿ ॥ / ਹਸਤੀ ਝਲੇ ਸੀਸ ਪਰ ਠੌਰ[7] ਲੁਕਨ ਕੌ ਨਾਹਿ ॥ ੨੪ ॥

**ਚੌਪਈ ॥**

ਚਿਰੀ ਕਹੈ ਤੁਮ ਸੁਨਹੁ ਬਜਾਲਾ[8] ॥ ਘਰੁ ਬਾਂਧਹਿ ਤਬ ਹੋਹਿ ਸੁਖਾਲਾ ॥

ਆਗੇ ਤੇ ਤਬ ਬੋਲੇ ਬਜਾਲਾ ॥ ਤੁਮਰਾ ਘਰੁ ਖੋਵੈਂ ਤਤਕਾਲਾ ॥

ਸਾ ਬਿਧਿ ਹਮ ਸੌ ਤੁਮ ਜਿਨਿ[9] ਕਰੌ ॥ ਹਮਰਾ ਘਰੁ ਬਾਧਿਜਾ ਜਿਨਿ ਹਰੌ[10] ॥

ਜਸੌ ਕੋ ਬਸਤੁ ਗਵਾਤੀ ਭਾਲੈ ॥ ਬਸਤੁ ਲਹਨਿ[11] ਕੋ ਦੀਪਕੁ ਜਾਲੈ ॥ ੨੫ ॥

**ਦੋਹਰਾ ॥**

ਔਰੁ ਜੁ ਆਯਾ ਪਾਸ ਤੇ ਦੀਪਕੁ ਦਯੌ ਬੁਝਾਇ ॥ ਤਿਸੁ ਕੈ ਕਰ ਕਹੁ ਕਿਆ ਪਜਾ ਦੀਆ ਕਾਮੁ ਗਵਾਇ ॥ ੨੬ ॥

**ਚੌਪਈ ॥**

ਐਸੀ ਹਮ ਸੌ ਤੁਮ ਜਿਨ ਕਰੌ ॥ ਅਪਨਾ ਕਰੁ ਹਮਰੇ ਸਿਰਿ ਧਰੌ ॥

ਨਾਰਦ ਦੇਖਜਾ ਤਕੜਾ ਬਾਲੁ ॥ ਤਤਕਾਲ ਹੋਇਓ ਕਿਰਪਾਲੁ ॥

ਉਨਮੋ ਭਗਵਤੇ ਵਾਸ ਦੇਵਾਇਜਾ[12] ॥ ਧ੍ਰੂ ਕੋ ਮੰਤ੍ਰ ਏਹੁ ਦਿੜਾਇਜਾ ॥

ਚਤਰਭੋਜੁ ਬਿਸਨ ਕੌ ਰੂਪੁ ॥ ਧਜਾਨੁ ਦਿੜਾਇਆ ਮਹਾ ਅਨੂਪੁ ॥ ੨੭ ॥

**ਦੋਹਰਾ ॥**

ਸੰਖ ਚਕ੍ਰ ਕਰ ਗਦਾ ਪਦਮ ਪੀਤੰਬਰ ਬਨ ਮਾਲ ॥ ਮੋਰ ਮੁਕਟੁ ਕੌਸਤਕ ਮਣ[13] ਭ੍ਰਿਗਲਤ ਚਿਹਨੁ[14] ਦਿਆਲ ॥ ੨੮ ॥

**ਚੌਪਈ ॥**

ਐਸਾ ਨਾਰਦ ਧਜਾਨ ਬਤਾਯਾ ॥ ਧ੍ਰੂ ਧਜਾਨ ਮਨ ਮਹਿ ਠਹਿਰਾਯਾ ॥

ਓਹੀ ਮੰਤ੍ਰ ਏਹੀ ਧਿਆਨੁ ॥ ਨਾਰਦੁ ਗੁਰੂ ਧ੍ਰੂ ਲੀਆ ਮਾਨ ॥

ਨਾਰਦ ਮੁਨੁ ਭੂਪਤਿ ਢਿਗਿ ਗਯਾ ॥ ਰਾਜਨ ਕੌ ਇਵ ਕਹਤਾ ਭਯਾ ॥

ਪਾਂਚ ਬਰਖ ਕੋ ਬਾਰਕੁ ਤੇਰਾ ॥ ਤਿਸੁ ਕੀਆ ਮਨ ਮਾਂਹਿ ਬਸੇਰਾ ॥ ੨੯ ॥

---

1. ਬਾਲਕ 2. ਇਥੇ 21 ਅੰਕ ਦੁਬਾਰਾ ਆਇਆ ਹੈ 3. ਬਲਾਵਾਂ 4. ਥੋੜਾ ਜਿੰਨ੍ਹਾ ਵੀ 5. ਚਿੜੀ 6. ਗੜੇ 7. ਸਥਾਨ 8. ਹਾਥੀ 9. ਨਹੀਂ 10. ਖਰਾਬ ਨਾ ਕਰੋ 11. ਲੱਭਣ ਲਈ 12. ਨਾਰਦ ਦਾ ਧਰੂ ਭਗਤ ਨੂੰ ਦਿੱਤਾ ਹੋਇਆ, ਗੁਰਮੰਤ੍ਰ 13. ਜਿਸ ਦੇ ਮੋਰ ਮੁਕਟ ਵਿੱਚ ਸੌ ਮਣੀਆਂ ਸੁਸ਼ੋਭਿਤ ਹਨ 14. ਭ੍ਰਿਗੁ ਰਿਖੀ ਦੇ ਵਿਸ਼ਨੂ ਦੀ ਛਾਤੀ ਵਿੱਚ ਪੈਰ ਮਾਰਣ ਤੋਂ ਪਿਆਰ ਨਿਸ਼ਾਨ, ਵੇਖੋ ਅੰਤਿਕਾ-।

**ਦੋਹਰਾ ॥**

ਤੁਮ ਕੌ ਇਤਿ ਬਿਧਿ ਨ ਬਨੈ ਬਾਲਕੁ ਲੇਹੁ ਬੁਲਾਇ ॥ ਮੋਹ ਬਸਿ ਰਾਜਾ ਭਇਆ ਲਯਾ ਦੀਬਾਨੁ ਸੁਣਾਇ ॥ ੩੦ ॥

**ਚੌਪਈ ॥**

ਰਾਜੇ ਦਯਾ ਦੀਵਾਨੁ ਪਠਾਇ ॥ ਧ੍ਰੂ ਕੋ ਫੇਰਹੁ ਲਿਜਾਵਹੁ ਜਾਇ ॥
ਆਧ ਭਾਗੁ ਰਾਜੁ ਮੈ ਦੇਉ ॥ ਕਹਿ ਭੇਜਯਾ ਭੂਪਤਿ ਮੁਖਿ ਏਉ ॥
ਧ੍ਰੂ ਕਹੇ ਹੌਂ[1] ਆਵੌਂ ਨਾਂਹਿ ॥ ਸਮਝਿ ਗਯਾ ਅਪਨੈ ਮਨ ਮਾਂਹਿ ॥
541.ਅ ਅਬ ਮੈਂ ਪਾਂਚ ਕੋਸ ਪਰ ਆਯਾ ॥ ਆਧੁ / ਰਾਜ ਮੁਝ ਆਖਿ ਪਠਾਯਾ ॥ ੩੧ ॥

**ਦੋਹਰਾ ॥**

ਬੈਠਨੁ ਮਿਲੈ ਨ ਭੂਪ ਢਿਗਿ ਅਬ ਮਿਲਿਹੈ ਅਧੁ ਰਾਜੁ[2] ॥ ਮੈਂ ਜਾਨਿਯਾ ਮਨ ਆਪਨੈ ਮੋਹਿ ਸਵਾਰੇ ਕਾਜ ॥ ੩੨ ॥

**ਚੌਪਈ ॥**

ਮੈਂ ਅਜਹੂੰ ਪ੍ਰਭ ਵਸਿ ਪਗ[3] ਧਾਰਾ ॥ ਆਧੁ ਰਾਜੁ ਮੁਝ ਦੇਤਿ ਭੁਤਾਰਾ ॥
ਏਕ ਬਾਰ ਤੌਂ ਪ੍ਰਭਿ ਕੌ ਪਾਵੈ ॥ ਰਾਜੁ ਭੋਗੁ ਭਜ ਹਰਿ ਗੁਨ ਗਾਵੌਂ ॥
ਮੰਤ੍ਰੀ ਆਇ ਭੂਪ ਢਿਗਿ ਕਹਾ ॥ ਧ੍ਰੂ ਜਿਨਿ[4] ਆਵੈ ਹਠੁ[5] ਕਰਿ ਰਹਾ ॥
ਸਭੈ ਕਾਜ ਦੇਹੌਂ ਬਨਿ ਜਾਵੌਂ ॥ ਧ੍ਰੂ ਕੌ ਨਿਜ ਆਸਨ ਬੈਠਾਵੌਂ ॥ ੩੩ ॥

**ਦੋਹਰਾ ॥**

ਭੂਪੁ ਕਹੈ ਨਿਜ ਮੰਤਰੀ ਅਬ ਤਜਹੌਂ ਨਿਜ ਰਾਜੁ ॥ ਮੈ ਬਨ ਬਸ ਕੈ ਤਪੁ ਕਰੌਂ ਧ੍ਰੂ ਦੇ ਰਾਜੁ ਸਮਾਜੁ ॥ ੩੪ ॥

**ਚੌਪਈ ॥**

ਭੂਪਤੁ ਮੋਹਿ ਲਯਾ ਕਰ ਜੇਰਿ[6] ॥ ਧ੍ਰੂ ਕੋ ਲਿਜਾਵਹੁ ਭੇਜੇ ਫੇਰਿ ॥
ਗਏ ਫੇਰਿ ਮਿਲਿ ਹੋਰਿ ਦੀਬਾਨ ॥ ਹਮਰੀ ਕਹੀ ਹੰਸ[7] ਸੁਤ ਮਾਨ ॥
ਕਰੀ ਬੇਨਤੀ ਜੋਰੇ ਹਾਥਿ ॥ ਭਲੀ ਕਰਹੁ ਚਲਹੁ ਹਮ ਸਾਥਿ ॥
ਸਗਲਾ ਰਾਜੁ ਭੂਪੁ ਅਬ ਤਜੇ ॥ ਕੁਛ ਜਿਨਿ ਗਯਾ ਚੱਲੁ ਮੁੜਿ ਅਜੇ ॥ ੩੫ ॥

**ਦੋਹਰਾ ॥**

ਰਾਜੁ ਸਿੰਘਾਸਨ ਦੇਤ ਪਿਤ ਆਪ ਲੇਤ ਬਨਬਾਸੁ ॥ ਧ੍ਰੂ ਜਿਨਿ ਪਾਛੈ ਪਗੁ ਧਰੇ ਮਨਿ ਮਹਿ ਕਰੇ ਕਿਆਸੁ[8] ॥ ੩੬ ॥

**ਚੌਪਈ ॥**

ਮੰਤ੍ਰੀ ਆਇ ਜਬਾਬੁ ਸੁਣਾਯਾ ॥ ਧ੍ਰੂੰ ਜਿਨਿ ਹਟਿਆ ਅਘਾ[9] ਸਿਧਾਯਾ ॥
ਧ੍ਰੂ ਮਥੁਰਾ ਮਧ ਭਗਤ ਅਰੰਭੀ ॥ ਮੌਨ ਬੇਗ ਸੀ ਮਨਸਾ ਥੰਭੀ ॥[10]
ਏਕ ਚਰਨ ਪਰ ਠਾਂਢਾ ਭਯਾ ॥ ਨਾਰਦ ਤੇ ਜੋ ਮੰਤ੍ਰ ਲੈਯਾ ॥
ਸੋਈ ਮੰਤ੍ਰ ਮਨ ਠਹਿਰਾਯਾ ॥ ਚਤੁਭੁਜ ਸੋ ਧਯਾਨੁ ਲਗਾਯਾ ॥ ੩੭ ॥

**ਦੋਹਰਾ ॥**

ਪ੍ਰਿਥਮ ਮਾਸ ਅਹਾਰੁ ਏਹੁ ਲੀਨੇ ਤਰ[11] ਤ੍ਰੈ ਪਾਤ ॥ ਤੀਨ ਅੰਜੁਲੀ ਜਲ ਲਯਾ ਆਚਮਾਨ[12] ਅਚਵਾਤ[13] ॥ ੩੮ ॥

**ਚੌਪਈ ॥**

ਧ੍ਰੂ ਕੀ ਦੇਖੀ ਭਗਤਿ ਅਡੋਲ ॥ ਇੰਦ੍ਰ ਮਨੁ ਹੋਇ ਡਕਡੋਲ ॥
542.ੳ ਸੁਰਪਤ[14] ਕੰਪ ਮਾਨੁ[15] ਤਬ ਭਯਾ ॥ ਬ੍ਰਹਮ ਪੁਰੀ ਮਹਿ ਖਲ / ਹਲੁ ਪਯਾ ॥
ਸੱਕ੍ਰ[16] ਮੋਹਨੀ ਲਈ ਬੁਲਾਇ ॥ ਧ੍ਰੂ ਪਹਿ ਭੇਜੀ ਕਹਿ ਸਮਝਾਇ ॥
ਭੂਖਨ ਬਸਤ੍ਰ ਬਨੇ ਸੀਂਗਾਰ ॥ ਧ੍ਰੂ ਪਹਿ ਆਈ ਹੋਇ ਤਯਾਰੁ ॥ ੩੯ ॥

---

1. ਮੈਂ 2. ਅੱਧਾ ਰਾਜ 3. ਪੈਰ 4. ਨਹੀਂ 5. ਜ਼ਿਦ 6. ਜੇਰਾ 7. ਰਾਜਾ 8. ਸੋਚ ਵਿਚਾਰ 9. ਅੱਗੇ ਨੂੰ 10. ਹਵਾ ਵਰਗੀ ਤੇਜ਼ ਇੱਛਾ ਥੰਮ ਲਈ 11. ਬ੍ਰਿਛ 12. ਜਲ ਛਕਣਾ 13. ਚੱਬਣਾ 14. ਇੰਦਰ 15. ਕੰਬ ਗਿਆ 16. ਇੰਦਰ

**ਦੋਹਰਾ ॥**

ਆਈ ਧ੍ਰੂ ਢਿਗਿ ਮੋਹਨੀ ਬਾਗ ਬਨਾਯਾ ਲੌਨ[1] ॥ ਤੀਨਿ ਭਾਂਤਿ ਕੀ ਵਾਉ ਕਰ ਅਧਕਿ ਇੰਦ੍ਰਹੁ ਭੌਨ[2] ॥ ੪੦ ॥

**ਚੌਪਈ ॥**

ਸੀਤਲ ਮੰਦ ਸੁਗੰਧ ਬਜਾਰ[3] ॥ ਸੁੰਦਰ ਠੌਰ ਬਿਸੰਤ ਬਹਾਰ ॥

ਸੁੰਦਰ ਤਾਲ[4] ਕੌਲ[5] ਅਲਮਾਲ[6] ॥ ਤਰ[7] ਫੂਲੇ ਫੁਲ ਲਾਲ ਗੁਲਾਲ ॥

ਪੰਖੀ ਬੋਲਹਿ ਬਹੁ ਪਰਕਾਰ ॥ ਸਾਰਕ[8] ਸੁਕੁ[9] ਪਿਕ[10] ਮੋਰ ਕਲਾਰ[11] ॥

ਜਾਤਿ ਅਨੇਕ ਜਾਤਿ ਜਿਨਿ ਗਨੀ ।[12] ਐਸੀ ਸੋਭ ਬਨਾਵਤਿ ਬਨੀ ॥ ੪੧ ॥

**ਦੋਹਰਾ ॥**

ਦੁਤੀ ਮਾਸ ਦੁਇ ਪਤਿ ਲਏ ਦੁਇ ਚੁਲੀਆ ਜਲ ਪਾਨੁ ॥ ਤਿਤੀ ਮਾਸ ਇਕ ਜਲ ਚੁਲੀ ਏਕੁ ਦ੍ਰਖਤਿ ਕੋ ਪਾਨੁ ॥ ੪੨ ॥

**ਚੌਪਈ ॥**

ਰਾਗ ਅਲਾਪੇ ਸਾਜ ਵਜਾਇਜਾ[13] ॥ ਧ੍ਰੂ ਅਡੋਲੁ ਨ ਡੁਲੇ ਡੁਲਾਯਾ ॥

ਪਥਰ ਗੋਲੇ ਇੰਦੁ ਵਰ੍ਹਾਵੈ ॥ ਧ੍ਰੂ ਕੋ ਆਂਚ[14] ਨ ਲਾਗਨ ਪਾਵੈ ॥

ਬਹੁਤੁ ਜਤਨ ਇੰਦ੍ਰ ਕਰਿ ਰਹਯਾ ॥ ਧ੍ਰੂ ਕਾ ਅੰਤ ਪਾਰੁ ਜਿਨਿ ਲਹਯਾ ॥

ਮਾਤਾ ਰੂਪੀ ਬਨਿ ਬਨਿ ਆਵੈ ॥ ਧ੍ਰੂ ਅਡੋਲ ਨ ਡੋਲਨੁ ਪਾਵੈ ॥ ੪੩ ॥

**ਦੋਹਰਾ ॥**

ਤਾਂ ਤੇ ਪਾਛੈ ਧ੍ਰੂ ਰਹਿਆ ਤੀਨ ਮਾਸ ਨਿਰਹਾਰ ॥ ਸਪਤ ਮਾਸ ਚੜਤੇ ਮਿਲੇ ਕਰਨਹਾਰ ਕਰਤਾਰ ॥ ੪੪ ॥

**ਚੌਪਈ ॥**

ਠਾਕੁਰ ਠਾਂਢੇ ਧ੍ਰੂ ਢਿਗਿ ਆਏ ॥ ਧ੍ਰੂ ਜਿਨਿ ਬੋਲੈ ਰਹਯੋ ਬੁਲਾਇ ॥

ਹਰਿ ਕਰ ਸੌਂ[15] ਫੜੁ ਸੀਸੁ ਡੁਲਾਯਾ ॥ ਸ੍ਰੀ ਮੁਖਿ ਠਾਕਰੁ ਆਖਿ ਸੁਣਾਯਾ ॥

ਜਿਸ ਕੋ ਸਿਮਰਹਿ ਦ੍ਰਸ ਪਿਆਸਿ ॥ ਸੋ ਮੈ ਆਯਾ ਤੁਮਰੇ ਪਾਸਿ ॥

ਧ੍ਰੂ ਦੇਖਜਾ ਨਿਜ ਨੈਨ ਉਘਾਰਿ ॥ ਮੂੰਦ ਲਏ ਚਖ ਚਖ[16] ਨਿਹਾਰਿ ॥ ੪੫ ॥

**ਦੋਹਰਾ ॥**

542.ਅ ਏ ਮੂਰਤਿ ਮੁਝ ਧਜਾਨ ਮਹਿ ਪੂਰ ਰਹੀ ਰਿਦ ਮਾਂਹਿ ॥ ਹੋਆ ਲੀਣੁ ਸਮਾ / ਧ੍ਰ ਮਧ ਹਰ ਵਲ ਦੇਖੇ ਨਾਹਿ ॥੪੬ ॥

**ਸੋਰਠਾ ॥**

ਠਾਕੁਰ ਲਈ ਨਿਕਾਰ[17] ਅਪਨੀ ਮੂਰਤਿ ਬੈਚਿ ਕੈ ॥ ਦੀਏ ਨੈਨ ਉਘਾਰਿ[18] ਹੋਇ ਅਕਾਹਲ[19] ਗਿਰਿ ਪਰਾ ॥੪੭ ॥

**ਚੌਪਈ ॥**

ਨਮਸਕਾਰੁ ਡੰਡੌਤਾ ਕਰੀ ॥ ਮੁਖ ਤੇ ਉਪਮਾ ਬਹੁਤੁ ਉਚਰੀ ॥

ਉਸਤਤਿ ਕੀਨੀ ਬਹੁਤੁ ਅਪਾਰ ॥ ਵਰਮਰੂ[20] ਭਵੇ ਹਰਿ ਸਿਰਜਨਹਾਰ ॥

ਠਾਕੁਰੁ ਕਹੈ ਮਾਂਗਿ ਕਿਛੁ ਲੇਹੁ ॥ ਚਰਨ ਕਮਲ ਸੰਗੁ ਪ੍ਰਭੁ ਦੇਹੁ ॥

ਅਬ ਕਿਆ ਮਾਂਗੋਂ ਦੀਨ ਦਯਾਲ ॥ ਦਰਸੁ ਪਰਸ ਅਬ ਭਯੋ ਨਿਹਾਲੁ ॥ ੪੮ ॥

**ਦੋਹਰਾ ॥**

ਮਾਗਨ ਕੀ ਇਛਾ ਮੁਝੈ ਰਹੀ ਨਹੀਂ ਮਨ ਮਾਂਹਿ ॥ ਮਗਨੁ ਭਯੋ ਪ੍ਰਭ ਦਰਸੁ ਕਰ ਅਬ ਕਿਛੁ ਮਾਂਗੋਂ ਨਾਂਹਿ ॥ ੪੯ ॥

---

1. ਸੁੰਦਰ 2. ਭਵਨ 3. ਹਵਾ ਵਾਯੂ 4. ਤਲਾ, ਸਰੋਵਰ 5. ਕਮਲ ਫੁੱਲ 6. ਭੌਰਿਆਂ ਦੀ (ਅਲ) ਮਾਲਾ (ਮਾਲ) ਬੇਅੰਤ ਭੌਰੇ 7. ਬ੍ਰਿਛ 8. ਮੈਨਾ 9. ਤੋਤਾ 10. ਕੋਇਲ 11. ਕਲਹਿਰੀ ਮੋਰ ਭਾਵ ਲੰਬੀ ਤੇ ਸੁੰਦਰ ਗਰਦਨ ਵਾਲਾ 12. ਜਾਤੀਆਂ (ਜਾਤਿ) ਅਨੇਕਾਂ ਹਨ ਕਿ ਗਿਣੀਆਂ ਨਹੀਂ (ਜਿਨਿ) ਜਾਂਦੀਆਂ 13. ਮੂਲ ਪਾਠ ਵਿੱਚ 'ਏ' ਨੂੰ ਕੋਈ ਮਾਤਰਾ ਨਹੀਂ ਲੱਗੀ 14. ਅਚਾ, ਸੇਕ, ਦੁੱਖ 15. ਪ੍ਰਭੂ ਨੇ ਹੱਥ ਨਾਲ 16. ਨੇਤ੍ਰ, ਅੱਖਾਂ 17. ਕੱਢ ਕੇ 18. ਖੋਲ੍ਹ, ਉਘਾੜ 19. ਕਾਹਲ 20. ਵਰ ਦੇਣ ਦੀ ਸਥਿਤੀ ਵਿੱਚ

**ਚੌਪਈ ॥**

ਤੈ ਤਪੁ ਕੀਆ ਰਾਜ ਕੇ ਕਾਜ ॥ ਸੋ ਲੀਜੈ ਅਬ ਰਾਜ ਸਮਾਜੁ[1] ॥
ਤੁਝ ਕੌ ਰਾਖੌ ਨਿਕਟਿ ਹਜੂਰਿ ॥ ਤੁਝ ਕੋ ਕਰੌ ਨ ਨਿਜ ਤੇ ਦੂਰਿ ॥
ਅਬ ਤੈਂ ਰਾਜ ਭੋਗ ਰਸ ਭੋਗੁ ॥ ਰਾਹ ਮਹਿ ਕਰ ਲੇਵਹੁ ਜੋਗੁ ॥
ਧ੍ਰੂ ਕਰਿ ਜੋਰਿ ਕਰੀ ਅਰਦਾਸਿ ॥ ਚਰਨ ਕਮਲ ਤੇ ਕਰਹੁ ਨ ਪਾਸਿ ॥ ੫੦ ॥

**ਦੋਹਰਾ ॥**

ਠਾਕੁਰੁ ਬੋਲੈ ਧ੍ਰੂ ਕੌ ਜਾਹਿ ਕਰਹੁ ਅਬ ਰਾਜੁ ॥ ਰਾਖੋਗਾ[2] ਨਿਜ ਨਿਕਟਿ ਤੁਧ ਦੈ ਮੁਕਤਿ ਸਰੂਪੁ ਸਮਾਜੁ ॥ ੫੧ ॥

**ਚੌਪਈ ॥**

ਧ੍ਰੂ ਆਯਾ ਨਿਜ ਪੁਰ[3] ਗ੍ਰਿਹਿ ਤਾਤ ॥ ਪਿਰਥਮ ਲਾਗਾ ਚਰਨ ਬਿਮਾਤ[4] ॥
ਇਸੁ ਪ੍ਰਸਾਦਿ ਮਿਲੇ ਪ੍ਰਭ ਆਇ ॥ ਨਾ ਤਰ ਕੌਨੁ ਕਰੇ ਤਪੁ ਜਾਇ ॥
ਪਾਛੈ ਨਿਜ ਮਾਤਾ ਪਗ ਲਾਗਾ ॥ ਦਈ ਅਸੀਸਿ ਜਨਨੀ[5] ਦੁਖੁ ਭਾਗਾ ॥
ਉਤਾਨਪਾਤ ਨ੍ਰਿਪੁ ਥਾ ਮੂਆ ॥ ਜੇਖੌਂ[6] ਸਾਥਿ ਜੁੱਧੁ ਥਾ ਹੂਆ ॥ ੫੨ ॥

**ਦੋਹਰਾ ॥**

ਰਾਜੁ ਤਿਲਕੁ ਧ੍ਰੂ ਕੌ ਦਯਾ ਤਖਤਿ ਬਹਾਯੋ ਆਨਿ ॥ ਚੌਰੁ ਛੱਤ੍ਰੁ ਫਿਰਨੈ ਲਗਾ ਜਗਤਿ ਫਿਰੀ ਧ੍ਰੂ ਆਨ ॥ ੫੩ ॥

**ਸੋਰਠਾ ॥**

543.ੳ ਬੈਠਿ ਸਿੰਘਾਸਨ ਰਾਜ ਦਸ ਹਜਾਰ ਬਰਖਾ[7] ਰਹੈ ॥ ਕੀਆ ਰਾਜ ਸਮਾਜ ਧਰਮ ਨਆਉ ਕਰ/ਤਾ ਸਦਾ ॥ ੫੪ ॥

**ਚੌਪਈ ॥**

ਤਪ ਤੇ ਰਾਜ ਰਾਜ ਮਹਿ ਭੋਗ ॥ ਰਾਜ ਮਾਹਿ ਧ੍ਰੂ ਕੀਆ ਜੋਗੁ ॥
ਛੋਡੀ ਦੇਹਿ ਬੈਕੁੰਠ ਸਿਧਾਯਾ ॥ ਧ੍ਰੂ ਅਡੋਲੁ ਅਟਲੁ ਪਦੁ ਪਾਯਾ ॥
ਐਸਾ ਸੰਤ ਸਹਾਈ ਰਾਮ ॥ ਸੰਤ ਜਨਾ ਕੇ ਪੂਰੇ ਕਾਂਮ ॥
ਨਾਨਕ ਪੰਥੀ ਜਨੁ ਦਰਬਾਰੀ ॥ ਸੰਤ ਜਨਾ ਵਿਟਹੁ ਬਲਿਹਾਰੀ ॥ ੫੫ ॥

**ਦੋਹਰਾ ॥**

ਤੀਜੀ ਕਥਾ ਸਨਾਵੈ ਪਰਚੀ ਧ੍ਰੂ ਕੀ ਜਾਨ ॥ ਆਗੇ ਕਥਾ ਪ੍ਰਹਿਲਾਦ ਕੀ ਸੁਨਹੁ ਸੰਤ ਦੈ ਕਾਨ ॥ ੪੬ ॥
ਇਤਿ ਤੀਸਰੀ ਪਰਚੀ ਗੁਸਾਂਈ ਧ੍ਰੂ ਭਗਤਿ ਕੀ ਸੰਪੂਰਨ ਭਈ ॥ ੩ ॥ ੪ ॥
ਆਗੇ ਪ੍ਰਚੀ ਪ੍ਰਹਿਲਾਦ ਭਗਤਿ ਕੀ ਚਲੀ ॥

1. ਸਭਾ ਇਕੱਠ 2. ਰੱਖਾਂਗਾ 3. ਆਪਣੇ ਨਗਰ 4. ਮਤਰੇਈ ਮਾਂ 5. ਆਪਣੀ ਮਾਤਾ 6. ਯਕਸ਼ਾਂ 7. ਬਰਖ, ਸਾਲ

**ਪਰਚੀ ਪ੍ਰਹਿਲਾਦ ਭਗਤ ਜੀ ਕੀ॥**
**ੴ ਸਤਿਗੁਰੂ ਬਾਬਾ ਨਾਨਕੁ॥**
**ਅਭੇ ਰਾਮ ਪਰਸਾਦਿ॥**
**ਦੋਹਰਾ॥**
ਆਦਿ ਕਥਾ ਪ੍ਰਹਿਲਾਦ ਕੀ ਸੁਨਹੁ ਕਾਨ ਧਰ ਧਯਾਨ॥ ਕਰੀ ਭਗਤਿ ਜਸੌ ਜਗਤਿ ਮੈ ਪੈਜ ਰਖੀ ਭਗਵਾਨ॥ ੧॥
**ਬੈਂਤੁ॥**
ਪੂਰ ਪ੍ਰੇਮ ਪਿਆਲਾ ਪ੍ਰਹਿਲਾਦ ਪੀਤਾ ਸੋ ਤਾਂ ਪੀਵਤਾ ਹੀ ਭਰਪੂਰੁ ਹੂਆ॥
ਗੈਰਹਾਜਰੀ ਗੈਰਤਗੀਰ ਹੋਈ ਖਿਜਮਤਿ[1] ਖਸਮ ਦੀ ਖਰਾ ਹਜੂਰ ਹੂਆ॥
ਨਰਸਿੰਘ ਕੌ ਰੂਪੁ ਪ੍ਰਹਿਲਾਦ ਲੀਏ ਸੁਨਾ ਬੇਦ ਪੁਰਾਨ ਮਸਊਰੁ ਹੂਆ॥
ਦਰਬਾਰੀ ਦਾਸ ਗੈਆ ਭ੍ਰਮ ਭੇਦੁ ਫਟਿਆ[2] ਹਰਿ ਦੂਰਿ ਨਾਹੀਂ ਅਨਦੂਰਿ[3] ਹੂਆ॥ ੨॥
**ਦੋਹਰਾ॥**
ਕਥਾ ਪੂਰਬਲੀ ਜਯੌ ਸੁਨੀ ਤਸੌ ਮੁਹਿ ਕਹੀ ਸੁਨਾਇ॥ ਗੁਰ ਮੁਖਿ[4] ਸੁਨਿ ਨਿਜ ਮੁਖ ਕਹੀ ਕਥਾ ਭਗਤਿ ਕੈ ਭਾਇ॥ ੩॥
**ਚੌਪਈ॥**
ਕਥਾ ਭਗਤਿ ਕੀ ਸੁਨੁ ਦੈ ਕਾਨ॥ ਪੂਰਬ[5] ਵਰਤੀ ਅਰੁ ਬਿਦਿਮਾਨ[6]॥
ਸਨਕ ਸਨੰਦਨ ਸਨਤ ਕੁਮਾਰ॥ ਸਨਾਤਨੁ ਚੌਥਾ ਬਿਧਿ[7] ਸੁਤ ਚਾਰ॥
ਅਜੈ ਬਿਜੈ ਥੇ ਹਰਿ ਦਰਵਾਨ॥ ਆਗਿਆ ਬਿਨਾ ਨ ਦੇਵਹਿ ਜਾਨ॥
ਇਕਿ ਦਿਨ ਪ੍ਰਭ ਕੀ ਆਗਯਾ ਹੋਈ॥ ਮੁਝ ਢਿਗਿ ਆਵਣ ਦੇਹੁ ਨ ਕੋਈ॥ ੪॥
**ਦੋਹਰਾ॥**
ਪਰਮਧਾਮ ਕੌ ਉਠਿ ਚਲੇ ਮਨ ਮਹਿ ਦਰਸ ਪਿਆਸਿ॥ ਸਨਕਾਦਿਕ[8] ਚਾਰੋ ਗਏ ਏਕ ਉਮਰਿ ਇਕ ਰਾਸਿ॥ ੫॥
**ਸੋਰਠਾ॥**
ਚਾਰੌਂ ਏਕ ਸਮਾਨ ਬਾਲ ਸਰੂਪੀ ਬਾਲਕੇ॥ ਗਏ ਜਹਾਂ ਦਰਵਾਂਨ ਬੈਕੁੰਠ ਧਾਮ ਕੀ ਪੌਰ[9] ਪ੍ਰ॥ ੬॥
**ਚੌਪਈ॥**
ਆਗੇ ਕੀ ਆਗਯਾ ਅਬ ਨਾਹੀਂ॥ ਸਨਕਾਦਕ ਪਯਾਸ ਦ੍ਰਸ ਮਨ ਮਾਂਹੀ॥
ਹੂਏ ਕ੍ਰੋਧੁ ਸ੍ਰਾਪ ਅਲਾਯਾ॥ ਜੈ ਬਿਜੈ ਮਨ ਪਛੋਤਾਯਾ॥
ਰਾਜਸ ਤਾਮਸ[10] ਵਰਤੇ ਦੋਊ॥ ਈਹਾਂ ਤੁਮਰਾ ਰਹਨੁ ਨ ਹੋਊ॥
ਪਪਸਟ[11] ਜੋਨਿ ਦੈਤੋ ਕੀ ਜੋਈ॥ ਤਜਹੁ ਠੌਰੁ ਤੁਮ ਪਾਵਹੁ ਸੋਈ॥ ੭॥
**ਦੋਹਰਾ॥**
ਸਾਤ ਜਨਮ ਕਾ ਸ੍ਰਾਪ ਦੈ ਮੁਖਿ ਤੇ ਕਹਾ ਅਲਾਇ॥ ਪਪਿਸਟੁ ਜੋਨਿ[12] ਬੇਮੁਖ ਅਸੁਰ ਤਿਨ ਘਰਿ ਉਤਰਹੁ ਜਾਇ॥੮॥
**ਸੋਰਠਾ॥**
ਪਰਮੁ ਧਾਮ ਤੇ ਰਾਮ ਸੁਨ ਝਗਰਾ ਬਾਹਰਿ ਭਏ॥ ਤੁਮ ਨਿਰਵੈਰ ਨਿਹਕਾਮ ਤੁਮ ਕੌ ਕ੍ਰੋਧੁ ਕਹਿ ਤੇ ਭਯੋ॥ ੯॥
**ਚੌਪਈ॥**
ਭੂੰਨਾ ਦਾਣਾ ਹਰਿਆ ਹੂਆ॥ ਤੁਮ ਕੌ ਕਹ ਤੇ ਫੁਰਜਾ ਦੂਆ[13]॥
ਸਾਤ ਸ੍ਰਾਪ ਸਤ ਭਾਵ ਕੀਨੇ॥ ਜੈ ਬਿਜੇ ਕੌ ਤ੍ਰੈ ਭਾਵ ਦੀਨੇ॥
ਚਾਰ ਭਾਵ ਸਨਕਾਦਿਕ ਚਾਰਿ॥ ਚਹੁ ਕਾ ਕੀਨਾ ਇਕੁ ਅਵਤਾਰੁ॥
ਇਨ ਕੌ ਕੀਨਾ ਏਹੁ ਵਸੇਖੁ॥ ਚਾਰੌਂ ਭੋਗਹੁ ਇਕੁ ਧਰਿ ਭੇਖੁ॥ ੧੦॥

---

1. ਖਿਦਮਤ, ਸੇਵਾ 2. ਡਰ ਭਰਮ ਅਤੇ ਅੰਤਰ 3. ਨੇੜੇ 4. ਇਥੇ ਗੁਰਮੁਖ ਤੋਂ ਭਾਵ ਗੁਰੂ ਅਭੇ ਰਾਮ ਹੈ 5. ਪਹਿਲਾਂ, ਭਾਵ ਪਿਛਲੇ ਜਨਮ ਵਿੱਚ 6. ਵਰਤਮਾਨ 7. ਬ੍ਰਹਮਾ 8. ਸਨਕ ਆਦਿਕ ਚਾਰ ਭਰਾ 9. ਪੁਰ (ਨਗਰ, ਭਾਵ ਬੈਕੁੰਠ ਧਾਮ) ਦਾ ਦੁਆਰ (ਦਰਵਾਜ਼ਾ) 10. ਮਾਇਆ ਦੇ ਗੁਣ ਰਜੋ ਅਤੇ ਤਮੋ 11. ਪਾਪ ਕਰਨ ਵਾਲਾ, ਮਹਾਂ ਪਾਪੀ 12. ਪਾਪਾਂ ਦੀ ਜੂਨੀ 13. ਦੂਜਾ

**ਦੋਹਰਾ ॥**

ਤੁਮ ਚੌਹਾਂ ਕਾ ਏਕੁ ਹੁਇ ਇਨ ਘਰਿ ਧਰਿ ਅਵਤਾਰੁ ॥ ਚਹੁ ਕਾ ਨਿਬਰੈ ਸ੍ਰਾਪੁ ਇਉ ਇਤਿ ਬਿਧਿ ਏਕੈ ਬਾਰ ॥ ੧੧ ॥

**ਸੋਰਠਾ ॥**

ਇਨ ਕੌ ਤੀਨੌਂ ਸ੍ਰਾਪੁ ਤੀਨੌਂ ਵਾਰੀ ਜਮ ਮਰਹਿ ॥ ਤੌ ਨਿਬਰੈਗੋ ਪਾਪੁ ਤੁਮਾਰਾ ਕਹਯਾ ਨ ਪਾਸਿ ਪਾਇ ॥ ੧੨ ॥

**ਚੌਪਈ ॥**

ਇਨਕਾ ਤੁਮਰਾ ਭਯਾ ਵਿਰੋਧੁ ॥ ਤਾ ਤੇ ਤੁਮ ਕੌ ਉਪਜਯਾ ਕ੍ਰੋਧੁ ॥
ਉਹਾਂ ਇਨ ਤੁਮ ਵਿਗਰੌ ਰਹੈ ॥ ਸ੍ਰੀਮੁਖ ਤੇ ਇਉ ਬਾਚਾ[1] ਕਹੈ ॥
ਤੁਮਰੈ ਪਾਛੈ ਇਨਿ ਗਤਿ ਕਰੌ ॥ ਤੁਮ੍ਹੀ ਨਿਮਿਤਿ ਨਰਸਿੰਘ ਬਪੁ[2] ਧਰੌ ॥
ਐਸਾ ਕੌਤਕੁ ਕੀਆ ਦਈ[3] ॥ ਪ੍ਰਹਿਲਾਦ ਕਥਾ ਪਿਛਲੀ ਇਉ ਭਈ ॥ ੧੩ ॥

**ਦੋਹਰਾ ॥**

ਜੈ ਬਿਜੈ ਤਹ ਤੇ ਗਿਰੇ ਹਰਨਕਸਪੁ ਹਿਰਨਾਖ[4] ॥ ਕੱਸਪ[5] ਰਿਖ ਕੇ ਸੁਤਿ ਭਏ ਸੁਨ ਲਹੁ ਇਨ ਕੀ ਸਾਖ ॥ ੧੪ ॥

**ਸੋਰਠਾ ॥**

544.ੳ ਸੋਲਹ ਜੋਜਨ[6] ਨਿਤਿ ਵਸਹਿ ਹਿਰਨ/ ਕਸਪ ਹਰਨਾਖਸੌ ॥ ਭੋਜਨੁ ਕਰਨ ਨਮਿਤਿ ਤਾਰੇ ਮੇਲਹਿ ਮੁਖਿ ਬਿਖੇ ॥ ੧੫ ॥

**ਚੌਪਈ ॥**

ਨਿਰਜੁਰ[7] ਭਾਗੇ ਛੋਡੀ ਪੁਰੀ ॥ ਬ੍ਰਹਮਪੁਰੀ ਮਹਿ ਸਭ ਜਾ ਸੁਰੀ ॥
ਚਹੁ ਕਾ ਕੀਨਾ ਇਕੁ ਪਹਿਲਾਦੁ ॥ ਜਾ ਕੈ ਯਾਦਿ ਰਹੀ ਨਿਜ ਆਦਿ ॥
ਹਰਨਾਖਸੁ ਹੂਆ ਅਤ ਭੂਪਾਲੁ[8] ॥ ਪਹਿਲਾਦੁ ਭਯੌ ਤਾ ਕੌ ਸੁਤੁ ਬਾਲੁ ॥
ਹਰਨਾਕਸ ਤਪੁ ਕ੍ ਕੈ ਬਲਵੰਤੁ[9] ॥ ਬਨਿ ਬੈਠਾ ਆਪਹਿ ਭਗਵੰਤੁ[10] ॥ ੧੬ ॥

**ਦੋਹਰਾ ॥**

ਨਾਮੁ ਜਮਾਵੇ ਆਪਣਾ ਲੈਨਿ ਨ ਦੇਇ ਹਰਿਨਾਮੁ ॥ ਜਲ ਥਲ ਹਰਨਾਕਸੁ ਭਯਾ ਕਹੈਂ ਨ ਕੋਊ ਰਾਮੁ ॥ ੧੭ ॥

**ਚੌਪਈ ॥**

ਜਲ ਹਰਨਾਕਸੁ ਥਲ ਹਰਨਾਕਸੁ ॥ ਤਿਸੁ ਡੰਨੇ ਤੇਨੇ ਜੋ ਏਵ ਨ ਆਖਸੁ ॥
ਸਭ ਹਰਨਾਕਸ ਕੌ ਜਸੁ ਗਾਵੈ ॥ ਪਹਿਲਾਦੁ ਭਗਤੁ ਹਰਿਨਾਮੁ ਧਿਜਾਵੈ ॥
ਤੀਨ ਲੋਕ ਮਹਿ ਦੋਹੀ ਫੇਰੀ ॥ ਸਭ ਕੋ ਕਾਨਿ ਕਦੇ ਨ੍ਰਿਪ ਕੇਰੀ ॥
ਸੁੱਕ੍ ਕੇ ਸੁਤ ਸੰਡਾਮਰਕਾ[11] ॥ ਤਾ ਪਹਿ ਪੜਨਾ ਪਾਯਾ ਲਰਕਾ[12] ॥ ੧੮ ॥

**ਦੋਹਰਾ ॥**

ਦੈਤੁ ਕਹੈ ਪ੍ਰੋਹਤੋ ਪੜ੍ਹਾਇ ਦੇਹੁ ਏਹੁ ਬਾਲੁ ॥ ਲਾਇਕ ਹੋਵੈ ਤਖਤਿ ਕੀ ਲੈ ਜਾਵਹੁ ਤਤਕਾਲ ॥ ੧੯ ॥
ਸੰਡਾ ਮਰਕਾ ਘਰਿ ਲੈ ਆਏ ॥ ਪ੍ਰਹਿਲਾਦੁ ਭਗਤ ਪਿਤ ਪੜਨੇ ਪਾਏ ॥
ਪ੍ਰਿਥਮ ਲਿਖਿ ਹਰਨਾਖਸ ਨਾਉਂ ॥ ਪਾਛੈ ਰਾਜਨੀਤਿ ਅਰੁ ਨਿਜਾਉ ॥
ਲਿਖਿ ਕਰਿ ਦੀਨੀ ਪ੍ਰੋਹਤਿ ਪੱਟੀ ॥ ਦੇਖਿ ਪਹਿਲਾਦ ਪਿਛਾਹਾਂ ਸਟੀ ॥
ਇਸੁ ਪੜਨੈ ਸੁ ਮੁਝੈ ਨ ਕਾਂਮੁ ॥ ਮੁਝ ਕੋ ਲਿਖਿ ਦੇਹਿ ਹਰਿਨਾਮੁ ॥ ੨੦ ॥

**ਦੋਹਰਾ ॥**

ਪੜ੍ਹੋ ਨ ਮਾਨਵ ਨਾਂਉ ਮੈਂ ਕਿਆ ਲਿਖਿ ਦੀਆ ਤੋਹਿ ॥ ਰਾਮ ਨਾਮੁ ਰਸੁ ਛੋਡਿ ਕੈ ਕਹਾਂ ਪਢਾਵਹੁ ਮੋਹਿ ॥ ੨੧ ॥

---

1. ਬਚਨ 2. ਜਨਮ 3. ਪ੍ਰਭੂ ਨੇ, ਕਰਤਾਰ ਨੇ 4. ਹਰਨਾਕਸ਼ 5. ਕਸ਼ਪ ਰਿਸ਼ੀ 6. ਚਾਰ ਕੋਹ ਦਾ ਜੋਜਨ ਹੁੰਦਾ ਹੈ 7. ਦੇਵਤੇ 8. ਰਾਜਾ 9. ਬਲ ਵਾਲਾ 10. ਭਗਵਾਨ 11. ਸੰਡਾ ਅਤੇ ਅਮਰਕ ਦੋਵੇਂ ਭਰਾ 12. ਲੜਕਾ

**ਚੌਪਈ ॥**

ਸੰਡਾਮਰਕਾ ਕਹਹਿ ਪੁਕਾਰ ॥ ਮਨ ਮਹਿ ਦੇਖੁ ਬਿਚਾਰ ਹਿੰਝਾਰਿ[1] ॥

ਪਿਤਾ ਪਠਾਇਆ ਪੜਨੈ ਤੋਹਿ ॥ ਹਮ ਪਰ ਆਵਹਿ ਕਾਂ ਕੌ ਰੋਹਿ ॥

ਪ੍ਰੋਹਤ ਕੀਆ ਬਹੁ ਪ੍ਰਬੋਧੁ[2] ॥ ਇਸੁ ਬਿਦਯਾ ਮਹਿ ਬਿਦਿਆ ਸੋਧੁ ॥

544.ਅ ਰਾਮ ਨਾਮ ਬਿਨ ਪੜੌ ਨ ਆਨ[3] ॥ ਹਰਿ ਜਸ ਬਾਝੈ[4] ਸੁਨੌ ਨ ਕਾ / ਨ ॥ ੨੨ ॥

**ਦੋਹਰਾ ॥**

ਸ੍ਰਵਨ ਸੁਨੈ ਮੁਖ ਤੇ ਪਢੈ ਮਨ ਮਹਿ ਕਰੈ ਨ ਪ੍ਰੀਤਿ ॥ ਔਰੁ ਨ ਹਿਰਦੈ ਢਾਹਿ ਕਿਛੁ ਰਾਮੁ ਨਾਮੁ ਇਕੁ ਚੀਤਿ ॥ ੨੩ ॥

**ਚੌਪਈ ॥**

ਪਢੈ ਸੁਣੈ ਪਰੁ ਚਿਤਿ ਨ ਪਾਏ ॥ ਮਨ ਮਹਿ ਹਰਿ ਹਰਿ ਨਾਮੁ ਧਿਆਏ ॥

ਕੇਤਕ ਦਿਨਿ ਪੜਤੇ ਕੋ ਭਏ ॥ ਤਬ ਇਕਿ ਦਿਨ ਭੂਪਤਿ ਢਿਗਿ ਗਏ ॥

ਭੂਪਤਿ ਹਿਤ ਕੀਆ ਸੁਤ ਸਾਥਿ ॥ ਗੋਦ ਬੈਠਾਇਆ ਚੂੰਮੇ ਮਾਥ ॥

ਕਹਿ ਹਰਨਾਕਸੁ ਸੁਨਿ ਸੁਤਿ ਬਾਤਿ ॥ ਬਿਦਿਆ ਪੜ੍ਹੀ ਸੁਨਾਵਹੁ ਵਾਤਿ ॥ ੨੪ ॥

**ਦੋਹਰਾ ॥**

ਕਹਿ ਪ੍ਰਹਿਲਾਦੁ ਅਬ ਸੁਨੁ ਪਿਤਾ ਤਿਸ ਕੌ ਪੜ੍ਹਿਆ ਜਾਨੁ ॥ ਮਾਇਕ ਭੋਗ ਤਿਆਗਿ ਕੈ ਗਹੈ ਭਗਤਿ ਭਗਵਾਨ ॥ ੨੫ ॥

**ਸੋਰਠਾ ॥**

ਗ੍ਰਸੱਤੁ[5] ਕੁਟੰਬੁ ਤਜਾਗਿ, ਤਜੈ ਗਾਂਉ ਬਨਬਾਸੁ ਲੈ ॥ ਰਹੇ ਏਕਿ ਲਿਵ ਲਾਗਿ ਰਾਜੁ ਭੋਗੁ ਫੀਕੌ ਲਗੈ ॥ ੨੬ ॥

**ਚੌਪਈ ॥**

ਪੂਤ ਬਚਨ ਹਰਨਾਖਸ ਸੁਨੇ ॥ ਮੁਖ ਤੇ ਹੱਸਿ ਦੀਆ ਸਿਰੁ ਧੁਨੇ ॥

ਦੇਖਹੁ ਤੌ ਸੁਨਤੇ ਹੋ ਭਾਈ ॥ ਬਾਲਿਕ ਬੁਧਿ ਭ੍ਰਮੀ ਭਰਮਾਈ ॥

ਅਰੇ ਬ੍ਰਹਮਣਹੁ ਇਸੁ ਲੈ ਜਾਵਹੁ ॥ ਭਲੀ ਭਾਂਤਿ ਪ੍ਰਹਿਲਾਦ ਪੜ੍ਹਾਵਹੁ ॥

ਇਸੇ ਪਢਾਵਹੁ ਬਿਦਿਆ ਸੁਧਿ ॥ ਵਿਸਨ ਭਗਤਿ ਵਲਿ ਫਿਰੈ ਨ ਬੁੱਧਿ ॥ ੨੭ ॥

**ਦੋਹਰਾ ॥**

ਪ੍ਰਹਿਲਾਦ ਭਗਤਿ ਕੌ ਦਿਜ[6] ਪਕ੍ਰ ਲੈ ਗਏ ਨਿਜ ਘਰਿ ਮਾਂਹਿ ॥ ਲਾਗੇ ਬਹੁ ਪ੍ਰਬੋਧਣੇ[7] ਬਿਦਜਾ ਪੜਹਿ ਨ ਕਾਂਹਿ ॥ ੨੮ ॥

**ਚੌਪਈ ॥**

ਬਹੁੜਿ ਪਿਤਾ ਢਿਗਿ ਆਯਾ ਬਾਰੁ[8] ॥ ਹਰਨਾਕਸ ਕੀਨਾ ਬਹੁਤੁ ਪਿਜਾਰੁ ॥

ਬੂਝੀ ਵਿਦਿਆ ਦੇਹੁ ਸੁਨਾਇ ॥ ਪ੍ਰਹਿਲਾਦ ਭਗਤ ਕਹਿ ਦਈ ਫਲਾਇ ॥

ਹਰਨਾਕਸੁ ਬੋਲੈ ਕ੍ਰ ਕਹਿਲਾਈ[9] ॥ ਤੇਰੀ ਮਤ ਕਹੁ ਕਿਨ ਭਰਮਾਈ ॥

ਕੈ ਆਪੇ ਭਰਮੀ ਸਾਚੁ ਸੁਨਾਇ ॥ ਹਰਨਾਕਸੁ ਕਹੇ ਮਤ ਲਹੌ ਸਜਾਇ ॥ ੨੯ ॥

**ਦੋਹਰਾ ॥**

545.ੳ ਫੁਨਿ ਪਾਂਡੇ ਗ੍ਰਿਹਿ ਲੇ ਗਏ ਪ੍ਰਹਿਲਾਦ ਪੜ੍ਹਾਵਹਿ ਚਾਇ ॥ ਭਗਤੁ ਭਜੈ ਭਗਵਾਨੁ ਜਸੁ ਪੰਡਿਤ ਰਹੈ ਡਰਾਇ/ ॥ ੩੦ ॥

**ਚੌਪਈ ॥**

ਸੰਡੇ ਮਰਕੇ ਬਹੁਤ ਡਰ ਪਾਯਾ ॥ ਪ੍ਰਹਿਲਾਦੁ ਭਗਤੁ ਨ ਰਹੇ ਡਰਾਯਾ ॥

ਰਾਮੁ ਨ ਛੋਡੌ ਸਹੌ ਕਸੀਸ ॥ ਹਰਿ ਹਰਿ ਸਿਮਰੌ ਬਿਸਵੈ ਬੀਸਿ ॥

ਕੇਤਕ[10] ਦਿਨਿ ਹੂਏ ਗੁਰ ਗ੍ਰੇਹਿ[11] ॥ ਦੈਤ੍ਰ ਕੇ ਮਨ ਉਪਜੀ ਏਹਿ ॥

ਪੂਤ ਬੁਲਾਵੌ ਬੂਝੌ[12] ਬਾਤਿ ॥ ਕੈਸੀ ਬਿਦਿਆ ਸੀਖੀ ਤਾਤਿ ॥ ੩੧ ॥

---

**1.** ਸੋਚ ਕੇ **2.** ਸਮਝਾਇਆ, ਗਿਆਨ ਦਿੱਤਾ **3.** ਹੋਰ **4.** ਬਿਨਾ **5.** ਗ੍ਰਿਸਤ **6.** ਬ੍ਰਾਹਮਣ **7.** ਗਿਆਨ ਦੇਣ ਹਿਤ **8.** ਬਾਲਕ **9.** ਨਰਮੀ, ਦਯਾ **10.** ਕਿੰਨੇ **11.** ਗੁਰੂ ਦੇ ਗ੍ਰਹਿ (ਘਰ) ਵਿਖੇ **12.** ਪੁੱਛੇ

**ਦੋਹਰਾ ॥**

ਮਾਤਾ ਤਾਤ ਨਵਾਲ ਕੈ ਬਸਤਰ ਅੰਗਿ ਬਣਾਇ ॥ ਭੂਪਤਿ ਕੈ ਢਿਗਿ ਲੇ ਗਈ ਬਡਾ ਸੁ ਅੰਗੁ ਲਗਾਇ ॥ ੩੨ ॥

**ਚੌਪਈ ॥**

ਸੁਤ ਕੌ ਪਿਤੁ ਲੈ ਗੋਦੀ ਮਾਹਿ ॥ ਪ੍ਰੇਮ ਬੂੰਦ ਨੈਨੋਂ ਤੇ ਪਾਹਿ ॥

ਬਹੁਤਾ ਜਿਸੁ ਕਥਾ ਅੰਗਿ ਲਗਾਯਾ ॥ ਮਸਤਕੁ ਚੂੰਮਤਿ ਬਹੁ ਸੁਖੁ ਪਾਯਾ ॥

ਐਸਾ ਹਿਤੁ ਕੀਤਾ ਕੁਝ ਸਾਥਿ ॥ ਜੈਸਾ ਰੰਕ ਆਵੈ ਧਨੁ ਹਾਥਿ ॥

ਪਾਛੈ ਬੂਝੀ ਬਿਦਿਆ ਬਾਤਿ ॥ ਮੁਝੈ ਸੁਨਾਵਹੁ ਕਹਿ ਕੈ ਤਾਤਿ ॥ ੩੩ ॥

**ਸੋਰਠਾ ॥**

ਬੂਝੈ ਪੂਤ ਪਲਾਇ ਕਹੁ ਬਿਦਿਆ ਗੁਰ ਤੇ ਪੜੀ ॥ ਸੋ ਮੁਹਿ ਦੇਹੁ ਸੁਣਾਇ ਤਾਤੁ ਸੁਣਾਵੈ ਸੁਣੁ ਪਿਤਾ ॥ ੩੪ ॥

**ਚੌਪਈ ॥**

ਸ੍ਰਵਣੁ ਕੀਰਤਨੁ ਹਰਿਜਸੁ ਸੁਨੋ ॥ ਬਿਸਨੋ ਸਿਮਰਣ ਮਨ ਮੁਖਿ ਭਨੋ ॥

ਸੰਤਨ ਸੇਵਾ ਮੈ ਚਿਤੁ ਧਰੌਂ ॥ ਉਤਮ ਵਸਤੁ ਸੋ ਅਰਪਣੁ ਕਰੌਂ ॥

ਕਰੋ ਡੰਡੌਤਾ ਲੰਬਾ ਹੋਈ ॥ ਸੰਤ ਜਨਾ ਕਾ ਦਾਸੁ ਅਜੋਈ ॥

ਸਖਾ ਭਾਉ ਪ੍ਰਭ ਸੰਤਨ ਸੇਤੀ ॥ ਤਨੁ ਮਨੁ ਸੌਂਪਿ ਸਮਗ੍ਰੀ ਜੇਤੀ ॥ ੩੫ ॥

**ਦੋਹਰਾ ॥**

ਨੌਧਾ ਭਗਤਿ ਜੋ ਜਨੁ ਕ੍ਰੇ ਸੋ ਪੰਡਿਤੁ ਪਰਬੀਨੁ ॥ ਤਿਸੁ ਕੋ ਪੜਜਾ ਸਮਝੀਐ ਜੁ ਭਜੌ ਨਾਮ ਮਹਿ ਲੀਨੁ ॥ ੩੬ ॥

**ਚੌਪਈ ॥**

ਐਸੇ ਕਹਿ ਕੈ ਭਗਤਿ ਸੁਨਾਈ ॥ ਹਰਨਾਕਸ ਮਨ ਭਲੀ ਨ ਭਾਈ ॥

ਐਸੀ ਨੌਧਾ ਭਗਤਿ ਕਮਾਵੌਂ ॥ ਜੋ ਬੂਝੌਂ ਤੌਂ ਆਖਿ ਸੁਨਾਵੌਂ ॥

ਮੇਰੇ ਮਨ ਮੁਖਿ ਮੰਤ੍ਰ ਲੇਹੁ ॥ ਕਹੌਂ ਪਿਤਾ ਸ੍ਰਵਨ ਸੁਨਿ ਲੇਹੁ ॥

545.ਅ ਇਸੁ ਤੇ ਰਸਨਾ ਮੁੜੇ ਮੇਰੀ ॥ ਜਯੌਂ / ਜਪੀਐ ਤਟਿ ਕਟੀਐ ਬੇਰੀ ॥ ੩੭ ॥

**ਸਲੋਕ ॥**

ਹਰੇ ਕ੍ਰਿਸ੍ਨ ਹਰੇ ਕ੍ਰਿਸ੍ਨ ਕ੍ਰਿਸ੍ਨ ਹਰੇ ਹਰੇ ॥ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ ॥ ੩੮ ॥

**ਦੋਹਰਾ ॥**

ਇਹ ਮੰਤ੍ਰ ਮਨ ਮੁਖਿ ਜਪੌਂ ਅਹਿਨਿਸਿ[1] ਸਾਸਿ ਗਿਰਾਸਿ ॥ ਸੁਨੀ ਪਿਤਾ ਜਬ ਵਾਰਤਾ ਬੋਲੇ ਹੋਇ ਉਦਾਸਿ ॥ ੩੯ ॥

**ਦੋਹਰਾ ॥**

ਕ੍ਰੋਧ ਬਚਨ ਹਰਨਾਕਸੁ ਕਰੇ ॥ ਏ ਦਿਜ ਮੋ ਤੇ ਨੈਕੁ ਨ ਡਰੇ ॥

ਅਰੇ ਬ੍ਰਹਮਣਹੁ ਤੁਮ ਜਿਨਿ ਜਾਨਹੁ ॥ ਹਮਰਾ ਡਰੁ ਮਨ ਨੈਕੁ[2] ਨ ਮਾਨਹੁ ॥

ਬਾਲਕੁ ਤੌਂ ਤੁਮ ਦਯੌਂ ਬਿਗਾਰਿ ॥ ਬਿਸਨ ਪੱਖ ਪੜਾਇਆ ਸਾਰ ॥

ਹਮਰਾ ਸਤ੍ਰੂ ਬਾਲ ਸਨੇਹ ॥ ਤੁਸਾ ਪਢਾਯਾ ਕਹੁ ਕਿਉ ਏਹੁ ॥ ੪੦ ॥

**ਦੋਹਰਾ ॥**

ਦੇਖਹੁ ਲੋਗੋ ਕਿਆਸੁ ਕ੍ਰ ਬ੍ਰਹਮਣ ਏਹੁ ਸੁਭਾਉ ॥ ਹਮਰੇ ਤੌਂ ਸੱਤ੍ਰੂ ਭਏ ਰਾਖਹਿ ਮਿੱਤ੍ਰ ਭਾਉ ॥ ੪੧ ॥

**ਸੋਰਠਾ ॥**

ਖੋਯੋ ਹਮਰਾ ਪੂਤੁ ਅਬ ਕਹੁ ਕਿਤੁ ਬਿਧਿ ਸਵਰਈ ॥ ਜੈਸੇ ਲਾਗਾ ਭੂਤੁ ਮੰਤਰ ਬਿਨਾ ਨ ਉਤਰੇ ॥ ੪੨ ॥

---

1. ਦਿਨ ਰਾਤ 2. ਥੋੜਾ ਜਿੰਨਾ ਭੀ

**ਚੌਪਈ ॥**

ਤਬ ਦਿਜ ਬੋਲੇ ਸੰਡਾ ਮਰਕਾ ॥ ਅਸਾ ਬਿਗਾਰਜੌ ਨਾਹਨ ਲਰਕਾ ॥
ਸੁਤ ਪ੍ਰਕਾਸਹੁ[1] ਬੋਲੇ ਬਾਣੀ ॥ ਇਸੁ ਕੌ ਕਿਸੇ ਨ ਆਖਿ ਵਖਾਣੀ ॥
ਸੁਕ੍[2] ਸੁਤ ਤੇ ਸੁਣਿ ਕਰਿ ਬਾਤਿ ॥ ਬਹੁਰਿ ਕਹੈ ਸੁਤ ਕੌ ਇਵ ਤਾਤ ॥
ਗੁਰਮੁਖੀ[3] ਬਿਦਯਾ ਤੌ ਯਹਿ ਨਾਂਹਿ ॥ ਅਸਾਧ ਮਤਿ ਸਖੀ ਕਹੁ ਕਾਹਿ ॥ ੪੩ ॥

**ਦੋਹਰਾ ॥**

ਪੂਤੁ ਕਹੇ ਸੁਨੁ ਪਿਤਾ ਜੀ ਬਾਤਿ ਕਹੋ ਇਕ ਤਾਂਹਿ ॥ ਬਿਖੇ ਜਿਤੁ[4] ਤੁਮ ਸਮ ਮਨੁਖ ਤਿਨ ਕੌ ਹਰਿ ਰੁਚਿ[5] ਨਾਂਹਿ ॥ ੪੪ ॥

**ਚੌਪਈ ॥**

ਪ੍ਰਭ ਕੇ ਚਰਨ ਕਮਲ ਕੀ ਪ੍ਰੀਤਿ ॥ ਉਪਜਤਿ ਨਾ ਤੁਮ ਆਖਹੁ ਚੀਤਿ ॥
ਔਰੋ ਕਾ ਉਪਦੇਸੁ ਨ ਪੋਹੇ ॥ ਹਰਿਜਸੁ ਤੁਮਰੇ ਰਿਦੇ ਨ ਜੋਹੇ[6] ॥
ਇੰਦ੍ਰੀਆ ਸੰਤੋਖੁ ਨ ਆਵੈ ॥ ਪਸੁ ਜਿਉ ਜਨੌ ਖਾਈ ਕੌ ਫਿਰਿ ਖਾਵੈ[7] ॥
546.ੳ ਇੰਦ੍ਰੀਆ / ਕੋ ਭੋਗ ਭੁਗਾਵਹਿ ॥ ਭੋਗ ਭੋਗ ਨ ਕਬੁ ਅਘਾਵਹਿ ॥ ੪੫ ॥

**ਦੋਹਰਾ ॥**

ਨਿਹਫਲ ਮਾਯਾ ਅਰਥੁ ਹੈ ਤਾ ਕੌ ਚਾਹੇ ਜੋਇ ॥ ਅੰਤ ਕਾਲ ਖਾਲੀ ਚਲੇ ਕਾਰਜੁ ਸਰਜੌ ਨ ਕੋਇ ॥ ੪੬ ॥

**ਚੌਪਈ ॥**

ਇਹਿ ਬਿਧਿ ਸੁਨਿ ਹਰਨਾਕਸੁ ਕਹੈ ॥ ਇਹੁ ਬਾਰਕੁ ਅਬ ਮੂਆ ਚਹੈ ॥
ਹਮਰੀ ਕੁਲ ਉਪਜਿਜੌ ਅੰਗਜਾਰਾ ॥ ਭਸਮ ਕਰਗੁ[8] ਹਮਰਾ ਕੁਲੁ ਸਾਰਾ ॥
ਹਮਰਾ ਸਤ੍ਰੁ ਵਿਸਨੁ ਕੁਠਾਰ[9] ॥ ਡੰਡਾ ਹੁਇ ਲਾਗਾ ਇਹ ਬਾਰੁ[10] ॥
ਚੰਦਨ ਬਨੁ ਦੈਤਨ[11] ਕੁਲੁ ਜੋਈ ॥ ਤਿਸ ਕੌ ਕਾਟਹਿ ਇਹਿ ਮਿਲਿ ਦੋਈ[12] ॥ ੪੭ ॥

**ਦੋਹਰਾ ॥**

ਇਉ ਕਹਿ ਕੈ ਅਤ ਕੋਪੀਆ[13] ਦੈਤੁ ਕਹੈ ਪੁਕਾਰ ॥ ਬਾਂਧਹੁ ਰੇ ਇਸ ਪਕਰ ਕੈ ਕਰਹੁ ਬਹੁਤੁ ਇਸੁ ਮਾਰ ॥ ੪੮ ॥

**ਸੋਰਠਾ ॥**

ਦੇਖਹਿ ਮੁਖ ਕੀ ਓਰ ਹਰਨਾਕਸ ਕੌ ਦੈਤ ਸਬ ॥ ਸਕਹਿ ਨਾਹਿ ਕਰਿ ਜੋਰ ਪੂਤੁ ਜਾਨ ਕਰਿ ਨ੍ਰਿਪ ਕਾ ॥ ੪੯ ॥

**ਚੌਪਈ ॥**

ਕਬਹੂ ਕਹੌ ਪੂਤ ਕੌ ਕਹੈ ॥ ਰੋਗੁ ਉਪਜੈ ਤੌ ਕਾਟਿਆ ਚਹੈ ॥
ਮੋ ਸਰੀਰ ਮੈ ਉਪਜਜੌ ਰੋਗੁ ॥ ਇਸੁ ਕਾਟਨ ਕਾ ਕਰਹੁ ਸੰਜੋਗੁ[14] ॥
ਜਬ ਸਰੀਰ ਪਰ ਔਖਧੁ[15] ਲਾਗੈ ॥ ਪੀਰ ਰੋਇ ਪਰੁ ਸਭੁ ਦੁਖ ਭਾਗੈ ॥
ਮੋ ਸਰੀਰ ਤੇ ਉਪਜਜੌ ਰੋਗੁ ॥ ਦਾਰੂ ਲਾਏ ਪੀਰ ਸੁਖ ਹੋਗੁ ॥ ੫੦ ॥

**ਕਬਿਤੁ ॥**

ਅੰਗੁਰੀ ਅਹਿ[16] ਕਾਟੇ ਕਾਟਿ ਅੰਗੁਰੀ ਕੌ ਡਾਰਿ ਦੀਜੈ ਬਿਸੁ[17] ਚਰੈ ਨਾਹਿ ਕਰੋ ਮੇਰੀ ਕਹੀ ਮਾਨ ਕੈ ॥
ਜੈਸੇ ਕਿਸੇ ਰੋਗੁ ਹੇਤੁ ਔਖਧ ਲਗਾਏ ਪੀਰ ਪਾਛੈ ਸੁਖੁ ਹੋਇ ਐਸੀ ਬਾਤ ਕਰੌ ਜਾਨ ਕੈ ॥
ਚੰਦਨ ਕੋ ਬਨੁ ਕੁਲੁ ਕਾਟਤ ਨ ਲਾਗੇ ਪਲੁ ਵਿਸਨੁ ਕੁਠਾਰ ਏਹੁ ਡੰਡਾ ਲਾਗਾ ਆਂਨ ਕੈ ॥
ਮੋਹ ਬੰਧ ਹੰਤਾ[18] ਆਗਿ ਪੌਨੁ ਪੂਤੁ[19] ਹੋਤੁ ਭਯੌ ਜਾਰੇ ਕੁਲ ਦੈਤ ਜੈਸੇ ਰਹੇ ਕੁਲ ਕਾਨ[20] ਕੇ ॥ ੫੧ ॥

---

1. ਪ੍ਰਭੂ ਵੱਲੋਂ ਸੁੱਤੇ ਹੀ 2. ਸ਼ੁੱਕਰ ਰਿਖੀ 3. ਉਹ ਵਿੱਦਿਆ ਜੋ ਗੁਰੂ ਤੋਂ ਸਿੱਖੀ ਹੈ 4. ਬਿਖਿਆ ਦਾ ਜਿਤਿਆ ਹੋਇਆ 5. ਰੁਚੀ 6. ਅਸਰ ਨਹੀਂ ਕਰਦਾ 7. ਜਿਵੇਂ ਪਸ਼ੂ ਖਾਧੀ ਹੋਈ ਖੁਰਾਕ ਨੂੰ ਉਗਾਲੀ ਕਰਕੇ ਹਜ਼ਮ ਕਰਦੇ ਹਨ 8. ਕਰੇਗਾ 9. ਕੁਹਾੜਾ 10. ਜਿਸ ਵਿੱਚ ਇਹ ਬਾਲਕ ਡੰਡੇ ਦਾ ਰੂਪ ਹੈ 11. ਦੈਂਤਾਂ ਦਾ 12. ਵਿਸ਼ਨੂ ਅਤੇ ਇਹ ਬਾਲਕ ਦੋਵੇਂ 13. ਕ੍ਰੋਧੀ ਹੋਇਆ 14. ਉਪਾਉ, ਯਤਨ 15. ਦੁਆਈ 16. ਸੱਪ 17. ਜ਼ਹਿਰ 18. ਹੱਤਿਆ ਕਰਨ ਵਾਲਾ 19. ਪਵਨ, ਪੁੱਤਰ, ਹਨੂਮਾਨ 20. ਕ੍ਰਿਸ਼ਨ ਜੀ ਦੇ

**ਕਬਿੱਤ ॥**

546.ਅ ਐਸੀ ਕਰੀ ਹਮ ਸੰਗਿ ਦੁਧੁ ਪੀਵਤ ਭਵੰਗ[1] ਬੋਰੇ ਮਾਸ ਕਾਟੈ ਦੇਹਿ ਬਚੇ ਤੋ ਬਚਾਈਏ / ॥
ਜੈਸੀ ਸਰੀ ਤੈਸੀ ਕਰੀ ਪੀਰ ਤੇ ਸਰੀਰ ਹੋਗੁ ਜੈਸੇ ਪਾਛ ਲਾਇ ਕਰ ਲੂਣੁ ਤੌ ਲਗਾਈਏ ॥
ਹੌਂ[2] ਹੋਇਜੌ ਹੈਰਾਨੁ ਮੋਹਿ ਕੁਲ ਉਠੀ ਜਾਨੁ ਕਹੁ ਕੇਹੀ ਕਲਿਆਨ ਸਾਰੇ ਕੁਲ ਲਜ ਲਾਈਏ ॥
ਏਹੀ ਬਾਤਿ ਸਤਿ ਮਾਨੁ ਕਹੀ ਕਰ ਪ੍ਰਵਾਨ ਹੋਹੁ ਨ ਅਜਾਨੁ ਰੋਗੁ ਖੋਤਿ[3] ਨ ਸੰਗਾਈਏ ॥ ੫੨ ॥

**ਦੋਹਰਾ ॥**

ਪਕਰਿ ਦੈਤ ਪ੍ਰਹਿਲਾਦ ਕੌ ਬਹੁਤੁ ਬਹੁਤੁ ਡਰੁ ਦੇਹਿ ॥ ਹੁਇ ਨਿਸੰਕ ਮਾਰਨ ਲਗੇ ਮਰਨਹੁ ਡਰੇ ਨ ਏਹਿ ॥ ੫੨ ॥

**ਚੌਪਈ ॥**

ਦੈਤਾ ਪਕਰਿ ਲਯਾ ਪ੍ਰਹਿਲਾਦ ॥ ਭਗਤ ਅਭਗਤਾ ਸਦ ਹੀ ਵਾਦੁ[4] ॥
ਲੈ ਕਰਿ ਹਸਤੀ[5] ਆਗੇ ਡਾਰਹਿ ॥ ਜਿਸੁ ਹਰਿ ਰਾਖਾ ਕਿਉ ਕਰਿ ਮਾਰਹਿ ॥
ਸਾਪ ਅਠੂਰਿਆ ਆਗੇ ਪਾਇ ॥ ਜਨ ਕੌ ਪਹੁਚੇ ਨਾਹਿ ਸਜਾਇ ॥
ਪਰਬਤ ਉਪਰਹੁ ਬਾਂਧਿ ਗਿਰਾਯਾ ॥ ਹਰਿਜਨ ਕੌ ਦੁਖੁ ਨੈਕ[6] ਨ ਆਯਾ ॥ ੫੪ ॥

**ਦੋਹਰਾ ॥**

ਪਾਇ ਬਿਸੰਤਰ[7] ਜਾਲਿਆ ਦੀਆ ਆਵੀ ਮਾਂਹਿ ॥ ਅਗਨਿ ਜਲਾਈ ਬੇਮੁਹੀ ਜਾਲਿ ਨ ਸੰਕੈ[8] ਭਾਹਿ ॥ ੫੫ ॥

**ਚੌਪਈ ॥**

ਪ੍ਰਹਿਲਾਦੁ ਕਰੇ ਮਨ ਮਾਂਹਿ ਬਿਚਾਰੁ ॥ ਜਹ ਤਹ ਹਰਿ ਪ੍ਰਭ ਰਾਖਨਹਾਰੁ ॥
ਜਠਰ[9] ਕੀ ਨਾਹਿ ਲਾਗੀ ਆਂਚਿ ॥ ਉਦਰਿ[10] ਬੀਚਿ ਰਹਯੌ ਬਪੁ[11] ਬਾਂਚਿ ॥
ਈਹਾਂ ਰਾਖਹੁ ਦੇ ਕਰਿ ਹਾਥਿ ॥ ਜੋ ਪ੍ਰਭੁ ਹਮਰੇ ਸਦ ਹੀ ਸਾਥਿ ॥
ਐਸੇ ਕਰਿ ਜਿਸੁ ਜਨ ਪ੍ਰਭੁ ਜਾਤੁ ॥ ਤਿਸੁ ਕੌ ਪੌਨੁ ਨ ਲਾਗੀ ਤਾਤ[12] ॥ ੫੬ ॥

**ਦੋਹਰਾ ॥**

ਸਰਨਿ ਪਰੇ ਜਗਦੀਸ ਕੀ ਤਿਸੁ ਕਿਉ ਲਗੈ ਸਜਾਇ ॥ ਦੈਤ ਜਤਨ ਬਹੁ ਕਰਿ ਰਹੇ ਜਨ ਕੌ ਸਦਾ ਸਹਾਇ ॥ ੫੭ ॥

**ਸੋਰਠਾ ॥**

ਜਿਸੁ ਕੈ ਮਨ ਮੁਖਿ ਰਾਮੁ ਤਿਸੁ ਤੇ ਸੁਖ ਦੁਖ ਏਕ ਸਾ[13] ॥ ਸਮ ਸਿਤਲਾਈ[14] ਘਾਮੁ[15] ਦੇਹਿ ਬਦੇਹੀ ਹੁਇ ਰਹੇ ॥ ੫੮ ॥

**ਚੌਪਈ ॥**

547.ੳ ਸੰਡਾ ਮਰਕਾ ਕਹਨੈ ਲਗੈ ॥ ਇਸ ਕੌ ਕਰਿ ਦਿਹੁ ਹਮਰੇ / ਆਗੈ ॥
ਬ੍ਰਨ ਫਾਸੀਆ ਪਾਇ ਬੰਧਾਇ ॥[16] ਜਿਤੁ ਕਰਿ ਰਖ ਤੇ ਭਾਗਿ ਨ ਜਾਇ ॥
ਹੋਗੁ ਗਿਆਨਾ ਸਮਝਗੁ ਆਪਿ ॥ ਛਾਡਿ ਦੇਗੁ ਸਤੂ ਕੋ ਜਾਪੁ ॥
ਜਬ ਲਗੁ ਸੂਕ੍ਰ ਆਵਹਿ ਨਾਹੀਂ ॥ ਤਬ ਲਗ ਰਾਖਹਿ ਹਮ ਘਰ ਮਾਹੀ ॥ ੫੯ ॥

**ਦੋਹਰਾ ॥**

ਸੰਡਾ ਮਰਕਾ ਲੇ ਗਏ ਬੈਠਾਯਾ ਚਟਸਾਲ[17] ॥ ਦੈਤ ਪੁਤ੍ਰ ਬਿਦਿਆਰਥੀ ਪੜਤੇ ਥੇ ਬਹੁ ਬਾਲ ॥ ੬੦ ॥

**ਸੋਰਠਾ ॥**

ਸੁਨਾਵੈ ਗਾਇ ਗਜਾਨੁ ਜੋ ਢਿਗਿ ਪੜਤੇ ਬਾਲਕੇ ॥ ਯਾਹਿ ਸਬ ਮਿਥਯਾ ਜਾਨ ਜੇਤਾ ਕੁਛ ਦਿਸਟੀ ਪਰੇ ॥ ੬੧ ॥

**ਚੌਪਈ ॥**

ਪ੍ਰਹਿਲਾਦ ਕਹੈ ਸੁਨਹੁ ਤੁਮ ਬਾਲ ॥ ਹਰਿ ਸਿਮਰਨੁ ਕਰਿ ਲਹੁ ਤਤਕਾਲ ॥
ਏਹੁ ਸਮਾਂ ਜਿਨਿ ਆਵੈ ਹਾਥਿ ॥ ਕਛੂਨ ਨਿਬਹੈ ਤੁਮਰੈ ਸਾਥਿ ॥

---

1. ਸੱਪ 2. ਮੈਂ 3. ਖੋਤ ਕੇ, ਭਾਵ ਖਤਮ ਕਰਦਿਆਂ 4. ਲੜਾਈ 5. ਹਾਥੀ 6. ਥੋੜਾ ਜਿੰਨਾ ਭੀ 7. ਅੱਗ 8. ਸਕੇ 9. ਗਰਭ ਦੀ ਅੱਗ 10. ਪੇਟ 11. ਸਰੀਰ 12. ਤੱਤੀ 13. ਇਕੋ ਜੇਹਾ 14. ਠੰਡ 15. ਗਰਮੀ 16. ਜ਼ਖ਼ਮੀ ਕਰਕੇ (ਬ੍ਰਨ) ਫੰਧੇ ਨਾਲ (ਫਾਸੀਆਂ) ਪੈਰ ਬੰਨ ਦਿਉ 5. ਪਾਠਸ਼ਾਲਾ

ਏਹੁ ਤਨੁ ਧਨੁ ਸਬ ਮਿਥਿਆ ਦੇਖੁ ॥ ਸੰਗਿ ਸਹਾਈ ਸਿਮਰੁ ਅਲੇਖੁ[1] ॥
ਚਾਰ ਅਵਸਥਾ ਕਹਿ ਸਮਝਾਵੈ ॥ ਭਗਤਿ ਕਰਹੁ ਛੋਡਹੁ ਸਭਿ ਦਾਵੈ ॥ ੬੨ ॥

**ਦੋਹਰਾ ॥**

ਸੌ ਬਰਸਾ ਸਬ ਆਰਜਾ ਅਧੀ ਸੋਏ[2] ਜਾਇ ॥ ਬੀਸ ਬਰਸ ਅਗਜਾਨਤਾ ਪੁਨ ਜਰੁ[3] ਪਹੁਚਗੁ[4] ਆਇ ॥੬੩ ॥

**ਚੌਪਈ ॥**

ਪ੍ਰਿਥਮ ਬਾਲ ਕੁਮਾਰ[5] ਤਰਣੁ[6] ਹੁਇ ॥ ਜਰੁ ਪਹੁਚੇ ਕੁਛ ਕਰੁ ਨ ਸਕੇ ਕੁਇ ॥
ਤੁਛ ਆਰਜਾ ਕਰਹੁ ਬਿਚਾਰੁ ॥ ਸੰਗਿ ਨ ਤਨੁ ਧਨੁ ਇਹੁ ਪਰਵਾਰੁ ॥
ਦੇਹਿ ਅਨਿਤਿ[7] ਚਿਤਿ ਧਰ ਦੇਖੁ ॥ ਸੱਤ ਅਸੱਤ ਨਿਰਨੇ ਕਰ ਪੇਖੁ[8] ॥
ਇਹੁ ਬਿਧਿ ਜਾਨ ਭਜਹੁ ਭਗਵਾਨੁ ॥ ਬਹੁਤੁ ਸੁਨਾਯਾ ਕਹ ਕਰਿ ਗ੍ਯਾਨੁ ॥ ੬੪ ॥

**ਦੋਹਰਾ ॥**

ਬਾਲਕ ਬੋਲੈ ਬਾਤ ਸੁਨੁ ਬੂਝਤਿ[9] ਹੈ ਪ੍ਰਹਿਲਾਦ ॥ ਕਹਿ[10] ਤੇ ਪਾਯਾ ਗਯਾਨ ਤੁਹਿ ਮੁਝੈ ਸੁਨਾਵਹੁ ਆਦਿ ॥ ੬੫ ॥

**ਚੌਪਈ ॥**

ਏਕਠਿ ਜਨਮੇ ਇਕ ਤੈ ਗਾਇ ॥ ਇਕਠੈ ਖੇਲੈ ਬਾਲ ਸੁਭਾਇ ॥
ਸਦਾ ਪੜਹਿ ਇਕ ਤੈ ਚਟਸਾਰ ॥ ਐਸੇ ਕਹਿ ਕਰਿ ਬੂਝਹਿ ਬਾਰ ॥
547.ਅ ਤੈ ਕਹਿ ਤੇ ਸੁਨਿਆ ਇਹੁ ਗਯਾਨੁ ॥ / ਕਦਿ ਤੁਧੁ ਭਜਯਾ ਪ੍ਰਭੁ ਭਗਵਾਨੁ ॥
ਸਾਚੁ ਕਹਹੁ ਹਮ ਪਹਿ ਪ੍ਰਹਿਲਾਦ ॥ ਹਮ ਤੌ ਦੇਖਿ ਭਏ ਬਿਸਮਾਦ[11] ॥ ੬੬ ॥

**ਦੋਹਰਾ ॥**

ਪਿਤਾ ਗਯਾ ਮੁਝ ਤਪੁ ਕਰਨਿ ਇੰਦ੍ਰ ਆਇ ਧਾਇ ॥ ਮਾਤ ਗਰਭ ਮੈ ਮੈ ਹੁਤਾ[12] ਸੁਨਹੁ ਸਭੈ ਚਿਤੁ ਲਾਇ ॥ ੬੭ ॥

**ਚੌਪਈ ॥**

ਇੰਦ੍ਰ ਆਇ ਪਇਆ ਮੁਲਤਾਨ ॥ ਲੂਟ ਲਯੋਂ ਵੈਰੀ ਪੁਰ ਜਾਨ ॥
ਪਕਰ ਲਈ ਤਿਨ ਹਮਰੀ ਮਾਇ ॥ ਇੰਦ੍ਰਪੁਰ ਕੋ ਲੀਏ ਜਾਇ ॥
ਨਾਰਦੁ ਮਿਲਯੋਂ ਮਾਰਗਿ ਮਾਂਹਿ ॥ ਇਸੁ ਕੌ ਕਹੁ ਕਹਿ ਲੀਏ ਜਾਂਹਿ ॥
ਸੱਕਰ[13] ਮੁਨ ਕੌ ਆਖਿ ਸੁਨਾਈ ॥ ਦੈਤ ਬੀਜੁ ਇਸੁ ਮਾਂਹਿ ਗੁਸਾਂਈ ॥ ੬੮ ॥

**ਦੋਹਰਾ ॥**

ਇਸੁ ਕੌ ਰਾਖੌ ਬੰਦ[14] ਮਹਿ ਜਬ ਨ ਹੋਇ ਪਰਸੂਤਿ[15] ॥ ਇਸੁ ਕੋ ਕਰੌ ਖਲਾਸੁ[16] ਤਬ ਮਾਰੌ ਜਨਮਗੁ ਪੂਤੁ ॥ ੬੯ ॥

**ਸੋਰਠਾ ॥**

ਕਹਿ ਨਾਰਦੁ ਸੁਨਿ ਇੰਦ ਸਮਦਰਸੀ[17] ਇਸੁ ਮਹਿ ਭਗਤੁ ॥ ਹੈ ਦੈਤਨ ਕੀ ਬਿੰਦ[18] ਮਹਾਂ ਭਗਤੁ ਨਿਰਵੈਰੁ ਇਹੁ ॥ ੭੦ ॥

**ਚੌਪਈ ॥**

ਇਸੁ ਕੌ ਮਾਰ ਨ ਸੰਕੈ ਕੋਇ ॥ ਇਸੁ ਕਾ ਰਾਖਾ ਹਰਿ ਪ੍ਰਭੁ ਸੋਇ ॥
ਤਬ ਇੰਦ੍ਰ ਪਰਦਖਨਾ ਦੀਨੀ ॥ ਮਮ[19] ਮਾਤਾ ਕੋ ਬੰਦਨ ਕੀਨੀ ॥
ਨਾਰਦ ਅਪਨੇ ਅਸਥਲ[20] ਆਂਨੀ ॥ ਇਹੁ ਭਗਤਿ ਮੈਂ ਤਦਿ ਕੀ ਜਾਨੀ ॥
ਨਾਰਦ ਮਮ ਮਾਤਾ ਵਰੁ ਦੀਆ ॥ ਐਸਾ ਬਚਨੁ ਮੁਖਹੁ ਮੁਨ[21] ਕੀਆ ॥ ੭੧ ॥

**ਦੋਹਰਾ ॥**

ਜਬ ਨਹਿ ਪਤਿ ਗ੍ਰਿਹਿ ਆਵਈ ਤਬ ਨ ਹੋਇ ਪ੍ਰਸੂਤੁ ॥ ਮਹਾਂਬਲੀ ਨਿਰਵੈਰ ਮਤਿ ਤੁਮ ਤਨ ਪੂਤੁ ਸਪੂਤ ॥ ੭੨ ॥

---

1. ਜੋ ਲੇਖੇ ਵਿੱਚ ਨਹੀਂ, ਪ੍ਰਭੂ 2. ਸੌਂ ਕੇ 3. ਬੁਢਾਪਾ 4. ਆ ਪਹੁੰਚੇਗਾ 5. ਬਾਲ ਅਵਸਥਾ 6. ਜੁਆਨੀ 7. ਨਾ ਰਹਿਣ ਵਾਲੀ 8. ਦੇਖੋ 9. ਪੁੱਛਦੇ ਹਨ 10.ਕਿਸ ਤੋਂ 11. ਹੈਰਾਨ, ਅਸਚਰਜ 12. ਮੈਂ, ਗਰਭ ਵਿੱਚ (ਮੈ) ਸੀ 13. ਇੰਦਰ 14. ਕੈਦ 15. ਜਨਮ 16. ਅਜ਼ਾਦ 17. ਜਿਸ ਦੀ ਦ੍ਰਿਸ਼ਟੀ ਸਮ (ਬਰਾਬਰ) ਹੈ 18. ਬੀਜ, ਵੀਰਜ 19. ਮੇਰੀ 20. ਥਾਂ 21. ਮੁਨੀ ਅਥਵਾ ਨਾਰਦ ਮੁਨੀ

**ਚੌਪਈ ।।**

ਚਾਰ ਅਵਸਥਾ ਨਾਰਦ ਕਹੀ ।। ਸੋ ਦੀਖਿਆ ਮੇਰੇ ਮਨ ਰਹੀ ।।
ਨਾਰਦ ਕਥਾ ਮਾਤ ਢਿਗਿ ਆਖੀ ।। ਸੋ ਲੈ ਕਥਾ ਹਿਰਦੇ ਮੁਝ ਰਾਖੀ ।।
ਭੂਲ ਗਯੋਂ ਮੁਝ ਮਾਤਾ ਗਯਾਨੁ ।। ਮੈਂ ਜਾਨੌ ਅਬ ਸੁਨਜੋ ਕਾਨ ।।
ਸੋ ਉਪਦੇਸੁ ਸੁਨਾਯੋ ਤੋਹਿ ।। ਨਾਰਦ ਤੇ ਜੋ ਸੁਨਿਆ ਮੋਹਿ ।। ੭੩ ।।

**ਦੋਹਰਾ ।।**

548.ੳ / ਦੂਰਿ ਨਹੀਂ ਅਨਦੂਰਿ[1] ਹਰਿ ਕਠਨੁ ਨ ਭਗਤਿ ਗੁਵਿੰਦ ।। ਜੋ ਨਿਜ ਘਰਿ ਵਿਚਿ ਚੀਜਿ ਹੁਇ ਤਿਸੁ ਕੀ ਕੈਸੀ ਚਿੰਦ[2] ।। ੭੪ ।।

**ਚੌਪਈ ।।**

ਦੂਰਿ ਨ ਦੇਖਹੁ ਪੇਖਹੁ ਨੇਰੇ ।। ਹਰਿ ਹਰਿ ਸਿਮਰਹ ਸਾਂਝ ਸਵੇਰੇ ।।
ਜਲ ਥਲ ਮਹੀਅਲ[3] ਏਕੋ ਸੋਈ ।। ਤਿਸੁ ਬਿਨੁ ਦੂਸਰੁ ਅਵਰੁ ਨ ਕੋਈ ।।
ਊਚੁ ਨੀਚੁ ਜੋ ਸੁਖੁ ਦੁਖੁ ਦੇਖੈਂ ।। ਏਹੁ ਭ੍ਰਮੁ ਮਾਇਆ ਕਾ ਪੇਖੈਂ ।।
ਜਲੁ ਮਾਟੀ ਜੈਸੇ ਰਸਿ ਜਾਇ ।। ਪ੍ਰਿਤਬਿੰਬੁ[4] ਰਵਿ ਨਜਰਿ ਨ ਪਾਇ ।। ੭੫ ।।

**ਦੋਹਰਾ ।।**

ਆਤਮੁ ਮਾਇਆ ਰਲ ਮਿਲੈ ਜੈਸੇ ਜਲ ਦੁਧੁ ਹੋਇ ।। ਹੰਸਿ ਨਿਆਂਈ ਭਿੰਨਿ ਕਰਿ ਦੇਖਹੁ ਮਨ ਮਹਿ ਸੋਇ ।। ੭੬ ।।

**ਚੌਪਈ ।।**

ਸੰਡਾ ਮਰਕਾ ਸੁਨਹਿ ਹਿੰਝਾਰ[5] ।। ਏਨਿ ਬਿਗਾਰੀ ਸਭ ਚਟਸਾਰਿ ।।
ਭਗਤਿ ਭਾਵ ਕਾ ਰਾਹੁ ਦਿਖਾਵੈ ।। ਬ੍ਰਹਮ ਗਿਆਨ ਕੀ ਕਥਾ ਸੁਨਾਵੈ ।।
ਸੁਨਿ ਕਰਿ ਡਰੈ ਸੁੱਕ੍ਰ ਸੁਤਿ ਦੋਇ[6] ।। ਮਤੁ ਇਤਰਾਜੀ[7] ਹਮ ਪਰ ਹੋਇ ।।
ਭੂਪਤੁ ਗੁੱਸਾ ਹਮ ਪਰ ਕਰੇ ।। ਸੁਤਹ ਸਿੱਧ[8] ਇਹੁ ਬਾਲ ਉਚਰੇ ।।
ਭੂਪਤਿ ਆਗੇ ਜਾਇ ਪੁਕਾਰੇ ।। ਆਪ ਗਯਾ ਸਭ ਬਾਲ ਬਿਗਾਰੇ ।। ੭੭ ।।

**ਦੋਹਰਾ ।।**

ਬਿਸਨੋ ਬਿਸਨੁ ਜਪਾਵਦਾ ਜੇਤੀ ਸਭ ਚਟਸਾਰ ।। ਆਪ ਗਯਾ ਥਾ ਕਾਮ ਤੇ ਖੋਏ[9] ਸਗਰੇ ਬਾਰ ।। ੭੮ ।।

**ਚੌਪਈ ।।**

ਹਮ ਕੌਂ ਭਲਕੇ ਦੇਹੁ ਉਲਾਮਾ ।। ਔਪ[10] ਜਪਾਇ ਜਪੇ ਮੁਖਿ ਰਾਮਾ ।।
ਤੁਮ ਜਾਨਹੁ ਇਹੁ ਪੂਤੁ ਤੁਮਾਰਾ ।। ਨੈਕੁ ਨ ਮਾਨਤਿ ਕਹਿਯਾ ਹਮਾਰਾ ।।
ਹਰਨਾਕਸੁ ਦਿਜ[11] ਬਹੁਤੁ ਤਪਾਯਾ ।। ਹਰਨਾਕਸਿ ਪ੍ਰਹਿਲਾਦੁ ਬੁਝਾਯਾ ।।
ਕਿਉ ਰੇ ਤੁਮ ਸਿਰਿ ਆਈ ਮੀਚ[12] ।। ਚਟਸਾਰ ਬਿਮਾਰੀ ਸਗਰੀ[13] ਨੀਚ ।। ੭੯ ।।

**ਦੋਹਰਾ ।।**

ਸੰਡਾ ਮਰਕਾ ਕੂ ਕਹੀ ਕਹਾ ਦੁਖਾਏ ਤੋਹਿ ।। ਅਰਨ ਨੈਨ ਭ੍ਰਿਗੁਟੀ[14] ਚਢੀ ਭੂਪਤ ਭਰਿਆ ਰੋਹਿ ।। ੮੦ ।।

**ਸੋਰਠਾ ।।**

ਦੀਏ ਥੰਮ ਗਡਾਇ ਇਸੇ ਸੰਗਿ ਬਾਂਧੋ ਇਸੇ ।। ਕਹੁ ਤੋ ਲੈਗੁ ਛਡਾਇ[15] ਪਕੜ ਖੜਗੁ ਤਕੜਾ ਭਯਾ ।। ੮੧ ।।

**ਚੌਪਈ ।।**

548.ਅ ਅਬ ਤੁਮ ਕੌਂ / ਮਗ ਮੀਚ ਪਠਾਊ ।। ਸੀਸ ਸਰੀਰਹੁ ਭਿੰਨ ਕਰਾਊ ।।
ਅਬ ਕੁਛ ਕਰਨੀ ਕਰ ਲੈ ਵਾਹਿ ।। ਤੁਮ ਕੌਂ ਮਾਰੌਂ ਖਾਹਿ ਮਖਾਹਿ ।।

---

1. ਨੇੜੇ 2. ਚਿੰਤਾ 3. ਵਿੱਚ, ਅੰਦਰ 4. ਪਰਛਾਵਾਂ 5. ਸੋਚ ਕੇ 6. ਸ਼ੁੱਕਰ ਦੇ ਦੋਵੇਂ ਪੁੱਤਰ ਸੰਡਾ ਅਤੇ ਅਮਰਕ (ਮਰਕਾ) 7. ਇਤਰਾਜ਼ 8. ਸਹਿਜ ਸੁਭਾਅ 9. ਗੁਆਏ 10. ਆਪ 11. ਬ੍ਰਾਹਮਣ 12. ਮੌਤ 13. ਸਾਰੀ 14. ਭਰਵੱਟੇ, ਭੌਂਹ 15. ਦੱਸ ਕੌਣ ਛੁਡਾ ਲਵੇਗਾ

ਹੈ ਕਹੁ ਕਹਾਂ ਬਚਾਵਨਹਾਰਾ ॥ ਮੁਝੇ ਬਤਾਵਹੁ ਤੁਝ ਕੋ ਪਜਾਰਾ ॥
ਪਹਿਲਾਦੁ ਬਤਾਵੈ ਸਭਿ ਘਟਿ ਸੋਈ ॥ ਮਾਰੇ ਰਾਖੇ ਔਰੁ ਨ ਕੋਈ ॥ ੮੨ ॥

**ਦੋਹਰਾ ॥**
ਸਰਬ ਠੌਰਿ ਭਰਿਪੂਰ ਹੈ ਊਨ ਕਾ ਕਾਈ ਜਾਇ ॥ ਕਰੀ[1] ਕੀਟ[2] ਸਮ ਥੰਮ ਮਹਿ ਸਭ ਮੇ ਰਹਜੋਂ ਸਮਾਇ ॥ ੮੩ ॥

**ਚੌਪਈ ॥**
ਦੈਤ ਭਗਤ ਪਰ ਪਾਈ ਭੀਰ ॥ ਨੈਕ ਨ ਬਿਜਾਪੇ ਹਰਿਜਨ ਪੀਰ ॥
ਦੈਤੁ ਕਹੈ ਅਬ ਕਹਾ ਬਤਾਵਹੁ ॥ ਜੋ ਬਪ ਮੈਂ ਬਲਿ ਨਾਹਿ ਛਪਾਵਹੁ ॥
ਮੁਠਿ ਖਗ[3] ਕੀ ਥੰਮ ਸੌ ਮਾਰੀ ॥ ਉਠਜੋ ਸਬਦੁ ਮਹਾਂ ਭੈਕਾਰੀ[4] ॥
ਧਰਨਿ ਅਕਾਸ ਦੋਊ ਥਰਹਰੇ[5] ॥ ਸੁਰ ਨਰ ਮੁਨਿ ਜਨ ਸਗਲੇ ਡਰੇ ॥ ੮੪ ॥

**ਦੋਹਰਾ ॥**
ਨ੍ਰਿਸਿੰਘ ਰੂਪ ਪ੍ਰਗਟ ਭਏ ਥੰਮਹੁ ਨਿਕਸੇ ਢਾਰਿ ॥ ਭਗਤਨ ਕੈ ਪਰਤਾਪ ਕੌ ਦੈਤ ਬਿਡਾਰਨਹਾਰ ॥ ੮੫ ॥

**ਸੋਰਠਾ ॥**
ਵਰੁ ਅਰੁ ਸ੍ਰਾਪੁ ਮੁਕਾਇ ਸਨਕਾਦਿਕ ਅਰੁ ਬਿਰੰਚ[6] ਕਾ ॥ ਭਗਤਾ ਪੈਜ ਰਖਾਇ, ਦੈਤ੍ਰ ਨਖੀ ਬਿਡਾਰਯਾ[7] ॥ ੮੬ ॥

**ਚੌਪਈ ॥**
ਸਰਬ ਬਿਜਾਪੀ ਭਗਤੁ ਅਲਾਏ ॥ ਤਾਂ ਤੇ ਥੰਮ ਬੀਚੁ ਹੁਇ ਆਏ ॥
ਬ੍ਰਹਮ ਕਾ ਬਰੁ ਪੂਰਨੁ ਕੀਆ ॥ ਨਰਿ ਹਰਿ[8] ਰੂਪ ਇਤੀ ਕਰਿ ਥੀਆ ॥
ਭਗਤਾ ਕੀ ਪਤਿ ਰਾਖਨਹਾਰਾ ॥ ਦੈਤ ਮਾਰ ਕੀਆ ਨਿਸਤਾਰਾ ॥
ਨਖ ਸੌ ਦੀਆ ਉਦਰੁ ਬਿਦਾਰੁ ॥ ਰੁਧਰੁ[9] ਪੀਆ ਵੈਰੁ ਚਿਤਾਰ ॥ ੮੭ ॥

**ਦੋਹਰਾ ॥**
ਹਤਿ ਹਰਨਾਕਸ[10] ਬੂੱਕਿਆ ਹੂਈ ਸਭ ਬਿਸਮਾਦ ॥ ਸੁਰ ਨਰ ਡਰ ਭਾਗੈ ਸਭੈ ਚਰਨ ਗਹੇ ਪਹਲਾਦ ॥ ੮੮ ॥

**ਚੌਪਈ ॥**
ਰੂਪੁ ਨਿਵਾਰਹੁ ਪ੍ਰਭ ਜੀ ਏਹੁ ॥ ਜੈਸਾ ਤੂੰ ਤੈਸਾ ਕਰ ਲੇਹੁ ॥
ਰੂਪ ਨਿਵਾਰਜਾ ਭਗਤਿ ਕੇ ਭਾਇ ॥ ਸਭ ਕੋ ਚਰਨੀ ਲਾਗਾ ਆਇ ॥
ਪ੍ਰਹਿਲਾਦ ਭਗਤੁ ਲੈ ਤਖਤਿ ਬਠਾਜਾ ॥ ਆਪ ਚੌਰ ਲੈ ਪੌਨੁ ਝੁਲਾਯਾ ॥
ਐਸਾ ਹੈ ਪ੍ਰਭ ਸੰਤ ਸਹਾਇ ॥ ਪਹਲਾਦ ਪੈਜ ਸਵਾਰੀ ਆਇ ॥ ੮੯ ॥

549.ੳ / **ਦੋਹਰਾ ॥**
ਰਾਜੁ ਸਾਜੁ ਪ੍ਰਹਿਲਾਦ ਦੈ ਆਪਿ ਝੁਲਾਵੈ ਚੌਰੁ ॥ ਸਭ ਘਟਿ ਮੁਸਟ ਕੋ ਦੇਖਦਾ ਮੋ ਬਿਨੁ ਨਾਹਿਨ ਔਰੁ ॥ ੯੦ ॥

**ਸੋਰਠਾ ॥**
ਪ੍ਰਹਿਲਾਦ ਕੇ੍ ਕ੍ ਜੋਰ ਮੇਰੇ ਪਿਤ ਕੀ ਗਤਿ ਕਰਹੁ ॥ ਦੇਖਹੁ ਆਪਨੀ ਓਰ[11] ਪਤਿਤ ਉਧਾਰਨ ਨਾਮੁ ਤੁਮ ॥ ੯੧ ॥

**ਚੌਪਈ ॥**
ਐਸੀ ਹਰਿ ਪ੍ਰਭ ਮੁਖੁ ਉਚਾਰੀ ॥ ਇਕੀਹ ਕੁਲ[12] ਤੁਮਰੀ ਹਮ ਤਾਰੀ ॥
ਐਸਾ ਹਰਿ ਪ੍ਰਭੁਸੰਤ ਸਹਾਈ ॥ ਮੁਕਤਿ ਸਰੂਪ ਪ੍ਰਹਿਲਾਦ ਜਨ ਪਾਈ ॥
ਰਾਜੁ ਜੋਗੁ ਦੋਨੋ ਕਰ ਲਏ ॥ ਪਰਮ ਧਾਮ ਪ੍ਰਭ ਕੈ ਪੁਨ[13] ਗਏ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤ ਜਨਾ ਵਿਟਹੁ ਬਲਿਹਾਰੀ ॥ ੯੨ ॥

**ਦੋਹਰਾ ॥**
ਚੌਸ੍ਰ ਪ੍ਰਚੀ ਪੂਰੀ ਭਈ ਕਥਾ ਭਗਤਿ ਪ੍ਰਹਿਲਾਦ ॥ ਅਬ ਤੇਤੇ ਕੇ ਭਗਤਿ ਕੀ ਜਨਕ ਕਥਾ ਸੁਨਿ ਆਦਿ ॥ ੯੩ ॥
ਇਤਿ ਚੌਥੀ ਪ੍ਰਚੀ ਪ੍ਰਹਿਲਾਦ ਭਗਤਿ ਕੀ ਪੂਰਨ ਭਈ ॥ ਅਬ ਜਨਕ ਭਗਤ ਕੀ ਪ੍ਰਚੀ ਚਲੀ ॥

---

1. ਹਾਥੀ 2. ਕੀੜਾ 3. ਖੜਗ, ਕ੍ਰਿਪਾਨ 4. ਭਿਆਨਕ 5. ਥਰ ਥਰ ਕੰਬੇ 6. ਬ੍ਰਹਮਾ ਦਾ 7. ਨਹੁੰਆਂ ਨਾਲ ਪਾੜ ਦਿੱਤਾ, ਮਾਰ ਦਿੱਤਾ 8. ਮਨੁੱਖ (ਨਰ ਅਤੇ ਸਿੰਘ (ਹਰਿ) ਦਾ ਰੂਪ ਭਾਵ ਨਰ ਸਿੰਹ 9. ਖੂਨ 10. ਹਰਨਾਕਸ਼ ਦੀ ਹੱਤਿਆ ਕਰਕੇ 11. ਵੱਲ, ਉਧਰ ਨੂੰ 12. ਇੱਕੀ ਕੁਲਾਂ ਦਾ ਉਧਾਰ ਕੀਤਾ, ਇਹ ਪ੍ਰਭਾਵ ਗੁਰਬਾਣੀ ਤੋਂ ਉਧਰਿਤ ਹੈ, ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ (ਭੈਰਉ ਮਹਲਾ ੩) 13. ਫਿਰ

**ਪਰਚੀ ਜਨਕ ਭਗਤ ਜੀ ਕੀ॥**

**ਦੋਹਰਾ॥**

ਸੰਤਨ ਕੈ ਸਦਕੈ ਕੀਆ ਸਦਾ ਸਦਾ ਬਲਿਹਾਰਿ॥ ਵਰਨਾ ਚਿਹਨਾ ਬਾਹਰਾ ਗਹੀ ਕੀਆ ਕ੍ਰਤਾਰੁ॥੧॥

**ਬੈਤੁ॥**

ਜਨਕਿ ਅਨਿਕ ਉਧਾਰੇ ਤਨਕ[1] ਮਾਂਹੀ ਸੋਹਾ ਕਨਕ[2] ਕੀਤਾ ਪਾਰਸੁ ਲਾਇ ਕੇ ਤੇ॥

ਰਾਜੁ ਜੋਗੁ ਲੈਆ ਹਰਖੁ[3] ਸੋਗੁ ਗੈਆ ਰੋਗ ਹਉਮੈ ਵਿਚਹੁ ਧਾਇ ਕੈ ਤੇ॥

ਸੁਕਦੇਉ ਸੇਉ[4] ਲਾਗਾ ਭ੍ਰਮ ਭੌ ਭਾਗਾ, ਦਾਈ ਪਾਲੀ ਵਾਲਾ ਪਤਾ[5] ਪਾਇ ਕੈ ਤੇ॥

ਦਰਬਾਰੀ ਦਾਸ ਸੋਭਾ ਜਨਕਿ ਅਨਿਕ ਮਨ ਤੇ ਤਨਕੁ ਕਨਕੁ ਨ ਕਹਾ ਉਠਾਇ ਕੇ ਤੇ॥੨॥

**ਚੌਪਈ॥**

ਜਨਕੁ ਭਗਤੁ ਜਗ ਪਰਉਪਕਾਰੀ॥ ਨਰਕਹੁ ਛਿਨਵੈ ਕੋਟਿ ਨਿਕਾਰੀ॥

ਚੌਦਹ ਕੋਟਿ ਮੁਕਤਿ ਕਰ ਦਈ॥ ਜਨਕ ਭਗਤ ਕੀ ਕ੍ਰਿਪਾ ਭਈ॥

ਬਿਆਸੀਹ ਕੋਟ ਔਰ ਜੁ ਰਹੀ॥ ਤਿਨਹੁ ਸਭਨਹੁ ਪ੍ਰਮਗਤਿ ਲਹੀ॥

ਜਨਮੁ ਧਾਰਿ ਜਗੁ ਭਗਤਿ ਕਮਾਈ॥ ਤਿਨ ਫਿਰ ਜਾਇ[6] ਬਕੁੰਠੀ ਪਾਈ॥੩॥

**ਦੋਹਰਾ॥**

549.ਅ ਤੇਤੇ ਜੁਗ ਮਹਿ ਜਨਕੁ ਜਨੁ ਕਰੇ ਰਾਜ ਮਹਿ /ਜੋਗੁ॥ ਰਹਤਾ ਜਗ ਜਲ ਕਮਲ ਜਸੈ ਜਿਸ ਮਨ ਹਰਖ ਨ ਸੋਗੁ॥੪॥

**ਚੌਪਈ॥**

ਜਨਕ ਜਗਤ ਮਹਿ ਭਗਤ ਕਮਾਈ॥ ਜਸੈ ਜਲ ਮਹਿ ਰਹਤ ਮੁਰਗਾਈ॥

ਜਨਕ ਭਗਤ ਕੀ ਕਥਾ ਪੁਨੀਤੁ[7]॥ ਮਨੁ ਸ੍ਰਵਨ[8] ਦੈ ਸੁਨੀਐ ਨੀਤ॥

ਜਨਕਿ ਭਗਤ ਕੀ ਰਹਤ ਕਿਵੇਹੀ॥ ਦੁਖ ਸੁਖ ਸਮ ਜਿਸੁ ਜਨਕ ਬਿਦੇਹੀ[9]॥

ਏਕ ਓਰ ਜਰੈ ਨਿਤ ਆਗਿ॥ ਤਾਂ ਕੀ ਆਂਚਿ ਜਨਕਿ ਜਿਨਿ ਲਾਗ॥੫॥

**ਦੋਹਰਾ॥**

ਏਕ ਅੰਗਿ ਮਰਦਨੁ[10] ਕਰੈਹਿ ਸੁੰਦਰ ਨਾਰਿ ਕੁਮਾਰ[11]॥ ਸੁਖ ਦੁਖੁ ਦੋਊ ਏਕ ਸੇ ਤਾ ਕੀ ਕੁਛੁ ਨ ਸਮਾਰ॥੬॥

**ਚੌਪਈ॥**

ਮਾਯਾ ਭੀਤਰ ਰਹੇ ਉਦਾਸੁ॥ ਏਕ ਸਮਾਨ ਗ੍ਰਿਸਤੁ ਬਨਬਾਸੁ॥

ਸਾਧ ਚਾਰ ਪ੍ਰਤਾਵਣ[12] ਆਏ॥ ਕਿਕੂਰਾਜ ਮਹਿ ਜੋਗੁ ਕਮਾਏ॥

ਰਾਜ ਜੋਗ ਕੀ ਬੂਝਹਿ ਬਾਤ॥ ਭੋਗਹੁ ਮਹਿ ਕਿਵ ਆਈ ਸਾਂਤਿ॥

ਨਿਮਸਕਾਰੁ ਕਰ ਸੀਸ ਨਯਾਯਾ॥ ਆਦਰੁ ਦੈ ਭੂਪਤਿ ਬੈਠਾਯਾ॥੭॥

**ਦੋਹਰਾ॥**

ਬੈਠਿ ਰਹੈ ਢਿਗਿ ਭੂਪ ਕੈ ਕਹੀ ਸਦਾ ਮਨਿ ਮਾਹਿ॥ ਜਨਕੁ ਬੁਲਾਵੈ ਬੋਲਨਾ ਨਾਹਿ ਤਾ ਬੋਲਹਿ ਨਾਹਿ॥੮॥

**ਚੌਪਈ॥**

ਅੰਤਰ ਕੀ ਗਤਿ ਜਨਕ ਪਛਾਨੀ॥ ਜੋ ਇਨ ਚਿਤਵੀ ਸੋ ਸਭ ਜਾਨੀ॥

ਔਰ ਜਗਤਿ ਕੇ ਝਗਰਿ[13] ਨਬੇਰੇ॥ ਸਾਧੋ ਵਲ ਭੂਪਤੁ ਜਿਨਿ ਹੇਰੇ[14]॥

---

1. ਥੋੜੇ ਜਿਹੇ ਚਿਰ ਵਿੱਚ 2. ਸੋਨਾ 3. ਖੁਸ਼ੀ 4. ਸੇਵਾ 5. ਭੇਦ 6. ਜਗਹ 7. ਪਵਿੱਤਰ 8. ਕੰਨ 9. ਜਨਕ ਦੀ ਪਦਵੀ ਬਿਦੇਹੀ ਮੰਨੀ ਗਈ ਹੈ ਕਿਉਂ ਕਿ ਇਸ ਦਾ ਦੇਹ ਅਭਿਮਾਨ ਦੂਰ ਹੋ ਗਿਆ ਸੀ 10. ਮਾਲਿਸ਼ 11. ਕੁਮਾਰੀਆਂ 12. ਪ੍ਰੀਖਿਆ ਲੈਣ 13. ਝਗੜੇ 14. ਨਾ ਵੇਖੇ

ਸਾਧ ਜਨਾ ਮਨ ਭਈ ਗਿਲਾਨ[1] ॥ ਇਨ ਕੌਂ ਹਮਰੀ ਕਛੂਨ ਪਛਾਨ ॥
ਇਹ ਭੂਪਤਿ ਹਮ ਸਾਧ ਗਰੀਬ ॥ ਹਮਰੇ ਐਸੇ ਕਹਾਂ ਨਸੀਬ ॥ ੯ ॥

**ਦੋਹਰਾ ॥**

ਬੈਠੇ ਬੈਠੇ ਉਠ ਚਲੇ ਸਾਧ ਅੱਕ ਉਕਤਾਇ[2] ॥ ਜਿਸੁ ਕਾਰਨਿ ਆਏ ਅਸੀਂ ਸਾਇ ਨ ਹੋਈ ਕਾਇ ॥ ੧੦ ॥

**ਚੌਪਈ ॥**

ਕਹੇ ਜਨਕੁ ਸੁਨਿ ਸੰਤ ਪਿਆਰੇ ॥ ਕਿਉ ਆਏ ਕਤਿ ਉਠਿ ਸਿਧਾਰੇ ॥
ਜੋ ਤੁਮਰੇ ਮਨ ਭੀਤਰ ਆਈ ॥ ਸੁ ਤੁਮ ਨਾਹਿ ਨ ਆਖ ਸੁਨਾਈ ॥
ਹਮਰੀ ਬਾਤ ਨ ਬੂਝੀ[3] ਤੋਹਿ ॥ ਕਿਆ ਤੁਮ ਆਖ ਸੁਨਾਵੈਂ ਮੋਹਿ ॥
550.ੳ ਜਗਤ ਕੈ ਝਗਰੈ ਕ੍ਰਿਤਿ ਬਿਹਾਇ ॥ ਹਮਰੀ / ਬਾਤ ਨ ਬੂਝੀ ਕਾਇ ॥ ੧੧ ॥

**ਦੋਹਰਾ ॥**

ਹਮਰਾ ਆਦਰੁ ਨ ਕੀਆ ਬੈਠਿ ਰਹੈ ਸੰਗਾਇ ॥ ਨਿਰਆਦਰ ਕੌਂ ਦੇਖਿ ਕੈ ਬਾਤ ਨ ਬੂਝੀ ਨ ਕਾਇ ॥ ੧੨ ॥

**ਚੌਪਈ ॥**

ਜਨਕ ਬੇਨਤੀ ਆਖਿ ਸੁਨਾਈ ॥ ਛਿਮਾਂ ਕਰੋ ਹਮ ਭੂਲ ਗੁਸਾਂਈ ॥
ਸਾਧ ਕਹਹਿ ਸੁਨੁ ਜਨਕ ਰਜਾਨ ॥ ਪ੍ਰਵਿਰਤਿ[4] ਮਾਂਹਿ ਕਿਵ ਲਗੈ ਧਜਾਨੁ ॥
ਜੋਗੁ ਰਾਜ ਮਹਿ ਕਿਵ ਕਰਿ ਹੋਇ ॥ ਹਮ ਕੌਂ ਸਾਧ ਸੁਨਾਵਹੁ ਦੋਇ ॥
ਕੌਨੁ ਸੁ ਮੰਤ੍ਰ ਕੋਨੁ ਸੁਰਿ ਹਤਿ ॥ ਆਖਿ ਸੁਨਾਵਹੁ ਹਰਿਜਨ ਕਰਤਿ ॥ ੧੩ ॥

**ਦੋਹਰਾ ॥**

ਤਪੇ ਤਪੀਸਰ ਸਾਧ ਜਨ ਗ੍ਰਿਹੁ ਤਜਿ ਲੈ ਬਨਵਾਸੁ ॥ ਰਾਜ ਬਿਖੇ ਰਹਿ ਕੈ ਭਜਨੁ ਹੋਇ ਨਹੀਂ ਅਭਿਆਸੁ ॥ ੧੪ ॥

**ਦੋਹਰਾ ॥**

ਸਾਧ ਜਨੌਂ ਸੁਨਿ ਲੇਹੁ ਜੋਗੁ ਰਾਜ ਮਹਿ ਹੋਇ ਇਉ ॥ ਰਾਜੁ ਨ ਹਮਰਾ ਏਹੁ ਦਾਈ ਪਾਲੀ ਜਿਉ ਸਮਝ ॥ ੧੫ ॥

**ਚੌਪਈ ॥**

ਰਾਜੁ ਭੋਗੁ ਹਮਰਾ ਕਿਛੁ ਨਾਹਿ ॥ ਐਸੇ ਸਮਝੀ ਹਮ ਮਨ ਮਾਂਹਿ ॥
ਪਰੁ ਸੁਤੁ[5] ਪਾਲੈ ਜੈਸੇ ਧਾਇ[6] ॥ ਰਾਜੀ ਹੋਵੈ ਖੀਰੁ ਚੁੰਘਾਇ ॥
ਮੁਖੁ ਚੂਮੇ ਅਰ ਚਾਟੈ ਨਾਭ ॥ ਖੁਲਾਇ ਪਿਲਾਇ ਕਰੇ ਬਹੁ ਸਾਂਭ ॥
ਪੂਤੁ ਪੂਤੁ ਕਹਿ ਬਹੁਤੁ ਲਡਾਯਾ ॥ ਮਨ ਮਹਿ ਜਾਨੈ ਪੂਤ ਪਰਾਯਾ ॥ ੧੬ ॥

**ਦੋਹਰਾ ॥**

ਐਸੇ ਜਾਨੌ ਰਾਜੁ ਇਹੁ ਹਮਰਾ ਤੌ ਕੁਛ ਨਾਂਹਿ ॥ ਤਨੁ ਮਨੁ ਧਨੁ ਪ੍ਰਭ ਕਾ ਸਭੌ ਜਿਉ ਜਾਨੋ ਮਨ ਮਾਂਹਿ ॥ ੧੭ ॥

**ਸੋਰਠਾ ॥**

ਰਾਖੇ ਖੇਤ ਸਮਾਰਿ ਜੈਸੇ ਰਾਖਾ ਖੇਤ ਕਾ ॥ ਊਚੀ ਕਰੇ ਪੁਕਾਰਿ ਦਾਨਾ ਲੈਣ ਨ ਦੇਵਈ ॥ ੧੮ ॥

**ਚੌਪਈ ॥**

ਐਸੇ ਜਾਨ ਹੇਤੁ ਜਿਨ ਕਰੌ ॥ ਸਭ ਕਿਛੁ ਹਰਿ ਪ੍ਰਭ ਆਗੇ ਧਰੌ ॥
ਮੇਰਾ ਇਨ ਮਹਿ ਕਿਛੁ ਹੀ ਨਾਹਿ ॥ ਐਸੇ ਜਾਨ ਭਯੌ ਮਨ ਮਾਂਹਿ ॥
ਚਰਨ ਕਮਲ ਸੰਗਿ ਮੇਰੀ ਪ੍ਰੀਤਿ ॥ ਸਾਸਿ ਗ੍ਰਿਸ ਜਪੋ ਨਿਤਿ ਨੀਤਿ[7] ॥
ਸਤ੍ਰੂ ਮਿਤ੍ਰੂ ਇਕ ਸਮ ਜਾਨਾਂ ॥ ਲਾਭੁ ਹਾਨ ਮੁਹਿ ਏਕ ਸਮਾਨਾ ॥ ੧੯ ॥

**ਦੋਹਰਾ ॥**

ਪ੍ਰਗਟੁ ਪਹਰਾ[8] ਜਾਪਦਾ ਕਰਤਿ ਕ੍ਰਿਤਿ ਸੈਸਾਰਿ ॥ ਮਾਯਾ ਮਮਤਾ ਮੋਹਨੀ ਕਿਉ ਕਰਿ ਲੰਘੀ ਪਾਰਿ ॥ ੨੦ ॥

---

1. ਨਫ਼ਰਤ 2. ਉਪਰਾਮ ਹੋ ਕੇ 3. ਪੁੱਛੀ 4. ਪ੍ਰਵਿਰਤੀ 5. ਬੇਗਾਨੇ ਦੇ ਪੁੱਤਰ ਨੂੰ 6. ਦਾਈ 7. ਗ੍ਰਹਿਣ ਕੀਤਾ ਹੋਇਆ 8. ਪ੍ਰਭਾਵ

**ਸੋਰਠਾ ॥**

550.ਅ ਚਰਨ ਕਮਲ ਮਨ ਮਾਹਿ ਮਾਇਆ ਜਲ ਬੂਡੋ[1] ਨਹੀਂ ॥ / ਕਮਲ ਡੂਬਹਿ ਜਲ ਨਾਹਿ ਭਾਵੈ ਚਢੈ ਅਕਾਸ ਜਲੁ ॥ ੨੧ ॥

**ਚੌਪਈ ॥**

ਜੈਸੇ ਗਾਂਈ ਚਾਰੇ ਪਾਲੀ[2] ॥ ਘਰਿ ਆਵੈ ਤੋ ਖਾਲਨਿ ਖਾਲੀ ॥
ਐਸੇ ਕਰਿ ਕੈ ਹਮ ਭੀ ਜਾਨੀ ॥ ਰਾਜੁ ਨ ਹਮਰਾ ਚੀਜ ਬਿਰਾਨੀ[3] ॥
ਇਹੁ ਬਿਧਿ ਜਾਨ ਹੇਤੁ ਜਿਨ ਕਰੌਂ ॥ ਇਉ ਕਰਿ ਮਾਯਾ ਸਾਗਰੁ ਤਰੌਂ ॥
ਐਸੇ ਜਨਕੁ ਸੁਨਾਵੈ ਆਖਿ ॥ ਸਾਧਾ ਦੇ ਸਮਝਾਵੈ ਸਾਖ[4] ॥ ੨੨ ॥

**ਦੋਹਰਾ ॥**

ਅਹਿਨਿਸਿ ਰਹੈ ਹੁਕਾਰਤਾ[5] ਰਾਖਾ ਖੇਤ ਮੰਝਾਰਿ[6] ॥ ਖੇਤ ਖਸੰਮਾ ਸੰਭਲੇ[7] ਗਯਾ ਰਾਖਾ ਹਥਿ ਝਾਰਿ ॥ ੨੩ ॥

**ਚੌਪਈ ॥**

ਇਉ ਮੁਝ ਜਗਤ ਸੁਪਨ ਸਮ ਜਾਤਾ ॥ ਅਸਥਿਰੁ ਏਕੋ ਸਚੁ ਪਛਾਤਾ ॥
ਆਪਾ ਮੰਨਿ ਨ ਕੀਓ ਬੰਧੁ ॥ ਸਦਾ ਅਲੇਪੀ[8] ਹੌ ਨਿਰਬੰਧੁ[9] ॥
ਸਾਧ ਸੰਗਿ ਸੁਪਨਾ ਸਭ ਕੀਆ ॥ ਇਤੁ ਕਰਿ ਮਾਯਾ ਮੋਹੁ ਨ ਥੀਆ ॥
ਤ੍ਰੈ ਗੁਣ ਅਤੀਤੁ ਅਲੇਪੁ ਜੁ ਅਹੀ ॥ ਸੋ ਮਨ ਮੇਰੇ ਬਸਿਆ ਸਹੀ ॥ ੨੪ ॥

**ਦੋਹਰਾ ॥**

ਦਾਈ ਪਾਲੀ ਲੋਭੁ ਕਰਿ ਅਰੁ ਖੇਤੀ ਰਖਵਾਰ ॥ ਲੋਭਿ ਲਾਲਚ ਕੇ ਕਾਰਣ ਕਰਤੇ ਹੈ ਪ੍ਰਤਿਪਾਰ[10] ॥ ੨੫ ॥

**ਚੌਪਈ ॥**

ਜਾਨਤਿ ਹੈ ਮਨ ਮਾਲ ਪਰਾਯਾ ॥ ਤੌ ਭੀ ਮਨ ਮਹਿ ਲੋਭੁ ਵਸਾਯਾ ॥
ਲੈਨਿ ਆਸਰੇ ਕਰਹਿ ਮਜੂਰੀ ॥ ਕਹਾਂ ਕੁਸਲੁ ਜਹ ਨਾਹਿ ਸਬੂਰੀ[11] ॥
ਜਨਮ ਮਰਨ ਕਾ ਕਾਰਨੁ ਏਹੁ ॥ ਤਿਸਾ[12] ਮਿਟੀ ਬਿਨੁ ਮਿਟੈ ਨ ਕੇਹੁ[13] ॥
ਹਮਰੀ ਮਨਸਾ ਨਾਹਨ ਫੁਰੀ ॥ ਰਹੌਂ ਨਿਹਕਾਮੁ[14] ਭਲੀ ਨਹ ਬੁਰੀ ॥ ੨੬ ॥

**ਦੋਹਰਾ ॥**

ਮਨੁ ਇਕੰਤੁ[15] ਹਮਰਾ ਭਯਾ ਸੁਪਨ ਮਨੋਰਥ ਜਾਨ ॥ ਕਹੈ ਜਨਕੁ ਸੁਨੁ ਸਾਧ ਜਨ, ਗਹੀ ਭਗਤ ਭਗਵਾਨ ॥ ੨੭ ॥

**ਸੋਰਠਾ ॥**

ਆਪੁ ਪਛਾਤਾ ਆਪ ਆਪੁ[16] ਗਯਾ ਆਪੇ ਭਯਾ ॥ ਐਸਾ ਜਪਿਆ ਜਾਪੁ ਤਾਪ ਪਾਪ ਸਗਲੇ ਗਏ ॥ ੨੮ ॥

**ਚੌਪਈ ॥**

ਜਨਕ ਭਗਤੁ ਜਸੁ ਹਰਿ ਕੋ ਗਾਵੈ ॥ ਗਯਾਨੁ ਦੀਪੁ ਕਰਿ ਤਿਮਰੁ[17] ਮਿਟਾਵੈ ॥
ਭਗਤਿ ਕਰਤਿ ਦਿਨ ਪੂਰੇ ਹੋਏ ॥ ਹਰਿ ਭੇਜੇ ਜਨ ਆਇ ਖਲੋਏ ॥
ਕਿਨਹੀ ਕਹੀ ਸੁਨਹੁ ਅਬੁ ਰਾਜਾ ॥ ਆਗਿਆ ਕਰੀ ਗਰੀਬ ਨਿਵਾਜਾ ॥

551.ੳ ਸੱਚਖੰਡ ਕੌਂ ਕਰਹੁ ਪਯਾਨਾ ॥ / ਜਨਕ ਸਦੇ ਹੋ ਉਠਿ ਸਿਧਾਨਾ ॥ ੨੯ ॥

**ਦੋਹਰਾ ॥**

ਜਨਕ ਗਯਾ ਜਿਸੁ ਰਾਹਿ ਚਲਿ ਬਾਂਵੀ[18] ਤਰਫ ਕਹਾਹਿ ॥ ਜਨਕ ਸੋਚ ਮਨ ਮਹਿ ਪਈ ਈਹਾਂ ਤੌਂ ਸੁਖ ਨਾਹਿ ॥ ੩੦ ॥

**ਚੌਪਈ ॥**

ਜੋ ਜਨ ਲੈਨਿ ਜਨਕ ਕੌਂ ਆਏ ॥ ਤਿਨ ਕੌਂ ਬੂਝਤਿ ਜਨਕੁ ਸੁਭਾਏ ॥
ਏਹੁ ਕਹਾਹਿ[19] ਕੈਸੀ ਕਹੁ ਪਰੈ ॥ ਸਿਖਰ ਪੁਕਾਰ ਬਹੁਤੁ ਜਨ ਕਰੈ ॥
ਉਨਹੁਕਹਾ ਨਰਕ ਜਿਸੁ ਨਾਉ ॥ ਮਹਾਂ ਪਾਪਿਸਟਾ[20] ਕਾ ਯਹਿ ਠਾਉ ॥
ਏਹੀ ਨਰਕੁ ਜਨਕ ਉਨਿ ਕਹੈ ॥ ਇਸ ਕੌਂ ਮੋ ਮਨੁ ਦੇਖਿਆ ਚਹੈ ॥ ੩੧ ॥

---

1. ਡੁਬਦਾ ਨਹੀਂ 2. ਪਾਲਣ ਵਾਲਾ, ਪਸ਼ੂਆਂ ਦਾ ਰਾਖਾ 3. ਬਿਗਾਨੀ, ਕਿਸੇ ਹੋਰ ਦੀ 4. ਸਾਖੀ 5. ਹੋਕੇ ਦਿੰਦਾ 6. ਖੇਤ ਵਿੱਚ 7. ਸਾਂਭ ਲਏ 8. ਜਿਸ ਨੂੰ ਕੋਈ ਲੇਪ (ਅਪਵਿੱਤਰਤਾ) ਨਹੀਂ 9. ਬੰਧਨ ਤੋਂ ਰਹਿਤ 10. ਪਾਲਣਾ 11. ਸਬਰ 12. ਤ੍ਰਿਸ਼ਨਾ 13. ਕੁਝ 14. ਕਾਮਨਾ ਰਹਿਤ, ਇੱਛਾ ਰਹਿਤ 15. ਇਕ ਥਾਂ 16. ਹੰਕਾਰ 17. ਅੰਧੇਰਾ 18. ਖੱਬੇ ਪਾਸਿਉਂ 19. ਕੁਰਲਾਹਟ 20. ਮਹਾਂ ਪਾਪੀਆਂ

**ਦੋਹਰਾ ॥**

ਹੁਕਮ ਨ ਸਿਰਜਨਹਾਰ ਕਾ ਤੁਮੇ ਦਿਖਾਵਣਿ ਜਾਂਹਿ ॥ ਵਾਸੀ ਭਗਤਿ ਬਕੁੰਠ ਕੈ ਨਰਕਿ ਨ ਜਾਣਾ ਪਾਂਹਿ ॥ ੩੨ ॥

**ਚੌਪਈ ॥**

ਕਹੈ ਜਨਕੁ ਇਵ ਜਾਵੌਂ ਨਾਹਿ ॥ ਇਸੁ ਦੇਖਨ ਕੀ ਮੋ ਮਨ ਚਾਹਿ ॥
ਜਾਤੇ ਹੈ ਹਮ ਪ੍ਰਭ ਕੈ ਪਾਸਿ ॥ ਤੁਮਰੀ ਜਾਇ ਕਹਹਿ ਅਰਦਾਸ ॥
ਕਹੈ ਜਨਕੁ ਜਾਹੁ ਤੁਮ ਜਾਨਹੁ ॥ ਜੋ ਪ੍ਰਭੁ ਕਹੈ ਕੋਈ ਕੁਛ ਮਾਨਹੁ ॥
ਸਾਧੌਂ ਬਿਨਤੀ ਜਾਇ ਸੁਨਾਈ ॥ ਜਨਕੁ ਨ ਆਵੈ ਖੜਾ ਉਥਾਈ ॥ ੩੩ ॥

**ਦੋਹਰਾ ॥**

ਜਨਕੁ ਭਗਤੁ ਇਉ ਕਹਤੁ ਹੈ ਨਰਕੁ ਦਿਖਾਵਹੁ ਮੋਹਿ ॥ ਜੋ ਕੁਛ ਕਹਹੁ ਸੋਈ ਕਰਹਿ ਕਿਵ ਕਰਿ ਆਗਜਾ ਤੋਹਿ ॥ ੩੪ ॥

**ਸੋਰਠਾ ॥**

ਸ੍ਰੀ ਮੁਖਿ ਕਹੀ ਗੋਬਿੰਦ ਸਾਧ ਜਨੋ ਸੁਨ ਲੇਹੁ ਤੁਮ ॥ ਜੋ ਕੁਛ ਭਗਤਿ ਪਸਿੰਦ ਸਾਈ ਬਾਤ ਤੁਮ ਭੀ ਕਰਹੁ ॥ ੩੫ ॥

**ਚੌਪਈ ॥**

ਸਾਧ ਬਚਨ ਲੈ ਆਏ ਤਹਾਂ ॥ ਜਨਕ ਭਗਤੁ ਠਾਢਾ ਥਾਂ ਜਹਾਂ ॥
ਜੁੱਲਹੁ[1] ਨਰਕੁ ਨਿਹਾਰਹੁ[2] ਨੈਨ ॥ ਜਾਂ ਮਹਿ ਪਾਪਿਸਟਾਂ ਕੌ ਐਨ[3] ॥
ਚਲਿਓ ਜਨਕੁ ਨਰਕ ਕੀ ਓਰ ॥ ਜਾ ਢਿਗਿ ਪਹੁਤੇ ਮਿਟਿ ਗਯੋ ਸੋਰ[4] ॥
ਕਹੈ ਜਨਕੁ ਅਬ ਭਏ ਚੁਪਾਤੇ ॥ ਕਹਾਂ ਗਏ ਜੋ ਜੀ ਬਿਲਲਾਤੇ[5] ॥ ੩੬ ॥

**ਦੋਹਰਾ ॥**

ਤੁਝ ਆਏ ਤੇ ਠਰ ਗਯਾ ਬੁਝੀ ਨਰਕਿ ਕੀ ਆਗਿ ॥ ਤੁਮਰਾ ਦਰਸਨ ਪਰਸ ਕੈ ਆਤਸਿ ਆਂਚਿ ਨ ਲਾਗਿ ॥ ੩੭ ॥

**ਚੌਪਈ ॥**

ਜਨਕ ਭਗਤ ਉਰ[6] ਉਪਜੀ ਦਯਾ ॥ ਜੀਆਂ ਊਪਰਿ ਕੀਨੀ ਮਯਾ[7] ॥
ਸਾਧ ਜਨਾ ਕੌਂ ਜਨਕੁ ਉਚਾਰੇ ॥ ਨਰਕਹੁ ਕਾਢਹੁ ਜੀ ਬਿਚਾਰੇ ॥
ਕਹਹਿ ਸਾਧ ਹਮਰੇ ਬਸਿ ਨਾਂਹਿ ॥ ਧਰਮਰਾਇ ਕੀ ਆਗਿਆ ਮਾਂਹਿ ॥
551.ਅ ਧਰਮ ਰਾਇ ਕਾ / ਈਹਾ ਰਾਜੁ ॥ ਔਰੁ ਨ ਕੋਈ ਸਕੈ ਨਿਵਾਜੁ ॥ ੩੮ ॥

**ਦੋਹਰਾ ॥**

ਜਨਕੁ ਕਹੈ ਸਾਧੋ ਸੁਨਹੁ ਧਰਮਰਾਇ ਢਿਗਿ ਜਾਹੁ ॥ ਰਾਮ ਰਾਮ ਹਮਰੀ ਕਹਹੁ ਮਨ ਮਹਿ ਗਮੀ ਨ ਖਾਹੁ ॥ ੩੯ ॥

**ਚੌਪਈ ॥**

ਕਹਹੁ ਧਰਮਰਾਇ ਕੌਂ ਜਾਇ ॥ ਹਮਰੀ ਬਿਨਤੀ ਆਖਿ ਸੁਨਾਇ ॥
ਹਮ ਪਰ ਜਮਪਤਿ[8] ਕ੍ਰਿਪਾ ਕੀਜੈ ॥ ਲੋਚਾ ਪੂਰਹੁ ਦਰਸਨੁ ਦੀਜੈ ॥
ਗਏ ਰਾਮ ਗਣ ਜਮਪਤਿ ਪਾਸਿ ॥ ਜਨ ਕੀ ਜਾਇ ਕਹੀ ਅਰਦਾਸਿ ॥
ਰਾਮ ਰਾਮ ਕਹਿ ਜਨਕ ਪਠਾਈ ॥ ਲੋਚੈ ਤੁਮਰੇ ਦਰਸਨ ਤਾਂਈ ॥ ੪੦ ॥

**ਦੋਹਰਾ ॥**

ਢਾਂਠਾਂ ਨਰਕਿ ਦੁਆਰ ਮਹਿ ਜਨਕੁ ਭਗਤੁ ਸੁਨੁ ਰਾਇ ॥ ਤੁਮਰਾ ਦਰਸਨੁ ਚਾਹਿਤਾ ਮਨ ਤਨ ਅੰਤਰਿ ਚਾਇ ॥ ੪੧ ॥

**ਸੋਰਠਾ ॥**

ਸੁਨ ਉਠੇ ਧਰਮਰਾਇ ਹੋਇ ਅਕਾਹਲ[9] ਵਗ ਚਲੇ ॥ ਮਿਲੇ ਜਨਕ ਗਲਿ ਜਾਇ ਕੁਸਲੁ ਬੁਝ ਰਾਜੀ ਭਏ ॥ ੪੨ ॥

---

1. ਚਲਹੁ, ਚੱਲੋ 2. ਦੇਖੋ 3. ਅਯਨ, ਘਰ 4. ਸ਼ੋਰ, ਰੌਲਾ 5. ਵਿਰਲਾਪ ਕਰਨ ਵਾਲੇ 6. ਹਿਰਦੇ ਵਿੱਚ 7. ਕਿਰਪਾ 8. ਜਮਾਂ ਦੇ ਪਤੀ ਭਾਵ ਧਰਮਰਾਜ 9. ਕਾਹਲੀ ਨਾਲ

**ਚੌਪਈ ॥**

ਜਨਕੁ ਕਹੇ ਸੁਨੁ ਧ੍ਰਮ ਰਜਾਨਾ ॥ ਇਨਿ ਜੀਅਨ ਕਾ ਕਰੁ ਖਸਮਾਨਾ[1] ॥
ਨਰਕ ਬੀਚਿ ਤੇ ਜੀ ਨਿਕਾਰਹੁ ॥ ਇਨਿ ਪਰ ਅਪਨੀ ਕ੍ਰਿਪਾ ਧਾਰਹੁ ॥
ਕਹੈ ਧਰਮੁ ਭੂਪਤਿ ਸੁਨਿ ਲੇਹਿ ॥ ਅਪਨਾ ਕੀਤਾ ਭੋਗਹਿ ਏਹਿ ॥
ਬਜਰ ਪਾਪ[2] ਬਹੁਤੁ ਇਨਿ ਕਰੇ ॥ ਮਹਾਂਪਤਿਤ ਅਪਰਾਧੀ ਭਰੇ ॥ ੪੩ ॥

**ਦੋਹਰਾ ॥**

ਆਪਣਾ ਕੀਤਾ ਪਾਵਣਾ ਪਾਸਿ ਨ ਭੋਰੀ ਪਾਇ ॥ ਭੋਗੇ ਬਿਨ ਨ ਨਿਬੜੈ ਏਉ ਕਹੇ ਧ੍ਰਮਰਾਇ ॥ ੪੪ ॥

**ਚੌਪਈ ॥**

ਮਹਾਂਪਤਿਤੁ ਜੋ ਬਡੋ ਅਧਰਮੀ ॥ ਈਹਾਂ ਮਿਲੈ ਜੁ ਮਹਾਂ ਅਕ੍ਰਮੀ[3] ॥
ਗੁਰ ਤੇ ਬੇਮੁਖਿ ਦਯਾ ਨ ਪਾਲੀ[4] ॥ ਜਪਿਆ ਨ ਹਰਿ ਪ੍ਰਭੁ ਬਨਿਵਾਲੀ[5] ॥
ਔਰੁ ਪਾਪ ਇਨਿ ਕਰੇ ਅਮਿਤੇ[6] ॥ ਸੋ ਅਪਰਾਧੀ ਈਹਾਂ ਦਿਤੇ ॥
ਭੋਗੇ ਬਿਨਾ ਨ ਛੁਟਕਣੁ ਪਾਵਹਿ ॥ ਧਰਮ ਰਾਇ ਕਹਿ ਜਨਕਿ ਸੁਣਾਵਹਿ ॥ ੪੫ ॥

**ਦੋਹਰਾ ॥**

ਕੌਨੁ ਸੁ ਪੁੰਨੁ ਵਸੇਖੁ[7] ਹੈ ਕੌਨੁ ਵਡਾ ਅਪਰਾਧੁ ॥ ਜਨਕੁ ਕਹੇ ਸੁਨੁ ਧ੍ਰਮ ਰਾਇ ਕੌਨ ਸਾਕਤੁ ਕੋ ਸਾਧ ॥ ੪੬ ॥

**ਸੋਰਠਾ ॥**

ਗੁਰਮੁਖਿ ਭਗਤਿ ਸੁ ਸਾਧ ਪੁੰਨੁ ਬਡੋ ਹਰਿ ਜਸੁ ਦਯਾ ॥ ਨਿਗੁਰੇ ਨਿੰਦ ਅਸਾਧ ਪਾਪੀ ਪ੍ਰਭ ਤੇ ਬੇਮੁਖੀ ॥ ੪੭ ॥

**ਚੌਪਈ ॥**

552.ੳ ਕਹੈ ਜਨਕ ਸੁਨਹੁ ਧਰਮਰਾਇ ॥ / ਇਨਿ ਜੀਅਨ ਪਰ ਕਰਹੁ ਰਜਾਇ[8] ॥
ਏਕ ਘਟੀ[9] ਕਾ ਸਿਮਰਨੁ ਲੀਜੈ ॥ ਹਮਰੀ ਓਰਹੁ ਇਨ ਕੋ ਦੀਜੈ ॥
ਇਨ ਕੌ ਨਰਕਹੁ ਬਾਹਰਿ ਕਢਹੁ ॥ ਇਨ ਕਾ ਦੁਖ ਕਾ ਫਾਹਾ ਵਢਹੁ ॥
ਏਕ ਪਾਲੜੈ ਸਿਮਰਨੁ ਪਾਵਹੁ ॥ ਏਕ ਓਰ ਲੈ ਪਾਪ ਚੜਾਵਹੁ ॥ ੪੮ ॥

**ਦੋਹਰਾ ॥**

ਛਿਨਵੈ ਕ੍ਰੋਰੀ ਜੀ ਕੇ ਪਾਪ ਕਰਹੁ ਇਕ ਠਾਇ ॥ ਏਕ ਘਟੀ ਕਾ ਭਜਨੁ ਲੈ ਤਾ ਕੇ ਸੰਗਿ ਜੁਖਾਇ[10] ॥ ੪੯ ॥

**ਚੌਪਈ ॥**

ਚੌਦਹ ਕ੍ਰੋੜੀ ਕੇ ਲੈ ਪਾਪ ॥ ਏਕਠ ਕਰ ਲੀਨੇ ਸਬ ਲਾਖ ॥
ਏਕ ਪਾਲੜੇ ਪਾਪ ਪਵਾਏ ॥ ਘੜੀ ਕਾ ਭਜਨੁ ਇਕਤੁ ਵਲਿ ਪਾਏ ॥
ਪਾਇ ਪਾਲੜੇ ਹਾੜਾ[11] ਕੀਆ ॥ ਧਰਮਰਾਇ ਅਠਿਸਠਾ ਲੀਆ ॥
ਬੈਠਿ ਰਹਜਾ ਸਿਮ੍ਰਨ ਕਾ ਛਾਬਾ ॥ ਗਏ ਪਾਪ ਜੀ ਛੁਟੈ ਅਜਾਬਾ[12] ॥ ੫੦ ॥

**ਦੋਹਰਾ ॥**

ਪਾਪ ਨ ਪਾਸੰਘੁ ਪੁਜਨੀ[13] ਭਯੋ ਨਾਮ ਬਹੁ ਭਾਰ ॥ ਚੌਦਹ ਕ੍ਰੋੜੀ ਜੀਅ ਜੋ ਨਿਕਸੇ ਬਾਹਰਿ ਵਾਰਿ ॥ ੫੧ ॥

**ਚੌਪਈ ॥**

ਜੀ ਜਨਕ ਕੈ ਆਏ ਪਾਸਿ ॥ ਨਮਸਕਾਰੁ ਕੀਨੀ ਅਰਦਾਸਿ ॥
ਬੈਕੁੰਠ ਓਰ ਜਾਹੁ ਤੁਮ ਜਬੇ ॥ ਹਮ ਕੋ ਨਰਕਿ ਦੇਹਿਗੇ ਤਬੇ ॥
ਹਮਰੀ ਬਾਤਿ ਕਰਹੁ ਜੀ ਕਾਈ ॥ ਨਰਕ ਘੋਰ ਤੇ ਲੇਹੁ ਬਚਾਈ ॥
ਕਹੈ ਜਨਕੁ ਸੁਨਹੁ ਧਰਮਰਾਇ ॥ ਇਨਿ ਜੀਅਨ ਕੀ ਕੀਚੈ ਕਾਇ[14] ॥ ੫੨ ॥

---

1. ਅਪਨਾਉਣ ਦਾ ਭਾਵ, ਰਹਮ 2. ਬਹੁਤ ਵੱਡੇ ਪਾਪ 3. ਬੁਰੇ ਕਰਮ ਕਰਨ ਵਾਲੇ 4. ਪ੍ਰਾਪਤ ਕੀਤੀ 5. ਕਰਤਾਰ, ਪ੍ਰਭੂ, ਜੋ ਸਾਰੇ ਜੰਗਲਾਂ ਨੂੰ ਮਾਲਾ ਵੱਤ ਧਾਰਨ ਕਰਦਾ ਹੈ 6. ਜੋ ਗਿਣੇ ਨਾ ਜਾ ਸਕਣ 7. ਵਿਸ਼ੇਸ਼ 8. ਦਯਾ 9. ਇਕ ਘੜੀ ਭਾਵ 24 ਮਿੰਟ 10. ਤੋਲੋ, ਜੋਖੋ 11. ਤੋਲਿਆ 12. ਦੁੱਖੋਂ 13. ਪਾਸਕ ਨਾ ਪੁਜਿਆ 14. ਕਲਿਆਣ

**ਦੋਹਰਾ ॥**

ਧਰਮੁ ਕਹੇ ਸੁਨੁ ਜਨਕ ਜੀ ਮਹਾਂ ਪਤਿਤ ਇਹ ਜੀਵ ॥ ਪਾਪੋ ਕਾ ਫਲੁ ਲਏ ਬਿਨੁ ਨਿਕਸਤਿ ਨਾਹਨਿ ਈਵ[1] ॥ ੫੩ ॥

**ਸੋਰਠਾ ॥**

ਪਰਹਿ ਨਰਕਿ ਕੈ ਬੀਚ ਜਹਾਂ ਦੁਖੋ ਕੀ ਕੀਚ[2] ਹੈ ॥ ਪਾਪ ਪਕਾਏ ਸੀਚ[3] ਸੋ ਫਲੁ ਇਨਿ ਹੈ ਭੁੰਚਣੇ[4] ॥ ੫੪ ॥

**ਚੌਪਈ ॥**

ਕਹੈ ਜਨਕੁ ਸੁਨੁ ਧਰਮ ਰਜਾਨਾ ॥ ਇਨਿ ਜੀਅਨ ਕਾ ਕਰੁ ਖਸਮਾਨਾ ॥
ਏਕ ਘਟੀ ਸਿਮਰਨਿ ਕੀ ਹੋਰਿ ॥ ਦੀਨੀ ਇਨ ਜੀਅਨ ਕੀ ਓਰਿ ॥
ਇਨਿ ਸਬਹਨ[5] ਕੌ ਸੁਰਗੁ ਪਠਾਵਹੁ ॥ ਏਸਿ ਥਾਉ ਮਹਿ ਬਿਲਮੁ[6] ਨ ਲਾਵਹੁ ॥
ਕਹੈ ਧ੍ਰਮੁ ਮੁਖਿ ਜਨਕਿ ਬਡਾਈ ॥ ਧੰਨੁ ਜਨਕ ਤੁਮ ਕਰੀ ਕਮਾਈ ॥ ੫੫ ॥

**ਦੋਹਰਾ ॥**

ਬਡਾ ਭਗਤੁ ਤੂ ਜਨਕ ਜੀ ਗਤਿ ਮਿਤਿ ਲਖੀ ਨ ਜਾਇ ॥ ਜੋ ਕੁਛ ਕਹੌ ਸੁ ਹੋਇਗਾ ਤੁਮਰੀ ਸਤਿ ਰਜਾਇ ॥ ੫੬ ॥

**ਚੌਪਈ ॥**

552.ਅ ਧ੍ਰਮ ਬੇਨਤੀ ਆਖਿ / ਸੁਨਾਈ ॥ ਸੁਨਹੁ ਜਨਕ ਕੀ ਬਾਤਿ ਅਲਾਈ[7] ॥
ਏਕ ਬਾਰ ਪ੍ਰਭਿ ਪਹਿ ਹੋਹਿ ਆਵੌ ॥ ਤੁਮਰੀ ਅਪਨੀ ਬਿਨੋ ਸੁਨਾਵੋ ॥
ਕਿਵ ਕਰ ਆਗਜਾ ਕਰੇ ਗੁਸਾਈ ॥ ਆਂਇ ਸੁਣਾਵੌ ਤੁਮਰੇ ਤਾਂਈ ॥
ਜਨਕੁ ਕਹੇ ਸੁਨੁ ਧ੍ਰਮ ਰਜਾਨਾ ॥ ਜਾਹੁ ਪ੍ਰਭੂ ਢਿਗਿ ਕਹੈ ਸੁ ਮਾਨਾ ॥ ੫੭ ॥

**ਦੋਹਰਾ ॥**

ਧਰਮ ਗਯਾ ਸਚ ਖੰਡ ਨੂੰ ਜਹਾ ਵਸੈ ਨਿਰੰਕਾਰੁ ॥ ਕਰੀ ਬੇਨਤੀ ਜੋਰ ਕਰਿ ਪ੍ਰਿਥਮ ਕਰ ਨਮਸਕਾਰੁ ॥ ੫੮ ॥

**ਚੌਪਈ ॥**

ਜਨਕੁ ਭਗਤੁ ਤੁਮਰਾ ਇਵ ਕਹੈ ॥ ਨਰਕਹੁ ਜੀਅ ਨਿਕਾਲਿਆ ਚਹੈ ॥
ਦੋਇ ਘਟੀ ਸਿਮਰਨਿ ਕੀ ਦਈ ॥ ਤੁਮਰੀ ਆਗਜਾ ਕਿਵ ਕਰਿ ਹਈ ॥
ਕਹੈ ਧਰਮੁ ਕੌ ਦੀਨ ਦਿਆਲੁ ॥ ਸੋ ਕੁਛ ਕਰਹੁ ਜੁ ਕਹੈ ਭੁਪਾਲੁ ॥
ਜਨਕੁ ਕਰੇ ਸੋ ਕਰਨੈ ਦੇਹੁ ॥ ਪੂਰਨੁ ਭਗਤੁ ਹਮਾਰਾ ਏਹੁ ॥ ੫੯ ॥

**ਦੋਹਰਾ ॥**

ਬਡਾ ਭਗਤੁ ਹੈ ਜਨਕੁ ਜਨੁ ਮੋੜਹੁ ਨਾਹਨ ਵਾਕੁ ॥ ਜੋ ਕੁਛ ਕਹੈ ਸੋਈ ਕ੍ਰੈ ਵਾ ਕੀ ਰਸਨਾ ਪਾਕੁ ॥ ੬੦ ॥

**ਸੋਰਠਾ ॥**

ਕਿਆ ਯਹਿ ਥੋਰੀ ਬਾਤਿ, ਚੌਦਹ ਕ੍ਰੋੜੀ ਜੀਵ ਕੀ ॥ ਜਨਕੁ ਕਹੈ ਨਿਜ ਵਾਤਿ ਕਰੌ ਨਰਕੁ ਕਾ ਨਾਸੁ ਹੌ ॥ ੬੧ ॥

**ਚੌਪਈ ॥**

ਧਰਮਰਾਇ ਜਨਕ ਢਿਗਿ ਆਯਾ ॥ ਚੌਦਹ ਕ੍ਰੋੜੀ ਸੁਰਗ ਪਠਾਯਾ ॥
ਜਨਕੁ ਗਯਾ ਪਰਮੇਸਰੁ ਪਾਸਿ ॥ ਦੁਇ ਕਰਿ ਜੋਰ ਕੀ ਅਰਦਾਸਿ ॥
ਬਡੀ ਅਵੱਗਿਆ[8] ਮੋ ਮਹਿ ਭਈ ॥ ਬਖਸਨਹਾਰਾ ਤੂੰ ਹੀ ਦਈ ॥
ਨਰਕਹੁ ਕਾਢੇ ਜੀ ਅਪਰਾਧੀ ॥ ਏਹਿ ਚੂਕ[9] ਮੁਹਿ ਮਨ ਮਹਿ ਖਾਧੀ ॥ ੬੨ ॥

**ਦੋਹਰਾ ॥**

ਪ੍ਰਸੰਨ ਭਏ ਪ੍ਰਭ ਜਨਕ ਪ੍ਰ ਸੁਨਿ ਜਨ ਕੀ ਅਰਦਾਸਿ ॥ ਤੁਮਰਾ ਕਹਿਆ ਸੁਖਾਵਤਾ ਦੀਨੀ ਜਨਕ ਸਬਾਸਿ ॥ ੬੩ ॥

---

1. ਇਉਂ 2. ਕੀਚੜ, ਚਿੱਕੜ 3. ਸਿੰਜਣਾ 4. ਭੋਗਣਾ 5. ਸਾਰਿਆਂ ਨੂੰ 6. ਦੇਰੀ 7. ਕਹੀ-ਸੁਣਾਈ 8. ਅਨਾਦਰ, ਅਪਮਾਨ 9. ਗਲਤੀ

**ਸੋਰਠਾ ॥**

ਕੀਆ ਪਰਉਪਕਾਰੁ ਜੀ ਦਾਰਾ ਤੁਮਰੇ ਪਈ ॥ ਕਹੀ ਏਵ ਕਰਤਾਰ ਧੰਨੁ ਭਗਤਿ ਜਨ ਜਨਕ ਕੀ ॥ ੬੪ ॥

**ਚੌਪਈ ॥**

ਧੰਨੁ ਭਗਤਿ ਧੰਨੁ ਹਰਿ ਰਾਇ ॥ ਠਾਕੁਰ ਭਗਤਾ ਵਿਥੁ ਨ ਕਇ[1] ॥
ਭਗਤਾ ਕੀਤੀ ਠਾਕੁਰ ਭਾਵੈ ॥ ਭਗਤੁ ਕਰੈ ਹਰਿ ਨਾਂਹਿ ਹਟਾਵੈ ॥
ਭਗਤਾ ਕਾ ਪ੍ਰਭ ਕਰੇ ਕਰਾਯਾ ॥ ਭਗਤਾ ਕੈ ਪ੍ਰਭ ਹਾਥ ਬਿਕਾਯਾ ॥
553.ੳ ਨਾਨਕ ਪੰਥੀ ਜਨੁ ਦ੍ਰਬਾਰੀ ॥ / ਹਰਿ ਭਗਤਾ ਵਿਟਹੁ ਬਲਿਹਾਰੀ ॥ ੬੫ ॥

**ਦੋਹਰਾ ॥**

ਪਰਚੀ ਪੂਰੀ ਪੰਜਿਵੀ ਜਨਕ ਭਗਤ ਕੀ ਏਹੁ ॥
ਕਥਾ ਅਗੈ ਸੁਕਦੇਉ ਕੀ ਸਰਵਨ ਦੇ ਸੁਨਿ ਲੇਹੁ ॥ ੬੬ ॥ ੫ ॥
ਇਤਿ ਪ੍ਰਚੀ ਪੰਜਿਵੀਂ ਰਾਜੇ ਜਨਕ ਭਗਤ ਕੀ ਪੂਰਨੁ ਭਈ ॥ ੫ ॥
ਆਗੈ ਪਰਚੀ ਗੁਸਾਂਈ ਸੁਖਿਦੇਉ ਕੀ ਚਲੀ ॥

1. ਮੂਲ ਪਾਠ ਵਿੱਚ ਲਿਖਾਰੀ ਕੋਲੋ 'ਕ' ਨੂੰ ਕੰਨਾ ਰਹਿ ਗਿਆ ਹੈ

**ਪਰਚੀ ਗੁਸਾਈ ਸੁਖਦੇਵ ਜੀ ਕੀ॥**

**੧ੴ ਬਾਬਾ ਨਾਨਕੁ ਗੁਰੂ ਸਤਿ॥**

**ਅਭੈ ਰਾਮ ਪਰਸਾਦਿ॥**

**ਦੋਹਰਾ॥**

ਸੋਲਹ ਕਲਾ ਸਪੂਰਨੋ ਭਗਤੁ ਭਲਾ ਸੁਖਦੇਉ॥ ਜਿਸੁ ਕਾ ਪਿਤਾ ਬਿਆਸੁ ਹੈ ਜਨਕ ਗੁਰੂ ਗੁਰਦੇਉ॥ ੧॥

**ਬੈਂਤੁ॥**

ਸੁਖਦੇਉ ਲਗਾ ਸੇਉ[1] ਜਨਕ ਕੇਰੀ[2] ਢੇਰੀ ਢਾਹਿ ਚੌਗਾਨੁ ਮੈਦਾਨੁ ਕੀਆ॥

ਸੋਲਹ ਕਲਾ ਸਪੂਰਨੋ ਭਗਤੁ ਸੋਈ ਮਾਇਆ ਮੋਹ ਤੇ ਸਦਾ ਅਲੇਪੁ[3] ਹੀਆ॥

ਪੰਜਿ ਜੀਤ[4] ਪੰਜੀਹ[5] ਚਕ ਚੂਰ ਕੀਏ ਗੜ੍ਹ ਜੀਤਿ ਜਨ ਆਪਿ ਅਜੀਤੁ ਥੀਆ॥

ਦਰਬਾਰੀ ਦਾਸ ਸੁਣੀ ਕਥਾ ਖੋੜਿ[6] ਮਾਹੀ ਸੁਣਿ ਨਾਮੁ ਹਰਿ ਸੁ ਕਹੁ ਸੁਕਦੇਉ ਜੀਆ॥ ੨॥

**ਚੌਪਈ॥**

ਸੁਨਿ ਲਹੁ ਭਗਤਿ ਕਥਾ ਕਾ ਭੇਉ[7]॥ ਜਸੌ ਸੁਕ[8] ਤੇ ਹੂਆ ਸੁਕਦੇਉ॥

ਕਥਾ ਪੂਰਬਲੀ ਦੇਉ ਸੁਣਾਇ॥ ਗੁਰਮੁਖਿ ਸੁਣੀ ਸੁਣਾਈ ਗਾਇ॥

ਪਾਰਬਤੀ ਦਿਸਿ ਨਾਰਦੁ ਗਯਾ॥ ਪਾਰਬਤੀ ਕੋ ਬੂਝਤਿ[9] ਭਯਾ॥।

ਸੰਕਰੁ[10] ਗਯਾ ਕਹੌ ਕਿਤੁ ਠਾਇ॥ ਪਾਰਬਤੀ ਮੁਝ ਦੇਹੁ ਬਤਾਇ॥ ੩॥

**ਦੋਹਰਾ॥**

ਕਹਿ ਪਾਰਬਤੀ ਨਾਰਦਾ ਮੁਝ ਕੋ ਸੋਝੀ ਨਾਂਹਿ॥ ਸਿਵਿ ਮੂਰਤਿ ਹੈ ਧਿਯਾਨ ਕੀ ਹੁਇਗਾ ਧਯਾਨਿ ਹੀ ਮਾਂਹਿ॥

**ਚੌਪਈ॥**

ਨਾਰਦੁ ਕਹੈ ਖਬਰਿ ਤੁਧੁ ਨਾਂਹਿ॥ ਸੰਕਰੁ ਦੂਜੀ ਗੌਰੀ[11] ਪਾਹਿ॥

/ਕਹੈ ਗੌਰਜਾ ਝੂਠੁ ਨ ਬੋਲਿ॥ ਹੋਰ ਨ ਗੌਰੀ ਮੋ ਤੇ ਕੋਲਿ॥

ਨਾਰਦੁ ਕਹੈ ਬੂਝਿ ਸਿਵਿ[12] ਲੇਹੁ॥ ਰੁੰਡ ਮਾਲ[13] ਗਲ ਕਾਂ ਕੀ ਏਹੁ॥

553.ਅ ਪਤਾ ਦੀਆ ਨਾਰਦ ਸਮਝਾਇ॥ ਪਾਰਬਤੀ ਲੀਨੀ ਭ੍ਰਮਾਇ॥ ੫॥

**ਦੋਹਰਾ॥**

ਰੂਠਿ ਰਹੀ ਤਬ ਗੌਰਜਾ ਹੋਈ ਆਪਿ ਸੁਭਾਇ॥ ਬੋਲਨਿ ਤੇ ਚੁਪਕੀ ਭਈ ਸੰਕਰੁ ਰਹਯੌ ਬੁਲਾਇ॥ ੬॥

---

1. ਸੇਵਾ 2. ਦੀ 3. ਨਿਰਲੇਪ 4. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਜਿੱਤ ਕੇ 5. ਪੰਝੀ ਪ੍ਰਕਿਰਤੀਆਂ (ਇਕ ਇਕ ਦੀਆਂ ਪੰਜ-ਪੰਜ) 6. ਖੋੜ, ਖੁੱਡ ਵਿੱਚ 7. ਭੇਦ 8. ਤੋਤਾ 9. ਪੁੱਛਿਆ 10. ਸ਼ਿਵ ਜੀ 11. ਗੌਰਜਾਂ, ਪਾਰਬਤੀ 12. ਸ਼ਿਵ ਜੀ 13. ਸਿਰਾਂ ਦੀ ਮਾਲਾ

**ਚੌਪਈ ॥**

ਸੰਕਰੁ ਕਹੈ ਕਹੌ ਕੁਛੁ ਗੌਰੀ ॥ ਆਗੈ ਤੇ ਬੋਲੇ ਹੋਇ ਕੌਰੀ[1] ॥
ਦੂਜੀ ਪਾਰਬਤੀ ਢਿਗਿ ਜਾਵਹੁ ॥ ਹਮ ਕੌ ਕਹਾਂ ਬੁਲਾਇ ਵਿਰਾਵਹੁ[2] ॥
ਦੂਜੀ ਗੌਰੀ ਔਰੁ ਨ ਕਾਈ[3] ॥ ਕਹੌ ਕੌਨੁ ਜਿਨਿ ਤੂ ਭ੍ਰਮਾਈ ॥
ਰੁੰਡ ਮਾਲ ਗਲ ਕਾ ਕੀ ਤੇਰੇ ॥ ਤੁਮਰੇ ਸਿਰਿ ਹੈ ਇਹੁ ਗਲ ਮੇਰੇ ॥ ੭ ॥

**ਦੋਹਰਾ ॥**

ਬਹੁਤੁ ਬਾਰ ਜਨਮੀ ਮੁਈ ਤੂ ਸੌ ਠੋਤਰ[4] ਵਾਰਿ ॥ ਰੁੰਡ ਮਾਲ ਤੁਮਰੀ ਕਰੀ ਕਰਿ ਪਾਈ ਗਲ ਹਾਰੁ ॥ ੮ ॥

**ਚੌਪਈ ॥**

ਤੁਮ ਕਤ ਜੀਵਤਿ ਹਮ ਕਤ ਮੁਈ ॥ ਏਹੁ ਬਾਤਿ ਕਹੁ ਕਿਉ ਕਰਿ ਹੁਈ ॥
ਅਮਰ ਕਥਾ ਤੁਮ ਸੁਨੀ ਨ ਕਾਂਨ ॥ ਤਬ ਤੁਮ ਲਾਗੈ ਜਰ ਜਮ ਬਾਨ[5] ॥
ਕਹੇ ਪਾਰਬਤੀ ਮੁਝੇ ਸੁਨਾਉ ॥ ਜਾਂ ਤੇ ਪੁਜੈ ਨ ਜਮ ਦਾ ਦਾਉ ॥
ਅਰੰਭੁ ਸੁਨਾਵਨ ਕਾ ਸਿਵ ਕੀਆ ॥ ਔਰੁ ਨ ਰਾਖਿਆ ਕੋ ਢਿਗਿ ਥੀਆ ॥ ੮[6] ॥

**ਦੋਹਰਾ ॥**

ਪਾਰਬਤੀ ਕੌ ਲੇ ਗਯੌ ਜਹਾ ਉਜਾਰ ਬਿਬਾਨ[7] ॥ ਪੰਸੁ ਪੰਖੀ ਕਾਂਢੇ ਸਬੈ ਡਾਰਾ ਏਕਸਿ ਬਾਨ ॥ ੯ ॥

**ਸੋਰਠਾ ॥**

ਗਏ ਸਕਲ ਤਜ[8] ਠਾਉ ਪਸੁ ਪੰਖੀ ਜੇਤੇ ਹੁਤੇ[9] ॥ ਰਹਜੌ ਨ ਕਾਂ ਕੋ ਨਾਂਓ ਪੰਖ ਬਿਨਾ ਆਂਡਾ ਰਹਯੌ ॥ ੧੦ ॥

**ਦੋਹਰਾ ॥**

ਲਾਗਾ ਕਥਾ ਸੁਨਾਵਣੇ ਸੰਕਰ ਧਰਿ ਕਰਿ ਧਜਾਨ ॥ ਭ੍ਰੇ ਹੂੰਗਾਰਾ ਗੌਰਜਾ ਆਂਡਾ ਖੋੜ ਮਿਆਨ[10] ॥ ੧੧ ॥

**ਚੌਪਈ ॥**

ਆਂਡਾਂ ਸੁਕ[11] ਕਾ ਪੀਪਲ ਮਾਂਹਿ ॥ ਉਡਿ ਨ ਹੰਘੇ[12] ਪੰਖ ਪਗ ਨਾਂਹਿ ॥
ਅਮਰ ਕਥਾ ਸੁਨਿ ਪ੍ਰਪਕ[13] ਭਯਾ ॥ ਸੂਆ[14] ਹੂਆ ਪੰਖ ਪਗ ਲਯਾ ॥
ਗੌਰੀ ਸੋਈ ਆਲਸ ਆਯਾ ॥ ਕੀਰ[15] ਹੂੰਗਾਰਾ ਆਖਿ ਸੁਣਾਯਾ ॥
ਦੁਇ ਪਹਰਿ ਰਾਤਿ ਪਾਛੈ ਪਈ ॥ ਤਬ ਫੁਨਿ ਸੋਇ ਪਾਰਬਤੀ ਗਈ ॥
ਪਾਰਬਤੀ ਗਿਰਿ ਪਈ ਅਮਾਂਨ ॥ ਤਬ ਸੰਕਰ ਕਾ ਖੁਲਾ ਧਜਾਨ ॥ ੧੨ ॥

**ਦੋਹਰਾ ॥**

ਸੰਕਰ ਦੇਖੀ ਗੌਰਜਾ ਸੋਇ ਰਹੀ ਧਰ[16] ਮਾਹਿ ॥ ਕਹਾਂ ਭਯੌ ਤੁਧੁ ਗੌਰਜਾ ਕਥਾ ਸੁਣੀ ਕੈ ਨਾਂਹਿ ॥ ੧੩ ॥

**ਚੌਪਈ ॥**

ਗੌਰੀ ਕਹੈ ਗਈ ਹੋ ਸੋਇ ॥ ਮੈ ਤੇ ਕਥਾ ਸੁਣੀ ਨਹੀ ਕੋਇ ॥
554.ਉ / ਕਹੌ ਹੂੰਗਾਰਾ ਕੌ ਨੇ ਦੀਆ ॥ ਸੰਕਰ ਸਹੀ ਖੋੜ ਸੁਕ ਕੀਆ ॥
ਲੈ ਤ੍ਰਿਸੂਲ ਕੋਪ ਕਰਿ ਧਾਯੋ ॥ ਉਡਿਆ ਸੂਆ ਆਗੈ ਆਯੌ ॥
ਪਾਛੈ ਸੰਕਰ ਆਗੈ ਤੋਤਾ ॥ ਕਬਹੂੰ ਸੰਕਰੁ ਹਟਿ ਨ ਖਲੋਤਾ ॥ ੧੪ ॥

---

1. ਕੌੜੀ ਹੋ ਕੇ 2. ਵਰਾਉਣਾ, ਰੁੱਸੇ ਨੂੰ 3. ਨਹੀਂ 4. 108 ਵਾਰ 5. ਜਰ ਇਕ ਸ਼ਿਕਾਰੀ ਸੀ ਜਿਸ ਦੇ ਬਾਨ ਨਾਲ ਸ੍ਰੀ ਕ੍ਰਿਸ਼ਨ ਜੀ ਦਾ ਦੇਹਾਂਤ ਹੋਇਆ ਸੀ, ਉਸ ਜਮ ਸ਼ਿਕਾਰੀ (ਜਰ), ਦਾ ਤੀਰ (ਬਾਨ) 6. ਇਥੇ 8 ਅੰਕ ਦੂਜੀ ਵਾਰ ਆਇਆ ਹੈ 7. ਬੀਆਬਾਨ 8. ਛੱਡ 9. ਸਨ, ਸੀ 10. ਖੋੜ ਦੇ ਵਿੱਚ, ਖੁੱਡ ਦੇ ਵਿੱਚ 11. ਤੋਤੇ 12. ਸਕੇ 13. ਪੱਕਾ 14. ਤੋਤਾ 15. ਤੋਤਾ 16. ਧਰਤੀ ਉਤੇ

**ਸੋਰਠਾ ॥**

ਭਜੌ ਲਗੜੁ[1] ਮਹਾਂਦੇਉ ਤੋਤੇ ਤੇ ਪਾਛੈ ਪਯੌ ॥ ਭਈ ਹਕੀਕਤ ਦੇਉ ਤੋਤਾ ਇੰਦ੍ਰਾਪੁਰ ਗਯਾ ॥ ੧੫ ॥

**ਦੋਹਰਾ ॥**

ਭਾਗਾ ਭਵ[2] ਕੈ ਭੈ ਭਏ ਗਯਾ ਸੰਕੇਤ ਬਜਾਸ ॥ ਲਈ ਉਬਾਸੀ ਬ੍ਰਹਮਣੀ ਜਾਇ ਪਯਾ ਗਰਭਾਸਿ ॥ ੧੫ ॥

**ਚੌਪਈ ॥**

ਊਹਾਂ ਤੇ ਸੰਕਰੁ ਹਟਿ ਆਯਾ ॥ ਵੱਸੁ ਨ ਚਲੈ ਰੋਹੁ ਕਸਾਯਾ[3] ॥
ਬ੍ਰਹਮਣੀ ਘਾਤੁ ਕਰੀ ਜਿਨਿ ਜਾਇ ॥ ਸੰਕ੍ਰ ਮਨ ਮਹਿ ਕੀਆ ਉਪਾਇ ॥
ਜਨਮੁ ਲਏ ਜਬ ਬਾਹਰਿ ਆਈ ॥ ਮਾਰੌ ਮਾਯਾ ਬਾਨੁ ਚਢਾਈ ॥
ਐਸੀ ਲੀਲਾ ਪ੍ਰਭ ਕੀ ਭਈ ॥ ਸੁਕਹੁ ਸੁਨਦੇਉ ਕੀਆ ਤਬ ਦਈ ॥ ੧੭ ॥

**ਦੋਹਰਾ ॥**

ਹਟਤਾ ਹੋਆ ਬਿਜਾਸ ਨੋ ਆਖਿ ਗਯਾ ਮਹਾਂਦੇਉ ॥ ਜਨਮਗ੍ਰ ਤੁਮਰੇ ਗ੍ਰਿਹਿ ਵਿਖੇ ਬਡੋ ਪੰਡਿਤੁ ਸੁਖਿਦੇਉ ॥ ੧੮ ॥

**ਦੋਹਰਾ ॥**

ਬਾਰਹ ਬ੍ਰਸ ਪਾਛੈ ਪਏ ਭਵ[4] ਨ ਲਏ ਸੁਕਦੇਉ ॥ ਕੌਨੁ ਕਲੰਕੁ ਹਮ ਕੋ ਲਗਾ ਕਹੈ ਬ੍ਰਹਮਣੀ ਏਉ ॥ ੧੯ ॥

**ਸੋਰਠਾ ॥**

ਕਹੈ ਬਜਾਸੁ ਮਹਾਂਦੇਵ ਕੌਨੁ ਕਾਰਨੁ ਕੀਆ ਤੁਝੇ ॥ ਬਡਾ ਭਗਤੁ ਸੁਕਦੇਵ ਤੁਮਰੇ ਘਰਿ ਮਹਿ ਹੋਇਗਾ ॥ ੨੦ ॥

**ਚੌਪਈ ॥**

ਬਜਾਸ ਕਹੀ ਸਿਵ ਪਹਿ ਅਰਦਾਸਿ ॥ ਕਿਵ ਕਰਿ ਹੋਵੈ ਬੰਦਿ ਖਲਾਸਿ ॥
ਉਦ੍ਰ ਬ੍ਰਹਮਣੀ ਕਹੁ ਕਿਆ ਪਾਯਾ ॥ ਅੰਤ ਬਣੀ ਤਬ ਤੌ ਢਿਗਿ ਆਯਾ ॥
ਜਨਮ ਨ ਲੇਵੈ ਤੁਮ ਕੁਛ ਕਰੌ ॥ ਸੁਖਿਦੇਉ ਭਗਤੁ ਹੈ ਤੁਮ ਜਿਨ ਡ੍ਰੌ ॥
ਹਮਰੀ ਕਹੀ ਕਹੌ ਤੁਮ ਜਾਇ ॥ ਕੁਹਥੀ ਜਾਇ[5] ਰਹਤਿ ਬਲਾਇ ॥
ਆਵਹੁ ਬਾਹਰਿ ਕਰਨਾ[6] ਕਰੌ ॥ ਹਮਰੇ ਡਰ ਤੇ ਤੁਮ ਮਤ ਡਰੌ ॥ ੨੧ ॥

**ਦੋਹਰਾ ॥**

ਕਹੈ ਬਜਾਸੁ ਸੁਖਦੇਵ ਕੌ ਬਾਹਰਿ ਆਉ ਸੁਜਾਨ ॥ ਮਹਾਂਦੇਵ ਤੌ ਕੌ ਕਹਯੌ ਮੇਰੌ ਡਰੁ ਜਿਨਿ[7] ਮਾਨੁ ॥ ੨੨ ॥

**ਚੌਪਈ ॥**

554.ਅ ਸੁਖਦੇਉ ਕਹੈ ਬੂਝੌ ਮੌ ਮਾਂ ਪਿਤਿ ॥ / ਮੇਰਾ ਤੌ ਕੁਛ ਦੁਖੁ ਨ ਬਜਾਪਿਤਿ ॥
ਈਹਾਂ ਤੌ ਮੁਹਿ ਰਹੌ ਸੁਖਾਲਾ ॥ ਮੁਝੈ ਨਾ ਲਾਗੈ ਤਾਵੜਿ[8] ਪਾਲਾ ॥
ਮਾਯਾ ਥੰਭੇ ਤੌ ਹੌ ਆਵਾਂ ॥ ਮਾਯਾ ਕੋਲਹੁ ਬਹੁ ਡਰੁ ਪਾਵਾਂ ॥
ਮਾਰੇ ਮਾਯਾ ਬਾਨੁ ਚੜਾਇ ॥ ਚੌਰਾਸੀ ਮਹਿ ਭਵਾਇ ਭਵਾਇ ॥ ੨੩ ॥

**ਦੋਹਰਾ ॥**

ਕਹੈ ਬ੍ਰਹਮਣੀ ਬਜਾਸ ਨੂੰ ਸ੍ਰੀ ਕਿਰਸਨ ਢਿਗਿ ਜਾਹਿ ॥ ਆਖਿ ਸੁਨਾਵਹੁ ਬੇਨਤੀ ਅਪਨੇ ਪ੍ਰਭ ਕੈ ਪਾਹਿ ॥ ੨੪ ॥

**ਸੋਰਠਾ ॥**

ਗਯਾ ਬਿਆਸੁ ਹਰਿ ਪਾਸਿ ਭੇਜਯਾ ਘਰਿ ਤੇ ਇਸਤਰੀ ॥ ਜਾਇ ਕਰੀ ਅਰਦਾਸੁ, ਦੁਖੁ ਪਾਯਾ ਬਹੁ ਬਾਹਮਣੀ ॥ ੨੫ ॥

**ਚੌਪਈ ॥**

ਦੁਇ ਕਰ ਜੋਰਿ ਕਰੀ ਅਰਦਾਸਿ ॥ ਸ੍ਰੀ ਕਿਰਸਨ ਪਹਿ ਪੰਡਿਤ ਬਜਾਸਿ ॥
ਪ੍ਰਭ ਜੀ ਜਨਮੁ ਨ ਲੇਵੈ ਬਾਲੁ ॥ ਕਾਟਹੁ ਸੰਕਟੁ ਹੋਇ ਦਿਆਲੁ ॥

---

1. ਬਾਜ਼ ਦੀ ਕਿਸਮ ਦਾ ਪੰਛੀ 2. ਸ਼ਿਵ 3. ਗੁੱਸੇ ਵਿੱਚ ਕਸੈਲਾ 4. ਜਨਮ 5. ਉਹ ਥਾਂ (ਜਾਈ) ਜਿਸ ਨੂੰ ਛੂਹਣ ਤੇ ਗਿਲਾਨੀ ਹੋਵੇ, ਗੰਦੀ 6. ਕ੍ਰਿਪਾ 7. ਨਹੀਂ 8. ਗਰਮੀ

ਫਲ ਮਾਂਗਿਆ ਥਾ ਤੁਝ ਤੇ ਨਾਰਿ ॥ ਉਲਟਾ ਸੰਕਟੁ ਭਯਾ ਵਿਕਾਰ ॥
ਆਗਯਾ ਕਰਹੁ ਜੁ ਜਨਮੈ ਬਾਲ ॥ ਹਰਿ ਪ੍ਰਭ ਉੱਠਿ ਖੜਾ ਤਤਕਾਲ ॥ ੨੬ ॥

**ਦੋਹਰਾ ॥**

ਸਨਕਾਦਿਕ[1] ਬ੍ਰਹਮਾਦਿਕਾ[2] ਸ੍ਰੀ ਕਿਰਸਨ ਭਗਵਾਨ ॥ ਸੰਗਿ ਲਏ ਸਬ ਦੇਵਤੇ ਅੰਤਰ ਜਾਮੀ ਜਾਨ ॥ ੨੭ ॥

**ਚੌਪਈ ॥**

ਸਭ ਮਿਲਿ ਆਏ ਬਿਆਸਿ ਗ੍ਰੇਹਿ ॥ ਕਹਜੌ ਭਗਤ ਭਵ[3] ਕਿਵ ਨ ਲੇਹਿ ॥
ਆਗਯਾ ਕੀਤੀ ਕਰਨੈਹਾਰ ॥ ਆਵਹੁ ਜੀ ਤੁਮ ਬਾਹਰਿਵਾਰ ॥
ਕੁਹਥੀ ਜਾਇ ਰਹੇ ਬਲਾਇ ॥ ਕਰਹੁ ਤਪਸਿਆ ਬਾਹਰਿ ਆਇ ॥
ਕਹਿ ਸੁਖਦੇਵ ਹੌ ਖਰਾ ਸੁਖਾਲਾ ॥ ਆਗਯਾ ਕੀਨੀ ਕ੍ਰਿਸਨ ਗੁਪਾਲਾ ॥ ੨੮ ॥

**ਦੋਹਰਾ ॥**

ਮਾਇ[4] ਤੁਮਾਰੀ ਦੁਖ ਭਰੇ ਤੂਸੁਖ ਮਹਿ ਕਿਹਿ ਕਾਮ ॥ ਬਾਹਰਿ ਆਵਹੁ ਦਯਾ ਕਰਿ ਮੁਖ ਤੇ ਕਹੇ ਸਿਆਮ ॥ ੨੯ ॥

**ਸੋਰਠਾ ॥**

ਕਹੈ ਸਿਰੀ ਸੁਖਦੇਉ, ਮਾਯਾ ਕੀਚੈ[5] ਬੰਦ ਪ੍ਰਭ ॥ ਨਾਹਤ[6] ਜਨਮ ਨ ਲੇਉ ਮਾਯਾ ਥੰਮਹੁ ਨਾਹਿ ਜੇ ॥ ੩੦ ॥

**ਚੌਪਈ ॥**

ਸ੍ਰੀ ਭਗਵਾਨੁ ਸੁਨਾਵੈ ਬਾਤਿ ॥ ਸੁਨੁ ਸੁਖਦੇਉ ਭਲੀ ਕਰਿ ਭਾਤ ॥
ਮਾਯਾ ਕੋ ਪਟੁ ਮੋ ਜਗ ਬੀਚਿ ॥ ਜਗੁ ਫਾਥਾ ਮੋਹ ਮਾਯਾਂ ਕੀਚਿ[7] ॥
ਜੇ ਮਧ[8] ਮਾਯਾ ਹੋਇ ਨ ਕੋਇ ॥ ਸਾਰੌ ਜਗਤੁ ਭਗਤੁ ਤਦਿ ਹੋਇ ॥
555.ੳ ਫੁਨਿ ਸੁਖਿਦੇਵ ਆਖਿ ਸੁਨਾਯਾ ॥ ਬਾਰਹ ਬਰਸ ਥੰ / ਮਹੁ ਜੀ ਮਾਯਾ ॥ ੩੧ ॥

**ਦੋਹਰਾ ॥**

ਕਹੈ ਸਿਰੀ ਭਗਵਾਨੁ ਫੁਨਿ ਏਵਭਿ ਕਰੀ ਨ ਜਾਇ ॥ ਕਹੈ ਸਿਰੀ ਸੁਖਦੇਉ ਪੁਨ ਦੁਵਾਦਸ ਮਾਸ ਹਟਾਇ ॥ ੩੨ ॥

**ਚੌਪਈ ॥**

ਠਾਕੁਰੁ ਕਹੇ ਨ ਹੋਵੈ ਏਤੀ ॥ ਅਨਭੈ[9] ਹੋਇ ਸਿਸ੍ਰਟਿ ਸਭਿ ਜੇਤੀ ॥
ਬਾਰਹ ਬਾਸਰ[10] ਕਹੈ ਸੁਖਿਦੇਉ ॥ ਠਾਕੁਰੁ ਕਹੈ ਨ ਹੋਤੀ ਏਉ ॥
ਬਾਹਰ ਪਹਰਿ ਰਖਹੁ ਫੁਨਿ ਕਹੈ ॥ ਬਾਹਰ ਘਟੀ ਨ ਰਾਖੇਂ ਰਹੈ ॥
ਰਹਜਾ ਸੁਖਦੇਉ ਅਰਦਾਸਿ ਸੁਨਾਇ ॥ ਠਾਕੁਰ ਨਾਹਨ ਮਾਨੀ ਕਾਇ ॥ ੩੩ ॥

**ਦੋਹਰਾ ॥**

ਜਿਚਰੁ ਜਨਮੁ ਲੇਤਾ ਰਹੋ ਤਿਚਰਕੁ[11] ਲੇਹੁ ਹਟਾਇ ॥ ਮਾਨ ਲਈ ਇਤਨੀ ਕਹੀ ਬਾਹਰੁ ਦੇਖਹੁ ਆਇ ॥ ੩੪ ॥

**ਚੌਪਈ ॥**

ਜਿਤੁ ਸਾਇਤ[12] ਜਨਮੇ ਸੁਖਦੇਵ ॥ ਮਾਯਾ ਥੰਮੀ ਅਲਖ ਅਭੇਵ ॥
ਸੁਖਦੇਵ ਸਾਥਿ ਜੋ ਜਨਮੇ ਬਾਲ ॥ ਮੋਹ ਮਾਯਾ ਨ ਪਯਾ ਜੰਜਾਲੁ ॥
ਕੌਨੁ ਕੌਨੁ ਜਨਮੇ ਤਦਿ ਸਾਥਿ ॥ ਸਿੱਧ ਚੌਰਾਸੀ ਅਰੁ ਨੌ ਨਾਥ ॥
ਜਨਮੇ ਹੋਰੁ ਬਵੰਜਹਿ ਵੀਰ ॥ ਚੌਸਠ ਜੋਗਨਿ ਧਰੇ ਸਰੀਰ ॥ ੩੫ ॥

**ਦੋਹਰਾ ॥**

ਐਸੇ ਭਏ ਚਿੰਤਨ[13] ਜਬ ਮਾਯਾ ਰਾਖੀ ਬੰਦੁ ॥ ਗਯਾਨੁ ਭ੍ਰਿਸਟ[14] ਹੋਇਓ ਨਹੀਂ ਮਨ ਮਹਿ ਭਯੋ ਨ ਦੁੰਦੁ[15] ॥ ੩੬ ॥

---

1. ਸਨਕ ਆਦਿਕ (ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ) 2. ਬ੍ਰਹਮਾ ਆਦਿਕ, ਬ੍ਰਹਮਾ ਤੋਂ ਲੈ ਕੇ ਸਾਰੇ ਦੇਵਤੇ 3. ਜਨਮ 4. ਮਾਤਾ 5. ਕਰੋ 6. ਨਹੀਂ ਤਾਂ 7. ਕੀਚੜ, ਚਿੱਕੜ 8. ਨਸ਼ਾ 9. ਡਰ ਤੋਂ ਬਿਨਾਂ 10. ਬਾਰਾ ਦਿਨ 11. ਓਨਾ ਚਿਰ, ਤਿੱਚਰ 12. ਘੜੀ 13. ਸੁਚੇਤ 14. ਨਾਸ਼, ਪਤਿਤ 15. ਦਵੰਦ, ਦੋ ਵਿਰੋਧੀ ਤੱਤਾਂ ਦੀ ਹੋਂਦ, ਦੁਚਿੱਤੀ

**ਚੌਪਈ ॥**

ਜਨਮਤਿ ਉਠਿ ਚਲਿਯੌ ਸੁਖਦੇਓ ॥ ਕਹੈ ਬਿਆਸ ਨ ਬਣਤੀ ਏਉ ॥
ਈਸਰ ਮਾਯਾ ਫੇਰਿ ਪਰੇਰੀ ॥ ਲੋਗ ਲੁਗਾਈ ਸਗਲੀ ਘੇਰੀ ॥
ਬਜਾਸ ਗੁਸਾਈ ਮੋਹਿਜਾ ਮਾਯਾ ॥ ਪੂਤੁ ਪੂਤੁ ਕਰਿ ਮਗਰ ਸਿਧਾਯਾ ॥
ਸੁਖਦੇਵ ਭਗਤ ਕਾ ਅੰਚਰੁ[1] ਗਹਜਾ ॥ ਕਹਾਂ ਚਲੇ ਤੁਮ ਬਜਾਸੇ ਕਹਜਾ ॥ ੩੭ ॥

**ਦੋਹਰਾ ॥**

ਖਾਇ ਤਵਾਰਿ[2] ਧਰ[3] ਪ੍ਰ ਪਰਾ ਪਰਿਆ ਹੋਇ ਅਸੁੱਧ[4] ॥ ਦੋਇ ਮਹੂਰਤ ਲੌ ਪਿਛੈ ਆਈ ਸੁ ਫਿਰਿ ਸੁਧੁ ॥ ੩੮ ॥

**ਚੌਪਈ ॥**

ਚਾਰਿ ਘਟੀ ਜਬ ਪਾਛੈ ਪਈ ॥ ਤਬ ਫੁਨ ਸੁਧ ਬਿਆਸ ਕੌ ਭਈ ॥
ਕਹਿ ਪੁੱਤ੍ਰ ਸੁਖਦੇਉ ਬੁਲਾਯਾ ॥ ਕਹੋ ਪਿਤਾ ਸੁਖਦੇਵ ਅਲਾਯਾ ॥
ਘਰਿ ਰਹੁ ਪੁਤ੍ਰਾ ਜਾਹੁ ਨ ਪਰੇ ॥ ਹਮਰਾ ਸੁਖੁ ਕਾਹੇ ਪਰਹਰੇ[5] ॥
ਸੁਖਦ੍ਵੈ ਕਹੇ ਤੈ ਪਿਤਾ ਸਮਾਲੁ ॥ ਕਹ ਪਯੌ ਪਰਿ ਗਲ ਮਾਯਾ ਜਾਲੁ ॥ ੩੯ ॥

**ਦੋਹਰਾ ॥**

555.ਅ ਸੁਨਹੁ ਪੂਤ ਸੁਖਦੇਵ ਤੁਮ ਹਮ ਤਜਿ ਤੁਕਤ ਜਾਂਹਿ ॥ ਇਤੁ ਲੀਏ ਰਾਖਿਜਾ ਤੁਝੇ ਜਨਨੀ [6] / ਉਦਰੇ[7] ਮਾਂਹਿ ॥ ੪੦ ॥

**ਸੋਰਠਾ ॥**

ਬ੍ਰਸ ਬਾਰਹਿ ਤੁਮ ਮਾਤ ਤੂ ਰਾਖਿਯਾ ਨਿਜਗਾਤ[8] ਮਹਿ ॥ ਭਯੋ ਸਪੂਰਨੁ ਗਾਤ ਜਨਮਤਿ ਹੀ ਤੁਮ ਉਠਿ ਚਲੇ ॥ ੪੧ ॥

**ਚੌਪਈ ॥**

ਅਸਾਂ ਕਹਯਾਂ ਸੁਤੁ ਹੋਗੁ ਹਮਾਰੇ ॥ ਰਹਗੁ ਗ੍ਰਿਸਤਿ ਮਹਿ ਕਾਰਜ ਸਾਰੇ ॥
ਹਮਰੀ ਟਹਲਿ ਕਰੇਗਾ ਪੂਤੁ ॥ ਹਮ ਘਰ ਜਨਮਗੁ ਬਡੋ ਸਪੂਤੁ ॥
ਤੂ ਅਬ ਹਮ ਸੋ ਐਸੀ ਕਰਹਿ ॥ ਤੁਮਰੇ ਦੁਖ ਕਰ ਹਮ ਪੈ ਮਰਹਿ ॥
ਹਮ ਹੈ ਮਾਤ ਪਿਤਾ ਸੁਤ ਤੇਰੇ ॥ ਮੁੜਿ ਚਲੁ ਘਰ ਕੌ ਕਹੇ ਲਗੁ ਮੇਰੇ ॥ ੪੨ ॥

**ਦੋਹਰਾ ॥**

ਕਹਿ ਸੁਖਦ੍ਵੈ ਸੁਨੁ ਪਿਤਾ ਜੀ ਮੇਰੇ ਬਹੁ ਪਿਤ ਮਾਤ ॥ ਸੌ ਭੌ ਕੇ[9] ਇਸੁ ਧਨ ਬਿਖੇ ਰਹਤੇ ਮਾਤਾ ਤਾਤ ॥ ੪੩ ॥

**ਚੌਪਈ ॥**

ਸੌ ਜਨਮੁ ਹੈ ਮੁਝਿ ਕੌ ਯਾਦਿ ॥ ਬਿਨਾ ਭਜਨ ਖੋਇਆ ਬਰਬਾਦਿ ॥
ਸੌ ਸੌ ਮਾਤ ਪਿਤਾ ਹਹਿ ਮੇਰੇ ॥ ਪੰਖੀ ਬਿਰਖਿ ਮਿਰਗ[10] ਬਹੁਤੇਰੇ ॥
ਤੁਮਰੀ ਸੇਵਾ ਮੈਂ ਚਿਤਿ ਧਰੌ ॥ ਉਨ ਕੀ ਸੇਵਾ ਕਿਉਂ ਜਿਨਿ[11] ਕਰੌ ॥
ਤੀਨ ਦੇਵ[12] ਕੀ ਬੂਝਹੁ ਬਾਤਿ ॥ ਉਨਕਾ ਭੇਦੁ ਬਤਾਵੌ ਤਾਤਿ ॥ ੪੪ ॥

**ਦੋਹਰਾ ॥**

ਬ੍ਰਹਮੇ ਬਿਸਨ ਮਹੇਸ ਕੀ ਜਾਣੌ ਮੈਂ ਮੁਣੀਆਦਿ[13] ॥ ਆਉ[14] ਬਤਾਵੌ ਤਿਹਾਂ ਦੀ ਸੁਣਹੁ ਅੰਤ ਲੌ ਆਦਿ ॥ ੪੫ ॥

**ਚੌਪਈ ॥**

ਨਾਭਿ ਕਮਲ ਤੇ ਬ੍ਰਹਮਾ ਹੋਯਾ ॥ ਚਾਰੋ ਮੁਖਿ ਲੈ ਉਪਜਿ ਖਲੋਆ ॥
ਹਿਰਦੇ ਤੇ ਸ੍ਰੀ ਬਿਸਨੁ ਭਗਵਾਨ ॥ ਚਤੁਭੁਜ ਬਿਸਨ ਬ੍ਰਹਮੁ ਕੀ ਮਾਨ ॥
ਭ੍ਰਿਗਟੀ[15] ਤੇ ਸਿਵ ਸੰਕਰ ਹੋਏ ॥ ਰਾਜਸ ਸਾਤਕਿ ਤਾਮਸ ਜੋਏ[16] ॥
ਤੀਨ ਜਟਾ ਅਰ ਤੀਨੋ ਨੈਨ ॥ ਤੀਨ ਲੋਕ ਮੈ ਤੀਨੋ ਐਨ[17] ॥ ੪੬ ॥
ਬਹੁਤੀ ਤੇ ਥੋਰੀ ਕਹੀ ਬਹੁਤੀ ਥੋਰੀ ਮਾਂਹਿ ॥ ਉਲਟੀ ਤਰਵਰ[18] ਬੀਜ ਜਸੋ ਇਨ ਕੀ ਕੀਮਤਿ ਨਾਂਹਿ ॥ ੪੭ ॥

---

1. ਅੰਚਲ, ਪੱਲਾ 2. ਭੁਆਟਣੀ 3. ਧਰਤੀ ਉਤੇ 4. ਬੇਹੋਸ਼ 5. ਦੂਰ ਕਰਦਾ, ਛੱਡਦਾ ਹੈਂ 6. ਜਨਮ ਦੇਣ ਵਾਲੀ ਮਾਂ 7. ਗਰਭ ਵਿੱਚ 8. ਆਪਣੇ ਸਰੀਰ ਵਿੱਚ 9. ਸੌ ਜਨਮ ਦੇ 10. ਪਸ਼ੂ, ਜਾਨਵਰ 11. ਨਾ 12. ਤਿੰਨ ਦੇਵਤੇ, ਬ੍ਰਹਮਾ, ਵਿਸ਼ਣੂ, ਮਹੇਸ਼ 13. ਬੁਨਿਆਦ, ਨੀਹ, ਮੂਲ 14. ਉਮਰ 15. ਭਰਵੱਟੇ ਤੋਂ ਮਸਤਕ ਅਥਵਾ ਮੱਥੇ ਤੋਂ 16. ਜਿਸ ਵਿੱਚ ਰਜੋ ਤਮੋ ਸਤੋ ਗੁਣ ਹਨ 17. ਅੱਖਾਂ 18. ਬ੍ਰਿਛ, ਦਰਖਤ

**ਚੌਪਈ ॥**

ਚਾਰ ਹਜਾਰ ਜੁੱਗੁ ਜਬ ਜਾਇ ॥ ਬ੍ਰਹਮੇ ਕੀ ਇਕਿ ਰਾਤਿ ਬਿਹਾਇ ॥
ਆਠ ਹਜਾਰ ਜੁੱਗ ਜਬ ਹੋਇ ॥ ਬ੍ਰਹਮੇ ਕਾ ਨਿਸਬਾਸਰੁ[1] ਸੋਇ ॥
ਐਸੇ ਤੀਸ ਦਿਹਾੜੇ ਜਾਹਿ ॥ ਏਕੁ ਮਾਸ ਬ੍ਰਹਮੇ ਕਾ ਤਾਹਿ ॥
ਐਸੇ ਬਾਰਹ ਬਰਸ[2] ਬਿਹਾਵੈ ॥ ਏਕੁ ਬਰਖੁ ਬ੍ਰਹਮੇ ਕਾ ਜਾਵੈ ॥ ੪੮ ॥

**ਦੋਹਰਾ ॥**

556.ੳ ਐਸੇ ਸਾਢੇ ਤੀਨ ਸੈ ਬਰਸ ਜਾਂਹਿ ਜਬ ਬੀ/ਤਿ ॥ ਤਬ ਬ੍ਰਹਮੇ ਕੀ ਆਰਜਾ ਸਭ ਕੀ ਹੋਇ ਬਤੀਤਿ ॥ ੪੯ ॥

**ਸੋਰਠਾ ॥**

ਸਾਢੇ ਤੀਨ ਕਰੋੜਿ ਜਬ ਬ੍ਰਹਮੇ ਜਨਮਹਿ ਮਰਹਿ ॥ ਮਹਾਂਦੇਵ ਕੀ ਓੜਿ[3] ਏਤੀ ਸੰਭੂ[4] ਆਰਜਾ ॥ ੫੦ ॥

**ਚੌਪਈ ॥**

ਕੋਟ ਮਹਾ ਦੇ ਪਰਲੂ[5] ਹੋਇ ॥ ਸਾਇਤਿ[6] ਏਕ ਬਿਸਨ ਕੀ ਸੋਇ ॥
ਹਰਨ ਭਰਨ ਤਾ ਕਾ ਨੇਤ੍ਰ ਫੇਰੁ[7] ॥ ਜਿਸ ਕਾ ਮੰਤੁ ਨ ਜਾਨੈ ਹੋਰੁ ।
ਐਸੀ ਸਪਤ ਚੌਕੜੀ[8] ਜਾਇ ॥ ਰੋਮ ਰਿਖਿ[9] ਕਾ ਇਕੁ ਰੋਮੁ ਖਿਸਾਇ ॥
ਐਸੇ ਬਚਨ ਕਹੇ ਸੁਖਿਦੇਵ ॥ ਚਲਤ ਭਏ ਕਹਿ ਕੇ ਫੁਨਿ ਏਵ ॥ ੫੧ ॥

**ਦੋਹਰਾ ॥**

ਮਗਰ ਬਜਾਸੁ ਕੂਕੇ ਖੜਾ ਕਹਾਂ ਜਾਹੁ ਰੇ ਤਾਤਿ[10] ॥ ਐਸੀ ਮੋਹ ਫਾਸੀ ਪ੍ਰੀ ਸਮਝੈ ਗਗ਼ਾਨ ਨ ਬਾਤਿ ॥ ੫੨ ॥

**ਚੌਪਈ ॥**

ਪੀਛੈ ਬਜਾਸੁ ਜਾਇ ਬਿਲਲਾਤਾ[11] ॥ ਛੋਡਿ ਨ ਜਾਹੁ ਮੁਝੈ ਤੁਝ ਤਾਤਾ ॥
ਸੁਖਦੇਵ ਕਹੈ ਫਿਰਿ ਕੈ ਫੁਨ ਬਾਤਿ ॥ ਪੰਡਿਤੁ ਹੁਇ ਕੈ ਭਰਮਹਿ ਤਾਤ ॥
ਤੈ ਮਥ ਦੀਏ[12] ਠਾਰਹ ਪੁਰਾਨ ॥ ਕਹਾਂ ਭਯਾ ਅਬ ਤੁਮਰਾ ਗਗ਼ਾਨੁ ॥
ਏਕ ਬਿਰਖ ਪਰ ਖੱਗ[13] ਅਨੇਕ ॥ ਨਿਸਿ ਬੀਤੀ ਫੁਨਿ ਰਹਿਓ ਨ ਏਕੁ ॥ ੫੩ ॥

**ਦੋਹਰਾ ॥**

ਤਰਵਰ ਪੰਚੀ[14] ਬਹਿ ਗਏ ਤਿਜੋਂ ਜਗ ਕੌ ਬਿਵਹਾਰੁ ॥ ਸਮਝ ਪਿਤਾ ਮਨ ਆਪਨੇ ਕਾਂ ਕੋ ਕਰਹਿ ਪਿਆਰੁ ॥ ੫੪ ॥

**ਸੋਰਠਾ ॥**

ਪੰਖੀ ਪੂਤ ਨ ਤਾਹਿ ਬਿਰਖ ਪਿਤਾ ਨਹੀਂ ਤਿਨਾ ਕਾ ॥ ਸਮਝੁ ਪਿਤਾ ਮਨ ਮਾਂਹਿ ਤੂਹੌਂ ਪੰਡਿਤੁ ਚਤੁਰੁ ਹੈ ॥ ੫੫ ॥

**ਚੌਪਈ ॥**

ਬਹੁ ਬਿਰਛੌਂ ਕੀ ਲਕਰੀ ਆਨਿ ॥ ਤਾਂ ਤੇ ਘੜ ਕੀਨੀ ਜਲ ਜਾਨ[15] ॥
ਬਹੁ ਦੇਸੋ ਕੇ ਲੋਕ ਚੜਾਏ ॥ ਪਾਰਿ ਜਾਇ ਨਿਜਿ ਨਿਜਿ ਮਗ[16] ਜਾਏ ॥
ਕੋਇ ਕਹੀ ਕੋ ਕਹੀ ਸਿਧਾਵੈ ॥ ਤੌਂ ਨੌਕਾ ਜਨਨੀ ਹੁਇ ਜਾਵੈ ॥
ਕੈ ਲੋਗ ਪੂਤ ਉਸ ਕੇ ਹੁਇ ਜਾਹਿ ॥ ਸਮਝੁ ਪਿਤਾ ਮਨ ਅਪਨੇ ਮਾਹਿ ॥ ੫੬ ॥

**ਦੋਹਰਾ ॥**

ਨਦੀ ਨਾਂਵ[17] ਸੰਜੋਗ ਜਜੋਂ ਜਗ ਆਵੈ ਅਰੁ ਜਾਇ ॥ ਬਹੁਤੁ ਰਹਿਜਾ ਸਮਝਾਇ ਸੁਤੁ ਪਿਤੁ ਕੌ ਸਮਝ ਨ ਪਾਇ ॥ ੫੭ ॥

---

1. ਰਾਤ ਦਿਨ 2. ਇੱਥੇ ਸ਼ਬਦ 'ਮਾਸ' ਚਾਹੀਦਾ ਸੀ, ਮੂਲ ਪਾਠ ਵਿੱਚ ਗਲਤੀ ਨਾਲ 'ਬਰਸ' ਸ਼ਬਦ ਲਿਖਿਆ ਹੋਇਆ ਹੈ 3. ਅੰਤ, ਹੱਦ 4. ਸ਼ਿਵ 5. ਪਰਲੋ, ਦੁਨੀਆਂ ਦਾ ਅੰਤ 6. ਘੜੀ 7. ਖੋਹ ਲੈਣਾ (ਹਰਨ) ਅਤੇ ਦੇ ਦੇਣਾ (ਭਰਨ), ਅੱਖਾਂ ਦੀ ਝਪਕਣ ਸਮੇਂ ਵਿੱਚ ਹੀ 7. ਸੱਤ ਚੌਕੜੀਆਂ 8. ਲੋਮਸ ਰਿਸ਼ੀ ਜਿਸ ਬਾਰੇ ਗ੍ਰੰਥਾਂ ਵਿੱਚ ਜ਼ਿਕਰ ਹੈ ਕਿ ਉਹ ਬ੍ਰਹਮਾ ਦੀ ਮੌਤ ਸਮੇਂ ਭੱਦਣ ਕਰਵਾਉਣ ਦੀ ਥਾਂ ਆਪਣਾ ਇਕ ਰੋਮ ਪੁੱਟ ਦਿੰਦਾ ਹੈ 10. ਪੁੱਤਰ 11. ਵਿਰਲਾਪ ਕਰਦਾ ਹੋਇਆ 12. ਤੂੰ ਤੱਤ ਕੱਢਿਆ ਹੈ 13. ਪੰਛੀ 14. ਬ੍ਰਿਛ ਉੱਪਰ ਪੰਛੀ 15. ਨੌਕਾ, ਬੇੜੀ 16. ਆਪਣੇ ਆਪਣੇ ਰਸਤੇ 17. ਨਾਵ, ਬੇੜੀ

**ਚੌਪਈ ॥**

ਐਸੇ ਕਹਿ ਦ੍ਰਿਸਟਾਂਤ ਸੁਨਾਏ ॥ ਤੌ ਭੀ ਬਜਾਸ ਮਨ ਮੋਹੁ ਨ ਜਾਏ ॥
ਮਗਰਿ ਬਿਜਾਸ ਆਗੇ ਸੁਖਦੇਉ ॥ ਅਬ ਫਿਰਿ ਆਵੈ ਚਿਤਵੈ ਏਉ ॥
556.ੳ ਰੇ ਪੁੱ/ਤ੍ਰ ਰੇ ਪੁੱਤਰ ਕਰੈ ॥ ਮਨ ਮਹਿ ਧੀਰਜ ਨੈਕ ਨ ਧਰੈ ॥
ਤੂੰ ਤੌਂ ਖਰਾ[1] ਬੁਰਾ ਰੇ ਪੂਤ ॥ ਤੈ ਜਨਮ ਸੌ ਆਛੈ ਊਤ[2] ॥ ੫੮ ॥

**ਦੋਹਰਾ ॥**

ਆਗਯਾ ਜੈ ਸੁਖਦੇਵ ਕੀ ਬੋਲੇ ਬਿਰਛ ਬਬਾੜਿ[3] ॥ ਐਸਾ ਪੰਡਿਤ ਹੋਇ ਕੈ ਕਰਹਿ ਕਾਂਹਿ ਤੂੰ ਡਾੜਿ[4] ॥ ੫੯ ॥

**ਚੌਪਈ ॥**

ਸੁਖਦੇ ਸਕਤਿ ਸੋਂ[5] ਬ੍ਰਿਛ ਬੁਲਾਏ ॥ ਭਾਂਤਿ ਭਾਂਤਿ ਬਯਾਸੇ ਸਮਝਾਏ ॥
ਪੂਤੁ ਪੂਤਿ ਕਰਿ ਕਹਾਂ ਪੁਕਾਰਹਿ ॥ ਉਰ[6] ਅਪਨੈ ਜਿਨਿ ਗਯਾਨੁ ਬਿਚਾਰਹਿ ॥
ਜਸੋਂ ਸੁਖਦੇਵ ਤੁਮਰਾ ਸੁਤੁ ਏਕ ॥ ਤੈਸੇ ਹਮਰੇ ਪੂਤ ਅਨੇਕ ॥
ਹਮਰੇ ਨਾਲਹੁ ਗਿੜਿ ਗਿੜਿ[7] ਪਾਹਿ ॥ ਕੰਹੂ ਦੇਸ ਮੈ ਜਾਇ ਬਿਕਾਂਹਿ ॥ ੬੦ ॥

**ਸੋਰਠਾ ॥**

ਕਰਹਿ ਤੁਮਾਰੀ ਰੌਂਸ[8] ਪੂਤੁ ਪੂਤੁ ਕਰਿ ਖਪ ਮਰਹਿ ॥ ਹਮਰੇ ਏਹਿ ਨ ਹੌਂਸ[9] ਪੰਡਿਤ ਤੇ ਹਮ ਜੜ੍ਹ ਭਲੇ ॥ ੬੧ ॥

**ਦੋਹਰਾ ॥**

ਰਹੇ ਬਿਰਛਿ ਸਮਝਾਇ ਸਬ ਭਾਂਤਿ ਭਾਂਤਿ ਕਹਿ ਬੋਲ ॥ ਡੋਲਯਾ ਹੋਆ ਬਜਾਸ ਮੁਨੁ ਕੋ ਕਰ ਸਕੈ ਅਡੋਲੁ ॥੬੨ ॥

**ਚੌਪਈ ॥**

ਬਿਰਛਿ ਭਿ ਰਹੇ ਪੁਕਾਰਿ ਪੁਕਾਰਿ ॥ ਬਿਆਸਿ ਨ ਆਈ ਕਾਈ ਕਾਰ ॥
ਬਹੁ ਬਿਧਿ ਆਖਿ ਸੁਨਾਈ ਸਾਖਿ[10] ॥ ਆਪੋ ਆਪਣੀ ਵਿਦਿਆ ਭਾਖਿ ॥
ਮਨ ਮਹਿ ਦੇਖੁ ਬਿਚਾਰ ਹਿੰਝਾਰਿ[11] ॥ ਈਹਾਂ ਕਾ ਸਭ ਕੂੜ ਪਜਾਰੁ ॥
ਕੋਇ ਨ ਜਾਈ ਕਿਸ ਹੀ ਸਾਥਿ ॥ ਗਾਇ ਸੁਨਾਈ ਬਿਰਛੋ ਗਾਥਿ ॥ ੬੩ ॥

**ਦੋਹਰਾ ॥**

ਐਸਾ ਮੋਹਿ ਲਪੇਟਿਆ[12] ਕਰੇ ਨ ਕਾਂ ਕੀ[13] ਕਾਂਨ ॥ ਔਰੋ ਕੀ ਕਿਯਾ ਚਲੀ ਹੈ ਮੋਹ ਮੋਹੇ ਬਜਾਸ ਸਮਾਨਿ ॥ ੬੪ ॥

**ਚੌਪਈ ॥**

ਬਜਾਸ ਸਮਾਨੇ ਮੋਹਿ ਲਿਤਾੜੇ ॥ ਜਾ ਕੈ ਸੁਰੁ ਨਰ ਮੁਨਿ ਜਿਨਿ ਤਾੜੇ ॥
ਕਲਾ ਅਵਤਾਰੁ ਪੰਡਿਤੁ ਪ੍ਰਬੀਨ ॥ ਐਸਾ ਕੀਨਾ ਮੋਹ ਅਧੀਨੁ ॥
ਐਸਾ ਮੋਹੁ ਮਹਾਂ ਅਤ ਬਲੀ ॥ ਹਮ ਜੰਤੋ ਕੀ ਕਹੁ ਕਿਆ ਚਲੀ ॥
ਸੋ ਉਬਰੇ ਜਿਸੁ ਆਪ ਸਹਾਈ ॥ ਦ੍ਰਬਾਰੀ ਤੂੰ ਗਹੁ ਗੁਰ ਸ੍ਰਨਾਈ ॥ ੬੫ ॥

**ਦੋਹਰਾ ॥**

ਪਾਛੈ ਪਾਛੈ ਬਜਾਸ ਮੁਨੁ ਆਗੇ ਹੈ ਸੁਖਦੇਉ ॥ ਲਾਗਾ ਪੂਤ ਪਿਆਰੁ ਅਤ ਬਜਾਸ ਨ ਪਾਯੋ ਭੇਉ[14] ॥ ੬੬ ॥

**ਚੌਪਈ ॥**

ਆਗੇ ਆਯਾ ਏਕ ਤਲਾਉ ॥ ਸੁੰਦਰ ਜਲੁ ਅਤ ਸੁੰਦਰੁ ਠਾਉ ॥
ਦੇਵਗਨਾ[15] ਨਾਂਵਹਿ ਤਿਹਿ ਮਾਂਹਿ ॥ ਦੇਖਿ ਬਜਾਸਿ ਸ੍ਰਮੀ ਮਰਿ ਜਾਹਿ ॥
ਬਸਤਰ ਪਹਿਰਿ ਲਏ ਤਿਨ ਅੰਗਿ ॥ ਨਮਸਕਾਰ ਨ ਕਰੀ ਨਿਸੰਗੁ ॥
557.ੳ ਸੁਨੁ ਰੀ ਪੁਤਰੀ ਕਹੈ ਬਿਆਸੁ ॥ /ਸੁਖਦ੍ਰੇ ਗਯਾ ਥਾ ਤੁਮ ਢਿਗਿ ਪਾਸ ॥ ੬੭ ॥

---

1. ਬਹੁਤ 2. ਤੇਰੇ ਨਾਲੋਂ ਮੂਰਖ (ਊਤ) ਜਨਮਿਆ ਚੰਗਾ ਸੀ 3. ਫੈਸਲਾ 4. ਰਿਹਾੜ, ਝਗੜਾ 5. ਸ਼ਕਤੀ ਨਾਲ 6. ਹਿਰਦੇ 7. ਡਿਗ-ਡਿਗ 8. ਰੀਸ 9. ਲਾਲਸਾ 10. ਸਾਖੀ, ਦ੍ਰਿਸ਼ਟਾਂਤ 11. ਸੋਚ 12. ਮੋਹ ਵਿੱਚ ਲਿਪਟਿਆ 13. ਕਿਸੇ ਦੀ 14. ਭੇਦ 15. ਦੇਵਤਾ ਦੀ ਅੰਗਨਾ (ਇਸਤਰੀਆਂ, ਦੇਵੀਆਂ)

**ਦੋਹਰਾ ॥**

ਨਈ ਅਵਸਥਾ[1] ਸੁੰਦ੍ਰ ਮਹਾਂ ਲਜਿਆ ਕਰੀ ਨ ਤੋਹਿ ॥ ਹਮ ਤੇ ਬਹੁਤੁ ਸੰਗਾਵਤੀ ਬ੍ਰਿਧਿ ਅਵਸਥਾ ਮੋਹਿ ॥ ੬੮ ॥

**ਚੌਪਈ ॥**

ਕਹਹਿ ਦੇਵਗਨ ਸੁਨੁ ਪ੍ਰਬੀਨ ॥ ਅੰਗਿ ਅੰਗਿ ਕੀ ਤੈਂ ਪਹਿ ਚੀਨ[2] ॥
ਅੰਗ ਪ੍ਰਸੰਗ ਸਭੈ ਤੂੰ ਜਾਨਹਿ ॥ ਇਸਤ੍ਰੀਓ ਕਾ ਭੇਦੁ ਪਛਾਨਹਿ ॥
ਭਲੀ ਪ੍ਰਕਾਰ ਨਿਰਖੀ ਤੁਧੁ ਨਾਰ ॥ ਭੋਗੀ ਇਸਤ੍ਰੀ ਵਾਰੰਵਾਰ ॥
ਕਿਉ ਨ ਤੁਮ ਤੇ ਲੱਜਾ ਕਰਹਿ ॥ ਤੁਮ ਕੌ ਦੇਖਿ ਲਾਜ ਹਮ ਮਰਹਿ ॥ ੬੯ ॥

**ਦੋਹਰਾ ॥**

ਕਹਾ ਭਯਾ ਜੇ ਬਿਰਧਿ ਤਨ ਮਿਟੇ ਨ ਮਨ ਕੀ ਘਾਤ[3] ॥ ਦੇਵਗਨਾ ਐਸੇ ਕਹਾ ਬਜਾਸ ਸੁਨਹੁ ਅਬ ਬਾਤ ॥ ੭੦ ॥

**ਚੌਪਈ ॥**

ਜਿਸ ਕਾ ਨਾਉ ਕਹੋ ਸੁਖਦੇਉ ॥ ਉਸ ਕੀ ਬਾਤਿ ਸੁਨੌਂ ਹੈ ਏਉ ॥
ਜੈਸੀ ਗ੍ਰਿਹਿ ਕੀ ਦੀਸੈ ਭੀਤਿ[4] ॥ ਤੈਸੀ ਹਮ ਹੈ ਉਸ ਕੈ ਚੀਤਿ ॥
ਜੈਸੇ ਬੇਲੀ[5] ਤਰਵਰ[6] ਬਾਰ[7] ॥ ਤੈਸੀ ਸੁੰਦਰ ਘਰ ਕੀ ਨਾਰ ॥
ਕਹਾਂ ਭਯੌ ਜੇ ਆਉ[8] ਕੁਮਾਰ ॥ ਬਿਰਛਿ ਕੰਧ ਇਕ ਸਮ ਹੈ ਨਾਰ ॥ ੭੦[9] ॥

**ਦੋਹਰਾ ॥**

ਐਸਾ ਪੁੱਤਰੁ ਜੇ ਫਿਰੈ ਹੋਇ ਭਲੀ ਕੁਸਲਾਤਿ ॥ ਜਤਨ ਬਹੁਤੁ ਤਬ ਕਰਿ ਰਹਯਾ ਫਿਰੈ ਨਹੀਂ ਸੁਤੁ ਜਾਤਿ ॥ ੭੧ ॥

**ਸੋਰਠਾ ॥**

ਅਗੈ ਦੇਖੈ ਜਾਇ ਗਹਬਰ[10] ਬਨ ਮੈਂ ਹੈ ਸਹੀ ॥ ਦਸਵੈ ਦੁਆਰਿ ਚੜਾਇ ਸੁੰਨ ਹੁਇ ਗਯਾ ॥ ੭੨ ॥

**ਚੌਪਈ ॥**

ਨਾ ਕੁਛੁ ਬੋਲੈ ਨ ਕੁਛ ਬਕੈ ॥ ਬਜਾਸ ਗੁਸਾਂਈ ਫਿਰਿ ਫਿਰ ਥਕੈ ॥
ਬਯਾਸੁ ਪੁਕਾਰ ਰਹਯਾ ਬਹੁਤੇਰਾ ॥ ਸੁਖਦੇਵ ਨ ਸੁਨੈ ਬੋਲੁ ਪਿਤ ਕੇਰਾ ॥
ਇੰਦਰਪੁਰ ਕੋ ਗਏ ਬਿਆਸ ॥ ਚੁਗਲੀ ਖਾਈ ਸੱਕਰ[11] ਪਾਸਿ ॥
ਇੰਦ੍ਰ ਆਦਰੁ ਕਰਿ ਬੈਠਾਯਾ ॥ ਬਯਾਸ ਇੰਦ੍ਰ ਕੋ ਆਖਿ ਸੁਨਾਯਾ ॥ ੭੩ ॥
ਸੁਨੁ ਸੁਰਪਤ ਇਕ ਮੁਝ ਤੁਝ ਕੌਂ ਕਹੌਂ ਸੁਨਾਇ ॥ ਮਮ ਪੁਤਰ ਸੁਖਦੇਉ ਹੈ ਬੈਠਾ ਧਿਜਾਨ ਲਗਾਇ ॥ ੭੪ ॥

**ਚੌਪਈ ॥**

557.ਅ / ਇੰਦ੍ਰਪੁਰੀ ਲੈਨਿ ਕੇ ਲਏ ॥ ਤਜ ਗ੍ਰਿਹ ਦੇਸੁ ਤਪਸਿਜਾ ਗਏ ॥
ਤਪਸਾ ਕਠਨ ਅਰੰਭੀ ਓਸ ॥ ਮੁਝ ਊਪਰਿ ਮਤੁ ਕਰਸਹਿ ਰੋਸ ॥
ਮੈ ਕਰਿ ਛੋਡੀ ਖਬ੍ਰ ਸਵੇਰੇ[12] ॥ ਮਤੁ ਕੁਛ ਦੋਸੁ ਦੇਹਿ ਸਿਰਿ ਮੇਰੇ ॥
ਬਜਾਸ ਆਸ ਐਸੀ ਮਨ ਧਾਰੀ ॥ ਟਲੇ ਤਪਸਿਆ ਹੋਇ ਘ੍ਰਬਾਰੀ ॥ ੭੫ ॥

**ਦੋਹਰਾ ॥**

ਇੰਦ੍ਰ ਹੂਆ ਕੰਪਮਾਨੁ[13] ਸੁਨੀ ਬਜਾਸ ਕੀ ਬਾਤਿ ॥ ਆਗੈ ਹੀ ਥਾ ਡਰੁ ਬਹੁ ਬ੍ਰਹਮੇ ਸੁਤ ਕਾ ਤਾਤ ॥ ੭੬ ॥

**ਚੌਪਈ ॥**

ਅਰੰਭਾ ਮੁਹਨੀ ਲਈ ਬੁਲਾਇ ॥ ਬਜਾਸ ਤਾਤ ਤਪੁ ਦੇਹੁ ਗਿਰਾਇ ॥
ਤਬ ਥਿਰ ਰਾਜੁ ਹਮਾਰਾ ਰਹੈ ॥ ਮੋਹਨੀਆ ਕੌਂ ਇੰਦ੍ਰ ਕਹੈ ॥
ਤਬ ਅਰੰਭਾ ਤੁਰਤੁ ਚਲਿ ਆਈ ॥ ਸੁਰਗਹੁ ਮਾਤ ਲੋਕ ਪਠਾਈ ॥
ਮੋਹਨੀ ਆ ਡਿਠਾ ਸੁਖਦੇਉ ॥ ਜਾ ਕਾ ਪਾਇ ਨ ਸਾਕਹਿ ਭੇਉ ॥ ੭੭ ॥

---

1. ਨਵੀਂ ਅਵਸਥਾ ਭਾਵ ਨੌ ਜੁਆਨ 2. ਤੈਨੂੰ ਪਛਾਣ ਹੈ, ਦੇਖੀ 3. ਦਾਅ ਪੇਚ 4. ਕੰਧ 5. ਵੇਲ, ਬੇਲ 6. ਬ੍ਰਿਛ 7. ਜੰਗਲ 8. ਉਮਰ 9. ਲਿਖਾਰੀ ਦੀ ਉਕਾਈ ਕਾਰਣ 70 ਦੁਆਰਾ ਲਿਖਿਆ ਗਿਆ 10. ਸੰਘਣੇ 11. ਇੰਦਰ 12. ਵੇਲੇ ਸਿਰ 13. ਕੰਬਿਆ, ਡਰਿਆ

**ਦੋਹਰਾ ॥**

ਦਿਖੇ ਅਰੰਭਾ ਆਇ ਕੈ ਬੈਠਾ ਤਾੜੀ[1] ਲਾਇ ॥ ਅਪਨਾ ਜੋਰੁ ਲਗਾਇ ਕੈ ਤਾੜੀ[2] ਰਹੀ ਵਜਾਇ ॥ ੭੮ ॥

**ਚੌਪਈ ॥**

ਤਹਾਂ ਬਸੰਤ ਬਹਾਰ ਬਨਾਈ ॥ ਬਹੁ ਬਿਧਿ ਕੀ ਫੁਲਝਰੀ[3] ਲਗਾਈ ॥
ਭੀਤਰ ਲਾਏ ਸੁੰਦਰ ਡਾਲ ॥ ਸੌਰਭਿ ਪੂਰੇ ਫੂਲ ਗੁਲਾਲ ॥
ਤੀਨ ਭਾਂਤ ਕੀ ਬਜਾਰ[4] ਚਲਾਈ ॥ ਮੰਦ ਸੁਗੰਧ ਔਰ ਸਿਤਲਾਇ[5] ॥
ਸੁੰਦਰ ਬਾਗ ਬਗੀਚੇ ਸੋਹਹਿ ॥ ਮਾਨੋ ਕਾਮਦੇਉ ਤਨੁ ਮੋਹਹਿ ॥ ੭੯ ॥

**ਦੋਹਰਾ ॥**

ਜੋ ਪੰਛੀ ਕੀ ਜਾਤਿ ਸੀ ਸਗਲੀ ਲਈ ਬੁਲਾਇ ॥ ਭਾਂਤਿ ਭਾਂਤਿ ਬੋਲਨਿ ਲਗੀ ਬਸੈ ਤਹਾਂ ਤਿਤੁ ਠਾਇ ॥ ੮੦ ॥

**ਚੌਪਈ ॥**

ਤਪਸੀ ਕੈ ਢਿਗਿ ਆਈ ਆਪਿ ॥ ਲਾਗੀ ਗਾਵਣਿ ਰਾਗੁ ਅਲਾਪਿ ॥
ਨਿਫੁੱਟੁ[6] ਪੁਰਖੁ ਨਿਫੁਸਕੁ[7] ਹੋਇ ॥ ਕਾਮ ਇਛ ਕਰਿ ਆਵੈ ਸੋਇ ॥
ਐਸੀ ਮਾਯਾ ਕਰਿ ਦਿਖਲਾਈ ॥ ਸਾਜ ਬਜਾਇ ਬਹੁਤੁ ਜਬ ਗਾਈ ॥
ਤਬ ਸੁਖਦੇਓ ਉਘਾੜੇ ਨੈਨ ॥ ਸੁੰਦ੍ਰੀ ਕੇ ਸੁੰਦਰ ਸੁਨਿ ਬੈਨ[8] ॥ ੮੧ ॥

**ਦੋਹਰਾ ॥**

ਦੇਖੀ ਨੈਨ ਉਘਾਰਿ ਕੈ ਬੈਠੀ ਸੁੰਦਰ ਨਾਰਿ ॥ ਮੂੰਦ ਲਏ ਤਿਸੁ ਨੈਨ ਫੁਨ[9] ਦੇਖੇ ਨਾਹਿ ਉਘਾਰਿ ॥ ੮੨ ॥

**ਚੌਪਈ ॥**

ਤਬਹਿ ਅਰੰਭਾ ਮੁਖਹੁ ਉਚਾਰੇ ॥ ਕਿਉ ਨ ਦੇਖਹੁ ਨੈਨ ਉਘਾਰੇ ॥
558.ੳ ਫੁ /ਨਿ[10] ਸੁਖਦੇਉ ਉਘਾੜੀ ਆਖਿ ॥ ਜਾਂ ਉਨਿ ਬਦਨਿ ਸੁਨਾਏ ਭਾਖਿ ॥
ਮੁਹਣੀ ਮੁਖਿ ਤੇ ਆਖਿ ਸੁਣਾਈ ॥ ਸੋ ਸੁਣਿ ਸੋਭਾ ਸੁਰਗਹੁ ਆਈ ॥
ਮੋ ਕੌਂ ਆਪਣੀ ਚੇਰੀ ਕੀਜੈ ॥ ਨਿਜ ਗ੍ਰਿਹਿ ਦਾਸੀ ਕਰਿ ਰਖਿ ਲੀਜੈ ॥ ੮੩ ॥

**ਦੋਹਰਾ[11] ॥**

ਸੁਖਦੇਵ ਸੁਣਾਈ ਬਾਰਤਾ ਸੁਣੈ ਮੋਹਣੀ ਕਾਨ ॥ ਬਹੁਤੁ ਜਨਮ ਨਿਰਖੇ[12] ਮੁਝੇ ਸੁਣਹੁ ਭਲੂੰ ਕਰਿ ਧਜਾਨ ॥ ੮੪ ॥

**ਚੌਪਈ ॥**

ਬਹਤੁ ਗਰਭਿ ਮੈਂ ਦੇਖਤਿ ਫਿਰਿਆ ॥ ਜਦਿ ਕਾ ਜਗਤੁ ਗੁਸਾਂਈ ਸਿਰਿਆ[13] ॥
ਜਨਮਾ ਬਿਖੈ ਭੋਗੀ ਬਹੁ ਨਾਰਿ ॥ ਨਾ ਲੱਖੀ ਤ੍ਰਿਖਾ ਨ ਭਯਾ ਕਰਾਰੁ ॥
ਅਬ ਤੋ ਤੋਂ ਕੌਂ[14] ਕਰੌਂ ਨ ਚੇਰੀ ॥ ਗ੍ਰਿਸਤ ਕ੍ਰਿਨਿ ਪਰ ਸੁਰਤਿ ਨ ਮੇਰੀ ॥
ਨਿਜ ਮਾਤਾ ਕਾ ਉਦਰੁ ਨਿਹਾਰਯਾ ॥ ਕੁੰਭੀ ਤੇ ਮੁਝ ਅਧਕਿ ਬਿਚਾਰਯਾ ॥ ੮੪ ॥[15]

**ਦੋਹਰਾ ॥**

ਮਲੁ ਮੂਤ੍ ਬਿੱਸਟਾ ਕਿਰਮ ਹਾਡ ਮਾਸ ਅਰੁ ਨਾਰਿ[16] ॥ ਮਹਾਂ ਗੰਦਗੀ ਕਠਨੁ ਠੌਰ ਅੰਧ ਘੋਰ ਗੁਬਾਰ ॥ ੮੫ ॥

**ਸੋਰਠਾ ॥**

ਮਾਤ ਲੋਕ ਕੀ ਨਾਂਹਿ ਬੋਲਿ ਉਠੀ ਤਬ ਮੋਹਣੀ ॥ ਏ ਕੁਛ ਨ ਮੋ ਮਾਂਹਿ, ਨੈਨੀ ਨਿਰਖ[17] ਨਿਹਾਰਿ[18] ਕੈ ॥ ੮੬ ॥

---

1. ਸਮਾਧੀ 2. ਤਾਲੀ 3. ਫੁਲਵਾੜੀ 4. ਪੌਣ, ਹਵਾ 5. ਤਿੰਨ ਪ੍ਰਕਾਰ ਦੀ ਹਵਾ (ੳ) ਮੰਦ (ਸਹਿਜੇ ਸਹਿਜੇ ਰੁਮਕਣ ਵਾਲੀ) (ਅ) ਸੁਗੰਧ (ਮਹਿਕ ਭਰੀ) (ੲ) ਸੀਤਲ (ਠੰਡੀ ਤੇ ਸੁਖਦਾਇਕ) 6. ਜਿਸ ਤੋਂ ਕੋਈ ਫਲ ਨਾ ਫੁੱਟੇ 7. ਨਿਪੁੰਨਸਕ 8. ਬੋਲ, ਬਚਨ 9. ਫੇਰ 10. ਮੂਲ ਪਾਠ ਵਿੱਚ ਇਥੇ 'ਫ' ਨੂੰ ਸਿਹਾਰੀ ਵਾਧੂ ਲੱਗੀ ਹੋਈ ਹੈ 11. ਇਥੇ ਦੋਹਰਾ ਲਿਖਣੋਂ ਰਹਿ ਗਿਆ ਹੈ, ਜੋ ਅਸੀਂ ਕੋਲੋਂ ਪਾਇਆ ਹੈ 12. ਵੇਖੇ 13. ਸਾਜਿਆ, ਸਿਰਜਿਆ 14. ਤੈਨੂੰ 15. ਇਥੇ 84 ਅੰਕ ਦੂਜੀ ਵਾਰ ਆਇਆ ਹੈ 16. ਨਾਰੀ, ਨਾੜੀ, ਨਾੜੀਆਂ 17. ਦੇਖ 18. ਨਜ਼ਰ

**ਚੌਪਈ ॥**

ਪ੍ਰਿਥਮੇ ਮੇਰੇ ਮੁਖਿ ਵਲਿ ਵੇਖੁ ॥ ਫੇਰਿ ਨੈਨ ਨਾਸਕਾ[1] ਪੇਖੁ ॥
ਪੇਖਹੁ ਖਾਂ ਮੁਝ ਜੰਘ[2] ਕਲਾਈ ॥ ਅਪਨੀ ਸੋਭਾ ਗਾਇ ਸੁਣਾਈ ॥
ਕਹਿ ਸੁਖਦੇਉ ਸਣੋ[3] ਰੀ ਦਾਰਾ ॥ ਗੰਦਾ ਏਹੁ ਸਰੀਰੁ ਤੁਮਾਰਾ ॥
ਮੁਖਿ ਮਹਿ ਥੂਕ ਨਾਕ ਮਹਿ ਸੀਢੁ ॥ ਨੈਨੋ ਮੈ ਪਾਨੀ ਅਰ ਗੀਡੁ ॥ ੮੭ ॥

**ਦੋਹਰਾ ॥**

ਉਦਰੁ ਤੁਮਾਰਾ ਕੋਥਰਾ[4] ਬਦਬੂਈ ਜਿਸੁ ਬੀਚਿ ॥ ਜਠਰਿ ਆਗਿ ਰੁਧਰ[5] ਕਿਰਮ ਮਲ ਮੂਤਰ ਕੀ ਕੀਚਿ ॥ ੮੮ ॥

**ਚੌਪਈ ॥**

ਹਾਡ ਮਾਸ ਨਾੜੀ ਲੂੰ ਚਾਮ[6] ॥ ਝੂਠਾ ਪਾਜ ਦੀਸਤਿ ਯਹਿ ਆਮ ॥
ਬੋਲੀ ਮੋਹਣੀ ਸੁਣਿ ਸੁਖਦੇਵ ॥ ਮੋਹ ਬੱਪ[7] ਕਾ ਤੋਹਿ ਨ ਭੇਵ[8] ॥
ਦੇਖਹੁ ਛਾਤੀ ਕੰਠੁ ਅਰੋਜ[9] ॥ ਮੋ ਸਮ ਰੂਪ ਨ ਦੇਖਹੁ ਖੋਜ ॥
ਕੰਚਨ[10] ਵੰਨੀ ਮੇਰੀ ਦੇਹਿ ॥ ਸੌਰਭਿ[11] ਸੌਂ ਪੂਰੀ ਹੈ ਏਹਿ ॥ ੮੯ ॥

**ਦੋਹਰਾ ॥**

ਸੁਖਦੇਵ ਨ ਕਹੇ ਪਤੀਜਈ[12] ਰਹੀ ਬਹੁਤੁ ਸਮਝਾਇ ॥ ਹਾਵ ਭਾਵ ਬਹੁ ਕਰ ਥਕੀ ਰਾਗੁ ਰਹੀ ਬਹੁ ਗਾਇ ॥ ੯੦ ॥

558.ਅ / **ਚੌਪਈ ॥**

ਮੋਹਣੀ ਕਹਿ ਸੁਖਦ੍ਵੇ ਸੁਣਾਵੈ ॥ ਤੁਝ ਕੋ ਕਹੈ ਪਤੀਜ ਨ ਆਵੈ ॥
ਤੁਝੇ ਦਿਖਾਰੋ ਉਦਰੁ ਬਿਦਾਰਿ[13] ॥ ਅਪਨੀ ਨੈਨੀ ਦੇਖੁ ਨਿਹਾਰਿ ॥
ਨਿਜ ਨਖ ਸੇਤੀ[14] ਉਦਰੁ ਬਿਦਾਰਿਯਾ ॥ ਕੰਚਨ ਤੇ ਭੀ ਅਧਿਕ ਨਿਹਾਰਿਯਾ ॥
ਮਹਾਂ ਸੁਗੰਧ ਪਵਿਤ੍ਰ ਪਾਕੁ ॥ ਦੇਖਿ ਸੁਖਦ੍ਵੇ ਭਯੋ ਮੁਸਤਾਕੁ[15] ॥ ੯੧ ॥

**ਦੋਹਰਾ ॥**

ਐਸਾ ਉਦਰੁ ਨਿਹਾਰਿ ਕੈ ਏਉ ਕਹੈ ਸੁਖਦੇਉ ॥ ਜੇ ਜਾਨੋਂ ਐਸੀ ਜਨਮੁ, ਇਥੇ ਹੁਇ ਲੇਉ ॥ ੯੨ ॥

**ਚੌਪਈ ॥**

ਏਕੁ ਜਨਮ ਸੀ ਲੈਣਾ ਲਯਾ ॥ ਹਾਥਿ ਨ ਆਵੈ ਔਸਰੁ[16] ਗਯਾ ॥
ਜੇ ਤਦਿ ਸੋਝੀ ਹੋਤੀ ਮੋਹਿ ॥ ਐਸਾ ਉਦਰ ਉੱਜਲਾ ਤੋਹਿ ॥
ਤੋ ਠਾਕਰ ਤੇ ਮਾਂਗ ਭਵ[17] ਲੇਉ ॥ ਏਉ ਕਹਿ ਦਈ ਜਬੇ ਸੁਖਦੇਉ ॥
ਤਬ ਮੋਹਣੀ ਗਿਰ ਧਰ ਪਰ ਪਰੀ[18] ॥ ਬੋਲ ਨ ਸਾਕੈ ਲਜਿਯਾ ਭਰੀ ॥ ੯੩ ॥

**ਦੋਹਰਾ ॥**

ਦੁਇ ਕ੍ਰ ਜੋਰ ਆਤਰੁ[19] ਭਈ ਪਕੜਿ ਖਲੋਈ ਪੈਰ ॥ ਹਮ ਪਰ ਕਿਰਪਾ ਕਰਹੁ ਜੀ ਤੁਮ ਸਦ ਹੀ ਨਿਰਵੈਰ ॥ ੯੪ ॥

**ਚੌਪਈ ॥**

ਮੋਹਣੀ ਬੋਲੀ ਹੋਈ ਦੀਨ ॥ ਸੁਰਪਤਿ ਕੀ ਮੈਂ ਮਹਾਂ ਅਧੀਨ ॥
ਜਹ ਜਹ ਭੇਜੇ ਤਹ ਤਹ ਜਾਣਾ ॥ ਮੇਟਿ ਨ ਸਾਕੌਂ ਸੁਰਪਤਿ ਭਾਣਾ ॥
ਇੰਦ੍ਰ ਭੇਜੀ ਤੋ ਪਹਿ ਆਈ ॥ ਮੋ ਪਰਿ ਰੋਸੁ ਨ ਕਰਹੁ ਗੁਸਾਂਈ ॥
ਜਾਹੁ ਤਹਾ ਤੁਮ ਕਹਿ ਸੁਖਦੇਉ ॥ ਇੰਦ੍ਰ ਕੋ ਜਾਇ ਕਹੀਯੋਂ ਏਉ ॥ ੯੫ ॥

---

1. ਨੱਕ 2. ਲੱਤਾਂ, ਗੋਡੇ ਤੋਂ ਹੇਠ ਅਤੇ ਗਿੱਟੇ ਤੋਂ ਉਪਰਲਾ ਭਾਗ 3. ਮੂਲ ਪਾਠ ਵਿੱਚ 'ਸ' ਨੂੰ ਔਂਕੜ ਹੈ 4. ਕੁਥਰਾ, ਮੈਲਾ ਥਾਂ 5. ਖੂਨ 6. ਰੋਮ ਅਤੇ ਚੰਮ 7. ਸਰੀਰ 8. ਭੇਦ 9. ਰੋਗ (ਰੋਜ) ਤੋਂ ਬਿਨਾ 10. ਸੋਨਾ 11. ਸੁਗੰਧ (ਸੁਰਭਿ) ਵਾਲੀ 12. ਵਿਸ਼ਵਾਸ਼ ਕਰਨਾ, ਪਸੀਜਣਾ 13. ਪਾੜ ਕੇ 14. ਆਪਣੇ ਨਹੁੰਆਂ ਨਾਲ 15. ਸ਼ੌਕ ਰੱਖਣ ਵਾਲਾ 16. ਸਮਾਂ, ਵੇਲਾ 17. ਜਨਮ 18. ਧਰਤੀ ਤੇ ਡਿੱਗ ਪਈ 19. ਦੀਨ

**ਦੋਹਰਾ ॥**
ਤੁਮਰੇ ਪੁਰ ਕੀ ਚਾਹਿ ਜਿਨਿ[1] ਦੀਨੀ ਤੁਝ ਹੀ ਜੋਗ ॥ ਵਸਹੁ ਰਸਹੁ ਇੰਦ੍ਰਾਪੁਰੀ[2] ਤੁਮ ਹੀ ਭੋਗਹੁ ਭੋਗੁ ॥ ੯੬ ॥
**ਚੌਪਈ ॥**
ਇੰਦ੍ਰਾਪੁਰ ਕੋ ਤੁਰਤ ਸਿਧਾਈ ॥ ਸਭ ਬਿਧਿ ਸੁਰਪਤਿ ਪਾਹਿ ਸੁਨਾਈ ॥
ਮਹਾਂ ਅਡੋਲੁ ਨ ਇੱਛਾ ਕਾਇ ॥ ਉਆਂ[3] ਕੋਇ ਨ ਸਕੈ ਡੁਲਾਇ ॥
ਤੁਮ ਉਸ ਤੇ ਹੁਇ ਰਹਹੁ ਨਿਚੀਤਿ[4] ॥ ਤੁਮਰੀ ਪੁਰੀ ਨ ਉਸਕੇ ਚੀਤਿ ॥
ਤਦਿ ਸੁਨਿ ਬਜਾਸੁ ਹੋਇ ਗਜਾ ਉਦਾਸ ॥ ਆਯਾ ਘਰ ਕੌ ਹੋਇ ਨਿਰਾਸੁ ॥ ੯੭ ॥
**ਦੋਹਰਾ ॥**
ਲਾਗਾ ਭਗਤਿ ਕਮਾਵਣੇ, ਤਿਹ ਪਾਛੇ ਸੁਖਦੇਉ ॥ ਸੋਲਹ ਕਲਾ ਕੀਨੀ ਭਗਤਿ ਨਹ ਕੀਨਾ ਗੁਰਦੇਉ[5] ॥ ੯੮ ॥
**ਚੌਪਈ ॥**
559.ੳ ਪ੍ਰਿਥਮ ਕਲਾ / ਕਮਾਈ ਗਜਾਨੁ ॥ ਧਜਾਨ ਕਲਾ ਨ ਛੁਟੇ ਧਿਆਨੁ ॥
ਜਪ ਕਲਾ ਲੈ ਹਿਰਦੇ ਧਾਰੀ ॥ ਤਪ ਕਲਾ ਕਰਿ ਮਨਾ ਆਹੀ ॥
ਹਠ ਕਲਾ ਰਾਖੀ ਮਨ ਮਾਹੀ ॥ ਜੀ ਮਹਿ ਸੰਜਮ ਕਲਾ ਕਮਾਹੀ ॥
ਧਰਮ ਕਲਾ ਕੀਤੀ ਸਿਰ ਸੇਤੀ ॥ ਸੁਖਦੇਵ ਭਗਤਿ ਕਹੌ ਕਹੁ ਕੇਤੀ ॥
ਬਿਦਿਆ ਕਲਾ ਮਹਾਂ ਪਰਬੀਨ ॥ ਅਧਜਾਤਮ ਕਲਾ ਭਜੋਂ ਲੋ ਲੀਨੁ ॥ ੯੯ ॥
**ਦੋਹਰਾ ॥**
ਜੋਗ ਕਲਾ ਸਾਧੀ ਭਲੂਮਨੁ ਜੋੜਿਜਾ ਜਗਦੀਸੁ[6] ॥ ਦਯਾ ਕਲਾ ਮਨ ਮਹਿ ਬਸੀ ਨੇਮ ਕਲਾ ਧਰ ਸੀਸ ॥ ੧੦੦ ॥
**ਚੌਪਈ ॥**
ਸਤੁ ਕਲਾ ਰਾਖੀ ਜੀਅ ਨਾਲਿ ॥ ਬ੍ਰਹਮ ਕਲਾ ਸਭ ਮਾਂਹਿ ਨਿਹਾਲ ॥
ਸ੍ਰਬ ਕਲਾ ਸੁਖਦੇਉ ਕਮਾਈ ॥ ਨਿਜ ਪਦੁ ਊਚੀ ਪਦਵੀ ਪਾਈ ॥
ਗੁਰ ਬਿਨੁ ਕਾਰਜੁ ਸਰੇ ਨ ਕੋਈ ॥ ਗੁਰਮੁਖਿ ਹੋਇ ਸੁ ਮੁਕਤਾ ਹੋਈ ॥
ਗੁਰ ਬਿਨੁ ਘਾਲ ਨ ਪਵਈ ਥਾਇ ॥ ਸਤਿਗੁਰ ਨਾਨਕ ਕਹੀ ਸੁਣਾਇ ॥ ੧੦੧ ॥
**ਦੋਹਰਾ ॥**
ਸੋਲਹ ਕਲਾ ਪੂਰਨ ਭਈ ਭਗਤਿ ਸਿਰੀ ਸੁਖਦੇਵ ॥ ਸ੍ਰੀ ਕਿਰਸਨ ਭਗਵਾਨ ਜੀ ਆਖਿ ਸੁਣਾਏ ਏਵ ॥ ੧੦੨ ॥
**ਚੌਪਈ ॥**
ਸੁਨੁ ਸੁਖਦੇਵ ਬਤਾਵੌਂ ਤੋਹਿ ॥ ਨਿਤਿ ਪ੍ਰਤਿ ਕਥਾ ਸੁਨਾਵਹੁ ਮੋਹਿ ॥
ਅਬ ਤੁਮ ਹਮਰੇ ਰਹਹੁ ਹਜੂਰਿ ॥ ਨਿਸਿ ਦਿਨਿ ਮਮ ਤੇ ਹੋਰੁ ਨ ਦੂਰਿ ॥
ਬਹੁਤਾ ਹਿਤ ਕੀਤਾ ਬਲਬੀਰਿ[7] ॥ ਲਾਗਾ ਰਹਿਣੇ ਪ੍ਰਭ ਕੇ ਤੀਰ[8] ॥
ਨਿਤ ਪ੍ਰਤਿ ਕਥਾ ਸੁਨਾਵੈ ਮੋਹਿ ਵਾਤਿ ॥ ਕੇਤਕ[9] ਦਿਨਿ ਬੀਤੇ ਇਤੁ ਭਾਤਿ ॥ ੧੦੩ ॥
**ਦੋਹਰਾ ॥**
ਸੁਨਾਇ ਕਥਾ ਸੁਖਦੇਵ ਜੀ ਚੱਲਿਜਾ ਨਿਜ ਅਸਥਾਨਿ ॥ ਆਪੇ ਹੀ ਸਮਝਾਵਦਾ ਕਰ ਕੌਤਕੁ ਭਗਵਾਨਿ ॥ ੧੦੪ ॥
**ਸੋਰਠਾ ॥**
ਸੁਖਦੇਵ ਗਯਾ ਪਿਛਵਾੜ ਸੁਣੀ ਪੜੋਸਣਿ ਬੋਲਦੀ ॥ ਤਿਰਖੀ[10] ਕਰਤੀ ਝਾੜਿ[11] ਤਿਖਾਣੀ[12] ਏਕ ਗਵਾਂਢਿ ਕੀ ॥ ੧੦੫ ॥

---
**1.** ਨਾਹੀਂ **2.** ਇੰਦਰ ਦੇ ਮਹਿਲਾਂ ਵਿੱਚ **3.** ਉਸਨੂੰ **4.** ਬੇ ਫ਼ਿਕਰ **5.** ਗੁਰੂ ਨਹੀਂ ਧਾਰਿਆ **6.** ਜਗਤ ਦਾ ਈਸ਼, ਪ੍ਰਭੂ **7.** ਬਲ (ਬਲਰਾਮ) ਦਾ ਵੀਰ (ਬੀਰ) ਭਰਾ, ਸ੍ਰੀ ਕ੍ਰਿਸ਼ਨ **8.** ਕੋਲ **9.** ਕਈ **10.** ਤਿੱਖੀ, ਤੇਜ਼ **11.** ਝਗੜਾ **12.** ਤਰਖਾਣ ਦੇ ਘਰ ਵਾਲੀ

**ਚੌਪਈ ॥**

ਚਰਚਾ ਕਰੇ ਗਵਾਂਢਣ ਨਾਲਿ ॥ ਸਾਨੂ ਬਿਪਤਾ ਪਈ ਬਿਹਾਲਿ ॥
ਕਹੈ ਪੜੋਸਨਿ ਕਹੁ ਕਿਜਾ ਹੋਇਜਾ ॥ ਇਹਿ ਬਿਧਿ ਸੁਣਿ ਸੁਖਦੇਵ ਖੜੋਇਜਾ ॥
ਤੁਮ ਕੌ ਅਪਤਾ[1] ਕੈਸੀ ਪੜੀ ॥ ਬਾਤਾ ਕਰਹਿ ਪਰਸਪਰ ਖੜੀ ॥
ਸੁਣੀ ਸੁਖਦੇਵ ਖੜੇ ਪਿਛਵਾੜਿ ॥ ਜੇਤੀ ਉਨਿ ਨੇ ਕੀਤੀ ਗਾੜਿ ॥ ੧੦੬ ॥

**ਦੋਹਰਾ ॥**

559.ਅ ਪੰਡਿਤੁ ਇਕੁ ਸੁਖਦੇਉ ਹੈ ਸ੍ਰੀ ਕਿਰਸਨ ਕੇ ਪਾਸਿ ॥ ਨਿਤਿ ਪ੍ਰਭਿ ਕਥਾ ਸੁਨਾਵਤਾ/ਸੁਣਿਆ ਪੂਤੁ ਬਿਆਸਿ ॥ ੧੦੭ ॥

**ਚੌਪਈ ॥**

ਜਹਾਂ ਬੈਠਿ ਉਹੁ ਕਥਾ ਸੁਨਾਵੈ ॥ ਸ੍ਰੀ ਕ੍ਰਿਸਨੁ ਉਹੁ ਜਿਮੀ ਪੁਟਾਵੈ ॥
ਸਵਾ ਗਜੁ ਡੂੰਘੀ ਭੂਮਿ ਖੁਦਾਇ ॥ ਬਾਹਰਿ ਮਾਈ ਦੇਇ ਸੁਟਾਇ ॥
ਔਰ ਠੌਰ ਦੀ ਮਾਟੀ ਪਾਯੈ ॥ ਤੌ ਵਹੁ ਜਾਗਾ ਫੇਰਿ ਪੁਰਾਯੈ[2] ॥
ਨਿਤਿ ਪ੍ਰਤਿ ਚੌਕੀ[3] ਘੜੀਏ ਨਈ ॥ ਐਸੀ ਅਪਤਾ ਹਮ ਕੋ ਪਈ ॥ ੧੦੮ ॥

**ਸੋਰਠਾ ॥**

ਇਹੁ ਨਿਤਿ ਹਮ ਸਿਰਿਕਾਰ[4] ਮਾਟੀ ਚੌਕੀ ਕੀ ਦੁਈ[5] ॥ ਮਨ ਮਹਿ ਦੇਖੁ ਬਿਚਾਰੁ ਏਦੂ ਅਪਤਾ ਕੌਨ ਹੈ ॥ ੧੦੯ ॥

**ਦੋਹਰਾ ॥**

ਨਿਤਿ ਅੰਬਰ[6] ਨਵ ਤਨ ਲਏ ਆਪਿ ਸ੍ਰੀ ਭਗਵਾਨੁ ॥ ਕਹੈ ਪੜੋਸਨਿ ਕਹੌ ਰੀ ਹੂਆ ਕਿਜਾ ਹੈਰਾਨੁ ॥ ੧੧੦ ॥

**ਚੌਪਈ ॥**

ਲਾਗੀ ਫੇਰਿ ਤ੍ਰਿਖਾਣੀ ਕਰਣਿ ॥ ਕਿਆ ਜਾਣੌ ਕਿਜਾ ਹੂਆ ਬਹਣਿ[7] ॥
ਜਾਨੇ ਆਪਿ ਸ੍ਰੀ ਭਗਵਾਨੁ ॥ ਸੁਣ ਸੁਖਦੇਉ ਭਯੌ ਹੈਰਾਨੁ ॥
ਸੁਨ ਸੁਖਦੇਵ ਚਟ ਭਟੀ[8] ਲਾਗੀ ॥ ਮਾਨੌ ਭੀਤਰ ਕਾਤੀ ਵਗੀ ॥
ਚਾਹੌ ਮੁਕਤਿ ਨਿਜ ਜੋਰ ਕਮਾਈ ॥ ਅਬ ਤੌ ਔਰ ਕੀ ਔਰ ਬਨਾਈ ॥ ੧੧੧ ॥

**ਦੋਹਰਾ ॥**

ਸੁਨੀ ਬਾਤਿ ਆਸਨ ਗਯਾ ਚੈਨੁ ਨ ਪਾਇ ਸਰੀਰਿੰ ॥ ਮਨ ਮਹਿ ਚਿੰਤਾ ਬਸ ਰਹੀ ਮਾਨੋ ਗਡਿਯਾ ਤੀਰ ॥ ੧੧੨ ॥

**ਚੌਪਈ ॥**

ਅਗਲੇ ਦਿਨ ਫੁਨਿ ਹਰਿ ਢਿਗਿ ਆਯਾ ॥ ਅਤ ਆਦਰੁ ਦੇ ਕ੍ਰਿਸਨ ਬੁਲਾਯਾ ॥
ਆਵਹੁ ਜੀ ਪੰਡਿਤ ਸੁਖਦੇਵ ॥ ਅੰਤਰਜਾਮੀ ਬੋਲੇ ਏਵ ॥
ਸ੍ਰੀ ਸੁਖਦੇਵ ਕਹੀ ਮੁਖ ਗਾਲ[9] ॥ ਬਹੁਤੁ ਆਦਰੁ ਅਜੁ ਦੇਹੁ ਦਜਾਲੁ ॥
ਤੌ ਫੁਨ ਕਹੈ ਸ੍ਰੀ ਭਗਵਾਨੁ ॥ ਸੁਨ ਸੁਖਦੇਵ ਦੇ ਕੈ ਨਿਜ ਕਾਨੁ ॥ ੧੧੩ ॥

**ਦੋਹਰਾ ॥**

ਜਿਤਨਾ ਪਿਆਰੁ ਭਗਤ ਕਾ, ਪਰਮੇਸਰ ਕਾ ਹੋਇ ॥ ਪਰਮੇਸੁਰੁ ਅਰੁ ਭਗਤਿ ਮੈ ਅੰਤਰੁ ਨਾਹਨ ਕੋਇ ॥ ੧੧੪ ॥

**ਚੌਪਈ ॥**

ਸ੍ਰੀ ਸੁਖਦੇਵ ਕਰੀ ਅਰਦਾਸਿ ॥ ਸ੍ਰੀ ਕ੍ਰਿਸਨ ਭਗਵਾਨ ਕੈ ਪਾਸਿ ॥
ਜਜੌ ਕੀ ਤਜੌ ਮੁਝ ਕੌ ਕਹਿ ਦੀਜੈ ॥ ਇਸੁ ਕਹਨੈ ਮੈ ਬਿਲਮ[10] ਕੀਜੈ ॥
ਤੁਮਰੇ ਗ੍ਰਿਜ ਹੋਨਿ ਤੇ ਡਰੌ ॥ ਤੌ ਤੁਮਰੇ ਪਹਿ ਕਹਿਜਾ ਨ ਕਰੌ ॥
ਸ੍ਰੀ ਸੁਖਦੇਵ ਕਹੀ ਮੁਖਿ ਬਾਤਿ ॥ ਜਿਤੁ ਹੋਵੈ ਹਮਰੀ ਕੁਸਲਾਤਿ[11] ॥
ਸਾਕਤ ਰਾਖੀ ਬਾਤ ਛਪਾਇ ॥ ਮੋ ਕੋ ਪਰਗਟੁ ਕਹੌ ਸੁਨਾਇ ॥ ੧੧੫ ॥

---

1. ਬਿਪਤਾ, ਮੁਸ਼ਕਿਲ 2. ਪੂਰਾਵੇ, ਭਰਵਾਵੇ 3. ਸੁਖਦੇਵ ਦੇ ਬੈਠਣ ਵਾਲੀ ਲਕੜ ਦੀ ਚੌਕੀ 4. ਕੰਮ 5. ਦੋਵੇਂ (ਮਿੱਟੀ ਪੁੱਟਣ ਅਤੇ ਚੌਕੀ ਘੜਨ) 6. ਕਪੜੇ 7. ਭੈਣ 8. ਚਿਤਮਣੀ, ਚਿੰਤਾ 9. ਗੱਲ 10. ਦੇਰੀ 11. ਕੁਸ਼ਲ, ਸੁੱਖ

**ਦੋਹਰਾ ॥**

560.ੳ ਕ੍ਰਿਸਨੁ / ਕਹੈ ਸੁਖਦੇਵ ਸੁਨੁ ਕਹੋ ਤੁਝੈ ਸਮਝਾਇ ॥ ਮਦ[1] ਭਾਂਡੇਰੀ ਗੋਦ ਕੌ ਹੁਇ ਕੁਪਾਵਨ[2] ਜਾਇ ॥ ੧੧੬ ॥

**ਚੌਪਈ ॥**

ਤੈਸੀ ਤੇਰੀ ਦੇਹਿ ਕੁਪਾਵਨੁ ॥ ਜੋ ਤੁਝੁ ਛੁਹੇ ਸੁ ਰਹੇ ਨ ਪਾਵਨੁ ॥
ਜਹਾਂ ਤੁਰਹਿ ਤੂ ਬੈਠਹਿ ਜਾਇ ॥ ਤੇਤੀ ਜਿਮੀ ਰਸਾਤਲਿ[3] ਪਾਇ ॥
ਭੂਮ ਸਵਾ ਗਜੁ[4] ਰੋਜ ਖੁਦਾਵੈਂ ॥ ਊਹਾ ਮਾਟੀ ਔਰੁ ਪਵਾਵੈਂ ॥
ਜਨੌ ਕੀ ਤਜੌ ਮੋ ਕੌ ਕਹਿ ਦੇਹੁ ॥ ਕੌਨੁ ਅਵਗਿਆ[5] ਹੋਈ ਏਹੁ ॥ ੧੧੭ ॥

**ਦੋਹਰਾ ॥**

ਕੌਨੁ ਚੂਕ[6] ਮੋ ਮੈ ਪਰੀ ਕਹਹੁ ਸ੍ਰੀ ਭਗਵਾਨ ॥ ਤੂੰ ਨਿਗੁਰਾ ਗੁਰ ਬਾਹਰਾ ਸੁਣਿ ਲੈ ਅਪਨੈ ਕਾਨ ॥ ੧੧੮ ॥

**ਚੌਪਈ ॥**

ਤੇਰੇ ਸਿਰਿ ਪਰ ਗੁਰੁ ਨ ਕੋਇ ॥ ਗੁਰ ਬਿਨੁ ਮੁਕਤਿ ਨ ਕਬਹੂ ਹੋਇ ॥
ਜਬ ਤੂ ਗੁਰੂ ਧਰਹਿ ਸਿਰਿ ਜਾਇ ॥ ਤਬ ਹੀ ਜਨਮੁ ਸਫਲੁ ਹੁਇ ਜਾਇ ॥
ਦੁਇ ਕਰ ਜੋੜ ਕਹੈ ਸੁਖਦੇਉ ॥ ਅਬ ਮੈਂ ਕੌਨੁ ਕਰੌ ਗੁਰਦੇਉ ॥
ਠਾਕੁਰ ਕਹੈ ਜਾਹਿ ਢਿਗਿ ਬਜਾਸ ॥ ਜਹ ਭੇਜ ਸਾਂਈਂ ਤਿਹ ਪਾਸਿ ॥ ੧੧੯ ॥

**ਦੋਹਰਾ ॥**

ਸੁਖਦੇ੍ਵ ਗਯਾ ਢਿਗਿ ਬਜਾਸ ਦੇ ਬਿਨਤੀ ਕਹੀ ਸੁਨਾਇ ॥ ਸ੍ਰੀ ਕ੍ਰਿਸਨ ਮੈ ਭੇਜਿਆ ਮੋ ਕੋ ਗੁਰੂ ਬਤਾਇ ॥ ੧੨੦ ॥

**ਚੌਪਈ ॥**

ਆਤਰੁ[7] ਹੋਇ ਕਹੀ ਸੁਤ ਬਾਤਿ ॥ ਆਦਰੁ ਦੇ ਬੈਠਾਇਆ ਤਾਤ ॥
ਜਬ ਹੀ ਬਜਾਸੁ ਧਜਾਨੁ ਧ੍ ਦੇਖੇ ॥ ਨਿਗੁਰਾ ਹੈ ਸੁਖਦੇਵ ਜਬ ਪੇਖੇ ॥
ਕਹਿ ਬਜਾਸ ਸੁਣ ਮੂੜ ਅਭਾਗੇ ॥ ਮੇਰੇ ਮੁਖ ਕਾਹੇ ਤੁਮ ਲਾਗੇ ॥
ਤੂਤੌ ਨਿਗੁਰਾ ਰੇ ਅਪਰਾਧੀ ॥ ਤੈ ਕਹੁ ਭਗਤਿ ਕੌਨ ਕੀ ਸਾਧੀ ॥ ੧੨੧ ॥

**ਦੋਹਰਾ ॥**

ਸੁਖਦੇਵ ਸੁਨਾਈ ਬੇਨਤੀ ਮੋ ਮਨ ਮੱਤਿ ਨ ਕਾਇ ॥ ਕੌਨੁ ਕਰੌ ਗੁਰਦੇਉ[8] ਅਬ ਦੇਹੁ ਪਿਤਾ ਸਮਝਾਇ ॥ ੧੨੨ ॥

**ਸੋਰਠਾ ॥**

ਜਾਹੁ ਤੁਮੇ ਸੁਖਦੇਵ ਜਨਕੁ[9] ਕਹੈ ਤੁਮ ਜਨਕ ਪਹਿ ॥ ਕਰਹੁ ਜਾਇ ਗੁਰਦੇਵ ਭਗਤਿ ਅਖੰਡ ਤੁਮਰੀ ਸਫੁਲੁ ॥ ੧੨੩ ॥

**ਚੌਪਈ ॥**

ਕਹਿ ਸੁਖਦੇਵ ਸੁਨਹੁ ਤੁਮ ਤਾਤਿ[10] ॥ ਐਸੀ ਕਿਵ ਕਰ ਕਰਿਹੈ ਬਾਤਿ ॥
ਉਹ ਤੌ ਰਾਜਾ ਦੂਸਰੁ ਸੂਦੁ[11] ॥ ਉਸ ਸੌ ਹਮਰਾ ਕਿਆ ਮਖਸੂਦੁ[12] ॥
ਮੈ ਬ੍ਰਹਮਣੁ ਬੈਰਾਗੀ ਤਜਾਗੀ ॥ ਇਹੁ ਤੌ ਬਾਤ ਮੁਝ ਭਲੀ ਨ ਲਾਗੀ ॥
ਐਸਾ ਗੁਰੁ ਹੌ ਕਿਵ ਕਰ ਕਰੌ ॥ ਔਰੁ ਕਹੌ ਗੁਰੁ ਸਿਰਿ ਪਰ ਧਰੌ ॥ ੧੨੪ ॥

**ਦੋਹਰਾ ॥**

560.ਅ ਕਹੇ ਬਜਾਸ / ਬੀਚਾਰਿ ਕੈ ਕਹਾਂ ਕਰੋ ਸੁਖਦੇਉ ॥ ਜਨਕੁ ਤੁਮਾਰਾ ਗੁਰੂ ਹੈ ਅੰਕੁਰ[13] ਲਿਖਿਆ ਏਉ ॥ ੧੨੫ ॥

**ਚੌਪਈ ॥**

ਕਹੌ ਪਿਤਾ ਜੀ ਮੁਝ ਸਮਝਾਇ ॥ ਕੌਨੁ ਦੇਸੁ ਮੈ ਬੂਝੋ[14] ਜਾਇ ॥
ਕੌਨ ਗਾਂਉ ਮੈਂ ਤਾਂ ਕੌ ਠਾਂਉ ॥ ਕਹੌ ਪਿਤਾ ਜੀ ਤਾਂ ਕੌ ਨਾਉ ॥

---

1. ਸ਼ਰਾਬ 2. ਅਪਵਿੱਤਰ 3. ਨਰਕ ਵਿੱਚ ਭਾਵ ਵਿਅਰਥ 4. ਸਵਾ ਗਜ 45 ਇੰਚ 5. ਅਨਾਦਰ, ਅਪਮਾਨ 6. ਗਲਤੀ 7. ਦੀਨ 8. ਗੁਰੂ 9. ਪਿਤਾ 10. ਪੁੱਤਰ 11. ਸ਼ੂਦਰ 12. ਮਕ਼ਸਦ, ਮਨੋਰਥ 13. ਪੂਰਬਲੇ ਭਾਗ 14. ਪੁੱਛੋ

ਸੁਨੁ ਰੇ ਮੂੜੇ ਮੁਗਧ[1] ਅਜਾਨ ॥ ਨੌ ਖੰਡ ਪ੍ਰਿਥਮੀ ਕੀ ਪਤਿ ਜਾਨ ॥
ਦੇਸ ਤ੍ਰਿਭੰਗੇ[2] ਮਹਿ ਉਹੁ ਗਾਉ ॥ ਮਿਥੁਲਾ ਨਗਰੀ ਤਾ ਕੈ ਨਾਉ ॥ ੧੨੬ ॥

**ਦੋਹਰਾ ॥**

ਮਿਥੁਲਾ ਨਗਰੀ ਬੂਝ ਕੈ ਤਹਾਂ ਚੱਲਿ ਤੂੰ ਜਾਹਿ ॥ ਸਤਿਗੁਰੁ ਭੇਟਹੁ ਜਾਇ ਕੈ ਮਨ ਕਾ ਧੋਖਾ ਲਾਹਿ ॥ ੧੨੭ ॥

**ਚੌਪਈ ॥**

ਤਬ ਸੁਖਦੇਵ ਉਠਿ ਮਾਰਗ ਪਯਾ ॥ ਉਸਿ ਦੇਸਿ ਢਿਗਿ ਜਬ ਜੁਲਿ[3] ਗਯਾ ॥
ਆਗੈ ਤੇ ਨ੍ਰਿਪ ਲਸਕਰੁ ਆਯਾ ॥ ਕਿਸੀ ਦੇਸ ਕੌ ਲੂਟਿ ਲਿਆਇਯਾ ॥
ਕਈ ਲੋਕ ਘਾਇਲੁ ਸੰਗਿ ਆਵਹਿ ॥ ਕਈ ਬੰਦ ਬੱਧੇ ਕੁਲਾਵਹਿ[4] ॥
ਕਈ ਤ੍ਰੀਮਤਾ ਬੰਦੀ ਬੀਚਿ ॥ ਇਹਿ ਲੱਛਨ ਦੇਖੇ ਨ੍ਰਿਪ ਨੀਚਿ ॥ ੧੨੮ ॥

**ਦੋਹਰਾ ॥**

ਐਸੇ ਕਰਮ ਨਿਹਾਰ ਕੈ ਭਈ ਭਯਾ ਸੁਖਦੇਉ ॥ ਐਸੇ ਕ੍ਰਮ ਭੂਪਤੁ ਕਰੇ ਕਹਾਂ ਕਰੋ ਗੁਰਦੇਉ ॥੧੨੯ ॥

**ਸੋਰਠਾ ॥**

ਮੁੜਿ ਆਯਾ ਘਰਿ ਮਾਂਹਿ, ਦੇਖੁ ਬਜਾਸੁ ਨਿਹਾਰ ਕੈ ॥ ਗੁਰ ਕੌ ਮਿਲਿਯੌ ਨਾਂਹਿ ਕਲਾ ਚਾਰ ਹੀਨੀ[5] ਭਈ ॥੧੩੦ ॥

**ਚੌਪਈ ॥**

ਕਿਤੁ ਰੇ ਮੂੜੇ ਕਿਉ ਮੁੜਿ ਆਯਾ ॥ ਬਜਾਸ ਗੁਸਾਈ ਮੁਖਹੁ ਅਲਾਯਾ ॥
ਤਾਤੁ[6] ਤਾਤ[7] ਕੌ ਆਖਿ ਸੁਨਾਵੈ ॥ ਚਿਤੁ ਦੇਖਿ ਕੈ ਨ ਠਹਿਰਾਵੈ ॥
ਰਾਜਾ ਕ੍ਹੈ ਬੁਰੀ ਕਮਾਈ ॥ ਹਮਰੀ ਊਹਾਂ ਬਣਿ ਜਿਨਿ ਆਈ ॥
ਕਰਮ ਦੇਖਿ ਕੇ ਭੂਲਹੁ ਨਾਂਹਿ ॥ ਸੌਰੇ ਕਾਰਜੁ ਊਹਾਂ ਜਾਂਹਿ ॥ ੧੩੧ ॥

**ਦੋਹਰਾ ॥**

ਸੁਖਦ੍ਵੇ ਭਗਤਿ ਫਿਰਿ ਫਿਰਿ ਚਲੇ ਆਏ ਜਨਕ ਬਚਾਰਿ ॥ ਕਈ ਲੋਕ ਟੰਗੇ ਤਹਾਂ ਡਿੱਠੇ ਨਜਰ ਨਿਹਾਰ ॥ ੧੩੨ ॥

**ਚੌਪਈ ॥**

ਇਕਿ ਵਲਿ ਬਕਰੇ ਕੁਹਹਿ ਕਸਾਈ ॥ ਕਰਹਿ ਪਾਪ ਬਹੁ ਲੋਗ ਲੁਗਾਈ ॥
ਫਿਰਿ ਸੁਖਦੇਵ ਸਦਨਿ[8] ਮੁੜਿ ਆਯਾ ॥ ਬਜਾਸ ਦੇਖਿ ਕੈ ਫੇਰਿ ਅਲਾਯਾ ॥
ਚਾਰਿ ਕਲਾ ਔਰੌ ਘਟਿ ਗਈ ॥ ਸੁਖਦ੍ਵੇ ਗੁਸਾਂਈ ਸੁਧ ਨ ਪਈ ॥
ਕਿਉ ਰੇ ਭਰਮਹਿ ਫਿਰਿ ਫਿਰਿ ਆਵਹਿ ॥ ਗੁਰੂ ਨ ਧਾਰਹਿ ਮੂਲੁ ਮੁਝ ਗਵਾਵਹਿ ॥ ੧੩੩ ॥

**ਦੋਹਰਾ ॥**

561.ੳ ਬੁਰੇ /ਕਰਮ ਰਾਜਾ ਕਰੇ ਲੋਕਾਂ ਦੇਇ ਸਜਾਇ ॥ ਤਿਸ ਨੋ ਮੈਂ ਗੁਰੁ ਨ ਕਰੌ ਭਾਵੈਂ ਤਿਉ ਹੁਇ ਜਾਇ ॥੧੩੪ ॥

**ਚੌਪਈ ॥**

ਬਜਾਸ ਸਲੋਕੁ ਇਕੁ ਆਖਿ ਸੁਣਾਯਾ ॥ ਤੂ ਕਿਆ ਭ੍ਰਮਹਿ ਦੇਖਹਿ ਮਾਯਾ ॥
ਪੰਜ ਭੁ ਆਤਮੁ[9] ਜਿਸ ਵਸਿ ਕੀਆ ॥ ਸੋ ਪਰਮੇਸਰ ਮੂਰਤਿ ਥੀਆ[10] ॥
ਜਨਕ ਰਾਮ ਮਹਿ ਭੇਦੁ ਨ ਕੋਈ ॥ ਤੌ ਮਨ ਭ੍ਰਮੁ ਕਹਾਂ ਤੇ ਹੋਈ ॥
ਤੇਰੀ ਮੁਕਤਿ ਜਨਕ ਤੇ ਹੋਇ ॥ ਭਰਮੁ ਛਾਰਿ ਧਾਰਹੁ ਗੁਰੁ ਸੋਇ ॥ ੧੩੫ ॥

**ਦੋਹਰਾ ॥**

ਫਿਰਿ ਚਲਯਾ ਸੁਖਦੇਉ ਸੁਤਿ ਗੈਯਾ ਜਨਕ ਦੁਵਾਰ ॥ ਮੋੜਿ ਨ ਜਾਕੈ ਪਿਤ ਬਚਨ ਕਹੇ ਜੁ ਵਾਰੰਵਾਰ ॥ ੧੩੬ ॥

---

1. ਮੂਰਖ 2. ਤ੍ਰਿਹਤ, ਮੁਜ਼ਫਰ ਨਗਰ ਅਤੇ ਦਰਭੰਗਾ ਦਾ ਇਲਾਕਾ, ਇਸ ਨੂੰ ਮਿਥਲਾ ਦੇਸ਼ ਵੀ ਕਿਹਾ ਜਾਂਦਾ ਹੈ 3. ਚਲਾ ਗਿਆ 4. ਕਈ ਜੇਲਾਂ ਵਿੱਚ ਕੁਰਲਾ ਰਹੇ ਹਨ 5. ਘੱਟ 6. ਪਿਤਾ 7. ਪੁੱਤਰ 8. ਘਰ 9. ਮਨ, ਪੰਜਾਂ ਭੂਤਾਂ ਦੀ ਸੂਖਮ ਸਤਵ ਅੰਸ਼ ਤੋਂ ਬਣਿਆ 10. ਹੋਇਆ

**ਚੌਪਈ ॥**

ਰਾਜ ਦੁਆਰੇ ਕੈ ਢਿਗਿ ਗਯਾ ॥ ਤੀਰ[1] ਕਚਹਿਰੀ ਠਾਂਢਾ[2] ਭਯਾ ॥
ਦੂਵਾਨੁ ਬੁਲਾਇ ਕਹਿਆ ਸਮਝਾਇ ॥ ਭੂਪਤਿ ਕੌ ਤੁਮ ਬੂਝਹੁ ਜਾਇ ॥
ਠਾਂਡਾ ਹੈ ਸੁਖਦੇਵ ਦੁਆਰੇ ॥ ਆਗਿਆ ਕ੍ਰ ਲਹੁ ਅੰਦੂਵਾਰੇ ॥
ਦਰਵਾਨ ਨ੍ਰਿਪ ਢਿਕਗਿ ਸੀਸੁ ਨਜਾਯਾ ॥ ਸੁਖਦੇਵ ਬਚਨੁ ਮੁਖਿ ਆਖਿ ਸੁਨਾਯਾ ॥ ੧੩੭ ॥

**ਦੋਹਰਾ ॥**

ਸੁਖਦੇਵ ਨਾਮ ਦ੍ਰ ਪ੍ਰ ਖੜਾ ਹੈ ਬੈਰਾਗੀ ਰੂਪ ॥ ਹੈ ਤਪਸੀ ਤਜਾਗੀ ਬਡੋ ਮਹਾਂ ਅਤੀਤ ਸਰੂਪ ॥ ੧੩੮ ॥

**ਚੌਪਈ ॥**

ਆਇਸ ਹੋਇ ਕਹੌ ਪ੍ਰਭ ਜਾਇ ॥ ਜਿਉ ਪ੍ਰਭ ਤੁਮਰੀ ਹੋਇ ਰਜਾਇ ॥
ਭੂਪਤਿ ਕਹਾ ਕਹੌ ਤੁਮ ਏਉ ॥ ਕੌਨ ਦੇਸ ਕਾ ਤੂਸੁਖਦੇਉ ॥
ਕਹਿ ਦੂਵਾਨ ਸੁਨੋ ਮਮ[3] ਭਾਈ ॥ ਇਉ ਭੂਪਤਿ ਕੀ ਅਗਿਯਾ ਆਈ ॥
ਕੌਨ ਦੇਸ ਕਾ ਤੂ ਸੁਖਦੇਉ ॥ ਭੂਪਤੁ ਬੂਝਤ[4] ਤੁਝ ਕੌ ਏਉ ॥ ੧੩੯ ॥

**ਦੋਹਰਾ ॥**

ਖਾਇ ਗੁਸਾ ਫੁਨ ਵਲਿ ਚਲਾ ਕਰੇ ਬਾਤ ਮਨ ਮਾਹਿ ॥ ਅੰਤਰਜਾਮੀ ਕਹਤ ਸੇ ਇਸੁ ਸੋਝੀ ਕੁਝ ਨਾਂਹਿ ॥ ੧੪੦ ॥

**ਚੌਪਈ ॥**

ਕਹਤੇ ਭੂਪਤੁ ਅੰਤਰਜਾਮੀ ॥ ਹੈ ਸਭਿ ਹੀ ਘਟਿ ਘਟਿ ਕੋ ਗਾਮੀ[5] ॥
ਇਸੇ ਤ ਨਾਹਨ ਕਾਈ ਜਾਨ ॥ ਹਮਰਾ ਨਾਉ ਨ ਸਕੈ ਪਛਾਨ ॥
ਹਮ ਤੌ ਆਖਿ ਸੁਨਾਈ ਤਾਤ ॥ ਹਮਰੀ ਊਹਾਂ ਬਨੈ ਨ ਬਾਤਿ ॥
ਕਲਾ ਚਾਰਿ ਔਰੁ ਘਟੁ ਗਈ ॥ ਤਦਿ ਸੁਖਦੇਵ ਕੌ ਸੁਧ ਨ ਪਵੀ ॥ ੧੪੧ ॥

**ਦੋਹਰਾ ॥**

ਸ੍ਰੀ ਕਿਰਸਨ ਭਗਵਾਨ ਜੀ ਨਾਰਦੁ ਲਧਾ ਬੁਲਾਇ ॥ ਭਰਮੁ ਖੋਇ ਸੁਖਦੇਵ ਦਾ ਕਿਵਹੀ ਲੈ ਸੈ ਸੁਖਝਾਇ ॥ ੧੪੨ ॥

**ਚੌਪਈ ॥**

561.ਅ / ਨਾਰਦ ਤੂਅਬ ਗਹੁਰੁ[6] ਨ ਲਾਉ ॥ ਉਸ ਕਾ ਚਿੱਤੁ ਕਿਵੈ ਠਹਿਰਾਉ ॥
ਜਿਤੁ ਮਾਰਗਿ ਸੁਖਦੇਉ ਮੁੜਿ ਪਯਾ ॥ ਤਿਸੀ ਰਾਹਿ ਨੂ ਨਾਰਦੁ ਗਯਾ ॥
ਊਹਾਂ ਏਕ ਵਗੈ ਥੀ ਨਾਲਾ ॥ ਨਾਰਦੁ ਜਾਇ ਖਲਾ ਤਤਕਾਲਾ ॥
ਰੂਪੁ ਜੱਟ ਕਾ ਲਯਾ ਵਟਾਇ ॥ ਕੰਬਲੁ ਪਟੁਕਾ ਪ੍ਰਣੀਆ[7] ਪਾਇ ॥ ੧੪੩ ॥

**ਦੋਹਰਾ ॥**

ਛੱਜ ਲਯਾ ਹਥਿ ਨਾਰਦੈ ਲਾਗਾ ਪਾਵਣੁ ਬੰਧ ॥ ਸੁਖਦੇਵ ਦੇਖਿ ਬਿਸਮੇ ਭਯਾ ਕਹਾਂ ਪਿਟਤੁ ਇਹੁ ਧੰਧੁ[8] ॥ ੧੪੪ ॥

**ਚੌਪਈ ॥**

ਦੂਰਹੁ ਪੂਰਿ[9] ਲਿਆਵੈ ਛੱਜੁ ॥ ਸੁਖਦੇਵ ਲੀਏ ਕਰਿ ਕੀਤਾ ਪਜੁ[10] ॥
ਤਿਸੁ ਨਾਲੇ ਮਹਿ ਮਾਟੀ ਬਾਹੇ ॥ ਸੁਖਦੇਵ ਨਜੀਕ ਆਇ ਕੈ ਭਾਹੈ ॥
ਕਿਉ ਮਾਟੀ ਬਾਹਹੁ[11] ਇਸ ਮਾਂਹਿ ॥ ਤੁਮਰੀ ਮਾਟੀ ਠਹਿਰੇ ਨਾਂਹਿ ॥
ਅਰੇ ਬਾਬੂ ਤੂ ਕਹੁ ਕਿਆ ਕਰਹਿ ॥ ਏਤਾ ਦੋਜੰਕੁ[12] ਕਾਹੇ ਭਰਹਿ ॥ ੧੪੫ ॥

**ਦੋਹਰਾ ॥**

ਸੁਖਦੇ੍ ਸਿਆਣਾ ਹੋਇ ਕੈ ਉਸ ਕੌ ਜਾਨਿ ਅਜਾਣੁ ॥ ਮਤਿ ਦਿੜਾਵਣ ਕਾਰਣੇ ਲਾਗਾ ਕਰਣ ਵਖਾਣੁ ॥ ੧੪੬ ॥

---

1. ਨੇੜੇ 2. ਖੜ੍ਹਾ 3. ਮੇਰੇ 4. ਪੁਛਦਾ ਹੈ 5. ਜਾਣਨ ਵਾਲਾ 6. ਦੇਰੀ 7. ਪਰਨਾ, ਸਾਫਾ 8. ਧੰਧ ਪਿੱਟਣਾ 9. ਭਰ ਕੇ 10. ਬਹਾਨਾ 11. ਵਹਾਉ 12. ਦੁੱਖ

**ਚੌਪਈ ॥**

ਕਹੁ ਰੇ ਬਾਬੂ ਇਹੁ ਕਜਾ ਕ੍ਰਤਾ ॥ ਜਲ ਬਾਂਧਤਿ[1] ਹੌ ਬੰਧੁ ਨ ਪ੍ਰਤਾ ॥
ਕਦਿ ਕਾ ਈਹਾਂ ਕਰਤਾ ਧੰਧੁ ॥ ਇਸੁ ਨਾਲੇ ਕੌ ਪਾਵਹਿ ਬੰਧੁ ॥
ਬਾਲ ਅਵਸਥਾ ਤੇ ਹੌ ਲਾਗਾ ॥ ਮਾਟੀ ਪਾਵਨਿ ਇਸ ਹੀ ਜਾਗਾ ।
ਬੰਧੁ[2] ਨ ਪਾਈ ਛੋਡਿ ਨ ਜਾਵੈ ॥ ਨਿਸਿ ਦਿਨਿ ਏਹੀ ਕਾਰ ਕਮਾਵੈ ॥ ੧੪੭ ॥

**ਦੋਹਰਾ ॥**

ਅਰੇ ਮੂੜ ਸਮਝਹਿ ਨਹੀਂ ਜਟਨੀ ਜਾਤਿ ਗਵਾਰਿ ॥ ਬਿਰਥੀ ਨਿਬ੍ਰੀ ਆਉ ਤੁਧ ਨਾਹਨ ਕੰਮ ਨਿਕਾਰਿ ॥ ੧੪੮ ॥

**ਚੌਪਈ [3] ॥**

ਬ੍ਰਿਥੀ ਤੁਮ੍ਰੀ ਗਈ ਕਮਾਈ ॥ ਏਵ ਨ ਇਹੁ ਜਲੁ ਬਾਂਧਿਆ ਜਾਈ ॥
ਪਹਿਲਾ ਇਸੁ ਮਹਿ ਕਾਰੀ[4] ਪਾਉ ॥ ਘਾਸੁ ਫੂਸ ਇਸੁ ਮਾਹਿ ਅੜਾਉ ॥
ਪੁਨ ਪਾਛੇ ਤੇ ਮਾਟੀ ਡਾਲੁ ॥ ਤੌ ਫਿਰਿ ਬਿਰਥੀ ਹੋਇ ਨ ਘਾਲ ॥
ਨਾਰਦ ਬੋਲੇ ਹੌ ਤੌ ਜਾਟ ॥ ਸੁਖਦ੍ਵੇ ਖਾਈ ਬਹੁ ਖੋਟੀ ਬਾਟ ॥ ੧੪੯ ॥

**ਦੋਹਰਾ ॥**

ਮੇਰੀ ਤੌ ਮਾਟੀ ਗਈ ਭਗਤਿ ਖੋਈ ਸੁਖਦ੍ਵੇ ॥ ਆਵੈ ਜਾਇ ਭ੍ਰਮੇ ਘਣਾ ਪਾਇ ਨ ਸਾਕੈ ਭੇਵ ॥ ੧੫੦ ॥

**ਚੌਪਈ ॥**

ਸੁਖਦ੍ਵੇ ਨਾਮ ਇਕੁ ਭਗਤੁ ਕਹਾਵੈ ॥ ਗੁਰੂ ਨ ਧਾਰੇ ਮਨੁ ਭਰਮਾਵੈ ॥
562.ੳ ਮਨ ਮਹਿ ਭਰਮ ਨਿੰਦ ਮੁੜਿ / ਪਾਇ ॥ ਕਲਾ ਚਾਰਿ ਤਦ ਹੀ ਘਟਿ ਜਾਇ ॥
ਚਾਰੌ ਕਲਾ ਰਹੀ ਉਸਿ ਪਾਸਿ ॥ ਬਾਰਹਾਂ ਕਲਾ ਭਈ ਉਸ ਨਾਸਿ ॥
ਐਸੀ ਨਿੰਦ ਸਾਧ ਕੀ ਬੁਰੀ ॥ ਭਗਤਿ ਕਟਨ ਕੌ ਪੀਨੀ[5] ਛੁਰੀ ॥ ੧੫੧ ॥

**ਦੋਹਰਾ ॥**

ਕਰ ਗਿਲਾਨ[6] ਮਾਰਗ ਮੁੜੇ ਦਰਸਨੁ ਪਰਸੇ ਜਾਇ ॥ ਮਨ ਮਹਿ ਭਰਮੁ ਉਪਜੇ ਘਣਾ ਚਾਰ ਕਲਾ ਘਟਿ ਜਾਇ ॥ ੧੫੨ ॥

**ਸੋਰਠਾ ॥**

ਕੌਨੁ ਜਾਟ ਹੈ ਏਹੁ ਜਾਨਤਿ ਹਮਰੇ ਨਾਮ ਕੌ ॥ ਜਨਕ ਗੁਰੂ ਕਰ ਲੇਹੁ ਸਭ ਕੋਈ ਇਵ ਹੀ ਕਹੈ ॥ ੧੫੩ ॥

**ਸੋਰਠਾ ॥**

ਲਿਖਿਆ ਮਮ ਅੰਕੂਰ ਜਨਕੁ ਗੁਰੂ ਮੁਝ ਮਸਤਕੈ[7] ॥ ਹੈ ਸਭ ਤੇ ਮਸਹੂਰ ਸਭ ਕੋਈ ਇਵ ਹੀ ਕਹੈ ॥ ੧੫੪ ॥

**ਚੌਪਈ ॥**

ਭਾਵੈ ਕੈਸਾ ਭੂਪਤੁ ਹੋਇ ॥ ਅਬ ਮੈ ਗੁਰੂ ਕਰੌਗਾ ਸੋਇ ॥
ਜਨਕੁ ਗੁਰੂ ਮੇਰਾ ਹੁਇ ਚੁੱਕਾ ॥ ਭਰਮੁ ਸੁਖਦ੍ਵੇ ਭਗਤਿ ਕਾ ਮੁੱਕਾ ॥
ਚਿੱਤ ਠੌਰ ਕ੍ਰ ਕੀਆ ਕਰਾਰੁ[8] ॥ ਨਾਰਦ ਕੌ ਕ੍ਰਕੈ ਨਮਨਕਾਰੁ ॥
ਪਿਛਲੀ ਪੈਰੀ ਫਿਰ ਮੁੜਿ ਪਯਾ ॥ ਨਾਰਦ ਜਾਨੀ ਅਬ ਭ੍ਰਮੁ ਗਯਾ ॥ ੧੫੫ ॥

**ਦੋਹਰਾ ॥**

ਦੇਖੇ ਨਾਰਦੁ ਧਯਾਨੁ ਧਰਿ ਅਬ ਚਿਤੁ ਆਯਾ ਚੌਰ ॥ ਨਾਰਦ ਰੂਪ ਵਟਾਇ ਕੈ ਭਯੌ ਔਰ ਤੇ ਔਰ ॥ ੧੫੬ ॥

**ਚੌਪਈ ॥**

ਨਾਰਦ ਕਾ ਨਾਰਦੁ ਹੁਇ ਆਯਾ ॥ ਅਰਸਿ ਪ੍ਰਸਿ ਦੁਹੁ ਦਰਸਨੁ ਪਾਯਾ ॥
ਰਾਮ ਰਾਮ ਜੀ ਸ੍ਰੀ ਸੁਖਦੇਉ ॥ ਸਤਿ ਰਾਮ ਨਾਰਦ ਮੁਨਿ ਦੇਉ ॥

---

1. ਜਲ ਰੋਕਦਾ 2. ਬੰਨ੍ਹਿਆ 3. ਲਿਖਾਰੀ ਦੀ ਉਕਾਈ ਕਾਰਣ ਇਥੇ ਚੌਪਈ ਨਹੀਂ ਲਿਖਿਆ ਹੋਇਆ ਸੀ 4. ਰੋਕ, ਲਕੀਰ 5. ਮੋਟੀ ਭਾਵ ਤੇਜ਼ 6. ਗਿਲਾਨੀ, ਨਫ਼ਰਤ ਯੋਗ 7. ਮਸਤਕ ਵਿੱਚ, ਭਾਵ ਕਿਸਮਤ ਵਿੱਚ 8. ਇਕਰਾਰ

ਕਹੁ ਨਾਰਦ ਮੁਨਿ ਕਿਉ ਕ੍ਰ ਆਏ ॥ ਸ੍ਰੀ ਠਾਕੁਰੁ ਤੁਮ ਪਾਹਿ ਪਠਾਏ ॥
ਰਾਜਾ ਜਨਕੁ ਕਰਹੁ ਗੁਰਦੇਉ ॥

**ਦੋਹਰਾ ॥**

ਅਬ ਤੌ ਚਲਿਆ ਜਾਉ ਹੌ ਏਕ ਬਾਤ ਸੁਨੁ ਔਰ ॥ ਇਹੁ ਬਨੁ ਸੂਕਾ ਖਲਾ ਥਾ ਜਬ ਆਯਾ ਇਤੁ ਠੌਰੁ ॥ ੧੫੮ ॥

**ਚੌਪਈ ॥**

ਅਬ ਤੌ ਸਭ ਹੀ ਬਨੁ ਹੈ ਹਰਿਆ ॥ ਕਹੁ ਨਾਰਦੁ ਅਬਿ ਇਹੁ ਕਿਨਿ ਕ੍ਰਯਾ ॥
ਭੂਪਤਿ ਕਾ ਲਸਕ੍ਰ ਥਾ ਆਯਾ ॥ ਦੇਸੁ ਪਰਾਯਾ ਲੂਟਿ ਲਜਾਯਾ ॥
ਲਸਕ੍ਰ ਕੀ ਧੂਰ ਇਨਿ ਊਪ੍ਰ ਪਈ ॥ ਸਭ ਬਨਸਪਤਿ ਹਰਿਆਵਲਿ ਭਈ ॥
ਸੁ ਸੁਪ੍ਰਸੰਨੁ ਸੁਖਦੇਵ ਹੋਇ ਗਯਾ ॥ ਨਾਰਦੁ ਜਬ ਇਉ ਕਹਤਾ ਭਯਾ ॥ ੧੫੯ ॥

**ਸੋਰਠਾ ॥**

562.ਅ ਇਕਿ ਮਨਿ ਇਕਿ ਚਿਤਿ ਹੋਇ ਜਾਇ ਪੌਰ[1] ਠਾਂਢਾ ਭਯਾ ॥ ਭਰਮੁ/ਭੇਦੁ ਸਭੁ ਖੋਇ ਇਕ ਮਨ ਗੁਰ ਕਰਣੈ ਗਯਾ ॥ ੧੬੦ ॥

**ਦੋਹਰਾ ॥**

ਜਾਇ ਕਹਯਾ ਦਰਵਾਨ ਕੌ ਕਹੁ ਭੂਪਤ ਕੋ ਜਾਇ ॥ ਹਮਰੀ ਬਿਨਤੀ ਨਿਰਪ ਕੌ ਵਹਿਲੀ[2] ਆਖਿ ਸੁਣਾਇ ॥ ੧੬੧ ॥

**ਸੋਰਠਾ ॥**

ਆਇ ਖੜਾ ਸੁਖਦੇਉ ਦਰਸਨ ਕੀ ਲੋਚਾ ਕਰੀ ॥ ਆਖਿ ਸੁਣਾਵਹੁ ਏਉ ਜੇ ਭੂਪਤੁ ਕ੍ਰਿਪਾ ਕ੍ਰੇ ॥ ੧੬੨ ॥

**ਚੌਪਈ ॥**

ਸੁਨਿ ਦਰਵਾਨੁ ਭੂਪ ਢਿਗਿ ਗਯਾ ॥ ਸੁਖਦੇਵ ਬਿਨਤੀ ਕਰਤਾ ਭਯਾ ॥
ਸੁਖਦੇਵ ਨਾਮ ਤਪਸੀ ਇੰਵ ਕਹੈ ॥ ਦਰਸਨੁ ਤੁਮਰਾ ਕੀਆ ਚਹੈ ॥
ਜਸੌ ਰਜਾਇ ਤਸੌ ਜਾਇ ਸੁਨਾਯੌ ॥ ਜਸੌ ਪ੍ਰਭ ਤੁਮਰੀ ਆਗਯਾ ਪਾਵੌ ॥
ਜਨਕ ਬਚਨੁ ਇਵ ਮੁਖ ਤੇ ਕਹੈ ॥ ਜਾਇ ਕਹੋ ਤੁਮ ਠਾਢਾ ਰਹੈ ॥ ੧੬੩ ॥

**ਦੋਹਰਾ ॥**

ਕੁਛ ਕਾਰਜੁ ਕਰਨਾ ਅਸਾ ਫਿਰਿ ਉਸਿ ਲੇਹਿ ਬੁਝਾਇ ॥ ਜਸੌ ਆਗਯਾ ਭੂਪਤਿ ਕਰੀ ਸੋ ਸਭ ਕਹੀ ਸੁਨਾਇ ॥ ੧੬੪ ॥

**ਚੌਪਈ ॥**

ਸੁਖਦ੍ਵੇ ਭਗਤ ਤਦਿ ਠਾਢੇ ਭਏ ॥ ਬਾਰਹ ਬਰਸ ਖੜੇ ਨੂਗਏ ॥
ਭੂਪਤਿ ਆਗਯਾ ਢੁਨਿ ਕਰਿ ਦਈ ॥ ਸੁਖਦੇਵ ਲਿਆਵਹੁ ਆਗਯਾ ਭਈ ॥
ਦਰਵਾਨ ਕਹਹਿ ਜੀ ਕਹਿ ਸੁਖਦੇਵ ॥ ਭੂਪ ਕਹੈ ਜਿਨਿ ਜਾਵੈ ਏਵ ॥
ਦੋਬਯਾ ਗਯਾ ਹੋਗੁ ਤਿਤੁ ਠਾਇ ॥ ਸਾਈ ਠੌਰ ਖੁਦਾਵਹੁ ਜਾਇ ॥ ੧੬੫ ॥

**ਦੋਹਰਾ ॥**

ਬੇਲਦਾਰ ਲਾਏ ਤਹਾਂ ਦੇਖਹਿ ਲਿਦਿ ਉਤਾਰਿ ॥ ਖੜਾ ਤਪਸਿਆ ਕਰਤੁ ਹੈ ਸੁਖਦ੍ਵੇ ਭਗਤੁ ਬਿਸਜਾਰੁ[3] ॥ ੧੬੬ ॥

**ਸੋਰਠਾ ॥**

ਹੇਠਹੁ ਲਯਾ ਨਿਕਾਲਿ ਬਹੁਤੁ ਲਿਦਿ ਊਪਰ ਪੜੀ ॥ ਭੂਪਤੁ ਭਯਾ ਦਯਾਲ ਕਹੇ ਲਿਆਉ ਸੁਖਦੇਵ ਕੌ ॥ ੧੬੭ ॥

**ਚੌਪਈ ॥**

ਕਹਤਾ ਜਨਕੁ ਕਹੋ ਤੁਮ ਜਾਇ ॥ ਹਮਰੀ ਕਹੀ ਸੁਖਦੇਵ ਸੁਨਾਇ ॥
ਮਾਤ੍ਰਾ ਛੋਡਿ ਆਵਹੁ ਹਮ ਪਾਸਿ ॥ ਦਰਵਾਨ ਜਾਇ ਕਹੀ ਅਰਦਾਸਿ ॥
ਮਾਤ੍ਰਾ ਛੋਡਿ ਜਾਹੁ ਤੁਮ ਅੰਦਰ ॥ ਆਗਯਾ ਹੈ ਰਾਜੇ ਕੈ ਮੰਦਰ ॥
ਸੁਖਦੇ ਕਹੈ ਦਰਵਾਨ ਸੁਣਾਇ ॥ ਹਮਰੇ ਪਾਸਿ ਨ ਮਾਤ੍ਰਾ ਕਾਇ ॥ ੧੬੮ ॥

1. ਪੁਰ (ਨਗਰ) ਦਾ ਦੁਆਰ (ਦਰਵਾਜ਼ਾ) 2. ਛੇਤੀ 3. ਵੱਡਾ

**ਦੋਹਰਾ ॥**

ਬਟੂਆ ਇਕ ਬਿਭੂਤ ਕਾ ਹੈਗਾ ਹਮਰੇ ਪਾਹਿ ॥ ਮੰਦਰ ਮਾਯਾ ਕੇ ਭਰੇ ਗੁਰੂ ਵਿਚਾਰਤ ਨਾਹਿ ॥ ੧੬੯ ॥

**ਚੌਪਈ ॥**

563.ੳ ਅਪਨੀ ਮਾਯਾ ਨਾਹਿ ਪਛਾਣਹਿ ॥ / ਹਮਰੀ ਮਾਤ੍ਰਾ ਆਖ ਵਖਾਣਹਿ ॥
ਜਜੌ ਆਗਯਾ ਕੀਨੀ ਗੁਰਦੇਵ ॥ ਸਾਈ ਮੰਨਿ ਲਈ ਸੁਖਦੇਵ ॥
ਬਟੂਆ ਦਰਵਾਜੇ ਬੰਧਾਯਾ ॥ ਆਪਿ ਭੂਪ ਫਿਰਿ ਭੀਤ੍ ਆਯਾ ॥
ਜਬ ਸੁਖਦੇਉ ਜਾਇ ਨਿਹਾਰੈ ॥ ਏਕੁ ਪਾਉ ਅਗਨਿ ਮਹਿ ਜਾਰੈ ॥
ਏਕ ਬਾਂਹਿ ਸਰਪ ਮੁਖਿ ਮਾਂਹੀ ॥ ਭੂਪਤ ਦੁਖ ਸੁਖ ਬਜਾਪਤਿ ਨਾਂਹੀ ॥ ੧੭੦ ॥

**ਦੋਹਰਾ ॥**

ਖੋੜਸ[1] ਬਰਸ ਕੀ ਕੰਨਜਾ ਮਲਤੀ ਪਾਉ ਕੁਆਰਿ ॥ ਕੁਚ ਚੁਚੀ[2] ਮਲ ਢਲ ਕਰੇ ਨਿਰਖੀ ਨੈਨ ਨਿਹਾਰ ॥ ੧੭੧ ॥

**ਚੌਪਈ ॥**

ਇਕਿ ਵਲਿ ਚਾਪੀ ਕਰਹਿ[3] ਖਵਾਸਿ[4] ॥ ਆਗੈ ਪਾਛੈ ਦਾਸੀ ਦਾਸਿ ॥
ਸਾਥੇ ਰਾਜੁ ਸਾਥ ਹੀ ਜੋਗੁ ॥ ਬੀਚਿ ਤਪਸਿਆ ਬੀਚੇ ਭੋਗ ॥
ਤਬ ਸੁਖਦੇਵ ਡੰਡੌਤਾ ਕਰੀ ॥ ਮੁਖ ਤੇ ਭਾਖ ਨਰਾਇਨ ਹਰੀ ॥
ਅਗਨਿ ਕੁੰਡ ਤੇ ਕਾਢਿਆ ਪਾਉ ॥ ਲਾਗੋ ਨਾਂਹਿ ਅਗਨਿ ਕਾ ਤਾਉ ॥ ੧੭੨ ॥

**ਦੋਹਰਾ ॥**

ਭੁਜਾ ਨਿਕਾਰੀ ਸਰਪ ਮੁਖਿ ਅਗਨ ਕੁੰਡ ਤੇ ਪਾਉ ॥ ਚੇਰੀ ਭੀ ਵਿਦਿਆ ਕਰੀ ਅਪਨੇ ਘਰਿ ਕੌ ਜਾਉ ॥ ੧੭੩ ॥

**ਚੌਪਈ ॥**

ਭੂਪਤਿ ਕੌ ਕੁਛ ਅਗਨਿ ਨ ਪੋਹੇ ॥ ਸਰਪਨ ਕੇਰੀ ਬਿਸੁ[5] ਭਿ ਨ ਜੋਹੇ ॥
ਨੀਕੀ[6] ਭੁਜਾ ਨੀਕਾ ਅਤ ਪਾਉ ॥ ਭੂਪਤਿ ਬੂਝੈ ਸੁਖਦ੍ਵੇ ਸੁਭਾਉ ॥
ਸੁਖਦ੍ਵੇ ਬਿਨਸੀ ਆਖਿ ਸੁਨਾਈ ॥ ਭੂਪਤ ਸਭਾ ਗਿਲਾਨਿ[7] ਮਿਟਾਈ ॥
ਭਰਮਹੁ ਨਾਹੀਂ ਕਹਿਆ ਏਉ ॥ ੧੫੭ ॥
ਸੁਖਦ੍ਵ[8] ਭਗਤਿ ਜੋ ਪ੍ਰਸਨੁ ਕੀਆ ॥ ਤਿਸਕਾ ਰਾਜੇ ਉੱਤਰੁ ਦੀਆ ॥ ੧੭੪ ॥

**ਦੋਹਰਾ ॥**

ਕੌਨ ਸੁਭਾਉ ਸੁ ਅਗੰਨ ਕਾ ਚੇਰੀ ਕੌਨੁ ਸੁਭਾਉ ॥ ਕੌਨੁ ਸੁਭਾਉ ਇਸੁ ਸ੍ਰਪ ਕਾ ਗੁਰ ਜੀ ਮੁਝੇ ਬਤਾਉ ॥ ੧੭੫ ॥

**ਚੌਪਈ ॥**

ਚੇਰੀ ਕਾ ਮੁਝਿ ਸੁਖੁ ਜਿਨਿ ਕੋਈ ॥ ਅਗਨਿ ਸ੍ਰਪ ਕਾ ਦੂਖੁ ਨ ਹੋਈ ॥
ਮੋ ਕੌ ਦੋਨੋ ਏਕ ਸਮਾਨਿ ॥ ਆਖਿ ਸੁਨਾਈ ਜਨ ਕਰ ਜਾਨ ॥
ਭੂਪ ਭ੍ਰਮ ਕੀ ਅਗਨਿ ਲਗਾਈ ॥ ਸੁਖਦ੍ਵੇ ਭਗਤ ਕੌ ਕਰ ਦਿਖਲਾਈ ॥
ਲੋਗੋਂ ਕੇ ਆਇ ਦੀਨੀ ਸਾਰ ॥ ਲਾਗੀ ਅਗਨਿ ਨਗਰਿ ਮੰਝਾਰਿ[9] ॥ ੧੭੬ ॥

**ਦੋਹਰਾ ॥**

ਜਜੌ ਆਗਜਾ ਮਹਾਰਾਜ ਦੀ ਹੋਵਨ ਦੇਹੁ ਅਮੇਟਿ[10] ॥ ਜੋ ਹੋਣੀ ਸੁ ਹੋਇ ਰਹੀ ਕੋਇ ਨ ਸਾਕੈ ਮੇਟਿ ॥ ੧੭੭ ॥

**ਚੌਪਈ ॥**

563.ਅ ਆਇ ਸੁਨਾਈ ਲੋਗਹੁ ਭਾਗਿ ॥ ਜਨਾਨੀ ਮਹਲੀ ਲਾਗੀ / ਆਗਿ ॥
ਜਲਨੇ ਦੇਹੁ ਕਹੇ ਭੂਪਾਲੁ ॥ ਜੈਸੇ ਮਹਾਰਾਜ ਕਾ ਖਜਾਲੁ ॥

---

**1.** ਸੋਲਾਂ ਸਾਲ **2.** ਥਣਾਂ (ਕੁਚ) ਦੀ ਚੂਚੀ **3.** ਹੱਥਾਂ ਨਾਲ ਅੰਗਾਂ ਨੂੰ ਦਬਾਉਣ ਦੀ ਕ੍ਰਿਆ **4.** ਗੁਲਾਮ **5.** ਜ਼ਹਿਰ **6.** ਸੁੰਦਰ **7.** ਗਿਲਾਨੀ, ਨਫ਼ਰਤ **8.** ਮੂਲ ਪਾਠ ਵਿੱਚ ਲਿਖਾਰੀ ਦੀ ਉਕਾਈ ਕਾਰਣ 'ਦ' ਨੂੰ ਲਾਂ ਦੀ ਮਾਤਰਾ ਰਹਿ ਗਈ **9.** ਵਿੱਚ **10.** ਜੋ ਮੇਟੀ ਨਾ ਜਾ ਸਕੇ

ਕਹਹਿ ਲੋਗ ਆਗ ਆਈ ਵਹਿਲੀ[1] ॥ ਲਾਗੀ ਜਾਇ ਖਜਾਨੇ ਮਹਿਲੀ ॥
ਭੂਪੁ ਕਹੈ ਤੁਮ ਜਲਨੇ ਦੇਹੁ ॥ ਪ੍ਰਭ ਕਾ ਖੇਲੁ ਵਰਤਿਆ ਏਹੁ ॥ ੧੭੭[2] ॥

**ਦੋਹਰਾ ॥**

ਕਾਚਹਿਰੀ ਕੇ ਪੌਰ ਫਿਗਿ[3] ਆਗਿ ਲਗੀ ਅਬਿ ਆਇ ॥ ਅਪਨੀ ਨੈਨੀ ਨਿਰਖਿ ਲੇਹੁ ਲੋਕਹੁ ਕਹਿਜਾ ਸੁਨਾਇ ॥੧੭੮ ॥

**ਚੌਪਈ ॥**

ਤਬ ਸੁਖਦੇ੍ਵ ਜੀ ਉਠ ਖੜੋਤਾ ॥ ਸੁਰਤਿ ਗਈ ਚਲੀ ਬਟੂਆ ਹੋਤਾ ॥
ਕਹੈ ਜਨਕ ਸੁਖਦੇਵ ਕਹਿ[4] ਚਲੈ ॥ ਮਤਿ ਬਟੂਆ ਊਹਾਂ ਹੀ ਜਲੈ ॥
ਅੰਚਲੁ ਗਹਿ[5] ਭੂਪਤ ਬੈਠਾਯਾ ॥ ਅਹੁ ਜਲਤੀ ਦੇਖਹੁ ਮਮ[6] ਮਾਯਾ ॥
ਤੂਤੌਂ ਨਿਜ ਕੋ ਤਜਾਗੀ ਜਾਨਹਿ ॥ ਨਿਜ ਸਮ ਔਰੁ ਨ ਕੋਊ ਮਾਨਹਿ ॥ ੧੭੯ ॥

**ਦੋਹਰਾ ॥**

ਹਮਰੇ ਘਰ ਮੰਦਰਿ ਜਰੇ ਆਗਜਾ ਭੰਗੁ ਨ ਕੀਨ[7] ॥ ਬੈਰਾਗੀ ਤਜਾਗੀ ਤੁਮੇ ਬਟੂਏ ਮਹਿ ਮਨ ਲੀਨ ॥੧੮੦ ॥

**ਸੋਰਠਾ ॥**

ਮਿਟੀ ਭਰਮ ਕੀ ਆਗਿ ਮਿਟਜਾ ਭਰਮ ਸੁਖਦੇਵ ਕਾ ॥ ਭੂਪਤਿ ਚਰਨੀ ਲਾਗ ਸੁਖਦੇ੍ਵ ਭਗਤੁ ਰੋਵਨ ਲਗਾ ॥ ੧੮੧ ॥

**ਚੌਪਈ ॥**

ਹਮ ਕੌਂ ਲੀਜੈ ਚਰਨੀ ਲਾਇ ॥ ਮਨ ਤੇ ਸਗਰਾ ਭਰਮੁ ਮਿਟਾਇ ॥
ਹਮਰੀ ਮੁਕਤਿ ਤੁਮਾਰੇ ਹਾਥਿ ॥ ਹਮ ਅਨਾਥ ਕੌਂ ਕਰਹੁ ਸਨਾਥ[8] ॥
ਅਤਿ ਅਧੀਨੁ ਜੋਰ ਕਰ ਬੀਆ[9] ॥ ਦੇ ਕੰਠੀ ਮਾਲਾ ਸਿਖੁ ਕੀਆ ॥
ਸਿਖਜਾ ਦੇ ਮੰਤ੍ਰ ਸਮਝਾਯਾ ॥ ਸਬ ਘਟਿ ਘਟਿ ਬ੍ਰਹਮੁ ਬਤਾਯਾ ॥ ੧੮੨ ॥

**ਦੋਹਰਾ ॥**

ਆਪਸ ਤੇ ਸਭ ਕੋ ਭਲਾ ਅਪਨੈ ਮਨ ਮਹਿ ਜਾਨ ॥ ਘਟਿ ਘਟਿ ਆਪ ਲੁਕਾਇਆ ਤੂੰ ਪ੍ਰਗਟੁ ਬ੍ਰਹਮੁ ਪਛਾਨੁ ॥੧੮੩ ॥

**ਚੌਪਈ ॥**

ਹਮਰਾ ਕਹਣਾ ਇਹੁ ਸੁਣੁ ਵੇਖੁ ॥ ਆਪਸ ਤੇ ਸਭ ਊਚਾ ਪੇਖੁ ॥
ਕਰਮ ਅਕਰਮ ਨ ਕਿਸੇ ਬਿਚਾਰ ॥ ਘਟਿ ਘਟਿ ਭੀਤਰ ਬ੍ਰਹਮੁ ਨਿਹਾਰੁ ॥
ਐਸੀ ਸਿਖਜਾ ਜਨਕ ਸਮਝਈ ॥ ਸੋ ਸੁਖਦੇ੍ਵ ਕੈ ਹਿਰਦੇ ਆਈ ॥
ਪੁਨ ਸੁਖਦੇਵ ਕਰੀ ਅਰਦਾਸਿ ॥ ਹੋਇਆ ਅਧੀਨ ਗੁਰੂ ਜੀ ਪਾਸਿ ॥ ੧੮੪ ॥

**ਦੋਹਰਾ ॥**

564.ੳ ਜਗਤਿ ਸਾਥ / ਅਰੁ ਰਾਮ ਸੌ ਕਿਉ ਕਰਿ ਰਹਤੇ ਤੋਹਿ ॥ ਮੇਰੀ ਬਿਨਤੀ ਮਾਨ ਕੈ ਉਤਰੁ ਦੀਜੈ ਮੋਹਿ ॥ ੧੮੫ ॥

**ਚੌਪਈ ॥**

ਪ੍ਰਭ ਕੀ ਆਗਜਾ ਸੌ ਹਮ ਰਹੈ ॥ ਤੁਮਰੀ ਨਿਸਾ ਕਰੀ ਅਬ ਚਹੈ ॥
ਪੂਰ[10] ਮੰਗਾਈ ਥਾਲੀ ਤੇਲਿ ॥ ਦੇਖਹੁ ਜਾਇ ਤਮਾਸਾ ਖੇਲਿ ॥
ਥਾਲੀ ਦੇ ਸੁਖਦੇਵੈ ਹਾਥਿ ॥ ਅਪਨੇ ਅਨਚਰ[11] ਦੀਨੇ ਸਾਥਿ ॥
ਤੇਲ ਬੂੰਦ ਨ ਗਿਰਨੀ ਪਾਇ ॥ ਦੇਖਹੁ ਸਹਰਿ ਤਮਾਸਾ ਜਾਇ ॥ ੧੮੬ ॥

**ਦੋਹਰਾ ॥**

ਥਾਲੀ ਪਕੜੀ ਹਾਥ ਮੈ ਮਾਰਗ ਚਲਿਆ ਜਾਇ ॥ ਡਰਦਾ ਪੈਰੁ ਨ ਧਰ ਸਕੈ ਤੇਲ ਬੂੰਦ ਗਿਰ ਪਾਇ ॥ ੧੮੭ ॥

---

**1.** ਇਥੇ **2.** ਲਿਖਾਰੀ ਦੀ ਉਕਾਈ ਕਾਰਣ ਇਥੇ 177 ਅੰਕ ਦੁਬਾਰਾ ਆਇਆ ਹੈ **3.** ਦੁਆਰ **4.** ਕਿੱਥੇ **5.** ਪਕੜ ਕੇ **6.** ਮੇਰੀ **7.** ਕੀਤੀ **8.** ਜਿਸ ਦਾ ਮਾਲਕ (ਨਾਥ) ਹੋਵੇ **9.** ਦੋਵੇਂ ਹੱਥ **10.** ਭਰੀ ਹੋਈ **11.** ਸੇਵਕ

**ਚੌਪਈ ॥**

42.ੳ ਖਿਜਮਤਿਗਾਰ[1] ਸੁ ਨਾਲਿ ਪਠਾਏ ॥ ਤਿਨ ਕੌਂ ਭਲੀ ਤ੍ਰਹਿ[2] ਸਮਝਾਏ ॥
ਜਨਕੁ ਕਹੈ ਤੁਮ ਜਾਹੋ ਨਾਲਿ ॥ ਕੂਚਾ ਕੂਚਾ ਗਲੀ ਦਿਖਾਲਿ ॥
ਕੂਚਾ ਗਲੀ ਬਜਾਰੁ ਦਿਖਾਯਾ ॥ ਦੇਖਿ ਤਮਾਸਾ ਮੁੜਿ ਘਰਿ ਆਯਾ ॥
ਆਜ ਬਜਾਰਿ ਭੀੜ ਬਹੁ ਪੇਖੀ ॥ ਕਹੁ ਸੁਖਦ੍ਵੇ ਕੈਸੀ ਤੁਮ ਦੇਖੀ ॥ ੧੮੮ ॥

**ਦੋਹਰਾ ॥**

ਮੈ ਤੌਂ ਕਛੂ ਨ ਪੇਖਿਆ ਸੁਰਤਿ ਤੇਲ ਕੇ ਮਾਂਹਿ ॥ ਡਰਤਾ ਡਰਤਾ ਪਗੁ[3] ਧਰੌਂ ਇਤਿ ਉਤਿ[4] ਨਿਰਖੌਂ ਨਾਂਹਿ ॥ ੧੮੯ ॥

**ਚੌਪਈ ॥**

ਤੇਲੁ ਗਿਰਨਿ ਤੇ ਅਤਿ ਹੀ ਡਰੌਂ ॥ ਇਤਿ ਉਤ ਨੇਤ੍ਰ ਨੇਕੁ ਨ ਕਰੌਂ ॥
ਤਬ ਫੁਨਿ ਬੋਲੇ ਜਨਕ ਬਦੇਹੀ ॥ ਹਮ੍ਰੀ ਪ੍ਰਭਿ ਸੌਂ ਲਗਨਿ ਅਜੇਹੀ ॥
ਚਰਨ ਕਮਲ ਸੌਂ ਮੋ ਮਨੁ ਜੁੜਿਆ ॥ ਇਤਿ ਉਤ ਮਨੂਆ[5] ਨੈਕੁ ਨ ਮੁੜਿਆ ॥
ਰਾਜ ਲੀਲਾ ਕੀ ਖਬ੍ਰ ਨ ਕਾਈ ॥ ਚਰਨ ਕਮਲ ਮਹਿ ਸੁਰਤਿ ਟਿਕਾਈ ॥ ੧੯੦ ॥

**ਦੋਹਰਾ ॥**

ਜਨਕੁ ਬਿਦੇਹੀ[6] ਬੋਲਿਆ ਸੁਨ ਸਿਖ੍ਯਾ ਸੁਖਦੇਵ ॥ ਜਲਕਮਲਾ ਜਯੋਂ ਜਗ ਰਹੌਂ ਹਰਿ ਸੌਂ ਲਾਵਹੁ ਟੇਵੁ ॥ ੧੯੧ ॥

**ਚੌਪਈ ॥**

ਸੋਲਹ ਕਲਾ ਸਪੂਰਨੁ ਭਈ ॥ ਅਬ ਤੌਂ ਦੁਰਮਤਿ ਦੁਬਿਧਾ ਗਈ ॥
ਤੁਮਰੀ ਭਗਤਿ ਪਈ ਅਬ ਥਾਂਇ ॥ ਬੈਕੁੰਠ ਵਾਸੀ ਹੋਵਹੁਗੇ ਜਾਇ ॥
ਸਾਧ ਸੰਗੁ ਤੁਝ ਪ੍ਰਾਪਤਿ ਕੀਆ ॥ ਤਬ ਸੁਖਦ੍ਵੇ ਜੀ ਬਿਦਯਾ ਥੀਆ ॥
564.ਅ ਜਹ ਜਾਨਹੁ ਤਹ ਬੈਠਹੁ ਰਹੌਂ ॥ ਹਰਿ ਹਰਿ ਮਨ ਮਹਿ ਮੁਖਿ ਹਰਿ / ਕਰੌਂ ॥ ੧੯੨ ॥

**ਦੋਹਰਾ ॥**

ਨਿਜ ਘਰ ਆਯਾ ਬਯਾਸ ਸੁਤੁ ਪਯਾ ਪਿਤਾ ਕੈ ਪਾਇ ॥ ਬਹੁਤੁ ਆਦ੍ਰ ਕੀਆ ਪਿਤਾ ਬਯਾਸ ਲਯਾ ਗਲ ਲਾਇ ॥ ੧੯੩ ॥

**ਚੌਪਈ ॥**

ਬਯਾਸ ਪਿਤਾ ਬੂਝੈ ਸੁਖਦੇਉ ॥ ਕਹੁ ਪੁੱਤਰ ਕੀਆ ਗੁਰਦੇਉ ॥
ਤੁਮ੍ਰੀ ਕਰਨਾ ਸੌਂ ਗੁਰੁ ਕੀਆ ॥ ਭਲੀ ਭਈ ਗੁਰੁ ਸਗੁਰਾ[7] ਥੀਆ ॥
ਗੁਰੁ ਕੀ ਮਹਮਾ ਮੁਝੈ ਸੁਨਾਉ ॥ ਕੈਸਾ ਸਤਿਗੁਰੁ ਲਾਵਹੁ ਭਾਉ[8] ॥
ਗੁਰ ਕੀ ਮਹਮਾ ਅਪਰ ਅਪਾਰ ॥ ਹਮਰੀ ਜੀਭ ਨ ਸਕੈ ਉਚਾਰ ॥ ੧੯੪ ॥

**ਦੋਹਰਾ ॥**

ਕਹਾ ਕਹੌਂ ਕਹਿ ਨ ਸਕੌਂ ਉਪਮਾ ਗੁਰ ਕੀ ਮੋਹਿ ॥ ਮੁਖੁ ਛੋਟਾ ਉਪਮਾ ਘਣੀ ਕਹਾਂ ਸੁਣਾਵੌਂ ਤੋਹਿ ॥ ੧੯੫ ॥

**ਚੌਪਈ ॥**

ਕਹੇ ਬਿਆਸੁ ਸੁਨਹੁ ਸੁਖਦੇਵ ॥ ਸੋਮ ਸਰੀਖਾ[9] ਹਈ ਗੁਰਦੇਵ ॥
ਸੀਤਲਤਾ ਅਰੁ ਜੋਤਿ ਅਜੇਹੀ ॥ ਔਰੁ ਕੁਲੱਛਨ ਨ ਚੰਦ੍ਰ ਜੇਹੀ ॥
ਚੰਦ੍ਰਮੇ ਕੌਂ ਖਈ[10] ਕਲੰਕੁ ॥ ਮੇਰੇ ਸਤਿਗੁਰੁ ਨਾਹਿ ਕਲੰਕੁ ॥
ਸਸਿ[11] ਤੇ ਅਧਕਿ ਮੇਰਾ ਗੁਰਦੇਉ ॥ ਐਸੈ ਕਹਤਿ ਭਯਾ ਸੁਖਦੇਉ ॥ ੧੯੬ ॥

**ਦੋਹਰਾ ॥**

ਬਿਯਾਸੁ ਕਹੇ ਸੁਖਦੇਵ ਕੌਂ ਸੂਰਜ ਸਮ ਗੁਰੁ ਤੋਹਿ ॥ ਜੈਸਾ ਹੈ ਤੈਸਾ ਕਹੌਂ ਅਪਨਾ ਗੁਰੁ ਢਿਗਿ ਮੋਹਿ ॥ ੧੯੭ ॥

---

1. ਖਿਦਮਤ ਕਰਨ ਵਾਲੇ 2. ਚੰਗੀ ਤਰ੍ਹਾਂ 3. ਪੈਰ 4. ਇਧਰ ਉਧਰ 5. ਮਨ 6. ਬਿਦੇਹ, ਜੋ ਬਿਨਾਂ ਦੇਹ ਦੇ, ਭਾਵ ਜਿਸਦਾ ਦੇਹ ਦਾ ਅਭਿਮਾਨ ਦੂਰ ਹੋ ਗਿਆ ਹੋਵੇ 7. ਗੁਰੂ ਵਾਲਾ 8. ਪ੍ਰੇਮ 9. ਚੰਦਰਮਾ ਦੇ ਸਮਾਨ 10. ਖਈ ਰੋਗ, ਵਧਣ ਘਟਣ ਅਤੇ ਧੱਬਿਆਂ ਦਾ 11. ਚੰਦਰਮਾ

**ਚੌਪਈ ॥**

ਸੂਰਜ ਮਹਿ ਬਹੁਤੀ ਗ੍ਰਮਾਈ[1] ॥ ਮੇਰੇ ਗੁਰੁ ਮੈ ਅਤਿ ਸਿਤਲਾਈ ॥
ਇਸ ਤੇ ਅਧਿਕ ਪਿਤਾ ਗੁਰੁ ਮੇਰਾ ॥ ਤਪੁ ਅਰ ਤੇਜੁ ਹੈ ਸੂਰਜ ਕੇਰਾ ॥
ਧਰਤਿ ਸ੍ਰੀਖਾ ਹੈ ਗੁਰੁ ਤੇਰਾ ॥ ਧੀਰਜੁ ਕਰਿ ਧਰ ਸਮ ਗੁਰੁ ਹੇਰਾ ॥
ਧਰਤਿ ਮਲੀਨ ਗੁਰੁ ਮੈਲਾ ਨਾਹਿ ॥ ਇਸ ਤੋ ਅਧਿਕ ਭਯਾ ਗੁਰੁ ਤਾਹਿ ॥ ੧੯੮ ॥

**ਦੋਹਰਾ ॥**

ਸਾਗਰ ਸਮ ਤੁਮਰਾ ਗੁਰੂ ਕਹੌ ਮੋਹਿ ਸਮਝਾਇ ॥ ਇਸ ਤੇ ਮੁਝ ਗੁਰੁ ਅਧਿਕ ਹੈ ਸੁਨਹੁ ਪਿਤਾ ਮਨੁ ਲਾਇ ॥ ੧੯੯ ॥

**ਚੌਪਈ ॥**

ਰਤਨੋ ਕਰ ਗੁਰੁ ਸਾਗਰੁ ਏਹਾ ॥ ਖਾਰਾ ਨਾਹਿ ਸਮੁੰਦ੍ ਜੇਹਾ ॥
ਇਸ ਤੇ ਅਧਿਕ ਗੁਰੂ ਕੌ ਜਾਨੁ ॥ ਅਚਲੁ ਅਥਾਹੁ ਰਤਨ ਸਮ ਮਾਨੁ ॥
ਸਮੇਰ ਸ੍ਰੀਖਾ[2] ਹੈ ਗੁਰੁ ਤੇਰਾ ॥ ਮਤਿ ਅਡੋਲੁ ਐਸਾ ਗੁਰੁ ਮੇਰਾ ॥
565.ੳ ਸੁਮੇਰ / ਪਾਹੁਨੁ[3] ਗੁਰੁ ਪਾਹੁਨੁ ਨਾਹਿ ॥ ਇਸ ਤੇ ਅਧਿਕ ਗੁਨ ਹੈ ਗੁਰ ਮਾਹਿ ॥ ੨੦੦ ॥

**ਦੋਹਰਾ ॥**

ਕਾਂਮਧੇਨ ਸਮ ਹੈ ਗੁਰੂ ਤੁਮਰਾ ਸ੍ਰੀ ਸੁਖਦੇਉ ॥ ਮਨ ਇਛੇ ਫਲ ਦੇਨ ਕੌ ਐਸੋ ਹੈ ਗੁਰਦੇਉ ॥ ੨੦੧ ॥

**ਚੌਪਈ ॥**

ਕਾਮਧੇਨੁ ਪਸੁ[4] ਗੁਰੁ ਪਸੁ ਨਾਹਿ ॥ ਅਧਿਕ ਗੁਰੂ ਜਾਨਹੁ ਮਨ ਮਾਂਹਿ ॥
ਤੁਮਰਾ ਗੁਰੁ ਹੈ ਚੰਦਨ ਸਮਾਨ ॥ ਇਸ ਤੇ ਭੀ ਗੁਰੁ ਊਤਮ ਜਾਨੁ ॥
ਸੀਤਲ ਤਹ ਸੁਗੰਧ ਇਸੁ ਜੇਹੀ ॥ ਕਟੁਕੁ ਕਾਸਟ[5] ਤਾ ਨਾਂਹਿ ਅਜੇਹੀ ॥
ਚੰਦਨ ਕਾਸਟੁ ਬਿਰਛੋ ਮਾਂਹਿ ॥ ਮੇਰਾ ਗੁਰੁ ਤੌ ਕਾਸਟੁ ਨਾਂਹਿ ॥ ੨੦੨ ॥

**ਦੋਹਰਾ ॥**

ਹਰਿ ਜੈਸਾ ਗੁਰੁ ਹੋਇਆ ਸਾਚੁ ਕਹੋ ਸੁਖਦੇਵ ॥ ਪ੍ਰਤਾਪ ਕਰ ਹਰਿ ਸਾਰਖਾ ਹੈ ਮੇਰਾ ਗੁਰਦੇਵ ॥ ੨੦੩ ॥

**ਸੋਰਠਾ ॥**

ਹਰਿ ਕਰਤਾ ਹਰਤਾ ਹੋਇ[6] ਗੁਰ ਮੇਰੇ ਸਮ ਦ੍ਰਿਸਟਿ ਹੈ ॥ ਗੁਰ ਸਮਾਨ ਨਹਿ ਕੋਇ ਸਤਿਗੁਰੁ ਅਧਿਕ ਗੁਵਿੰਦ ਤੇ ॥ ੨੦੪ ॥

**ਚੌਪਈ ॥**

ਤੁਮਰਾ ਗੁਰੁ ਹੈ ਕੇਹਾ ਜੇਹਾ ॥ ਤੁਮ ਹੀ ਕਹੌ ਗੁਰੁ ਤੁਮਰਾ ਕੇਹਾ ॥
ਏਕ ਆਧੁ ਸਾਧੁ ਜਗ ਕੋਈ ॥ ਮੇਰੇ ਗੁਰ ਸਮ ਹੋਇ ਤ ਹੋਈ ॥
ਮੇਰੇ ਗੁਰੁ ਸਮਾਨ ਨਹਿ ਕੋਇ ॥ ਗੁਰੁ ਜੈਸਾ ਗੁਰੁ ਆਪੇ ਹੋਇ ॥
ਅਬ ਤੂ ਭਜੌ ਪੂਰਨ ਸੁਖਦੇਵ ॥ ਬਜਾਸ ਗੁਸਾਂਈ ਕਹਿਆ ਦੇਵ ॥ ੨੦੫ ॥

**ਦੋਹਰਾ ॥**

ਸਤਿਗੁਰ ਅਧਿਕ ਗੋਵਿੰਦ ਤੇ ਕਹਾਂ ਸੁਨਾਵੌਂ ਆਖਿ ॥ ਹਰਿ ਕੀਏ ਦੀਏ ਨ੍ਰਕ ਮਹਿ ਸਤਿਗੁਰ ਲੀਏ ਰਾਖਿ ॥ ੨੦੬ ॥

**ਸੋਰਠਾ ॥**

ਜਹ ਭਾਵੈ ਤਹ ਜਾਹੁ ਜਹ ਭਾਵੈ ਤਹ ਬਹੌ ਰਹੌ ॥ ਲੀਤਾ ਜਗ ਮਹਿ ਲਾਹੁ ਜਨਮੁ ਪਦਾਰਥੁ ਜੀਤਿਆ ॥ ੨੦੭ ॥

**ਚੌਪਈ ॥**

ਕਈ ਦਿਵਸ ਗ੍ਰਿਹਿ ਭੀਤ੍ ਰਹਿਆ ॥ ਗੁਰ ਦ੍ਰਸਨ ਕੋ ਫਿਰਿ ਚਿਤੁ ਚਹਿਆ ॥
ਜਾਇ ਦਰਸੁ ਪਰਸਿ ਫਿਰਿ ਆਵੈ ॥ ਕਦੇ ਸਦਨ ਕਦ ਗੁਰ ਢਿਗਿ ਜਾਵੈ ॥

---

1. ਗਰਮੀ 2. ਸੁਮੇਰ ਪਰਬਤ ਵਰਗਾ 3. ਪੱਥਰ 4. ਪਸ਼ੂ 5. ਕੌੜੀ ਲੱਕੜ 6. ਲੈ ਜਾਣ ਵਾਲਾ ਅਤੇ ਦੇ ਜਾਣ ਵਾਲਾ

ਏਕ ਦਿਵਸ ਐਸਾ ਕੁਛੁ ਭਯਾ ॥ ਸੁਖਦੇਉ ਪ੍ਰੀਛਤ ਕੈ ਪੁਰ[1] ਗਯਾ ॥
ਪ੍ਰੀਛਤਿ ਕੌ ਲੜਿਆ ਸਾ ਸਾਪੁ ॥ ਸਿੰਙੀ ਰਿਖਿ ਕਾ ਲਾਗਾ ਸ੍ਰਾਪੁ ॥ ੨੦੮ ॥

**ਦੋਹਰਾ ॥**

565.ਅ ਪ੍ਰੀਛਤ ਆਯਾ ਦਰਸ ਕੌ ਜੋੜਿ ਖੜੋਆ ਹਾਥਿ ॥ ਅਬ ਮੋ ਕੌ ਡਸਿਆ / ਸਰਪ, ਕੀ ਹੋਗੁ ਹਮੑ ਸਾਥਿ ॥ ੨੦੯ ॥

**ਚੌਪਈ ॥**

ਸਰਪ ਲੜੇ ਜੋ ਮਰੇ ਪ੍ਰਾਨੀ ॥ ਔਗਤਿ ਜਾਇ ਸੁਨਜੌ ਮੁਝ ਕਾਨੀ[2] ॥
ਅਬ ਕੁਛੁ ਮੇਰੀ ਕਰਹੁ ਗੁਸਾਂਈ ॥ ਅਬ ਮੈਂ ਆਇ ਲਗਾ ਤੁਧੁ ਪਾਈ ॥
ਸੁਨੁ ਪ੍ਰੀਖਤਿ ਤੁਮ ਭ੍ਰਮੁ ਨ ਕਰੌ ॥ ਔਗਤਿ ਜਾਨੇ ਤੇ ਜਿਨਿ ਡਰੌ ॥
ਭਾਗਵਤ ਗੀਤਾ ਦਈ ਸੁਨਾਇ ॥ ਭੂਪਤ ਕੇਰਾ ਭਰਮੁ ਗਵਾਇ ॥ ੨੧੦ ॥

**ਦੋਹਰਾ ॥**

ਸਪਤਿ ਦ੍ਵਿਸਿ ਭਾਗਵਤਿ ਕਹੀ ਸੁਨੀ ਪਰੀਖਤਿ ਭੂਪ ॥ ਸੁਨਤਿ ਸੁਨਤਿ ਮੁਕਤਾ ਭਯੌ ਭਯੌ ਭਾਗਵਤਿ ਰੂਪੁ ॥ ੨੧੧ ॥

**ਚੌਪਈ ॥**

ਐਸੀ ਭੂਪ ਸੁਨਾਈ ਸਾਖਿ ॥ ਸੁਖਦੇਵ ਅਪਨੇ ਮੁਖ ਤੇ ਆਖਿ ॥
ਮਾਟੀ ਬਾਸਨ ਜਲ ਸੌ ਭਰਜਾ ॥ ਲਾਗਾ ਠੁਨਕਾ ਤੌ ਫੂਟਿ ਪਰਜਾ ॥
ਤੈਸੇ ਹੀ ਇਹੁ ਭਰਮ ਗਿਲਾਨ ॥ ਇਹੁ ਜੋ ਪ੍ਰਾਨੀ ਲੀਨੀ ਮਾਨ ॥
ਗਿਲਾਨ ਕ੍ਰੀ ਇਹੁ ਔਗਤਿ ਜਾਇ ॥ ਤੈਸੋ ਹੀ ਫਲੁ ਲਾਗੈ ਆਇ ॥ ੨੧੨ ॥

**ਦੋਹਰਾ ॥**

ਅੰਤ ਸਮੈ ਜੋ ਮਨ ਬਸੈ ਜੈਸੀ ਆਇ ਗਿਲਾਨ ॥ ਤੈਸੇ ਹੀ ਫਲੁ ਦੇਤੁ ਹੈ ਸਿਰੀ ਕ੍ਰਿਸਨੁ ਭਗਵਾਨੁ ॥ ੨੧੩ ॥

**ਚੌਪਈ ॥**

ਜੈਸਾ ਮਨਸਾ ਤੈਸੀ ਦਿਸਾ ॥ ਪਰਣਵੈ[3] ਨਾਮਾ ਬੀਸ ਬਿਸਾ[4] ॥
ਜੈਸੇ ਨਾਮੇ ਆਖਿ ਸੁਨਾਯਾ ॥ ਤੈਸੋ ਵੇਦ ਪੁਰਾਨੀ ਗਾਯਾ ॥
ਪ੍ਰੀਖਤਿ ਭੂਪਤਿ ਕੀ ਗਤਿ ਹੋਈ ॥ ਸੁਣੈ ਸੁਣਾਵੈ ਗਾਵੈ ਜੋਈ ॥
ਤਿਸ ਕੌ ਜਮ ਕੀ ਤਲਬ ਨ ਹੋਇ ॥ ਭਗਤਾਂ ਕਾ ਜਸੁ ਗਾਵੈ ਜੋਇ[5] ॥ ੨੧੪ ॥

**ਦੋਹਰਾ ॥**

ਸੁਖਦ੍ਵੇ ਗਯਾ ਗੁਰ ਜਨਕ ਢਿਗਿ ਕੀਆ ਜਨਕ ਵਖਾਣੁ ॥ ਤ੍ਰੇਤਾ ਭਯਾ ਬਤੀਤੁ ਅਬ ਫਿਰੀ ਦੁਆਪਰਿ ਆਣਿ ॥ ੨੧੫ ॥

**ਚੌਪਈ ॥**

ਮਹਾਂ ਕਠਨੁ ਜੁਗੁ ਆਗੈ ਆਯਾ ॥ ਅਬ ਤੌ ਹਮ ਤੇ ਰਹਯਾ ਨ ਜਾਯਾ ॥
ਐਸਾ ਜੁਗੁ ਕਰੜਾ ਇਹੁ ਹੋਇ ॥ ਵਿਰਲਾ ਸਾਧੁ ਭਗਤ ਜਨੁ ਕੋਇ ॥
ਕਰਨਹਾਰੁ ਅਬ ਮੁਝੈ ਬੁਲਾਵੈ ॥ ਅਬ ਤੌ ਮੋ ਪਹਿ ਰਹਯਾ ਨ ਜਾਵੈ ॥
ਬਹੁਤੁ ਭਗਤਿ ਏਕਠਿ ਹੁਇ ਆਏ ॥ ਜਨਕ ਭਗਤਿ ਕੇ ਸਾਥਿ ਸਿਧਾਏ ॥ ੨੧੬ ॥

566.ੳ **ਦੋਹ/ਰਾ ॥**

ਜਨਕੁ ਗਯਾ ਦਰਗਹ ਕੋ ਬਹੁਤੁ ਸਾਥਿ ਲੈ ਸਾਧਿ ॥ ਉਪਮਾ ਕਹੀ ਨ ਜਾਇ ਮੁਹਿ ਭਗਤਾ ਕਥਾ ਅਗਾਧਿ ॥ ੨੧੭ ॥

**ਚੌਪਈ ॥**

ਛਿਨਵੈ ਕ੍ਰੋੜੀ ਜਨਕ ਉਧਾਰੀ ॥ ਸੁਖਦੇਵ ਭਿ ਬਹੁਤੀ ਪਾਰ ਉਤਾਰੀ ॥
ਧੰਨੁ ਭਗਤਿ ਧੰਨੁ ਭਗਵਾਨੁ ॥ ਭਗਤਾ ਵਿਟਹੁ ਹੌ ਕੁਰਬਾਨੁ ॥
ਪਰਉਪਕਾਰ ਆਏ ਜਗ ਮਾਹਿ ॥ ਜੰਮਣ ਮਰਣ ਦੁਹਾਂ ਵਿਚਿ ਨਾਹਿ ॥
ਨਾਨਕ ਪੰਥੀ ਜਨੁ ਦ੍ਬਾਰੀ ॥ ਹਰਿ ਭਗਤਾ ਵਿਟਹੁ ਬਲਿਹਾਰੀ ॥ ੨੧੮ ॥

**ਦੋਹਰਾ ॥**

ਖਸਟਮ ਪਰਚੀ ਪੂਰਨ ਭਈ ਸੁਖਦ੍ਵੇ ਭਗਤਿ ਪ੍ਰਵਾਨ ॥ ਕਥਾ ਭਭੀਛਨ ਭਗਤਿ ਕੀ ਸੰਤ ਸੁਨਹੁ ਦੈ ਕਾਨ ॥ ੧ ॥ ੬ ॥
ਇਤਿ ਪ੍ਰਚੀ ਸੁਖਦੇਉ ਭਗਤਿ ਕੀ ਸਪੂਰਨੁ ਭਈ ॥ ੬ ॥ ਆਗੈ ਪਰਚੀ ਭਭੀਖਨ ਭਗਤਿ ਕੀ ਚਲੀ ॥

1. ਨਗਰ 2. ਆਪਣੀ ਕੰਨੀ 3. ਪ੍ਰਣਵੈ, ਨਮਸਕਾਰ ਕਰਦਾ ਹੈ 4. ਵੀਹ ਵਿਸਵੇ, ਪੂਰੇ ਵਿਸ਼ਵਾਸ਼ ਨਾਲ 5. ਜੋ

**ਪਰਚੀ ਭਭੀਖਨ ਭਗਤ ਜੀ ਕੀ॥**

**ੴ ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪ੍ਰਸਾਦਿ॥**

**ਦੋਹਰਾ॥**

ਸਾਹਿਬੁ ਬੇਪਰਵਾਹੁ ਹੈ ਸਰਨਿ ਸੂਰੁ[1] ਭਗਵਾਨ ॥ ਭਭੀਖਨ ਕਾ ਭੈ ਕਾਟਿ ਕ੍ਰ ਨਿਰਭੌ ਕਰਿ ਨਿਰਬਾਨੁ ॥ ੧ ॥

ਬੈਤ ॥ ਭਭੀਖਨ ਭੇਦੁ ਦੀਆ ਰਾਮ ਅੰਗੁ ਕੀਆ ਨੈਨ[2] ਸੈਨ[3] ਸੁਇਨ ਕੋਟ[4] ਉਠਾਇ ਦੀਆ ॥

ਸ੍ਰੀ ਖੰਡੁ[5] ਭਯਾ ਬਨਬਾਂਸ ਮਾਂਹੀ ਮਾਨੋ ਕਲਰ[6] ਕੌਲੁ[7] ਉਪਾਇ ਲੀਆ ॥

ਰਾਮ ਸਾਮ ਆਏ[8] ਨਿਜ ਧਾਮ ਲਾਏ ਭਗਤਿ ਥਾਂਇ ਪਾਈ ਪ੍ਰਤਾਇ ਲੀਆ ॥

ਦਰਬਾਰੀ ਦਾਸ ਭਭੀਖਨੈ ਭਲਾ ਕੀਆ ਮਿਲੈ ਰਾਮ ਮਦੋਦਰੀ ਸਣੇ ਸੀਆ[9] ॥ ੨ ॥

**ਦੋਹਰਾ॥**

ਕਥਾ ਭਭੀਖਨ ਭਗਤਿ ਕੀ ਜਿਸ ਕਾ ਲੰਕਾ ਰਾਜੁ ॥ ਅਮਰੁ ਭਯਾ ਦਰਸਨੁ ਪਰਸੁ ਰਾਮ ਸਵਾਰੇ ਕਾਜੁ ॥ ੩ ॥

**ਚੌਪਈ॥**

ਭਗਤਿ ਭਭੀਖਨ ਕੀ ਇਹਿ ਸਾਖ ॥ ਗੁਰਮੁਖਿ ਸੁਨੀ ਸੁਨਾਈ ਆਖਿ ॥

ਦੈਤਿ ਭਗਤ ਤੇ ਬੇਮੁਖਿ ਜਾਤਿ ॥ ਇਨ ਮਹਿ ਭਗਤਿ ਕਰੇ ਦਿਨੁ ਰਾਤਿ ॥

ਰਹਤ ਅਲੇਪੀ[10] ਜਸੇਂ ਜਲ ਕਮਲ ॥ ਆਧਿ ਬਯਾਧਿ ਉਪਾਧਿ ਤੇ ਅਮਲ ॥

ਭਗਤ ਕਰੇ ਜਨੁ ਅੰਤਰ ਧਯਾਨ ॥ ਆਨ ਨ ਕੋਊਸਕੈ ਪਛਾਨ ॥

**ਦੋਹਰਾ॥**

ਆਦਿ ਭਭੀਖਨ ਭਗਤਿ ਕੀ ਸੁਨਹੁ ਜਨਹੁ ਚਿਤੁ ਲਾਇ ॥ ਭਗਤਿ ਪ੍ਰਾਪਤ ਜਯੋਂ ਭਈ ਮਿਲੇਗਾ ਰਾਮ ਰਘੁਰਾਇ[11] ॥ ੫ ॥

**ਸੋਰਠਾ॥**

ਮਾਲੀ ਅਰੁ ਮਲਵਾਨੁ ਔਰ ਸੁਮਾਲੀ ਤੀਸਰਾ ॥ ਤੀਨੋ ਦੈਤ ਭਵਾਨ[12] ਪਜਾਲਹੁ[13] ਆਏ ਮ੍ਰਿਤ ਲੋਕ[14] ॥ ੬ ॥

**ਚੌਪਈ॥**

ਕੁਮੇਰੁ[15] ਭੰਡਾਰੀ ਜਾਤਾ ਦੇਖਿ ॥ ਤੀਨੋ ਮੋਹੇ ਦਰਸਨੁ ਪੇਖਿ ॥

ਕਹਹਿ ਪ੍ਰਸਪਰ ਬਾਤੀ ਤੀਨੌ ॥ ਸੁੰਦ੍ਰ ਕੁਮੇਰ ਕੁਮਾਰੁ ਪ੍ਰਵੀਨੋ ॥

ਹਮਰੀ ਕੁਲ ਨਹ ਐਸਾ ਕੋਇ ॥ ਦੈਤੋ ਮਾਹਿ ਨ ਪੈਦਾ ਹੋਇ ॥

ਤੀਨ ਬੰਧਿ ਮਿਲਿ ਬਾਤ ਬਨਾਈ ॥ ਐਸੇ ਸੁਤ ਤੁਹਿ[16] ਕ੍ਰਿਏ ਕਾਈ[17] ॥ ੭ ॥

**ਦੋਹਰਾ॥**

ਤੀਨੋ ਮਿਲਿ ਮਸਲਤਿ ਕਰੀ ਸੁਰ ਘਰ[18] ਦੈ ਨਿਜ ਬਾਲ[19] ॥ ਤੌ ਐਸੇ ਹੀ ਹੋਹਿਗੇ ਔਲਾਦ ਨ ਹੋਈ ਆਲ[20] ॥ ੮ ॥

**ਚੌਪਈ॥**

ਪੌਲਸਤਿ[21] ਸਾਥਿ ਕਰ ਗਏ ਸੁਗਾਈ ॥ ਪੁਹਪੋਤਕਟਿ[22] ਕੰਨਿਆ ਪ੍ਰਣਾਈ ॥

ਕੁੰਭ ਕਾਨ[23] ਰਾਵਨ ਸੁਤ ਭਏ ॥ ਦੈਤਿ ਰੂਪ ਦੋਊ ਪ੍ਰਗਟਏ ॥

---

1. ਸੂਰਮੇ (ਸਰਨ ਆਏ ਨੂੰ ਸੰਭਾਲਣ ਵਾਲੇ) 2. ਦੋ ਭਾਵ ਦੋਵੇਂ 3. ਅੱਖ ਦੇ ਇਸ਼ਾਰੇ ਨਾਲ 4. ਸੋਨੇ ਦਾ ਕਿਲ੍ਹਾ (ਲੰਕਾ) 5. ਸ੍ਰੀ ਭਗਵਾਨ 6. ਕੱਲਰ ਵਾਲੀ ਧਰਤੀ 7. ਕਮਲ ਫੁੱਲ 8. ਰਾਮ ਜੀ ਦੀ ਸ਼ਰਨ ਵਿੱਚ ਆ ਗਏ 9. ਸੀਤਾ 10. ਨਿਰਲੇਪ 11. ਰਘੂ ਵੰਸ ਦਾ ਰਾਜਾ (ਰਾਇ) 12. ਭਉਂਦੇ ਹੋਏ 13. ਪਤਾਲ ਤੋਂ 14. ਮਾਤ ਲੋਕ 15. ਕੁਬੇਰ 16. ਨੂੰ 17. ਕੁਝ 18. ਦੇਵਤੇ ਘਰੇ 19. ਆਪਣਾ ਬਾਲ 20. ਵੰਸ਼, ਔਲਾਦ ਜਾਂ ਪੁੱਤਰੀ ਦੀ ਸੰਤਾਨ 21. ਪੌਲਸਤਿ ਦਾ ਪੂਰਾ ਨਾਮ ਪੁਲਸਤਯ ਹੈ ਜੋ ਭਭੀਖਣ ਦਾ ਪਿਤਾ ਸੀ ਪਰ ਕਈ ਗ੍ਰੰਥਾਂ ਵਿੱਚ ਉਸਦਾ ਬਾਬਾ ਲਿਖਿਆ ਹੈ (ਹਿੰਦੂ ਮਿਥਿਹਾਸ ਕੋਸ਼, ਦੂਜੀ ਛਾਪ ਪੰਨਾ 574) 22. ਪੁਹਪੋਤਕਟ ਦਾ ਨਾਂ ਗ੍ਰੰਥਾਂ ਵਿੱਚ ਵ੍ਰਿਸ਼ਵਾ ਹੈ 23. ਕੁੰਭ ਕਰਨ

ਦੈਤ ਰੂਪ ਸੂਪਨਖਾ[1] ਜਾਈ ॥ ਪੁਹਪੋਤਿਕਟਿ ਬਾਤਿ ਚਿਤਿ ਜਾਈ ॥
ਤਬ ਪੁਹਪੋਤਕਟਿ ਬਾਤਿ ਚਿਤਾਰੀ ॥ ਸੁਨ ਪੌਲਸਤਿ ਬਾਤਿ ਹਮਾਰੀ ॥ ੯ ॥
**ਦੋਹਰਾ ॥**
ਮੇਰੇ ਪਿਤਿ ਤਾਏ ਚਿਚੇ ਦੇਖਜਾ ਥਾ ਅਲ ਕੇਸੁ[2] ॥ ਐਸੇ ਦੋਹਤ ਹੋਹਿ ਹਮ ਸਾਂਝ ਪਰੇ ਪਰਦੇਸ ॥ ੧੦ ॥
**ਚੌਪਈ ॥**
ਐਸੀ ਆਸ ਬਸੀ ਮਨ ਮਾਂਹਿ ॥ ਤੌ ਤੁਮ ਕੌ ਮੈਂ ਦੀਨੀ ਬਜਾਹਿ ॥
ਪਖ ਨਾਨਕੇ ਪਰ ਸੁਤ ਗਏ ॥ ਤੁਮਰੀ ਕੁਲ ਪਰ ਨਾਹਨ ਭਏ ॥
ਵਰ ਦੀਆ ਪੌਲਸਤਿ ਅਲਾਇ ॥ ਅਬ ਜੋ ਜਨਮਗੁ ਭਗਤਿ ਸੁਭਾਇ ॥
ਪਿਤਾ ਬਚਨ ਕਰਿ ਭਜੋ ਭਭੀਖਨੁ ॥ ਭਗਤਿ ਕਰੇ ਮਨ ਮਾਂਹਿ ਤਤੀਖਨੁ[3] ॥ ੧੧ ॥
**ਦੋਹਰਾ ॥**
ਰਾਵਣ ਸੀਤਾ ਜਬ ਹਰੀ[4] ਆਇ ਰਾਮ ਦਲ ਸਾਜ ॥ ਲੰਕਾ ਕੇ ਢਿਗਿ ਔਤਰੇ[5] ਸੀਆ ਭਭੀਖਨ ਕਾਜ[6] ॥ ੧੨ ॥
**ਸੋਰਠਾ ॥**
ਕਹੀ ਭਭੀਖਨ ਬਾਤਿ ਸੁਨੁ ਰਾਵਨ ਲੰਕਾਪਤੀ ॥ ਦੇਵਹੁ ਸੀਤਾ ਮਾਤ ਚਰਨ ਰੋ ਸਰਨੀ ਪਰਹੁ ॥ ੧੩ ॥
**ਚੌਪਈ ॥**
ਰਾਵਣੁ ਕੋਪ ਭਯੌ ਸੁਣਿ ਬਾਤਿ ॥ ਭਭੀਖਨ ਕੈ ਉਰ[7] ਲਾਈ ਲਾਤਿ ॥
567.ੳ ਕਹਤ / ਭਭੀਖਨ ਸੁਨੁ ਭੂਪਾਲ ॥ ਤੁਮਰੇ ਨਿਕਟਿ ਭਯਾ ਅਬ ਕਾਲੁ[8] ॥
ਰਾਮ ਨਾਮ ਕੀ ਸੀ ਯਹਿ ਠੌਰ ॥ ਸਗਲ ਠੌਰ ਕੇ ਸੀ ਸਿਰਮੌਰ[9] ॥
ਗਯਾ ਭਭੀਛਨੁ ਲੰਕਾ ਛੋਰਿ ॥ ਰਾਮ ਚੰਦ ਕੀ ਚਿਤਵੀ[10] ਓਰ ॥ ੧੪ ॥
**ਦੋਹਰਾ ॥**
ਮਾਣ ਨਿਮਾਣੇ ਰਾਮ ਚੰਦੁ ਆਨਾਥੋ ਸਿਰਿ ਨਾਥ ॥ ਨਿੱਧਰਿਆ ਧਰ[11] ਓਟ ਹੈ ਮਸਕੀਨੌ[12] ਕੈ ਸਾਥਿ ॥ ੧੫ ॥
**ਚੌਪਈ ॥**
ਭਭੀਛਨ ਰਾਮ ਚੰਦ ਵਲਿ ਤੁਰਿਜਾ ॥ ਮਾਤ ਤਾਤ ਸੁਤ ਭ੍ਰਾਤ ਮੋਹੁ ਮੁਰਿਜਾ ॥
ਦਰਸਨ ਪਰਸਤ ਭਯਾ ਪੁਨੀਤੁ[13] ॥ ਚਰਨ ਕਵਲ ਸੌ ਲਾਗਾ ਚੀਤੁ ॥
ਰਾਵਣੁ ਮਾਰਿ ਪਸਾਈ[14] ਲੰਕ ॥ ਸੰਕ[15] ਸੰਕ[16] ਸਮ ਦੀਨੀ ਸੰਕ[17] ॥
ਭਗਤਿ ਭਭੀਖਨ ਰਾਜੁ ਦਿਵਾਯਾ ॥ ਸਿਰੇਪਾਉ ਦੈ ਤਖਤਿ ਬਹਾਯਾ ॥ ੧੬ ॥
**ਦੋਹਰਾ ॥**
ਭਗਤਿ ਕਮਾਵਹੁ ਰਾਜ ਮਹਿ ਇਉ ਕਹਿਆ ਰਘੁਰਾਇ ॥ ਭਗਤਾ ਦੀ ਰਖਦਾ ਸਦਾ ਆਪੇ ਸੰਤ ਸਹਾਇ ॥ ੧੭ ॥
**ਚੌਪਈ ॥**
ਐਸਾ ਸੰਤ ਸਹਾਈ ਰਾਮ ॥ ਸੰਤ ਜਨਾ ਕੇ ਪੂਰੇ ਕਾਮੁ ॥
ਭਗਤਾ ਜਨਾ ਕੀ ਰਖਿਆ ਕਰੇ ॥ ਸੰਤੁ ਦੁਖਾਏ ਤਿਸੁ ਪਰਹਰੇ[18] ॥
ਧੰਨੁ ਭਗਤਿ ਧਨੁ ਧਨੁ ਭਗਵਾਨੁ ॥ ਹਰਿ ਜਨ ਹਰਿ ਵਿਟਹੁ ਕੁਰਬਾਨੁ ॥
ਨਾਨਕ ਪੰਥੀ ਜਨੁ ਦਰਬਾਰੀ ॥ ਸੰਤ ਧੂਰ ਦੀਜੈ ਬਨਵਾਰੀ ॥ ੧੮ ॥
**ਦੋਹਰਾ ॥**
ਪਰਚੀ ਪੂਰੀ ਸਪਤਮੀ ਕਥਾ ਭਭੀਖਨ ਰਾਇ ॥ ਕਥਾ ਸੁਨਹੁ ਜੜ ਭਰਥ ਦੀ ਕਹਤ ਸੁਨਤਿ ਸੁਖ ਪਾਇ ॥ ੧੯ ॥ ੩ ॥ ੭ ॥
ਇਤਿ ਪ੍ਰਚੀ ਰਾਜੇ ਭਭੀਛਨ ਭਗਤਿ ਕੀ ਸਪੂਰਨੁ ਭਈ ॥ ਆਗੇ ਪਰਚੀ ਜੜ ਭਰਥਿ ਕੀ ਚਲੀ ॥ ੧ ॥

1. ਰਾਵਣ ਦੀ ਭੈਣ ਸੁਰਪਨਖਾ 2. ਮਾਲਕ (ਨਗਰ) ਦਾ ਈਸ ਭਾਵ ਕੁਬੇਰ 3. ਤੇਜ਼ੀ ਨਾਲ ਬਹੁਤ 4. ਚੁਰਾਈ 5. ਉੱਤਰੇ 6. ਸੀਤਾ ਅਤੇ ਭਭੀਖਣ ਦੇ ਕਾਰਜ ਵਾਸਤੇ 7. ਛਾਤੀ 8. ਮੌਤ 9. ਸਭ ਤੋਂ ਉੱਚੀ 10. ਸੋਚੀ ਵਿਚਾਰੀ 11. ਆਸਰਾ 12. ਅਧੀਨ, ਨਿਮਰ 13. ਪਵਿੱਤਰ 14. ਪਚਾਈ ਨਾਸ਼ ਕੀਤੀ 15. ਸ਼ਿਵ 16. ਕਾਮਦੇਵ (ਸ਼ਿਵ ਨੇ ਕਾਮਦੇਵ ਨੂੰ ਤੀਸਰੇ ਨੇਤਰ ਨਾਲ ਭਸਮ ਕਰ ਦਿੱਤਾ ਸੀ) 17. ਸਥਾਨ ਦੇ ਦਿੱਤਾ 18. ਦੂਰ ਕਰ ਦੇਵੇ

**ਪਰਚੀ ਜੜ ਭਰਥ ਜੀ ਕੀ॥**

**੧ੴ ਸਤਿਗੁਰੂ ਬਾਬਾ ਨਾਨਕੁ॥ ਅਭੇ ਰਾਮ ਪ੍ਰਸਾਦਿ॥**

**ਦੋਹਰਾ॥**

ਪਾਰਬ੍ਰਹਮ ਕਰਤਾ ਪੁਰਖੁ ਜਾਂ ਕੈ ਘਰਿ ਮਹਿ ਨਿਜਾਉ ॥ ਘਾਲ ਨ ਭੰਨੇ ਕਿਸੇ ਦੀ ਜੜ ਭ੍ਰਥ ਵਲਹੁ[1] ਪ੍ਰਤਾਉ[2] ॥ ੧ ॥

**ਬੈਤੁ॥**

ਜੜ ਭਰਥ ਕੇ ਜਾਇ[3] ਅਨੂਪ[4] ਪਾਈ ਸਾਰੂਪ ਹੀ ਮਾਂਹਿ ਸੋਂ ਲੀਣ ਹੂਆ ॥
567.ਅ ਗਿ / ਆਨ ਵੈਰਾਗ ਕੌਂ ਭਗਤਿ ਦੀ ਪੁਸਟਿ[5] ਦੈ ਮੋਹੁ ਅਗਿਆਨੁ ਖੈ[6] ਖੀਣੁ[7] ਹੂਆ ॥
ਏਕੁ ਹੀ ਏਕੁ ਅਨੇਕ ਘਟਿ[8] ਦੇਖਤਾ ਦੁਵੈਤਿ[9] ਦੁਰਬੁਧਿ[10] ਤੇ ਹੀਣੁ ਹੂਆ ॥
ਦਰਬਾਰੀ ਦਾਸ ਜੜ੍ਹ ਭਰਥ ਨੈ ਅਰਥੁ ਪਾਇਆ[11] ਆਨਰਥ[12] ਕੌਂ ਤਿਆਗੁ ਅਢੀਣ[13] ਹੂਆ ॥ ੨ ॥

**ਦੋਹਰਾ॥**

ਜੜ ਭਰਥ ਭਗਤਿ ਕੇ ਜਨਮ ਕੀ ਕਥਾ ਪੂਰਬਲੀ ਏਹੁ ॥ ਜੜ ਭ੍ਰਥ ਕਥਾ ਬਿਚਾਰ ਕੈ ਤਜਾਗਹੁ ਸਗਲ ਸਨੇਹੁ ॥ ੩ ॥

**ਚੌਪਈ॥**

ਜੜ ਭ੍ਰਥੁ ਕ੍ਰਿਤਿ ਕਥਾ ਤਪੁ ਉਦਿਆਨ[14] ॥ ਨਾਉ ਭਰਥੁ ਜੜ ਭਯਾ ਸਮਾਨ ॥
ਤਪਸਾ ਮਹਿ ਬਹੁ ਔਧ[15] ਬਿਤਾਈ ॥ ਔਰ ਜਗਤਿ ਕੀ ਖਬਰਿ ਨ ਕਾਈ ॥
ਐਸੀ ਲੀਲਾ ਪ੍ਰਭ ਕੀ ਭਈ ॥ ਕਰੇ ਕਰਾਵੇ ਆਪਹਿ ਦਈ[16] ॥
ਐਸਾ ਬਨਜੋਂ ਆਇ ਸੰਜੋਗੁ ॥ ਜਾਨੈ ਕਾਰਨ ਕਰਨੈ ਜੋਗੁ ॥ ੪ ॥

**ਦੋਹਰਾ॥**

ਚਿਤਰੇ[17] ਗਰਠੀ[18] ਮਿਰਗਨੀ ਗਈ ਤਪੀਸਰ ਪਾਸ ॥ ਗਰਭੁ ਗਿਰਿਆ ਤਹ ਮ੍ਰਿਗਨੀ ਮਨ ਮਹਿ ਮਰਨ ਤਰਾਸਿ ॥ ੫ ॥

**ਚੌਪਈ॥**

ਹਰਣੀ ਗਰਭੁ ਗੇਰਿ ਤਹਿ ਗਈ ॥ ਜੜ੍ਹ ਭਰਥ ਤਪੇ ਮਨ ਕਰਨਾ[19] ਪਈ ॥
ਬੱਕ[20] ਉਠਾਇ ਲਯਾ ਜੜ੍ਹ ਭਰਥ ॥ ਮਨ ਮਹਿ ਸਮਝਾ ਏਹੀ ਅਰਥ ॥
ਜੇ ਇਸ ਕੌਂ ਮੁਝ ਦੇਉ[21] ਤਜਾਗੇ ॥ ਇਹੁ ਮਰ ਜਾਇ ਪਾਪੁ ਮੁਝ ਲਾਗੇ ॥
ਇਉ ਮਨ ਸਮਝ ਆਸਨ ਲੈ ਗਜੋਂ ॥ ਪ੍ਰਤਿਪਾਲਨ[22] ਕੇ ਆਹਰ ਪਯੋਂ ॥ ੬ ॥

**ਦੋਹਰਾ॥**

ਪ੍ਰਤਪਾਲਿ ਕਰਨੈ ਲਗਾ ਲਾਗਾ ਮਨਹੁ ਸਨੇਹੁ ॥ ਬਾਧਾ ਹਿਤਿ ਕੀ ਜੇਵਰੀ[23] ਭੂਲਾ ਤਪੁ ਤਨ ਗੇਹੁ[24] ॥ ੭ ॥

**ਚੌਪਈ॥**

ਘੁਘਰੂ ਕੌਂਡੇ ਤਾ ਗਲ ਮੇਲੇ ॥ ਆਠ ਜਾਮ[25] ਤਾ ਕੈ ਸੰਗਿ ਖੇਲੇ ॥
ਭੂਲੀ ਤਪਸਾ ਉਸ ਕੈ ਖਜਾਲਿ ॥ ਵਿਗਸੈ ਮਨ ਮਹਿ ਦੇਖੈ ਚਾਲ ॥
ਜੋ ਮਦ ਭਰਿਆ ਹੂਆ ਤਰਣੁ[26] ॥ ਆਈ ਡਾਰ ਮਿਲ ਹਰਣੀ ਹਰਣੁ ॥
ਮਿਲਿ ਗਜਾਂ ਵਾ ਸੰਗਿ ਜਾਤਿ ਪਛਾਨੀ ॥ ਅਪਨੀ ਕੁਲ ਨਿਸਚੈ ਕ੍ਰ ਜਾਨੀ ॥ ੮ ॥

**ਦੋਹਰਾ॥**

568.ੳ ਕੋਕਲ ਆਂਡੇ ਦੇਤ ਹੈ/ਬਾਂਇਸ[27] ਕੇ ਘਰ ਮਾਂਹਿ ॥ ਬੋਲਤਿ ਕੁਲਹ ਪਛਾਨ ਕੈ ਕਾਕ[28] ਬਾਂਕ[29] ਬਕ[30] ਨਾਂਹਿ ॥ ੯ ॥

---

1. ਵੱਲੋਂ 2. ਪ੍ਰਤਿਆਉ, ਪ੍ਰਤਿਆ ਲਵੋ 3. ਜਗਹ 4. ਜਿਸਦੀ ਉਪਮਾ ਨਾ ਕੀਤੀ ਜਾ ਸਕੇ 5. ਪੁੱਠ ਦੇ ਕੇ 6. ਨਾਸ 7. ਨਸ਼ਟ 8. ਸਰੀਰ 9. ਦੋ ਦਾ ਭਾਵ, ਆਪਣੇ ਪਰਾਏ ਦਾ ਖਿਆਲ 10. ਦੁਰਮਤਿ, ਬੁਰੀ ਮੱਤ 11.ਭੇਦ ਸਮਝ ਲਿਆ 12. ਫ਼ਜ਼ੂਲ ਗੱਲ 13. ਦੀਨ, ਆਜਿਜ਼ 14. ਜੰਗਲ 15. ਉਮਰ 16. ਪ੍ਰਮਾਤਮਾ 17. ਚਿੱਤਰੇ ਨੇ, ਚੀਤੇ ਨੇ 18. ਦਬਾਈ ਹੋਈ 19. ਦਇਆ 20. ਹਰਨ ਦਾ ਬੱਚਾ 21. ਦੇਹ, ਸਰੀਰ 22. ਪਾਲਣਾ ਕਰਨ 23. ਪਿਆਰ ਦੀ ਰੱਸੀ ਨਾਲ 24. ਤਪੱਸਿਆ, ਸਰੀਰ ਅਤੇ ਘਰ ਦਾ ਧਿਆਨ 25. ਅੱਠੇ ਪਹਿਰ 26. ਜੁਆਨੀ 27. ਕਾਂ 28. ਕਾਂ 29. ਬਗਲਾ 30. ਹਰਨ ਦਾ ਬੱਚਾ

**ਚੌਪਈ ॥**

ਭਾਗਾ ਮ੍ਰਿਗ ਡਾਰ ਸੰਗਿ ਰਲਿਆ ॥ ਪਾਛੈ ਲਾਗ ਤਪੀਸਰੁ ਚਲਿਆ ॥
ਮਿਰਗੁ ਨ ਦੇਖੈ ਨੈਨ ਫਿਰਾਇ ॥ ਫਿਰੇ ਨ ਤਪਾ ਲਾਰ ਲਗ ਲਾਇ ॥
ਬਹੁਤੁ ਕਲਾਪ[1] ਤਪੀਸਰੁ ਕਰੈ ॥ ਐਸੇ ਬੰਧਿ ਮੋਹਿ ਕੇ ਪਰੈ ॥
ਮ੍ਰਿਗ ਨ ਮੁੜੇ ਤਪਾ ਜਿਨਿ[2] ਛੋਰੇ ॥ ਜਤਨ ਕਰੇ ਬਹੁ ਫੜਿਆ ਲੋਰੇ ॥ ੧੦ ॥

**ਦੋਹਰਾ ॥**

ਚੜੀ ਘਾਮ ਲਾਗੀ ਤ੍ਰਿਖਾ ਆਏ ਸੰਤ ਪਰਾਨ ॥ ਪ੍ਰੀਤਿ ਨ ਛੁਟਸੀ ਬਕ ਕੀ ਛੁਟਕੈ ਪ੍ਰਾਨ ਨਿਦਾਨ ॥ ੧੧ ॥

**ਚੌਪਈ ॥**

ਮਰ ਗਯਾ ਤਪਾ ਮਿਰਗ ਕੀ ਆਹਿ ॥ ਲੈ ਗਏ ਜਮਕੰਕਰ ਜਮ ਪਾਹਿ ॥
ਚਿਤਿ ਗੁਪਤੁ ਧ੍ਰਮਰਾਇ ਬੁਲਾਏ ॥ ਕਹੋ ਤਪੇ ਜੋ ਕਰਮ ਕਮਾਏ ॥
ਕੌਨੁ ਸੁ ਜਾਇ[3] ਏਸਿ ਕੌ ਦੇਹਿ ॥ ਕੌਨੁ ਚਿਤਵਨੀ[4] ਮੂਆ ਏਹਿ ॥
ਤਪਸਾ ਕਰੀ ਏਸਿ ਨਿਹਕਾਮ[5] ॥ ਆਨ ਨ ਚਿਤਵੀ ਆਠੋ ਜਾਮ ॥ ੧੨ ॥

**ਦੋਹਰਾ ॥**

ਮਿਰਗ ਹੇਤ ਮੂਆ ਅਲੇ ਲਾਗਾ ਏਹੁ ਕੁਲੰਕੁ[6] ॥ ਇਸੁ ਕਾ ਵੱਟਾ ਏਹੁ ਹੈ ਦੇਵਹੁ ਜਨਮ ਕੁਰੰਕੁ[7] ॥ ੧੩ ॥

**ਚੌਪਈ ॥**

ਮ੍ਰਿਗੀ ਕੇ ਗਰਭੰਤਰ ਦੀਆ ॥ ਭੋਗ ਲਏ ਜਬ ਅਪਨਾ ਕੀਆ ॥
ਫੁਨਿ ਅਪਨੈ ਤਪ ਕਾ ਫਲੁ ਪਾਵੈ ॥ ਕੀਤਾ ਰਲੇ ਨ ਪਾਯਾ ਜਾਵੈ ॥
ਹੇਤੁ ਜਨਮ ਦਾ ਬੀਜੁ ਬਨਾਯਾ ॥ ਅੰਤ ਹੇਤ ਰੂਪ ਬਨਿ ਆਯਾ ॥
ਹਰਨੀ ਗਰਭੁ ਪੂਰਨ ਦਿਨਿ ਪਏ ॥ ਜਨਮ ਲਯਾ ਪਰ ਥਨ ਜਿਨ ਲਏ ॥ ੧੪ ॥

**ਦੋਹਰਾ ॥**

ਪੂਰਬਲੀ ਸੋਝੀ ਰਹੀ ਮਨ ਮਹਿ ਭਯਾ ਸੁਚੇਤੁ ॥ ਮਿਰਗ ਜੋਨ ਮੈ ਤੌਂ ਪਯਾ ਜੋ ਪਯਾ ਮਿਰਗ ਸੌਂ ਹੇਤੁ[8] ॥ ੧੫ ॥

**ਚੌਪਈ ॥**

ਪੁੰਨੇ[9] ਮਾਸ ਜਨਮੁ ਜਬ ਲੀਆ ॥ ਸੋਚਿ ਕਰੀ ਮਨ ਚਿਤਵਨੁ ਕੀਆ ॥
ਜੇ ਅਬ ਲਾਗੌਂ ਇਸਿ ਕੇ ਦੁਧ ॥ ਭੁੱਲਿ ਜਾਇ ਮਤੁ ਪਿਛਲੀ ਸੁੱਧਿ ॥
ਇਨਿ ਕੇ ਸੰਗਿ ਅਬ ਹੇਤੁ ਲਗਾਵੌਂ ॥ ਭਰਮਤ ਫਿਰੌਂ ਸਮਾ ਕਥ ਪਾਵੌਂ ॥
ਐਸੀ ਮਨ ਮਹਿ ਕੀਨੀ ਸੋਚਿ ॥ ਮਨ ਅਪਨੈ ਕੌ ਰਹਜੋਂ ਸੰਕੋਚ ॥ ੧੬ ॥

**ਦੋਹਰਾ ॥**

568.ਅ ਦੰਤ ਮੀਟਿ ਚੁਪ ਕੈ ਭਯੋਂ ਥਨੁ ਮੁਖਿ ਲੀਨੋ ਨਾਂਹਿ ॥ ਮੁਖ/ ਮੀਟੇ ਬਕੁ[10] ਮਰ ਗਯੋਂ ਧਰਮ ਰਾਇ ਢਿਗਿ ਜਾਹਿ ॥ ੧੭ ॥

**ਚੌਪਈ ॥**

ਇਹੁ ਗੁਨੁ ਤਪ ਕੀਤੇ ਕਾ ਭਯਾ ॥ ਕੀਤਾ ਬਿਰਥਾ ਨਾਹਨ ਗਯਾ ॥
ਪੂਰਬਲੀ[11] ਸਭਿ ਰਹੀ ਯਾਦਿ ॥ ਜਨਮੁ ਗਵਾਯਾ ਏਵੈ ਬਾਦਿ ॥
ਅਜਹੂ ਅਬ ਸਮਝਣ ਕੀ ਬੇਰਿ[12] ॥ ਫਿਰਿ ਚੌਰਾਸੀ ਫਿਰੌ ਨ ਫੇਰਿ ॥
ਤਬ ਫੁਨਿ ਧ੍ਰਮਰਾਇ ਬਿਚਾਰਾ ॥ ਹਠੁ ਕ੍ਰ ਮੂਆ ਇਹ ਤਪਾ ਬਿਚਾਰਾ ॥ ੧੮ ॥

**ਦੋਹਰਾ ॥**

ਹਠ ਤਪ ਕਾ ਫਲੁ ਰਾਜੁ ਹੈ ਜੇ ਕੋ ਕਰੇ ਚਿਤੁ ਲਾਇ ॥ ਭੂਪਤਿ ਕੇ ਘਰ ਜਨਮੁ ਦੇਹੁ ਰਾਜੁ ਕਰੇ ਇਹੁ ਜਾਇ ॥ ੧੯ ॥

---

1. ਵਿਰਲਾਪ 2. ਨਹੀਂ 3. ਜਗਹ, ਜਨਮ 4. ਚਿੰਤਾ 5. ਬਿਨਾ ਕਾਮਨਾ ਤੋਂ, ਇਨਇੱਛਤ 6. ਦੋਸ਼, ਪਾਪ 7. ਮਿਰਗ 8. ਪਿਆਰ 9. ਪੂਰੇ 10. ਹਿਰਨ ਦਾ ਬੱਚਾ 11. ਪਿਛਲੇ ਜਨਮ ਦੀ 12. ਵਾਰੀ

**ਚੌਪਈ ॥**
ਅੰਤ ਸਮੇਂ ਜੋ ਚਿਤ੍ਵੈ ਮਾਯਾ ॥ ਸ੍ਪ ਜੋਨਿ ਬੇਰੀ[1] ਬਹੁ ਪਾਯਾ ॥
ਅੰਤ ਸਮੇਂ ਜੋ ਚਿਤਵੇ ਨਾਰੀ ॥ ਬੇਸ੍ਵਾ ਹੁਇ ਉਤੇ ਬਹੁ ਵਾਰੀ ॥
ਅੰਤ ਸਮੇਂ ਜਿਸੁ ਲਰਕੇ ਪਜਾਰੁ ॥ ਬਹੁਤੁ ਬਾਰ ਸੂਕਰ[2] ਅਵਤਾਰੁ ।
ਅੰਤ ਸਮੇਂ ਜੋ ਸਦਨ ਚਿਤਾਰੇ ॥ ਬੇਰਿ ਬੇਰਿ ਕ੍ਰ ਪ੍ਰੇਤਿ ਉਤਾਰੇ ॥ ੨੦ ॥
**ਦੋਹਰਾ ॥**
48.ਅ ਅੰਤ ਸਮੇਂ ਹਰਿ ਭਗਤੁ ਸੋ ਚਿਤਿ ਵਸੈ ਭਗਵਾਨੁ ॥ ਜਜੋਂ ਜਲ ਮਹਿ ਜਲੁ ਰਲ ਮਿਲੇ ਕਹਤੇ ਬੇਦ ਪੁਰਾਨ ॥ ੨੧ ॥
**ਸੋਰਠਾ ॥**
ਇਹ ਬਿਧਿ ਮਨ ਮਹਿ ਜਾਨੁ ਪ੍ਰੀਤਿ ਕਰਹੁ ਹਰਿਨਾਮ ਸੌ ॥ ਇਹੁ ਬੰਧਨੁ ਸਭ ਮਾਨ ਬਿਖੈ ਭੋਗ ਚਿੰਤਾ ਤਜਹੁ ॥ ੨੨ ॥
**ਸੋਰਠਾ ॥**
ਏਉ ਕਹੇ ਜਮਰਾਇ ਮਾਧਾਤਾ[3] ਘਰੁ ਜਨਮ[4] ਦੇਹੁ ॥ ਕਰੇ ਰਾਜੁ ਸੁਖ ਜਾਇ ਹਠ ਤਪ ਕਾ ਫਲੁ ਭੋਗੁ ਇਹੁ ॥ ੨੩ ॥
**ਚੌਪਈ ॥**
ਤੌ ਫੁਨਿ ਜਨਮ ਨਿਰਪ ਘ੍ਰ ਦੀਆ ॥ ਪੂਰਬਲਾ ਤਪੁ ਸਾਬਤੁ ਕੀਆ ॥
ਭਰਥੁ ਨਾਮ ਰਾਖਾ ਪਿਤ ਮਾਤ ॥ ਪ੍ਰਤਪਾਲਹਿ ਬਾਰਕ ਦਿਨੁ ਰਾਤਿ ॥
ਬਡਾ ਭਜਾ ਚਿਤਿ ਬਾਤਿ ਚਿਤਾਰੀ ॥ ਪੂਰਬਵਰਤੀ ਮਨ ਮਹਿ ਧਾਰੀ ॥
ਰਾਜੁ ਕਰੇ ਧਰੁ ਹਰਿ ਧਜਾਨੁ ॥ ਪੂਰਬਲਾ ਮਨ ਮਹਿ ਹੈਰਾਨੁ ॥ ੨੪ ॥
**ਦੋਹਰਾ ॥**
ਰਾਜ ਛੋਡਿ ਤਪ ਕੌ ਗਜਾ ਹਰਿ ਦਰਸਨ ਮਨ ਪਜਾਸਿ ॥ ਧੰਨੁ ਭਗਤੁ ਜੜ੍ਹ ਭਰਥ ਹੈ ਤਜ ਦੀਨੇ ਭੋਗ ਬਿਲਾਸਿ ॥ ੨੫ ॥
**ਚੌਪਈ ॥**
ਗ੍ਰਿਸਤੁ ਭੋਗ ਤਜ ਭਯਾ ਅਤੀਤਾ[5] ॥ ਤਪੁ ਕਰ ਅਪਨਾ ਆਤਮੁ ਜੀਤਾ ॥
ਬੋਲੇ ਨ ਬਕੇ ਰਹਤਿ ਇਕਿ ਧਯਾਨਿ ॥ ਜੜ ਵਤਿ ਹੋਇ ਰਹਯਾ ਭੌ ਮਾਨਿ ॥
ਭਰਥ ਨਾਮ ਜੜ ਨਜਾਈ ਭਯੋ ॥ ਜੜਭਰਥੁ ਨਾਮੁ ਇਤਿ ਕ੍ਰ ਜਗ ਲਯੋ ॥
569.ੳ / ਆਈ ਮੋਨ[6] ਰਿਖੀ ਕੈ ਤਾਈ ॥ ਭਗਤਿ ਕਰਤਿ ਭ੍ਰਮੇ ਜਿਨਿ ਰਾਈ ॥ ੨੬ ॥
**ਦੋਹਰਾ ॥**
ਲੋਚਨ[7] ਲੋਚਾ ਦਰਸਿ ਕੀ ਸ੍ਰੋਤਿ[8] ਸੁਨਨ ਹਰਿ ਛੰਦ ॥ ਮਨ ਮਹਿ ਧਿਆਨੁ ਗਜਾਨੁ ਹਰਿ ਰਸਨਾ ਜਪੇ ਗੁਵਿੰਦ ॥ ੨੭ ॥
**ਚੌਪਈ ॥**
ਆਇ ਮਿਲੇ ਜਗਦੀਸ ਪਿਆਰੇ ॥ ਭਗਤਿ ਵਛਲ ਪ੍ਰਭ ਕ੍ਰਨੈਹਾਰੇ ॥
ਜੜ ਭਰਥ ਮਿਲੇ ਜਗ ਜੀਵਨ ਆਇ ॥ ਅਬਚਲ[9] ਪਾਈ ਤਾ ਤੇ ਜਾਇ ॥
ਆਇ ਨ ਜਾਵੇ ਨਾ ਦੁਖੁ ਪਾਵੈ ॥ ਸਦਾ ਅਡੋਲ ਹਰਿ ਕੈ ਗੁਨ ਗਾਵੈ ॥
ਭਗਵੰਤ ਭਗਤਿ ਮਹਿ ਵਿਥੁ ਨ ਕਾਇ ॥ ਜਜੋਂ ਜਲ ਮਹਿ ਜਲੁ ਰਲ ਮਿਲਿ ਜਾਇ ॥ ੨੮ ॥
**ਦੋਹਰਾ ॥**
ਭਗਤਿ ਕਥਾ ਅਤਿ ਬਹੁਤੁ ਹੈ ਥੋਰੀ ਦਈ ਸੁਨਾਇ ॥ ਏਕ ਜੀਭ ਕਿਆ ਕਹਿ ਸਕੈ ਪਾਰੁ ਨ ਪਾਯਾ ਜਾਇ ॥ ੨੯ ॥
**ਚੌਪਈ ॥**
ਧੰਨੁ ਭਗਤਿ ਧਨੁ ਧਨੁ ਭਗਵਾਨੁ ॥ ਭਗਤਿ ਜਨਾ ਕਾ ਰਾਖਤਿ ਮਾਨੁ ॥
ਭਗਤਾ ਕਹੀ ਕੀਨੀ ਕਰਤਾਰਿ ॥ ਭਗਤਿ ਰਸਨਾ ਤ੍ਰਿਖੀ ਤਲਵਾਰਿ ॥
ਭਗਤਾ ਕਾ ਜਸੁ ਅਨਿਦਿਨੁ ਗਾਯੈ ॥ ਭਗਤਾ ਤੇ ਹਰਿ ਮਾਰਗੁ ਮਾਯੈ ॥
ਨਾਨਕ ਪੰਥੀ ਜਨੁ ਦਰਬਾਰੀ ॥ ਸੰਤ ਧੂਰ ਦੀਜੈ ਗਿਰਧਾਰੀ ॥ ੩੦ ॥
**ਦੋਹਰਾ ॥**
ਪਰਚੀ ਪੂਰਨੁ ਅਸਟਿਮੀ ਜੜ ਭ੍ਰਥ ਭਗਤਿ ਕੀ ਏਹੁ ॥ ਕਥਾ ਆਗੇ ਕਪਲਾਦ ਕੀ ਸੋ ਸਰਵਣ ਸੁਣਿ ਲੇਹੁ ॥ ੩੧ ॥ ੮ ॥
ਇਤਿ ਅਸਟਮੀ ਪਰਚੀ ਜੜ ਭਰਥ ਕੀ ਸੰਪੂਰਨੁ ਸਮਾਪਤੰ ॥ ੧ ॥ ੮ ॥
ਆਗੇ ਕਪਲਾਦ ਭਗਤ ਕੀ ਪ੍ਰਚੀ ਚਲੀ ॥

1. ਵਾਰੀ 2. ਸੂਰ 3. ਇਸ਼ਕਵਾਕੂ ਵੰਸ਼ ਦਾ ਰਾਜਾ 4. ਹੋਰ ਗ੍ਰੰਥਾਂ ਵਿੱਚ ਜੜ ਭਰਥ ਮਾਧਤਾ ਦਾ ਪੁੱਤਰ ਸਾਬਤ ਨਹੀਂ ਹੁੰਦਾ 5. ਵਿਰਕਤ, ਤਿਆਗੀ 6. ਮੋਹਣੀ, ਮਾਇਆ 7. ਅੱਖਾਂ 8. ਕੰਨਾਂ ਰਾਹੀਂ 9. ਸਥਿਰ, ਅਡੋਲ, ਪੱਕੀ

**ਪਰਚੀ ਕਪਲਾਦਿ ਭਗਤ ਜੀ ਕੀ॥**

**੧ਓ ਸਤਿਗੁਰੂ ਬਾਬਾ ਨਾਨਕੁ॥ ਅਭੈ ਰਾਮ ਪਰਸਾਦਿ॥**

**ਦੋਹਰਾ॥**

ਆਦਿ ਕਥਾ ਕਪਲਾਦ ਕੀ ਪਾਯਾ ਪੁਰਖੁ ਅਨਾਦੁ[1] ॥ ਜਲ ਤਰੰਗ ਜਜੌ ਰਲ ਮਿਲੇ ਮਿਟਿਆ ਬਾਦੁ ਬਿਬਾਦੁ[2] ॥ ੧ ॥

**ਬੈਂਤ॥**

ਕਪਲਾਦ ਕੈ ਯਾਦ ਆਨਾਦ ਮੂਰਤਿ ਬਸੀ ਭਯਾ ਅਹਿਲਾਦੁ[3] ਦਰਿ ਦਾਦਿ[4] ਪਾਈ ॥

ਵਾਦ ਸਵਾਦ ਬਰਬਾਦਿ ਸਭਿ ਜਾਨੰ ਕੈ ਰਾਮ ਰਸ ਸੁਆਦ ਰਸਨਾ ਰਸਾਈ[5] ॥

569.ਅ ਆਧਿ / ਵਿਆਧਿ ਉਪਾਧਿ ਤਜ ਗਈ ਜਬ ਅਗਮ ਅਗਾਧ ਸਮਾਧਿ ਲਾਈ ॥

ਦਰਬਾਰੀ ਦਾਸ ਕਲਪਾਦ ਕੀ ਆਦਿ ਬਨਿ ਰਹੀ ਨੀਰ ਸਿਉ ਨੀਰੁ ਜਿਓ ਮਿਲੇ ਜਾਈ ॥ ੨ ॥

**ਚੌਪਈ॥**

ਕਪਲਾਦੁ ਭਗਤੁ ਅਤ ਮਹਾਂ ਗਯਾਨੀ ॥ ਗਰਭਵਾਸ ਕੀ ਸਭਿ ਬਿਧਿ ਜਾਨੀ ॥

ਗਰਭ ਵਿਚਿ ਜੋ ਸਹੀ ਸਜਾਇ ॥ ਬਾਹਰਿ ਨਿਕਸੇ ਵਿਸਰੇ ਜਾਇ ॥

ਕਪਲਾਦੁ ਨ ਭੂਲੇ ਸਦਾ ਸੁਚੇਤੁ ॥ ਮਾਇਆ ਨ ਕਰ ਸਕੀ ਅਚੇਤੁ[6] ॥

ਕਪਲ ਮੁਨੀਸੁਰ ਬਚਨੀ ਸਾਚਾ ॥ ਮਾਇਆ ਮਾਰ ਨ ਸਕੈ ਤਮਾਚਾ[7] ॥ ੩ ॥

**ਦੋਹਰਾ॥**

ਦੇਵਹੂ ਤ ਜਿਸੁ ਮਾਤ ਹੈ ਕਰਦਮ ਰਿਖੁ ਜਿਸੁ ਤਾਤਿ ॥ ਪਿਰਥੋਦਕ ਅਸਥਾਨ ਮਹਿ ਕਰੇ ਭਗਤਿ ਦਿਨੁ ਰਾਤਿ ॥ ੪ ॥

**ਚੌਪਈ॥**

ਭਗਤਿ ਕਰੀ ਕਪਲਾਦ ਗੁਸਾਂਈ ॥ ਭਗਤਿ ਜਗਤਿ ਜਲ ਕਵਲ ਨਯਾਂਈ ॥

ਮਾਤਾ ਕੌਂ ਉਪਦੇਸੁ ਦਿਵਾਯਾ ॥ ਗਰਭ ਵਸਨ ਕਾ ਗਯਾਨੁ ਸੁਣਾਯਾ ॥

ਜੋ ਦੁਖੁ ਮਾਤਾ ਗਰਭ ਮੰਝਾਰਿ ॥ ਭੂਲ ਗਯਾ ਤੁਮ ਬਾਹਰਿਵਾਰਿ ॥

ਮਾਤ ਗਾਤ ਤੇ ਬਾਹਰਿ ਆਵੈ ॥ ਕਪਲ ਤਮਾਚਾ ਮਾਯਾ ਲਾਵੈ ॥ ੫ ॥

**ਦੋਹਰਾ॥**

ਭੂਲਿ ਜਾਇ ਦੁਖੁ ਗਰਭ ਕਾ ਬਾਹਰਿ ਲਾਗੇ ਵਾਉ ॥ ਕੁੰਭੀ ਨਰਕਹੁ[8] ਤੇ ਬੁਰਾ ਅਧਿਕ ਗਰਭ ਕਾ ਤਾਉ ॥ ੬ ॥

**ਚੌਪਈ॥**

ਸੁਨੁ ਜਨਨੀ ਤੁਝ ਕੌਂ ਹੌਂ ਸੁਨਾਇ ॥ ਗਰਭ ਮਾਂਹਿ ਦੁਖੁ ਦੇਖਯਾ ਜਾਇ ॥

ਸਿਰੁ ਤਲ[9] ਊਪਰਿ ਹੋਤੇ ਪਾਉ ॥ ਜੱਠਰ ਆਗਿ ਦੇਤਿ ਬਹੁ ਤਾਉ ॥

ਬਿਸਟਾ ਮੂਤ੍ਰ ਮੁਖਿ ਪਰ ਵਹੈ ॥ ਠੌਰ ਸੰਕੁੜੀ[10] ਬਾਧਾ ਰਹੈ ॥

ਹਾਥ ਪਾਉ ਜਿਨਿ ਜਾਨ ਹਲਾਏ ॥ ਨਾੜੀ ਬੰਧਨ ਸਕਤੇ[11] ਪਾਏ ॥ ੭ ॥

**ਦੋਹਰਾ॥**

ਕਾਟਹਿ ਕੀਟ ਸਰੀਰ ਕੌਂ ਜਠਰ ਅਗਨਿ ਜਲਾਇ ॥ ਭੂਖ ਬਹੁਤੁ ਲਾਗੈ ਤਹਾਂ ਗਣੀ ਨ ਜਾਇ ਸਜਾਇ ॥ ੮ ॥

---

1. ਜਿਸ ਦਾ ਆਦਿ ਨਹੀਂ ਭਾਵ ਪ੍ਰਭੂ 2. ਵਿਵਾਦ, ਝਗੜਾ 3. ਅਨੰਦ 4. ਸੋਭਾ, ਵਡਿਆਈ 5. ਜੀਭ ਨਾਲ ਅਨੰਦ 6. ਭੁਲਾ ਨਹੀਂ ਸਕੀ 7. ਚਪੇੜ, ਲੱਫੜ 8. ਪੁਰਾਣਾਂ ਅਨੁਸਾਰ ਇਸ ਨਰਕ ਵਿੱਚ ਲੋਕ ਉਬਲਦੇ ਹੋਏ ਤੇਲ ਵਿੱਚ ਸੁੱਟੇ ਜਾਂਦੇ ਹਨ, ਵੇਖੋ ਅੰਤਿਕਾ-II 9. ਸਿਰ ਹੇਠਾਂ ਵੱਲ 10. ਸੁੰਗੜੀ ਹੋਈ, ਭਾਵ ਭੀੜੀ 11. ਸਖ਼ਤ ਕਰਕੇ, ਕਰੜੇ ਕਰਕੇ

**ਸੋਰਠਾ ॥**

ਯਹਿ ਤੌਂ ਗ੍ਰਭਿ ਮੰਝਾਰਿ ਜਨਮਨ[1] ਕਾ ਦੁਖੁ ਅਤ ਘਨਾ ॥ ਖਿੰਚੈ ਤਾਰ ਸੁਨਾਰੁ ਜੰਦੀ[2] ਭੀਤਰ ਕਾਢਤਾ ॥ ੯ ॥

**ਚੌਪਈ ॥**

570.ੳ ਐਸਾ ਦੁਖੁ ਦੇਖਤਾ ਗ੍ਰਭ ਮਾਹਿ ॥ ਤੁਮ ਕੋ ਭੂਲ ਗਯਾ ਸੁਧਿ ਨਾ / ਹਿ ॥
ਏਕੁ ਧਜਾਨੁ ਧਰ ਉਹਾਂ ਬਚਿਆ ॥ ਰਾਮ ਨਾਮ ਮੰਤ੍ਰ ਰਸਿ ਰਚਿਆ ॥
ਨਾਮ ਪ੍ਰਤਾਪ ਅਗਨਿ ਜਿਨਿ ਪੋਹੇ ॥ ਹਰਿ ਸਿਮ੍ਰਿਤ ਮਾਯਾ ਨਹੀ ਮੋਹੇ ॥
ਜੋ ਦੁਖੁ ਪਾਯਾ ਉਹਾ ਮੋਹਿ ॥ ਸੋ ਦੁਖੁ ਪਾਇਆ ਹੁਇਗਾ ਤੋਹਿ ॥ ੧੦ ॥

**ਸੋਰਠਾ ॥**

ਕਹੇ ਕਪਲ ਮੁਨੁ ਮਾਤ ਕੁੰਭੀ ਨਰਕਹੁ ਤੇ ਬੁਰਾ ॥ ਕਰਹੁ ਭਗਤਿ ਦਿਨ ਰਾਤਿ ਫੇਰਿ ਨ ਆਵਹੁ ਜੋਨ ਮਹਿ ॥ ੧੧ ॥

**ਚੌਪਈ ॥**

ਮਾਤਾ ਸੁਨਿਆ ਜਬ ਉਪਦੇਸੁ ॥ ਉਦਾਸੁ ਭਈ ਤਜ ਸਕਲ ਕਲੇਸੁ[3] ॥
ਸਮਝਾਯੌ ਐਸਾ ਪ੍ਰਮਾਰਥੁ[4] ॥ ਮਾਤਾ ਕਰ ਲੀਤੀ ਕ੍ਰਿਤਾਰਥੁ[5] ॥
ਐਸਾ ਭਗਤੁ ਭਲਾ ਕਲਪਾਦੁ ॥ ਗਰਭਿ ਆਦਿ ਸਭਿ ਜਾ ਕੈ ਯਾਦਿ ॥
ਆਠਿ ਅੰਗ ਜੋਗ ਕੇ ਸਾਧੇ ॥ ਨਾਂਵੀ ਲਗੀ ਉਲੰਘ[6] ਸਮਾਧੇ ॥ ੧੨ ॥

**ਦੋਹਰਾ ॥**

ਜਾਤੀ ਸੁੰਦ੍ਰ ਸੁਤਹ ਸਿਧ[7] ਇਸ ਕੋ ਕਹਤੇ ਲੋਗ ॥ ਕਪਲੁ ਜੁੜਿ ਰਹਿਯਾ ਜੋਗ ਸੌ ਤਜੇ ਜਗਤ ਕੇ ਭੋਗ ॥ ੧੩ ॥

**ਚੌਪਈ ॥**

ਆਠੌਂ ਸਿਧਿ ਚਰਨ ਕੀ ਦਾਸੀ ॥ ਕਪਲਾਦ ਭਗਤਿ ਕੇ ਦ੍ਰਸ ਪਜਾਸੀ ॥
ਆਠ ਸਿਧਿ ਨੌਂ ਨਿੱਧਿ ਤਜਾਗੀ ॥ ਕਪਲ ਮੁਨੀਸੁਰ ਮਹਾਂ ਵੈਰਾਗੀ ॥
ਸੋ ਰੌ ਟਿਲੇ ਤਾੜੀ ਲਾਈ ॥ ਕਪਲ ਭਗਤਿ ਤਹ ਭਗਤਿ ਕਮਾਈ ॥
ਤੇਜ ਨਜਰਿ ਨਿਰਖੀ ਅਵਧੂਤਿ[8] ॥ ਭਏ ਭਸਮ ਸਗੜਿ[9] ਕੇ ਪੂਤਿ ॥ ੧੪ ॥

**ਦੋਹਰਾ ॥**

ਮਾਰ ਜੀਵਾਰਹਿ ਨਜਰਿ ਕਰ ਤਿਨ ਕੈ ਕੌਨੁ ਸਮਾਨ ॥ ਕੀਤਾ ਤਿਨਕਾ ਨ ਫਿਰੈ ਪਈ ਭਗਤਿ ਪਰਵਾਨ ॥ ੧੫ ॥

**ਚੌਪਈ ॥**

ਐਸਾ ਸੁਨਿਆ ਭਗਤੁ ਕਪਲਾਦੁ ॥ ਹਰਿ ਪ੍ਰਭੁ ਪਾਯਾ ਗੁਰ ਪ੍ਰਸਾਦਿ ॥
ਭਗਤਿ ਭਾਵ ਕਰਿ ਮਿਲੇ ਗੁਪਾਲ ॥ ਲਾਲ ਮਾਹਿ ਜਿਵ ਰਲਿਆ ਲਾਲ ॥
ਪਰਮ ਧਾਮ ਕੌ ਭਯਾ ਪਜਾਨਾ ॥ ਕਪਲਾਦੁ ਭਗਤੁ ਪੂਰਨੁ ਭਗਵਾਨਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਕੈ ਸਦਕੈ ਬਲਿਹਾਰੀ ॥ ੧੬ ॥

**ਦੋਹਰਾ ॥**

ਨੌ ਪਰਚੀ ਪੂਰੀ ਭਈ ਕਥਾ ਭਗਤਿ ਕਪਲਾਦੁ ॥ ਆਗੇ ਕਥਾ ਮਦੋਦਰੀ ਸੁਣੀਐ ਗੁਰ ਪ੍ਰਸਾਦਿ ॥ ੧੭ ॥ ੯ ॥
ਇਤਿ ਨਾਂਵੀਂ ਪ੍ਰਚੀ ਪੂਰੀ ਭਈ ਕਪਲਾਦ ਭਗਤਿ ਕੀ ॥ ੯ ॥ ੧ ॥

570.ਅ / ਪਰਚੀ ਮਦੋਦਰੀ ਕੀ ਚਲੀ ॥

---

1. ਜੰਮਣ 2. ਮੋਟੀ ਤਾਰ ਨੂੰ ਮੋਰੀਆਂ ਰਾਹੀਂ ਖਿੱਚ ਕੇ ਬਰੀਕ ਕਰਨ ਵਾਲਾ ਜੰਤਰ, ਜਿੰਦਰੀ 3. ਝਗੜੇ 4. ਪਰਮ ਅਰਥ, ਆਤਮ ਵਿੱਦਿਆ 5. ਜਿਸ ਦਾ ਪ੍ਰਯੋਜਨ ਪੂਰਾ ਹੋ ਗਿਆ 6. ਲੰਘ ਕੇ 7. ਸਹਿਜ ਸੁਭਾਅ 8. ਉਹ ਪੁਰਸ਼ ਜਿਸ ਨੇ ਕੁਕਰਮ ਸਾੜ ਦਿੱਤੇ 9. ਸਾਗਰ ਜਿਸਦੇ 60,000 ਪੁੱਤਰਾਂ ਨੂੰ ਕਪਲ ਮੁਨੀ ਦੀ ਨਜ਼ਰ ਵਿੱਚੋਂ ਨਿਕਲੀ ਅੱਗ ਨੇ ਭਸਮ ਕਰ ਦਿੱਤਾ

**ਪਰਚੀ ਮਦੋਦਰੀ ਭਗਤਨੀ ਕੀ॥**

**ੴ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**

**ਦੋਹਰਾ॥**

ਪੂਰਬਲੇ ਭਵ[1] ਜਿਵ ਭਈ ਕਥਾ ਮਦੋਦਰਿ ਨਾਰਿ॥ ਭਗਤਿ ਕਮਾਈ ਰਾਜ ਮਹਿ ਜਯੋਂ ਭਾਣੀ ਕਰਤਾਰਿ॥ ੧॥

**ਚੌਪਈ॥**

ਮਦੋਦ੍ਰ ਕੀ ਇਹੁ ਕਥਾ ਪੁਰਾਣੀ॥ ਭਈ ਭਗਤਿ ਜਜੋਂ ਰਾਵਣ ਰਾਣੀ॥
ਸੁਣਹੁ ਸਭੇ ਚਿਤੁ ਦੇਇ ਸੁਆਦਿ॥ ਕਥਾ ਕਹੁ ਅਬ ਗੁਰ ਪ੍ਰਸਾਦਿ॥
ਪੂਰਬ ਜਨਮ ਦਾਦਰੀ[2] ਏਹਿ॥ ਪਰਉਪਕਾਰ ਲਹੀ ਏਹਿ ਦੇਹਿ॥
ਜਜੋਂ ਹੋਈ ਤਜੋ ਸੁਨਹੁ ਕਹਾਨੀ॥ ਸੁਨੀ ਸੁਨਾਈ ਆਖਿ ਵਖਾਨੀ॥ ੨॥

**ਦੋਹਰਾ॥**

ਏਕ ਠੌਰ ਏਕਠਿ ਭਏ ਦੇਵ ਰਿਖੀਸੁਰ ਆਇ॥ ਜਗ ਰਚਾਯਾ ਮਿਲ ਸਭਨ ਦੀਨੀ ਖੀਰ ਚਢਾਇ॥ ੩॥

**ਸੋਰਠਾ॥**

ਤਹਾਂ ਭਈ ਅਤ ਕੀਚ ਜਹਾਂ ਘੜੇ ਜਲੁ ਰਲ ਮਿਟੀ॥ ਤਹਾਂ ਦਾਦਰੀ ਬੀਚਿ ਜਾ ਤੇ ਭਈ ਮਦੋਦਰੀ॥ ੪॥

**ਚੌਪਈ॥**

ਲਾਗੇ ਸੁਰਿ ਮਿਲਿ ਕ੍ਰਨ ਰਸੋਈ॥ ਐਸੀ ਕੁਦਰਤਿ ਪ੍ਰਭ ਕੀ ਹੋਈ॥
ਰੀਝਨ[3] ਲਾਗੀ ਤਹ ਤਸਮਈ[4]॥ ਐਸੀ ਲੀਲਾ ਪ੍ਰਭ ਕੀ ਭਈ॥
ਇਲ ਪਗਾਂ[5] ਤੇ ਸਾਪੁ ਗਿਰਾਨਾ॥ ਪਯਾ ਖੀਰ ਮਹਿ ਕਿਨੂਨ ਜਾਨਾ॥
ਤਹਾਂ ਏਕ ਦਾਦਰੀ ਦੇਖੇ॥ ਔਰ ਨ ਕੋਊਦੂਜਾ ਪੇਖੇ॥ ੫॥

**ਦੋਹਰਾ॥**

ਮਨਿ ਮਹਿ ਕਹਤੀ ਦਾਦਰੀ ਕਿਨੈ ਨ ਦੇਖਯਾ ਸਾਪੁ॥ ਖਾਇ ਮਰਹਿ ਰਿਖਿ[6] ਖੀਰ ਜੇ ਲਾਗੈ ਮੁਝ ਕੋ ਪਾਪੁ॥ ੬॥

**ਚੌਪਈ॥**

ਦਾਦਰ ਮਨ ਮਹਿ ਮਸਲਤਿ[7] ਕਰੀ॥ ਕਿਉ ਰਿਖਿ ਉਬਰਹਿ ਬਿਨੁ ਮੁਝ ਜਰੀ[8]॥
ਤਾ ਤੇ ਨਿਕਸਿ ਆਈ ਢਿਗਿ ਡਬਿ॥ ਰਸੋਯੇ ਦੇਖਨਿ ਲਾਗੇ ਅਡਿ॥
ਆਈ ਵਲਟੋਹੇ ਨਿਜਕਾਂਤਿ[9]॥ ਬੀਚਿ ਪਵਨ ਕੀ ਘੱਤੀ ਘਾਤਿ॥
ਮਾਰ ਛਾਲਿ ਨੀਰ ਮਹਿ ਖੜੀ॥ ਪ੍ਰਉਪਕਾਰ ਲੀਏ ਪੈ ਸੜੀ॥ ੭॥

**ਦੋਹਰਾ॥**

ਦੇਖਤਿ ਸਭਨਾ ਪੈ ਪਚੀ[10] ਲਾਗਾ ਮਹਾਂ ਅਚੰਭੁ[11]॥ ਕੌਨੁ ਸੌਨੁ[12] ਮੰਦਾ ਸਮਾ ਜਾਂ ਮਹਿ ਜੱਗ ਅਰੰਭੁ॥ ੮॥

**ਚੌਪਈ॥**

ਹਮਰੇ ਖਾਣਹੁ ਖੀਰ ਇਹ ਰਹੀ॥ ਪਲਟਿ ਦੇਹੁ ਮਾਂਹਿ ਇਹੁ ਮਰੀ॥
571.ਅ ਲੈ ਵਲਟੋਹੀ/ ਖੀਰ ਡੁਲਾਈ॥ ਪ੍ਰਿਥਮ ਦਾਦਰਿ ਨਿਕਲਿ ਆਈ॥
ਪਾਛੈ ਤੇ ਪੁਨ ਆਯਾ ਸਾਪ॥ ਹਮ ਰਾਖੇ ਇਨ ਦੀਆ ਆਪੁ॥
ਦੇਵ ਰਿਖੀ ਮਿਲਿ ਕੀਆ ਬਿਚਾਰੁ॥ ਦਾਦਰਿ ਕੀਨਾ ਪਰਉਪਕਾਰ॥ ੯॥

**ਦੋਹਰਾ॥**

ਪਹਿਲਾ ਨਿਕਸੀ ਦਾਦਰੀ ਪਾਛੈ ਨਿਕਸਿਆ ਸਾਪੁ॥ ਖੀਰ ਖਾਇ ਹਮ ਸਭ ਪਚਹਿ[13] ਜੇ ਇਹੁ ਪਚੇ ਨ ਆਪੁ॥ ੧੦॥

---

1. ਜਨਮ 2. ਡੱਡ 3. ਰਿੱਝਣ 4. ਖੀਰ 5. ਇੱਲ ਦੇ ਪੈਰਾਂ ਤੋਂ 6. ਰਿਖੀ ਜਨ 7. ਵਿਚਾਰ ਕੀਤੀ 8. ਜਲੀ, ਸੜੀ 9. ਨਜ਼ਦੀਕ 10. ਮਰ ਗਈ 11. ਅਚੰਤਾ ਹੈਰਾਨੀ 12. ਅਪਸ਼ਗਨ 13. ਮਰ ਜਾਂਦੇ

**ਚੌਪਈ ॥**

ਇਸ ਕੌ ਮਿਲਿ ਕ੍ਰ ਸਭ ਵਰ ਦੇਹੁ ॥ ਅਪਨਾ ਕੀਤਾ ਪਾਵੈ ਏਹੁ ॥
ਸਭਨੋ ਮਿਲਿ ਕਰ ਦਈ ਅਸੀਸ ॥ ਭਗਤਿ ਹੋਇ ਇਹੁ ਬਿਸਵੈ ਬੀਸਿ ॥
ਬਡੇ ਨਿਰਪ[1] ਕੀ ਰਾਣੀ ਹੋਇ ॥ ਜਾ ਸਮ ਦੂਸਰੁ ਔਰੁ ਨ ਕੋਇ ॥
ਬਡਾ ਰਾਜੁ ਬਡੌ ਪ੍ਰਤਾਪੁ ॥ ਸਦਾ ਜਪੇ ਹਰਿ ਪ੍ਰਭ ਕੋ ਜਾਪੁ ॥ ੧੧ ॥

**ਦੋਹਰਾ ॥**

ਅਪਨੈ ਤਪ ਕੇ ਬਲ ਰਿਖੋਂ ਮੁਖ ਤੇ ਕਹਜੌ ਅਲਾਇ ॥ ਜਜੌ ਜਜੌ ਕਹੀ ਭਜੌ ਭਜੌ ਭਈ ਕਹੀ ਨ ਬਿਰਥੀ ਜਾਇ ॥ ੧੨ ॥

**ਚੌਪਈ ॥**

ਦਾਦਰ ਤੇ ਤਬ ਭਈ ਮਦੋਦਰਿ ॥ ਨਿਰਪ ਨਾਰਿ ਕੈ ਆਈ ਓਦਰਿ[2] ॥
ਮੈ[3] ਭੂਪਤਿ ਘਰਿ ਦੀਆ ਜਰਮੁ ॥ ਰਾਜੁ ਭਗਤਿ ਲਿਖਿ ਮਾਥੇ ਕਰਮੁ ॥
ਰਾਵਣ ਭੂਪਤਿ ਕੌ ਪ੍ਰਣਾਈ[4] ॥ ਤੀਨਿ ਲੋਕ ਮਹਿ ਜਿਸਹਿ ਦੁਹਾਈ ॥
ਬਹੁਤੁ ਕਾਲ ਜਬ ਭੋਗੇ ਭੋਗ ॥ ਤੌ ਫੁਨਿ ਬਨਿਆ ਆਇ ਸਜੋਗੁ ॥ ੧੩ ॥

**ਦੋਹਰਾ ॥**

ਸੀਤਾ ਹਿਰਿ ਰਾਵਣ ਲਈ ਰਾਮ ਲਏ ਦਲ ਸਾਜ ॥ ਸੁਰ ਸਹਾਇ ਅਸੁਰਾ[5] ਹਰਨ ਭਗਤਾ ਰਾਖਨ ਲਾਜ ॥ ੧੪ ॥

**ਚੌਪਈ ॥**

ਕਹੈ ਮਦੋਦਰਿ ਰਾਵਣ ਤਾਂਈ ॥ ਸੀਤਾ ਦੇਹ ਨ ਮਰਹੁ ਅਜਾਂਈ ॥
ਰਾਮ ਚੰਦ ਕੀ ਹੁੰਦੀ[6] ਕਰੈ ॥ ਰਾਵਣ ਕੋਲਹੁ ਨੈਕੁ ਨ ਡਰੈ ॥
ਮਨ ਮਹਿ ਜਾਨੈ ਮਿਥਿਆ ਰਾਜੁ ॥ ਜੋ ਦੀਸੈ ਸਭੁ ਝੂਠਾ ਸਾਜੁ ॥
ਸਤਿ ਰਾਮੁ ਸਦਾ ਥਿਰੁ ਸੋਈ ॥ ਤਿਸੁ ਬਿਨੁ ਦੂਸਰੁ ਔਰੁ ਨ ਕੋਈ ॥ ੧੫ ॥

**ਦੋਹਰਾ ॥**

ਰਾਵਣੁ ਮਾਰਜਾ ਰਾਮ ਚੰਦ ਲੰਕ ਦਈ ਲੁਟਾਇ ॥ ਲਾਈ ਚਰਨ ਮਦੋਦਰੀ ਦੀਨੀ ਬੰਦਿ ਛਡਾਇ ॥ ੧੬ ॥

**ਚੌਪਈ ॥**

571.ਅ ਦਰਸਨੁ ਪ੍ / ਸਤ ਨਿਰਮਲੁ ਭਈ ॥ ਜਨਮਿ ਜਨਮਿ ਕੀ ਮਲੁ ਲਹਿ ਗਈ ॥
ਪਿਛਲਾ ਜਨਮੁ ਨਦਰਿ ਤਬ ਆਯਾ ॥ ਰਾਮ ਚੰਦ੍ ਕਾ ਦ੍ਰਸਨੁ ਪਾਯਾ ॥
ਬਿਖੁ ਬਾੜੀ[7] ਮਹਿ ਚੰਦਨ ਕੋ ਤਰਿ[8] ॥ ਭਗਤਿ ਮਦੋਦਰਿ ਭਜੌ ਦੈਤਾ ਘਰਿ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰਿਜਾ ਭਗਤਾ ਤੇ ਬਲਿਹਾਰੀ ॥ ੧੭ ॥

**ਦੋਹਰਾ ॥**

ਦਸਵੀ ਕਥਾ ਮਦੋਦਰੀ ਪੂਰੀ ਹੋਈ ਜਾਨੁ ॥ ਆਗੈ ਸੀਤਾ ਕੀ ਕਥਾ ਸੁਨੀ ਜਿਉ ਨਿਜ ਕਾਨ ॥ ੧੮ ॥
ਇਤਿ ਪਰਚੀ ਦਸਵੀ ਸਪੂਰਨੁ ਭਈ ਮੋਦਦਰੀ ਭਗਤਿ ਕੀ ॥ ੧੦ ॥
ਆਗੇ ਸੀਤਾ ਕੀ ਪ੍ਰਚੀ ਚਲੀ ॥

---

1. ਰਾਜੇ ਦੀ 2. ਗਰਭ ਵਿੱਚ 3. ਮਯ ਦਾਨਵ, ਜੋ ਵਿਪ੍ਰਚਿਤੀ ਦਾ ਪੁੱਤਰ ਅਤੇ ਮਦੋਦਰੀ ਦਾ ਪਿਤਾ ਸੀ 4. ਵਿਆਹੀ ਗਈ 5. ਦੈਤਾਂ ਨੂੰ 6. ਜੋ ਠੀਕ ਹੁੰਦੀ 7. ਜ਼ਹਿਰ ਨਾਲ ਭਰੀ ਬਗੀਚੀ ਭਾਵ ਦੈਂਤਾਂ ਦੇ ਘਰ 8. ਚੰਦਨ ਦਾ ਬ੍ਰਿਛ

**ਪਰਚੀ ਸੀਤਾ ਭਗਤਨੀ ਕੀ॥**

**੧ੴ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**

**ਬੈਂਤ॥**

ਸੀਆ ਰਾਮੁ ਲੀਆ ਐਸਾ ਪ੍ਰੇਮ ਕੀਆ, ਮਾਨੋ ਮੂਰਤਿ ਮਾਨ ਪ੍ਰੇਮੁ ਹੋਈ॥
ਸੀਤਾ ਰਾਮ ਹੋਈ ਦੁਬਿਧਾ ਦੁਵੈਤ[1] ਖੋਈ ਰਾਮੁ ਰਾਮੁ ਪੁਕਾਰਦੀ ਰਾਮੁ ਹੋਈ॥
ਲੰਕਾ ਰਾਮ ਲੂਟੀ ਦੇਵ ਬੰਦਿ ਛੂਟੀ ਸੀਤਾ ਸਤ ਹੀ ਤੇ ਰਾਵਣ ਪਤਿ[2] ਖੋਈ॥
ਪਤ ਬ੍ਰਤੁ ਕੀਆ ਜੀਉ ਜੀਤਿ ਲੀਆ ਹੀਆ ਰਾਮ ਦੀਆ ਆਪ ਨਾਹਿ ਹੋਈ॥ ੧॥

**ਦੋਹਰਾ॥**

ਸੀਤਾ ਕੀ ਮਹਮਾ ਘਣੀ ਮੋਂ ਪਹਿ ਕਹੀ ਨ ਜਾਏ॥ ਜੇਤਕ ਮਨ ਕੀ ਬੁਧਿ ਹੈ ਤੇਤੀ ਕਹੋਂ ਸੁਨਾਇ॥ ੨॥

**ਚੌਪਈ॥**

ਸੀਤਾ ਜੌ ਰਾਵਣ ਹਿਰਿ[3] ਲਈ॥ ਮਦੋਦਰਿ ਰਾਵਣ ਬੂਝਤਿ ਭਈ॥
ਸੀਤਾ ਰੂਪ ਅਨੂਪੁ ਮਹਾਂਛਬਿ॥ ਜਾ ਕੈ ਸਮਸਰ ਸਚੀ[4] ਨਹੀ ਅਬਿ॥
ਸੋ ਤੁਝ ਭੋਗੰ ਸਕੀ ਕੈ ਨਾਂਹਿ॥ ਸਾਚੁ ਕਹੋ ਮੋ ਪਤਿ ਮੁਝ ਪਾਹਿ॥
ਮਦੋਦਰ ਕੌ ਰਾਵਣ ਇਵ ਕਹੀ॥ ਸੀਤਾ ਸਤਵੰਤੀ ਸਤਿ ਸਹੀ॥ ੩॥

**ਦੋਹਰਾ॥**

ਬਿਰਹੁ ਸ੍ਰੀ ਰਾਮ ਚੰਦ ਕਾ ਬਸੈ ਸੀਆ ਮਨ ਮਾਹਿ॥ ਜਾਂਉ ਨਿਕਟਿ ਅਬ ਜਾਨੁਕੀ ਮੁਝੈ ਚਲਾਵੈ ਭਾਹਿ[5]॥ ੪॥

**ਸੋਰਠਾ॥**

ਬਿਰਹੇ ਕੇਰੀ ਭਾਹਿ ਨਿਕਟਿ ਨ ਦੇਤੀ ਜਾਨ ਮੁਝਿ॥ ਸੀਤਾ ਮਾਨਤਿ ਨਾਹਿ ਰਾਮਚੰਦ ਬਿਨੁ ਦੂਸਰੇ॥ ੫॥

572.ੳ / **ਚੌਪਈ॥**

ਮਦੋਦਰਿ ਪਤਿ[6] ਸੌ ਕਹਤੀ ਭਈ॥ ਤੂੰ ਤੌਂ ਦੈਤਰੁ ਮਾਯਾ ਵਈ॥
ਆਠੋ ਸਿਧੀ ਵਸਿ ਤੁਮਾਰੇ॥ ਏਹੁ ਰੂਪੁ ਤੁਮ ਲੇਹੁ ਨਿਵਾਰੇ॥
ਰਾਮਚੰਦੁ ਕਾ ਰੂਪ ਬਨਾਇ॥ ਤੌ ਸੀਤਾ ਢਿਗਿ ਪਹੁਚਹੁ ਜਾਇ॥
ਮਦੋਦਰ ਕੌ ਰਾਵਣ ਤਬ ਕਹੀ॥ ਮੋ ਤੇ ਵਾਹਿ ਨ ਕਾਈ ਕਹੀ॥ ੬॥

**ਦੋਹਰਾ॥**

ਰਾਮ ਰੂਪੁ ਜਬ ਮੈ ਕਰੋ ਸਮ ਦਿਸਟੀ ਦੁਇ ਜਾਉ॥ ਸਕਲ ਬ੍ਰਹਮੁ ਦਿਸਟ੍ਰੀ ਪਰੈ ਦੂਸਰੁ ਨਾਉਂ ਨ ਠਾਂਉ॥ ੭॥

**ਚੌਪਈ॥**

ਮਨ ਮਹਿ ਕਪਟੁ ਰਹੈ ਜਿਨਿ ਕੋਈ॥ ਕਾਮੁ ਨ ਕ੍ਰੋਧੁ ਨ ਲੋਭੁ ਨ ਹੋਈ॥
ਤਬਹਿ ਮਦੋਦਰ ਕਹਜੈਂ ਸੁਨਾਇ॥ ਸੁਨਹੁ ਬਾਤਿ ਲੰਕਾ ਕੇ ਰਾਇ[7]॥
ਜਾਂ ਕੈ ਭੇਖ ਧਰੇ ਨਿਹਕਾਮੁ॥ ਪੂਰਨੁ ਪਾਰਬ੍ਰਹਮੁ ਪ੍ਰਭੁ ਰਾਮੁ॥
ਤਾਂ ਸੌ ਕਹਾਂ ਰਚਾਯੋਂ ਵੈਰ॥ ਸੀਤਾ ਫੇਰਿ ਦੇਹਿ ਫੜਿ ਪੈਰ॥ ੮॥

**ਦੋਹਰਾ॥**

ਰਾਵਣੁ ਕਹੈ ਮਦੋਦਰੀ ਰਚੀ ਏਉ ਬਿਧਿ[8] ਆਇ॥ ਹੋਣਹਾਰ ਫਿਰਤੀ ਨਹੀਂ ਕੀਚਹਿ ਕੋਟਿ ਉਪਾਇ॥ ੯॥

**ਚੌਪਈ॥**

ਸੀਤਾ ਚਰਨੀ ਲਾਗੀ ਆਇ॥ ਰਾਮ ਚੰਦ ਇਵ ਕਹੇ ਸੁਨਾਇ॥
ਮੇਰੇ ਮੁਖਿ ਇਸ ਲਾਵਹੁ ਨਾਂਹਿ॥ ਰਹੀ ਏਹੁ ਦੈਤ੍[9] ਕੈ ਪਾਹਿ॥

---

1. ਦੋ ਦਾ ਭਾਵ, ਆਪਣੇ ਪਰਾਏ ਦਾ ਅੰਤਰ 2. ਇਜ਼ੱਤ 3. ਚੁਰਾ ਲਈ, ਖੋਹ ਲਈ 4. ਇੰਦਰ ਦੀ ਪਤਨੀ 5. ਅਗਨੀ 6. ਪਤੀ ਨੂੰ 7. ਲੰਕਾ ਦਾ ਰਾਜਾ (ਭਾਵ ਰਾਵਨ) 8. ਵਿਧਾਤਾ (ਭਾਗ) 9. ਦੈਂਤ

ਧਰਤੀ ਪੌਣੁ ਚੰਦੁ ਅਰੁ ਸੂਰੁ[1] ॥ ਸਭਿ ਸੁਰ ਆਏ ਰਾਮ ਹਜੂਰਿ ॥
ਸੀਤਾ ਸਤੀ ਨ ਕਾਈ ਬਜਾਖਿ[2] ॥ ਸਭ ਸੁਰ ਆਏ ਭਰੀ ਸਚੁ ਸਾਖਿ ॥ ੧੦ ॥

**ਦੋਹਰਾ ॥**

ਸਭ ਸੁਰ ਦੀਨੀ ਸਾਹਿਦੀ[3] ਸੀਤਾ ਹੈ ਨਿਰਦੋਖ[4] ॥ ਰਾਮੁ ਨ ਮਾਨੈ ਆਖਿਆ ਹੈ ਸਭੈ ਕਰਿ ਤੋਖੁ[5] ॥ ੧੧ ॥

**ਚੌਪਈ ॥**

ਜੋਜਨ[6] ਊਪਰਿ ਚਿਖਾ ਬਨਾਵੌ ॥ ਤਾਂ ਪ੍ਰ ਸੀਤਾ ਆਨਿ ਬੈਠਾਵੌ ॥
ਤਾਂ ਕੌ ਦੇਵੌ ਆਗਿ ਲਗਾਇ ॥ ਜੇ ਬਲਿ ਗਈ ਤਾਂ ਹੋਵਗੁ ਛਾਰ[7] ॥
ਉਬਰੀ ਕਰਸਾ ਅੰਗੀਕਾਰੁ ॥ ਸੀਤਾ ਬਾਤ ਮਾਨ ਇਹ ਲਈ ॥
ਤਯਾਰ ਚਿਖਾ ਚੜਨਿ ਪਰ ਭਈ ॥ ਜੋਜਨੁ ਚੋੜੀ ਜੋਜਨੁ ਲੰਬੀ ॥
ਜੋ ਜਨ ਊਚੀ ਚਿਖਾ ਅਰੰਭੀ ॥ ੧੨ ॥

**ਦੋਹਰਾ ॥**

ਤਾ ਪਰਿ ਸੀਤਾ ਜਾ ਚੜੀ ਕਰ ਜਲ ਸੌ ਇਸਨਾਨੁ ॥ ਮੁਖ ਮਹਿ ਸਿਮਰਨੁ ਰਾਮ ਕਾ ਮਨ ਮਹਿ ਰਾਮੁ ਧਜਾਨੁ ॥ ੧੩ ॥

**ਚੌਪਈ ॥**

572.ਅ ਤੌ / ਤਬ ਦੀਨੀ ਆਗਿ ਲਗਾਇ ॥ ਸੀਤਾ ਭੀਤਰ ਦਿਸਟਿ ਨ ਪਾਇ ॥
ਜਲੀ ਚਿਖਾ ਜਬ ਬੁਝਿ ਗਈ ਆਗਿ ॥ ਸੀਤਾ ਆਂਚ ਨ ਸਕੀ ਲਾਗਿ ॥
ਭੀਗੇ ਬਸਤ੍ਰ ਚਰਨੀ ਲਾਗੀ ॥ ਮੇਲਿ ਲਈ ਸੀਤਾ ਵਡਿਭਾਗੀ ॥
ਜੈ ਜੈ ਸਗਲ ਜਗਤਿ ਮੈ ਹੋਇ ॥ ਸੀਤਾ ਸਤੁ ਪ੍ਰਗਟ ਤਿਹੁ ਲੋਇ ॥ ੧੪ ॥

**ਦੋਹਰਾ ॥**

ਸਪਤਿ ਭਗਤਿ ਤ੍ਰੇਤੇ[8] ਭਏ ਸੁਨੈ ਸੁਨਾਏ ਗਾਇ ॥ ਦਰਬਾਰੀ ਦਾਸੁ ਹਰਿ ਭਗਤਿ ਕੀ ਸਦਾ ਸਦਾ ਸਰਨਾਇ ॥ ੧੫ ॥

**ਸੋਰਠਾ ॥**

ਕਥਾ ਇਕਾਦਸ ਸੀਅ ਪੂਰੀ ਹੋਈ ਭਗਤਿ ਕੀ ॥ ਅੰਮ੍ਰਿਤੁ ਰਸੁ ਜਸੁ ਪੀਆ ਮਗਨੁ ਭਈ ਜਪ ਧ੍ਰੋਪਤੀ ॥੧੬ ॥ ੧੧ ॥
ਇਤਿ ਪਰਚੀ ਸੀਤਾ ਕੀ ਪੂਰੀ ਭਈ ॥ ੧੧ ॥
ਆਗੇ ਧ੍ਰੋਪਤੀ ਕੀ ਪ੍ਰਚੀ ਚਲੀ ॥

---

1. ਸੂਰਜ 2. ਖੋਟ, ਨੁਕਸ 3. ਸ਼ਹਾਦਤ, ਗਵਾਹੀ 4. ਬਿਨਾ ਦੋਸ਼ ਤੋਂ 5. ਸੰਤੋਸ਼, ਪ੍ਰਸੰਨ 6. ਚਾਰ ਕੋਹ 7. ਖਾਕ, ਭਸਮ 8.ਤ੍ਰੇਤੇ ਜੁਗ ਵਿੱਚ ਸੱਤ ਭਗਤ ਹੋਏ ਹਨ

**ਪਰਚੀ ਧ੍ਰੋਪਤੀ ਭਗਤਨੀ ਕੀ**

**ੴ ਸਤਿਗੁਰੁ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥**

**ਦੋਹਰਾ ॥**

ਆਦਿ ਦੁਆਪਰਿ ਦ੍ਰੋਪਤੀ ਭਈ ਭਗਤਿ ਬਿਖਿਆਤਿ[1] ॥ ਪੈਜ ਸ੍ਵਾਰੀ ਪਾਰਬ੍ਰਹਮ ਦੁਸਟ ਦੋਖੀ ਕਰਿ ਘਾਤਿ[2] ॥ ੧ ॥

ਬੈਂਤ ॥ ਧ੍ਰੋਪਤੀ ਪ੍ਰੇਮ ਪ੍ਰਵਾਹਿ ਡੂੱਬੀ ਲਈ ਨੇਹਿ ਦੀ ਨਾਉ ਚੜਾਇ ਕੇ ਤੇ ॥
ਧ੍ਰੋਪਤੀ ਲਾਜ ਕੇ ਕਾਜ ਬ੍ਰਿਜਰਾਜ[3] ਆਏ ਦੀਨੇ ਅੰਬਰ[4] ਅੰਬਾਰਿ[5] ਵਧਾਇ ਕੇ ਤੇ ॥
ਬੇਦ ਪੁਰਾਣ ਮੈਂ ਸਾਖ ਆਈ ਸੁਣੀ ਸਭਾ ਮੈਂ ਲਾਜ ਰਖਾਇ ਕੈ ਤੇ ॥
ਦਰਬਾਰੀ ਦਾਸ ਜਿਉ ਧ੍ਰੋਪਤੀ ਪੈਜ ਰਾਖੀ ਸਾਖ[6] ਸਾਧ ਸੁਣਾਇਦੇ ਗਾਇ ਕੇ ਤੇ ॥ ੨ ॥

**ਸੋਰਠਾ ॥**

ਕੇਵਲ ਕ੍ਰਿਸਨ ਮੁਰਾਰਿ ਧ੍ਰੋਪਤਿ ਪੜਦਾ ਢਕਿ ਲਯਾ ॥ ਸੰਕਟਿ ਸਕਲ ਬਿਡਾਰ ਜੈ ਜੈ ਹੁਈ ਜਗਤ ਮੈ ॥ ੩ ॥

**ਚੌਪਈ ॥**

ਆਦਿ ਦੁਆਪਰ ਭਗਤਿ ਦ੍ਰੋਪਤਿ ॥ ਜਾ ਕੀ ਹਰਿ ਜੀ ਰਾਖਿ ਲਈ ਪਤਿ ॥
ਧ੍ਰੋਪਤਿ ਭਲੀ ਭਈ ਸਤਵੰਤੀ ॥ ਅਹਿਨਿਸਿ[7] ਪ੍ਰਭਿ ਕੀ ਭਗਤਿ ਬਰੰਤੀ ॥
573.ੳ ਭਗਤਿ ਭਾਵਨੀ ਮਹਿ ਗਲਤਾਨਿ/ ॥ ਸਾਸਿ ਗਿਰਾਸਿ ਨ ਚਿਤਵੈ ਆਨਿ[8] ॥
ਨਿਸਿਦਿਨਿ ਆਠੋ ਜਾਮ ਅਰਾਧੇ ॥ ਭਗਤਿ ਵਛਲੁ[9] ਭਗਤੀ ਕਰਿ ਬਾਧੇ ॥ ੪ ॥

**ਦੋਹਰਾ ॥**

ਭਗਤਾ ਜਸੁ ਪਰਗਟੁ ਕਰੇ ਆਪੇ ਕਰਨੈਹਾਰੁ ॥ ਭਗਤਿ ਭਜਹਿ ਭਗਵਾਨ ਕੌ ਹਰਿ ਭਗਤਾ ਸੌ ਪਯਾਰੁ ॥ ੫ ॥

**ਚੌਪਈ ॥**

ਕੈਰੋਂ ਪਾਂਡੇ ਦੁਇ ਧੜ ਵਸਦੇ ॥ ਕਦੇ ਕੁ ਰੁਸਹਿ ਕਦੇ ਕੁ ਹਸਦੇ ॥
ਪਾਂਡਵ ਰਾਜ ਸੁਜਗ ਰਚਾਯਾ ॥ ਤਾਂ ਜਗ ਮਹਿ ਦੁਰਜੋਧਨੁ ਆਯਾ ।
ਦੁਰਜੋਧਨ ਦੇਖਿ ਦ੍ਰੋਪਤੀ ਹਸੀ ॥ ਸੋਂ ਕੌਰਕ[10] ਕੈਰੋ ਉਰ[11] ਵਸੀ ॥
ਧ੍ਰੋਪਤਿ ਨਗਰ ਕਰੌਂ ਤੌਂ ਰਾਜਾ ॥ ਸਭਾ ਬੀਚਿ ਉਘਾਰੌਂ ਪਾਜਾ ॥ ੬ ॥

**ਦੋਹਰਾ ॥**

ਪਾਸਾ ਰਚਿਆ ਕਪਟੁ ਕਾ ਮਾਗਜਾ ਦੇਵੈ ਦਾਉ ॥ ਦੁਸਾਸਨੁ ਦੁਰਜੋਧਨੁ ਮਿਲੈ ਕੀਆ ਕੂੜ ਉਪਾਉ ॥ ੭ ॥

**ਚੌਪਈ ॥**

ਜੁਧਿਸਟਰੁ ਭੂਪਤ ਲਜਾ ਬੁਲਾਇ ॥ ਪਾਸੇ ਖੇਲਹੁ ਬਾਜੀ ਲਾਇ ॥
ਪ੍ਰਿਥਮ ਨਿਜ ਪਰ ਬਾਜੀ ਲਾਈ ॥ ਹਾਰਿ ਜੁਧਿਸਟਰ ਕੌ ਤਬ ਆਈ ॥
ਦੂਜੀ ਬਾਜੀ ਬੰਧਪ[12] ਹਾਰੇ ॥ ਦੁਰਜੋਧਨ ਚਾਰੌ ਬੰਧਿ ਬਹਾਰੇ ॥
ਫੁਨਿ ਬਾਜੀ ਧ੍ਰੋਪਤਿ ਪ੍ਰ ਸਾਜੀ ॥ ਸੋ ਭੀ ਕੈਰਵ ਜੀਤੀ ਬਾਜੀ ॥
ਆਗਜਾ ਕਰੀ ਦੁਸਾਸਨ ਤਾਇ ॥ ਧ੍ਰੋਪਤਿ ਪਕੜਿ ਲਿਆਵਹੁ ਜਾਇ ॥ ੮ ॥

**ਦੋਹਰਾ ॥**

ਨਗਨ ਕਰਹੁ ਇਸ ਸਭਾ ਮਹਿ ਲਿਜਾਉ ਸੀਸ ਗਹਿਵਾਲਿ[13] ॥ ਢੀਲ ਨ ਕੀਤੀ ਬਨੈ ਤੁਝ ਨਗਨ ਕਰਹੁ ਤਤਕਾਲ ॥ ੯ ॥

**ਚੌਪਈ ॥**

ਗਯਾ ਦੁਸਾਸਨੁ ਧ੍ਰੋਪਤਿ ਤੀਰਿ ॥ ਧ੍ਰੋਪਤਿ ਬੈਠੀ ਥੀ ਇਕਿ ਚੀਰਿ ॥
ਰਿਤਵੰਤੀ[14] ਥੀ ਕਰਿ ਇਸਨਾਨੁ ॥ ਇਕਿ ਬਸਤ੍ਰ ਮਹਿ ਹਰਿ ਕੋ ਧਿਆਨੁ ॥

---

1. ਪ੍ਰਸਿੱਧ ਮਸ਼ਹੂਰ 2. ਨਾਸ ਕਰਕੇ 3. ਬ੍ਰਿਜ ਦੇ ਰਾਜੇ ਕ੍ਰਿਸ਼ਨ ਜੀ 4. ਕੱਪੜੇ 5. ਢੇਰ 6. ਸਾਖੀ, ਕਥਾ 7. ਦਿਨ ਰਾਤ 8. ਹੋਰ ਭਾਵ ਪ੍ਰਭੂ ਤੋਂ 9. ਭਗਤਾ ਦੀ ਰੱਖਿਆ ਕਰਨ ਵਾਲੇ 10. ਤਾਅਨਾ 11. ਕੈਰਵਾਂ ਦੇ ਹਿਰਦੇ ਵਿੱਚ 12. ਰਿਸ਼ਤੇਦਾਰ 13. ਵਾਲਾਂ ਤੋਂ ਫੜ ਕੇ 14. ਰਿਤੂ ਵਾਲੀ ਇਸਤਰੀ ਜਿਸਨੂੰ ਹੈਜ ਆਏ ਹਨ

ਦੁਸਾਸਨੁ ਜਾਇ ਪਹੁਚਿਆ ਪਾਸਿ ॥ ਗਹੀ[1] ਕੇਸ ਤੇ ਲਈ ਉਕਾਸਿ[2] ॥
ਘਸੀਟਿ ਲਈ ਮਨ ਪ੍ਰਿਸਿ[3] ਨ ਪਈ ॥ ਸਭਾ ਮਹਿ ਆਈ ਠਾਂਢੀ ਭਈ ॥ ੧੦ ॥

**ਦੋਹਰਾ ॥**

ਬਸਤਰ ਲੇਹੁ ਉਤਾਰਿ ਇਸੁ ਨਗਨ ਕਰਹੁ ਤੁਮ ਜਾਇ ॥ ਹਸੀ ਸੀ ਮੁਝਿ ਧ੍ਰੋਪਤੀ ਜਗ ਵਾਲੈ ਪ੍ਰਥਾਇ[4] ॥ ੧੧ ॥

**ਸੋਰਠਾ ॥**

573.ਅ / ਸਕੈ ਨਾ ਛਡਾਇ ਪਾਚੌ ਪਾਂਡੌ ਦੇਖਤੇ ॥ ਨੈਕੁ ਭਿ ਨ ਸਰਮਾਇ ਦੇਤ ਦੁਸਾਸਨੁ ਸਾਸਨਾ ॥ ੧੨ ॥

**ਚੌਪਈ ॥**

ਧ੍ਰੋਪਤਿ ਉਪਰਹੁ ਚੀਰ ਉਤਾਰੇ ॥ ਹੋਰੁ ਤਲੇ ਉਹੁ ਧਰ ਪਰ ਡਾਰੇ ॥
ਦੁਸਾਸਨੁ ਥਾਕਾ ਚੀਰਿ ਉਤਾਰਿ ॥ ਅੰਬ੍ਰ[5] ਕੈ ਹੋਇ ਗਏ ਅੰਬਾਰਿ[6] ॥
ਧ੍ਰੋਪਤਿ ਨਗਨਿ ਨ ਹੋਵਨਿ ਦੀਨੀ ॥ ਐਸੀ ਹਰਿ ਪ੍ਰਭਿ ਰਛਿਆ ਕੀਨੀ ॥
ਏਕੁ ਉਤਾਰੇ ਹੋਵੈ ਹੋਰੁ ॥ ਦੁਸਾਸਨੁ ਲਾਇ ਰਹਿਆ ਸਭੁ ਜੋਰੁ ॥ ੧੩ ॥

**ਦੋਹਰਾ ॥**

ਔਰੁ ਨ ਕੋਈ ਆਸਰਾ ਬਿਨੁ ਹਰਿ ਕ੍ਰਿਸਨ ਮੁਰਾਰਿ ॥ ਸੋ ਧ੍ਰੋਪਤਿ ਕੈ ਬਿਖੈ ਸਿਮਰਤਿ ਬਾਰੰਬਾਰ ॥ ੧੪ ॥

**ਚੌਪਈ ॥**

ਤ੍ਰਾਹਿ ਤ੍ਰਾਹਿ ਕਹਿ ਸਰਨਿ ਚਿਤਾਰੀ ॥ ਰਾਖੁ ਲੇਹੁ ਪ੍ਰਭ ਸਰਨਿ ਚਿਤਾਰੀ ॥
ਰਾਖਿ ਲੇਹੁ ਪ੍ਰਭੁਸ੍ਰੀ ਮੁਰਾਰੀ ॥ ਆਉ ਦਜਾ ਕਰ ਦੁਆਰਕਾ ਵਾਸੀ[7] ॥
ਕਾਟਹੁ ਦੁਖ ਬਿਪਤਾ ਕੀ ਫਾਸੀ ॥ ਤੁਧੁ ਬਿਨੁ ਮੇਰਾ ਕੋਈ ਨਾਹੀਂ ॥
ਓਟ ਤਿਹਾਰੀ ਤੁਮਾਰੀ ਮੈਂ ਮਨ ਮਾਂਹੀ ॥ ਨੌ ਸੈ ਕੋਸ ਦੁਆਰਕਾ ਗਯਾ ॥
ਧ੍ਰੋਪਤਿ ਕਹਯਾ ਸੋਈ ਮਨ ਲਜਾ ॥ ੧੫ ॥

**ਦੋਹਰਾ ॥**

ਜੋ ਕੁਛੁ ਰਸਨਾ ਤੇ ਚਵਨਿ[8] ਸੋ ਕੁਛੁ ਹੋਤਾ ਜਾਇ ॥ ਸਾਧੋ ਕੀ ਰਸਨਾ ਬਸੈ ਸੰਕੈ[9] ਕੌਣੁ ਹਟਾਇ ॥ ੧੬ ॥

**ਚੌਪਈ ॥**

ਨਿਕਟਿ ਵਾਸੀ ਕਹਿ ਸੁਨਿ ਅਲਾਈ ॥ ਘਟਿ ਘਟਿ ਵਾਸੀ ਜਾਦਮਰਾਈ[10] ॥
ਤੌ ਪ੍ਰਭੁ ਦਰਸਨੁ ਦੀਨਾ ਆਇ ॥ ਧ੍ਰੋਪਤਿ ਦੁਖੁ ਤੇ ਲਈ ਛਡਾਇ ॥
ਦਰਸਨੁ ਦੇਖਤਿ ਵਿਸਮੇ ਭਏ ॥ ਦ੍ਰੋਣਾ ਭੀਖਮੁ ਕਹਤੇ ਭਏ ॥
ਬਡੀ ਕ੍ਰਿਪਾ ਕਰਿ ਆਏ ਆਪਿ ॥ ਦਰਸਨੁ ਪਰਸਤਿ ਬਿਨਸਤਿ[11] ਪਾਪਿ ॥ ੧੭ ॥

**ਦੋਹਰਾ ॥**

ਧ੍ਰੋਪਤਿ ਕੈ ਹਿਰਦੈ ਬਿਖੈ ਕੀਆ ਬੁਧਿ ਉਜਾਰਿ ॥ ਨਿਜਾਉ ਕ੍ਰਾਇ ਝੂਠੇ ਕਰੇ ਧ੍ਰੋਪਤਿ ਕਰਿ ਸਚਿਆਰਿ ॥ ੧੮ ॥

**ਚੌਪਈ ॥**

ਪੰਜੇ ਪਾਂਡੌ ਲਏ ਛੁਡਾਇ ॥ ਧ੍ਰੋਪਤਿ ਕੈ ਪ੍ਰਭੁ ਸੰਗਿ ਸਹਾਇ ॥
ਫੇਰਿ ਰਾਜ ਪਰ ਬਾਜੀ ਲਾਈ ॥ ਜੁਧਿਸਟਰ ਧ੍ਰਤੀ ਸਗਲਿ ਹਰਾਈ ॥
ਜੁੱਧ ਜੂਏ ਤੇ ਮੁਖੁ ਨ ਮੋੜੇ ॥ ਛਤ੍ਰੀ ਕਾ ਇਹੁ ਧਰਮੁ ਨ ਛੋੜੇ ॥

574.ੳ ਦੇਸੁ ਛੋਡਿ ਪ੍ਰਦੇਸੀ ਪ / ਏ ॥ ਵੈਰਾਠਿ[12] ਭੂਪ ਕੀ ਧ੍ਰਤੀ ਗਏ ॥ ੧੯ ॥

**ਦੋਹਰਾ ॥**

ਬਿਪਤਾ ਕਟੀ ਫਿਰੇ ਫੇਰਿ ਆਏ ਅਪਨੈ ਗਾਇ ॥ ਕੈਰਵ ਕੈ ਛਿਗਿ ਆਇ ਕੈ ਬੈਠੇ ਜੋਤਿ ਜਗਾਇ ॥ ੨੦ ॥

---

1. ਪਕੜੀ 2. ਉਗਾਸ, ਖੜੀ ਕਰ ਲਈ 3. ਦਯਾ 4. ਪ੍ਰਸੰਗ 5. ਕਪੜਿਆਂ ਦੇ 6. ਢੇਰ ਲੱਗ ਗਏ 7. ਦੁਆਰਿਕਾ ਦੇ ਰਹਿਣ ਵਾਲੇ, ਕ੍ਰਿਸ਼ਨ ਜੀ 8. ਕਥਨ, ਉਚਾਰਣ 9. ਸਕਦਾ 10. ਯਾਦਵ ਕੁਲ ਦੇ, ਭਾਵ ਕ੍ਰਿਸ਼ਨ ਜੀ 11. ਨਾਸ ਹੁੰਦੇ ਹਨ 12. ਰਾਜਾ ਵੈਰਾਟ ਪਾਸ

**ਚੌਪਈ ॥**

ਧ੍ਰੋਪਤਿ ਉਤਹੁ ਪਈ ਲੜਾਈ ॥ ਠਾਰਹਿ ਖੂਹਣ[1] ਮਾਰ ਪਚਾਈ ॥
ਧ੍ਰੋਪਤਿ ਕੈ ਅਰ ਸਗਲੇ ਮਾਰੇ ॥ ਜੇਤਕ ਮਿਤ੍ਰ ਲਏ ਉਬਾਰੇ ॥
ਧ੍ਰੋਪਤਿ ਕੀ ਜਿਵ ਰਾਖੀ ਲਾਜ ॥ ਤਿਉ ਮੁਝ ਰਾਖੁ ਗਰੀਬ ਨਿਵਾਜ ॥
ਜਜੈਂ ਧ੍ਰੋਪਤਿ ਕੀ ਪੈਜ ਸੁਆਰੀ ॥ ਰਾਖਿ ਲੇਹੁ ਤੇਰਾ ਦ੍ਰਬਾਰੀ ॥ ੨੧ ॥

**ਦੋਹਰਾ ॥**

ਧੰਨੁ ਧ੍ਰੋਪਤਿ ਭਗਤਿ ਹੈ ਜਾ ਕੈ ਸੰਗਿ ਸਹਾਇ ॥ ਜੈ ਜੈ ਹੋਈ ਜਗਤਿ ਮੈ ਭਗਤਿ ਜਗਤਿ ਪ੍ਰਗਟਾਇ ॥ ੨੨ ॥

**ਚੌਪਈ ॥**

ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ॥ ਹਰਿ ਭਗਤਿ ਕਾ ਆਗਜਾਕਾਰੀ ॥
ਦੁਆਦਸਵੀ ਪ੍ਰਚੀ ਸੁਨਿ ਲੇਹੁ ॥ ਪਵਿਤ੍ਰ ਕਥਾ ਭਗਤਿ ਜਸੁ ਤੇਹੁ ॥
ਧੰਨੁ ਭਗਤਿ ਧਨੁ ਧਨੁ ਭਗਵਾਨ ॥ ਭਗਤਿ ਪਈ ਦਰਗਹਿ ਪਰਵਾਨ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੨੩ ॥

**ਦੋਹਰਾ ॥**

ਧ੍ਰੋਪਤਿ ਪ੍ਰਚੀ ਪੂਰੀ ਭਈ ਕਥਾ ਦੁਆਦਸ ਜਾਨੁ ॥ ਆਗੈ ਅਰਜਨ ਦੀ ਕਥਾ ਤ੍ਰੈ ਦਸ ਲੇਹੁ ਪਛਾਨ ॥ ੨੪ ॥ ੧੨ ॥
ਇਤਿ ਬਾਰਵੀ ਪਰਚੀ ਪੂਰਨ ਭਈ ਧ੍ਰੋਪਤੀ ਭਗਤਿ ਕੀ ॥ ੧੨ ॥
ਆਗੈ ਪ੍ਰਚੀ ਅਰਜਨ ਭਗਤਿ ਕੀ ਚਲੀ ॥

1. ਖੂਹਣੀ ਤੋਂ ਭਾਵ ਫੌਜ ਦੀ ਇਕ ਖਾਸ ਗਿਣਤੀ ਹੈ, ਜਿਸ ਵਿੱਚ ਹਾਥੀ 21870, ਰਥ 21870, ਘੋੜੇ 65610 ਅਤੇ ਪਿਆਦੇ 109350 ਕੁਲ ਜੋੜ 218700 (ਵੇਖੋ ਮਹਾਂਭਾਰਤ, ਆਦਿ ਪਰਵ, ਅਧਿਆਇ-2)

## ਪਰਚੀ ਅਰਜਨ ਭਗਤ ਜੀ ਕੀ

**ੴ ਸਤਿਗੁਰੁ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥**

**ਬੈਂਤ ॥**

ਪਾਂਡਵ ਪ੍ਰੇਮ ਰਸ ਪਾਇ ਪੀਤਾ ਲੀਤਾ ਜੀਉ ਤੇ ਪੀਉ ਵਟਾਇ ਕੇ ਤੇ ॥
ਜੀਉ ਲੈ ਪੀਊ[1] ਦੇ ਨਾਲਿ ਸੀਤਾ ਨਹੀਂ ਹੋਇ ਇਵ ਥੀ ਤਾ ਜਾਇ ਕੇ ਤੇ ॥
ਢਾਹੀ ਭ੍ਰਮਿ ਭੀਤਾ[2] ਮਿਲੇ ਹੀਤ[3] ਚੀਤਾ ਦੀਆ ਗਿਆਨ ਗੀਤਾ ਸਮਝਾਇ ਕੇ ਤੇ ॥
ਦਰਬਾਰੀ ਦਾਸ ਅਰਜਨ ਜੁਧਿਸਟਰੇ ਨੂੰ ਭਗਤਿ ਪਦਵੀ ਹਰਖਾਇ[4] ਕੇ ਤੇ ॥ ੧ ॥

**ਚੌਪਈ ॥**

ਅਰਜਨੁ ਪਾਂਡੇ ਭਗਤੁ ਪੁਰਾਣਾ ॥ ਪਾਰਬ੍ਰਹਮ ਪਰਮੇਸੁਰ ਭਾਣਾ ॥
574.ਅ / ਤਾ ਕਾ ਭਜੋਂ ਆਪਿ ਰਥਿ ਵਾਹੀ ॥ ਪੂਰਬਲੀ ਪ੍ਰਭਿ ਪ੍ਰੀਤਿ ਨਿਬਾਹੀ ॥
ਜੇ ਕੋ ਕਰੇ ਪ੍ਰੀਤਿ ਪ੍ਰਭਿ ਸਾਥਿ ॥ ਬਾਂਹਿ ਗਹੀ ਨ ਛੋਡਹਿ ਹਾਥਿ ॥
ਜੇਤਕ ਔਰੁ ਪ੍ਰੀਤਿ ਸਭਿ ਠੂਠੀ ॥ ਸੱਚੀ ਪ੍ਰੀਤਿ ਪ੍ਰਭਿ ਸੇਵਕਿ ਡੀਠੀ ॥ ੨ ॥

**ਦੋਹਰਾ ॥**

ਜੇਤਕਿ ਜਗਤਿ ਪ੍ਰੀਤਿ ਹੈ ਸਭੁ ਝੂਠੀ ਪਹਿਚਾਨੁ ॥ ਸਾਚੀ ਪ੍ਰੀਤਿ ਗੁਬਿੰਦ ਜਨ ਕ੍ਰ ਦੇਖੌ ਗਿਰੀਆਨੁ ॥ ੩ ॥

**ਚੌਪਈ ॥**

ਮੀਨੇ ਨੀਰਿ ਪ੍ਰੀਤਿ ਜਿਨਿ ਮਾਨ ॥ ਬਾਹਰਿ ਨਿਕਲੇ ਪ੍ਰੀਤਿ ਪਛਾਨ ॥
ਸਚੀ ਪ੍ਰੀਤਿ ਸੇਵਕੁ ਹਰਿ ਠਾਨੈ ॥ ਅੰਤਰ ਬਾਹਰਿ ਏਕੁ ਸਮਾਨੈ ॥
ਚਾਤ੍ਰਿਕ ਮੇਘ ਪ੍ਰੀਤਿ ਕਛੁ ਨਾਂਹਿ ॥ ਪੀਵਤਿ ਬੂੰਦ ਅਘਾਏ[5] ਜਾਂਹਿ ॥
ਅਮਲੀ ਅਮਲ ਪ੍ਰੀਤਿ ਕਿਛੁ ਨਾਹੀਂ ॥ ਉਤਰੇ ਚਢੇ ਖੇਪੁ[6] ਮਨ ਮਾਂਹੀ ॥ ੪ ॥

**ਦੋਹਰਾ ॥**

ਚੰਦ ਚਕੋਰੇ ਪ੍ਰੀਤਿ ਕਿਆ ਉਦੇ ਅਸਤਿ[7] ਸਮ ਨਾਂਹਿ ॥ ਧੰਨੁ ਪ੍ਰੀਤਿ ਹਰਿ ਜਨ ਪ੍ਰਭੁਸਾਸਿ ਸਾਸਿ ਮਨ ਮਾਂਹਿ ॥ ੫ ॥

**ਚੌਪਈ ॥**

ਕਹਾਂ ਪ੍ਰੀਤਿ ਕਹੁ ਦੀਪ ਪਤੰਗ[8] ॥ ਉਸੇ ਜਰਾਵਤ[9] ਕਰੇ ਨ ਸੰਗਿ ॥
ਮਾਤ ਪੂਤ ਪ੍ਰੀਤਿ ਕਿਛੁ ਨਾਂਹੀਂ ॥ ਸੁਆਇ[10] ਬਹਹਿ ਸੁਆਇ ਉਠਿ ਜਾਹੀ ॥
ਜੈਸੀ ਸੰਕਰ ਪ੍ਰੀਤਿ ਚਰਨ ਸੋਂ ॥ ਸੇਖ ਨਾਗ ਹਰਿ ਭਜਨ ਕਰਨ ਸੋਂ ॥
ਐਸੀ ਪ੍ਰੀਤਿ ਸੇਵਕ ਪ੍ਰਭਿ ਸੇਤੀ ॥ ਕਹੀ ਨ ਜਾਇ ਕਹੌ ਕਹੁ ਕੇਤੀ[11] ॥ ੬ ॥

**ਦੋਹਰਾ ॥**

ਅਰਜਨ ਪਾਂਡੋ ਕੇ ਕਥਾ ਪੂਰਬਲੀ ਸੁਨ ਲੇਹੁ ॥ ਪਿਛਲੀ ਪ੍ਰਗਟੀ ਪ੍ਰੀਤਿ ਅਬ ਭਯੋ ਭਗਤੁ ਜਸੋ ਏਹੁ ॥੭ ॥

**ਸੋਰਠਾ ॥**

ਪ੍ਰਥਮ ਸਤਿਜੁਗ ਮਾਂਹਿ ਨਰ ਨਾਰਾਇਨਿ ਰੂਪ ਦੂਇ ॥ ਵਾਹੁ ਪ੍ਰੀਤ ਤੂੰ ਵਾਹਿ ਨ ਲਗੀ ਮਿਟੇ ਨ ਬਲਿ ਬੁਝ ॥੮ ॥

---

1. ਪ੍ਰਭੂ 2. ਭਰਮ ਦੀ ਕੰਧ (ਭੀਤਾ) 3. ਪਿਆਰ 4. ਖੁਸ਼ ਹੋ ਕੇ, ਹਰਖ ਕੇ 5. ਤ੍ਰਿਪਤ ਹੋ ਜਾਏ 6. ਵਿਖੇਪ, ਵਿਆਕੁਲ 7. ਸੂਰਜ ਚੜ੍ਹਣ ਤੋਂ ਲੈ ਕੇ ਛੁਪਣ ਤੱਕ, ਭਾਵ ਪੂਰਬ ਤੋਂ ਪੱਛਮ ਤੱਕ ਅਰਕਾਤ ਸਾਰੀ ਦੁਨੀਆਂ ਵਿੱਚ 8. ਪਤੰਗਾ 9. ਸਾੜ ਦਿੰਦਾ ਹੈ 10. ਸੁਆਰਥ, ਲੋੜ 11. ਕਿੰਨੀ

**ਚੌਪਈ ॥**

ਨਾਰਾਇਣ ਰੂਪ ਧਰਯਾ ਬਨਿਵਾਰੀ ॥ ਸਤਿਜੁਗੁ ਭੀਤਰਿ ਬਿਸਨੁ ਬਿਹਾਰੀ ॥
ਨਿਰਮਲੁ ਮਾਰਗੁ ਕਰਨੈ ਤਾਈਂ ॥ ਕ੍ਰਿਪਾ ਧਾਰੀ ਆਪਿ ਗੁਸਾਂਈ ॥
ਬਦ੍ਰੀ ਕਿਦਾਰ[1] ਦੋਇ ਤਪ ਧਾਰੀ ॥ ਭੂਪੁ ਭਯੋ ਇਕ ਮਹਾਂ ਅਹੰਕਾਰੀ ॥
ਸਾਰੀ ਪ੍ਰਿਥਮੀ ਜੀਤਤੁ ਭਯਾ ॥ ਮਾਨ ਗੁਮਾਨ ਮਾਂਹਿ ਡੂਬਿ ਗਯਾ ॥ ੯ ॥

**ਦੋਹਰਾ ॥**

575.ੳ / ਭੂਪੁ ਸਭਾ ਮਹਿ ਬੈਠਿ ਕੈ ਬੋਲੈ ਬਹੁਤੁ ਗੁਮਾਨੁ ॥ ਕੋਇ ਨਹੀਂ ਜਿਸ ਸੌ ਲੜੌਂ ਉਦੇ ਅਸਤਿ[2] ਮਹਿ ਭਾਨ ॥ ੧੦ ॥

**ਚੌਪਈ ॥**

ਭੰਨਿ ਅੰਗਿਵਾੜੀ ਹਥਿ ਮੋੜੇ ॥ ਮਨ ਅਭਿਮਾਨੁ ਬਹੁ ਲੜਿਯਾ ਲੋੜੇ ॥
ਐਸਾ ਕੋਈ ਮੋ ਸੰਗਿ ਲਰੈ ॥ ਹੈ ਕੋਈ ਜੋ ਦੁਇ ਹਥਿ ਕਰੈ ॥
ਮੇਰਾ ਭੁਜ ਬਲੁ ਬਿਰਥਾ ਗਯਾ ॥ ਮੋ ਸੰਗਿ ਸਨਮੁਖੁ ਕੋਇ ਨ ਭਯਾ ॥
ਕਹੋ ਜੁ ਕੋਈ ਸੂਰਾ ਹੋਇ ॥ ਮੋ ਸੰਗਿ ਜੁਧ ਕਰੈ ਜੋ ਕੋਇ ॥ ੧੧ ॥

**ਦੋਹਰਾ ॥**

ਕਹਿਯਾ ਕਿਸੀ ਤਿਸੁ ਭੂਪ ਕੋ ਮੁਖ ਤੇ ਬਾਤ ਬਨਾਇ ॥ ਨਰ ਨਾਰਾਇਣੁ ਤਪ ਬਲੀ[3] ਦਾਨੁ ਮੰਗੁ ਤਹਿ ਜਾਇ ॥ ੧੨ ॥

**ਸੋਰਠਾ ॥**

ਆਸਰਮ ਬਦ੍ਰੀ ਮਾਹਿ ਨਰੁ ਨਾਰਾਇਣੁ ਦੁਇ ਤਪੇ ॥ ਤਿਨਿ ਕਿਛੁ ਇਛਾ ਨਾਹਿ ਜੁੱਧ ਦਾਨੁ ਤੁਮ ਜਾ ਮਗਹੁ ॥ ੧੩ ॥

**ਚੌਪਈ ॥**

ਭੂਪਤੁ ਗਯਾ ਤਪੀਸਰ ਪਾਸਿ ॥ ਦੋ ਕਰਿ ਜੋਰਿ ਕਰੀ ਅਰਦਾਸਿ ॥
ਨਿਮਸਕਾਰੁ ਕਰ ਸੀਸੁ ਨਿਵਾਯਾ ॥ ਆਦਰੁ ਦੈ ਆਸਨ ਬੈਠਾਯਾ ॥
ਨਰ ਨਾਰਾਇਣ ਬੂਝੀ[4] ਬਾਤਿ ॥ ਕਿਉ ਕਰਿ ਆਏ ਹਮ ਨਿਜਕਾਤਿ[5] ॥
ਹਮਰੇ ਆਸਨ ਤੁਮ ਕਤ[6] ਆਏ ॥ ਭੂਪਤੁ ਦੁਇ ਕ੍ਰ ਜੋਰ ਸੁਨਾਏ ॥ ੧੪ ॥

**ਦੋਹਰਾ ॥**

ਆਯਾ ਜਾਚਨ ਦ੍ਵਾਰ ਤੁਮ ਮੋ ਕੌ ਦੀਜੈ ਦਾਨੁ ॥ ਜੁਧੁ ਦਾਨੁ ਮੋ ਸੋ ਕਰਹੁ ਬੋਲੈ ਕਰਿ ਅਭਿਮਾਨੁ ॥ ੧੫ ॥

**ਚੌਪਈ ॥**

ਪ੍ਰਿਥੀ ਮੋ ਸਮ ਕੋਇ ਨ ਰਹਿਆ ॥ ਤੌ ਤੁਮ ਸੌ ਮੈ ਐਸੇ ਕਹਿਆ ॥
ਮੋ ਕੌ ਦੀਜੈ ਜੁਧੁ ਕ੍ਰਿਪਾ ਕਰਿ ॥ ਮੋ ਸੌ ਕੋਊ ਸਕਤਿ[7] ਨਹੀਂ ਲਰਿ ॥
ਨਰ ਨਾਰਾਇਣ ਕਰੀ ਆਵਾਜ ॥ ਤੁਮ ਸੰਗ ਕੇਤੀ ਫੌਜ ਸਮਾਜ ॥
ਤੁਮ ਸੌ ਕੇਤੀ ਚਮੂ[8] ਸੁਨਾਇ ॥ ਮੋ ਸੌ ਜੁਧੁ ਕਰਹੁ ਤੁਮ ਆਇ ॥ ੧੬ ॥

**ਦੋਹਰਾ ॥**

ਭੂਪਤਿ ਗਿਣਤੀ ਕਹਿ ਦਈ ਨਰ ਨਾਰਾਇਣ ਪਾਹਿ ॥ ਹਮ ਪਹਿ ਲਸਕਰੁ ਬਹੁਤੁ ਹੈ ਤੁਮ ਦੁਇ ਤਪਸੀ ਆਹਿ ॥੧੭ ॥

---

1. ਬਦਰਿਕਾਸ਼੍ਰਮ, ਜਿਸਨੂੰ ਬਦਰੀ ਨਾਥ ਜਾਂ ਬਦਰੀ ਨਾਰਾਇਣ ਵੀ ਕਿਹਾ ਜਾਂਦਾ ਹੈ। ਭ੍ਰਿਗਤੁੰਗ ਨਾਮਕ ਪਹਾੜ ਦੀ ਚੋਟੀ ਤੇ ਇਕ ਬਦਰੀ (ਬੇਰੀ) ਹੋਣ ਤੇ ਇਹ ਨਾਮ ਪਿਆ। ਇਹ ਨਰ ਨਾਰਾਇਣ ਦਾ ਤਪ ਅਸਥਾਨ ਹੈ 2. ਸਾਰੀ ਦੁਨੀਆਂ, ਚੜ੍ਹਦੇ ਤੋਂ ਲਹਿੰਦੇ ਤੱਕ 3. ਬਲ ਵਾਲੇ 4. ਪੁੱਛੀ 5. ਨਿਜਕਾਨ, ਨਜ਼ਦੀਕ 6. ਕਿਉਂ 7. ਸਕਦਾ 8. ਫੌਜ

**ਚੌਪਈ ॥**

ਸੌ ਖੂਹਣ ਲਸਕਰੁ ਮੁਝ ਨਾਲਿ ॥ ਗਹੁਰੁ ਨ ਕਰਹੁ ਲਿਜਾਉ ਤਤਕਾਲਿ ॥

575.ਅ ਤਾਂ ਤੇ ਭੂਪ ਗ / ਯਾ ਨਿਜ ਕੇਤ ॥ ਮਨ ਮਹਿ ਚਾਉ ਜੁੱਧ ਕੇ ਹੇਤ ॥

ਸੌ ਖੂਹਣ[1] ਤਬ ਪੁੱਜ ਨ ਆਈ ॥ ਬਜਾਸੀ ਖੂਹਣ ਫੌਜ ਚੜਾਈ ॥

ਕ੍ਰੀ ਤਯਾਰੀ ਭਯਾ ਨਗਾਰਾ ॥ ਲਸਕਰੁ ਚੜਿਆ ਬੇਸੁਮਾਰਾ ॥ ੧੮ ॥

**ਦੋਹਰਾ ॥**

ਆਏ ਬਦ੍ਰਕਾਸਰਮ ਮਹਿ ਰਹਾ ਤਾਪਸੀ ਦੋਇ ॥ ਲਵੇ ਭੂਪ ਲਸਕਰੁ ਜਿਤਾ[2] ਤਾ ਢਿਗਿ ਗਯਾ ਖਲੋਇ ॥ ੧੯ ॥

**ਚੌਪਈ ॥**

ਪ੍ਰਿਥਮ ਵਾਰ ਕਰਹੁ ਨਿਰਪੁ ਕਹੈ ॥ ਮਤ ਪਾਛੈ ਪਛਤਾਵਾ ਰਹੈ ॥

ਰਹੈ ਨਾਰਾਇਣ ਨੂੰ ਕਰੁ ਵਾਰੁ ॥ ਜੇਤਾ ਲਸਕਰੁ ਕਰੁ ਤਯਾਰੁ ॥

ਬਜਾਸੀ ਖੂਹਣ ਬਾਣ ਚਲਾਏ ॥ ਨਰ ਨਰਾਇਣ ਪਿਜਾਲ[3] ਸਿਧਾਏ ॥

ਤਬ ਨਾਰਾਇਣ ਊਪਰਿ ਆਏ ॥ ਦੇਖਤਿ ਸੈਨਾ ਸਨਮੁਖੁ ਧਾਏ ॥ ੨੦ ॥

**ਦੋਹਰਾ ॥**

ਚਕ੍ਰ ਚਲਾਯਾ ਆਪਿ ਤਬ ਨਾਰਾਇਣ ਨਿਜ ਹਾਥਿ ॥ ਬਜਾਸੀ ਖੂਹਣ ਬਧੁ[4] ਕਰੀ ਹਰਿ ਪ੍ਰਭ ਬਦ੍ਰੀ ਨਾਥ ॥ ੨੧ ॥

**ਚੌਪਈ ॥**

ਭੂਪਤਿ ਬਾਂਧਿ ਚਕ੍ਰ ਗਹਿ[5] ਲਿਜਾਯਾ ॥ ਨਾਰਾਇਣ ਚਰਨਾਤਲ[6] ਪਾਯਾ ॥

ਨਾਰਾਇਣਿ ਗਿਣਿ ਸੰਖਿਆ ਲਈ ॥ ਸੌ ਖੂਹਣ ਜਿਨਿ[7] ਪੂਰੀ ਭਈ ॥

ਸੌ ਖੂਹਣ ਤੂਗਯਾ ਕਰਾਇ ॥ ਸੌ ਜਿਨਿ ਛੋਡੌ ਲੇਉ ਮੁਕਾਇ ॥

ਬਜਾਸੀ ਖੂਹਣ ਕੀਨੀ ਸਹੀ ॥ ਅਠ ਦਸ ਖੂਹਣ ਬਾਕੀ ਰਹੀ ॥ ੨੨ ॥

**ਦੋਹਰਾ ॥**

ਦਸ ਅਠ ਖੂਹਣ ਲਿਜਾਉ ਅਬ ਅਪਨਾ ਬਚਨ ਮੁਕਾਉ ॥ ਮੋ ਕੌ ਮੁਹਲਤਿ ਦੀਜੀਏ ਭੂਪੁ ਕਹੈ ਮੈ ਜਾਂਉ ॥ ੨੩ ॥

**ਚੌਪਈ ॥**

ਨਰਿ ਜੀ ਬੋਲੇ ਕਰ ਅਰਦਾਸਿ ॥ ਹਮਰੀ ਰਹੀ[8] ਜੁਧ ਕੀ ਆਸਿ ॥

ਬਜਾਸੀ ਖੂਹਣ ਤੈ[9] ਬਧੁ ਕਰੀ ॥ ਜੁੱਧ ਬਾਂਛ[10] ਮੇਰੈ ਮਨ ਪਰੀ ॥

ਨਾਰਾਇਣ ਨ੍ਰਿਪ ਕੋ ਮਾਰਗ ਦਈ ॥ ਏਤੀ ਮੁਹਲਤਿ ਤੁਝ ਕੋ ਭਈ ॥

ਦੁਆਪਰ ਜੁਗੁ ਆਵੇਗਾ ਜਬ ਹੀ ॥ ਮੈ ਅਵਤਾਰੁ ਧਾਰੌਗਾ ਤਬ ਹੀ ॥ ੨੪ ॥

**ਦੋਹਰਾ ॥**

ਲਰ ਤੇ ਅਰਜਨ ਰੂਪੁ ਕਰਿ ਆਵੈ ਦੁਆਪ੍ਰ ਮਾਹਿ ॥ ਤੂ ਦੁਰਜੋਧਨ ਰੂਪ ਹੋਇ ਜੁਧ ਕਰਹੁਗੇ ਤਾਹਿ ॥ ੨੫ ॥

**ਚੌਪਈ ॥**

576.ੳ ਕਹੈ ਨਾਰਾਇਣ ਸੁਣੁ ਭੂਪਾ / ਲ ॥ ਕਰੌ ਬਚਨ ਕੀ ਹੋ ਪ੍ਰਤਪਾਲ ॥

ਠਾਰਹ ਖੂਹਣੀ ਜੋ ਸੀ ਰਹੀ ॥ ਨਰ ਤੇ ਨਾਸੁ ਕਰਾਵੌ ਸਹੀ ॥

ਦੁਆਪਰਿ ਅੰਦਰ ਕਰਨਾ ਖੇਲੁ ॥ ਤਹਾਂ ਜੁਧੁ ਕਾ ਹੋਵਗੁ ਮੇਲੁ ॥

ਨਰ ਤੇ ਅਰਜਨੁ ਰੂਪ ਧਰਾਯਾ ॥ ਤਿਸੁ ਭੂਪਤ ਤੇ ਕੈਰੌ ਰਾਇਆ[11] ॥ ੨੬ ॥

**ਦੋਹਰਾ ॥**

ਨਾਰਾਇਣ ਮੁਖ ਤੇ ਕਹਿਜਾ ਸੋ ਹੋਆ ਪਰਵਾਨੁ ॥ ਨ੍ਰਪਤਿ ਵਿਖੇ ਅਰੁ ਨਰ ਵਿਖੇ ਮਾਨੌ ਭਯਾ ਜਮਾਨੁ[12] ॥ ੨੭ ॥

---

1. ਸੌ ਖੂਹਣੀ (ਖੂਹਣੀ ਲਈ ਵੇਖੋ, 574.ੳ ਪੱਤਰੇ ਦਾ ਫੁੱਟ ਨੋਟ) 2. ਜਿੰਨਾ 3. ਪਾਤਾਲ ਵਿੱਚ 4. ਮਾਰ ਦਿੱਤੀ 5. ਪਕੜ ਕੇ 6. ਚਰਨਾਂ ਉੱਪਰ 7. ਨਹੀਂ 8. ਰਹਿ ਗਈ 9. ਤਾਂ 10. ਇੱਛਾ 11. ਰਾਜਾ 12. ਜਾਮਨ, ਜ਼ਿੰਮੇਵਾਰ

**ਚੌਪਈ ॥**

ਸਤਿਜੁਗੁ ਤੇਤਾ ਦੋਊ ਬੀਤੇ ॥ ਦੁਰਜੋਧਨੁ ਅਰਜਨੁ ਦੁਆਪਰ ਕੀਤੇ ॥
ਠਾਰਹ ਖੂਹਣ ਸੈਨਾ ਹੋਈ ॥ ਜੁਧੁ ਕਰਨ ਪਰ ਜੁਟੇ ਦੋਈ ॥
ਅਰਜਨ ਕਾ ਹੋਆ ਰਖਿਵਾਰੀ ॥ ਸੇਵਕ ਦੀ ਪ੍ਰਭ ਓੜਿ[1] ਨਿਬਾਹੀ ॥
ਪਾਰਥ[2] ਕਾ ਰਥੁ ਹਾਕ ਗੁਪਾਲ ॥ ਦੁਇ ਸੈਨਾ ਮਧ ਕਰ ਤਤਕਾਲ ॥ ੨੮ ॥

**ਦੋਹਰਾ ॥**

ਪਾਰਥੁ ਪੇਖਿ ਬਿਸਮੇ[3] ਭਜਾ ਸਕੇ ਸਾਕ ਸਨਬੰਧ ॥ ਹਮ ਤੌ ਮਾਰ ਨ ਸਾਕਈ ਇਹੁ ਅੰਧੇ ਕੌ ਅੰਧੁ ॥ ੨੯ ॥

**ਚੌਪਈ ॥**

ਅਰਜਨ ਸਸਤਰ ਦੀਨੇ ਡਾਰਿ ॥ ਹਮ ਤੌਂ ਇਨਾਂ ਨ ਸਕਹਿ ਮਾਰਿ ॥
ਇਕਿ ਮਾਮੇ ਇਕਿ ਸਾਲੇ ਭਾਈ ॥ ਇਕਿ ਸਨਬੰਧੀ ਸਭਿ ਸੁਖਿਦਾਈ ॥
ਇਕਿ ਗੁਰਦੇਵ ਬਿਦਜਾ ਸੁਖਦਾਇਕ ॥ ਸਭੇ ਸਕੈ ਹੈ ਸਕਹਿ ਨ ਘਾਇਕ ॥
ਅਰਜਨ ਕਾ ਮਨੁ ਵਿਰਕਤੁ[4] ਭਜਾ ॥ ਮਨ ਮਹਿ ਸੰਸਾ ਭ੍ਰਮੁ ਬਹੁ ਪਯਾ ॥ ੩੦ ॥

**ਦੋਹਰਾ ॥**

ਪਾਰਥ ਕੌ ਉਪਦੇਸਿਆ ਸ੍ਰੀ ਕਿਰਸਨ ਭਗਵਾਨ ॥ ਇਹੁ ਛਤ੍ਰੀ ਕਾ ਧਰਮੁ ਹੈ ਕਹਿਆ ਗੀਤਾ ਗਜਾਨੁ ॥ ੩੧ ॥

**ਚੌਪਈ ॥**

ਹਾਨ ਲਾਭ ਕੌ ਇਕ ਸਮ ਜਾਨ ॥ ਹਾਰ ਜੀਤਿ ਕਰ ਏਕ ਸਮਾਨ ॥
ਹਰਖ[5] ਸੋਗ ਨ ਮਨ ਮਹਿ ਧਾਰੁ ॥ ਵੈਰੀ ਮਿਤਰ ਸਮ ਬੀਚਾਰ ॥
ਰਾਗ[6] ਦ੍ਵੈਖ[7] ਤੇ ਨਿਜਾਰਾ ਹੋਹੁ ॥ ਪੁੰਨੁ ਪਾਪੁ ਜਿਨ ਬਜਾਪਤ ਤੋਹਿ ॥
ਸਬ ਘਟਿ ਬ੍ਰਹਮੁ ਪਛਾਨਹੁ ਏਕੁ ॥ ਐਸਾ ਮਨ ਮਹਿ ਸਮਝਿ ਬਬੇਕੁ ॥ ੩੨ ॥

**ਦੋਹਰਾ ॥**

ਤੇਰਾ ਪਿਰਿਆ ਜੁੱਧੁ ਹੈ ਸੋ ਕਤ ਤਜਹਿ ਸੁ ਜਾਨ ॥ ਨਾ ਕੋ ਮਰੇ ਨ ਮਾਰੀਏ ਸਬ ਘਟਿ ਬ੍ਰਹਮੁ ਪਛਾਨ ॥ ੩੩ ॥

**ਚੌਪਈ ॥**

576.ਅ ਜੁੱਧੁ ਬਰਨੁ ਛਤ੍ਰੀ ਕੋ / ਧਰਮੁ ॥ ਤੂ ਕਤ ਛੋਡਹਿ ਅਪਨਾ ਕਰਮੁ ॥
ਗੀਤਾ ਕਾ ਕ੍ ਗਜਾਨੁ ਸੁਣਾਯਾ ॥ ਲੋੜੇ ਪਿਛਲਾ ਬਚਨੁ ਮੁਕਾਯਾ ॥
ਅਰਜਨ ਕੈ ਉਰਿ ਸੰ[8] ਭ੍ਰਮੁ ਪਯਾ ॥ ਮਨ ਤੇ ਸੰਸਾ ਨਾਹਨ ਗਯਾ ॥
ਅਪਨਾ ਭਿਜਾਨਕੁ ਰੂ[9] ਦਿਖਾਯਾ ॥ ਪਾਰਥ ਦੇਖਿ ਭਈ ਭੈ ਹਾਯਾ ॥ ੩੪ ॥

**ਦੋਹਰਾ ॥**

ਨੈਨ ਮੀਚ[10] ਬਿਹਬਲ ਭਯਾ ਸਰਨਿ ਸਰਨਿ ਸਰਨਾਇ ॥ ਹੇ ਪ੍ਰਭੁ ਮੈਂ ਜਿਨਿ ਸਹਿ ਸਕੋ ਅਪਨਾ ਰੂਪੁ ਛਪਾਇ ॥ ੩੫ ॥

**ਚੌਪਈ ॥**

ਨੰਦ ਨੰਦਨੁ[11] ਦੇਵਕੀ ਨੰਦਨ[12] ॥ ਗੋਕਲ ਚੰਦ[13] ਸਦਾ ਦੁਖ ਕੰਦਨ[14] ॥
ਮੋਰ ਮੁਕਟਿ ਧਰ ਰੂਪੁ ਦਿਖਾਵਹੁ ॥ ਇਹੁ ਅਪਨਾ ਬਿਸੁ[15] ਰੂਪੁ ਛਪਾਵਹੁ ॥
ਸਹੰਸਰ[16] ਨੇਤ੍ ਸਹੰਸ੍ ਪਾਦ ॥ ਸਹੰਸਰ ਭੁਜ ਪ੍ਰਭੁ ਪੁਰਖ ਅਨਾਦ ॥
ਸੂਰੇ ਜਿਤੇ ਮੁਏ ਸਬ ਪੇਖੇ ॥ ਵੱਖੋ ਵੱਖ ਸੀਸ ਧੜ ਦੇਖੇ ॥ ੩੬ ॥

---

1. ਅੰਤ 2. ਪ੍ਰਿਥਾ (ਕੁੰਤੀ) ਦਾ ਪੁੱਤਰ, ਅਰਜਨ 3. ਹੈਰਾਨ ਹੋਇਆ 4. ਵਿ-ਰਕਤ (ਰੰਗ), ਬਿਨਾ ਰੰਗ ਤੋਂ ਭਾਵ ਤਿਆਗੀ 5. ਖੁਸ਼ੀ 6. ਪ੍ਰੀਤ 7. ਵੈਰ 8. ਹਿਰਦੇ (ਉਰ) ਵਿੱਚ (ਸੰ) 9. ਮੂਲ ਲਿਖਿਤ ਵਿੱਚ 'ਪੁ' ਨਹੀਂ ਹੈ ਜੋ ਲਿਖਾਰੀ ਦੀ ਉਕਾਈ ਹੈ 10. ਅੱਖਾਂ ਬੰਦ ਕਰਕੇ 11. ਯੁਸ਼ੋਧਾ ਦੇ ਪਤੀ ਨੰਦ ਜੀ ਦੇ ਪੁੱਤਰ 12. ਦੇਵਕੀ ਦੇ ਪੁੱਤਰ (ਨੰਦਨ) 13. ਗੋਕਲ ਦੇ ਚੰਦਰਮਾ 14. ਦੁੱਖਾਂ ਦਾ ਨਾਸ਼ ਕਰਨ ਵਾਲੇ 15. ਵਿਸ਼ਾਲ ਰੂਪ 16. ਹਜ਼ਾਰ

**ਦੋਹਰਾ ॥**

ਕੌਤਕਿ ਕਈ ਅਨੇਕ ਤਹਿ ਦੇਖੇ ਪ੍ਰਭ ਕੀ ਦੇਹਿ ॥ ਕੌਨੁ ਕੌਨੁ ਕੌਤਕ ਕਹੌ ਕੌਨ ਕੌਨੁ ਲਿਖ ਲੇਹਿ ॥ ੩੭ ॥

**ਚੌਪਈ ॥**

ਪਾਰਥੁ ਪੇਖਿ ਭਯਾ ਬਿਸਮਾਦ ॥ ਗਯਾਨ ਧਯਾਨੁ ਕਛੁ ਰਹਯਾ ਨ ਯਾਦ ॥
ਰੂਪੁ ਨਿਵਾਰਿ ਉਹੁ ਦੂਸੁ ਦਿਖਾਯਾ ॥ ਅਰਜਨੁ ਸਾ ਮਤਿ ਸੁਧਿ ਸਿਰ ਆਯਾ ॥
ਕ੍ਰ ਪ੍ਰਬੋਧ ਪ੍ਰਭ ਜੁਧੁ ਕਰਾਏ ॥ ਪੂਰਬਲਾ ਪ੍ਰਭੁ ਬਚਨੁ ਮੁਕਾਇ ॥
ਠਾਰਹ ਖੂਹਣ ਲਈ ਪਚਾਇ[1] ॥ ਪੰਜੇ ਪਾਂਡੌ ਲਏ ਬਚਾਇ ॥
ਇਤਿ ਬਿਧਿ ਪ੍ਰਭੁ ਗਰੀਬੁ ਨਿਵਾਜੁ ॥ ਰਾਵ ਰੰਕੁ ਰੰਕੁ ਤੇ ਰਾਜੁ[2] ॥ ੩੮ ॥

**ਦੋਹਰਾ ॥**

ਸਾਕਤਿ ਸਾਧੇ ਸਣੁ ਸਕਤਿ ਸੇਵਕ ਲਏ ਉਬਾਰਿ ॥ ਸੰਤ ਸਹਾਈ ਸਦਾ ਹਰਿ ਅਸੁਰ ਬਿਡਾਰਣਹਾਰ[3] ॥ ੩੯ ॥

**ਚੌਪਈ ॥**

ਭਗਤਾ ਦੀ ਪ੍ਰਭਿ ਕਰੀ ਸਹਾਇ ॥ ਬੇਮੁਖਿ ਪਲ ਮਹਿ ਲਏ ਪਚਾਇ ॥
ਰਾਜੁ ਤਖਤੁ ਪਾਂਡਵ ਕੌ ਦੀਆ ॥ ਕੈਰਵ ਕਾ ਖਿਉ[4] ਪਲ ਮਹਿ ਕੀਆ ॥
ਧੰਨੁ ਭਗਤਿ ਧਨੁ ਧਨੁ ਭਗਵਾਨੁ ॥ ਹਰਿਜਨ ਹਰਿ ਵਿਟਹੁ ਕੁਰਬਾਨੁ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਭਗਤਾ ਵਿਟਹੁ ਬਲਿਹਾਰੀ ॥ ੪੦ ॥

**ਦੋਹਰਾ ॥**

577.ੳ ਪਾਰਥ ਪ੍ਰਚੀ ਪੂਰਨੋ ਤ੍ਰੈ ਦਸ ਕਥਾ ਬਖਾਨ ॥ ਆਗੈ ਊਧੋ ਕਥਾ ਚਤੁਦਸੀ ਕਰ ਜਾਨ ॥ ੪੧ ॥ / ੧੩ ॥
ਪ੍ਰਚੀ ਅਰਜਨ ਭਗਤਿ ਕੀ ਪੂਰਨੁ ਭਈ ॥ ੧ ॥

---

1. ਮਾਰ ਦਿੱਤੀ 2. ਰਜੇ ਤੋਂ ਗਰੀਬ ਤੇ ਗਰੀਬ ਤੋਂ ਰਾਜਾ 3. ਨਾਸ ਕਰ ਦੇਣ ਵਾਲੇ 4. ਨਾਸ਼

**ਆਗੇ ਪੂਛੀ ਊਧੋ ਭਗਤਿ ਕੀ ਢਲੀ॥**
**ੴ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**
**ਬੈਂਤੁ॥**
ਊਧੋ ਭੇਜਿਆ ਸਿਆਮ ਪਹੁੰਚਾਇ ਕੇ ਤੇ, ਤੀਰ[1] ਗੋਪੀਆ ਜੋਗੁ ਦਿੜ੍ਹਾਵਣੇ ਨੂੰ ॥
ਗਿਆਨੁ ਦੇਖਣੇ ਕਾਰਣੇ ਊਧਵੇ ਦਾ, ਅਤੇ ਗੋਪੀਆ ਪ੍ਰੇਮੁ ਪਰਤਾਵਣੇ[2] ਨੂੰ ॥
ਖਰੇ ਕਰਣ ਕਾਰਣ ਜਨ ਆਪਣੇ ਜੀ, ਪਾਏ ਪ੍ਰੇਮ ਦੀ ਅਗਨਿ ਵਿਚਿ ਤਾਂਵਣੇ ਨੂੰ ॥
ਦਰਬਾਰੀ ਆਪਣਾ ਆਪੁ ਪ੍ਰੇਮੁ ਵਸਿ ਕੀਤਾ ਭਗਤਿ ਵਸਚਲਿ ਨਾਮ ਸਦਾਵਣੇ ਨੂੰ ॥
ਮੈ ਜੀਵਦੀ ਹਾਂ ਮੈ ਜੀਵਦੀ ਹਾਂ ਨਿਮਖਿ[3] ਦਰਸਨ ਕਾਨੇ ਦੇ ਊਧੋ ਜੀ ਜੀਵਦੀ ਹਾਂ ॥ ਰਹਾਉ ॥
**ਚੌਪਈ॥**
ਊਧੋ ਭਗਤਿ ਕਹੇ ਲਿਵਲਾਇ ॥ ਸਦਾ ਹਜੂਰ ਰਹੇ ਗੁਣ ਗਾਇ ॥
ਸੁਰਗੁਨ ਲੀਲਾ ਦੇਖਤਿ ਰਹੈ ॥ ਭਰਮੇ ਨਾਹਨ ਮਨ ਦਿੜ੍ਹ[4] ਗਹੈ ॥
ਮਨ ਮਹਿ ਜਾਨੇ ਪੁਰਖੁ ਅਲੇਪੁ ॥ ਯਾ ਕੌ ਨਾਹਨ ਲੇਪੁ[5] ਨ ਛੇਪੁ[6] ॥
ਦੇਖੇ ਸਗਲੇ ਕ੍ਰਿਸਨ ਕਲੋਲ ॥ ਨਾਹਨ ਡੋਲੈ ਰਹੈ ਅਡੋਲ ॥ ੨ ॥
**ਦੋਹਰਾ॥**
ਕਟੀ ਸਦ ਭਗਵਾਨ ਕਾ ਊਧੋ ਦੇਖੇ ਕੇਲ[7] ॥ ਜਾਨੈ ਲਗੈ ਨ ਲੇਪੁ ਇਸੁ ਲਾਵੇ ਤੇਲ ਫੁਲੇਲ ॥ ੩ ॥
**ਚੌਪਈ॥**
ਸੋਲਹ ਸਹੰਸ ਇਕ ਸੌ ਆਠਿ ॥ ਜਾ ਸੰਗਿ ਹਰਿ ਪ੍ਰਭ ਜੋੜੀ ਗਾਠਿ[8] ॥
ਤਿਨਿ ਸੰਗਿ ਅਹਿਨਿਸਿ ਕਰੈ ਕਲੋਲਾ ॥ ਊਧੋ ਪੇਖਤਿ ਨਿਸ ਦਿਨਿ ਕੋਲਾ ॥
ਮਨ ਮਹਿ ਜਾਨੈ ਇਹੁ ਨਿਰੰਕਾਰੁ ॥ ਬਾਜੀ ਪਾਇ ਵੇਖੈ ਕਰਤਾਰੁ ॥
ਹੇ ਕੁਛ ਹੋਰੁ ਦਿਖਾਵੈ ਹੋਰੁ ॥ ਹਰਨੁ ਭਰਨੁ ਜਿਸੁ ਨੇਤਰ ਫੋਰੁ[9] ॥ ੪ ॥
**ਸੋਰਠਾ॥**
ਦੇਖਤਿ ਸਗਲੇ ਕਰਮ ਤੀਨ ਗੁਨਾ[10] ਮਹਿ ਖੇਲਤਾ ॥ ਊਧੋ ਮਨ ਜਿਨਿ ਭਰਮ ਜਾਨੈ ਜਲ ਕਵਲਾ[11] ਜਿਵੈ ॥ ੫ ॥
**ਦੋਹਰਾ॥**
ਇਸੁ ਤੇ ਊਪਰਿ ਭਗਤਿ ਨਹ ਦੇਖਜਾ ਕਰੇ ਅਦੇਖੁ[12] ॥ ਜੈਸੇ ਕਾ ਤੈਸਾ ਸਦਾ ਸਾਂਗੀ[13] ਜਨੌ ਧਰ ਭੇਖ ॥ ੬ ॥
**ਚੌਪਈ॥**
ਊਧੋ ਮਨ ਮਹਿ ਕਰੈ ਗੁਮਾਨੁ ॥ ਮੋ ਸਮ ਕਾਂ ਮਹਿ[14] ਨਾਹਨ ਗਜਾਨ ॥
577.ਅ ਹਰਿ ਪ੍ਰਭਿ ਦੇਖੇ ਕਰੇ / ਬਿਚਾਰੁ ॥ ਉਧਵ ਕੇ ਮਨ ਮਹਿ ਅਹੰਕਾਰੁ ॥
ਊਧਵ ਊਪਰ ਕਹਿ ਦਿਸਟਾਂਤ[15] ॥ ਆਪਨ ਊਪਰ ਆਨੈ ਬਾਤਿ ॥
ਊਧਵਟ ਕੌ ਕਹਤਾ ਅਬਿਨਾਸੀ[16] ॥ ਹੌ ਤੌ ਭਜੌ ਨਰਕ ਕੈ ਵਾਸੀ ॥ ੭ ॥
**ਦੋਹਰਾ॥**
ਨਰਕੁ ਸੁਰਗ ਤੁਮਰੇ ਰਚੇ ਏਉ ਕਹਾ ਕਿਉ ਤੋਹਿ ॥ ਇਹ ਬਿਧਿ ਜਿਉ ਕੀ ਤਿਉ ਕਹੌ ਸਾਜ ਸੁਨਾਵੈ ਮੋਹਿ ॥ ੮ ॥
**ਚੌਪਈ॥**
ਮੈ ਗੁਰਭਾਈ ਸੰਤ ਨ ਮਾਨੌ ॥ ਆਪ ਸਮਾਨ ਨ ਕਿਸੇ ਪਛਾਨੋ ॥
ਸਾਧ ਸੇਵ ਮੁਝ ਹੋਇ ਨ ਆਈ ॥ ਇਹਿ ਬਿਧਿ ਠਾਕਰੁ ਆਪਿ ਸੁਨਾਈ ॥

1. ਕੋਲ 2. ਪਰਖਣ ਲਈ 3. ਓਨਾ ਸਮਾਂ ਜੋ ਇਕ ਪਲਕ ਝਪਕਣ ਵਿੱਚ ਲਗਦਾ ਹੈ 4. ਦ੍ਰਿੜ 5. ਅਪਵਿੱਤਰਤਾ 6. ਕਲੇਸ਼ 7. ਖੇਲ 8. ਗੰਢ 9. ਜੋ ਅੱਖ ਝਪਕਣ ਦੇ ਸਮੇਂ ਵਿੱਚ ਹੀ ਖੋਹ ਲੈਂਦਾ ਤੇ ਦੇ ਦਿੰਦਾ ਹੈ 10. ਮਾਇਆ ਦੇ ਤਿੰਨ ਗੁਣ ਰਜੋ, ਤਮੋ, ਸਤੋ 11. ਜਲ ਵਿੱਚ ਕਮਲ 12. ਅਣਡਿੱਠ ਕਰੇ 13. ਸਾਂਗ ਧਾਰਨ ਵਾਲਾ 14. ਕਿਸੇ ਦਾ ਭੀ 15. ਦ੍ਰਿਸ਼ਟਾਂਤ 16. ਜੋ ਕਦੇ ਨਾਂਸ਼ ਨਹੀਂ ਹੁੰਦਾ

ਇਹ ਬਿਧਿ ਊਧੋ ਮਨ ਮਹਿ ਜਾਨੀ ॥ ਐਸਾ ਤੌਂ ਹੌਂ ਤੋਂ ਅਭਿਮਾਨੀ ॥
ਠਾਕਰੁ ਇਹਿ ਬਿਧਿ ਕਹੀ ਹਮਾਰੀ ॥ ਨਰਕੁ ਸੁਰਗੁ ਸਭ ਖੇਡਿ ਤੁਮਾਰੀ ॥ ੯ ॥

**ਦੋਹਰਾ ॥**

ਬਖਸਹੁ ਪ੍ਰਭ ਜੀ ਦਯਾ ਕਰਿ ਪਰੀ ਮੋਹ ਮਨ ਚੂਕ[1] ॥ ਮਾਨੁ ਛੋਡਿ ਚਰਨੀ ਲਗਾ ਗਈ ਮੋਹ ਮੈ ਮੂਕ[2] ॥ ੧੦ ॥

**ਚੌਪਈ ॥**

ਸੁਮੇਰ ਸਮਾਨ ਕੰਚਨੁ ਕ੍ਰ ਦਾਨੁ ॥ ਅਠਿਸਠਿ ਤੀਰਥਿ ਕਰਿ ਇਸਨਾਨੁ ॥
ਜਪੁ ਤਪੁ ਪੂਜਾ ਸੰਜਮ ਮਾਹਿ ॥ ਗੁਰਭਾਈ ਪੂਜੇ ਸਮ ਨਾਹਿ ॥
ਊਧੋ ਸਮਝਿ ਪਯਾ ਗਿਰਿ ਚਰਨੀ ॥ ਰਾਖ ਲੇਹੁ ਹਮ ਤੁਮਰੀ ਸਰਨੀ ॥
ਕੰਚਨੁ ਤਾਇ ਕੁੰਦਨ ਕਰ ਲਯਾ ॥ ਤਿਉ ਊਧੋ ਮਨੁ ਨਿਰਮਲੁ ਭਯਾ ॥ ੧੧ ॥

**ਦੋਹਰਾ ॥**

ਊਧਵ ਪਰਚੀ ਚੌਧਵੀ ਪੂਰੀ ਹੋਈ ਜਾਨ ॥ ਨਾਨਕ ਪੰਥੀ ਸਰਨਿ ਜਨੁ ਦਰਬਾਰੀ ਕੁਰਬਾਨੁ ॥ ੧੨ ॥ ੧੪ ॥
ਇਤਿ ਪ੍ਰਚੀ ਊਧੋ ਭਗਤਿ ਕੀ ਸਪੂਰਨੁ ਭਈ ॥ ੧੪ ॥

---

1. ਮੇਰੀ ਗਲਤੀ 2. ਮੋਹ ਅਤੇ ਹਉਮੈ ਮੁੱਕ ਗਈ

**ਪਰਚੀ ਅੰਕੂਰ ਭਗਤਿ ਕੀ ਪਰਚੀ ਚਲੀ॥**

**ੴ ॥ ਸਤਿਗੁਰੂ ਬਾਬਾ ਨਾਨਕੁ॥ ਅਭੇ ਰਾਮ ਪਰਸਾਦਿ॥**

**ਬੈਂਤ॥**

ਅੰਕੂਰ ਭੀ ਪ੍ਰਭ ਮਿਲਾਇ ਲੀਆ ਨਵਾਇ[1] ਨਦੀ ਭ੍ਰਮ ਖੋਇ ਕੇ ਤੇ ॥
ਈਹਾਂ ਊਹਾਂ ਇਕੁ ਕਾਨੁ[2] ਨਿਹਾਰਿਆ ਸੁ ਜਦ ਦੇਖਿਆ ਨੈਨ ਗਟੋਇ[3] ਕੇ ਤੇ ॥
ਛੋਡਿ ਕੇ ਦੁਐਤਿ ਇਕਾਂਤ ਪਕੜੀ ਮਨੁ ਇੰਦ੍ਰੀ ਸਗਲ ਸੰਗੋਇ[4] ਕੇ ਤੇ ॥
ਦਰਬਾਰੀ ਦਾਸ ਅੰਕੂਰ ਭਰਪੂਰੁ ਹੂਆ ਮਨਹੁ ਮੈਲ ਦਈ ਸਭੁ ਖੋਇ ਕੇ ਤੇ ॥ ੧ ॥

**ਦੋਹਰਾ॥**

578.ੳ ਅੰਕੂਰ[5] / ਮਾਥੇ ਭਗਤਿ ਕਾ ਲਿਖਿਆ ਥਾ ਅੰਕੂਰ ॥ ਭਾਂਡਾ ਫੂਟਾ ਭਰਮ ਕਾ ਹੂਆ ਚਕਨਾਚੂਰ ॥ ੨ ॥

**ਚੌਪਈ॥**

ਅੰਕੂਰ ਭਕੁ ਕੀ ਭਕੁ ਕਮਾਈ ॥ ਮਨ ਤੇ ਦੁਬਿਧਾ ਮਾਰਿ ਮਿਟਾਈ ॥
ਗਯਾ ਭਰਮੁ ਭਯਾ ਨਿਹਕਰਮੁ ॥ ਭਗਤਿ ਕਮਾਈ ਸੀਤਾ ਜਰਮੁ ॥
ਸੁਨਹੁ ਸਾਖ ਭਗਤਿ ਕੀ ਭਾਈ ॥ ਭਗਤਾ ਪਾਈ ਥਾਇ ਕਮਾਈ ॥
ਭਗਤਿ ਜਗਤਿ ਮੈ ਜਯੌ ਜਲ ਕੋਲੁ ॥ ਭਗਤਾ ਭਾਗਾ ਜਮ ਕਾ ਹੌਲ[6] ॥ ੩ ॥

**ਦੋਹਰਾ॥**

ਕੰਸ ਕਹਿਯਾ ਅੰਕੂਰ ਕੌ ਜਾਵਹੁ ਨੰਦਨ ਕੇਤਿ[7] ॥ ਲਿਆਵਹੁ ਨੰਦਨੁ ਨੰਦ[8] ਕਾ ਹਲਧਰ ਨੰਦ[9] ਸਮੇਤਿ ॥ ੪ ॥

**ਚੌਪਈ॥**

ਅੰਕੂਰ ਨੰਦਨ ਕੇਤਿ ਪਠਾਯਾ ॥ ਜਯੌ ਸੁਨਯਾ ਤਿਉ ਆਖਿ ਸੁਨਾਯਾ ॥
ਸਭਿ ਹਕੀਕਤਿ ਕਹਿ ਸਮਝਾਈ ॥ ਅੰਕੂਰੁ ਨੰਦ ਘਰ ਪਹੁਤਾ ਜਾਈ ॥
ਜਾਇ ਨੰਦ ਕੌ ਆਖਿ ਸੁਣਾਯਾ ॥ ਕੰਸ ਪਠਾਯਾ ਤੌ ਘਰ ਆਯਾ ॥
ਚਲਹੁ ਮਥੁਰਾ ਭੂਪ ਬੁਲਾਏ ॥ ਕਾਨ ਬਲਭਦ੍ਰ[10] ਸੰਗਿ ਸਵਾਏ ॥ ੫ ॥

**ਦੋਹਰਾ॥**

ਰਾਮ ਸਯਾਮੁ[11] ਦੋਉ ਚਲੈ ਹੋਏ ਰਥ ਅਸਵਾਰ ॥ ਵਰਜੇ[12] ਰਹੇ ਨ ਕਿਸੈ ਕੈ ਸੰਗਿ ਸਖਾ ਬਹੁ ਬਾਰੁ[13] ॥ ੬ ॥

**ਚੌਪਈ॥**

ਤੀਨੋ ਹੂਏ ਰਥ ਅਸਵਾਰ ॥ ਅੰਕੂਰੁ ਹਲੀ[14] ਅਰ ਕ੍ਰਿਸਨ ਮੁਰਾਰ[15] ॥
ਰਥ ਪਰ ਪਥ[16] ਮਹਿ ਮਥ[17] ਮਨ ਮਾਂਹਿ ॥ ਅੰਕੂਰ ਚਿਤ ਉਰ[18] ਮਿਟਈ ਨਾਂਹਿ ॥
ਇਹੁ ਤੌ ਭੂਪੁ ਮਹਾਂ ਹਤਿਆਰਾ ॥ ਬੁਰੇ ਚਿਤਿ ਬੁਲਾਏ ਬਾਰਾ ॥
ਇਹੁ ਤੋ ਕੋਮਲ ਬਾਰ ਕੁਮਾਰ ॥ ਮਤ ਇਨ ਕੌ ਇਹੁ ਡਾਰੇ ਮਾਰ ॥ ੭ ॥

**ਦੋਹਰਾ॥**

ਮੋ ਮੈ ਭੂਲ ਪਈ ਘਨੀ ਲੈ ਆਨੈ ਇਹੁ ਜਾਇ ॥ ਪਾਪੁ ਚਢੇਗਾ ਮੋਹਿ ਸਿਰਿ ਜੇ ਇਹੁ ਸਟੈ ਮਰਾਇ ॥ ੮ ॥

**ਚੌਪਈ॥**

ਅੰਤਰਜਾਮੀ ਜਾਣੀਜਾਣੁ ॥ ਪੂਰਨੁ ਪਰਮਾਨੰਦੁ ਸੁਜਾਣੁ ॥
ਅੰਕੂਰ ਭਗਤਿ ਜੁ ਮਨ ਮਹਿ ਆਨੀ ॥ ਸੋ ਬਿਧਿ ਸਗਲੀ ਕਾਨ੍ਹ ਪਛਾਨੀ ॥
ਭਰਮ ਤਥਾ ਇਸੁ ਕੈ ਮਨ ਆਨੀ ॥ ਸਾ ਬਿਧਿ ਕੀਚੈ[19] ਮਿਟੈ ਗਿਲਾਨੀ ॥
ਕਰੀ ਕ੍ਰਿਪਾ ਪ੍ਰਭੁ ਕਰਨੈਹਾਰੇ ॥ ਭਰਮੁ ਭਗਤੁ ਕਾ ਮਨਹੁ ਬਿਡਾਰੇ ॥ ੯ ॥

---

1. ਨ੍ਹਾ ਕੇ, ਇਸ਼ਨਾਨ ਕਰਵਾ ਕੇ 2. ਕ੍ਰਿਸ਼ਨ 3. ਗੱਡ ਕੇ, ਧਿਆਨ ਨਾਲ 4. ਸੰਗਤ ਦੁਆਰਾ 5. ਭਾਗ, ਕਿਸਮਤ 6. ਡਰ 7. ਨਿਕੇਤ ਘਰ 8. ਨੰਦ ਜੀ ਦਾ ਪੁੱਤਰ (ਨੰਦਨ) 9. ਹਲ ਨੂੰ ਧਾਰਨ ਕਰਨ ਵਾਲਾ ਬਲਰਾਮ, ਨੰਦ ਜੀ ਦਾ ਪੁੱਤਰ 10. ਕ੍ਰਿਸ਼ਨ ਅਤੇ ਬਲਰਾਮ 11. ਬਲਰਾਮ ਅਤੇ ਕ੍ਰਿਸ਼ਨ ਜੀ 12. ਰੋਕੇ ਤੋਂ 13. ਬਾਲਕ 14. ਬਲਰਾਮ 15. ਮੁਰ ਦੈਂਤ ਨੂੰ ਮਾਰਨ ਵਾਲਾ, ਮੁਰਾਰੀ, ਕ੍ਰਿਸ਼ਨ ਜੀ 16. ਰਸਤੇ ਵਿੱਚ 17. ਮਿਥਿਆ, ਸੋਚਿਆ 18. ਹਿਰਦੇ ਵਿੱਚ 19. ਕਰੀਏ

**ਦੋਹਰਾ ॥**

578.ਅ ਭਰਮੁ ਭਗਤੁ ਕਾ ਮੇਟਣੇ ਕੀਤਾ ਏਹੁ ਉਪਾਉ ॥ ਜਮਨਾ ਕੈ ਤਟਿ ਆਇ ਕੈ ਕਹਯਾ / ਭਗਤ ਕੌ ਨਾਉ ॥ ੧੦ ॥

**ਚੌਪਈ ॥**

ਅੰਕੂਰ ਭਗਤ ਕੌ ਕਹਿ ਭਗਵਾਨੁ ॥ ਜਮਨ ਮਧੁ ਕਰਹੁ ਇਸਨਾਨੁ ॥
ਅੰਕੂਰੁ ਗਯਾ ਜਮਨਾ ਕੈ ਬੀਚਿ ॥ ਬੁਡਕੀ ਮਾਰੀ ਨੇਤਰ ਮੀਚਿ ॥
ਜੌ ਜਲ ਭੀਤਰ ਦੇਖੈ ਜਾਇ ॥ ਤਹ ਬੈਕੁੰਠ ਪ੍ਰਭ ਦਯਾ ਬਨਾਇ ॥
ਦੇਖੇ ਕ੍ਰਿਸਨ ਬੈਕੁੰਠ ਕਾ ਰਾਜਾ ॥ ਸਚਖੰਡ ਕਾ ਸਗਲ ਸਮਾਜਾ ॥
ਬ੍ਰਹਮਾ ਮਹਾਦੇਉ ਅਰ ਇੰਦੁ ॥ ਧਰਮਰਾਇ ਬਰਨ ਰਵਿ ਚੰਦੁ ॥
ਔਰੁ ਸਕਲ ਸੁਰ ਮੁਨ ਜਨ ਜੇਤੇ ॥ ਹਾਥਿ ਜੋਰ ਖਰੇ ਸਭ ਤੇਤੇ ॥
ਬਾਹਰ ਦੇਖੇ ਰਥ ਪਰ ਕਾਨੁ ॥ ਜਲ ਭੀਤਰ ਏਹੋ ਭਗਵਾਨੁ ॥
ਬੁਡਕੀ ਮਾਰੇ ਨਿਕਸੇ ਫੇਰਿ ॥ ਈਹਾਂ ਊਹਾ ਰਹਿਯਾ ਹੇਰਿ ॥ ੧੧ ॥

**ਦੋਹਰਾ ॥**

ਗਯਾ ਭਰਮੁ ਭੌ ਮਿਟਿ ਗਯਾ ਜਾਤਾ ਸਿਰਜਨਹਾਰੁ ॥ ਏਦੂਪਰੇ ਨ ਭਗਤ ਕਾ ਜਾਨ ਲਯਾ ਕਰਤਾਰੁ ॥ ੧੨ ॥

**ਚੌਪਈ ॥**

ਦੁਆਪਰਿ ਭਗਤਿ ਸੁਨੈ ਯਹਿ ਚਾਰਿ[1] ॥ ਥਾਂਇ ਭਗਤ ਪਾਈ ਕਰਤਾਰ ॥
ਪੰਚ ਦਸ ਪ੍ਰਚੀ ਪੂਰਨ ਭਈ ॥ ਭਗਤਾ ਜਸੁ ਸੁਨਿ ਦੁਰਮਤਿ ਗਈ ॥
ਧੰਨੁ ਭਗਤਿ ਧਨੁ ਧਨੁ ਭਗਵਾਨੁ ॥ ਹਰਿ ਜਨ ਹਰਿ ਵਿਟਹੁ ਕੁਰਬਾਨੁ ॥
ਨਾਨਕ ਪੰਥੀ ਜਨੁ ਦਰਬਾਰੀ ॥ ਸੰਤ ਧੂਰਿ ਦੀਜੈ ਬਨਿਵਾਰੀ ॥ ੧੩ ॥ ੧੫ ॥
ਇਤਿ ਪਰਚੀ ਪੰਧਰਵੀਂ ਸੰਪੂਰਨੁ ਭਈ ॥ ੧੫ ॥

## ਪਰਚੀ ਬਿਦਰ ਭਗਤ ਕੀ ॥

**ੴ ਸਤਿਗੁਰੁ ਬਾਬਾ ਨਾਨਕੁ ॥ ਅਭੈ ਰਾਮ ਪ੍ਰਸਾਦਿ ॥**

**ਬੈਂਤ ॥**

ਬਿਦਰਿ ਬਿਦਾਰਿਆ[2] ਭਰਮੁ ਕੂੜਾ ਪਾਇਆ ਮਰਮੁ[3] ਤਾ ਖਸਮੁ ਸਿਞਾਂਣ ਲੀਤਾ ॥
ਪ੍ਰੀਤਮ ਵਾਸਤੇ ਅੜਦਿ ਬਜਾਰਿ[4] ਵਿਕਿਆ, ਤਨੁ ਮਨੁ ਸਰਵੰਸੁ[5] ਸਭੁ ਸਉਪ ਦੀਤਾ ॥
ਪ੍ਰਭੁਘਾਲ ਨ ਭੰਨਦਾ ਕਿਸੇ ਕੇਰੀ ਤੇਹਾ ਦੇਵੈ ਜੇਹਾ ਕਿਸੇ ਕੀਤਾ ॥
ਦਰਬਾਰੀ ਦਾਸ ਦਾ ਆਖਿਆ ਨਾਹਿ ਮੰਨਹੁ, ਤਾ ਤੁਮ ਸੋਧ ਕੇ ਦੇਖੁ ਭਗਉਤ ਗੀਤਾ ॥ ੧ ॥

**ਦੋਹਰਾ ॥**

579.ੳ /ਦ੍ਵਾਪਰੁ ਜੁਗ ਕੇ ਅੰਤਰੈ ਬਿਦਰੁ ਭਗਤੁ ਪਰਵਾਨੁ ॥ ਭੂਪਤਿ ਕਾ ਘਰਿ ਛਾਡਿ ਕੈ ਘਰੁ ਆਯਾ ਭਗਵਾਨੁ ॥ ੨ ॥

**ਚੌਪਈ ॥**

ਦੁਆਪਰ ਅੰਤਰ ਬਿਦਰੁ ਬਿਦਾਰਾ ॥ ਬੈਠਾ ਭਗਤੀ ਪਾਇ ਪਹਾਰਾ ॥
ਬਿਦ੍ਰ ਭਗਤਿ ਕੀ ਸੁਨਹੁ ਕਹਾਣੀ ॥ ਪੂਰਬਲੇ ਜੋ ਜਨਮ ਬਿਹਾਨੀ ॥
ਵਰਤਮਾਨ ਜਿ ਸੁਨੀ ਸੁਨਾਈ ॥ ਕੁਛ ਕੁ ਭਵਿਖਤਿ ਸੁਨਿ ਕਰਿ ਗਾਈ ॥
ਜਨੌ ਕਰ ਭੇਟੇ ਬਿਦ੍ਰ ਬਿਹਾਰੀ ॥ ਗੁਰਮੁਖਿ ਸੁਨਿ ਗਾਵੈ ਦ੍ਰਬਾਰੀ ॥ ੩ ॥

---

1. ਇਹ ਚਾਰ ਭਗਤ ਸੁਖਮਨੀ ਸਹੰਸਰ ਨਾਮ ਰਚਿਤ ਹਰਿ ਜੀ ਅਨੁਸਾਰ ਹਨ। ਜਾਪਦਾ ਇਹ ਹੈ ਇਸ ਤੋਂ ਅਗਲੇ ਦੋ ਭਗਤਾਂ, ਬਿਦਰ ਅਤੇ ਸੁਦਾਮੇ ਦੀਆਂ ਪਰਚੀਆਂ ਮਗਰੋਂ ਰਚੀਆਂ ਗਈਆਂ, ਜੋ ਇਨ੍ਹਾਂ ਪਰਚੀਆਂ ਵਿੱਚ ਤਾਂ ਸ਼ਾਮਲ ਕਰ ਦਿੱਤੀਆਂ ਪਰ ਇਸ ਤੁਕ ਨੂੰ ਬਦਲਣ ਦਾ ਖਿਆਲ ਹੀ ਨਹੀਂ ਕੀਤਾ ਜੋ ਇੰਜ ਹੀ ਗ੍ਰੰਥ ਵਿੱਚ ਚੜ੍ਹ ਗਈ 1. ਵਿਸਾਰ ਦਿੱਤਾ, ਕੱਢ ਦਿੱਤਾ 2. ਭੇਦ 3. ਸ਼ਰੇ ਆਮ 4. ਸਰਬੰਸ, ਪਰਿਵਾਰ

**ਦੋਹਰਾ ॥**

ਮੰਡਪ[1] ਰਿਖੁ ਤਪਸਾ ਕਰੇ ਰਾਖੇ ਸਾਸੁ ਉਦਾਸਿ ॥ ਧਰਨੀਧਰ ਕੌ ਧਜਾਨੁ ਧਰ ਆਨਿ ਡਾਰ ਕਰਿ ਆਸਿ ॥ ੪ ॥

**ਚੌਪਈ ॥**

ਮੰਡਪ ਰਿਖੁ ਦੁਆਪਰ ਤਪ ਬਾਰੀ ॥ ਬਨ ਮਹਿ ਬੈਠਿ ਲਗਾਈ ਤਾਰੀ ॥
ਦਸਵੇ ਦੁਆਰੇ ਸਾਸੁ ਰਖਾਯਾ ॥ ਵਰਤਿਮਾਨ ਕੌ ਮਰਮੁ ਨ ਪਾਇਆ ॥
ਧਰਪਤਿ ਨਗਰਹੁ[2] ਦੂਰਿ ਉਜਾਰਿ ॥ ਰਾਮ ਨਾਮ ਸੌ ਲਾਗੀ ਤਾਰ ॥
ਬੈਠਾ ਤਹਾਂ ਲਗਾਇ ਸਮਾਧ ॥ ਆਧ ਉਪਾਧ ਨ ਵਿਆਪੇ ਵਿਆਧਿ[3] ॥ ੫ ॥

**ਦੋਹਰਾ ॥**

ਤਸਕਰ[4] ਲਾਗੇ ਨਗਰੁ ਤਿਤੁ ਧਰਪਤਿ ਨ੍ਰਿਪ ਭੰਡਾਰ ॥ ਬਾਂਧਿ ਉਠਾਈ ਪੋਟ ਬਹੁ ਮਾਨਕ[5] ਕਨਕ[6] ਅਪਾਰ ॥ ੬ ॥

**ਚੌਪਈ ॥**

ਪੋਟ ਉਠਾਇ ਚਲੈ ਸਬ ਦੌਰ ॥ ਨਗਰ ਮੰਝਾਰ ਪਰੀ ਤਬ ਰੌਰ ॥
ਚੋਰ ਭੋਰ[7] ਤੇ ਅਧਕ ਡਰਾਨੇ ॥ ਤਪਸੀ ਤੀਰ ਜਾਇ ਬਿਲਮਾਨੇ[8] ॥
ਸਭਨੋ ਸਿਰਿ ਤੇ ਡਾਰੀ ਪੋਟ ॥ ਡਾਰਿ ਦਈ ਤਪਸੀ ਕੀ ਓਟ ॥
ਤਸਕਰ ਭਾਗੇ ਕੀਨੀ ਬਾਟ[9] ॥ ਮਾਲੁ ਮਤਾਹ[10] ਗਏ ਤਿਹ ਸਾਟ[11] ॥ ੭ ॥

**ਦੋਹਰਾ ॥**

ਝਾਲੂ[12] ਝਗਰਾ ਗਲ ਪਰਾ ਚੌਕੀਦਾਰ ਦਵਾਰ ॥ ਡਰਤੇ ਡਰਤੇ ਸਬ ਕਰਹਿ ਰਾਜੇ ਤੀਰ[13] ਪੁਕਾਰ ॥ ੮ ॥

**ਚੌਪਈ ॥**

ਭੋਰ ਚੋਰ ਕਾ ਖੋਜੁ ਨਿਹਾਰੌ ॥ ਜਹਾਂ ਤਹਾਂ ਤਸਕਰ ਚੁਨ ਮਾਰੌ ॥
ਖੋਸੀ ਮਿਲਿ ਪਗ ਖੋਜੁ ਵਧਾਯਾ ॥ ਮੰਡਪ ਰਿਖਿ ਪਿਛਵਾਰੇ ਆਯਾ ॥
ਦੇਖਹਿ ਮਾਲੁ ਪਰਾ ਪਿਛਵਾਰ ॥ ਤਪਸੀ ਜਾਨਹਿ ਚੋਰ ਹਿੰਝਾਰ ॥
ਅਗਹਿ ਨਿਕਾਰਹਿ ਖੋਜੁ ਨ ਜਾਇ ॥ ਤਪਸੀ ਲੀਨਾ ਪਕਰਿ ਉਠਾਇ ॥ ੯ ॥

**ਦੋਹਰਾ ॥**

ਮੰਡਪ ਰਿਖਿ ਗਹਿ[14] ਲੈ ਗਏ ਧਰਪਤਿ ਭੂਪਤਿ ਤੀਰ ॥ ਫੋਰਹਿ ਨ੍ਰਿਪ ਭੰਡਾਰ ਨਿਸਿ ਅਹਿ ਧਰ ਭੇਖ ਫਕੀਰ ॥ ੧੦ ॥

**ਸੋਰਠਾ ॥**

579.ਅ ਬੈਠਾ ਲਾਇ ਸਮਾਧ ਪਾਇਆ ਹਿਰਿ[15] ਸਾਧੂ ਭ/ ਯਾ ॥ ਦੇਖਹ ਉਠੀ ਉਪਾਧ ਨਿਆਉ ਨ ਨ੍ਰਿਪ ਬੀਚਾਰਿਆ ॥ ੧੧ ॥

**ਚੌਪਈ ॥**

ਰਾਜੇ ਕੋਪ[16] ਕਹਾ ਤਿਨਿ ਤਾਂਈ ॥ ਇਸ ਕੀ ਕੀਜੈ ਜਾਨ ਅਜਾਂਈ ॥
ਸੂਲੀ ਜਾਇ ਚੜ੍ਹਾਵਹੁ ਛੇਤੀ ॥ ਈਹਾਂ ਢਿਲਿ ਨ ਲਾਵਹੁ ਏਤੀ ॥
ਦੂਤਾ ਸੁਣਿ ਕਰਿ ਬਿਲਮੁ ਨ ਕੀਆ ॥ ਤੁਰਤੁ ਤਪਸੀ ਸੂਲੀ ਦੀਆ ॥
ਰਾਜੇ ਕੀਨਾ ਏਹੁ ਅਨਿਆਉ[17] ॥ ਸਮਝ ਨ ਸਕਿਉ ਦਾਉ ਕੁਦਾਉ ॥ ੧੨ ॥

**ਦੋਹਰਾ ॥**

ਤੀਨ ਮਾਸ ਸੂਲੀ ਰਹਿਜਾ ਦਸਵੇ ਦੁਆਰੇ ਸਾਸ ॥ ਤਿਸ ਨੂ ਕਾਲੁ ਨ ਜਿਣਿ[18] ਸਕੈ[19] ਜਾ ਕੈ ਜੋਗ ਅਭਿਜਾਸ ॥ ੧੩ ॥

**ਚੌਪਈ ॥**

ਤੀਜੇ ਮਾਸ ਉਤਾਰੇ ਸਾਸਿ ॥ ਭਾਗੇ ਲੋਗ ਗਏ ਨ੍ਰਿਪ ਪਾਸਿ ॥
ਬਾਤ ਅਚਰਜ ਸੁਨਾਈ ਜਾਇ ॥ ਤਪਸੀ ਜੀਆ ਧਰਪਤਿ ਰਾਇ ॥

---

1. ਅਣੀ ਮਾਂਡਵਯ ਰਿਖੀ 2. ਧਰਪਤਿ ਨਾਂ ਦਾ ਇਕ ਨਗਰ 3. ਆਧਿ, ਉਪਾਧਿ ਅਤੇ ਬਿਆਧਿ ਰੂਪੀ ਤਿੰਨ ਰੋਗ 4. ਚੋਰ 5. ਰਤਨ, ਮੋਤੀ 6. ਸੋਨਾ 7. ਸਵੇਰ, ਪ੍ਰਭਾਤ 8. ਦੇਰੀ ਕੀਤੀ ਭਾਵ ਠਹਿਰੇ 9. ਰਸਤਾ ਲੈ ਲਿਆ 10. ਸਾਰਾ ਮਾਲ 11. ਸੁੱਟ ਕੇ 12. ਪ੍ਰਭਾਤ ਵੇਲੇ, ਸਵੇਰੇ 13. ਨੇੜੇ, ਕੋਲ, ਪਾਸ 14. ਪਕੜ ਕੇ 15. ਚੋਰ 16. ਕ੍ਰੋਧ ਵਿੱਚ ਆ ਕੇ 17. ਦੂਨੀਆਂ, ਗਲਤ ਨਿਆਂ 18. ਜਿੱਤ 19. ਜਿੱਤ ਸਕਦਾ

ਲੋਗ ਨਗਰ ਕੇ ਭਏ ਦੁਆਸਿ[1] ॥ ਰਾਜੇ ਜਾਇ ਕਰੀ ਅਰਦਾਸਿ ॥
ਮੋ ਤੇ ਹੋਆ ਦੀਰਘ ਪਾਪੁ ॥ ਰਿਖਿ ਮੁਝਿ ਦੀਜੈ ਕੋਈ ਸ੍ਰਾਪ ॥ ੧੪ ॥

**ਦੋਹਰਾ ॥**

ਮਿਨਤਿ ਕਰੈ ਪੈਰੀ ਪਰੈ ਰਾਜਾ ਹੋਇ ਅਧੀਨ ॥ ਮੈ ਮੂਰਖੁ ਮੁਗੁਧੁ[2] ਅਜਾਨੁ ਅਤ ਤੁਮ ਸਭ ਬਿਧਿ ਪ੍ਰਬੀਨ ॥ ੧੫ ॥

**ਚੌਪਈ ॥**

ਮੰਡਪ ਰਿਖਿ ਬੋਲੈ ਤਬ ਬੈਨ[3] ॥ ਰਾਜਾ ਸ੍ਰਾਪੁ ਦੇਉ ਤੁਝ ਮੈਨ[4] ॥
ਧਰਮਰਾਇ ਸੋਂ ਲੇਖਾ ਮੇਰਾ ॥ ਦੇਖੋ ਕੈਸੇ ਹੋਇ ਨਬੇਰਾ ॥
ਸੁਖ ਸੋਂ ਘਰਿ ਬੈਸੋ ਨ੍ਰਿਪ ਜਾਇ ॥ ਹਮਰਾ ਦਾਈਯਾ[5] ਹੈ ਜਮਰਾਇ ॥
ਅਪਨੇ ਤਪ ਕਾ ਕੀਨਾ ਜੋਰੁ ॥ ਧਰਮਰਾਇ ਸੇ ਹਮਰਾ ਸੋਰੁ[6] ॥ ੧੬ ॥

**ਦੋਹਰਾ ॥**

ਗਯਾ ਰਿਖੀਸੁਰੁ ਜਮ ਪੁਰੀ ਉਠਿ ਮਿਲਿਆ ਜਮਰਾਇ ॥ ਮੰਡਪ ਬੂਝੈ ਧਰਮ ਕੋਂ ਕੋਈ ਦੋਖੁ ਸੁਨਾਇ ॥ ੧੭ ॥

**ਚੌਪਈ ॥**

ਧਰਮ ਬੁਲਾਇ ਲਏ ਪਟਵਾਰੀ ॥ ਚਿਤ ਗੁਪਤ ਬਿਬਿ[7] ਬਡੇ ਲਿਖਾਰੀ ॥
ਮੰਡਪ ਰਿਖ ਕੋ ਕਹੌਂ ਸੁਨਾਇ ॥ ਪੁੰਨ ਪਾਪ ਕਾ ਸੁਖੁ ਦੁਖੁ ਲਾਇ ॥
ਮੰਡਪ ਸੂਲੀ ਪ੍ਰਾਪਤਿ ਭਈ ॥ ਕੌਨ ਪਾਪ ਕੀ ਸੂਲੀ ਦਈ ॥
ਚਿਤਿ ਗੁਪਤ ਤਬ ਦਈ ਬਤਾਇ ॥ ਮੰਡਪ ਰਿਖਿ ਦੀਨੀ ਸਮਝਾਇ ॥ ੧੮ ॥

**ਦੋਹਰਾ ॥**

580.ੳ ਆਠ ਬਰਖ ਕੀ ਆਰਜਾ ਖੇਲਤਿ ਬਾਰਾ[8] ਨਾਲਿ ॥ ਭੰਭੀਰੀ[9] ਸੂਲ ਪਰੋਤੀਆ / ਐਸੀ ਕੀਨੀ ਚਾਲ ॥ ੧੯ ॥

**ਸੋਰਠਾ ॥**

ਮੰਡਪ ਰਿਖਿ ਸੁਨਿ ਲੇਹੁ ਸੂਲੀ ਹੂਈ ਸੂਲ ਤੇ ॥ ਇਸੁ ਦਾ ਉਤਰੁ ਏਹੁ ਮੰਡਪ ਰਿਖੁ ਮਾਨੈ ਨਹੀਂ ॥ ੨੦ ॥

**ਚੌਪਈ ॥**

ਬਾਂਹਿ ਗਹੀ ਮੰਡਪ ਰਿਖਿ ਜਾਇ ॥ ਵਹਿਲਾ ਲੀਆ ਧਰਮੁ ਉਠਾਇ ॥
ਅਕੈ[10] ਚਲਹੁ ਹਰਿ ਢਿਗਿ ਆਪਿ ॥ ਨਾਤਰ[11] ਹਮਰਾ ਲੇਹੁ ਸ੍ਰਾਪੁ ॥
ਸਚਖੰਡ ਬਿਧਿ ਪਹੁਤੇ ਜਾਇ ॥ ਪ੍ਰਭ ਢਿਗਿ ਦੋਨੋ ਸੀਸ ਨਿਆਇ ॥
ਠਾਕੁਰੁ ਬੂਝੈ ਬਾਤ ਹਿੰਙਾਰਿ ॥ ਈਹਾਂ ਆਏ ਕੌਨ ਬੀਚਾਰਿ ॥ ੨੧ ॥

**ਦੋਹਰਾ ॥**

ਠਾਕਰੁ ਬੂਝੈ ਦੁਹਾਂ ਕੌਂ ਅਪਨੀ ਵੈਣ[12] ਸੁਣਾਇ ॥ ਕੌਨੁ ਕਾਮੁ ਭਾਰੀ ਪਰਾ ਈਹਾਂ ਨਿਕਸੇ ਆਇ ॥ ੨੨ ॥

**ਚੌਪਈ ॥**

ਮੰਡਪ ਰਿਖਿ ਬੋਲੈ ਹਰਿ ਰਾਇ ॥ ਮੋ ਕੌਂ ਸੂਲੀ ਦੀਆ ਚਢਾਇ ॥
ਕੌਨੁ ਪਾਪੁ ਤੇਰੇ ਜਨ ਕੀਆ ॥ ਅਪਾਪੀ[13] ਹਾਂ ਕੌਂ[14] ਦੁਖੁ ਦੀਆ ॥
ਠਾਕੁਰੁ ਬੂਝੈ ਕਿਉ ਜਮਰਾਇ ॥ ਜਿਵ ਹੋਈ ਤਿਵ ਆਖਿ ਸੁਨਾਇ ॥
ਕੌਨੁ ਪਾਪੁ ਰਿਖਿ ਜਿੰਮੇ ਲਾਉ ॥ ਦੂਖੁ ਪਾਪ ਕਾ ਮੁਝੈ ਸੁਨਾਉ ॥ ੨੩ ॥

**ਦੋਹਰਾ ॥**

ਦੋ ਕ੍ਰ ਜੋਰ ਬਿਨਤੀ ਕਰੀ ਦੀਆ ਸਾਚੁ ਸੁਨਾਇ ॥ ਭੰਭੀਰੀ ਵਿਧੀ ਸੂਲ ਸੌ ਮੰਡਪ ਬਾਲ ਸੁਭਾਇ ॥ ੨੪ ॥

---

1. ਦੁਬਾਰਾ, ਦੂਜੀਵਾਰ 2. ਮੂਰਖ 3. ਬਚਨ 4. ਮੈਂ 5. ਦਾਅਵਾ, ਸਕੰਲਪ 6. ਸ਼ੋਰ, ਰੌਲਾ 7. ਦੋ (ਚਿੱਤਰ ਅਤੇ ਗੁਪਤ), ਭਾਈ ਦਰਬਾਰੀ ਦਾਸ ਨੇ ਦੋ ਲਿਖੇ ਹਨ ਅਸਲ ਵਿੱਚ ਇਹ ਇਕ ਹੀ ਹੈ 8. ਬਾਲਕਾਂ 9. ਭੰਭੀਰੀ, ਇਕ ਤਰ੍ਹਾਂ ਦਾ ਟਿੱਡਾ 10. ਜਾਂ 11. ਨਹੀਂ ਤਾਂ 12. ਬਿਰਥਾ, ਦੁੱਖ 13. ਜਿਸ ਨੇ ਕੋਈ ਪਾਪ ਨਾ ਕੀਤਾ ਹੋਵੇ 14. ਕਿਉਂ

**ਸੋਰਠਾ ॥**

ਆਠ ਬਰਖ ਕੀ ਆਉ ਖੇਲਤ ਬਾਲਕਿ ਨਾਲਿ ਜਬ ॥ ਤਦਿ ਕਾ ਪਾਪੁ ਫਲਾਉ ਬਢਤਾ ਬਢਤਾ ਬਢਿ ਗਯਾ ॥ ੨੫ ॥

**ਚੌਪਈ ॥**

ਬਜਾਜੁ[1] ਪਾਪ ਕਾ ਬਹੁਤਾ ਬਢੈ ॥ ਦੂਣੇ ਚਉਣੇ ਊਪਰ ਚਢੈ ॥
ਇਤੁ ਕਰਿ ਸੂਲਹੁ ਸੂਲੀ ਭਈ ॥ ਤਾਂ ਤੇ ਰਿਖਿ ਕੌ ਸੂਲੀ ਦਈ ॥
ਠਾਕੁਰੁ ਬੋਲੈ ਨਿਆਉ ਬਿਚਾਰ ॥ ਜਬ ਲਗੁ ਸਮਝੈ ਨ ਬਿਉਹਾਰ ॥
ਤਬ ਲਗੁ ਪਾਪੁ ਨ ਲਾਗੈ ਕੋਇ ॥ ਪੁੰਨ ਪਾਪ ਕੀ ਗਯਾਤ ਨ ਹੋਇ ॥
ਆਠ ਬਰਖ ਸਨਕਾਦਕ ਆਉ ॥ ਤਾ ਕੌ ਦੋਖੁ ਨ ਕੋਇ ਲਗਾਉ ॥ ੨੬ ॥

**ਦੋਹਰਾ ॥**

ਧਰਮਰਾਇ ਸਰਮਾਇ ਕੈ ਜੋਰ ਖਰੋਆ ਹਾਥਿ ॥ ਦੇਹੁ ਸਜਾਇ ਜੁ ਦੇਵਣੀ ਭਯਾ ਗਰੀਬੁ ਅਨਾਥੁ ॥ ੨੭ ॥

**ਚੌਪਈ ॥**

580.ਅ ਦੋ ਕਰ ਜੋਰ ਖਰਾ[2] ਜਮ ਰਾਇ ॥ ਮੰਡਪ ਰਿਖਿ ਕੁਛੁ ਆਖਿ ਸੁਨਾ / ਏ ॥
ਤਬ ਤਪਸੀ ਕਹ ਦਯੌ ਸਰਾਪੁ ॥ ਜਨਮੁ ਧਰਹੁ ਤਬ ਨਿਬਰੇ ਪਾਪ ॥
ਮੰਡਪ ਰਿਖੁ ਇਉ ਬੋਲੈ ਬੋਲੀ ॥ ਰਾਜੇ ਸਾਂਤਨ[3] ਕੌ ਗ੍ਰਿਹਿ ਗੋਲੀ ॥
ਤਿਸੁ ਕੇ ਗਰਭ ਪਰਹੁ ਧਰ ਰੂਪੁ ॥ ਮਹਾ ਦਲਿਦ੍ਰੀ ਖਰਾ ਕਰੂਪ[4] ॥ ੨੮ ॥

**ਦੋਹਰਾ ॥**

ਬਸਤ੍ਰਹੀਨ ਅਰ ਦ੍ਰਬਹੀਨ ਰੂਪ ਹੀਨ ਕੁਲ ਹੀਨ ॥ ਪਿਤ੍ਰਹੀਨ ਅਰੁ ਜਾਤ ਜਨਿ ਮਹਾਂ ਦੀਨ ਆਧੀਨ ॥ ੨੯ ॥

**ਸੋਰਠਾ ॥**

ਕਹਿ ਦੀਨਾ ਨਾਂਉ ਗਿਰਾਉ ਮੰਡਪ ਤਪ ਕੈ ਜੋਰ ਕ੍ਰ ॥ ਪਿਤਰ ਨ ਨਾਉ ਨਿਆਉ ਬਿਦ੍ਰ ਦਾਸੀ ਸੁਤੁ[5] ਭਾਖੀਐ ॥ ੩੦ ॥

**ਚੌਪਈ ॥**

ਦੁਇ ਕਰ ਜੋਰ ਖਰਾ ਜਮਰਾਇ ॥ ਕੁਛ ਵਹੁ ਰਿਖਿ ਜੀ ਮੁਖਹੁ ਅਲਾਇ ॥
ਹਿਰਦੇ ਭਗਤੀ ਚਿਤੁ ਅਡੋਲੁ ॥ ਮਨ ਮੁਖਿ ਤੁਮਰੇ ਨਾਮੁ ਅਮੋਲੁ ॥
ਠਾਕਰੁ ਆਵਗੁ ਤੁਮਰੇ ਗ੍ਰੇਹਿ ॥ ਇਹ ਵਰੁ ਹਮ ਤੇ ਜਮ ਜੂ[6] ਲੇਹਿ ॥
ਠਾਕੁਰ ਢਿਗਿ ਹੋਈ ਯਹਿ ਬਾਤਿ ॥ ਜਾਇ ਬਸਹੁ ਦਾਸੀ ਕੈ ਗਾਤਿ[7] ॥ ੩੧ ॥

**ਦੋਹਰਾ ॥**

ਬਜਾਸ ਬਚਨ ਤੇ ਨਿੰਮਿਆ[8] ਦਾਸੀ ਉਦ੍ਰ ਮਝਾਰਿ[9] ॥ ਪਿਤਾ ਪਿਤਾ ਮੇ ਬਾਹਰਾ ਧਰਜੌ ਬਿਦਰ ਅਕਾਰੁ ॥ ੩੨ ॥

**ਚੌਪਈ ॥**

ਸੰਤ ਕੀ ਥਾਪੀ ਕੌਣੁ ਉਥਾਪੇ[10] ॥ ਮੋੜੇ ਨਾਹਨ ਹਰਿ ਪ੍ਰਭੁ ਆਪੇ ॥
ਐਸਾ ਸੰਤ ਦੁਖਾਏ ਪਾਪੁ ॥ ਅਹਿਲਾ[11] ਜਾਇ ਨ ਲਾਗੈ ਸ੍ਰਾਪੁ ॥
ਸੰਤ ਦੋਖ ਤੇ ਰਖੇ ਨ ਕੋਇ ॥ ਸੰਤੋ ਬਖਸੇ ਕੁਸਲੀ ਹੋਇ ॥
ਇਉ ਹੂਈ ਪੂਰਬਲੀ ਬਾਤਿ ॥ ਦੁਖੁ ਸੁਖੁ ਭੋਗੁਗੁ ਰਿਖਿ ਕੀ ਦਾਤਿ ॥ ੩੩ ॥

**ਦੋਹਰਾ ॥**

ਪੂਰਬਲੀ ਜਗੌ ਸੁਨੀ ਸੀ ਸਾਈ ਕਹੀ ਸੁਨਾਇ ॥ ਵਰਤਮਾਨ ਕੀ ਬਾਤ ਕੌਂ ਅਬਹਿ ਸੁਨਾਵੌਂ ਜਾਇ ॥ ੩੪ ॥
ਬਿਦਰੁਦਾਸੀ ਸੁਤੁ ਜਨਮਯਾ ਵਡਾ ਭਯਾ ਮੁਟਿਆਰੁ[12] ॥ ਵਡਾ ਹੋਆ ਵਿਆਹਿਆ ਘਰ ਲੈ ਆਇਯਾ ਨਾਰ ॥ ੩੫ ॥

---

1. ਵਿਆਜ 2. ਖੜ੍ਹਾ 3. ਰਾਜਾ ਸ਼ਾਂਤਨੂੰ 4. ਬੇ-ਰੂਪ 5. ਦਾਸੀ ਦਾ ਪੁੱਤਰ 6. ਜੀ 7. ਸਰੀਰ 8. ਗਰਭ ਵਿੱਚ ਬੱਚੇ ਦੀ ਰਚਨਾ 9. ਵਿੱਚ 10. ਮਿਟਾਉਣਾ 11. ਵਿਅਰਥ 12. ਜੁਆਨ

**ਚੌਪਈ ॥**

ਤਾ ਤੇ ਇਕੁ ਤਨੁ ਭਯੌ ਪ੍ਰਕਾਸੁ ॥ ਏਕ ਝੂੰਪੜੀ ਜਾ ਮਹਿ ਵਾਸੁ ॥
ਸੁਤ ਕੋ ਨਾਮ ਸਰੋਤਮੁ ਧਰਜੌ ॥ ਬਿਦੁ ਦਲਿਦ੍ਰੀ ਜਗ ਮਹਿ ਪਰਜੌ ॥
ਕਰਿ ਮਿਹਨਤ ਗੁਜਰਾਨ ਚਲਾਵਹਿ ॥ ਗੋਵਿੰਦ ਭਗਤਿ ਨਿਸਦਿਨਿ ਗੁਨ ਗਾਵਹਿ ॥
581.ੳ ਸਰਾਪ ਲਗਾ / ਜਬ ਰਿਖ ਕਾ ਭੋਗ ॥ ਪੂਰਨ ਹੋਵਨ ਲਗਾ ਸੰਜੋਗ ॥ ੩੬ ॥

**ਦੋਹਰਾ ॥**

ਕੈਰੋ ਪਾਡੌ ਦੁਇ ਧਿਰਾ ਵਸਨਿ ਵਾਸ ਸਰੀਕ ॥ ਕੋਇ ਨ ਕਿਸ ਤੇ ਵਧਿ ਚਲੈ ਸਕੇ ਉਲੰਘ[1] ਨ ਲੀਕ ॥ ੩੭ ॥

**ਚੌਪਈ ॥**

ਠਾਕੁਰੁ ਦੇਖਹੁ ਚਰਤੁ[2] ਬਨਾਏ ॥ ਕੈਰੌ ਪਾਂਡੌ ਸਦ ਬਤਾਏ ॥
ਮਾਂਗਹੁ ਦੋਹਿ ਧਿਰਿ ਜੋ ਮਨ ਇਛਾ ॥ ਮਾਗਿਆ ਦੇਉ ਨ ਦੇਵਾਂ ਪਿਤਾ ॥
ਦੁਰਜੋਧਨੁ ਮਾਂਗੈ ਸੈਨਾ ਦੀਜੈ ॥ ਇਸੁ ਛਤ੍ਰ[3] ਰਾਜੁ ਹਮਾਰਾ ਕੀਜੈ ॥
ਪਾਂਡਵ ਮਾਂਗਹਿ ਹੋਵਹੁ ਸੰਗੀ ॥ ਪੰਜਾ ਪੰਡੌ ਏਹਾ ਮੰਗੀ ॥ ੩੮ ॥

**ਦੋਹਰਾ ॥**

ਜੋ ਮਾਂਗਿਜਾ ਸੋ ਦੇ ਦਯਾ ਹਰਿ ਪ੍ਰਭ ਸਰਬ ਦਤਾਰ ॥ ਹਲਧਰ[4] ਕਹੈ ਦੁਰਜੋਧਨਾ ਭੂਲਹੁ ਇਬ ਕੀ ਬਾਰ ॥ ੩੯ ॥

**ਚੌਪਈ ॥**

ਸੈਨਾ ਲੀਨੀ ਕਹੁ ਕਿਹਿ ਕਾਮਿ ॥ ਅਰਜਨ ਦੀਨੌ ਸੁੰਦਰ ਸਿਜਾਮੁ ॥
ਜਿਸੁ ਸੇਤੀ ਤੁਧੁ ਲੜਿਆ ਨ ਜਾਇ ॥ ਸੋ ਮੰਗਿ ਲੀਨੋ ਪਾਂਡਵ ਰਾਇ ॥
ਦੁਰਜੋਧਨੁ ਬੋਲੇ ਅਬ ਕਹ ਕੌ ॥ ਅਰਜਨ ਬੋਲ ਬਰਾਬਰਿ ਪਰੌ ॥
ਨਿਉਤਾ ਦੇਵਹੁ ਠਾਕੁਰ ਜਾਇ ॥ ਇਹਿ ਬਿਧਿ ਹਲਧਰ ਦਈ ਬਤਾਇ ॥ ੪੦ ॥

**ਦੋਹਰਾ ॥**

ਦੁਰਜੋਧਨ ਭਯਾ ਗੁਪਾਲ ਢਿਗਿ ਹਲਧਰ[4] ਸਿਖਯਾ ਦੀਨ ॥ ਨਿਉਤਾ ਝਲਹੁ ਮੋਹਿ ਗ੍ਰਿਹਿ ਬੋਲੈ ਹੋਇ ਅਧੀਨ ॥ ੪੧ ॥

**ਚੌਪਈ ॥**

ਠਾਕੁਰੁ ਬੋਲੇ ਜੇਵਗੁ[5] ਆਇ ॥ ਜਾਹਿ ਜਰਜੋਬਨ[6] ਅੰਨ ਪਕਾਇ ॥
ਸੁਚ ਸੌ ਕਰੀਓ ਭੋਜਨੁ ਭਾਉ ॥ ਕਰਨਾ ਨਾਹਨ ਗਹਲ ਗਡਾਉ[7] ॥
ਚੌਕਾ ਦੀਨਾ ਕੀਨੀ ਸੋਚ ॥ ਭਾਂਜਨ[8] ਮਾਂਜੈ ਭੀਤਾ ਪੋਟ[9] ॥
ਬਿਛਾਇ ਪਟੰਬਰ ਸੁੰਦਰ ਥਾਲ ॥ ਠਾਕੁਰ ਪਹਿ ਆਏ ਤਤਕਾਲ ॥ ੪੨ ॥

**ਦੋਹਰਾ ॥**

ਪਾਕ ਭਯਾ ਤਈਯਾਰੁ ਅਬ ਚਲੀਏ ਬ੍ਰਜ ਰਾਇ ॥ ਆਯਾ ਤੁਝੈ ਬੁਲਾਵਣੇ ਇਕੁ ਤਿਲੁ ਬਿਲਮੁ ਨ ਲਾਇ ॥ ੪੩ ॥

**ਸੋਰਠਾ ॥**

ਠਾਕੁਰੁ ਲੀਆ ਸੰਗਿ ਅੰਗ ਨ ਮੇਵੇ[10] ਨਿਰਪੁ ਤਬ ॥ ਬੋਲੈ ਮਨਹੁ ਉਮੰਗਿ ਜਿਉ ਜਿਉ ਠਾਕੁਰੁ ਬੂਝਤਾ ॥ ੪੪ ॥

**ਚੌਪਈ ॥**

ਠਾਕੁਰੁ ਬੂਝੇ ਗਾਉ ਕਿਸੁ ਕੇਰਾ ॥ ਦੁਰਜੋਧਨ ਕਹੈ ਮੁਲਖੁ ਸਭੁ ਮੇਰਾ ॥
581.ਅ ਕਿਸਨ ਬਿਛਾਏ ਇਹੁ ਪਟੰਬਰ[11] ॥ ਦੁਰਜੋਧਨੁ ਕਹੈ ਯਹਿ ਮੋਹਿ / ਅਡੰਬਰ ॥
ਈਹਾਂ ਸਭ ਕੁਛ ਕੀਨਾ ਮੈ ॥ ਮੋਹਿ ਬਿਨਾ ਕਹੁ ਕੋਈ ਹੈ ॥
ਠਾਕਰੁ ਬੂਝੀ ਨਿਜ ਮਨ ਮਾਂਹਿ ॥ ਮੇਰਾ ਤੌ ਈਹਾਂ ਕੁਝ ਨਾਂਹਿ ॥ ੪੫ ॥

---

1. ਟੱਪਣਾ, ਪਾਰ ਕਰਨਾ 2. ਚਲਿਤ੍ਰ ਕੌਤਕ 3. ਚੱਕਰਧਾਰੀ ਰਾਜ 4. ਕ੍ਰਿਸ਼ਨ ਦਾ ਵੱਡਾ ਭਾਈ, ਬਲਰਾਮ 5. ਛਕਾਂਗੇ 6. ਦੁਰਯੋਧਨ 7. ਨਸ਼ੇ ਵਗੈਰਾ 8. ਭਾਂਡੇ 9. ਕੰਧ 10. ਖੁਸ਼ੀ ਵਿੱਚ ਫੁੱਲਿਆਂ ਨ ਸਮਾਵੇ 11. ਕਪੜੇ, ਬਸਤਰ

**ਦੋਹਰਾ ॥**
ਜਹਾਂ ਮੈਂ ਤਹਾ ਮੈਂ ਨਹੀ ਮੈਂ ਨਹੀਂ ਮੈਂ ਹਾਂਹ ॥ ਮੈਂ ਨਾਹੀਂ ਮੈਂ ਮਿਲਿ ਬਹਾਂ ਮੈ ਮੇਰੀ ਮੈ ਜਾਹ ॥ ੪੬ ॥
**ਚੌਪਈ ॥**
ਠਾਕਰੁ ਬੋਲੈ ਤੂ ਸੁਨੁ ਰਾਜਾ ॥ ਕੁਛ ਪਾਛੈ ਕਰਨਾ ਹੈ ਕਾਜਾ ॥
ਤੂ ਚਲੁ ਗ੍ਰਿਹਿ ਕੌਂ ਮੈ ਅਬ ਆਯਾ ॥ ਠਾਕੁਰ ਫਿਰਿ ਕੈ ਰੂਪੁ ਵਟਾਯਾ ॥
ਰਾਜ ਦੁਆਰ ਖਲੋਆ ਆਇ ॥ ਕ੍ਰਿਸਨ ਅਰਥੁ ਮੁਹਿ ਦੇਹੁ ਜਿਵਾਇ ॥
ਨ੍ਰਿਪ ਕਹੈ ਤੁਮ ਜਾਹੁ ਪਰੇਰੇ[1] ॥ ਠਾਕੁਰੁ ਆਵਤਿ ਹੈਇ ਬਿਬੇਰੇ ॥ ੪੭ ॥
**ਦੋਹਰਾ ॥**
ਤਾ ਪਾਛੈ ਤੁਮ ਦੇਹਿਗੇ ਠਾਕੁਰੁ ਲੇਹਿ ਜਿਵਾਇ ॥ ਏਉ ਨ ਮਿਲੀ ਗਿਰਾਸੁ ਇਕੁ ਰਾਜੇ ਕਹੀ ਸੁਨਾਇ ॥ ੪੮ ॥
**ਚੌਪਈ ॥**
ਹਮਰੇ ਮਹਿ ਠਾਕੁਰੁ ਹੈ ਓਹੀ ॥ ਕਹੁ ਰਾਜਾ ਕੀ ਭ੍ਰਮੁ ਪਯੋਂਹੀ ॥
ਠਾਕੁਰੁ ਬੋਲੈ ਅਸੀਂ ਸੁਵਾਚ[2] ॥ ਤੈ ਤੌਂ ਅਪਨਾ ਖੋਯੌ ਵਾਚੁ[3] ॥
ਤਾ ਤੇ ਠਾਕੁਰ ਭਏ ਵਹੀਰ[4] ॥ ਬਿਦਰਿ ਪਛਾਤੇ ਹਲਿਧਰ ਬੀਰ[5] ॥
ਹੀਰੇ ਪਰਖਨ ਜੌਹਰੀ ਜਾਨੈ ॥ ਤਿਉ ਠਾਕੁਰ ਕੌਂ ਭਗਤੁ ਪਛਾਨੈ ॥ ੪੯ ॥
**ਦੋਹਰਾ ॥**
ਦੋ ਕਰ[6] ਜੋਰੇ ਬਿਦਰ ਜਨ ਚਰਨ ਪਰਾ ਲਪਟਾਇ ॥ ਆਯਾ ਅੰਤੁ ਸਰਾਪ ਕਾ ਰਿਖਿ ਵਰ ਪ੍ਰਗਟੇ ਆਇ ॥ ੫੦ ॥
**ਚੌਪਈ ॥**
ਠਾਕੁਰੁ ਕਹੈ ਕਿਉ ਪਕਰੇ ਪਾਉ ॥ ਛੋਡਿ ਦੇਹੁ ਮੁਹਿ ਘਰਿ ਕੌਂ ਜਾਉ ॥
ਬਿਦਰੁ ਕਹੈ ਤੁਮੁ ਠਾਕੁਰ ਸੁਆਮੀ ॥ ਸਭ ਬਿਧਿ ਜਾਨਹੁ ਅੰਤਰਜਾਮੀ ॥
ਠਾਕੁਰੁ ਬੋਲੈ ਨਿਵ ਕਰਿ ਜਾਤਾ ॥ ਤੁਮ ਕ੍ਰਿਪਾ ਤੇ ਤੁਹੀ ਪਛਾਤਾ ॥
ਕਹੁ ਬਿਦਰ ਮਨ ਕੀ ਸਮਝਾਇ ॥ ਝੁੰਗੀ ਪਾਵਨ ਕਰ ਹਰਿ ਰਾਇ ॥ ੫੧ ॥
**ਦੋਹਰਾ ॥**
ਠਾਕੁਰ ਕੌਂ ਘਰਿ ਲੈ ਗਯੌ ਬਿਦਰ ਦਾਸਵਤ[7] ਭਾਇ ॥ ਦੁਰਜੋਧਨੁ ਮੈ ਜਿਨ ਮੇਵਈ ਠਾਕਰੁ ਪਾਉ ਨ ਪਾਇ ॥ ੫੨ ॥
**ਚੌਪਈ ॥**
ਸਭਰਾ ਝੁੱਗੀ ਮਾਹਿ ਖਿੰਡਾਇ ॥ ਉਪਰਲਾ ਤਲ ਚੀਰੁ[8] ਬਿਛਾਇ ॥
582.ੳ ਚਰਨ ਧੋਇ / ਚਰਨੋਦਕੁ[9] ਲੀਨਾ ॥ ਪ੍ਰੇਮ ਮਗਨੁ ਹੁਇ ਮੁਨ ਤਨੁ ਭੀਨਾ ॥
ਬਿਦਰੁ ਸੋਤਮੁ ਸੁਤੁ ਇਕਿ ਨਾਰ ॥ ਤ੍ਰਿਹੁ ਕਾ ਭੋਜਨੁ ਸੀ ਤਬ ਤਯਾਰ ॥
ਸੋ ਤੌਂ ਠਾਕੁਰ ਲੀਨਾ ਖਾਇ ॥ ਔਰ ਵਿਆਵਹੁ ਤ੍ਰਿਪਤ ਨ ਪਾਇ ॥ ੫੩ ॥
**ਦੋਹਰਾ ॥**
ਠਾਕੁਰੁ ਬੋਲੈ ਬਿਦਰ ਕੌਂ ਮੋਹਿ ਨ ਭਾਗੀ ਭੂਖ ॥ ਕਾਹੇ ਕੌਂ ਭੋਜਨੁ ਦੀਆ ਮੁਝੇ ਲਗਾਯੌ ਦੂਖੁ ॥ ੫੪ ॥
**ਸੋਰਠਾ ॥**
ਆਗੇ ਸੀ ਸੰਤੋਖ ਅਬ ਲਾਗੀ.ਮੁਝ ਭੂਖ ਬਹੁ ॥ ਲਯਾ ਕਲੇਜਾ ਸੋਖ[10] ਤੋਖੁ[11] ਕਰਹੁ ਕੁਛ ਮੇਲਿ ਮੁਖਿ ॥ ੫੫ ॥
**ਚੌਪਈ ॥**
ਭੂਖਾ ਭੂਖਾ ਕਰਿ ਬਿਲਲਾਇ ॥ ਬਿਦਰ ਕਛੂ ਮੇਰੇ ਮੁਖਿ ਪਾਇ ॥
ਸਰਸੋਂ ਕਾ ਇਕੁ ਖੇਤੁ ਤਕਾਯਾ ॥ ਬਿਦਰੁ ਸਾਗ ਕੌਂ ਤੁਰਤ ਸਿਧਾਯਾ ॥

---

1. ਪਰੇ ਹੋ ਕੇ 2. ਉੱਤਮ ਬਚਨ 3. ਹੁਕਮ ਗੁਆ ਲਿਆ 4. ਗਏ 5. ਹਲ ਧਾਰਨ ਕਰਨ ਵਾਲੇ ਭਾਵ ਬਲਰਾਮ ਦੇ ਵੀਰ (ਭਰਾ) ਸ੍ਰੀ ਕ੍ਰਿਸ਼ਨ ਜੀ 6. ਦੋਵੇਂ ਹੱਥ 7. ਦਾਸ ਭਾਵਨਾ ਨਾਲ 8. ਉਪਰਲਾ ਕਪੜਾ ਹੇਠਾਂ ਵਿਛਾਇਆ 9. ਚਰਨਾਂ ਦਾ ਉਦਕ ਭਾਵ ਜਲ 10. ਖੁਸ਼ਕ ਹੋ ਗਿਆ 11. ਸੰਤੋਖ

ਠਾਕੁਰ ਮਾਯਾ ਦਈ ਪਸਾਰ ॥ ਖੇਤੁ ਸਾਗ ਕਾ ਦਯਾ ਉਜਾਰ ॥
ਖਰ ਕਰ ਬਾਹੇ ਖੇਤੀ ਖਾਹਿ ॥ ਬਿਦ੍ਰ ਦੇਖਿ ਗਯਾ ਬਿਸਮਾਇ ॥ ੫੬ ॥

**ਦੋਹਰਾ ॥**

ਬਿਦ੍ਰ ਗਯਾ ਘਰਿ ਨਾਰ ਥੈ ਕਿਆ ਕੀਚੈ ਅਬ ਬਾਤਿ ॥ ਕੁਛ ਆਹਾਰੁ ਸੂਝੈ ਨਹੀਂ ਕੀ ਕੁਛ ਪਾਯੈ ਵਾਤਿ ॥ ੫੭ ॥

**ਚੌਪਈ ॥**

ਨਾਰ ਬਾਤਿ ਇਕ ਆਖਿ ਸੁਨਾਈ ॥ ਬਨੀਆ ਮੋ ਸੌ ਨਿਤਿ ਹਸਾਈ ॥
ਹਾਸਾ ਕਰੇ ਟਕੋਰੇ ਮੋ ਕੌ ॥[1] ਸੀਧਾ ਲਿਆਉ ਦੇਹਿ ਦੇਹ ਤਾਕੌ ॥
ਬਿਦਰੁ ਕਹੈ ਅਬਿ ਬਿਲਮੁ[2] ਨ ਲਾਇ ॥ ਸੀਧਾ ਲਿਜਾਵਹੁ ਦੇਹਿ ਬਿਕਾਇ ॥
ਬਨੀਐ ਕੈ ਗ੍ਰਿਹਿ ਜਾਇ ਖਲੋਈ ॥ ਤੁਮ ਜੋ ਕਹਤ ਸੁ ਪੂਰੀ ਹੋਈ ॥ ੫੮ ॥

**ਦੋਹਰਾ ॥**

ਨਿਸਿ ਆਵੈਂਗੀ ਤੋਹਿ ਢਿਗਿ ਮੋ ਕੌ ਸੀਧਾ ਦੇਹਿ ॥ ਔਰੁ ਮੋਲੁ ਗਹਨਾ ਨਹੀਂ ਸਰੀਰੁ ਹਮਾਰਾ ਲੇਹਿ ॥ ੫੯ ॥

**ਚੌਪਈ ॥**

ਬਨੀਏ ਸੀਧਾ ਦਯਾ ਜੁਖਾਇ ॥ ਦਾਸੀ ਦੀਨਾ ਬਿਦਰੇ ਆਂਇ ॥
ਠਾਕੁਰੁ ਬੋਲੈ ਭੂਖ ਮਲਾਯਾ ॥ ਕਹੇ ਬਿਦਰ ਅਬ ਸੀਧਾ ਆਯਾ ॥
ਠਾਕੁਰੁ ਬੋਲੈ ਜੇਵੌਂ[3] ਮਾਸੁ ॥ ਬਿਦਰਦਾਸ ਕੀਨੀ ਅਰਦਾਸਿ ॥
ਲੇਤਾ ਹੋਂ ਅਬ ਮਾਸੁ ਮੰਗਾਇ ॥ ਠਾਕੁਰ ਬੋਲੈ ਪੁਨ ਕਹਲਾਇ ॥ ੬੦ ॥

**ਦੋਹਰਾ ॥**

ਠਾਕੁਰੁ ਬੋਲੈ ਬਿਦਰ ਕੌ ਖਾਵੌਂ ਮਾਨਸ ਮਾਸੁ ॥ ਬਿਦਰਿ ਕਰੀ ਕਰ ਜੋਰ ਕਰਿ ਠਾਕੁਰ ਢਿਗਿ ਅਰਦਾਸਿ ॥ ੬੧ ॥

**ਚੌਪਈ ॥**

582.ਅ / ਮੋਹਿ ਸਰੀਰੁ ਪਵਿਤ੍ਰ ਕੀਜੈ ॥ ਕ੍ਰਿਪਾ ਕਰਿ ਅਬ ਹੀ ਪ੍ਰਭ ਲੀਜੈ ॥
ਬਿਰਧ ਮਾਸ ਮੈਂ ਸਾਦੁ[4] ਨ ਹੋਇ ॥ ਦਾਸੀ ਬੋਲੀ ਹਾਜਰੁ ਜੋਇ[5] ॥
ਹਮਰਾ ਲੀਜੈ ਮਾਸੁ ਗੁਸਾਈ ॥ ਦੁਇ ਕਰਿ ਜੋਰੇ ਬਿਨੋ ਸੁਨਾਈ ॥
ਮਾਸੁ ਅਪਾਵਨੁ[6] ਇਸਤ੍ਰੀ ਜਨ ਕੌ ॥ ਮਾਸ ਨ ਖਾਵੌ ਦਾਸੀ ਤਨ ਕੌ ॥ ੬੨ ॥

**ਦੋਹਰਾ ॥**

ਠਾਕੁਰੁ ਬੋਲੈ ਬਿਦਰ ਕੋ ਸੁਤ ਕੋ ਮਾਸੁ ਖੁਲਾਇ ॥ ਬਿਦਰਿ ਸਰੋਤਮੁ ਬੂਝਿਆ ਬੋਲੇ ਸੁਤੁ ਹਰਖਾਇ[7] ॥ ੬੩ ॥

**ਚੌਪਈ ॥**

ਸ੍ਰੋਤਮੁ ਕਹੈ ਸੁਨਹੁ ਮੁਝ ਤਾਤਾ ॥ ਆਜੁ ਕਾਲੁ ਜਮ ਮੋ ਕੌ ਖਾਤਾ ॥
ਦੇਹਿ ਅਨਿਤ[8] ਛਿਨਿ ਭੰਗਰ[9] ਏਹਿ ॥ ਇਸ ਸੌ ਮੂਰਖੁ ਕਰੇ ਸਨੇਹੁ ॥
ਉਪਜੈ ਨਿਪਜੈ[10] ਬਢ ਘਟ ਜਾਇ ॥ ਨੀਰ ਬੁਦਬੁਦਾ ਜਸੌ ਮਿਟਿ ਜਾਇ ॥
ਹਰਿ ਕੇ ਅਰਥਿ ਲਗੇ ਯਹਿ ਕਾਇ ॥ ਧੰਨੁ ਭਾਗ ਮੁਝ ਪ੍ਰਗਟੇ ਆਇ ॥ ੬੪ ॥

**ਦੋਹਰਾ ॥**

ਕਹੈ ਸਰੋਤਮ ਪਿਤਾ ਢਿਗਿ ਸੁਨਹੁ ਸਤਿ ਮੁਹਿ ਬੋਲੁ ॥ ਹਮਰਾ ਸਫਲੁ ਸਰੀਰੁ ਹੋਗ ਤੁਮਰਾ ਧਰਮੁ ਅਡੋਲ ॥ ੬੫ ॥

**ਸੋਰਠਾ ॥**

ਬਿਲਮੁ ਨ ਲਾਵਹੁ ਤਾਤੁ ਮੋਹ ਕਟਾਵਹੁ ਗਲਾ ਤੁਮ ॥ ਜਮਕੰਕਰੁ ਮੋ ਜਿਨਿ ਖਾਤ[11] ਜਨਮ ਮਰਨ ਤੇ ਸੁਖ ਰਹੌ ॥ ੬੬ ॥

---

1. ਮਜ਼ਾਕ ਕਰਦਾ ਹੈ 2. ਦੇਰੀ 3. ਭੋਜਨ ਕਰਾਂਗਾ 4. ਬੁੱਢੇ (ਬਿਰਧ) ਮਾਸ ਵਿੱਚ ਸੁਆਦ 5. ਪਤਨੀ 6. ਅਪਵਿੱਤਰ 7. ਖੁਸ਼ ਹੋ ਕੇ 8. ਨਾਸ਼ਵਾਨ 9. ਥੋੜੇ ਜਹੇ ਜੀਵਨ ਵਾਲੀ 10. ਉਪਜਦੀ ਅਤੇ ਨਾਸ ਹੋ ਜਾਂਦੀ 11. ਮੈਨੂੰ ਨਹੀਂ ਖਾਵੇਗਾ

**ਚੌਪਈ ॥**

ਬਿਦਰ ਪੁਤ੍ਰ ਕੌ ਕਰਦ[1] ਵਗਾਈ ॥ ਸ੍ਰੋਤਮੁ ਕੁਠਾ ਕਰਿ ਤਕੜਾਈ ॥
ਚੀਰ ਸਵਾਰਿ ਵਿਸਾਰੁ[2] ਲਗਾਯਾ ॥ ਲੂਣੁ ਮਰਚ ਸੌ ਸਾਦੁ ਬਣਾਯਾ ।
ਰਿੰਧਿ ਉਤਾਰਿ ਕਹੇ ਜੀ[3] ਲੇਵਹੁ ॥ ਪਾਕੁ ਤਯਾਰ ਭਯਾ ਅਬ ਜੇਵਹੁ ॥
ਠਾਕੁਰੁ ਕਹੇ ਪਰੋਸ ਹਿਝਾਰਿ ॥ ਛਾਂਦੇ[4] ਚਾਰਿ ਸਵਾਰਿ ਸਵਾਰਿ ॥ ੬੭ ॥

**ਦੋਹਰਾ ॥**

ਮੋਹ ਇਕੱਲਾ ਜੇਵਸਾ ਤੁਮ ਭੁੰਚਹੁ[5] ਮਮ ਨਾਲਿ ॥ ਗਿਰਾਹੁ[6] ਉਠਾਯਾ ਬਿਦ੍ਰ ਜਬ ਸਾਗੁ ਭਯਾ ਤਤਕਾਲ ॥ ੬੮ ॥

**ਚੌਪਈ ॥**

ਠਾਕੁਰ ਸਦ ਬਹਾਯਾ ਬਾਲੁ ॥ ਸ੍ਰੋਤਮ ਆਇ ਢੁਕਾ ਤਤਕਾਲ ॥
ਬਿਨਤੀ ਕੀਨੀ ਚਰਨੀ ਲਾਗ ॥ ਪਿਉ ਪੁਤੁ ਬੋਲੈ ਹਮਰੈ ਭਾਗ ॥
ਠਾਕੁਰੁ ਤੁਠਾ ਮਾਂਗਹੁ ਆਇ ॥ ਮੁਹਿ ਮੰਗਿਆ ਅਬ ਦੇਉ ਮੁਕਾਇ ॥
ਬਿਦਰ ਕਹੈ ਯਹਿ ਦੀਜੈ ਦਾਨੁ ॥ ਤੁਧ ਬਿਨੁ ਆਨ ਨ ਹੋਵੈ ਭਾਨੁ[7] ॥ ੬੯ ॥

**ਦੋਹਰਾ ॥**

583.ਉ ਅਬ ਦੁਆਪਰ/ਕਾ ਅੰਤ ਹੈ ਆਗੈ ਕਲਿਜੁਗਿ ਆਦਿ ॥ ਐਸੀ ਜਨ ਸੌ ਨ ਕਰਹੁ ਯਹਿ ਹਮਰੀ ਫਰੀਆਦਿ ॥ ੭੦ ॥

**ਚੌਪਈ ॥**

ਮੁਝ ਜਿਮਿ ਮਿਲੈ ਨ ਭਗਤ ਜਨਮੁ ॥ ਐਸਾ ਬਰਨੁ ਨ ਐਸਾ ਧਰਮੁ ॥
ਐਸਾ ਰੂਪ ਨ ਦਾਲਧੁ[8] ਜਨਮੁ ॥ ਐਸੀ ਕੁਲ ਨ ਦੇਹੁ ਅਸਰਮੁ ॥
ਐਸਾ ਭੋਜਨੁ ਮਾਂਗਨ ਲੇਹੁ ॥ ਕਲਿਜੁਗੁ ਕਠਨੁ ਨ ਕਠਨੁ ਕਰੇਹੁ ॥
ਬਖਸੀ ਠਾਕੁਰ ਇਹ ਸਬ ਬਾਤ ॥ ਬਿਦ੍ਰ ਬਖਸਾਈ ਕੁਹ ਕਰਿ[9] ਤਾਤੁ ॥ ੭੧ ॥

**ਦੋਹਰਾ ॥**

ਠਾਕੁਰੁ ਹੂਆ ਵਰਮਰੂ[10] ਏਉ ਨ ਕਰਸਾਂ ਫੇਰਿ ॥ ਤੁਧੁ ਭਾਖੀ ਸਾਈ ਭਈ ਭਗਤਿ ਰਸਨਿ ਮਮ ਜੇਰਿ[11] ॥ ੭੨ ॥

**ਚੌਪਈ ॥**

ਬਿਦ੍ਰ ਬਖਸਾਈ ਬਖਸੀ ਦਯਾਲ ॥ ਭਗਤਾਂ ਪਰ ਠਾਕੁਰੁ ਕਿਰਪਾਲ ॥
ਦਾਲਧ ਰੂਪ ਨ ਐਸਾ ਦੇਉ ॥ ਠਾਕੁਰ ਜਨ ਸੋ ਬੋਲੇ ਏਉ ॥
ਹਰਿਜਨ ਹਰਿ ਐਸੀ ਬਨਿ ਆਈ ॥ ਤਾਨੇ ਬਾਨੇ ਵਿਥੁ ਨ ਕਾਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਹਰਿਜਨ ਵਿਟਹੁ ਬਲਿਹਾਰੀ ॥ ੭੩ ॥

**ਦੋਹਰਾ ॥**

ਵਰ ਸਰਾਪ ਦੋਵੇ ਭਏ ਮੰਡਪ ਰਿਖਿ ਕੇ ਵਾਕ ॥ ਸਾਧੂ ਬਚਨੁ ਨ ਚਲਈ ਜਾ ਕੀ ਰਸਨਾ ਪਾਕ ॥ ੭੪ ॥

**ਚੌਪਈ ॥**

ਵਰਤਿਮਾਨ ਐਸੇ ਮੁਝ ਸੁਨੀ ॥ ਠਾਕੁਰੁ ਮਿਲਿਆ ਏਨੀ ਗੁਨੀ ॥
ਬਿਦ੍ਰ ਬਿਹਾਰੀ ਇਤਿ ਬਿਧਿ ਭੇਟੇ ॥ ਤਨੁ ਮਨੁ ਜੁਵਤੀ ਦੇ ਸਣ ਬੇਟੇ ॥
ਐਸਾ ਕੋਈ ਹੋਇ ਸੁ ਪਾਵੈ ॥ ਠਾਕਰੁ ਮਿਲੈ ਨ ਕੂੜੇ ਦਾਵੈ ॥
ਸਿਰਿ ਕੀ ਗਮੀ ਨ ਖਾਵੈ ਕੋਈ ॥ ਠਾਕੁਰ ਕੌ ਪਾਵੈ ਜਨੁ ਸੋਈ ॥ ੭੫ ॥

**ਦੋਹਰਾ ॥**

ਬਿਦ੍ਰ ਬੈਕੁੰਠ ਸਿਧਾਰਿਆ ਨਾਰੀ ਪੂਤ ਸਮੇਤਿ ॥ ਪਹੁਤਾ ਮੁਕਤਿ ਸਰੂਪ ਕੌ ਪ੍ਰੇਮ ਭਗਤਿ ਕੇ ਹੇਤਿ ॥ ੭੬ ॥

**ਸੋਰਠਾ ॥**

ਧੰਨੁ ਬਿਦ੍ਰ ਸਣੁ ਤਾਤਿ ਖੋੜਸ ਪਰਚੀ ਪੂਰਨੁ ਭਈ ॥ ਉਧਰੀ ਜਾਤਿ ਸਨਾਤਿ ਦ੍ਰਬਾਰੀ ਪ੍ਰਭ ਕੀ ਭਗਤਿ ਕਰਿ ॥ ੭੭ ॥
ਇਤਿ ਪ੍ਰਚੀ ਬਿਦਰ ਭਗਤਿ ਕੀ ਸੰਪੂਰਨੁ ਭਈ ॥ ਸੁਦਾਮੇ ਕੀ ਪ੍ਰਚੀ ਚਲੀ ॥

---

1. ਛੁਰੀ 2. ਹਲਦੀ 3. ਜੇਵ, ਖਾ 4. ਹਿੱਸੇ 5. ਮੇਰੇ ਨਾਲ ਖਾਉ 6. ਗ੍ਰਾਹੀ, ਬੁਰਕੀ 7. ਪ੍ਰਤੀਤ, ਨਾ ਹੋਰ ਕੋਈ ਦਿੱਸੇ 8. ਦਲਿੱਦਰੀ 9. ਕੋਹ ਕੇ 10. ਵਰ ਦੀ ਕ੍ਰਿਪਾ ਕਰਨਾ 11. ਅਧੀਨ

**ਪਰਚੀ ਸੁਦਾਮੇ ਭਗਤ ਜੀ ਕੀ**

583.ਅ **ੴ ਸਤਿਗੁਰੁ ਬਾਬਾ ਨਾਨਕੁ ॥ / ਅਭੇ ਰਮ ਪ੍ਰਸਾਦਿ ॥**

**ਬੈਂਤ[1] ॥**

ਸੁਦਾਮਾ ਸੰਗਿ ਸਰਾਫ[2] ਦੇ ਸਵਾਰਿਆ ਸੀ, ਕਸਾਉਟੀ[3] ਲਾਇ ਦਲਿਦ੍ਰ ਸੋਧਿ ਲੀਤਾ ॥
ਡਕਡੋਲ ਤੇ ਸਦਾ ਅਡੋਲੁ ਡਿਠਾ, ਜੋ ਕੁਛ ਦੇਵਣਾ ਸੀ ਸੋਈ ਦੇਇ ਦੀਤਾ ॥
ਸੁਦਾਮਾ ਸਚ ਹਕੀਕਤਿ[4] ਨੂ ਸਮਝਿ ਗੈਆ, ਪੂਰ[5] ਪ੍ਰੇਮਿ ਪਿਆਲੜਾ ਪਾਇ ਪੀਤਾ ॥
ਦਰਬਾਰੀ ਦਾਸ ਸੁਦਾਮੇ ਕੀ ਸਰਮ[6] ਰਾਖੀ, ਕ੍ਰਿਪਾ ਆਪਣੀ ਧਾਰ ਕੈ ਭਗਤੁ ਕੀਤਾ ॥ ੧ ॥

**ਦੋਹਰਾ ॥**

ਸੁਦਾਮਾ ਬਾਮਨੁ ਦਾਲਿਧੀ[7] ਸੁਨਿਆ ਸਗਲ ਜਹਾਨ ॥ ਦਾਲਧੁ ਆਯਾ ਜਯੋ ਗਯਾ ਮਿਲਿਆ ਜਿਉ ਭਗਵਾਨ ॥੨ ॥

**ਚੌਪਈ ॥**

ਸੁਦਾਮੇ ਕਾ ਸੁਨ ਲਹੁ ਵਰਤੰਤੁ[8] ॥ ਆਦਿ ਦਲਿਦ੍ਰ ਕੀ ਅਰੁ ਅੰਤੁ ॥
ਸਦੀਪਨ ਕੀ ਪੜਤੇ ਚਟਸਾਲ[9] ॥ ਸਣੇ ਕ੍ਰਿਸਨ ਬੱਲਭਧ੍ਰ ਨਾਲਿ ॥
ਈਧਨ[10] ਕਾਰਨਿ ਨਿਤਿ ਪ੍ਰਤਿ ਜਾਵਹਿ ॥ ਅਖਰ ਘੋਖਹਿ ਟਹਲ ਕਮਾਵਹਿ ॥
ਹਲਧਰੁ ਕ੍ਰਿਸਨ ਸੁਦਾਮਾ ਤ੍ਰੈਏ ॥ ਇਕਿ ਦਿਨਿ ਈਧਨ ਹਾਰੇ ਗਏ ॥ ੩ ॥

**ਦੋਹਰਾ ॥**

ਬਿਪ ਸੁਦਾਮੇ ਕੌ ਦਏ ਚਰਬਨ[11] ਗਾਂਠਿ ਬਧਾਇ ॥ ਗੁਰ ਮਾਤਾ ਹਿਤ ਸੌ ਕਹਾ ਲਾਗੀ ਭੂਖਾ ਚਬਾਇ ॥ ੪ ॥

**ਚੌਪਈ ॥**

ਗਏ ਤੀਨ ਜਬ ਈਂਧਨਹਾਰੇ ॥ ਆਪੋ ਆਪਣੇ ਭਾਰ ਸਵਾਰੇ ॥
ਆਂਧੀ ਆਈ ਮਹਾਂ ਗੁਬਾਰੁ ॥ ਦਿਸਟਿ ਨ ਆਵੇ ਭਯਾ ਅੰਧਾਰੁ ॥
ਭਿੰਨਿ ਭਿੰਨਿ ਤੀਨੋ ਤਬ ਭਏ ॥ ਓਲਾ ਕੈ ਤੀਨੋ ਬਹਿ ਗਏ ॥
ਸੁਦਾਮੇ ਕੋ ਤਬ ਭੂਖ ਲਗਾਈ ॥ ਚਰਬਨ ਬਹਿ ਕਰਿ ਗਜੌ ਚਬਾਈ ॥ ੫ ॥

**ਦੋਹਰਾ ॥**

ਠਾਕੁਰੁ ਬੂਝੈ[12] ਬਿਪ ਕੌ ਚਰਬਨ ਮੁਝੈ ਚਖਾਇ ॥ ਸੁਦਾਮਾ ਕਹੈ ਸਯਾਮ ਜੀ ਮੈ ਤੋ ਲਏ ਚਬਾਇ ॥ ੬ ॥

**ਸੋਰਠਾ ॥**

ਠਾਕੁਰੁ ਮੁਖਹੁ ਅਲਾਇ ਸੁਨਹੁ ਸੁਦਾਮਾ ਦਾਲਧੀ ॥ ਚਰਬਨ ਗਜੇਂਹੁ ਚਬਾਇ ਮੁਝ ਕੌਂ ਰਾਖੇ ਨਾਹ ਕਿਉ ॥ ੭ ॥

**ਚੌਪਈ ॥**

ਠਾਕੁਰ ਮੁਖ ਤੇ ਇਵ ਕਹਿ ਦਯਾ ॥ ਇਤੁ ਬਿਧਿ ਆਇ ਦਲਿਦਰੁ ਪਯਾ ॥
/ ਬਿਦਯਾ ਪੜਿ ਕਰਿ ਘਰੀ ਸਿਧਾਏ ॥ ਆਪੌ ਅਪਨੀ ਨਗਰੀ ਆਏ ॥

584.ੳ ਸੁਦਾਮੇ ਆਇ ਵਿਆਹੀ ਨਾਰਿ ॥ ਨਾਮੁ ਸੁਸੀਲਾ ਜਿਸੁ ਮੁਟੀਆਰਿ ॥
ਕ੍ਰਿਸਨ ਚੰਦੁ ਦੁਆਰਕਾ ਰਾਜਾ ॥ ਸਭਨਾ ਕੈ ਸਿਰ ਪਰ ਸਿਰਤਾਜਾ ॥ ੮ ॥

**ਦੋਹਰਾ ॥**

ਕਹੇ ਸੁਸੀਲਾ ਬਿਪ ਕੌ[13] ਹਮਰੇ ਘਰਿ ਕਿਛੁ ਨਾਂਹਿ ॥ ਨਾ ਕੁਛੁ ਛਾਜਨੁ[14] ਭੋਜਨੋ ਕਿਆ ਕੁਛੁ ਅਬ ਲੈ ਖਾਹਿ ॥ ੯ ॥

**ਚੌਪਈ ॥**

ਕਹੇ ਸੁਸੀਲਾ ਸੁਨਹੁ ਸੁਆਮੀ ॥ ਐਸਾ ਤੌਂ ਤੂ ਬ੍ਰਹਮਣ ਨਾਮੀ ॥
ਨਾ ਘਰਿ ਤਵਾ ਪ੍ਰਾਤਿ ਨ ਥਾਲੀ ॥ ਨਹ ਪ੍ਰਯੰਕੁ[15] ਨ ਲੇਪੁ[16] ਨਿਹਾਲੀ[17] ॥

---

1. ਲਿਖਾਰੀ ਨੇ ਪਹਿਲਾਂ ਕਬਿੱਤ ਲਿਖ ਦਿੱਤਾ ਸੀ, ਜਿਸ ਨੂੰ ਉਸ ਨੇ ਸੋਧ ਕੇ ਬੈਂਤ ਲਿਖਿਆ ਹੈ ਭਾਵ 'ਕ' ਕੱਟਿਆ ਹੋਇਆ ਹੈ 2. ਗੁਰੂ 3. ਕਸਵੱਟੀ 4. ਸਚਾਈ 5. ਭਰ ਕੇ 6. ਲੱਜਿਆ 7. ਦਲਿਦ੍ਰੀ 8. ਬਿਰਤਾਂਤ 9. ਪਾਠਸ਼ਾਲਾ 10. ਬਾਲਣ 11. ਭੁੰਨੇ ਹੋਏ ਛੋਲੇ 12. ਪੁੱਛਦੇ ਹਨ 13. ਬ੍ਰਾਹਮਣ (ਸੁਦਾਮੇ) ਨੂੰ 14. ਬਸਤ੍ਰ 15. ਪਲੰਘ 16. ਲੇਫ, ਗਦੈਲਾ 17. ਰਜਾਈ

ਛਾਨ[1] ਨ ਛਾਂਉ ਨ ਕੁੰਭੁ[2] ਸਬੂਤੁ ॥ ਨਾਹਨ ਘਰਿ ਕੁਛ ਕਰਹਿ ਅਕੂਤੁ[3] ॥
ਫੂਟੇ ਬਾਸਨ ਫਾਟੇ ਚੀਰ ॥ ਨੀਰੁ ਚੁਵੈ ਹੁਇ ਨਗਨੁ ਸਰੀਰੁ ॥ ੧੦ ॥

**ਦੋਹਰਾ ॥**

ਕਹੈ ਸੁਸੀਲਾ ਨਾਹ ਕੌਂ[4] ਕਿਆ ਸੁਖੁ ਹੈ ਘ੍ਰ ਤੋਹਿ ॥ ਛਾਜਨ ਭੋਜਨ ਕੀ ਕਮੀ ਨੀਦ ਨ ਪਰਤੀ ਮੋਹਿ ॥ ੧੧ ॥

**ਚੌਪਈ ॥**

ਕਹੇ ਸੁਸੀਲਾ ਸੁਨ ਦਿਜ ਰਾਈ ॥ ਤੁਮਰਾ ਮਿਤ੍ਰ ਕੁਇਰੁ[5] ਕਨਾਈ[6] ॥
ਦ੍ਵਾਰਕਾ ਵਤੀ ਕੌਂ ਮਹਾਰਾਜਾ ॥ ਜੋ ਸਿਮਰਹਿ ਤਿਸੁ ਸੌਰੇ ਕਾਜਾ ॥
ਤੁਮ ਭੀ ਦੇਖਹੁ ਦ੍ਰਸਨੁ ਜਾਇ ॥ ਸੁਸੀਲਾ ਸਿਖਿ ਰਹੀ ਸਮਝਾਇ ॥
ਪ੍ਰੀਤਮ ਕੌਂ ਮਿਲੀਏ ਸੁਖਿ ਨਾਲਿ ॥ ਮਿਲਨੈ ਜਾਉ ਨ ਅਪਤਾ[7] ਕਾਲਿ ॥ ੧੨ ॥

**ਸੋਰਠਾ ॥**

ਕ੍ਰਿਸਨ ਬਡੌ ਮਹਾਰਾਜੁ ਕਰਤਾ ਪੂਰਨੁ ਭਾਵਨੀ ॥ ਹੋਹਿ ਸਪੂਰਨੁ ਕਾਜੁ ਦਰਸਨੁ ਪਰਸਹੁ ਜਾਇ ਤੁਮ ॥ ੧੩ ॥

**ਸੋਰਠਾ ॥**

ਜਾ ਕੌਂ ਸਾਜਨੁ ਸਿਆਮੁ[8] ਸੋ ਦੁਖੁ ਕਹੇ ਕੌ ਸਹੈ ॥ ਤਾ ਕੌ ਸੁਖੁ ਬਿਸਰਾਮੁ ਦੂਰ ਨ ਜਾਨਹੁ ਤੀਰ[9] ਹੈ ॥ ੧੪ ॥

**ਝੁਲਨਾ ॥**

ਢਿਗਿ ਤੇਰੇ ਦਰਿਆਉ ਤ੍ਰਿਖਾ ਤਨ ਸਹਤ ਹੈ ॥ ਸਿਤਲਾਈ[10] ਨਿਜਕਾਂਤਿ[11] ਘਾਮ[12] ਕਿਉ ਬਹਤਿ ਹੈ ॥
ਪਾਰਸ ਕੈ ਸੰਗਿ ਲੋਹਾ ਕਿਉ ਨਹੀਂ ਲਾਂਵਦਾ ॥ ਜਾ ਮਿਤ੍ਰ ਕ੍ਰਿਸਨ ਮੁਰਾਰ ਤਾ ਕਿਉ ਜਿਨਿ[13] ਜਾਂਵਦਾ ॥ ੧੫ ॥
ਕਾਮਧੇਨ ਜਿਹ ਧਾਮ ਤਿਸੈ ਕਿਆ ਝੂਰਨਾ ॥ ਕਲਪ ਬਿਰਛੁ ਜਿਸੁ ਪਾਸ ਇੱਛ ਸਭ ਪੂਰਨਾ ॥
584.ਅ ਸੋ ਤੌਂ ਕ੍ਰਿਸਨ / ਮੁਰਾਰੁ ਸੁ ਤੇਰਾ ਮਿਤੁ ਹੈ ॥ ਤਿਸੁ ਕਾ ਦਰਸਨੁ ਸਤਿ ਔਰੁ ਅਨਿਤੁ ਹੈ ॥ ੧੬ ॥
ਕਹਤ ਸੁਸੀਲਾ ਨਾਰਿ ਬੈਠ ਢਿਗਿ ਪੀਯ[14] ਕੇ ॥ ਮਨੁ ਸੀਤਲੁ ਹੋਇ ਜਾਹਿ ਦੁਖ ਜੀਯ[15] ਕੇ ॥
ਤਿਸੁ ਕਾ ਦਰਸਨੁ ਪਰਸਨਿ ਕਵ[16] ਨਹੀਂ ਜਾਵਦਾ ॥ ਕੰਤਾ[17] ਮਾਂਗਨੁ ਤੇਰੀ ਜਾਤਿ ਕਾਂਹਿ ਸਰਮਾਂਵਦਾ ॥ ੧੭ ॥
ਜਹਾਂ ਨੇਹਿ ਕੀ ਜਾਇ[18] ਲਬੁ ਤਹਾ ਖਾਂਮੁ[19] ਹੈ ॥ ਲਬ ਲੋਭ ਕੀ ਪ੍ਰੀਤਿ ਦੀਵ ਬਿਨੁ[20] ਧਾਂਮੁ ਹੈ ॥
ਮਿਤ੍ਰ ਨਾਲਹੁ ਲੋਭੁ ਲਬੁ ਵਿਛੋੜਤਾ ॥ ਸਹੰਸ[21] ਬਰਖ ਕੀ ਪ੍ਰੀਤਿ ਲਬੁ ਤਿਲ ਤੋੜਤਾ ॥ ੧੮ ॥
ਲਬੁ ਕਾਤੀ ਸਾਂਨਿ ਚੜਾਈ[22] ਪ੍ਰੇਮ ਕੌਂ ਕਾਟਤੀ ॥ ਲਬੁ ਵਿਣਾਹੇ ਕਾਜੁ ਪ੍ਰੀਤਿ ਨਿਤਿ ਘਾਟਤੀ ॥
ਮਾਂਗਨ ਕੀ ਜਿਨਿ ਜਾਇ ਕਹਾਂ ਪੁਕਾਰਤੀ ॥ ਮੋ ਮਨ ਸੂਝਤਿ ਨਾਂਹਿ ਤੂਹੈ ਝਖ ਮਾਰਤੀ ॥ ੧੯ ॥

**ਦੋਹਰਾ ॥**

ਕਹਤ ਸੁਸੀਲਾ ਕੰਤ ਕੌਂ ਨੀਚ ਪ੍ਰੀਤਿ ਤੁਟਿ ਜਾਇ ॥ ਊਚ ਪ੍ਰੀਤਿ ਤੁਟਤੀ ਨਹੀਂ ਦੇਖਿ ਲੇਹੁ ਪ੍ਰਤਾਇ[23] ॥ ੨੦ ॥

**ਚੌਪਈ ॥**

ਕਹੇ ਸੁਸੀਲਾ ਸੁਨਹੁ ਸ੍ਵਾਮੀ ॥ ਕ੍ਰਿਸਨ ਸਾਰਖੇ[24] ਮੀਤ ਹਕਾਮੀ[25] ॥
ਸੇ ਤੂਟਹਿ ਮਤਿ ਹੋਛੀ ਜਾ ਕੀ ॥ ਹਰਿ ਕੌਂ ਕਰਹਿ ਬਰੋਬਰਿ ਤਾ ਕੀ ॥
ਚਿੰਤੁ ਨ ਕਰਹੁ ਨਿਸੰਕ[26] ਸਿਧਾਰਹੁ ॥ ਦ੍ਰਸਨੁ ਕੀ ਮਨਸਾ ਉਰ[27] ਧਾਰਹੁ ॥
ਲਾਹਾ ਹੈ ਦਰਸਨ ਕਰਿ ਆਵਹਿ ॥ ਦਰਸਨੁ ਪਰਸ ਸਭੇ ਫਲ ਪਾਵਹਿ ॥ ੨੧ ॥

**ਦੋਹਰਾ ॥**

ਸੁਦਾਮਾ ਸੁਣਿ ਬਿਸਮਾਦਿਆ[28] ਥਕਿ ਰਹਿਆ ਸਮਝਾਇ ॥ ਕਾਚੀ ਮਤਿ ਗਵਾਰਿ ਤੂਤੌਂ ਮਨਿ ਸਮਝ ਨ ਪਾਇ ॥ ੨੨ ॥

---

1. ਛੱਪਰੀ 2. ਘੜਾ 3. ਮਨੋਰਥ, ਕਾਰਜ 4. ਪਤੀ ਨੂੰ 5. ਰਾਜ ਪੁੱਤਰ 6. ਕਨ੍ਹੈਯਾ, ਕ੍ਰਿਸ਼ਨ 7. ਸੰਕਟ ਸਮੇਂ 8. ਕ੍ਰਿਸ਼ਨ 9. ਨੇੜੇ 10. ਠੰਡਕ 11. ਨਜ਼ਦੀਕ 12. ਪਸੀਨਾ, ਮੁੜਕਾ 13. ਨਹੀਂ 14. ਪਤੀ 15. ਜੀ; ਜੀਵ 16. ਕਿਉਂ 17. ਹੇ ਪਤੀਦੇਵ 18. ਜਗਹ 19. ਖਾਮੀ, ਕਮੀ 20. ਦੀਵੇ ਬਿਨਾ 21. ਹਜ਼ਾਰ 22. ਸਾਣ ਤੇ ਤਿੱਖੀ ਕੀਤੀ ਕੈਂਚੀ 23. ਪ੍ਰਤਿਆ ਕੇ, ਪਰਖ ਕੇ 24. ਜੇਹਾ 25. ਹੱਕ ਵਾਲਾ, ਸੱਚਾ 26. ਬੇ-ਫ਼ਿਕਰ 27. ਹਿਰਦੇ ਵਿੱਚ 28. ਹੈਰਾਨ ਹੋਇਆ

**ਝੁਲਨਾ ॥**

ਜੋ ਕੁਛੁ ਲਿਖਿਆ ਲੇਖੁ ਸੋਈ ਕੁਛੁ ਹੋਇ ਹੈ ॥ ਲਾਗਹਿ ਭਰਮ ਗਵਾਰਿ ਕਹਾਂ ਮਤਿ ਖੋਇ ਹੈ ॥

ਮਿਤ੍ਰ ਪਿਆਰੇ ਪਾਸਿ ਨ ਮਾਂਗਨਿ ਜਾਈਐ ॥ ਤ੍ਰਿਣ ਤੁਲਹੁ[1] ਹੁਇ ਹੌਲੇ ਜਨਮ ਗਵਾਈਐ ॥ ੨੩ ॥

**ਚੌਪਈ ॥**

ਕਹੈ ਸੁਦਾਮਾ ਸੁਨਿ ਸਠਿ[2] ਨਾਰੀ ॥ ਬੇਪਰਵਾਹੁ ਮੁਕੰਦੁ ਮੁਰਾਰੀ ॥

585.ੳ ਦਰ ਤਾ ਕੈ ਦਰਵਾਨੀ ਠਾਂਢੇ ॥ ਭੀਤਰਿ ਜਾਣੁ ਨ ਪਾਵਹਿ / ਵਾਂਢੇ[3] ॥

ਨ ਪਗ ਪਨਹੀ[4] ਕਟਨ ਕਛੋਟੀ[5] ॥ ਤਨ ਪਰ ਚੀਰ ਨ ਪਗ ਪਰ ਚੋਟੀ ॥

ਕੰਗਾਲ ਰੂਪ ਕਿਯੋਂ ਪਹੁਚੌਂ ਜਾਇ ॥ ਊਹਾਂ ਰਹੀ ਸਿਞਾਣਿ ਨ ਕਾਇ ॥ ੨੪ ॥

**ਦੋਹਰਾ ॥**

ਕਹੈ ਸੁਸੀਲਾ ਸੋਕੁ[6] ਮਨ ਬੁਰਾ ਹਮਾਰਾ ਲੇਖੁ ॥ ਅੱਖਰ ਲਿਖੇ ਨ ਮੇਸੀਅਹਿ ਅਪਨੀ ਨੈਨੀ ਪੇਖੁ ॥ ੨੫ ॥

**ਚੌਪਈ ॥**

ਕਹੇ ਸੁਸੀਲਾ ਲੇਖ ਹਮਾਰਾ ॥ ਭੂਖ ਤ੍ਰਿਖਾ ਸਗਲਾ ਤਨ ਜਾਰਾ ॥

ਜਿਸੁ ਦਿਨ ਕੀ ਤੁਝ ਨਿਜ ਘ੍ਰ ਆਨੀ ॥ ਪੀਆ ਨਾਂਹਿ ਕਟੋਰੇ ਪਾਨੀ ॥

ਟੂਟੀ ਖਟ ਪਰ ਰੱਜ ਨ ਸੋਈ ॥ ਊਪਰ ਅੰਬਰ ਨਯਾ ਨ ਹੋਈ ॥

ਖੁਥੀ[7] ਛਪਰੀ ਪਰੇ ਦਿਹਾਰੇ ॥ ਤਰਸੁ ਨਾਹੀਂ ਤੁਹਿ ਦਯ ਸਵਾਰੇ ॥ ੨੬ ॥

**ਸੋਰਠਾ ॥**

ਹੋਯੋਂ ਦਿਜੁ ਹੈਰਾਨੁ ਦਿਖੀ ਨਾਰਿ ਸਚਿਆਰ ਹੈ ॥ ਸੁਖੁ ਨ ਹੋਯੋਂ ਭਾਨੁ[8] ਦੁਖ ਹੀ ਮਹਿ ਅਹਿਨਿਸ ਰਹੀ ॥ ੨੭ ॥

**ਚੌਪਈ ॥**

ਸੁਦਾਮੇ ਮਨਸਾ ਹਰਿ ਧਿਰਿ ਧਾਰੀ ॥ ਹੋਇ ਪ੍ਰਸੰਨ ਪਠਾਯੋ ਨਾਰੀ ॥

ਕੰਮੂ[9] ਕੀ ਖਰਚੀ ਕਰ ਦੀਨੀ ॥ ਗੁਜਰ ਰਾਹ ਰੈਨਿ ਕੀ ਕੀਨੀ ॥

ਅੰਚਲ[10] ਪਲੇ ਗਾਂਠਿ ਬਧਾਈ ॥ ਮਗ ਮਹਿ ਖਾਈਅਹੁ ਭੂਖ ਲਗਾਈ ॥

ਚਲਜੌ ਸੁਦਾਮਾ ਹਰਿ ਉਰ ਧਜਾਨੁ ॥ ਭੂਲੇ ਤੰਦਲ[11] ਚਿਤ ਭਗਵਾਨੁ ॥ ੨੮ ॥

**ਦੋਹਰਾ ॥**

ਸੁਦਾਮਾ ਚਲਿਆ ਕ੍ਰਿਸਨ ਢਿਗਿ ਛੂਟਿ ਗਈ ਸੁਰਧੀਰ ॥ ਕਯਾ ਜਾਨੌ ਕਿਛੁ ਦੇਹਿਗੇ ਹਰਿ ਹਲਧਰ ਕੇ ਬੀਰਿ ॥ ੨੯ ॥

**ਚੌਪਈ ॥**

ਸੁਦਾਮਾ ਦਰਸਨ ਪਰਸਨ ਚਲਾ ॥ ਸੁਰਪਤਿ[12] ਮਨ ਉਪਜਜੌ ਖਲਹਲਾ[13] ॥

ਮਤੁ ਪ੍ਰਭੁ ਹਮਰੀ ਪੁਰੀ ਦਿਵਾਵੈ ॥ ਕੁੰਬੇਰੁ ਭੰਡਾਰੀ ਬਹੁ ਡਰ ਪਾਵੈ ॥

ਸੁਦਾਮੇ ਕੌਂ ਜੇ ਭਰੇ ਭੰਡਾਰੀ ॥ ਬ੍ਰਹਮੇ ਚਿੰਤਾ ਮਨ ਮਹਿ ਧਾਰੀ ॥

ਮਹਾਂਦੇਉ ਡਰ ਕਰਨੈ ਲਾਗਾ ॥ ਸੁਦਾਮੇ ਕਾ ਮਨੁ ਹਰਿ ਸੌ ਲਾਗਾ ॥ ੩੦ ॥

**ਦੋਹਰਾ ॥**

ਸੁਦਾਮੇ ਕੈ ਮਨ ਕੁਛ ਨਹੀ ਲੈਨਿ ਮਗਨਿ ਕੀ ਔਰੁ ॥ ਇਦਰਸਨ ਕਾਰਨਿ ਇਉ ਚਲਾ ਜਜੌ ਕਮਲਾ ਕੌਂ ਭੌਰ ॥੩੧ ॥

**ਚੌਪਈ ॥**

ਸੁਦਾਮੇ ਸਭ ਬਾਹਰਿ ਪਗੁ ਦਜਾ ॥ ਮਨ ਮੁਖਿ ਜਾਪੁ ਕ੍ਰਿਸਨ ਕਾ ਲਯਾ ॥

585.ਅ ਭੁਖ ਤ੍ਰਿਖਾ / ਮਨ ਤਨ ਤੇ ਭਾਗੀ ॥ ਸੁਰਤਿ ਸੈਚ ਪ੍ਰਭਿ ਚਰਨੀ ਲਾਗੀ ॥

ਕੰਮੂ ਲੜਿ ਕੈ ਯਾਦ ਨ ਆਏ ॥ ਇਕੰਤ ਆਤਮਾ ਹਰਿ ਲ੍ਵਿ ਲਾਏ ॥

ਦ੍ਵਾਰ ਵਤੀ ਸੁਦਾਮਾ ਆਯੋ ॥ ਦ੍ਵਾਰਪਾਲ ਨ ਕਿਨੈ ਹਟਾਯੋਂ ॥੩੨ ॥

---

1. ਤੀਲੇ ਅਤੇ ਰੂਈ ਤੋਂ 2. ਮੂਰਖ 3. ਵਿਦੇਸ਼ੀ, ਦੂਜੇ ਇਲਾਕੇ ਵਾਲੇ 4. ਜੁੱਤੀ 5. ਕੱਛ 6. ਦੁਖੀ, ਰੰਜ, ਅਫ਼ਸੋਸ 7. ਟੁੱਟੀ ਹੋਈ 8. ਪ੍ਰਕਾਸ਼ 9. ਚੌਲ 10. ਆਂਚਲ, ਕਪੜਾ 11. ਚਾਵਲ 12. ਇੰਦਰ 13. ਖਲਬਲੀ, ਹਲਚਲ

**ਸੋਰਠਾ ॥**

ਦੇਖਿ ਰਾਜ ਕੀ ਰੀਤਿ ਆਪੇ ਹੀ ਠਾਂਢਾ ਭਯਾ ॥ ਮਨ ਮਹਿ ਚਰਨ ਪਰੀਤਿ ਭੇਜਜੌ ਭੀਤ੍ਰ ਦ੍ਵਾਰਪਾਲੁ ॥ ੩੩ ॥

**ਚੌਪਈ ॥**

ਸੁਦਾਮਾ ਦੇਖਿ ਭਯੌ ਹੈਰਾਨੁ ॥ ਆਪੇ ਹਟਿ ਰਹਜੌ ਕਰ ਗਜਾਨੁ ॥
ਦੇ ਸੰਦੇਸਾ ਦੂਤੁ ਪਠਾਯਾ ॥ ਸਦੀਪਨ ਸਿਖੁ[1] ਸੁਦਾਮਾ ਆਯਾ ॥
ਤਬ ਹਰਿ ਆਪਿ ਉਤਾਵਲ[2] ਆਏ ॥ ਸੰਗੀ ਸਗਲੇ ਸੰਗਿ ਸਿਧਾਏ ॥
ਸੁਦਾਮੇ ਕੀ ਹਰਿ ਚਰਨੀ ਲਾਗਾ ॥ ਖੁਸਾਲੁ ਭਯੌ ਜਜੌ ਖਿੜਿਆ ਬਾਗਾ ॥ ੩੪ ॥

**ਦੋਹਰਾ ॥**

ਸੇਜਿ ਵਿਛਾਈ ਸੇਤੁ[3] ਹਰਿ ਦੂ ਧਹੁ ਫੇਨਿ[4] ਸਮਾਨਿ ॥ ਸੁਦਾਮਾ ਤਹਿ ਬੈਠਾਰਜਾ ਲੋਕ ਭਏ ਹੈਰਾਨ ॥ ੩੫ ॥

**ਚੌਪਈ ॥**

ਚਰਨ ਧੋਇ ਚਰਨਾਮਤੁ ਲੀਨਾ ॥ ਸੁਦਾਮੇ ਅਤ ਆਦ੍ਰ ਕੀਨਾ ॥
ਖਾਨ ਪਾਨ ਭੋਜਨ ਕਰਵਾਏ ॥ ਸੁਦਾਮੇ ਕੋ ਪ੍ਰਭ ਝਲਜਿ ਵਾਏ[5] ॥
ਲੋਕਾ ਕੈ ਮਨ ਬਹੁਤੁ ਅੰਦੇਸਾ ॥ ਕਿਸ ਕਾ ਲਿਯਾਜੋ ਏਹੁ ਸੰਦੇਸਾ ॥
ਸਭਨੌ ਕੈ ਮਨਿ ਗਿਣਤੀ ਹੋਈ ॥ ਹੇ ਹਰਿ ਜੀ ਏਹਿ ਹੈ ਯਹਿ ਕੋਈ ॥ ੩੬ ॥

**ਦੋਹਰਾ ॥**

ਰੁਕਮਨ ਤੇ ਸੰਦੇਸ ਰੇ ਲਿਜਾਯਾ ਸੀ ਦਿਜਰਾਇ ॥ ਐਸੀ ਕਿਰਪਾ ਨਾ ਭਈ ਦੇਖਹੁ ਉਰ ਪਰਤਾਇ ॥ ੩੭ ॥

**ਸੋਰਠਾ ॥**

ਕੌਨੁ ਸੁ ਬਹਮਨੁ ਏਹੁ ਬੂਝਹਿ ਸਤਿ ਅਰਦਾਸਿ ਕਰਿ ॥ ਜੀਅ ਪ੍ਰਾਨ ਤਨੁ ਦੇਹਿ ਗੁਰ ਭਾਈ ਮਿਤ੍ਰ ਹੈ ਹਮੈ ॥ ੩੮ ॥

**ਚੌਪਈ ॥**

ਕ੍ਰਿਸਨ ਕਹੇ ਸੁਨਿ ਲਹੁ ਰੇ ਲੋਗਾ ॥ ਦਰਸਨ ਹੂਆ ਵਡੇ ਸੰਜੋਗਾ ॥
ਸਦੀਪਨ ਕੀ ਪੜਤੇ ਚਟਸਾਲਾ ॥ ਦਰਸਨੁ ਦੇਖਜਾ ਥਾ ਤਿਤੁ ਕਾਲਾ ॥
ਬਡੇ ਭਾਗ ਅਬ ਹਮਰੇ ਭਏ ॥ ਦ੍ਰਸਨੁ ਪਰਸਤਿ ਆਰਤਿ[6] ਗਏ ॥
ਨਮਸਕਾਰੁ ਸਭਨੌ ਨੇ ਕਰਜਾ ॥ ਬਹੁਤੁ ਭਾਉ ਮਨ ਭੀਤਰ ਧਰਜਾ ॥ ੩੯ ॥

**ਸੋਰਠਾ ॥**

586.ੳ /ਕਹੀ ਬਾਤਿ ਜਦੁ ਰਾਇ[7] ਸੁਨਹੁ ਸੁਦਾਮਾ ਮੀਤ ਤੁਮ ॥ ਓ ਦਿਨਿ ਗਏ ਵਿਹਾਇ ਜਿਸੁ ਦਿਨਿ ਏਕਠਿ ਪੜੇ ਥੇ ॥੪੦ ॥

**ਚੌਪਈ ॥**

ਬੂਝੇ ਕ੍ਰਿਸਨੁ ਸੁਦਾਮੇ ਥਾਤਿ ॥ ਕਹੁ ਜੀ ਤੁਮਰੇ ਹੈ ਕੁਸਰਾਤਿ[8] ॥
ਕਹੈ ਸੁਦਾਮਾ ਅਬ ਕਲਯਾਨ ॥ ਤੁਮ ਦ੍ਰਸਨ ਦੇਖੇ ਭਗਵਾਨੁ ॥
ਚਿਰੁ ਹੂਆ ਤੁਮ ਦ੍ਰਸਨ ਦੀਏ ॥ ਬੈਠਿ ਰਹਿਜੌ ਕਿਆ ਯੌ ਹੀਏ ॥
ਦਾਲਧ ਦੀਨੀ ਸੁਰਤਿ ਗਵਾਇ ॥ ਕਛੂਨ ਸੂਝੈ ਜਾਦਮ ਰਾਇ ॥ ੪੧ ॥

**ਦੋਹਰਾ ॥**

ਕੁਸਲੁ ਬੂਝਿ ਪਾਛੈ ਕਹੀ ਸੁਨਹੁ ਸੁਦਾਮਾ ਮੀਤ ॥ ਗੁਰ ਗ੍ਰਿਹਿ ਮਹਿ ਬਿਦਿਆ ਪੜੇ ਸੇ ਦਿਨਿ ਹੈ ਅਬ ਚੀਤਿ ॥ ੪੨ ॥

**ਚੌਪਈ ॥**

ਸੁਨਹੁ ਸੁਦਾਮਾ ਕਹੈ ਮੁਰਾਰੀ ॥ ਪੜਿ ਪਹੁਚੈਂ ਜਬ ਬਿਦਿਆ ਸਾਰੀ ॥
ਇਕਿ ਦਿਨਿ ਗਏ ਸਿ ਈਧਨ ਹਾਰੇ ॥ ਘਨੁ[9] ਆਂਧੀ ਮਿਲਿ ਗਯੌ ਗੁਬਾਰੇ ॥
ਜਾੜਾ ਲਾਗਾ ਕੰਬਣ ਲਾਗੇ ॥ ਸਤਿਗੁਰੁ ਮਿਲੇ ਸੁ ਆਏ ਆਗੇ ॥
ਗੱਦਰੁ[10] ਦੇ ਕਰਿ ਨਿਘੇ ਕੀਏ ॥ ਪ੍ਰਾਨ ਪਰੇ ਦੇਹੀ ਮਹਿ ਜੀਏ ॥ ੪੩ ॥

---

1. ਸੰਦੀਪਨ ਦਾ ਸ਼ਿਸ਼ 2. ਕਾਹਲੀ ਨਾਲ 3. ਸਫੈਦ 4. ਝੱਗ 5. ਹਵਾ ਝੱਲਦੇ 6. ਦੁੱਖ 7. ਯਾਦਵ ਰਾਇ, ਕ੍ਰਿਸ਼ਨ 8. ਕੁਸ਼ਲ 9. ਬਹੁਤ ਹੀ 10. ਗਦੈਲਾ

**ਦੋਹਰਾ ॥**

ਐਸਾ ਸੁਖੁ ਜਿਨਿ ਦੇਖਿਆ ਰਾਜ ਦੁਆਰਕਾ ਮਾਂਹਿ ॥ ਜੋ ਸੁਖ ਸੀ ਗੁਰ ਗੋਦ ਮਹਿ ਸੇ ਸੁਖ ਸੁਪਨੈ ਨਾਹਿ ॥ ੪੪ ॥

**ਸੋਰਠਾ ॥**

ਜੇ ਤਦਿ ਛੁਟਦੀ ਦੇਹਿ ਮੁਕਤਿ ਹੋਤਿ ਤਤਿਕਾਲ ਤਦਿ ॥ ਸੁਣਹੁ ਸੁਦਾਮਾ ਏਹ ਸਤ ਬਾਤਿ ਤੋ ਸੌ ਕਹੌ ॥ ੪੫ ॥

**ਚੌਪਈ ॥**

ਕਹੈ ਸੁਦਾਮਾ ਜਾਦੌਂ ਰਾਯਾ ॥ ਬਸਤਰਹੀਨ ਤਦ ਕਿਆ ਸੁਖੁ ਪਾਯਾ ॥
ਤਦਿ ਪ੍ਰਤਾਪ ਤੇਜ ਤੇ ਹੀਨ ॥ ਤਦਿ ਤੌਂ ਥੇ ਤੁਮ ਦੀਨ ਅਧੀਨ ॥
ਅਬ ਸੁਖੁ ਨਾਹੀਂ ਕਾਰਨੁ ਕੌਨੁ ॥ ਅਬ ਤੌ ਦੀਸਤਿ ਹੈ ਸੁਖੁ ਲੌਨੁ ॥
ਤਬ ਥੇ ਦੂਖ ਭੂਖ ਕੇ ਮਾਂਹਿ ॥ ਅਬ ਤੋ ਕੌ ਦੁਖੁ ਦੀਸਤਿ ਨਾਹਿ ॥ ੪੬ ॥

**ਸੋਰਠਾ ॥**

ਤਦਿ ਕਰਤੇ ਗੁਰਦੇਵ ਸੇਵਾ ਕਾ ਫਲੁ ਲਾਗਣਾ ॥ ਅਬਿ ਹੂਏ ਹਮ ਦੇਵ ਸੇਵਾ ਟਹਲ ਨ ਹੋਵਈ ॥ ੪੭ ॥

**ਚੌਪਈ ॥**

ਤਦਿ ਕੀ ਸੇਵਾ ਕਾ ਫਲੁ ਲਾਗਾ ॥ ਤਦਿ ਥੇ ਹਮਰੇ ਊਤਮ ਭਾਗਾ ॥
586.ਅ ਅਬ ਕੁਛੁ / ਸੇਵਾ ਹੋਇ ਨ ਆਵੈ ॥ ਬਿਨੁ ਸੇਵਾ ਕਿਛੁ ਹਾਥਿ ਨ ਪਾਵੈ ॥
ਤਬ ਜੇ ਪ੍ਰਾਨ ਤਿਆਗੇ ਜਾਂਹਿ ॥ ਮੁਕਤੇ ਹੋਂਹਿ ਫਿਰੌ ਫਿਰਿ ਕਾਂਹਿ ॥
ਸੰਤ ਸੇਵ ਤੇ ਜਬ ਚੁਕਿ ਗਯਾ ॥ ਦਸ ਅਵਤਾਰੀ ਤਦਿ ਹੌ ਭਯਾ ॥ ੪੮ ॥

**ਦੋਹਰਾ ॥**

ਸੁਦਾਮਾ ਮਨ ਮਹਿ ਸਮਝਯਾ ਬਿਨੁ ਸੇਵਾ ਫਲੁ ਨਾਂਹਿ ॥ ਔਰੁ ਬਾਤਿ ਕਾਈ ਨਹੀਂ ਸਭਿ ਸੁਖ ਸੇਵਾ ਮਾਂਹਿ ॥ ੪੯ ॥

**ਚੌਪਈ ॥**

ਸੁਦਾਮੇ ਮਨ ਮਹਿ ਸਾਚੀ ਜਾਨੀ ॥ ਮੁਝ ਸਮਝਾਯਾ ਦੇ ਨੀਸਾਨੀ ॥
ਵੱਡੀ ਭਗਤਿ ਸੇਵਾ ਹੀ ਕਹੀ ॥ ਏਹਾ ਦਾਤ ਸੁਦਾਮੇ ਲਹੀ ॥
ਦ੍ਰਸਨੁ ਪ੍ਰਸੇ ਤ੍ਰਿਪਤ ਅਘਾਯਾ ॥ ਦਰਸਨੁ ਦਾਨੁ ਸੁਦਾਮੇ ਪਾਯਾ ॥
ਮਨ ਮਹਿ ਆਈ ਅਪਦਾ[1] ਗਈ ॥ ਸੁਦਾਮੇ ਓਟਿ ਦ੍ਰਸਨ ਕੀ ਲਈ ॥ ੫੦ ॥

**ਸੋਰਠਾ ॥**

ਅੰਤਰਜਾਮੀ ਜਾਣੁ ਆਪੇ ਸਭੁ ਕੁਛੁ ਜਾਣਦਾ ॥ ਮੰਗਣ ਆਯੌ ਦਾਣੁ ਸੁਦਾਮੇ ਮਨ ਮਨਸਾ ਨਹੀ ॥ ੫੧ ॥

**ਚੌਪਈ ॥**

ਕਹੈ ਸੁਦਾਮੇ ਜਾਦਮਰਾਇ ॥ ਭਾਭੀ[2] ਕੁਝੁ ਮੁਝ ਦੀਓ ਪਠਾਇ ॥
ਸੁਦਾਮੇ ਕੌ ਕੰਮੁਚਿਤਿ ਆਏ ॥ ਸ੍ਰਮਾਂਦੇ ਲੈ ਬਗਲਿ ਲੁਕਾਏ ॥
ਕਾਂਖਿ[3] ਮੱਧ ਤੇ ਲਏ ਨਿਕਾਰਿ ॥ ਕੰਮੁਦੇਖੇ ਨਦਰਿ ਨਿਹਾਰਿ ॥
ਮੁਸਟੀ ਭਰਿ ਹਰਿ ਕ੍ਰ ਪਰ[4] ਡਾਰੀ ॥ ਸੋ ਮੁਖਿ ਲੀਨੀ[5] ਮੇਲਿ ਮੁਰਾਰੀ ॥ ੫੨ ॥

**ਸੋਰਠਾ ॥**

ਫੁਨਿ ਡਾਰੇ ਦੁਇ ਬਾਰਿ ਭੀ ਹਰਿ ਮੁਖਿ ਮਹਿ ਮੇਲਿਆ ॥ ਰੁਕਮਨ ਹੋਈ ਸਾਰ ਭੁਜਾ ਗਹੀ ਹਰਿ[6] ਤੀਸਰੀ ॥ ੫੩ ॥

**ਚੌਪਈ ॥**

ਤੀਜੀ ਬਾਰੀ ਹਰਿ ਕਰੁ ਕਰਜੌ ॥ ਅਰਧੰਗੀ ਰੁਕਮਨ ਕਰੁ ਫਰਜੋ ॥
ਤੀਨ ਲੋਕ ਦੀ ਇਸੇ ਨ ਦੀਜੈ ॥ ਬਿਸੁ[7] ਵਰਤਾਰਾ ਕਹਾਂ ਕੀਜੈ ॥

---

1. ਦੁੱਖ 2. ਭਾਬੀ, ਸੁਦਾਮੇ ਦੀ ਪਤਨੀ 3. ਬਗਲ 4. ਹੱਥ ਤੇ 5. ਲਈ 6. ਕ੍ਰਿਸ਼ਨ ਜੀ ਦੀ ਬਾਂਹ ਪਕੜ ਲਈ 7. ਸੰਸਾਰ ਦਾ

ਕਿਉ ਕਰਿ ਤੁਝ ਕੋ ਭਜਗੁ ਸੁਦਾਮਾ ॥ ਭੂਲ ਜਾਗੁ ਦੇਖੇ ਧਨੁ ਧਾਮਾ ॥
ਸੁਦਾਮੇ ਕੈ ਮਨ ਸਮਝਿ ਨ ਆਈ ॥ ਹਰਿ ਰੁਕਮਨਿ ਕੀ ਕਹੀ ਨ ਪਾਈ[1] ॥

**ਦੋਹਰਾ ॥**

ਭਾਭੀ ਤੁਝੇ ਉਡੀਕਤੀ ਜਾਹੁ ਲੇਹੁ ਤੁਮ ਸਾਰਿ ॥ ਸੁਦਾਮਾ ਬਿਦਜਾ ਲੈ ਚਲਾ ਮਨ ਮਹਿ ਸੋਚ ਬੀਚਾਰਿ ॥ ੫੫ ॥

**ਚੌਪਈ ॥**

587.ੳ ਸੁਦਾਮਾ ਮਗ ਮਹਿ ਚਲਤਾ / ਭਯਾ ॥ ਮਨ ਮਹਿ ਗੋਸਟਿ ਕਰਤਾ ਗਯਾ ॥
ਜੁਵਤੀ ਹਮਰੀ ਮਤਿ ਫਿਰਾਈ ॥ ਮਾਯਾ ਕਾਰਣਿ ਬੁਧਿ ਭਰਮਾਈ ॥
ਮਾਂਗਨਿ ਭੇਜੇ ਦਯਾ ਸਠਿ ਨਾਰਿ[2] ॥ ਭਲਾ ਕੀਆ ਪ੍ਰਭ ਕ੍ਰਿਸਨ ਮੁਰਾਰਿ ॥
ਭਲੀ ਭਈ ਜਿਨਿ ਮਾਂਗਿ ਗਵਾਯਾ ॥ ਠਾਕੁਰ ਪਲੈ ਨ ਕੁਛ ਪਾਯਾ ॥
ਆਪੇ ਹਰਿ ਪ੍ਰਭਿ ਕੀਨੀ ਦਯਾ ॥ ਭਰਮ ਭੁਲਾਵੈ ਤੇ ਰਖਿ ਲਯਾ ॥ ੫੬ ॥

**ਦੋਹਰਾ ॥**

ਜੋ ਗੁਝੀ ਹਰਿ ਪ੍ਰਭਿ ਕਰੀ ਸੁਦਾਮੇ ਚਿਤਿ ਨ ਕਾਇ ॥ ਗੁਹਝ ਕੰਮ ਠਾਕੁਰ ਕਰੈ ਬਿਸੁਕ੍ਰਮਾ[3] ਦਜਾ ਪਠਾਇ ॥ ੫੭ ॥

**ਚੌਪਈ ॥**

ਬਿਸਕਰਮੇ ਮਹਿਲਾ[4] ਇਤਿ[5] ਕੀਨੀ ॥ ਮਣੀ ਥੰਮ[6] ਸੁਨਹਰੀ ਚੀਨੀ[7] ॥
ਸੁੰਦਰ ਸਾਜੇ ਛਜੇ ਮੁਨਾਰੇ ॥ ਰਚੀ ਅਮਾਰਤਿ[8] ਬਿਪ੍ਰ ਦੁਆਰੇ ॥
ਅਨੇਕ ਦਾਸ ਦਾਸੀਆਂ ਕੀਨੇ ॥ ਪਾਲਕੀਆਂ ਸੁਖਾਸਨ ਦੀਨੇ ॥
ਚਢੀ ਚੰਡੋਲ ਸੁਸੀਲਾ ਨਾਰੀ ॥ ਸੁਦਾਮੇ ਦਿਤੀ ਆਇ ਦਿਖਾਰੀ ॥ ੫੮ ॥

**ਸੋਰਠਾ ॥**

ਬਿੱਪਰੁ ਢੂਢੇ ਠੌਰ ਕੱਖਾ ਕੇਰੀ ਝੰਪੁੜੀ ॥ ਭਈ ਔਰ ਕੀ ਔਰ ਕਿਰਸਨ ਚਲਿਤਰ ਧਾਰਿਆ ॥ ੫੯ ॥

**ਚੌਪਈ ॥**

ਏਹਿ ਮਹਲ ਕਿਸੁ ਰਾਜੇ ਕੇਰੇ ॥ ਈਹਾਂ ਤੋ ਥੇ ਹਮਰੇ ਡੇਰੇ ॥
ਕਿਨਹੁਬ੍ਰਹਮਨੀ ਦਈ ਨਿਕਾਰਿ ॥ ਸੁਦਾਮੇ ਮਨ ਮਹਿ ਕੀਓ ਬਿਚਾਰਿ ॥
ਭਲਾ ਭਯਾ ਹੂਏ ਨਿਰਬੰਧ ॥ ਛੂਟਿ ਗਯੋ ਮਾਯਾ ਕਾ ਧੰਧ ॥
ਭਜਨੁ ਕਰੌ ਹਰਿ ਕਾ ਲਿਵ ਲਾਇ ॥ ਹਰਿ ਪ੍ਰਭ ਹਮਰੀ ਕਰੀ ਸਹਾਇ ॥ ੬੦ ॥

**ਦੋਹਰਾ ॥**

ਸੁਸੀਲਾ ਭੇਜੀ ਸਹਚਰੀ[9] ਮਿਲੀ ਸੁਦਾਮੇ ਜਾਇ ॥ ਏ ਸਭਿ ਤੁਮਰੀ ਮਯਾ ਹੈ ਚਲੋ ਘਰਿ ਦਿਜ ਰਾਇ ॥ ੬੧ ॥

**ਚੌਪਈ ॥**

ਸੁਸੀਲਾ ਲਾਗੀ ਚਰਨੀ ਆਇ ॥ ਬਿਪਿ ਪਛਾਨੀ ਨਾਹਨ ਜਾਇ ॥
ਸੁਸੀਲਾ ਬਿਨਤੀ ਕਹੀ ਉਚਾਰਿ ॥ ਬਿੱਪਿ ਪਛਾਤੀ ਅਪਨੀ ਨਾਰਿ ॥
ਇਹੁ ਕਿਜਾ ਕਾਰਨੁ ਕਹਹੁ ਸੁਸੀਲਾ ॥ ਤਵ ਪ੍ਰਸਾਦਿ[10] ਭਈ ਯਹਿ ਲੀਲਾ ॥
587.ਅ ਮਨ ਮਹਿ ਜਾਨੀ ਭ੍ਰਮੁ ਪਠਾਯਾ ॥ ਫਿਰਿ / ਫਿਰਿ ਆ ਹਰਿ ਕੈ ਦਿਗਿ ਆਯਾ ॥ ੬੨ ॥

**ਦੋਹਰਾ ॥**

ਚਰਨਿ ਸ੍ਰਨਿ ਮੁਝ ਰਾਖੀਐ ਅਪਨੈ ਮਾਰਗ ਲਾਉ ॥ ਮਮਤਾ ਮੋਹਣੀ ਕਿਉ ਦੀਨਾ ਭਰਮਾਉ ॥ ੬੩ ॥

---

1. ਹਰਿ, ਕ੍ਰਿਸ਼ਨ ਜੀ ਦੀ ਅਤੇ ਰੁਕਮਣੀ ਦੀ ਵਾਰਤਾ 2. ਮੂਰਖ ਨਾਰੀ ਨੇ 3. ਵਿਸ਼ਵਕਰਮਾ ਇਕ ਦੇਵਤਾ, ਜਿਸ ਨੂੰ ਮਹਾਂਭਾਰਤ ਅਤੇ ਪੁਰਾਣਾਂ ਵਿੱਚ ਦੇਵਤਿਆਂ ਦੇ ਸਦਨਾਂ ਅਤੇ ਭਵਨਾਂ ਦੀ ਉਸਾਰੀ ਕਰਨ ਵਾਲਾ ਦੱਸਿਆ ਹੈ 4. ਮਹਿਲ 5. ਸਮਾਪਤ 6. ਮਣੀਆਂ ਵਾਲੇ ਥਮਲੇ 7. ਸੋਨੇ ਦੀ ਚਿਣਾਈ 8. ਇਮਾਰਤ 9. ਦਾਸੀ, ਨੌਕਰਾਣੀ 10. ਤੁਹਾਡੀ ਕਿਰਪਾ ਨਾਲ

**ਚੌਪਈ॥**

ਚਰਨ ਕਮਲ ਰਾਖਹੁ ਮਨ ਮਾਂਹਿ ॥ ਮਾਯਾ ਜਲ ਮਹਿ ਡੂਬਹਿ ਨਾਂਹਿ ॥
ਜਨਕ ਜਵੇਹੀ[1] ਭਗਤਿ ਕਮਾਉ ॥ ਤੁਝੇ ਨ ਮੋਹੇ ਇਹੁ ਭਰਮਾਉ ॥
ਸਭ ਘਟਿ ਅੰਤਰ ਮੋ ਕੌ ਜਾਨੁ ॥ ਸਭ ਪਰ ਦਯਾ ਭਜਹੁ ਭਗਵਾਨੁ ॥
ਹਰਿ ਤੇ ਤੁਰਜਾ ਗ੍ਰਿਹਿ ਕੋ ਆਯਾ ॥ ਗਯਾ ਦਲਿਦਰੁ ਸਭੁ ਸੁਖੁ ਪਾਯਾ ॥ ੬੪ ॥

**ਦੋਹਰਾ॥**

ਸੁਦਾਮਾ ਭਜੇ ਗੁਬਿਦ ਗੁਨ ਚਰਨ ਕਮਲ ਸੰਗਿ ਪ੍ਰੀਤਿ ॥ ਸਾਸਿ ਗਿਰਾਸਿ ਨ ਬੀਸਰੇ ਜਲਸਫਰੀ ਸਮ ਗੀਤਿ ॥ ੬੫ ॥

**ਚੌਪਈ॥**

ਸੁਦਾਮਾ ਹਰਿ ਕਾ ਭਗਤੁ ਪਿਆਰਾ ॥ ਹਿਤੁ ਕਰਿ ਮਿਲਿਆ ਕ੍ਰਿਸਨ ਮੁਰਾਰਾ ॥
ਇਉ ਕਰਿ ਦਾਲਿਧੁ ਗਯਾ ਸੁਦਾਮੇ ॥ ਕ੍ਰਿਪਾ ਕੀਨੀ ਕ੍ਰਿਸਨ ਸਿਆਮੇ ॥
ਭਗਤਿ ਸਹਾਈ ਸਿਰਜਨਹਾਰਾ ॥ ਜਾ ਕਾ ਅੰਤੁ ਨ ਪਾਰਾਵਾਰਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਹਰਿ ਭਗਤਾ ਵਿਟਹੁ ਬਲਿਹਾਰੀ ॥ ੬੬ ॥

**ਦੋਹਰਾ॥**

ਖੋੜਸਿ ਪ੍ਰਚੀ ਪੂਰਨ ਭਈ ਸੁਦਾਮੇ ਜੀ ਕੀ ਅਜਾਨੁ ॥ ਆਗੇ ਰਾਮਾਨੰਦ ਕੀ ਕਲੂ ਭਜਹਿ ਭਗਵਾਨੁ ॥ ੬੭ ॥
ਇਤਿ ਪ੍ਰਚੀ ਸੁਦਾਮੇ ਜੀ ਕੀ ਪੂਰਨ ਭਈ ॥ ੧੬ ॥

## ਪਰਚੀ ਗੁਸਾਂਈ ਰਾਮਾਨੰਦ ਜੀ ਕੀ॥

**ੴ ਸਤਿਗੁਰੂ ਬਾਬਾ ਨਾਨਕੁ ਜੀ॥ ਅਭੇ ਰਾਮ ਪ੍ਰਸਾਦਿ॥**

**ਦੋਹਰਾ॥**

ਆਪਿ ਉਪਾਇ ਖਪਾਂਇਦਾ ਆਪਿ ਉਬਾਰਨਹਾਰੁ ॥ ਆਪੇ ਭਗਤਿ ਕਰਾਂਇਦਾ ਕਰਨਹਾਰੁ ਕਰਤਾਰੁ ॥ ੧ ॥

**ਬੈਂਤ॥**

ਰਾਮਾਨੰਦ ਨੇ ਪਰਮ ਆਨੰਦੁ ਪਾਯਾ ਜਿਵੇ ਨੰਦ ਘਰਿ ਗੋਕਲਚੰਦੁ[2] ਹੁੰਦਾ ॥
ਗੈਯਾ ਸੋਗੁ ਬਿਓਗੁ ਅਰੋਗੁ ਹੂਆ ਗੁਣ ਗੀਤ ਗੋਵਿੰਦ ਕੈ ਛੰਦ ਗੁੰਦਾ[3] ॥
588.ੳ / ਕਈ ਜੰਤ ਅਰੰਦ ਤੇ ਰੰਦ ਪਾਏ[4] ਜਮ ਤੰਦ[5] ਕੌ ਤੋਰ ਮਰੋਰ ਦੂੰਦਾ[6] ॥
ਰਾਮਾਨੰਦੁ ਆਨੰਦ ਮੈਂ ਲੀਨ ਹੂਆ, ਦਰਬਾਰੀ ਦਾਸ ਮਿਲਿ ਸ੍ਰੀ ਰਾਮ ਚੰਦਾ ॥ ੨ ॥

**ਚੌਪਈ॥**

ਆਦਿ ਕਲੂ ਕੈ ਰਾਮਾਨੰਦੁ ॥ ਅੰਧਘੋਰ ਮਹਿ ਪਾਯਾ ਰੰਦੁ ॥
ਭਗਤਿ ਕਰੈ ਹਰਿ ਕੈ ਗੁਣ ਗਾਵੈ ॥ ਸਾਸਿ ਸਾਸਿ ਹਰਿ ਨਾਮੁ ਧਜਾਵੈ ॥
ਬਰਨੁ ਬ੍ਰਹਮਣੁ ਭਜ ਬੈਰਾਗੀ ॥ ਮਾਯਾ ਮਮਤਾ ਸਗਲ ਤਿਜਾਗੀ ॥
ਜਿਨ ਜਨ ਦੀਖਯਾ ਲੀਨੀ ਆਇ ॥ ਸੋ ਪ੍ਰਭਿ ਕੀਨੇ ਆਪਿ ਮਿਲਾਇ ॥ ੨ ॥

**ਦੋਹਰਾ॥**

ਰਾਮਾਨੰਦੁ ਬਨਾਰਸੀ ਲਾਗਾ ਜਿਸੁ ਘਰਿ ਰੰਗੁ ॥ ਸੱਭੇ ਸਿਖਿ ਉਧਾਰਿਅਨੁ ਪਯਾ ਨ ਮਾਯਾ ਲੰਗੁ[7] ॥

**ਚੌਪਈ॥**

ਰਾਮਾਨੰਦ ਕੀ ਸਿਖਿਆ ਲਈ ॥ ਤਿਨਿ ਸਭਨੋ ਕੀ ਦੁਰਮਤਿ ਗਈ ॥
ਨਾਮਾ ਕਬੀਰੁ ਭਗਤੁ ਰਵਿਦਾਸੁ ॥ ਸਧਨਾ ਸੈਨਾ ਪੀਪਾ ਦਾਸੁ ॥
ਔਰੁ ਬਹੁਤੁ ਦੀਖਿਜਾ ਲੈ ਤਰੇ ॥ ਜੇਤੇ ਮਿਲੈ ਮੁਕਤਿ ਲੈ ਕਰੇ ॥
ਰਾਮਾਨੰਦੁ ਅਤੀਤੁ ਗੁਸਾਂਈ ॥ ਸੋ ਉਧਰੇ ਜੋ ਲਾਗੇ ਪਾਂਈ ॥ ੫ ॥

1. ਜਿਵੇਂ ਹੀ, ਵਾਂਗ 2. ਗੋਕਲ ਦੇ, ਚੰਦਰਮਾ, ਕ੍ਰਿਸ਼ਨ ਜੀ 3. ਗੁੰਦੇ ਬਣਾਏ 4. ਗਲਤ ਰਸਤੇ (ਅਰੰਦ) ਤੋਂ ਠੀਕ ਰਸਤੇ (ਰੰਦ) ਉਤੇ 5. ਜਮ ਦੀ ਤੰਦੀ, ਭਾਵ ਮੌਤ 6. ਦਿੰਦਾ 7. ਰੁਕਾਵਟ

**ਦੋਹਰਾ ॥**

ਉਪਮਾ ਭਗਤੋ ਕੀ ਬਡੀ ਮੋ ਪਹਿ ਕਹੀ ਨ ਜਾਇ ॥ ਬੇਦੁ ਨ ਪਹੁਚਹਿ ਜਾਸ ਜਸੁ ਤਿਸੁ ਭਗਤਾ ਵਿਥੁ ਨ ਕਾਇ ॥ ੬ ॥

**ਸੋਰਠਾ ॥**

ਰਾਮਾਨੰਦ ਕੀ ਆਉ ਚੌਦਹ ਸੈ ਬਰਸਾ ਭਈ ॥ ਕਲਿਜੁਗ ਏਹੁ ਸੁਭਾਉ ਸੌ ਬਰਸਾ ਜੀਵੈ ਨਹੀਂ ॥ ੭ ॥

**ਚੌਪਈ ॥**

ਰਾਮਾਨੰਦੁ ਕੇ ਸਿਖਿ ਜੋ ਆਹਿ ॥ ਦੇਹੀ ਛੋਡਿ ਛੋਡਿ ਸਭ ਜਾਹਿ ॥
ਲੋਗਹੁ ਕਹਿ ਅਰਦਾਸ ਸੁਨਾਈ ॥ ਹਮਰੀ ਬਿਨਤੀ ਸੁਨਹੁ ਗੁਸਾਂਈ ॥
ਸਿਖਿ ਤੁਮਾਰੇ ਛੋਡਹਿ ਦੇਹਿ ॥ ਤੁਮਰੇ ਸਮਸਰਿ ਰਹਹਿ ਨ ਏਹਿ ॥
ਆਪਿ ਸਮਾਨ ਸਿਖਿ ਕਰਿ ਰਾਖਹੁ ॥ ਕ੍ਰਿਪਾ ਕਰਿ ਜਸੋ ਕੀ ਤਸੋ ਭਾਖਹੁ ॥ ੮ ॥

**ਸੋਰਠਾ ॥**

ਕਹਤਾ ਰਾਮਾਨੰਦੁ ਜੋ ਆਯਾ ਸੋ ਚਲਸੀ ॥ ਤੁਝੈ ਸੁਨਾਵੌ ਮੰਦੁ[1] ਮੁਹਿ ਚਲਨੈ ਕਾ ਸਮਾ ਜਿਨਿ[2] ॥ ੯ ॥

**ਚੌਪਈ ॥**

588.ੳ ਰਮਾਨੰਦ / ਸੁਨਾਵੈ ਲੋਗ ॥ ਸਰੀਰ ਛੁਟੈਗਾ ਜਾਸ ਸਜੋਗ ॥
ਹਮਰਾ ਸਮਾ ਆਯਾ ਅਬ ਨਾਂਹਿ ॥ ਤਿਆਗਗੁ ਪ੍ਰਾਨ ਸਦਾ ਥਿਰੁ ਕਾਂਹਿ ॥
ਸੇਵਕ ਲੋਕ ਕ੍ਰੀ ਅਰਦਾਸਿ ॥ ਮੁਝੈ ਸੁਨਾਵਹੁ ਕਰਿ ਪ੍ਰਗਾਸਿ ॥
ਕਬ ਆਵੇਗਾ ਤੁਮਰਾ ਸਮਾਂ ॥ ਤੁਝ ਕੌ ਤੌ ਗੁਰ ਜੀ ਸਭ ਗਮਾ[3] ॥ ੧੦ ॥

**ਦੋਹਰਾ ॥**

ਬਾਤ ਅਗੋਚਰੁ[4] ਕਹਤ ਹੈ ਰਾਮਨੰਦੁ ਸੁਨਾਇ ॥ ਹੋਨਹਾਰ ਜੋ ਹੋਵਨੀ ਪਰਗਟੁ ਦਈ ਦਿਖਾਇ ॥

**ਚੌਪਈ ॥**

ਭੂਤ ਭਵਿੱਖਿ ਵਰਤਿਮਾਨ ਜੋ ਤੀਨ ॥ ਭਗਤਾ ਦ੍ਰਿਸਟੈ ਜਯੌ ਦੂਰਬੀਨ ॥
ਰਾਮਾਨੰਦੁ ਲੋਗਨ ਸੌ ਕਹਤਾ ॥ ਏਕੁ ਉਧਾਰੁ ਮੇਰੇ ਸਿਰਿ ਰਹਤਾ ॥
ਪੂਰਬ ਜਨਮ ਪੁਰਖੁ ਮੈ ਮਾਰਾ ॥ ਤਿਸੁ ਕਾ ਦੇਨਾ ਕਰਜ ਉਧਾਰਾ ॥
ਮੁਝ ਹਾਥਹੁ ਮ੍ਰਿਤ ਉਸ ਕੌ ਆਈ ॥ ਉਸ ਤੇ ਮਮ ਦੇਹ ਛੁਟਗੁ ਛਡਾਈ ॥ ੧੨ ॥

**ਦੋਹਰਾ ॥**

ਸੁਰਗੁ ਮਾਂਹਿ ਅਜਹੂ ਬਸੈ ਅਬ ਧਾਰਗੁ ਅਵਤਾਰੁ ॥ ਸੋ ਮਮ ਦੇਹ ਛਡਾਇਸੀ ਉਤਰੇ ਸਿਰਹੁ ਉਧਾਰੁ ॥ ੧੩ ॥

**ਸੋਰਠਾ ॥**

ਅਬ ਛੋਡੌ ਜੇ ਦੇਹਿ ਦੇਨਾ ਮੇਰੇ ਸਿਰਿ ਰਹੈ ॥ ਦੇਹਿ ਹੋਇਗੀ ਖੇਹਿ ਲੇਖਾ ਜੀਤੇ ਲੀਜੀਏ ॥ ੧੪ ॥

**ਚੌਪਈ ॥**

ਰਾਮਾਨੰਦ ਸੁਨਾਈ ਸਾਖ ॥ ਜੋ ਹੋਣੀ ਸੋ ਦੀਨੀ ਆਖਿ ॥
ਮਾਛੀਵਾੜਾ ਨਗਰੁ ਜੁ ਆਹਿ ॥ ਸੀਰੰਦ ਬਾਵਨੀ[5] ਕੈ ਹੌ ਮਾਹਿ ॥
ਧੁਣੀਏ ਕੈ ਘਰਿ ਜਨਮ ਗੁਆਇ ॥ ਆਵਗੁ ਪ੍ਰਭ ਕੀ ਆਗਯਾ ਪਾਇ ॥
ਜਾਤਿ ਪਠਾਣੁ ਗੋਰੀਆ ਹੋਗੁ ॥ ਆਪੇ ਕਰਸੀ ਆਪ ਸਜੋਗੁ ॥ ੧੫ ॥

**ਸੋਰਠਾ ॥**

ਅਲਾਵਲੁ ਅਲਾ ਦੈਤੁ ਜਿਸੁ ਕਾ ਸਿਰੁ ਮੈਂ ਕਾਟਿਆ ॥ ਦੇਉ ਨ ਵਾਰੀ ਐਤੁ ਤੌਂ ਪੁਨ ਦੇਨਾ ਸਿਰਿ ਰਹੈ ॥ ੧੬ ॥

**ਚੌਪਈ ॥**

ਰਾਮਨੰਦ ਇਵ ਸਾਖ ਸੁਨਾਈ ॥ ਗੁਹਜੀ ਪ੍ਰਗਟੁ ਕਰਿ ਦ੍ਰਿਖਲਾਈ ॥
ਸਾਰੀ ਕਥਾ ਕਹੀ ਜਸੌ ਹੋਨੀ ॥ ਦੇਣਾ ਪਾਇ ਹੋਇ ਕਰ ਜੋਨੀ ॥

---

1. ਕਥਾ 2. ਨਹੀਂ 3. ਪਹੁੰਚ, ਸਮਰਥਾ, ਗਿਆਨ 4. ਗੁਪਤ 5. ਸਰਹੰਦ ਦਾ ਪਰਗਣਾ, ਜਿਸ ਵਿੱਚ ਕਿਸੇ ਸਮੇਂ 52 (ਬਾਵਨੀ) ਪਿੰਡ ਸਨ

ਸੁਨ ਤੇ ਸੇਵਕ ਸਗਲੇ ਸਾਧ ॥ ਕਹੀ ਗੁਸਾਂਈ ਅਗਮ ਅਗਾਧਿ ॥
589.ੳ ਹੋਨਹਾਰ ਜਿਨਿ ਟਰੇ ਟਰਾਈ ॥ ਰਾਮਾਨੰਦ ਇਵ ਭਾਖਿ ਸੁ / ਨਾਈ ॥ ੧੭ ॥

**ਦੋਹਰਾ ॥**

ਕਹਤਾ ਰਮਾਨੰਦੁ ਇਉ ਸੁਨ ਲਹੁ ਸਗਲੀ ਬਾਤਿ ॥ ਬਨੀਆ ਪ੍ਰਭ ਕਾ ਸ੍ਵੇਕੋ ਰਹਤਾ ਹੈ ਗੁਜਰਾਤਿ ॥ ੧੮ ॥

**ਚੌਪਈ ॥**

ਬਣੀਆ ਗੁਜਰਾਤਿ ਮੈ ਰਹੈ ॥ ਬਉਧ[1] ਠਾਕਰ ਕਾ ਸੇਵਕੁ ਅਹੈ ॥
ਤਿਸੁ ਬਨੀਏ ਮਨ ਐਸੀ ਆਈ ॥ ਦਿਹੁਰਾ ਕਹੌ ਬੋਧ ਕਾ ਜਾਈ ॥
ਤਬ ਬਨੀਆ ਇਕ ਦਿਨਿ ਜਬ ਸੋਵਗੁ ॥ ਅਕਾਸਬਾਨੀ ਬਨੀਏ ਕੌ ਹੋਵਗੁ ॥
ਕਾਹੇ ਕੌ ਦਿਹੁਰਾ ਤੂ ਉਸਰਾਵੈ ॥ ਦਿਹੁਰੇ ਢਾਹਣਹਾਰਾ ਆਵੈ ॥ ੧੯ ॥

**ਦੋਹਰਾ ॥**

ਸੁਧਾ ਆਵਗੁ ਰੈਨ ਮਹਿ ਬਨੀਆ ਬਿਸਮੈ ਹੋਇ ॥ ਕਾਹੇ ਬਾਨੁ ਉਸਾਰਤਾ ਆਵਗੁ ਦੇਵਗੁ ਖੋਇ ॥ ੨੦ ॥

**ਚੌਪਈ ॥**

ਸੁਪਨੈ ਮਹਿ ਜਬ ਆਵਗੁ ਸਾਨੀ ॥ ਬਨੀਆ ਸਮਝਗੁ ਸਾਚੁ ਨੀਸਾਨੀ ॥
ਦਿਹੁਰੇ ਸਕਲ ਗਿਰਾਵਨਹਾਰਾ ॥ ਸੇ ਅਬ ਆਵਤਿ ਲਗੈ ਨ ਬਾਰਾ ॥
ਤੀਨ ਦਿਨਾ ਲਗੁ ਬਨੀਆ ਆਵਗੁ ॥ ਬਣੀਆ ਕਹਿ ਅਰਦਾਸਿ ਸੁਨਾਵਗੁ ॥
ਕਿਵ ਹੀ ਬਦੀਐ ਸਾ ਬਿਧਿ[2] ਕਹਗੁ ॥ ਜਿਤੁ ਕਰਿ ਦਿਹੁਰਾ ਢਹਿਨਹੁ ਰਹਗੁ[3] ॥ ੨੧ ॥

**ਸੋਰਠਾ ॥**

ਤਿਸ ਕੌ ਹੁਕਮੁ ਖੁਦਾਇ ਨਾਂ ਕੋ ਛੋਡਗੁ ਦੇਹੁਰਾ ॥ ਜੋ ਲੀਜੈ ਬਖਸਾਇ ਤੌ ਦਿਹੁਰਾ ਇਹੁ ਬਾਚਈ[4] ॥ ੨੨ ॥

**ਚੌਪਈ ॥**

ਤੌ ਸੁਪਨੇ ਮਹਿ ਏਹਾ ਹੋਈ ॥ ਦਿਹੁਰਾ ਤੌ ਛੋਡੇ ਨਹਿ ਕੋਈ ॥
ਤਿਸੁ ਤੇ ਜਾਇ ਕੋਇ ਬਖਸਾਵੈ ॥ ਤੌ ਇਸੁ ਫੁਨਿ ਦਿਹੁਰਾ ਬਚ ਨ ਪਾਵੈ ॥
ਤੌ ਜੋ ਜਾਗਿ ਬਾਣੀਆ ਲਹੇ ॥ ਰਾਮ ਰਾਮ ਮੁਖਿ ਤੇ ਉਠਿ ਕਹੈ ॥
ਕੀਨੀ ਪੰਜ ਸੈ ਮੁਹਰਿ ਤਯਾਰੁ ॥ ਦਿਹੁਰਾ ਕਾ ਮਨ ਮਾਂਹਿ ਪਿਆਰੁ ॥ ੨੩ ॥

**ਦੋਹਰਾ ॥**

ਮਾਛੀਵਾੜੇ ਆਵਸੀ ਬਣੀਆ ਧੁਣੀਏ ਪਾਹਿ ॥ ਬਾਤਿ ਸੁਣਾਈ ਅਗਮ ਕੀ ਸੁਣੀਏ ਕੌ ਤਬ ਸਾਹਿ ॥ ੨੪ ॥

**ਚੌਪਈ ॥**

ਧੁਣੀਏ ਕੌ ਕਹਿਸੀ ਤਬ ਸਾਹੁ ॥ ਤੁਮਰਾ ਸੁਤੁ ਹੋਵੋ ਪਤਿਸਾਹੁ ॥
ਤੌ ਹਮ ਕੌ ਹੋਵਹੁ ਬਖਸੰਦੁ ॥ ਸੁਲਤਾਨੁ ਹੋਇ ਤੁਮਰਾ ਫਰਜੰਦੁ ॥
ਤਬ ਧੁਨੀਆ ਇਵ ਕਹਣੇ ਲਾਗੁ ॥ ਹਮਰੇ ਐਸੇ ਕਦ ਹੈ ਭਾਗਿ ॥
589.ਅ ਹਮ / ਆਜਜ[5] ਪਤਿਸਾਹੀ ਕਹਾਂ ॥ ਜਹ ਤੇ ਆਏ ਜਾਵਹੁ ਤਹਾਂ ॥ ੨੫ ॥

**ਦੋਹਰਾ ॥**

ਸਾਹੁ ਕਹੇ ਅਬ ਵਾ ਭਲਾ ਤੁਮ ਸੁਤੁ ਹੋਇ ਪਤਿਸਾਹੁ ॥ ਧੁਣੀ ਕਹੈ ਸੋ ਕੁਛ ਲਹੌ ਜੋ ਤੁਮਰੇ ਮਨ ਚਾਹ ॥ ੨੬ ॥

**ਚੌਪਈ ॥**

ਸਾਹਿ ਅਸਰਫੀ ਪੰਜਿ ਸੈ ਦੀਨੀ ॥ ਦੁਇ ਕ੍ਰ ਜੋਰ ਆਜਜੀ ਕੀਨੀ ॥
ਮੋਹਿ ਦੇਹੁਰਾ ਏਕੁ ਉਸਾਰੌ ॥ ਮੋ ਮਨਿ ਚਾਹਿ ਜੁ ਖੂਬ ਸਵਾਰੌ ॥

---

1. ਬੁੱਧ ਜੀ ਦਾ 2. ਉਹ ਢੰਗ ਤਰੀਕਾ 3. ਢਹਿਣ ਤੋਂ ਬਚੇਗਾ 4. ਬਚੇਗਾ 5. ਦੀਨ

ਤੁਮਰਾ ਪੂਤ ਗਿਰਾਵੈ ਨਾਂਹਿ ॥ ਧੁਣੀਏ ਸਮਝੀ ਨਿਜ ਮਨ ਮਾਂਹਿ ॥
ਧੁਣੀਆ ਭਯਾ ਖਰਾ ਖੁਸਾਲੁ ॥ ਜਾ ਘਰਿ ਮਾਯਾ ਮੁਹਰਾ ਮਾਲੁ ॥ ੨੭ ॥

**ਦੋਹਰਾ ॥**

ਸੰਗਿ ਸਾਹਿ ਕੌ ਲੈ ਚਲਾ ਧੁਣੀਆ ਤਨ ਕੈ ਤੀਰ ॥ ਜਹਾ ਅਲਾਵਲੁ ਖੇਲਤਾ ਬਾਲਕੁ ਬਾਲ ਸਰੀਰ ॥ ੨੮ ॥

**ਸੋਰਠਾ ॥**

ਅਲਾਵਲ ਕ੍ਰੀ ਪੁਕਾਰ ਏ ਕਹੌ ਕੋ ਆਂਨਿਆ ॥ ਦਿਹੁਰਾ ਮਧ ਸੈਸਾਰਿ ਮੋਹਿ ਨ ਕੋਈ ਛੋਡਿਸਾਂ ॥ ੨੯ ॥

**ਚੌਪਈ ॥**

ਬਾਲਕ ਭਾਖਿ ਸੁਨਾਈ ਬਾਤਿ ॥ ਏ ਕਾਹੇ ਕੌ ਆਂਦਾ ਤਾਤਿ ॥
ਮੈ ਤੋ ਦੇਵਲੁ[1] ਛੋਡੋ ਨਾਂਹਿ ॥ ਇਸ ਕੌ ਨਾਲਿ ਲਿਆਯਾ ਕਾਂਹਿ ॥
ਏਕ ਬਾਤਿ ਤਬ ਕਹੀ ਪਿਵਾਰੇ ॥ ਪਿਤਾ ਕਾ ਹੱਕ ਰਾਖਨਾ ਸਾਰੇ ॥
ਮਾਤ ਪਿਤਾ ਜੋ ਕਹਿਜਾ ਅਲਾਇ ॥ ਹਜਰਥ[2] ਲੀਨੀ ਮੰਨਿ ਰਜਾਇ ॥ ੩੦ ॥

**ਦੋਹਰਾ ॥**

ਪਿਤਾ ਕਹੀ ਸਾਈ ਸਹੀ ਜਾਵਹੁ ਲੇਹੁ ਉਸਾਰਿ ॥ ਔਰੁ ਦੇਹੁਰੇ ਨ ਛਡਾ ਤੁਮਰਾ ਲੈਗੁ ਉਬਾਰਿ ॥ ੩੧ ॥

**ਸੋਰਠਾ ॥**

ਬਾਲਕੁ ਕਹੈ ਸੁਨਾਇ ਸੁਨਹੁ ਪਿਤਾ ਇਕ ਬਾਤ ਤੁਮ ॥ ਮੋ ਕੌ ਹੁਕਮੁ ਖੁਦਾਇ ਦਿਹੁਰਾ ਕੋਇ ਨ ਛੋਡਸਾਂ ॥ ੩੨ ॥

**ਚੌਪਈ ॥**

ਅਪਨਾ ਦੀਨਾ ਖਤੁ ਲਿਖਿਵਾਇ ॥ ਉਪਰ ਅਪਨੀ ਮੁਹੁਰਿ ਲਗਾਇ ॥
ਸਵਾ ਹੱਥੁ ਵਧੀਕ ਉਸਾਰੀ ॥ ਉਹੋ ਢਾਂਹਗੁ ਔਰੁ ਉਬਾਰੀ ॥
ਮੁਝ ਕੌ ਦੇਈ ਖਤੁ ਦਿਖਿਲਾਇ ॥ ਦੇਵਲ ਕੇ ਢਿਗਿ ਢੁਕਗੁ ਜਾਇ ॥
ਤਬ ਬਨੀਆ ਉਦਮੁ ਫਿਰਿ ਕਰਗੁ ॥ ਨੀਵ ਦਿਵਾਲੇ[3] ਕੀ ਤਬ ਧਰਗੁ ॥ ੩੩ ॥

**ਦੋਹਰਾ ॥**

590.ਉ ਦਿਹੁਰਾ ਮੁਰਤਬੁ ਕਰਿ ਲੈਗੁ ਮਨ ਕੀ ਪੂਰਗੁ ਚਾਹਿ ॥ ਤਬਹਿ ਅ/ਲਾਵਲੁ ਆਵਸੀ ਹੁਇ ਸਭਿ ਸਿਰਿ ਪਤਿਸਾਹਿ ॥੩੪ ॥

**ਸੋਰਠਾ ॥**

ਤਬ ਆਵਗੁ ਪਤਿਸਾਹੁ ਸਕਲ ਗਿਰਾਵਗੁ ਦੇਹੁਰੇ ਰਾਮਾਨੰਦੁ ਉਗਾਹ ਆਗੇ ਹੀ ਇਵ ਕਹਿ ਦਯਾ ॥ ੩੫ ॥

**ਚੌਪਈ ॥**

ਫੇਰਾ ਕਰਗੁ ਬਨਾਰਸਿ ਆਇ ॥ ਲੋਕਾ ਕੈ ਮੁਖ ਤੇ ਸੁਨਿ ਪਾਇ ॥
ਰਾਮਾਨੰਦੁ ਬੈਰਾਗੀ ਭੇਖੁ ॥ ਮੁਸਲਮਾਨ ਕੌ ਕਹੈ ਮਲੇਛੁ ॥
ਮੁਸਲਮਾਨ ਕਾ ਮੁਖੁ ਨ ਨਿਹਾਰੇ ॥ ਬੈਠਿ ਰਹੈ ਮਟ[4] ਅੰਦਰਿ ਵਾਰੇ ॥
ਮਲੇਛੁ ਨਾਮੁ ਸੁਨਿ ਕੈ ਅਹੰਕਾਰੀ ॥ ਰਾਖੇ ਖੋਰੁ[5] ਨ ਮਨਹੁ ਵਿਸਾਰੀ ॥ ੩੬ ॥

**ਦੋਹਰਾ ॥**

ਤਿਸੁ ਕਾ ਰਾਹੁ ਉਡੀਕ ਹੌ ਜਬ ਹੀ ਆਵੈ ਓਹੁ ॥ ਤਿਸੁ ਕੈ ਸਸਤਰ ਛੁਹੈ ਸੋ ਪ੍ਰਾਨ ਤਜਾਗੋ ਮੋਹਿ ॥ ੩੭ ॥

**ਚੌਪਈ ॥**

ਇਤੁ ਬਿਧੁ ਜਾਵਹਿ ਪ੍ਰਾਨ ਤਜਾਗੇ ॥ ਤਿਸੁ ਆਏ ਇਕਿ ਨਿਮਖ ਨ ਲਾਗੇ ॥
ਏਹੁ ਬਚਨੁ ਜਬ ਆਖਿ ਸੁਨਾਯਾ ॥ ਸੇਵਕ ਸੁਨਿ ਮਨਿ ਸੰਸਾ ਆਯਾ ॥
ਐਸਾ ਰਾਮਾਨੰਦੁ ਗੁਸਾਂਈ ॥ ਦੇਨਾ ਸਿਰਿ ਤੇ ਮਿਟਜੌ ਨ੍ਹਾਂਈ ॥
ਤਬ ਸੇਵਕ ਕਰਿਹੈ ਅਰਦਾਸਿ ॥ ਮੇਟਹੁ ਸੰਸਾ ਮਿਟੈ ਤ੍ਰਾਸਿ[6] ॥ ੩੮ ॥

---

1. ਦੇਵਾਲਯ, ਦੇਵਤੇ ਦਾ ਘਰ, ਅਰਥਾਤ ਮੰਦਰ 2. ਮਾਨਯੋਗ (ਧਨੀਏ ਦੇ ਪੁੱਤਰ) 3. ਮੰਦਰ 4. ਮੰਦਰ ਦੇ ਅੰਤਰ (ਮਠ ਦੇ) 5. ਵੈਰ ਭਾਵ 6. ਡਰ

**ਸੋਰਠਾ ॥**

ਦੇਨਾ ਰਹਜਾ ਉਧਾਰੁ ਅਜਹੂ ਸਿਰਿ ਤੇ ਨ ਟਰਾ ॥ ਹਮ ਮਨ ਬਡੋ ਬਿਚਾਰ ਸੰਸਾ ਏਹੁ ਨਿਵਰਤਿ ਕਰੁ ॥ ੩੯ ॥

**ਚੌਪਈ ॥**

ਰਾਮਾਨੰਦ ਕਹੈ ਸੁਨਿ ਲੀਜੈ ॥ ਲੈਨਾ ਦੇਨਾ ਲੀਜੈ ਦੀਜੈ ॥
ਰਾਮਾਚੰਦ ਬਾਲਬੰਤੁ[1] ਮਾਰਾ ॥ ਫੁਨਿ ਹਰਿ ਹੂਏ ਕ੍ਰਿਸਨ ਅਵਤਾਰਾ ॥
ਬਾਲੀ ਬੰਧਕ[2] ਰੂਪੁ ਧਰਾਯਾ ॥ ਠਾਕਰ ਕੈ ਪਗੁ ਬਾਣੁ ਲਗਾਯਾ ॥
ਇਹੁ ਪ੍ਰਭ ਆਪਨੀ ਖੇਡਿ ਬਨਾਈ ॥ ਇਉ ਕਹਿ ਰਮਨੰਦ ਸਮਝਾਈ ॥ ੪੦ ॥

**ਦੋਹਰਾ ॥**

ਇਹੁ ਸੰਜੋਗੁ ਹੋਤਾ ਭਜਾ ਕਹਿਆ ਜੁ ਰਾਮਾਨੰਦ ॥ ਪ੍ਰਾਨ ਛੁਟੈ ਪ੍ਰਕਾਰ ਇਤਿ ਕੌਤਕ ਗੋਕਲਚੰਦ ॥ ੪੧ ॥

**ਚੌਪਈ ॥**

ਇਤਿ ਬਿਧਿ ਛੁਟਕੈ ਭਗਤ ਪ੍ਰਾਨਾ ॥ ਜਸੌਂ ਰਚਿ ਛੋਡੀ ਸੀ ਭਗਵਾਨਾ ॥
ਸਚਖੰਡ ਕੌ ਗਏ ਸਿਧਾਇ ॥ ਦਰਗਹ ਮਿਲੀ ਖਲਾਸ[3] ਕਵਾਇ[4] ॥
590.ਅ ਜਿਥੇ / ਭਗਤਿ ਵਸਹਿ ਕਈ ਲੋਇ ॥ ਰਾਮਾਨੰਦ ਕੀ ਠਾਹਰਿ ਸੋਇ ॥
ਧੰਨੁ ਭਗਤਿ ਧੰਨੁ ਧੰਨੁ ਭਗਵਾਨੁ ॥ ਦਰਬਾਰੀ ਕੀਤਾ ਸਦ ਕੁਰਬਾਨੁ ॥ ੪੨ ॥

**ਦੋਹਰਾ ॥**

ਦਸ ਅਸਟੀ[5] ਪ੍ਰਚੀ ਭਈ ਪੂਰਨੁ ਰਾਮਾਨੰਦੁ ॥ ਆਗੇ ਨਾਮੇ ਭਗਤਿ ਕੀ ਕਵਿ ਕਰਿ ਗਾਏ ਛੰਦ ॥ ੪੩ ॥
ਇਤਿ ਪ੍ਰਚੀ ਗੁਸਾਂਈ ਰਾਮਾਨੰਦ ਕੀ ਸੰਪੂਰਨੁ ਭਈ ॥ ੧੮ ॥

## ਪ੍ਰਚੀ ਗੁਸਾਂਈ ਨਾਮਦੇਵ ਕੀ ॥

**ੴ ॥ ਸਤਿਗੁਰੂਜ਼ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ ॥**

**ਦੋਹਰਾ ॥**

ਕਾਰਨ ਕਰਨੈਹਾਰ ਕੀ ਕੁਦਰਤਿ ਅਪਰ ਅਪਾਰ ॥ ਭਗਤਾ ਕਾ ਸੰਗੀ ਸਦਾ ਭਗਤਾ ਸੰਗਿ ਪਿਆਰ ॥ ੧ ॥

**ਬੈਤ ॥**

ਨਾਮੇ ਨੇਹਿ[6] ਦੀ ਨਦੀ ਮੈਂ ਨਾਇ ਲੀਤਾ, ਪੀਤਾ ਪ੍ਰੇਮ ਪਿਆਲੜਾ ਠਾਰੁ ਹੂਆ ॥
ਪੀਉ ਪੀਉ ਪੁਕਾਰ ਨ ਵਿਸਰੇ ਸੂ, ਖਾਨ ਪਾਨ ਕੋਲਹੁ ਅਵੇਜਾਰੁ[7] ਹੂਆ ॥
ਸੁਧਿ ਬੁੱਧ ਜਹਾਨ ਦੀ ਦੂਰਿ ਹੋਈ ਦਰਸੁ ਕਰਨ ਨੂਮਨਹੁ ਕਰਾਰੁ ਹੂਆ ॥
ਦਰਬਾਰੀ ਦਾਸ ਪ੍ਰੀਤਮ ਆਇ ਮਿਲੇ ਪੂਰਾ ਪੂਰਬਲਾ (ਆਣ)[8] ਤਕਰਾਰੁ ਹੂਆ ॥ ੨ ॥

**ਚੌਪਈ ॥**

ਨਾਮੇ ਕਲਿਜੁਗ ਭਗਤਿ ਕਮਾਈ ॥ ਜਾ ਕੀ ਠਾਕੁਰ ਛਾਨ ਛਵਾਈ ॥
ਮੁਈ ਜੀਵਾਈ ਜਾ ਕੀ ਗਾਇ ॥ ਜਾ ਕੋ ਦਿਹੁਰਾ ਦਯਾ ਫਿਰਾਇ ॥
ਨਾਮੇ ਕਾ ਪ੍ਰਭੁ ਆਗਜ਼ਾਕਾਰੀ ॥ ਭਗਤਿ ਵਛਲੁ ਭਗਤਾ ਭੌ ਹਾਰੀ[9] ॥
ਨਾਮੇ ਕੇ ਪ੍ਰਭੁ ਸੰਗਿ ਸਹਾਈ ॥ ਭੀਰ ਪਰੇ ਤਹ ਲਏ ਛਡਾਈ ॥ ੩ ॥

**ਦੋਹਰਾ ॥**

ਨਾਮਾ ਪਿਛਲਾ ਭਗਤੁ ਹੈ ਕਥਾ ਸੁਨਹੁ ਦੈ ਕਾਨ ॥ ਗੁਰਮੁਖਿ ਤੇ ਜਸੌ ਜਸੌ ਸੁਨੀ ਤਿਵ ਤਿਵ ਕਰੀ ਬਖਾਨ ॥ ੪ ॥

---

1. ਬਲਵੰਤ, ਬਾਲੀ 2. ਸ਼ਿਕਾਰੀ 3. ਮੁਕਤੀ 4. ਪੋਸ਼ਾਕ 5. ਅਠਾਰਵੀਂ 6. ਪਿਆਰ 7. ਬੇਜਾਰ ਅਪ੍ਰਸੰਨ 8. ਮੂਲ ਪਾਠ ਵਿੱਚ ਇਸਦਾ ਅਭਾਵ ਹੈ 9. ਭਗਤਾਂ ਦੇ ਡਰ (ਭੌ) ਦੂਰ ਕਰਨ ਹਾਰਾ

**ਚੌਪਈ ॥**

ਪੂਰਬ ਸੰਗੀ ਏਹੁ ਕ੍ਰਿਸਨ ਕਾ ॥ ਤੈਂ ਅਬ ਹੂਆ ਭਗਤੁ ਵਿਸਨ ਕਾ ॥
ਪਿਛਲੇ ਜਨਮ ਨਾਮੁ ਮਨਕਾਮਾ ॥ ਤੋਛਰੁ ਕੋ ਸੁਤ ਮਥਰਾ ਧਾਂਮਾਂ[1] ॥
591.ੳ ਕੰਸ ਰਾਇ ਕਾ ਤੋਛਰੁ ਧੋਬਾ[2] ॥ ਪਾਪੌ ਕਾ ਜਾਂ ਕੈ ਸਿਰਿ / ਥੋਬਾ[3] ॥
ਤਿਸੁ ਘਰਿ ਪੂਤ ਭਜਾ ਮਨਕਾਮਾਂ ॥ ੫ ।[4]

**ਦੋਹਰਾ ॥**

ਤੋਛਰੁ ਧੋਬਾ ਧੋਵਤਾ ਜਮਨਾ ਅੰਬਰ ਜਾਹਿ ॥ ਪਾਰ ਕਿਨਾਰੇ ਖੇਲਤੇ ਕਿਰਸਨ ਬਲਭਧ੍ਰ ਆਇ ॥ ੬ ॥

**ਚੌਪਈ ॥**

ਮਨਕਾਮਾਂ ਪਾਰ ਕੌ ਜਾਇ ॥ ਜਮਨਾ ਕਾ ਭੌ ਨੈਕੁ ਨ ਖਾਇ ॥
ਤੋਛਰੁ ਕਪਰੈ ਧੋਇ ਸੁਕਾਵੈ ॥ ਮਨਕਾਂਮਾ ਪ੍ਰਲੇ ਤਟਿ ਜਾਵੈ ॥
ਤੋਛਰੁ ਕਰੈ ਪੂਤ ਸੌ ਕ੍ਰੋਧੁ ॥ ਕਬਹੂ ਬੁਲਾਵੈ ਕਰ ਪ੍ਰਬੋਧੁ[5] ॥
ਤੇਰੌ ਪਾਰ ਕੋ ਕੌਨੁ ਰੇ ਕਾਂਮੁ ॥ ਊਹਾਂ ਰਹਿਸਰਿ[6] ਚਾਰੌ ਜਾਂਮ[7] ॥ ੭ ॥

**ਦੋਹਰਾ ॥**

ਸੁਨਤ ਨ ਤੁਝ ਕੌ ਕਹਤ ਹੌ ਏਹੁ ਨਦੀ ਕੌ ਕਾਮੁ ॥ ਮਤ ਤੂੰ ਹੋਵਹਿ ਡੂਬਤਾ ਡੂਬੈ ਮੁਝੁ ਕੁਲ ਨਾਂਮੁ ॥ ੮ ॥

**ਸੋਰਠਾ ॥**

ਹਮ ਘਰਿ ਤੂ ਇਕੁ ਪੂਤੁ ਬੂਡਿ ਜਾਂਹਿ ਤੋ ਕਹਿ ਕਰਾਂ ॥ ਤੇਰਾ ਕਾ ਸੌ ਸੂਤੁ ਜੈ ਸੰਗੁ ਤੂੰਹੈ ਪ੍ਰਚਤਾ ॥ ੯ ॥

**ਚੌਪਈ ॥**

ਮਨਕਾਂਮਾ ਕਹਤ ਪਿਤਾ ਸੌ ਬਾਤਿ ॥ ਤੁਮ ਸੌ ਕਹੌ ਸੁਨੌ ਤੁਮ ਤਾਤ ॥
ਤੁਮ ਜੈਸੇ ਬੀਸਨ ਕੌ ਤਾਰੌ ॥ ਜਮਨਾ ਤੇ ਲੈ ਪਾਰ ਉਤਾਰੌ ॥
ਐਸਾ ਮੈ ਜਮਨਹ ਤ੍ਰ ਜਾਨੋ ॥ ਡੂਬਨ ਕਾ ਭੈ ਨੈਕੁ ਨ ਮਾਨੌ ॥
ਪਾਰ ਅਹੀਰ[8] ਜੁ ਖੇਲਨ ਆਵਹਿ ॥ ਤਿਨਿ ਮਹਿ ਸੁੰਦਰੁ ਕਾਨੁ ਸੁਹਾਵਹਿ ॥ ੧੦ ॥

**ਦੋਹਰਾ ॥**

ਖੇਲਨ ਆਵਹਿ ਬਾਲਕੇ ਤਿਨ ਮਹਿ ਠਾਕੁਰੁ ਕਾਨੁ ॥ ਤਾ ਸੌ ਮੇਰਾ ਪਜਾਰੁ ਹੈ ਰਾਖਤਿ ਹਮਰਾ ਮਾਨੁ ॥ ੧੧ ॥

**ਸੋਰਠਾ ॥**

ਬਾਲਕ ਕੀ ਸੀ ਬਾਤਿ ਤੋਛਰੁ ਸੁਨਿ ਸੁਨਿ ਹਸੈ ਅਤਿ ॥ ਮਨ ਮਹਿ ਪਜਾਰੌ ਤਾਤਿ ਊਪਰਿ ਤੇ ਖਿਝਿਆ ਕਰੈ ॥ ੧੨ ॥

**ਚੌਪਈ ॥**

ਕੰਸ ਭੂਪ ਭਗਨੀ[9] ਸੁਤ ਮਾਰੇ ॥ ਭਗਨੀ ਭਗਨੀ ਪਤਿ[10] ਬਧਿ ਡਾਰੇ ॥
ਜੋ ਜੀਉ ਜਨਮੈ ਹੋਵੈ ਸਾਰਿ ॥ ਤਿਸ ਕੋ ਭੂਪਤ ਮਾਰੇ ਤਾਰਿ ॥
ਤੋਛੜ ਕੇ ਲੈ ਹਾਥਿ ਫੜਾਵੈ ॥ ਤੋਛੜੁ ਪਟੜੇ ਸੌ ਪਟਕਾਵੈ ॥
ਕੰਸ ਰਾਜ ਜਬ ਕਾਨ ਬੁਲਾਯਾ ॥ ਛਿੰਝ ਪਵਾਈ ਜਗੁ ਰਚਾਯਾ ॥ ੧੩ ॥

ਦੋਹਰਾ ॥

ਕਾਨੁ ਸਦਾਯਾ ਕੰਸ ਲੈ ਭੇਜਿ ਦਜਾ ਅੰਕਰੂਰੁ ॥ ਨੰਦਮਹਰੁ[11] ਸਣੁ[12] ਕਾਨ ਕੌ ਲਿਜਾਵਹੁ ਜਾਇ ਜਰੂਰ ॥ ੧੪ ॥

**ਚੌਪਈ ॥**

ਅੰਕੂਰੁ ਲਿਜਾਯਾ ਜਾਇ ਕਨਯੈ ॥ ਸਣੈ ਨੰਦ ਬਲਭਬ੍ਰ[13] ਭਯੈ ॥
591.ਅ ਔਰ ਗੁਆਲ ਨਾਲਿ ਬਹੁਤੇ / ਰੇ ॥ ਜਮਨਾ ਆਏ ਲੰਘਿ ਉਰੇਰੇ ॥

---

1. ਮਥਰਾ ਵਿੱਚ ਰਹਿੰਦਾ ਸੀ 2. ਧੋਬੀ 3. ਪੰਡ, ਭਾਰ 4. ਇਥੇ ਮੂਲ ਪਾਠ ਵਿੱਚ ਇਕ ਪੰਕਤੀ ਦੀ ਘਾਟ ਹੈ 5. ਗਿਆਨ ਸਿੱਖਿਆ 6. ਰਹਿੰਦਾ ਹੈ 7. ਚਾਰ ਪਹਿਰ ਭਾਵ ਸਾਰੀ ਦਿਹਾੜੀ 8. ਗੁਆਲੇ 9. ਭੈਣ 10. ਭੈਣ ਦਾ ਪਤੀ ਵਾਸੁਦੇਵ 11. ਕ੍ਰਿਸ਼ਨ ਜੀ ਦੇ ਪਿਤਾ ਦੀ 'ਨੰਦ' ਉਪਾਧੀ ਭਾਵ ਨੰਦ ਮਹਰ 12. ਸਣੇ, ਨਾਲ 13. ਬਲਰਾਮ ਸਮੇਤ

ਪਹਿਲੀ ਢਹਿ ਮੁਹਿ ਤੋਛੜੁ ਆਯਾ ॥ ਧੋਬੇ ਕੀਤਾ ਅਪਨਾ ਪਾਯਾ ॥
ਬਸਤ੍ਰ ਤਿਸ ਕੈ ਦੀਏ ਲੁਟਾਇ ॥ ਸੰਗੀ ਬਾਲਕਿ ਲਏ ਪਹਿਰਾਇ ॥ ੧੫ ॥

**ਦੋਹਰਾ ॥**

ਮਨਕਾਮਾ ਰੋਵਨਿ ਲਗਾ ਸੁਨਿਆ ਜਾਦਮਰਾਇ[1] ॥ ਕਿਉ ਮਨਕਾਮਾ ਰੋਵਤਾ ਮੁਝ ਢਿਗਿ ਆਖਿ ਸੁਨਾਇ ॥ ੧੬ ॥

**ਸੋਰਠਾ ॥**

ਤੋਛਰੁ ਹਮਰਾ ਬਾਪ ਰੋਵੈ ਨਾਹੀ ਕਿਜਾ ਕਰੋ ॥ ਲਾਗਾ ਮੁਝ ਸੰਤਾਪ ਬਸਤ੍ਰ ਮਾਗਹਿ ਲੋਗ ਜਬ ॥ ੧੭ ॥

**ਚੌਪਈ ॥**

ਠਾਕੁਰ ਬੋਲੈ ਸੁਨੁ ਮਨਕਾਮਾ ॥ ਹਮਰੋ ਦੋਖੀ ਤੋਛਰ ਨਾਮਾ ॥
ਬਹਨਾ ਬਾਈ[2] ਹਮਰੇ ਮਾਰੇ ॥ ਪਟਝੇ ਸੇਤੀ ਏਨਿ ਪਛਾਰੇ[3] ॥
ਕੁੰਭੀ ਨਰਕ ਦੇਉਗਾ ਬਾਸਾ ॥ ਤੋਛਰੁ ਪਾਵਗੁ ਬਹੁਤੁ ਤ੍ਰਾਸਾ[4] ॥
ਬਿਨਤੀ ਕਰੈ ਕਹੈ ਮਨਕਾਮਾ ॥ ਇਸੁ ਕੈ ਹਾਥਿ ਕਹੁ ਕਹਾਂ ਸਯਾਮਾ[5] ॥ ੧੮ ॥

**ਦੋਹਰਾ ॥**

ਤੋਛਰੁ ਕੰਸ ਅਧੀਨੁ ਥਾ ਜਜੋਂ ਤੁਮਰਾ ਹੌ ਦੀਨੁ ॥ ਜਹਾਂ ਲਗਾਵੈ ਲਾਗਨਾ ਜੋ ਹੁਇ ਹੈ ਪ੍ਰਾਧੀਨੁ ॥ ੧੯ ॥

**ਚੌਪਈ ॥**

ਕੰਸੁ ਕਹੈ ਸੋ ਤੋਛਰੁ ਕਰੈ ॥ ਕੰਸ ਭੂਪ ਤੇ ਬਹੁਤਾ ਡਰੈ ॥
ਜੇ ਕਰਿ ਮੰਨੇ ਨਾਹਿ ਰਜਾਇ ॥ ਤੋਛਰ ਕੌ ਦੇ ਤੁਰਤੁ ਮਰਾਇ ॥
ਤੌ ਤੋਛਰੁ ਕਹਿ ਕਰੈ ਬਿਚਾਰਾ ॥ ਉਸ ਗਰੀਬ ਕਾ ਕਹੁ ਕਿਜਾ ਚਾਰਾ ॥
ਜੋ ਤੁਮ ਕਹਹੁ ਸੋਈ ਹੌ ਕਰੌ ॥ ਹੁਕਮਹੁ ਬਾਹਰਿ ਪਗੁ ਜਿਨਿ[6] ਧਰੌ ॥ ੨੦ ॥

**ਦੋਹਰਾ ॥**

ਮਨਕਾਮੇ ਕੌ ਕਹਤਿ ਹੈ ਠਾਕੁਰੁ ਮੁਖ ਤੇ ਆਪਿ ॥ ਬਾਤ ਬਾਰ ਮਾਰੇ ਇਸੈ ਸਹਗੁ ਸਾਤ ਸੰਤਾਪ ॥ ੨੧ ॥

**ਚੌਪਈ ॥**

ਸਾਤ ਜਨਮ ਦੁਰਗੰਧ ਭਵਾਵੌਂ ॥ ਮੁਖਿ ਕਾ ਕਹਿਆ ਨਾਹਿ ਗਵਾਵੌਂ ॥
ਹਮਰੇ ਮੁਖਿ ਤੇ ਨਿਕਸੀ ਜੋਇ ॥ ਸੋ ਮਨ ਮਨਕਾਮਾ ਨਿਬਰਗੁ ਹੋਇ ॥
ਮਨਕਾਮਾ ਕਹੈ ਬਖਸਿ ਪ੍ਰਭਿ ਲੇਹੁ ॥ ਹਮਰਾ ਪਿਤਾ ਜਾਨ ਕੈ ਏਹੁ ॥
ਠਾਕੁਰੁ ਬੋਲੈ ਸੁਨਿ ਲਹੁ ਬਾਤਿ ॥ ਤੋਛਰੁ ਜਨਮਗੁ ਬਾਰੀ ਸਾਤਿ ॥ ੨੨ ॥

**ਦੋਹਰਾ ॥**

ਧਾਰਗੁ ਜਨਮ ਮਨੁੱਖ ਦੇ ਮਾਰੇ ਬਸੁਦੇ ਸੂਨਿ[7] ॥ ਮੇਰੇ ਮੁਖ ਤੇ ਨਿਕਸਿਆ ਬਖਸੀ ਦੁਰਗਦ ਜੂਨ ॥ ੨੩ ॥

592.ੳ / **ਸੋਰਠਾ ॥**

ਹੋਵੈ ਸਿਖਰਿ ਪੁਕਾਰ ਮਨਕਾਮਾ ਬਹੁ ਬਾਰ ਬਾਰ ॥ ਬਲਭੱਦ੍ਰ ਕਹੈ ਮੁਰਾਰ ਮਨਕਾਮਾ ਰੋਵੈ ਅਜੌ ॥ ੨੪ ॥

**ਚੌਪਈ ॥**

ਹਾਇ ਹਾਇ ਪੁਨ ਠਾਕੁਰੁ ਕਹੈ ॥ ਮਨਕਾਮਾ ਕਿਵ ਰੋਤਾ ਰਹੈ ॥
ਠਾਕੁਰੁ ਜੀ ਹਮਰਾ ਕੀ ਹਾਲੁ ॥ ਤੁਮ ਕੌ ਰਾਖੇ ਅਪਨੈ ਨਾਲ ॥
ਬਾਬਾ ਬਿਨਾ ਮੈ ਨ ਰਹਿ ਸਾਕੌ ॥ ਮਨ ਅਪਨੇ ਮਹਿ ਐਸੇ ਤਾਕੌ ॥
ਅਪਨੈ ਮਨ ਕੀ ਆਖਿ ਸੁਨਾਈ ॥ ਤੌ ਫੁਨਿ ਠਾਕੁਰ ਬਣਤਿ ਬਣਾਈ ॥ ੨੫ ॥

**ਦੋਹਰਾ ॥**

ਏਕੁ ਜਨਮੁ ਤੌ ਕੋ ਦਿਯਾ ਇਸੁ ਘਰਿ ਜਨਮਹੁ ਜਾਇ ॥ ਤੁਮ ਕੋ ਸੰਗੀ ਰਾਖਤਾ ਏਉ ਕਹਤਾ ਆਇ ॥ ੨੬ ॥

1. ਯਾਦਵਾਂ ਦੇ ਰਾਇ, ਕ੍ਰਿਸ਼ਨ ਜੀ 2. ਭੈਣ ਭਾਈ 3. ਪਟਕਾ ਕੇ ਮਾਰੇ 4. ਦੁੱਖ 5. ਕ੍ਰਿਸ਼ਨ 6. ਨਾ 7. ਵਾਸੁਦੇਵ, ਵਾਸਦੇਵ ਦੇ ਪੁੱਤਰ (ਸੂਨਿ)

**ਚੌਪਈ ॥**

ਕਬ ਮੇਲਹੁਗੇ ਮੁਝ ਕੌ ਫੇਰਿ ॥ ਸਹਿ ਜਿਨਿ ਸਾਕੌ ਬਹੁਤੀ ਬੇਰਿ[1] ॥
ਏਕੁ ਪਲਕੁ ਜੁਗੁ ਚਾਰ ਬਿਹਾਵੈ ॥ ਨਿਸਦਿਨ ਦੁਖ ਮੁਝ ਨੀਂਦ ਨ ਆਵੈ ॥
ਦ੍ਵਾਪਰ ਜੁਗੁ ਜਬ ਬੀਤਗੁ ਸਾਰਾ ॥ ਕਲਜੁਗੁ ਪਸਰਗੁ ਪਾਪ ਪਸਾਰਾ ॥
ਤਬ ਤੁਮ ਇਸੁ ਘਰਿ ਜਨਮਹੁ ਜਾਇ ॥ ਉਹਾਂ ਮੇਲਿ ਲੈਗੁ ਤੁਧੁ ਆਇ ॥ ੨੭ ॥

**ਦੋਹਰਾ ॥**

ਕਲਿਜੁਗੁ ਬਹੁਤੀ ਬਾਟਿ[2] ਹੈ ਕਬਿ ਆਵੈ ਉਹੁ ਬਾਰਿ ॥ ਮੋ ਕੌ ਪਲੁ ਜੁਗੁ ਚਾਰਿ ਭਰਿ ਕਰਿ ਰਹਗੁ ਮੁਰਾਰਿ ॥ ੨੮ ॥

**ਚੌਪਈ ॥**

ਕਹਿ ਮਨਕਾਮਾ ਸੁਨਿ ਜਦੁਰਾਇ ॥ ਮੋ ਕੌ ਏਤੀ ਬਿਲਮ[3] ਨ ਲਾਇ ॥
ਮੋ ਮਨੁ ਨੈਕੁ ਨ ਧੀਰਜੁ ਧਰੈ ॥ ਜਲ ਮਛੁਲੀ ਜਿਸੌ ਬਿਛੁਰਤਿ ਮਰੈ ॥
ਸੁਨਿ ਮਨਕਾਮਾ ਕਹਿ ਬਲਿਬੀਰਿ[4] ॥ ਤੁਮ ਕੌ ਰਾਖੌ ਅਪਨੇ ਤੀਰ[5] ॥
ਤੁਮ ਜੌ ਅਪਨੈ ਮੁਖਿ ਤੇ ਕਹਾ ॥ ਬਾਬਾ ਬਿਨਾ ਮੈਂ ਕਿਵ ਕਰਿ ਕਹਾ ॥ ੨੯ ॥

**ਸੋਰਠਾ ॥**

ਭੈ ਲਾਗੀ ਬਹੁ ਬੇਰਿ ਉਨਿ ਬਹੁਤੇ ਭਵ ਭੁੰਚਣੇ ॥ ਤੌ ਮੈਂ ਮੇਰਿ ਨ ਤੇਰਿ ਤੁਮ ਕੌ ਲੈ ਗਯਾ ਹੇਤੁ ਪਿਤਿ ॥ ੩੦ ॥

**ਸੋਰਠਾ ॥**

ਕਲਿਜੁਗੁ ਮਹਾ ਗੁਬਾਰੁ ਤਾਂ ਪਹਿ ਪਾਪੀ ਮੈ ਪਚਹਿ ॥ ਤੁਮ ਸੰਗ ਕਰੌ ਉਧਾਰੁ ਤੌ ਤੁਮ ਕੌ ਕਲਿ ਭੇਜਸਾ ॥ ੩੧ ॥

**ਦੋਹਰਾ ॥**

592.ਅ ਦ੍ਵਾਪਰੁ ਗਜਾ/ ਕਲਿਜੁਗੁ ਭਯਾ ਸੋ ਦਿਨੁ ਢੁਕਾ ਆਇ ॥ ਤੋਛਰੁ ਖਟ ਭਵ ਭੁੰਚ ਕੈ[6] ਅਬਿ ਦੇਗੁ ਸੰਜੋਗੁ ਮਿਲਾਇ ॥੩੨ ॥

**ਚੌਪਈ ॥**

ਤੋਛਰ ਤੇ ਸਹਜਾਨੰਦ[7] ਭਯਾ ॥ ਜਨਮੁ ਸਤਵਾਂ ਕਲਿ ਮਹਿ ਲਯਾ ॥
ਤਿਸੁ ਘਰਿ ਜਨਮਾ ਸੁਤੁ ਮਨਕਾਮਾ ॥ ਨਾਮੁ ਪੁਤ੍ਰ ਕਾ ਧਰਿਆ ਨਾਮਾ[8] ॥
ਸਹਜਨੰਦ ਘਰ ਦੁਇ ਸੁਤਿ ਥੀਏ ॥ ਤੀਜੀ ਕੰਨਿਆ ਜਨਮੀ ਧੀਏ ॥
ਬਡਾ ਬੇਟਾ ਤਾ ਕਾ ਜੈ ਰਾਮਾ ॥ ਮਨ ਕਾਮੇ ਤੇ ਹੂਆ ਨਾਮਾ ॥ ੩੩ ॥

**ਦੋਹਰਾ ॥**

ਦੁਇ ਬੇਟੇ ਇਕ ਕੰਨਿਕਾ ਤ੍ਰੈ ਫਲ ਹੁਏ ਆਹਿ ॥ ਕੰਨਜਾ ਸਹਜਾਨੰਦ ਕੀ ਬੀਚੇ ਦਈ ਬਿਆਹਿ ॥ ੩੪ ॥

**ਚੌਪਈ ॥**

ਦੁਆਦਸਿ ਬਰਖ ਭਯਾ ਜਬ ਨਾਮਾ ॥ ਰੰਗਨਿ ਸੀਵਨ ਸੀਖੇ ਕਾਮਾ ॥
ਤਾ ਪੀਛੈ ਨਾਮਾ ਪ੍ਣਾਯਾ[9] ॥ ਜੁਵਤੀ[10] ਬਯਾਹਿ ਅਪਨੈ ਘਰ ਲਿਜਾਯਾ ॥
ਰਾਮਸੀਰਾ ਜੁਵਤੀ ਕੌ ਨਾਉਂ ॥ ਬਸਹਿ ਬਨਾਗੀ ਉਤਮ ਥਾਉ ॥
ਰੰਙਨੁ ਸੀਵਨੁ ਧੋਵਨੁ ਕਰਹਿ ॥ ਮਨ ਮਹਿ ਭਾਉ ਭਗਤਿ ਲੈ ਧਰਹਿ ॥ ੩੫ ॥

**ਦੋਹਰਾ ॥**

ਸਹਜਨੰਦੁ ਪੂਜਾ ਕਰੈ ਨਿਤਿ ਪ੍ਰਤਿ ਦੇਹੁਰੇ ਜਾਇ ॥ ਪੂਜਨੁ ਕੀ ਜਿਸੌ ਬਿਧਿ ਸੁਨੀ ਸੋ ਸਭਿ ਦੇਉ ਸੁਨਾਇ ॥ ੩੬ ॥

**ਚੌਪਈ ॥**

ਏਕ ਕਪਲ ਗੋ ਲਈ ਲਵੇਰੀ ॥ ਪੂਜਾ ਕਰੈ ਦੇਹੁਰੇ ਕੇਰੀ ॥
ਸੁਇਨ ਦੋਹਨੀ ਸੁਇਨ ਕਟੋਰੀ ॥ ਹਾਟਕ[11] ਗੜਵਾ ਸੂਤਿ੍ ਡੋਰੀ ॥

---

1. ਦੇਰੀ 2. ਦੂਰ ਹੈ 3. ਦੇਰੀ ਨਾ ਲਾਉ 4. ਬਲਰਾਮ ਦਾ ਭਾਈ (ਬੀਰ) ਸ੍ਰੀ ਕ੍ਰਿਸ਼ਨ ਜੀ 5. ਨੇੜੇ 6. ਛੇ ਜਨਮ ਭੁਗਤ ਕੇ 7. ਨਾਮਦੇਵ ਦਾ ਪਿਤਾ 8. ਨਾਮਦੇਵ ਜੀ 9.. ਵਿਆਹਿਆ 10. ਮੁਟਿਆਰ, ਇਸਤਰੀ 11. ਸੋਨੇ ਦਾ

ਸੂਤ ਡੋਰਿ ਲੈ ਕਾਢੈ ਨੀਰੁ ॥ ਨਾਇ ਪਵਿਤ੍ਰ ਕਹੈ ਸਰੀਰੁ ॥
ਲੇਪਨੁ ਕਰਿ ਬਾਸਨ[1] ਤਹਿ ਧਰੈ ॥ ਕਪਲਾ ਦੂਹਿ ਕਰਿ ਦੂਹਨੀ ਭਰੈ ॥ ੩੭ ॥

**ਦੋਹਰਾ ॥**

ਇਹੀ ਜੁਗਤਿ ਨਿਤਿਪ੍ਰਤਿ ਕਰੈ ਪੂਜਨ ਦਿਹੁਰੇ ਜਾਇ ॥ ਏਕ ਘਟੀ ਤਟ ਤਹ ਠਾਹਿਰੈ ਆਵੈ ਪੈ ਪਲਟਾਇ ॥ ੩੮ ॥

**ਚੌਪਈ ॥**

ਜਾਇ ਦੇਹੁਰੇ ਦੂਧੁ ਪੱਲਟੈ ॥ ਘਟਿ ਤੇ ਰਾਈ ਘਟੀ ਜਿਨਿ ਘਟੈ[2] ॥
ਕਬਹੂ ਕਹੈ ਬਾਤ ਇਹੁ ਸਾਚੀ ॥ ਕਬਹੂ ਭ੍ਰਮਿ ਜਾਇ ਮਤਿ ਕਾਚੀ ॥
ਇਹੀ ਨੇਮੁ ਸਹਜਾਨੰਦ ਲਯਾ ॥ ਨਿਤਿ ਪ੍ਰਤਿ ਇਹਿ ਕ੍ਰਿਤਿ ਕਰਤਾ ਭਯਾ ॥
593.ੳ ਏਕ ਦਿ / ਵਸ ਕੁਛ ਬਨੀ ਜ਼ਰੂਰਿ ॥ ਨਿਜ ਵਸਦੀ[3] ਤੇ ਜਾਨਾ ਦੂਰਿ ॥ ੩੯ ॥

**ਦੋਹਰਾ ॥**

ਸਹਜਨੰਦ ਵਲਿ ਵੇਖਿ ਕੈ ਨਾਮੇ ਉਪਜੈ ਚਾਉ ॥ ਰਾਮ ਨੰਦ ਗੁਰਦੇਉ ਕਰਿ ਮੈਂ ਭੀ ਸਿਮਰੌ ਨਾਉ ॥ ੪੦ ॥

**ਚੌਪਈ ॥**

ਨਾਮਦੇਵ ਮਨ ਉਪਜੈ ਪ੍ਰੇਮੁ ॥ ਸਹਜਨੰਦ ਕਾ ਦੇਖੇ ਨੇਮੁ ॥
ਨਾਮਦੇਵ ਮਨ ਐਸੀ ਆਵੈ ॥ ਬਿਰਹਾ ਬਹੁਤੁ ਉਛਾਲੁ ਕਰਾਵੈ ॥
ਰਾਮਨੰਦ ਕੀ ਦੀਖਿਆ ਲੇਉ ॥ ਨਾਮਾ ਨਿਤਿਪ੍ਰਤ ਚਿਤਵੈ ਏਉ ॥
ਮਨ ਅੰਤਰ ਅਤ ਪ੍ਰੇਮੁ ਹੁਲਾਸੁ[4] ॥ ਰਹੈ ਗ੍ਰਿਸਤਿ ਮਹਿ ਸਦਾ ਉਦਾਸੁ ॥ ੪੧ ॥

**ਦੋਹਰਾ ॥**

ਕੋਈ ਸਿੱਖੁ ਪਰੀਤਿ ਕਾ ਕੋਈ ਸਿੱਖੁ ਪ੍ਰਤੀਤਿ[5] ॥ ਨਾਮਾ ਸਿਖੁ ਪ੍ਰਤੀਤਿ ਕਾ ਲਾਗੀ ਸਾਚੀ ਰੀਤਿ ॥ ੪੨ ॥

**ਚੌਪਈ ॥**

ਰਾਮਨੰਦ ਕਾ ਸਿਖੁ ਸਦਾਵੈ ॥ ਔਰ ਠੌਰੁ ਕਹੂ ਚਿਤੁ ਨ ਲਾਵੈ ॥
ਐਸੀ ਰੀਤਿ ਭਗਤਿ ਕੀ ਭਈ ॥ ਪ੍ਰੇਮ ਭਗਤਿ ਅਰੁ ਗੁਰਮਤਿ ਲਈ ॥
ਦਿਹੁਰਾ ਪੂਜੇ ਸਹਜਾਨੰਦੁ ॥ ਨਾਮੇ ਕੈ ਮਨ ਪਰਮਾਨੰਦੁ ॥
ਐਸੇ ਵਰਤੇ ਕਈ ਦਿਹਾਰੇ ॥ ਕੌਤਕੁ ਕੀਤਾ ਕਰਨੇਹਾਰੇ ॥ ੪੩ ॥

**ਦੋਹਰਾ ॥**

ਸਹਜਨੰਦ ਕੌ ਟਹਲ ਇਕਿ ਭਾਰੀ ਬਨੀ ਨਿਦਾਨ ॥ ਪੂਜਾ ਕਰਨੈ ਕੈ ਵਖਤਿ ਜਾਣ ਕਾਮ ਦੀਬਾਨ ॥ ੪੪ ॥

**ਸੋਰਠਾ ॥**

ਭਾਰੀ ਬਨੀ ਸੁ ਬਾਤ ਨੇਮੁ ਦੇਹੁਰੇ ਜਾਨ ਕਾ ॥ ਕਹਨੈ ਲਾਗਾ ਤਾਤਿ ਰਾਜਾ ਡਾਨੈ ਜਾਉ ਜਿਨਿ ॥

**ਚੌਪਈ ॥**

ਸਹਜਾਨੰਦੁ ਕਹੈ ਸੁਨਿ ਪੂਤੁ ॥ ਏਕ ਭਯੌ ਅਬ ਬਡੋ ਕਸੂਤ[6] ॥
ਦਿਹੁਰੇ ਪੂਜਾ ਨੇਮੁ ਹਮਾਰਾ ॥ ਅਬ ਬਨਿਆ ਇਹੁ ਕੌਤਕੁ ਭਾਰਾ ॥
ਕਾਲ ਦੀ ਬਾਨੀ ਲੋਗਨ ਕਹਿਆ ॥ ਲਹਹਿ ਸਜਾਇ ਸਕਾਰੇ ਰਹਿਆ ॥
ਜਾਂਉ ਨਹੀ ਤਬ ਲਹੌ ਸਰਾਇ ॥ ਜਾਂਉ ਤਹਾਂ ਤਬ ਪੂਜਾ ਜਾਇ ॥ ੪੬ ॥

**ਦੋਹਰਾ ॥**

ਦੋ ਬਿਧਿ ਔਖੀ ਮੋ ਬਨੀ ਕਹਾਂ ਕਰੌ ਅਬ ਤਾਤਿ ॥ ਰਾਮੁ ਕਰਾਵੈ ਤੋਹਿ ਥੋ ਮਾਨੁ ਹਮਾਰੀ ਬਾਤਿ ॥ ੪੭ ॥

---

1. ਬਰਤਨ 2. ਦਿਲ ਤੇ ਰਾਈ ਮਾਤਰ ਅਸਰ ਨਹੀਂ (ਜਿਨਿ ਘਟੈ) ਹੁੰਦਾ ਸੀ) 3. ਆਪਣੀ ਨਗਰੀ 4. ਉਲਾਸ, ਚਾਉ 5. ਵਿਸ਼ਵਾਸ, ਦ੍ਰਿੜ ਨਿਸਚਾ 6. ਬੁਰਾ ਪ੍ਰਬੰਧ

**ਚੌਪਈ ॥**

ਪੂਜਾ ਕਰਿ ਆਵਹਿ ਮਮ ਠੌਰਿ[1] ॥ ਮੇਰਾ ਮਨੁ ਜਾਨੈ ਜਿਨਿ ਔਰ ॥

593.ਅ ਤੇਰਾ ਦੀਸੈ ਭਗਤਿ ਸੁਭਾਉ ॥ ਭਲੀ ਕ / ਰਹਿ ਪੂਜਾ ਕਰ ਆਉ ॥

ਨਾਮਾ ਕਹੈ ਚਿੰਤਾ ਜਿਨ ਕਰੌ ॥ ਜੋ ਜੋ ਕਹੌ ਸੋਈ ਉਰ ਧਰੌ ॥

ਸਭਿ ਬਿਧਿ ਪੂਜਾ ਕੀ ਸਮਝਾਈ ॥ ਆਰਭਟੀ[2] ਸਬ ਕਾਢਿ ਦਿਖਾਈ ॥ ੪੮ ॥

**ਦੋਹਰਾ ॥**

ਸੁਇਨ ਕਟੋਰੀ ਦੋਹਨੀ ਗਡਵਾ ਦਿਯਾ ਦਿਖਾਇ ॥ ਕਪਲ ਗਊ ਦੁਹਿ ਦੂਧੁ ਲੈ ਪੂਜਾ ਕੀਜੈ ਜਾਇ ॥ ੪੯ ॥

**ਚੌਪਈ ॥**

ਸਹਜਾਨੰਦ ਜਿਵੈ ਸਮਝਾਈ ॥ ਨਾਮਦੇਵ ਸਾ ਮੰਨਿ ਵਸਾਈ ॥

ਹਾਟਿਕ[3] ਗਡਵੈ ਨੀਰੁ ਨਿਕਾਰਾ ॥ ਸੋ ਜਲੁ ਲੈ ਲੇਪਨੁ ਕਰਿ ਡਾਰਾ ॥

ਨਾਮ ਦੇਵ ਕੀਆ ਇਸਨਾਨੁ ॥ ਬੇਦ ਪ੍ਰਮਾਨ ਲਯਾ ਅਚਮਾਨੁ[4] ॥

ਕਟਿ ਧੋਤੀ ਕਰ ਪੰਚ ਕਖਾਈ[5] ॥ ਦ੍ਵਾਦਸਿ ਤਿਲਕ ਮਾਲ[6] ਗਲ ਪਾਈ ॥ ੫੦ ॥

**ਦੋਹਰਾ ॥**

ਪੈਰੀ ਪਊਏ ਪਾਇ ਕਰ ਭਜਾ ਵੈਸਨੋ ਰੂਪੁ ॥ ਸੀਸਿ ਅੰਗੋਛਾ ਧਾਰਿ ਕ੍ ਕ੍ ਦੀਪਕੁ ਅਰੁ ਧੂਪੁ ॥ ੫੧ ॥

**ਚੌਪਈ ॥**

ਕਮਲ ਗਊਨਾਮੇ ਦੁਹਿ ਲਈ ॥ ਦਿਹੁਰੇ ਕੀ ਮਨਸਾ ਤਬ ਭਈ ॥

ਲੈ ਕ੍ ਦੂਧੁ ਦੇਹੁਰੇ ਆਇਆ ॥ ਦੇਵਲ ਆਗੇ ਆਣਿ ਰਖਾਯਾ ॥

ਸੁਇਨੇ ਗਡਵਾ ਸੁਇਨ ਕਟੋਰੀ ॥ ਹਾਟਕ ਦੋਹਨੀ ਸੂਤ੍ ਡੋਰੀ ॥

ਦੂਧੁ ਪੀਉ ਕ੍ਰਿਪਾ ਕਰਿ ਆਉ ॥ ਆਵਹੁ ਬੇਰੀ[7] ਬੇਰਿ ਜਿਨਿ[8] ਲਾਉ ॥ ੫੨ ॥

**ਦੋਹਰਾ ॥**

ਦੂਧੁ ਨ ਪੀਵਹਿ ਗੋਵਿਦਾ ਮੋ ਮਹਿ ਕਵਨੁ ਬਿਗਾਰੁ ॥ ਔਰੁ ਨ ਜਾਨੌ ਪੂਜ ਮੈਂ ਮੋ ਮਤਿ ਮੰਦਿ ਗਵਾਰ ॥ ੫੩ ॥

**ਚੌਪਈ ॥**

ਦੁਹਨੀ ਜਲੁ ਲੈ ਕੀਨੀ ਸੁੱਧ ॥ ਜਾ ਮਹਿ ਨਿਤਿ ਪ੍ਰਤਿ ਦੁਹਤੇ ਦੁਧੁ ॥

ਹਾਟਕ ਗਡਵਾ ਸੂਤ੍ ਡੋਰਿ ॥ ਮੈ ਤੌ ਬਾਸਨਿ ਲਏ ਨ ਹੋਰਿ ॥

ਓਹੇ ਬਾਸਨ ਓਹੋ ਨੀਰੁ ॥ ਓਸੇ ਕਪਲ ਗਊ ਕਾ ਖੀਰੁ[9] ॥

ਹੇ ਠਾਕਰ ਜੀ ਵਹਿਲਾ[10] ਆਉ ॥ ਤੂੰ ਦੂਧੁ ਪੀਉ ਮੈਂ ਘ੍ ਕੌ ਜਾਉ ॥ ੫੪ ॥

**ਦੋਹਰਾ ॥**

ਬਿਲੀਪਾਤ[11] ਬਹੁਤੇ ਕਰੇ ਠਾਕੁਰੁ ਆਵੈ ਨਾਹਿ ॥ ਸਹਜਾਨੰਦੁ ਪਿਆਵਤਾ ਨਾਮੇ ਕੇ ਮਨ ਮਾਹਿ ॥ ੫੫ ॥

**ਚੌਪਈ ॥**

ਫੇਰਿ ਫੇਰਿ ਬਹੁ ਬਿਨਤੀ ਕਰੈ ॥ ਹਾਥਿ ਜੋਰ ਸਿਰੁ ਧਰ ਪਰ ਧਰੈ ॥

594.ੳ ਹੇ ਹਰਿ ਜੀ ਹੌ ਖਰਾ ਇਆਨਾ ॥ ਤੁਮਰੀ / ਪੂਜਾ ਕਰਿ ਜਿਨਿ ਜਾਨਾ[12] ॥

ਦੂਧੁ ਪੀਵਹੁ ਤੁਮ ਜਾਦਮ ਰਾਇ ॥ ਮੋ ਪਰ ਬਹੁਤੁ ਰਿਸਾਵੈ[13] ਮਾਇ ॥

ਬਾਪੁ ਲੜੇਗਾ ਮਤ ਕਰ ਮੋਹਿ ॥ ਮੋ ਕਰਿ ਦੂਧੁ ਨ ਪੀਵਹੁ ਤੋਹਿ ॥ ੫੬ ॥

**ਦੋਹਰਾ ॥**

ਜਾਨੈ ਪਿਤਾ ਪਿਲਾਵਤਾ ਨਾਮਾ ਬਾਲੀ[14] ਬੁਧਿ ॥ ਏਉ ਨ ਜਾਨੈ ਬਾਪੜੋ ਪਿਤਾ ਪਲਟੈ ਦੁਧਿ ॥ ੫੭ ॥

---

1. ਮੇਰੀ ਥਾਂ ਤੇ 2. ਪੂਜਾ ਦਾ ਸਾਰਾ ਸਮਾਨ 3. ਸੋਨੇ ਦੇ 4. ਜਾਪ ਤੋਂ ਪਹਿਲਾਂ ਸੁਧੀ ਲਈ ਜਲ ਛਕਣਾ 5. ਪੰਜ ਲੜਾਂ ਵਾਲੀ ਧੋਤੀ (ਕਖਾਈ) 6. ਮਾਲਾ 7. ਸੇਜਾ 8. ਦੇਰੀ ਨਾ 9. ਦੁੱਧ 10. ਛੇਤੀ 11. ਵਿਰਲਾਪ 12. ਕਰਨ ਨਹੀਂ ਜਾਣਦਾ 13. ਗੁੱਸੇ ਹੋਵੇਗੀ 14. ਬਾਲ-ਬੁੱਧ

**ਚੌਪਈ ॥**

ਨਾਮਾ ਜਾਨੈ ਦੂਧੁ ਪਿਆਵੈ ॥ ਪਿਤਾ ਦੇਹੁਰੇ ਦੂਧੁ ਭੁਲਾਵੈ ॥
ਨਾਮਾ ਬਹੁਰਿ ਕਰੇ ਅਰਦਾਸਿ ॥ ਦੂਧੁ ਪੀਉ ਹਰਿ ਪ੍ਰਭਿ ਗੁਣਤਾਸਿ ॥
ਜੇ ਤੁਮ ਦੂਧੁ ਨ ਪੀਵਹੁ ਆਇ ॥ ਤੌ ਹੌ ਪ੍ਰਾਨ ਤਜੌ ਇਤੁ ਠਾਇ ॥
ਬਿਨਾ ਪਿਆਏ ਘਰਿ ਜਿਨਿ ਜਾਉ ॥ ਦੂਧੁ ਪੀਉ ਪ੍ਰਭਿ ਵਹਿਲਾ ਆਉ ॥ ੫੮ ॥

**ਦੋਹਰਾ ॥**

ਨਾਮ ਤੜਫੇ ਅਤ ਘਨਾ ਜਸੌ ਜਲ ਥੋਰੇ ਮੀਨੁ ॥ ਬਾਰਿ ਬਾਰਿ ਬਿਨਤੀ ਕਰੈ ਨਾਮਾ ਹੋਇ ਅਧੀਨੁ ॥ ੫੯ ॥

**ਚੌਪਈ ॥**

ਨਾਮੇ ਪ੍ਰੀਤਿ ਪੁਰਬਲੀ ਜਾਗੀ ॥ ਚਖਮਖ[1] ਆਗਿ ਅੰਗਾਰੀ ਲਾਗੀ ॥
ਪ੍ਰਾਨ ਤਜਨੁ ਤਕੁ ਹੂਆ ਨਾਮਾ ॥ ਬੈਕੁੰਠ ਬਿਖੇ ਤਬ ਹਸੈ ਸਯਾਮਾ ॥
ਕੌਲਾ ਕਹੈ[2] ਸੁਨੌ ਭਗਵਾਨ ॥ ਕੌਤਕੁ ਕੌਨੁ ਹਸੈ ਨਾਰਾਨ ॥
ਏਕੁ ਭਗਤੁ ਮੇਰੇ ਮਨ ਵਸਿਜਾ ॥ ਓਸੇ ਪੇਖਿ ਸਤੀ ਹੌ ਹਸਿਆ ॥ ੬੦ ॥

**ਦੋਹਰਾ ॥**

ਮਾਟੀ ਕਾ ਇਕ ਦੇਹੁਰਾ ਤਹਿ ਲੈ ਬੈਠਾ ਖੀਰੁ ॥ ਬਾਰੰਬਾਰ ਪੁਕਾਰਤਾ ਪੀਵਹ ਹਲਧਰ ਬੀਰ ॥ ੬੧ ॥

**ਚੌਪਈ ॥**

ਦੂਧੁ ਪੀਵਨ ਕੌ ਹੌ ਹਾਂ ਕਹਾਂ ॥ ਨਾਮਾ ਮੁਝੈ ਬੁਲਾਵੈ ਜਹਾਂ ॥
ਹਾ ਹਾ ਬਿਲੀਪਾਤ ਬਹੁ ਕਰੈ ॥ ਜਲ ਬਹੂਨ ਮਛਲੀ ਜਸੌ ਮਰੈ ॥
ਜੋ ਮੈ ਦੂਧੁ ਨ ਪੀਵੌ ਜਾਇ ॥ ਤੌ ਉਹੁ ਪ੍ਰਾਨ ਤਜੈ ਤਿਤੁ ਠਾਇ ॥
ਨਾਮੇ ਕੇ ਮਨਿ ਸਾਚੀ ਪ੍ਰੀਤਿ ॥ ਠਾਕਰੁ ਜਾਨ ਲਈ ਪ੍ਰਤੀਤਿ ॥ ੬੨ ॥

**ਦੋਹਰਾ ॥**

ਘਟਿ ਘਟਿ ਵਾਸੀ ਕ੍ਰਨਹਾਰੁ ਆਯਾ ਨਾਮੇ ਤੀਰ ॥ ਲਿਜਾਉ ਨਾਮਦੇ ਪੀਵਸਾ ਪਾਇ ਕਟੋਰੇ ਖੀਰ ॥ ੬੩ ॥

**ਚੌਪਈ ॥**

ਸੁਇਨਿ ਕਟੋਰੀ ਦੂਧਹਿ ਭਰੀ ॥ ਲੈ ਨਾਮੇ ਹਰਿ ਆਗੇ ਧਰੀ ।
ਠਾਕੁਰੁ ਪੀ ਕਰ ਦੂਧ ਅਘਾਯਾ ॥ ਨਾਮੇ ਹਰਿ ਕਾ ਦਰਸਨੁ ਪਾਯਾ ॥
594.ਅ ਧੰਨੁ ਪ੍ਰੇਮ ਨਾਮੇ ਕੌ ਲਾਗਾ ॥ ਦਰਸਨਾ ਪੇਖਿ / ਭਯਾ ਬਡਿ ਭਾਗਾ ॥
ਐਸਾ ਚੇਟਕੁ ਪ੍ਰੇਮਿ ਲਗਾਯਾ ॥ ਠਾਕੁਰੁ ਆਨਿ ਅਦਿਸਟੁ[3] ਦਿਖਾਯਾ ॥ ੬੪ ॥

**ਦੋਹਰਾ ॥**

ਨਾਮਾਦੇਉ ਬਿਨਤੀ ਕਰੈ ਠਾਕਰੁ ਜੀ ਕੈ ਪਾਹਿ ॥ ਐਡੀ ਲਾਈ ਬੇਰ ਕਤ ਬੇਗ[4] ਨ ਆਏ ਕਾਂਹਿ ॥ ੬੫ ॥

**ਚੌਪਈ ॥**

ਠਾਕੁਰ ਬੋਲੈ ਸੁਨੁ ਰੇ ਨਾਮਾ ॥ ਮੇਰੌ ਦਰਸਨੁ ਔਖੌ ਕਾਮਾ ॥
ਮੈਂ ਦਰਸਨੁ ਕਿਸ ਕੌ ਨਹਿ ਦੀਆ ॥ ਦ੍ਰਸਨ ਕੌ ਲੋਚਹਿ ਬਹੁ ਜੀਆ ॥
ਜੋਗੀ ਜੰਗਮ ਤਪੇ ਰਖੀਸੁਰ ॥ ਖੇਚਰ ਭੂਚਰ[5] ਮਹਾਂ ਮੁਨੀਸਰ ॥
ਸਿਧ ਸਮਾਧਿ ਕੈ ਬੀਚਿ ਨ ਆਯੌ ॥ ਸਾਮਰੱਤਕੁੌ[6] ਦ੍ਰਸੁ ਤੈ ਪਾਯੌ ॥ ੬੬ ॥

**ਦੋਹਰਾ ॥**

ਕੋਟਿ ਤਪੀਸੁਰੁ ਤਪੁ ਕਰਹਿ ਧਜਾਨੀ ਧਰਹਿ ਧਿਆਨੁ ॥ ਸੁਰ ਨਰ ਮੁਨ ਜਨ ਲੋਚਦੇ ਦਰਸਨੁ ਨਾਹਿ ਅਸਾਨੁ ॥ ੬੭ ॥

---

1. ਚਕਮਕ ਪੱਥਰ, ਜਿਸ ਤੇ ਪੱਥਰ ਜਾਂ ਲੋਹਾ ਰਗੜਣ ਨਾਲ ਚੰਗਿਆੜੀ ਨਿਕਲਦੀ ਹੈ 2. ਲਕਸ਼ਮੀ ਦੇਵੀ ਕਹੇ 3.ਜੋ ਦ੍ਰਿਸ਼ਟੀ ਗੋਚਰ ਨਾ ਹੋਵੇ 4. ਕਾਹਲੀ 5. ਆਕਾਸ਼ (ਖੇ) ਵਿੱਚ ਵਿਚਰਣ (ਚਰ) ਵਾਲਾ ਭਾਵ ਪੰਛੀ ਅਤੇ ਪ੍ਰਿਥਵੀ (ਭੂ) ਤੇ ਵਿਚਰਣ ਵਾਲਾ ਭਾਵ ਪਸ਼ੂ 6. ਪ੍ਰਤੱਖ

**ਚੌਪਈ ॥**

ਨਾਮਾ ਬੋਲੈ ਹੋਇ ਅਧੀਨੁ ॥ ਠਾਕੁਰ ਆਗੈ ਹੁਇ ਕਰਿ ਦੀਨੁ ॥
ਐਸੇ ਜੈਸੇ ਦਰਸੁ ਨ ਪਾਵਹਿ ॥ ਤੌ ਹਮ ਚੀਟੀ ਕੌਨੁ ਕਹਾਵਹਿ ॥
ਹਮਰਾ ਕੌਨੁ ਹਵਾਲੁ ਗੁਸਾਂਈ ॥ ਤੁਧੁ ਬਿਨੁ ਮੇਰਾ ਕੌਨੁ ਸਹਾਈ ॥
ਦ੍ਸਨ ਬਿਨੁ ਮਨੁ ਰਹੈ ਨ ਮੇਰਾ ॥ ਮੈਂ ਜੀਵੌਂ ਕਰਿ ਦਰਸਨੁ ਤੇਰਾ ॥ ੬੮ ॥

**ਦੋਹਰਾ ॥**

ਤੁਮ ਕੌ ਦਰਸਨੁ ਦੇਵਸਾ ਨਿਤਿ ਪ੍ਰਭਿ ਦੇਵਲ[1] ਮਾਂਹਿ ॥ ਤੁਧੁ ਕਰ[2] ਤੇ ਦੁਧੁ ਪੀਵਸਾ ਤੂੰ ਸੰਸਾ ਕਰੁ ਨਾਂਹਿ ॥ ੬੯ ॥

**ਚੌਪਈ ॥**

ਨਾਮਾ ਬਿਨਵੈ ਬਾਚਾ[3] ਦੇਹੁ ॥ ਮੋ ਕਰਤੇ ਨਿਤਿ ਪ੍ਰਤਿ ਪੈ ਲੇਹੁ ॥
ਨਾਮੇ ਹਰਿ ਤੇ ਵਾਚਾ ਲਈ ॥ ਨਾਮੇ ਮਨ ਤੇ ਚਿੰਤਾ ਗਈ ॥
ਦੂਧੁ ਪਿਆਇ ਭਗਤੁ ਘਰ ਗਯਾ ॥ ਮਾਤ ਪਿਤਾ ਤਬ ਲਰਨੇ ਪਯਾ ॥
ਗਯਾ ਸਕਾਰੇ[4] ਆਯਾ ਸਾਂਝ ॥ ਕਿਨਿ ਗਹਿ ਰਖਯਾ ਦੇਵਲ ਮਾਂਝ ॥ ੭੦ ॥

**ਦੋਹਰਾ ॥**

ਨਾਮਾ ਬੋਲੈ ਸੁਨੁ ਪਿਤਾ ਕਿਵ ਕਰਿ ਆਵੈਂ ਮੋਹਿ ॥ ਦੂਧੁ ਪਿਆਨੁ ਕਹਾ ਥਾ ਅਪਨੇ ਮੁਖਿ ਤੇ ਤੋਹਿ ॥ ੭੧ ॥

**ਸੋਰਠਾ ॥**

ਠਾਕੁਰੁ ਆਵੈ ਨਾਂਹਿ ਜਿਉ ਜਿਉ ਬਿਨਤੀ ਮੈ ਕਰੌ ॥ ਪਰੇ ਪਰੇਰੇ ਜਾਂਹਿ ਜਯੌ ਜਯੌ ਲੋਚਾ ਮੈਂ ਕਰੀ ॥ ੭੨ ॥

**ਚੌਪਈ ॥**

ਪ੍ਰਾਤਿ ਗਈ ਜਬ ਆਈ ਸਾਂਝ ॥ ਮਰਨੁ ਮੰਡਿਆ[5] ਮੈਂ ਮਨਿ ਮਾਝ ॥
595.ੳ ਤਬ ਠਾਕੁਰੁ ਆਇ ਪ੍ਰਤੱ / ਖ ॥ ਤਿਸੁ ਆਗੈ ਪੈ ਦੀਨਾ ਰੱਖਿ ॥
ਦੂਧੁ ਪਿਜਾਯਾ ਦਰਸਨੁ ਪਾਯਾ ॥ ਹੌ ਤੌ ਪਿਤਾ ਸਦਨ ਕੌ ਆਯਾ ॥
ਸਹਜਾਨੰਦੁ ਭਯਾ ਹੈਰਾਨੁ ॥ ਏ ਕਿਆ ਕਹਤਾ ਹੇ ਭਗਵਾਨ ॥ ੭੩ ॥

**ਦੋਹਰਾ ॥**

ਦਰਸਨੁ ਪਰਸਨੁ ਕਠਨੁ ਹੈ ਕਿਉ ਕਰਿ ਪਾਯਾ ਏਸਿ ॥ ਦਰਸਨੁ ਪਰਸਨ ਕਾਰਨੇ ਥਾਕੈ ਬਹੁ ਕਰਿ ਵੇਸਿ ॥ ੭੪ ॥

**ਸੋਰਠਾ ॥**

ਸਨਕਾਦਿਕ ਬ੍ਰਹਮਾਦ ਸੁਰ ਨਰ ਮੁਨ ਜਨ ਖੋਜਤੇ ॥ ਏਹੁ ਬਡੌ ਬਿਸਮਾਦ ਬਾਰਕ ਦਰਸਨੁ ਪਰਸਿਆ ॥ ੭੫ ॥

**ਚੌਪਈ ॥**

ਸਹਜਾਨੰਦ ਕਹੈ ਸੁਨ ਤਾਤਿ ॥ ਮਤੁ ਤੂੰ ਬੋਲਹਿ ਝੂਠੀ ਬਾਤਿ ॥
ਦਰਸਨੁ ਪ੍ਰਭ ਕਾ ਅਤ ਦੁਰਲੰਭੁ ॥ ਤੈ ਤੌ ਕਹਿਆ ਬਡਾ ਅਚੰਭੁ ॥
ਨਾਮਾ ਕਹੈ ਸੁਨਹੁ ਪਿਤ ਬਾਤਾ ॥ ਮੈ ਪਰਸਿਆ ਪ੍ਰਭੁ ਪੁਰਖੁ ਬਿਧਾਤਾ ॥
ਤੋ ਪਹਿ ਪਿਤਾ ਝੂਠੁ ਜਿਨਿ ਕਹੌ ॥ ਨਾਤਰ[6] ਏਤੀ ਬੇਗੀ[7] ਕਿਉ ਰਹੌ ॥ ੭੬ ॥

**ਦੋਹਰਾ ॥**

ਸਹਜਾਨੰਦ ਨਿਹਾਰਿਆ[8] ਨਾਮੇ ਕੈ ਮੁਖਿ ਓਰਿ ॥ ਦੇਖੇ ਨਾਮਾ ਉਹੁ ਨਹੀਂ ਭਯੌ ਹੋਰ ਤੇ ਹੋਰੁ ॥ ੭੭ ॥

**ਚੌਪਈ ॥**

ਸਹਜਾ ਨੰਦੁ ਕਹੈ ਸੁਨੁ ਤਾਤਿ ॥ ਮੋਹਿ ਬਤਾਵਹੁ ਸਾਚੀ ਬਾਤਿ ॥
ਆਖਿ ਸੁਨਾਵਹੁ ਠਾਕੁਰੁ ਕੈਸਾ ॥ ਜੈਸਾ ਡੀਠਾ ਕਹਿ ਦਿਹੁ ਤੈਸਾ ॥
ਕਹੁ ਠਾਕੁਰ ਕਾ ਬਰਨੁ ਸੁਨਾਇ ॥ ਮੋ ਸਚੁ ਉਪਜੈ ਮਨੁ ਪਤੀਆਇ[9] ॥
ਨਾਮਾ ਕਹੈ ਸੁਨਾਵੌਂ ਤੋਹਿ ॥ ਜੈਸਾ ਠਾਕੁਰੁ ਦੇਖਿਆ ਮੋਹਿ ॥ ੭੮ ॥

---

1. ਮੰਦਰ 2. ਹੱਥੋਂ 3. ਬਚਨ 4. ਸਵੇਰ ਵੇਲੇ ਦਾ 5. ਮਰਨ ਲਈ ਤਿਆਰ ਹੋ ਗਿਆ 6. ਨਹੀਂ ਤਾਂ 7. ਏਨੀ ਦੇਰ ਤੱਕ 8. ਦੇਖਿਆ 9. ਵਿਸ਼ਵਾਸ਼ ਆਵੇ

**ਦੋਹਰਾ ॥**

ਬੇਦੋਂ ਮਹਿ ਜਸੋਂ ਬਰਨਿਆ ਨਾਮੇ ਦਯਾ ਸੁਨਾਇ ॥ ਸਹਜਾਨੰਦੁ ਪਤੀਜਿਆ ਧਨੁ ਧਨੁ ਕਹੈ ਅਲਾਇ ॥ ੭੯ ॥

**ਸੋਰਠਾ ॥**

ਨਾਮੇ ਕੌਂ ਮੁਖੁ ਹੇਰਿ ਕਹੈ ਧੰਨੁ ਭਵ ਭਾਗ ਹੈ ॥ ਦੇ ਪਰਕਰਮਾ ਫੇਰਿ ਸੀਸੁ ਨਿਵਾਯਾ ਜੋਰ ਕਰ ॥ ੮੦ ॥

**ਛਪਾ ॥**

ਸੰਖੁ ਚਕ੍ਰ ਅਰੁ ਗਦਾ ਪਦਮੁ ਗਲ ਮਾਲ ਬੈਜੰਤੀ ॥ ਚਤਰਭੋਜ ਅੰਬੋਜ ਚਰਨ ਮੁਕਤਿ ਮਾਲ ਸੁਹੰਤੀ ॥
ਮੋਰ ਕ੍ਰੀਟ ਘਨ ਸਿਆਮ ਸੀਸ ਪੀਤੰਬਰ ਧਾਰੇ ॥ ਭ੍ਰਿਗਲਤਾ ਕਾ ਚਿਹਨੁ ਕੌਸਤਕ ਮਣ ਉਜੀਆਰੇ ॥
595.ਅ ਕਮਲਨੈਨੁ ਕਰਤਾ ਪੁਰਖੁ ਐਸੇ ਐਸੇ ਪਰਸਿਆ ॥ ਦਰਬਾਰੀ ਸੁਨ ਸਹਜਾਨੰਦੁ ਮਾਤ ਪਿਤਾ ਭਏ ਸਰਸਿ/ ਆ ॥ ੮੧ ॥

**ਦੋਹਰਾ ॥**

ਸਹਜਾਨੰਦੁ ਅਨੰਦ ਮੈ ਸੁਨਿ ਹੂਆ ਪਰਸੰਨ ॥ ਦ੍ਰਸਨੁ ਭਯਾ ਤਹਿਤੀਕ[1] ਤੈ ਹੇ ਸੁਤਿ ਤੂੰ ਹੈ ਧੰਨ ॥ ੮੨ ॥

**ਚੌਪਈ ॥**

ਸਹਜਾਨੰਦੁ ਕਹੈ ਸੁਤ ਪਾਹਿ ॥ ਫੁਨ ਦਰਸਨੁ ਹੋਵੈ ਕੈ ਨਾਹਿ ॥
ਤੇਰੇ ਤੌਂ ਹੂਏ ਵਡਿਭਾਗਿ ॥ ਦਰਸਨੁ ਪਰਸਜੌਂ ਬਿਲਮੁ ਨ ਲਾਗੁ ॥
ਨਾਮਾ ਪਿਤਾ ਸੁਨਾਵੈ ਟੇਰਿ ॥ ਠਾਕੁਰੁ ਦਰਸਨੁ ਦੇਵਗੁ ਫੇਰਿ ॥
ਮੋ ਕੌਂ ਠਾਕੁਰ ਬਾਚਾ ਦਈ ॥ ਮੈਂ ਅਪਨੈ ਕਰ[2] ਊਪਰਿ ਲਈ ॥ ੮੩ ॥

**ਦੋਹਰਾ ॥**

ਨਿਤਿ ਪ੍ਰਤਿ ਪ੍ਰਾਤਹਿ[3] ਦੂਧੁ ਲੈ ਦਿਹੁਰੇ ਦੇਖੌਂ ਜਾਇ ॥ ਹਮਰੇ ਹਾਥਹੁ ਦੂਧੁ ਲੈ ਠਾਕੁਰੁ ਅਚਵਗੁ[4] ਆਇ ॥ ੮੪ ॥

**ਚੌਪਈ ॥**

ਸਹਜਾਨੰਦੁ ਕਹੈ ਸੁਨੁ ਤਾਤਾ ॥ ਹਮਰੀ ਕਹੀ ਮਾਨੁ ਇਕ ਬਾਤਾ ॥
ਮੋ ਕੌਂ ਇਵ ਹੀ ਦਰਸੁ ਦਿਖਾਵਹੁ ॥ ਮੇਰੀ ਕਹਿ ਅਰਦਾਸ ਸੁਨਾਵਹੁ ॥
ਨਾਮਾਂ ਕਹੇ ਚਲਹੁ ਮੁਝੁ ਨਾਲਿ ॥ ਦ੍ਰਸਨੁ ਦੇਗੁ ਹੋਗੁ ਕਿਰਪਾਲੁ ॥
ਨਾਮਾ ਚਲਾ ਭੋਰੁ ਜਬ ਭਯਾ ॥ ਸਹਜਾਨੰਦੁ ਨਾਲਿ ਲੈ ਲਯਾ ॥ ੮੫ ॥

**ਦੋਹਰਾ ॥**

ਦੂਧੁ ਦੋਹਨੀ ਲੈ ਚਲੈ ਸੁਇਨ ਕਟੋਰੀ ਨਾਲਿ ॥ ਦੂਧੁ ਦੇਹੁਰੇ ਲੈ ਕਹੈ ਪੀਵਹੁ ਦੀਨ ਦਿਆਲਿ ॥ ੮੬ ॥

**ਸੋਰਠਾ ॥**

ਦੋਇ ਦੇਹੁਰੇ ਮਾਂਹਿ ਦੁਇ ਕਰ ਜੋਰ ਬਿਨਤੀ ਕਰਹਿ ॥ ਠਾਕੁਰੁ ਆਵੈ ਨਾਂਹਿ ਸਦਕਾ ਸਹਜ ਨੰਦ ਕਾ ॥ ੮੭ ॥

**ਚੌਪਈ ॥**

ਸਹਜਾ ਨੰਦ ਗਯਾ ਇਤਬਾਰੁ ॥ ਜਾਨੈ ਬਾਰਕੁ ਇਹੁ ਕੂੜੀਆਰਿ ॥
ਸਹਜਾਨੰਦੁ ਭਰਮ ਭੁਲਾਣਾ ॥ ਇਹੁ ਕਿਆ ਜਾਣੈ ਬਾਲੁ ਇਆਣਾ ॥
ਦਿਹੁਰੇ ਤੇ ਜਬ ਨਿਕਸੈ ਬਾਹਰਿ ॥ ਨਾਮੇ ਕਾ ਮਨੁ ਸਕੈ ਨ ਠਾਹਰਿ ॥
ਫਿਰਿ ਮੁੜਿ ਨਾਮਾ ਦੇਹੁਰੇ ਗਯਾ ॥ ਤੌਂ ਨਾਮੇ ਕੌਂ ਦਰਸਨੁ ਭਯਾ ॥ ੮੮ ॥

**ਦੋਹਰਾ ॥**

ਨਾਮੇ ਦੁਇ ਕਰਿ ਜੋਰਿ ਕੈ ਕੀਨੀ ਸੁ ਅਰਦਾਸਿ॥ ਤਦਿ ਕਿਉ ਨ ਥੇ ਆਵਤੇ ਸਹਜਨੰਦੁ ਥਾ ਪਾਸਿ ॥ ੮੯ ॥

**ਚੌਪਈ ॥**

ਹਾਇ ਹਾਇ ਕਰਿ ਨਾਮਾ ਕਹੈ ॥ ਉਹੁ ਤੌਂ ਦਰਸਨੁ ਕੀਤਾ ਚਹੈ ॥
ਠਾਕੁਰੁ ਬੋਲੇ ਸੁਨੁ ਰੇ ਨਾਮਾ ॥ ਦਰਸਨੁ ਮੇਰਾ ਸਹਲ ਨ ਕਾਮਾ ॥

---

1. ਤਹਿਕੀਕ, ਸਚਮੁੱਚ 2. ਹੱਥ 3. ਸਵੇਰ ਸਾਰ 4. ਛਕਣਗੇ, ਪੀਣਗੇ

596.ੳ ਸਹਜ ਨੰਦ / ਕੌਂ ਦਰਸਨੁ ਨਾਂਹਿ ॥ ਦੁਬਿਧਾ ਬਲੈ ਉਸੈ ਮਨ ਮਾਂਹਿ ॥
ਬਹੁਤੇ ਬਰਖੁ ਤੁਸੀ ਉਸ ਸੇਵੇ ॥ ਨਾਮਾ ਕਹੈ ਸੇਵ ਗਈ ਏਵੈ ॥ ੯੦ ॥

**ਦੋਹਰਾ ॥**
ਠਾਕੁਰ ਢਿਗਿ ਬਿਨਤੀ ਕਰੀ ਨਾਮੇ ਦੁਇ ਕਰਿ ਜੋਰਿ ॥ ਸਹਜਨੰਦ ਕਾ ਨੇਮ ਥਾ ਦੇਹੁਰੇ ਆਵੈ ਭੋਗਿ ॥ ੯੧ ॥

**ਸੋਰਠਾ ॥**
ਸੇਵਾ ਕਰਤਾ ਨੀਤਿ ਸਭਿ ਸੇਵਾ ਬਿਰਥੀ ਗਈ ॥ ਮਨ ਮਹਿ ਜਿਨਿ ਪਰਤੀਤਿ ਠਾਕੁਰੁ ਕਰਤੇ ਨਾਮਦੇ ॥ ੯੨ ॥

**ਚੌਪਈ ॥**
ਠਾਕੁਰੁ ਕਹੈ ਸੁਨਹੁ ਜਨ ਨਾਮਾਂ ॥ ਸਹਜਨੰਦ ਕੀ ਸੇਵਾ ਖਾਮਾ[1] ॥
ਠਾਕਰੁ ਕਹੈ ਸਾਚੁ ਇਹ ਠੌਰੁ ॥ ਕਬਹੂ ਫੁਰੈ ਔਰ ਕੀ ਔਰ ॥
ਕਿਆ ਜਾਨੌਂ ਕਿਛੁ ਹੈ ਕੇ ਨਾਂਹਿ ॥ ਭਰਮਤਿ ਫਿਰੈ ਸਦਾ ਮਨ ਮਾਂਹਿ ॥
ਨਾਮਾ ਕਹੈ ਸੁਨਹੁ ਭਗਵਾਨ ॥ ਤੂ ਬਖਿਸੰਦੁ ਸਦਾ ਮਿਹਰਵਾਨ ॥
ਤੁਧੁ ਭਾਵੈ ਤਾ ਪਾਵਹਿ ਥਾਇ ॥ ਏਕ ਬਾਰ ਸਚੁ ਕਹਿਜਾ ਅਲਾਇ ॥ ੯੩ ॥

**ਦੋਹਰਾ ॥**
ਏਕ ਬਾਰ ਤੋ ਕਹਾ ਥਾ ਜਿ ਸਾਚੀ ਨਿਜ ਮਨ ਮਾਂਹਿ ॥ ਦੇਹੀ ਬਾਹਹੁ ਜਾਇ ਦੋਖ ਬਿਚਾਰਹੁ ਨਾਹਿ ॥ ੯੪ ॥

**ਚੌਪਈ ॥**
ਠਾਕੁਰ ਨਾਮੇ ਆਖਿ ਸੁਨਾਈ ॥ ਸੇਵਾ ਬਿਰਥੀ ਨਾਹਨ ਜਾਈ ॥
ਜੋ ਜੈਸੀ ਮਨਸਾ ਕ੍ਰ ਸੇਵੇ ॥ ਤੈਸੋ ਹੀ ਤੈਸਾ ਫਲੁ ਲੇਵੋ ॥
ਚਾਹਿ ਕਰੈ ਸਭੁ ਬਿਖਿਜਾ ਕੇਰੀ ॥ ਨਾਹਨ ਚਾਹਿ ਕਿਸੇ ਮਨ ਮੇਰੀ ॥
ਨਾਮਾ ਕਹੈ ਬਿਖਿਜਾ ਸੇ ਕੇਹੀ ॥ ਤੁਝ ਤਜ ਜਾਂ ਸੌਂ ਪ੍ਰੀਤਿ ਅਜੇਹੀ ॥ ੯੫ ॥

**ਦੋਹਰਾ ॥**
ਠਾਕੁਰੁ ਆਖਿ ਸੁਨਾਇਦਾ ਮੋ ਬਿਨੁ ਪੇਖਹਿ ਆਨ ॥ ਰਾਜੁ ਬੈਕੁੰਠੁ ਸੁਖ ਮੁਕਤ ਸਭ ਬਿਖਿਜਾ ਵਤਿ ਜਾਨੁ ॥ ੯੬ ॥

**ਚੌਪਈ ॥**
ਨਾਮਾ ਜਾ ਕੈ ਮਨ ਮੈ ਪਜਾਰਾ ॥ ਸੋਈ ਮੇਰੇ ਪ੍ਰਾਨ ਅਧਾਰਾ ॥
ਜਾ ਕਾ ਮਨੁ ਲਾਗਾ ਮੁਝ ਨਾਲਿ ॥ ਤਿਸ ਕੌਂ ਜੀ ਸੰਗਿ ਰਖੌਂ ਸਮਾਲਿ ॥
ਜੋ ਮੁਝ ਕੋ ਚਾਹੇ ਮਨ ਮਾਂਹਿ ॥ ਤਿਸੁ ਤੇ ਪਲੁ ਭਰਿ ਵਿਛੜੌਂ ਨਾਹਿ ॥
ਜੇ ਕੋ ਚਾਹੇ ਆਨ ਸੁ ਆਇ ॥ ਮੋ ਬਿਨੁ ਸਭੁ ਬਿਖਿਆ ਲੈ ਜਾਇ ॥ ੯੭ ॥

**ਦੋਹਰਾ ॥**
ਘਾਲ ਨ ਭਾਨੌਂ ਕਿਸੈ ਦੀ ਜੋ ਜਾਹੈ ਸੋ ਦੇਉ ॥ ਜਿਸ ਕੌਂ ਪਿਜਾਰਾ ਮੈਂ ਲਗੌਂ ਤਿਸੁ ਕੌਂ ਮੈ ਸੰਗਿ ਲੇਉ ॥ ੯੮ ॥

596.ਅ / **ਚੌਪਈ ॥**
ਸਹਜਾਨੰਦ ਕੋ ਦਰਸਨੁ ਨਾਂਹਿ ॥ ਸੋਧ ਦੇਖੁ ਅਪਨੈ ਮਨ ਮਾਂਹਿ ॥
ਨਾਮਾ ਕਹੈ ਰਹੀ ਅਬ ਬਾਤਿ ॥ ਦਰਸਨੁ ਦੇਹੁ ਨ ਮੇਰੇ ਤਾਤਿ[2] ॥
ਠਾਕੁਰ ਤੇ ਨਾਮਾ ਰੁਸਿ ਰਹਿਜਾ ॥ ਰਾਖੁ ਦਰਸੁ ਅਪਨਾ ਇਉ ਕਹਿਜਾ ॥
ਠਾਕੁਰੁ ਦੇਖੇ ਨਾਮੇ ਓਰ ॥ ਨਾਮਾ ਚਲਿਆਂ ਕਰਿ ਬਹੁ ਜੋਰ ॥ ੯੯ ॥

**ਦੋਹਰਾ ॥**
ਠਾਕੁਰੁ ਦੇਖੈ ਸੋਧ ਕੈ ਸਚੁ ਬਾਰਕ ਮਨ ਮਾਂਹਿ ॥ ਠਾਕੁਰੁ ਬੋਲੇ ਆਉ ਰੇ ਨਾਮਾ ਜਾਵਹੁ ਨਾਹਿ ॥ ੧੦੦ ॥

1. ਕਮੀ, ਕਮਜ਼ੋਰੀ, ਨੁਕਸ 2. ਪਿਤਾ ਨੂੰ

**ਸੋਰਠਾ ॥**

ਦਰਸਨੁ ਆਉ ਦਿਖਾਉ ਨਾਮਾ ਅਪਨੈ ਪਿਤਾ ਕੌਂ ॥ ਭਗਤਿ ਵਛਲੁ ਬਿਰਦਾਉ ਜੋ ਕੁਛ ਕਹਹਿ ਸੋਈ ਕਰਹਿ ॥ ੧੦੧ ॥

**ਚੌਪਈ ॥**

ਰੁਠਾ ਨਾਮਾ ਮਸਾ ਮਨਾਯਾ ॥ ਸਹਜਨੰਦ ਤਦ ਦਰਸਨੁ ਪਾਯਾ ॥
ਧੰਨੁ ਭਗਤਿ ਨਾਮੇ ਕੀ ਭਈ ॥ ਦਰਸਨ ਪਰਸਤਿ ਦੁਰਮਤਿ ਗਈ ॥
ਪਿਤਾ ਤਰਾਯਾ ਪੂਤ ਸਪੂਤੁ ॥ ਐਸਾ ਠਾਕੁਰੁ ਨਾਮੇ ਸੂਤ ॥
ਨਾਮੇ ਕੌਂ ਪ੍ਰਭ ਦਯਾ ਦਿਲਾਸਾ ॥ ਨਾਮੇ ਹਰਿ ਹੂਆ ਇਕਲਾਸਾ[1] ॥ ੧੦੨ ॥

**ਦੋਹਰਾ ॥**

ਨਾਮਾ ਸਹਜਾਨੰਦੁ ਦੁਇ ਆਏ ਅਪਨੈ ਗ੍ਰੇਹਿ ॥ ਹਰਿਜਸੁ ਗਾਵਹਿ ਦਿਨੇ ਰਾਤਿ ਮਨਮੁਖਿ ਕਰ ਅਸਨੇਹਿ ॥ ੧੦੩ ॥

**ਸੋਰਠਾ ॥**

ਭਗਤਿ ਕਰੈ ਚਿਤੁ ਲਾਇ ਨਾਮਾ ਹਰਿ ਕੈ ਗੁਣ ਰਵੈ ॥ ਆਠ ਪਹਰਿ ਲਿਵ ਲਾਇ ਇਕਤੇ ਰੰਗਿ ਰਾਤਾ ਰਹੈ ॥ ੧੦੪ ॥

**ਚੌਪਈ ॥**

ਸਾਰੇ ਜਗਤਿ ਮਾਂਹਿ ਸੁਣ ਪਾਯਾ ॥ ਨਾਮੇ ਹਰਿ ਕੌਂ ਦੂਧੁ ਪਿਜਾਯਾ ॥
ਜੋਗੀ ਸਨਯਾਸੀ ਬ੍ਰਹਮਚਾਰੀ ॥ ਤਪੇ ਤਪੀਸਰ ਦੂਧਾਧਾਰੀ ॥
ਪ੍ਰਭ ਚਲਿ ਆਵਹਿ ਦ੍ਸਨੁ ਪਾਵਹਿ ॥ ਪ੍ਰਭੁ ਮਿਲਣੇ ਕੀ ਬੂਝ ਬੁਝਾਵਹਿ ॥
ਏਹਿ ਬਾਤਿ ਕਾਜੀ ਸੁਨਿ ਪਾਈ ॥ ਅਲਾ ਦੈਤਿ ਪਹਿ ਚੁਗਲੀ ਖਾਈ ॥ ੧੦੫ ॥

**ਦੋਹਰਾ ॥**

ਅਲਾ ਦੈਤਿ ਪਹਿ ਮਿਲਿ ਗਏ ਕਾਜੀ ਮੁਸਲਮਾਨ ॥ ਕਾਜੀ ਕੀਤੀ ਅਰਜ ਜਾਇ ਹੂਆ ਕੁਫਰੁਸਤਾਨੁ[2] ॥ ੧੦੬ ॥

**ਚੌਪਈ ॥**

ਬਾਦਿਸਾਹਿ ਢਿਗਿ ਕਾਜੀ ਕਹੈ ॥ ਨਗਰ ਮਾਂਹਿ ਇਕੁ ਛੀਪਾ ਰਹੈ ॥
597.ੳ / ਤਿਸੁ ਧੋਬੇ ਕਾ ਹੈ ਫਰਜੰਦੁ[3] ॥ ਕਹਤਾ ਦੇਖਿਜਾ ਮੈ ਬਖਿਸੰਦੁ ॥
ਮੋ ਕਰਤੇ ਮੈ ਪੀਆ ਖੁਦਾਇ ॥ ਮਾਟੀ ਕੇ ਬੁਤਖਾਨੈ ਆਇ ॥
ਐਸਾ ਹੂਆ ਕੁਫਰਸਤਾਨੁ ॥ ਲੇਹੁ ਬੁਲਾਇ ਕਹੈ ਸੁਲਤਾਨੁ ॥ ੧੦੭ ॥

**ਦੋਹਰਾ ॥**

ਦੂਤਿ ਪਠਾਏ ਪਾਤਿਸਾਹ ਨਾਮਦੇਵ ਕੈ ਪਾਸਿ ॥ ਬੂਝਹਿ ਤਿਸੈ ਬੁਲਾਇ ਕੈ ਦ੍ਰੋਗੁ ਕਰੈ ਕੈ ਰਾਸਿ[4] ॥ ੧੦੮ ॥

**ਚੌਪਈ ॥**

ਕਹਿ ਕਾਜੀ ਆਲਮ ਪੱਨਾਹਿ[5] ॥ ਕਿਵ ਕਰਿ ਜਾਨੈਗੋਂ ਪਤਿਸਾਹਿ ॥
ਤੁਮ ਬੂਝਹੁਗੇ ਮਿਲੇ ਖੁਦਾਇ ॥ ਓਹੁ ਕਰੇਗਾ ਦੇਖਜਾ ਜਾਇ ॥
ਤੁਮ ਜਾਨਹੁ ਕਹੁਤਾ ਰਾਸਿ ॥ ਦਿਲਿ ਅੰਦਰਿ ਕਰਿ ਦੇਖਹੁ ਕਿਜਾਸੁ ॥
ਕਹੁ ਕਾਜੀ ਕਿਆ ਕਰੀਐ ਹੋਰੁ ॥ ਕਾਜੀ ਬੋਲੈ ਮਾਰਹੁ ਢੋਰੁ ॥ ੧੦੯ ॥

**ਦੋਹਰਾ ॥**

ਤਿਸੁ ਆਗੇ ਗੋ ਬਧੁ[6] ਕਰਹੁ ਉਸਿ ਕਹੁ ਦੇਹੁ ਜਿਵਾਇ ॥ ਉਸ ਕੋ ਮੁਸਕਲ ਕਾ ਬਨੈ ਜੇ ਦੇਖਿਜਾ ਉਸੇ ਖੁਦਾਇ ॥ ੧੧੦ ॥

**ਚੌਪਈ ॥**

ਪਾਤਿਸਾਹਿ ਕੇ ਪਿਯਾਦੇ ਆਏ ॥ ਨਾਮਦੇਵ ਕੌਂ ਕਹਾ ਸੁਨਾਏ ॥
ਰੇ ਨਾਮਾ ਸੁਲਤਾਨੁ ਚਿਤਾਰੇ ॥ ਬਿਲਮੁ ਛੋਡਿ ਕਰਿ ਹੋਹੁ ਤਯਾਰੇ ॥

---

1. ਇਖ਼ਲਾਸ, ਮਿੱਤਰਤਾ 2. ਨਾਸਤਿਕਤਾ ਦਾ ਸਥਾਨ 3. ਪੁੱਤਰ, ਬੇਟਾ 4. ਠੀਕ ਹੈ ਕਿ ਦਗਾ (ਦ੍ਰੋਗ ਹੈ) 5. ਦੁਨੀਆਂ ਨੂੰ ਆਸਰਾ ਦੇਣ ਵਾਲਾ 6. ਬਧ ਕਰਕੇ, ਮਾਰ ਕੇ

ਨਾਮਦੇਉ ਤਤਕਾਲਿ ਸਿਧਾਯਾ ॥ ਕੀਰਤਨੁ ਕਰਤਾ ਚਲਜਾ ਆਯਾ ॥
ਕਰੈ ਭਗਤਿ ਜਬ ਜਾਵੈ ਤਾਲ ॥ ਅਨਿਦਿਨੁ ਗਾਵੈ ਗੁਣ ਗੋਪਾਲੁ ॥ ੧੧੧ ॥

**ਦੋਹਰਾ ॥**

ਸਨਮੁਖ ਆਯੌ ਭਗਤੁ ਤਬ ਬਾਦਿਸਾਹਿ ਕੈ ਤੀਰ ॥ ਕੀਰਤਨੁ ਕ੍ਰਤਾ ਮਗਨ ਹੁਇ ਮਿਲਿਆ ਇਤੁ ਤਤਬੀਰ ॥ ੧੧੨ ॥

**ਚੌਪਈ ॥**

ਬਾਦਿਸਾਹੁ ਕਹੈ ਸੁਨੁ ਨਾਮਾਂ ॥ ਤੁਮਰਾ ਕੈਸਾ ਜੈਸਾ ਰਾਮਾ ॥
ਤੁਮਰਾ ਗੋਵਿਦੁ ਕਹੁ ਖਾਂ ਕੈਸਾ ॥ ਜੈਸਾ ਦੇਖਿਜਾ ਕਹਿ ਦਿਹੁ ਤੈਸਾ ॥
ਨਾਮਾ ਕਹੈ ਸੁਣਹੁ ਸੁਲਤਾਨ ॥ ਸਭ ਘਟਿ ਮਾਂਹਿ ਵਸੈ ਸੁਬਹਾਨ[1] ॥
ਅਹਿ ਜੋ ਦੇਖਹੁ ਸਕਲ ਪਸਾਰਾ ॥ ਸਭਿ ਮਹਿ ਦੀਸੈ ਪ੍ਰਵਦਗਾਰਾ[2] ॥ ੧੧੩ ॥

**ਦੋਹਰਾ ॥**

ਗਾਇ ਮਾਰ ਆਗੇ ਧਰੀ ਨਾਮਾ ਦੇਹੁ ਜਿਵਾਇ ॥ ਅਕੈ ਨ ਆਵਹੁ ਦੀਨ ਮਹਿ ਅਪਨਾ ਜੀਉ ਬਚਾਇ ॥ ੧੧੪ ॥

**ਚੌਪਈ ॥**

597.ਅ ਨਾਮਾ ਕਹੈ ਸੁਨਹੁ ਸੁਲਤਾਨ ॥ ਲਏ ਨ ਆਵਹਿ ਮੁੜਿ / ਕੈ ਪ੍ਰਾਨ ॥
ਮੂਆ ਨ ਜੀਵੈ ਕਬਹੁ ਕੋਇ ॥ ਸੁਣੁ ਸੁਲਤਾਨ ਨ ਐਸੀ ਹੋਇ ॥
ਬਾਤ ਕਿਨਾਇਤ[3] ਕੀ ਮਤੁ ਕਹੌ ॥ ਗਊ ਜੀਵਾਇ ਦੇਹੁ ਬਚਿ ਰਹੌ ॥
ਨਾਤਰ ਹੋਵਗੁ ਮੁਸਲਮਾਨੁ ॥ ਨਾਮੇ ਕੌ ਆਖੇ ਸੁਲਤਾਨੁ ॥ ੧੧੫ ॥

**ਦੋਹਰਾ ॥**

ਇਉ ਤੌ ਛੁਟਕਨਿ ਨਾਂਹਿ ਹੁਇ ਸਮਝਿ ਦੇਖੁ ਮਨ ਮਾਂਹਿ ॥ ਕਲਮਾ ਕਹੌ ਕਿ ਗੋ ਉਠੇ ਏਉ ਤ ਛੁਟਕਹੁ ਨਾਂਹਿ ॥ ੧੧੬ ॥

**ਚੌਪਈ ॥**

ਅਕੈ ਤ ਨਾਮਾ ਗਊ ਜਿਵਾਰੋਂ ॥ ਨਾਤਰ ਤੁਮ ਕੌ ਗਰਦਨ ਮਾਰੌਂ ॥
ਕਹੁ ਕਲਮਾ ਹੋਹੁ ਮੁਸਲਮਾਨੁ ॥ ਏਉ ਕਹੀ ਨਿਜ ਮੁਖਿ ਸੁਲਤਾਨ ॥
ਤੌ ਨਾਮਾ ਬਿਸਮੈ[4] ਹੁਇ ਗਯਾ ॥ ਮਨ ਮਹਿ ਚਿੰਤਾ ਕਰਤਾ ਭਯਾ ॥
ਪ੍ਰਭ ਆਗੇ ਕੀਤੀ ਅਰਦਾਸਿ ॥ ਜਜੌ ਜਾਣਹੁ ਤਜੌ ਆਣਹੁ[5] ਰਾਸਿ ॥ ੧੧੭ ॥

**ਦੋਹਰਾ ॥**

ਖਤ੍ਰੀ ਸਬੈ ਬਾਜਾਰ ਕੈ ਭਏ ਇਕਠੇ ਲੋਗ ॥ ਚਲਹੁ ਸਭਿ ਬਾਦਿਸਾਹਿ ਢਿਗਿ ਮਤੁ ਕੋ ਬਨੈ ਸਜੋਗ ॥ ੧੧੮ ॥

**ਸੋਰਠਾ ॥**

ਜੋ ਨਾਮੇ ਪਤਿ ਪਾਇ ਤੋ ਹਿੰਦੂ ਕੀ ਰਹੀ ਪਤਿ ॥ ਜੌ ਨਾਮਾ ਖਿਸਿ[6] ਜਾਇ ਤੌ ਹਿੰਦੂ ਪਤਿ ਨ ਰਹੈ ॥ ੧੧੯ ॥

**ਚੌਪਈ ॥**

ਸਗਲ ਮਹਾਂਜਨੁ ਜੁਰ ਕ੍ਰ ਆਯਾ ॥ ਬਾਦਿਸਾਹਿ ਪਹਿ ਅਰਜੁ ਰਖਾਯਾ ॥
ਨਾਮੇ ਸਮ ਸੁਇਨਾ ਤੁਮ ਲੇਹੁ ॥ ਨਾਮ ਦੇਉ ਮੰਗਯਾ ਮੁਝ ਦੇਹੁ ॥
ਦੀਨ ਛੋਡਿ ਦੁਨੀ ਕਿਹਿ ਕਰੌ ॥ ਆਗੈ ਬਾਜੈਗਾਰੁ[7] ਹੁਇ ਮਰੌ ॥
ਅਕੈ ਤ ਮੁਈ ਜਿਵਾਵੈ ਗਾਇ ॥ ਅਕੈ ਤ ਕਹਿ ਕਲਮਾ ਛੁਟਿ ਜਾਇ ॥ ੧੨੦ ॥

**ਦੋਹਰਾ ॥**

ਬਹੁਰਿ ਅਰਜਿ ਬਹੁਤੀ ਕਰੀ ਮਾਨੀ ਜਿਨਿ ਬਦਿਸਾਹਿ ॥ ਸਮ ਸੁਇਨਾ ਸਭਿ ਦੇ ਰਹੇ ਕਾਇ ਨ ਚੱਲੈ ਵਾਹਿ ॥ ੧੨੧ ॥

**ਸੋਰਠਾ ॥**

ਅਕੈ ਜਿਵਾਵੈ ਗਾਇ ਅਕੈ ਤ ਆਵੈ ਦੀਨ ਮਹਿ ॥ ਬਾਤ ਨ ਦੂਜੀ ਕਾਇ ਤੁਮ ਸੌ ਸਾਚੀ ਹੌ ਕਹੌ ॥ ੧੨੨ ॥

---

1. ਪਵਿੱਤਰ ਆਤਮਾ, ਅਲੱਹ 2. ਸੰਸਾਰ ਪਾਲਣ ਵਾਲਾ 3. ਕਨਾਇਤ, ਸੰਤੋਖ, ਸਬਰ 4. ਹੈਰਾਨ 5. ਕਰੋ 6. ਖਿਸਕ ਜਾਏ 7. ਸ਼ਰਮਿੰਦਾ

**ਚੌਪਈ ॥**

ਜੋ ਕੁਛ ਅਰਜ ਮਹਾਂਜਨ ਕੀਨਾ ॥ ਸੋ ਸੁਲਤਾਨ ਜਬਾਬੁ ਕਹਿ ਦੀਨਾ ॥
ਨਾਮਾ ਕਹੇ ਸੁਨਹੁ ਤੁਮ ਭਾਈ ॥ ਮੋਹਿ ਛਡਾਇ ਲਏ ਰੁਘਰਾਈ ॥
ਤੁਮਰਿ ਬਸੀਠੀ[1] ਕਛੂ ਨ ਹੋਇ ॥ ਜਿਨਿ ਬੰਧਾਇ ਛਡਾਵੈ ਸੋਇ ॥
598.ੳ ਜੇ ਹਰਿ ਮੁਝ ਕੌ / ਨਾਹਿ ਛਡਾਵੈ ॥ ਕੌਣੁ ਵਡ਼ੀ[2] ਕਹੁ ਤਿਸੁ ਕੌ ਦਾਵੈ[3] ॥ ੧੨੩ ॥

**ਦੋਹਰਾ ॥**

ਲੋਗ ਮਹਾਂਜਨ ਮੁੜਿ ਗਏ ਸਭਨੌ ਕੈ ਮਨਿ ਸੋਗੁ ॥ ਸੁਇਨਾ ਸਾਂਵੀ ਦੇ ਰਹੇ ਕਹਾਂ ਕਰੈ ਵਹਿ ਲੋਗੁ ॥ ੧੨੪ ॥

**ਚੌਪਈ ॥**

ਏਹਿ ਬਾਤਿ ਸੁਣੀ ਚਹੁ ਕੂਟੈ ॥ ਮੁਸਲਮਾਨੁ ਹੋਇ ਤਬ ਛੂਟੈ ॥
ਦਯਾਵੰਤ ਨਾਮੇ ਕੀ ਮਾਇ ॥ ਸਹਜਨੰਦ ਸੁਣੁ ਆਈ ਧਾਇ ॥
ਨਾਮੇ ਕੌ ਕਹਤੇ ਪਿਤ ਮਾਤ ॥ ਬਾਦਸਾਹਿ ਕੀ ਮਾਨਹੁ ਬਾਤਿ ॥
ਰਾਮੁ ਕਹਤਿ ਕਹਿ ਲੇਹੁ ਖੁਦਾਇ ॥ ਦੀਨੁ ਕਬੂਲਹੁ ਜੀਉ ਬਚਾਇ ॥
ਤੁਮ ਕਾਰਨ ਹਮ ਹੋਵਹਿ ਤੁਰਕਾ ॥ ਹੋਣਹਾਰੁ ਇਹ ਕਾਰਨੁ ਧੁਰਿ ਕਾ ॥ ੧੨੫ ॥

**ਦੋਹਰਾ ॥**

ਕਹਿ ਨਾਮਾ ਜਨਨੀ ਸੁਨਹੁ ਰਾਮ ਖੁਦਾਉ ਜੁ ਏਕੁ ॥ ਤਿਨ ਹੀ ਕੋ ਦੁਇ ਭਾਸ ਤੇ ਜਿਨ ਕੈ ਨਾਹਿ ਬਬੇਕੁ[4] ॥ ੧੨੬ ॥

**ਚੌਪਈ ॥**

ਏਕੌ ਰਾਮੁ ਰਹੀਮੁ ਖੁਦਾਇ ॥ ਇਤੁ ਔਸਰਿ[5] ਅਬ ਕਹਜੌ ਨ ਜਾਇ ॥
ਇਹੁ ਔਸਰੁ ਕਹਨੈ ਕਾ ਨਾਹਿ ॥ ਰਾਮੁ ਨਾਮੁ ਮੇਰੇ ਮੁਖਿ ਮਾਂਹਿ ॥
ਇਤੁ ਔਸਰੁ ਜਿਨਿ ਕਹੌ ਖੁਦਾਇ ॥ ਤੁਮ ਅਪਨੈ ਘਰ ਬੈਠਹੁ ਜਾਇ ॥
ਗੰਗ ਜਮਨ ਜਬ ਉਲਟੀ ਬਹੈ ॥ ਰਾਮ ਨਾਮੁ ਤਬ ਨਾਮਾ ਕਹੈ ॥ ੧੨੭ ॥

**ਦੋਹਰਾ ॥**

ਸੂਰਜੁ ਉਤਰ ਉਤਰੇ ਸੁਮੇਰੁ ਧ੍ਰੂ ਚਲ ਜਾਂਹਿ ॥ ਨਾਮਦੇਵ ਸਾਚੀ ਕਹੈ ਰਾਮੁ ਨ ਛਾਡੌ ਤਾਂਹਿ ॥ ੧੨੮ ॥

**ਚੌਪਈ ॥**

ਮਾਤਾ ਬੋਲੀ ਸੁਨੁ ਮਮ ਤਾਤਿ ॥ ਪ੍ਰਾਨ ਬਚਨ ਕੀ ਕੀਚੈ ਬਾਤਿ ॥
ਸਬ ਸਰਬੰਸ ਤੁਰਕ ਹਮ ਹੋਹਿ ॥ ਪ੍ਰਾਨ ਬਚਹਿ ਜੇ ਇਤੁ ਕਰ ਤੋਹਿ ॥
ਨਾਮੇ ਸਾਚੀ ਆਖਿ ਸੁਨਾਈ ॥ ਨਾ ਹਮ ਪੂਤ ਨ ਤੂਮਮ ਮਾਈ ॥
ਜਾਹੁ ਸਦਨੁ ਮੁਖ ਰਹਹੁ ਚੁਪਾਤੀ ॥ ਧ੍ਰਮ ਖੰਡਨ ਕੀ ਹੋਹੁ ਨ ਕਾਤੀ ॥ ੧੨੯ ॥

**ਦੋਹਰਾ ॥**

ਬਾਦਿਸਾਹਿ ਕੈ ਆਦਮੀ ਹੋਏ ਤਦਿ ਚੌਫੇਰਿ ॥ ਨਾਮੇ ਕੌ ਭੌ[6] ਦੇਤਿ ਹੈ ਚਿਲਕਾਵਹਿ ਸਮਸੇਰਿ[7] ॥ ੧੩੦ ॥

**ਚੌਪਈ ॥**

ਨਾਮੇ ਕੌ ਭੌ ਬਹੁਤੁ ਦਿਖਾਯਾ ॥ ਅਪਨੈ ਮਨ ਮਹਿ ਅਤ ਡਰ ਪਾਯਾ ॥
598.ਅ ਨਾਮਦੇਵ ਬਿਨਤੀ ਤਬ ਕਰੀ ॥ ਤਿਉ ਪ੍ਰਭ ਕਰਹੁ ਕ / ਗੀ ਸੌ ਕਰੀ ॥
ਤੁਰਕ ਦਿਖਾਰਹਿ ਬਹੁਤੀ ਭੀਰ ॥ ਕਰ ਕ੍ਰਨਾ[8] ਆਵਹੁ ਸੁਰਧੀਰ[9] ॥
ਤੁਰਕ ਦਿਖਾਵਹਿ ਕਢਿ ਤਲਵਾਰਿ ॥ ਨਾਮਾ ਸਿਮਰੇ ਬਾਰੰਬਾਰਿ ॥ ੧੩੧ ॥

**ਦੋਹਰਾ ॥**

ਦੁਇ ਕ੍ਰ ਜੋਰ ਬਿਨਤੀ ਕਰੈ ਨਾਮਾ ਮੁਖਹੁ ਪੁਕਾਰਿ ॥ ਫੁਨ ਰਖਿਆ ਕਬ ਕਰਹੁਗੇ ਜਬ ਘਾਲਹਿਗੇ ਮਾਰਿ ॥੧੩੨ ॥

---

1. ਵਕਾਲਤ 2. ਵੱਡਾ 3. ਅਧਿਕਾਰ 4. ਗਿਆਨ 5. ਅਵਸਰ, ਸਮੇਂ 6. ਡਰ, ਭਉ 7. ਤਲਵਾਰਾਂ ਲਿਸ਼ਕਾਉਂਦੇ ਹਨ 8. ਕ੍ਰਿਪਾ ਕਰੋ 9. ਦੇਵਤਿਆਂ ਦੇ ਧੀਰ, ਪ੍ਰਭੂ

**ਚੌਪਈ ॥**

ਠਾਕੁਰ ਆਗੇ ਬਿਨਵੈ[1] ਨਾਮਾ ॥ ਹਮ ਮੂਏ ਕੋ ਕਹੈ ਨ ਰਾਮਾ ॥
ਰਾਮ ਕਰਨ ਤੇ ਸਭ ਕੋ ਡਰੇ ॥ ਰਾਮ ਕਹੇ ਗਲ ਫਾਸੀ ਪਰੇ ॥
ਹਮ ਮੂਏ ਜਿਨਿ ਥੋਰੀ ਹੋਇ ॥ ਤੈਨੂ ਰਾਮ ਕਹੈ ਨਹਿ ਕੋਇ ॥
ਸਭੁ ਕੋ ਕਹਗੁ ਮੁਆ ਇਉ ਨਾਮਾ ॥ ਕਾਹੈ ਕੌ ਮੁਖਿ ਬੋਲੌ ਰਾਮਾ ॥ ੧੩੩ ॥

**ਦੋਹਰਾ ॥**

ਸਗਲ ਲੋਗ ਮਨ ਡਰੁ ਕਰਨ ਸੁਨਿਅਗੁ ਸਗਰੇ ਜਗਤਿ ॥ ਮੋ ਮਾਰੇ ਦੀ ਸਹਿਲ ਹੈ ਕੋਇ ਨ ਕਰਸੀ ਭਗਤਿ ॥ ੧੩੪ ॥

**ਚੌਪਈ ॥**

ਜਨੌ ਮੈ ਪੀਆ ਕਾਰਜੁ ਸਾਰੁ ॥ ਸੇਵਕੁ ਅਪਨਾ ਲੇਹੁ ਉਬਾਰਿ ॥
ਤੂ ਜਿਨਿ ਪੀਵਹਿ ਮੋਹਿ ਨ ਪਕਰੇ ॥ ਨਾਮੇ ਬਿਨੌ ਕ੍ਰੀ ਹੁਇ ਤਕਰੇ ॥
ਭਗਤਿ ਕਰੀ ਨਾਮੇ ਅਠਿ ਘਰੀ ॥ ਨਵੀ ਘਟੀ ਆਏ ਨਰਹਰੀ ॥
ਨਾਮਾ ਗਾਵੈ ਗੁਣ ਗੋਪਾਲ ॥ ਗਰੜਿ ਚੜੇ ਆਇ ਕ੍ਰਿਪਾਲ ॥ ੧੩੫ ॥

**ਦੋਹਰਾ ॥**

ਨਾਮਦੇਵ ਬਿਨਤੀ ਕਰੀ ਚਰਨ ਲਗਾਯੋ ਸੀਸੁ ॥ ਭਗਤਿ ਵਸਚਲੁ ਤੂ ਸਤਿ ਹੈ ਗਰਬਗੰਜਨ[2] ਜਗਦੀਸੁ ॥ ੧੨੬ ॥

**ਚੌਪਈ ॥**

ਨਾਮੇ ਕੌ ਪ੍ਰਭੁ ਮਿਲਿਆ ਆਇ ॥ ਹੂਆ ਸਰਸਾ ਦਰਸਨੁ ਪਾਇ ॥
ਕਹੁ ਨਾਮਾ ਤੈ ਬਹੁ ਡਰੁ ਪਾਯਾ ॥ ਅਬ ਕੈਸੋ ਡਰੁ ਜਬ ਤੂ ਆਯਾ ॥
ਹਰਿ ਪ੍ਰਭ ਹੁਏ ਪਰਮ ਦਿਆਲੁ ॥ ਕਹੁ ਨਾਮਾ ਹੋਵੈ ਤਤਕਾਲ ॥
ਕਹਹਿ ਤ ਧਰਤਿ ਦੇ ਉਲਟਾਇ ॥ ਕਹੌ ਮੁਈ ਗੋ ਦੇਉ ਜਿਵਾਇ ॥ ੧੩੭ ॥

**ਦੋਹਰਾ ॥**

ਨਾਮੇ ਆਖੀ ਬੇਨਤੀ ਮਨ ਲਈ ਹਰਿ ਰਾਇ ॥ ਬਛੁਰਾ ਛਾਡਹੁ ਗੋ ਉਠੇ ਚੂੰਘੇ ਅਪਨੀ ਮਾਇ ॥ ੧੩੮ ॥

**ਚੌਪਈ ॥**

ਠਾਕੁਰ ਕਹੈ ਉਠਾਰਹੁ ਜਾਇ ॥ ਛਾਡਹੁ ਬਛਰਾ ਚੂੰਘੇ ਗਾਇ ॥
599.ੳ ਨਾਮਦੇਵ ਮੁਖਿ ਬਚਨੁ ਅਲਾ / ਯਾ ॥ ਗਊ ਉਠਾਲੀ ਦੂਧੁ ਦੁਹਾਯਾ ॥
ਲੋਗਾ ਦੇਖੀ ਹੁਇ ਹੈਰਾਨੁ ॥ ਪੈ[3] ਧਰਿਯਾ ਆਗੈ ਸੁਲਤਾਨੁ ॥
ਨਾਮਦੇਵ ਜੀਵਾਈ ਗਾਇ ॥ ਖਿਲਕਤਿ ਸਗਲੀ ਲਾਗੀ ਪਾਇ ॥ ੧੩੯ ॥

**ਸੋਰਠਾ ॥**

ਵਾਹਿ ਨਾਮਦੇ ਵਾਹਿ ਸਗਲ ਸੰਸਾਰਿ ਪੁਕਾਰਿਆ ॥ ਪਗ ਪਰਿਆ ਪਤਿਸਾਹਿ[4] ਕਰੇ ਆਜਜੀ ਦੀਨੁ ਹੁਇ ॥ ੧੪੦ ॥

**ਚੌਪਈ ॥**

ਬਾਦਸਾਹੁ ਤਬ ਲਾਗਾ ਚਰਨੀ ॥ ਹਮਰੀ ਨਾਹਿ ਬਿਚਾਰਹੁ ਕ੍ਰਨੀ ॥
ਬਖਸਹੁ ਆਪਨੈ ਹਰਿ ਕੈ ਨਾਂਇ ॥ ਤੂੰ ਹਿੰਦੂਹਮ ਤੇਰੀ ਗਾਇ ॥
ਨਾਮਾ ਕਹੈ ਸੁਨਹੁ ਬਦਸਾਹਿ ॥ ਹਮਰੇ ਮਨ ਗੁੱਸਾ ਕਿਛੁ ਨਾਹਿ ॥
ਤੁਮ ਕੌ ਦੇਤੈ ਰਹਹਿ ਦੁਆਇ ॥ ਤੂ ਖਾਤਰ ਜਿਨ ਖਤਰਾ ਲਾਇ ॥ ੧੪੧ ॥

**ਦੋਹਰਾ ॥**

ਕਹੇ ਅਲਾਵਲੁ ਨਾਮਦੇ ਕੁਛ ਤਬਰੱਕ[5] ਤੇ ਲੇਹੁ ॥ ਭੇਟ ਪੀਰ ਪਤਿਸਾਹੀ ਕੀ ਹਮਰੀ ਭੇਟ ਨ ਏਹੁ ॥ ੧੪੨ ॥

1. ਬੇਨਤੀ ਕਰ 2. ਹੰਕਾਰ ਦਾ ਨਾਸ ਕਰਨ ਵਾਲੇ 3. ਦੁੱਧ 4. ਪਾਤਿਸ਼ਾਹ, ਪੈਰੀ ਪੈ ਗਿਆ 5. ਬਣਦਾ ਹੱਕ, ਅਧਿਕਾਰ

**ਚੌਪਈ॥**

ਨਾਮਾ ਕਹੈ ਨ ਭੇਟ ਹਮਾਰੀ ॥ ਭੇਟ ਪੀਰ ਪਤਿਸਾਹਿ ਤੁਮਾਰੀ ॥
ਪਤਿਸਾਹੁ ਪਜਾ ਚਰਨੀ ਲਪਟਾਇ ॥ ਰਾਜੀ ਹੋਹੁ ਰਾਮ ਕੈ ਨਾਇ ॥
ਏਹੁ ਖਜਾਨਾ ਸਗਲਾ ਲੇਹੁ ॥ ਹਮ ਕੌ ਦਯਾ ਮਯਾ ਨਿਜ ਦੇਹੁ ॥
ਕਹਿ ਪਤਿਸਾਹੁ ਚੋਬ ਹੰਢਾਵਹੁ[1] ॥ ਇਸ ਕੀ ਟੇਕ[2] ਬਹੁਤੁ ਸੁਖੁ ਪਾਵਹੁ ॥ ੧੪੩ ॥

**ਦੋਹਰਾ॥**

ਟੇਕ ਹਮਾਰੇ ਨਾਮ ਕੀ ਆਸਾ ਆਸ ਬਿਨਾਸ ॥ ਏਕਾ ਹਮਰੇ ਆਸ ਹੈ ਨਾਹਨ ਆਸ ਬਿਆਸਿ[3] ॥ ੧੪੪ ॥

**ਸੋਰਠਾ॥**

ਦਾਮ ਕਪਰੇ ਨਾਜ ਭੇਜ ਦਏ ਬਦਿਸਾਹਿ ਸਭਿ ॥ ਕਰਹੁ ਕਬੂਲ ਨਿਆਜ[4] ਨਾਮਦੇਵ ਬਖਸਹੁ ਮੁਝੈ ॥ ੧੪੫ ॥

**ਚੌਪਈ॥**

ਸੁਇਨੇ ਕੀ ਸਿਹਜਾ[5] ਪਠਿ ਦਈ ॥ ਔਰੁ ਥੋਕੁ ਪਠਾਏ ਕਈ ॥
ਅਲਾਵਲੁ ਰਹਿਆ ਪਗ ਲਪਟਾਇ ॥ ਮੋ ਪਰ[6] ਨਾਮਾ ਕਰਹੁ ਰਜਾਇ ॥
ਨਾਮਾ ਕਹੈ ਸੁਨਹੁ ਪਤਿਸਾਹਿ ॥ ਬਖਸਿ ਮਾਰਿ ਬੰਦੇ ਹਥਿ ਨਾਹਿ ॥
ਆਪੇ ਬਖਸੇ ਬੇਪ੍ਰਵਾਹੁ ॥ ਸਿਰਿ ਪਤਿਸਾਹਾ ਕੈ ਪਤਿਸਾਹੁ ॥ ੧੪੬ ॥

**ਦੋਹਰਾ॥**

599.ਅ ਜੈ ਜੈ ਹੋਈ ਜਗਤਿ ਮੈਂ ਨਾਮਾ ਘਰਿ ਕੌ ਜਾਇ ॥ ਇਹੁ ਹਮਰੇ ਕਿਤੁ ਕਾਮ ਹੈ ਦੇਵਹੁ ਨਾਇ ਖੁਦਾ/ਇ[7] ॥ ੧੪੭ ॥

**ਚੌਪਈ॥**

ਸਗਲ ਸਮਗਰੀ ਦਈ ਲੁਟਾਇ ॥ ਖਰਾਇਤਿ ਕੀਨੀ ਨਾਇ ਖੁਦਾਇ ॥
ਗੰਗਾ ਮਹਿ ਸਿਹਜਾ ਪ੍ਰਵਾਹੀ ॥ ਨਾਮੇ ਕੈ ਮਨ ਬੇ ਪ੍ਰਵਾਹੀ ॥
ਇਹੁ ਪਰਚਾ ਪਹਿਲਾ ਸੁਨਿ ਲੇਹੁ ॥ ਨਾਮੇ ਕੀਨਾ ਕੌਤਕੁ ਏਹੁ ॥
ਭਗਤਾ ਕੈ ਪ੍ਰਭੁ ਸੰਗਿ ਸਹਾਈ ॥ ਜਹ ਤਹ ਭਗਤਾ ਪੈਜ ਰਖਾਈ ॥ ੧੪੮ ॥

**ਦੋਹਰਾ॥**

ਕੇਤੇ ਦਿਨਿ ਪਾਛੈ ਪਏ ਕਾਜੀ ਕਰੀ ਪੁਕਾਰ ॥ ਨਾਮੇ ਸਿਹਜਾ ਪੁਰਟ ਕੀ[8] ਦਈ ਗੰਗ ਮਹਿ ਡਾਰਿ ॥ ੧੪੯ ॥

**ਸੋਰਠਾ॥**

ਭਲਾ ਭਜਾ ਦਈ ਬਾਟਿ ਖੈਰ ਭਯਾ ਪਤਿਸਾਹਿ ਕਾ ॥ ਨਦੀ ਬਹਾਈ ਖਾਟਿ ਏਹੁ ਕਾਮ ਹਛਾ ਨਹੀਂ ॥ ੧੫੦ ॥

**ਚੌਪਈ॥**

ਇਹਿ ਬਿਧਿ ਕੀਨੀ ਨਾਮੇ ਬੁਰੀ ॥ ਰਾਮ ਤੇ ਸੁਨਿ ਕੈ ਜਾਇ ਨ ਜਰੀ ॥
ਸੁਣਿ ਕਾਜੀ ਬੋਲੈ ਪਾਤਿਸਾਹਿ ॥ ਕਿਉ ਦੀਨੀ ਸਿਹਜਾ ਪਰਵਾਹਿ ॥
ਕਾਜੀ ਕਹਿੰਦਾ ਸੁਣਿ ਪਤਿਸਾਹਾ ॥ ਏਹੋ ਨਾਮਾ ਧਰੇ[9] ਗੁਨਾਹਾ ॥
ਏਹਿ ਸੇਜ ਮਲੇਛ ਹੰਢਾਈ ॥ ਤਿਸੁ ਪਰ ਮੋ ਪਹਿ ਬਹਿਆ ਨ ਜਾਈ ॥ ੧੫੧ ॥

**ਦੋਹਰਾ॥**

ਕਹੈ ਅਲਾਵਲੁ ਨਾਮਦੇ ਲਿਜਾਵਹੁ ਫੇਰਿ ਬੁਲਾਇ ॥ ਪੁਛਹੁ ਸਿਹਜਾ ਪੁਰਟ ਦੀ ਕਿਉ ਡਾਰੀ ਦਰੀਆਇ ॥ ੧੫੨ ॥

**ਚੌਪਈ॥**

ਭੇਜੇ ਲੋਗ ਨਾਮਦੇ ਪਾਹਿ ॥ ਕਰਹੁ ਆਜਜੀ ਤਿਸੁ ਪਹਿ ਜਾਹਿ ॥
ਹਾਥਿ ਜੋਰਿ ਕਰਿ ਦੀਆ ਸਲਾਮੁ ॥ ਕਰੀ ਆਜਜੀ ਹੋਇ ਗੁਲਾਮ ॥
ਪਤਿਸਾਹਿ ਕਹੀ ਤੁਝ ਕੌ ਨਮਸਕਾਰ ॥ ਬਰਾ ਖੁਦਾਈ[10] ਦੇਹੁ ਦੀਦਾਰੁ ॥
ਨਾਮਾ ਤੁਰ ਚਲਿਜਾ ਤਤਕਾਲ ॥ ਪਾਤਿਸਾਹਿ ਤਖਤ ਪਰ ਲੀਆ ਬਹਾਲਿ ॥

---

1. ਚੋਬਦਾਰ ਦੀ (ਚੋਬ ਰੱਖਣ ਵਾਲੇ) ਸੇਵਾ ਪ੍ਰਾਪਤ ਕਰੋ 2. ਆਸਰਾ, ਸਹਾਰਾ 3. ਦੂਸਰੇ ਦੀ ਆਸ 4. ਭੇਟਾ 5. ਸੇਜ, ਪਲੰਘ 6. ਮੇਰੇ ਉੱਪਰ 7. ਖੁਦਾ ਦੇ ਨਾਮ ਤੇ 8. ਸੋਨੇ ਦੀ 9.ਦੋਸ਼ ਦਿੰਦਾ ਹੈ 10. ਖੁਦਾ ਦੇ ਲਈ

ਸਲਾਮ ਕ੍ਰੀ ਅਰੁ ਸੀਸੁ ਨਿਜਾਯਾ ॥ ਨਾਮੇ ਕੀ ਚੂਨੀ ਹਥ ਲਾਯਾ ॥ ੧੫੩ ॥

**ਦੋਹਰਾ ॥**

ਕਹਿ ਸੁਲਤਾਨੁ ਨਾਮਾ ਸੁਨਹੁ ਸਿਹਜਾ ਹਮ ਕੌ ਦੇਹੁ ॥ ਐਸੀ ਸਿਹਜਾ ਨਾ ਮਿਲੈ ਸਾਂਵੀ ਸੁਇਨਾ ਲੇਹੁ ॥ ੧੫੪ ॥

**ਚੌਪਈ ॥**

ਸੁਇਨਾ ਲੇਹੁ ਬਰੋਬਰਿ ਤੋਲਿ ॥ ਹਮ ਕੌ ਕਰਿ ਦਿਹੁ ਸਿਹਜਾ ਮੋਲਿ ॥

ਨਾਮਾ ਕਹੈ ਬਹਾਈ ਗੰਗ ॥ ਸੋ ਕਹੁ ਨਿਕਸੇਗੀ ਕਿਤੁ ਢੰਗਿ ॥

600.ੳ ਮਹਾਂਜਾਲ ਮੇਲੇ ਪਤਿਸਾਹਿ ॥ ਸੇਜ ਕਹੂੰ / ਤੇ ਨਿਕਸੀ ਨਾਂਹਿ ॥

ਨਾਮੇ ਕੌ ਬਦਿਸਾਹਿ ਸੁਨਾਇ ॥ ਸੇਜ ਨ ਨਿਕਸੀ ਕਹੈ ਢੁਢਾਇ ॥ ੧੫੫ ॥

**ਦੋਹਰਾ ॥**

ਕਹਿ ਨਾਮਾ ਬਦਿਸਾਹਿ ਕੌ ਲੇਵਹੁ ਸੇਜ ਜਰੂਰਿ ॥ ਕਹਿ ਸੁਲਤਾਨੁ ਹਾਸੀ ਨਹੀ ਮੋਹਿ ਨ ਬੋਲੋ ਕੂਰ ॥ ੧੫੬ ॥

**ਚੌਪਈ ॥**

ਲੈ ਸੁਲਤਾਨ ਨਾਮਦੇ ਸੰਗਿ ॥ ਆਇ ਖਲੋਏ ਊਪਰਿ ਗੰਗ ॥

ਹੇ ਗੰਗਾ ਜੀ ਸਿਹਜਾ ਦੀਜੈ ॥ ਅਪਨੀ ਕ੍ਰਿਪਾ ਹਮ ਪਰ ਕੀਜੈ ॥

ਸਿਹਜਾ ਸਾਤਿ[1] ਨਿਕਾਲੀ ਬਾਹਰਿ ॥ ਕੌਤਕੁ ਏਹੁ ਦਿਖਾਯਾ ਜਾਹਰਿ ॥

ਕਹਿ ਸੁਲਤਾਨੁ ਸਤਿ ਕਿਸੁ ਕੇਰੀ ॥ ਕਹਿਤ ਨਾਮਦੇ ਸਾਤੋ ਤੇਰੀ ॥ ੧੫੭ ॥

**ਸਲੋਕ ॥**

ਮੇਰੀ ਤੌ ਇਕਿ ਸੇਜ ਸੀ ਸਾਤਿ ਭਈ ਕਹੁ ਕੇਹਿ ॥ ਬੀਜ ਬਟਕ ਜਿਉ ਪਰਫੁੜੀ[2] ਅਬ ਪੁਨ ਰਹਨੈ ਦੇਹਿ ॥ ੧੫੮ ॥

**ਚੌਪਈ ॥**

ਸਿਹਜਾ ਸਾਤਿ ਤੁਮਾਰੀ ਸਹੀ ॥ ਅਬ ਆਗੈ ਵਧਨੈ ਤੇ ਰਹੀ ॥

ਜੈਸੇ ਬੀਜੁ ਦਾਨੈ ਦਾ ਏਕੁ ॥ ਤਾ ਤੇ ਦਾਨੇ ਹੋਹਿ ਅਨੇਕ ॥

ਮੂਲੁ ਊਖਾਰ ਨਿਹਾਰੇ ਜੋਇ ॥ ਸੂਕਿ ਜਾਇ ਜਿਨਿ ਹਰਿਆ ਹੋਇ ॥

ਬਹੁਤੁ ਵਧਹਿ ਜੇ ਰਹਨੇ ਦੇਤਾ ॥ ਅਬ ਵਧਨਹੁ ਰਹੀ ਏਤਨੀ ਏਤਾ ॥ ੧੫੯ ॥

**ਦੋਹਰਾ ॥**

ਪਤਿਸਾਹੁ ਗਜਾ ਨਿਜਧਾਮ ਕੌ ਨਾਮਾ ਅਪਨੈ ਧਾਮ ॥ ਲਾਨਤਿ ਕਾਜੀ ਕੌ ਪਈ ਹੋਆ ਮੁੱਖੁ ਸਿਆਮ ॥ ੧੬੦ ॥

**ਚੌਪਈ ॥**

ਕਾਜੀ ਕੀ ਚੱਲੈ ਜਿਨਿ ਕਾਈ ॥ ਨਾਮੇ ਕੀ ਅਜਮਤਿ ਅਜਮਾਈ ॥

ਏਕਠਿ ਹੂਏ ਮੁੱਲਾਂ ਕਾਜੀ ॥ ਹਿੰਦੂ ਸੌ ਨ ਚਲੈ ਦਗਬਾਜੀ ॥

ਨਾਮੇ ਕੌ ਜਾਇ ਕਰੀ ਸਲਾਮ ॥ ਤੁਮ ਕੌ ਪੂਛਨ ਆਏ ਰਾਮੁ ॥

ਕਹੌ ਖੁਦਾਇ ਦੇਖਿਜਾ ਕੈਸਾ ॥ ਰਾਸਿ ਬਗੋਵਹੁ[3] ਦੇਖਿਜਾ ਜੈਸਾ ॥ ੧੬੧ ॥

**ਦੋਹਰਾ ॥**

ਕਾਜੀ ਕਹਤੇ ਨਾਮਦੇ ਹਮ ਕੋ ਰਾਸਿ ਬਗੋਇ ॥ ਤੁਮ ਚਸਮੋ[4] ਭਰਿ ਦੇਖਯਾ ਅੱਲਹੁ ਕੈਸਾ ਹੋਇ ॥ ੧੬੨ ॥

**ਸੋਰਠਾ ॥**

ਮੁਕਰ[5] ਪਛਾਵਾਂ ਜਾਨੁ ਪਾਨੀ ਮੈਂ ਪ੍ਰਤਿਬਿੰਬ ਜਯੋਂ ॥ ਸਭਿ ਮਹਿ ਜਾਨੁ ਸੁਭਾਨ[6] ਖਾਲੀ ਕਾਇ ਨ ਜਾਇ ਹੈ[7] ॥ ੧੬੩ ॥

**ਚੌਪਈ ॥**

600.ਅ ਸਬ ਸੂਰਤਿ / ਮਹਿ ਜਾਨੁ ਖੁਦਾਇ ॥ ਤਿਸੁ ਬਿਨ ਖਲੱਕਿ ਨ ਖਾਲੀ ਜਾਇ ॥

---

1. ਸੱਤ ਸੇਜਾਂ ਕੱਢੀਆਂ 2. ਬੋਹੜ (ਬਟਕ) ਦੇ ਬੀਜ ਵਾਂਗ, ਪ੍ਰਫੁਲਿਤ ਹੋ ਗਈ 3. ਸੱਚ ਦੱਸੋ 4. ਅੱਖਾਂ 5. ਸ਼ੀਸ਼ਾ, ਦਰਪਣ 6. ਸੁਬਹਾਨ, ਪਾਕ, ਪਵਿੱਤਰ 7. ਜਗਹ ਹੈ

ਦੇਖਹੁ ਢੂਢੁ ਕਿਤਾਬ ਕੁਰਾਨੁ ॥ ਸਭ ਭੀਤਰਿ ਹੈ ਸੁਬਹਾਨੁ ॥
ਕਾਜੀ ਪਰਚਾ ਲੈ ਘਰਿ ਗਏ ॥ ਨਾਮਦੇਵ ਕੇ ਸੇਵਕਿ ਭਏ ॥
ਕੀਰਤਨੁ ਹੋਵੈ ਆਠੋਂ ਜਾਮ ॥ ਜਗਤਿ ਗੀਤਿ ਛੋਡਿਆ ਸਭੁ ਕਾਮ ॥ ੧੬੪ ॥

85.ਅ **ਦੋਹਰਾ ॥**

ਜਗਤਿ ਚਾਲ ਛਾਡੀ ਸਭਾ ਪਕਰੀ ਭਗਤਾ ਚਾਲ ॥ ਜਾਸੁ ਘਾਲ ਘੂਲਹਿ ਸਬੈ ਸਾਈ ਘਾਲੈ ਘਾਲ ॥ ੧੬੫ ॥

**ਸੋਰਠਾ ॥**

ਆਵਹਿ ਨਾਮੇ ਪਾਹਿ ਗਜਾਨੀ ਧਜਾਨੀ ਸੁਘੜ ਨਰ ॥ ਅਨਿਦਿਨੁ ਧਾਪੇ ਜਾਹਿ ਜੋ ਕੁਛ ਚਿਤਵਹਿ ਸੋ ਲਹਹਿ ॥ ੧੬੬ ॥

**ਚੌਪਈ ॥**

ਸਬ ਕੁਟੰਬ ਮਹਿ ਚਰਚਾ ਚਲੀ ॥ ਇਹੁ ਤੌ ਬਾਤਿ ਭਈ ਜਿਨਿ ਭਲੀ ॥
ਜੋਗੀ ਸਨਿਆਸੀ ਬ੍ਰਹਮਚਾਰੀ ॥ ਚਾਰ ਬਰਨ ਆਵਹਿ ਨਰ ਨਾਰੀ ॥
ਕਿਰਤਿ ਨ ਕਰੈ ਸਰੈ ਧਨੁ ਜਿਥੋ ॥ ਆਯਾਂ ਨੋ ਖਾਵਾਵਗੁ ਕਿਥੋਂ ॥
ਸਭੁ ਕੁਟੰਬ ਜੇਤਾ ਮਿਲਿ ਆਯਾ ॥ ਨਾਮੇ ਕੌ ਕਹਿ ਕੈ ਸਮਝਾਯਾ ॥ ੧੬੭ ॥

**ਦੋਹਰਾ ॥**

ਕਹਿ ਕੁਟੰਬ ਕੁਛੁ ਟਹਲ ਕਰੁ ਛੋਡੁ ਨ ਅਪਨੀ ਚਾਲ ॥ ਜਾਤਿ ਜਨਮ ਕੀ ਕਿਰਤਿ ਜੋ ਸਾ ਤੁਮ ਘਾਲਹੁ ਘਾਲ ॥ ੧੬੮ ॥

**ਚੌਪਈ ॥**

ਜਾਤਿ ਤਿਆਗੀ ਪਤਿ ਜਿਨਿ ਰਹੈ ॥ ਸਭੁ ਕੁਟੰਬੁ ਨਾਮੇ ਕੌ ਕਹੈ ॥
ਰੰਙਨੁ ਸੀਵਨੁ ਧੋਵਨੁ ਕਰਹੁ ॥ ਰਾਮ ਨਾਮੁ ਮੁਖਿ ਮਾਹਿ ਉਚਰਹੁ ॥
ਲਰਕੀ ਲਰਕੈ ਪੈਨਹਿ ਖਾਵਹਿ ॥ ਜੋ ਗ੍ਰਿਹਿ ਆਵਹਿ ਸੋ ਵਰਸਾਵਹਿ ॥
ਐਸੀ ਸਿਖਿਆ ਕਹੀ ਕੁਟੰਬੁ ॥ ਪਾਛੈ ਬੋਲਿਆ ਨਾਮਾ ਹੰਬ[1] ॥ ੧੬੯ ॥

**ਦੋਹਰਾ ॥**

ਰੰਙਨੁ ਸੀਵਨੁ ਛੋਡਿਆ ਮੈਂ ਰਾਖੀ ਇਕਿ ਟੇਕ ॥ ਸਾਸਿ ਸਾਸਿ ਸਿਮਰੌ ਸਦਾ ਬਿਸਰੇ ਪਲਕੁ ਨੁ ਏਕੁ ॥ ੧੭੦ ॥

**ਚੌਪਈ ॥**

ਸ੍ਰਬ ਕੁਟੰਬ ਨਾਮੇ ਕੌ ਕਹਾ ॥ ਤੁਮਰਾ ਹਿਤੁ ਹਮ ਸੌ ਤੌ ਰਹਾ ॥
ਜੁਵਤੀ ਸੁਤ ਤੌ ਹੈਂ ਕਿਵ ਤੇਰੇ ॥ ਕਾਜ ਸਵਾਰਹੁ ਤੁਮ ਇਨਿ ਕੇਰੇ ॥
601.ੳ ਇਨਿ ਸੰਗਿ ਤੌ ਕੁਛੁ ਰਖਹੁ ਪ੍ਰੀਤਾ ॥ ਨਾ / ਮ ਦੇਵ ਬੈਠਹਾ ਚੁਪ ਕੀਤਾ ॥
ਨਾਮਾ ਬੋਲੈ ਕਰੈ ਜਬਾਬੁ ॥ ਤੁਮ ਤੌ ਭੂਲੇ ਖੇਲ ਖੁਆਬ[2] ॥ ੧੭੧ ॥

**ਦੋਹਰਾ ॥**

ਨਾਮਦੇਵ ਕਹਤਾ ਸੁਨਹੁ ਹਰਿ ਸੰਗਿ ਹਮਰੀ ਪ੍ਰੀਤਿ ॥ ਆਠ ਪਹਿਰਿ ਇਕ ਟਕ ਰਹੌ ਚੰਦ ਚਕੋਰੇ ਗੀਤਿ ॥ ੧੭੨ ॥

**ਚੌਪਈ ॥**

ਨਾਮੈ ਪ੍ਰੀਤਿ ਨਾਰਾਇਨ ਲਾਗੀ ॥ ਸਹਜ ਸੁਭਾਇ ਭਜੋ ਬੈਰਾਗੀ ॥
ਜੈਸੀ ਚਾਤ੍ਰਿਕਿ ਬੂੰਦ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥
ਕਿਉ ਕਰਿ ਰੰਙਨ ਸੀਵਨੁ ਕਰੌ ॥ ਹਰਿ ਹਰਿ ਚਿਤਵੌਂ ਹਰਿ ਉਚਰੌ ॥
ਜਬ ਲਗੁ ਚਿਤਵੌਂ ਸੂਈ ਬੇਹੁ[3] ॥ ਤਬ ਤੂਟੈ ਹਰਿ ਨਾਲਿ ਸਨੇਹੁ ॥ ੧੭੩ ॥

**ਦੋਹਰਾ ॥**

ਨਾਮਦੇਵ ਪਹਿ ਆਵਤੇ ਸਗਲੇ ਲੋਗ ਸੁਜਾਨ ॥ ਗੁਣ ਗਾਹਿਕ ਇਕ ਦੇਖਨੈ ਕਥਨੈ ਕਰਨ ਗਿਆਨ ॥ ੧੭੪ ॥

---

1. ਹਾਰ ਹੁਟ ਕੇ, ਥੱਕ ਕੇ, ਅੰਤ ਵਿੱਚ 2. ਸੁਪਨਾ 3. ਸੂਈ ਦਾ ਨੱਕਾ

**ਸੋਰਠਾ ॥**
ਤ੍ਰੈ ਦਾਤੇ ਜਗ ਮਾਹਿ ਵਾਸ ਗ੍ਰਾਸ ਉਪਦੇਸੁ ਦੈ ॥ ਤ੍ਰੈ ਗੁਣ ਨਾਮੇ ਪਾਹਿ ਦਾਤਾ ਤੀਨੌ ਬਸਤੁ ਕਾ ॥ ੧੭੫ ॥
**ਚੌਪਈ ॥**
ਨਾਮੇ ਕੈ ਗ੍ਰਿਹਿ ਜੇ ਕੋ ਆਵੈ ॥ ਵਾਸਾ ਦੇ ਉਪਦੇਸੁ ਦ੍ਰਿੜਾਵੈ ॥
ਭਗਤਿ ਕਰੈ ਅਰੁ ਦੇਇ ਗਿਰਾਸੁ ॥ ਆਠੌ ਪਹਰਿ ਏਕੋ ਅਭਿਜਾਸੁ ॥
ਆਪਿ ਜਪੈ ਔਰਾ ਸਿਮਰਾਵੈ ॥ ਜੋ ਸੋਵੈ ਤਿਸੁ ਆਖਿ ਸੁਣਾਵੈ ॥
ਸੋਵਹੁ ਨਾਹੀ ਸਿਮਰਹੁ ਰਾਮੁ ॥ ਪੂਰਨੁ ਹੋਵਹਿ ਸਗਲੇ ਕਾਮ ॥ ੧੭੬ ॥
**ਦੋਹਰਾ ॥**
ਸੋਏ ਆਵਰ[1] ਘਟਤਿ ਹੈ ਧਨ ਹਿਰਿ ਲੇਵਹਿ ਚੋਰ ॥ ਜੋ ਜਾਗੇ ਸੋ ਊਬਰੇ ਮੂਸ[2] ਲਏ ਸਬ ਹੋਰਿ ॥ ੧੭੭ ॥
**ਚੌਪਈ ॥**
ਕਿਆ ਕੁਛੁ ਸੋਏ ਪਲੈ ਪਾਇ ॥ ਕੇ ਕੁਛੁ ਕਹੌ ਬੁਧਿ ਵਧਿ ਜਾਇ ॥
ਕੇ ਕੁਛੁ ਭਲਾ ਕਹਹਿਗੇ ਲੋਗ ॥ ਕੇ ਕੁਛੁ ਪ੍ਰਾਪਤਿ ਹੋਵਹਿ ਭੋਗ ॥
ਕੇ ਕੁਛੁ ਤੂ ਮੋਟਾ ਹੁਇ ਜਾਹਿ ॥ ਜਾਗਹੁ ਰੇ ਤੁਮ ਸੋਵਹੁ ਨਾਹਿ ॥
ਕੇ ਸੋਏ ਕੁਛੁ ਵਧੇ ਸਰੀਰੁ ॥ ਜਾਗਹੁ ਰੇ ਜਾਗਹੁ ਤੁਮ ਬੀਰ ॥
ਸੀਰਾ[3] ਜਲੁ ਛਿਰਕੈ ਤਿਸੁ ਊਪਰਿ ॥ ਤੁਮ ਤੇ ਭਲੈ ਜੁ ਜਾਗਹਿ ਕੂਕਰਿ ॥ ੧੭੮ ॥
**ਦੋਹਰਾ ॥**
601.ਅ ਪ੍ਰਾਤ ਸਮੋ ਜਾ ਦੇਹੁਰੇ ਦੂਧੁ ਪਿ / ਆਵਣ ਰਾਮ ॥ ਏਕੁ ਵਖਤੁ ਰੋਟੀ ਕਰੈ ਸਿਮਰੇ ਆਠੌ ਜਾਮ ॥ ੧੭੯ ॥
**ਚੌਪਈ ॥**
ਏਕੁ ਸਾਧੁ ਨਾਮੇ ਕੈ ਆਯਾ ॥ ਨਾਮਾ ਦੇਹੁਰੇ ਓਰ ਸਿਧਾਯਾ ॥
ਸਾਧ ਬਤਾਵੈ ਕਹਿ ਗਜਾ ਨਾਮਾ ॥ ਗਜਾ ਦੇਹੁਰੇ ਕਹਤੀ ਭਾਮਾ ॥
ਰਾਮਸੀਰਾ[4] ਉਠਿ ਚੂਨੀ ਲਾਗੀ ॥ ਪੁਨ ਬੂਝਨ ਲਾਗਾ ਬੈਰਾਗੀ ॥
ਦਿਹੁਰਾ ਕੈਸਾ ਜੈਸਾ ਹੋਇ ॥ ਸਾਚੁ ਕਹੌ ਨਾਮੇ ਕੀ ਜੋਇ[5] ॥ ੧੮੦ ॥
**ਦੋਹਰਾ ॥**
ਰਾਮਸੀਰ ਤਬ ਕਹਤ ਹੈ ਸਾਧੂ ਸਚੁ ਸੁਨਾਇ ॥ ਮਾਟੀ ਕਾ ਇਕੁ ਦੇਹੁਰਾ ਤਹਿ ਨਾਮਾ ਚਲਿ ਜਾਇ ॥ ੧੮੧ ॥
**ਚੌਪਈ ॥**
ਸਾਧੁ ਬਤਾਵੈ ਤਹਿ ਕਿਆ ਕਾਮਾ ॥ ਦੇਵਲ ਮਹਿ ਕਤ ਜਾਵੈ ਨਾਮਾ ॥
ਠਾਕੁਰੁ ਸਾਵਧਾਨੁ ਤਹਿ ਆਵੈ ॥ ਨਾਮਾ ਤਾ ਕੌ ਦੂਧੁ ਪਿਆਵੈ ॥
ਨਿਤਿਪ੍ਰਤਿ ਦਰਸਨੁ ਦੇਵੈ ਆਇ ॥ ਨਾਮਾ ਦੇਵੈ ਦੂਧੁ ਪਿਆਇ ॥
ਰਾਮਸੀਰ ਇਵ ਬਚਨ ਉਚਾਰਾ ॥ ਸਾਧੁ ਕਹੈ ਨਾਮਾ ਹਤਿਆਰਾ ॥ ੧੮੨ ॥
**ਦੋਹਰਾ ॥**
ਸਾਧੁ ਪਿਛਾਹਾਂ ਮੁੜਿ ਚਲਾ ਨਾਮੇ ਕੌ ਦੇ ਗਾਰਿ[6] ॥ ਹਾਇ ਹਾਇ ਮੁਖ ਤੇ ਕਹੈ ਬੀਤੇ ਸਾਸਿ ਬਿਕਾਰਿ ॥ ੧੮੩ ॥
**ਚੌਪਈ ॥**
ਸਾਧੁ ਕਹੈ ਨਾਮਾ ਭਠਿ ਪਯਾ ॥ ਭਲੀ ਭਈ ਜਿਨਿ ਦਰਸਨੁ ਭਯਾ[7] ॥
ਏਤੇ ਸਾਸਿ ਬਿਅਰਥੇ ਭਏ ॥ ਆਵਤਿ ਨਾਮੇ ਓਰ ਜੁ ਗਏ ॥
ਏਤੀ ਕਰਵਾਂ[8] ਕਾਮ ਨ ਆਈ ॥ ਏਵੈ ਬਿਰਥੀ ਆਉ ਗਵਾਈ ॥
ਨਾਮਾ ਪਾਪੀ ਪਾਪੁ ਕਮਾਵੈ ॥ ਨਿਤਿ ਪ੍ਰਤਿ ਠਾਕੁਰ ਕੌ ਸੰਤਾਵੈ ॥ ੧੮੪ ॥

---

1. ਆਯੂ, ਉਮਰ 2. ਚੋਰੀ 3. ਨਾਮਦੇਵ ਦੀ ਪਤਨੀ, ਜੋ ਜਗਾਉਣ ਲਈ ਜਗਿਆਸੂ ਉਪਰ ਜਲ ਛਿੜਕਦੀ ਸੀ 4. ਨਾਮਦੇਵ ਦੀ ਪਤਨੀ ਦਾ ਪੂਰਾ ਨਾਮ 5. ਧਰਮਪਤਨੀ 6. ਗਾਲੀ, ਗਾਲਾਂ 7. ਚੰਗਾ ਹੋ ਗਿਆ ਮੈਨੂੰ ਉਸਦੇ ਦਰਸ਼ਨ ਨਹੀਂ ਹੋਏ 8. ਕਰਮ ਭਾਵ ਕਦਮ

**ਦੋਹਰਾ ॥**

ਹਰਿਜਨੁ ਗਾਰੀ ਦੇਤਹੀ ਨਿਕਸੇ ਬਾਹਰਿਵਾਰਿ ॥ ਰਾਮਸੀਰਾ ਚੂਨੀ ਪਈ ਜਾਹੁ ਨ ਹੌ[1] ਬਲਿਹਾਰਿ ॥ ੧੮੫ ॥

**ਚੌਪਈ ॥**

ਰਾਮ ਸੀਰਾ ਤਬ ਬਿਨਤੀ ਕਰੀ ॥ ਹਮ ਕੌ ਮਾਰਿ ਨ ਜਾਵਹੁ ਹਰੀ ॥
ਰੋਟੀ ਕੀ ਬਿਰੀਆ[2] ਅਬਿ ਭਈ ॥ ਰੋਟੀ ਪੋਵਹੁ[3] ਹੌ ਬਲਿ ਗਈ ॥
ਜਿਯੋਂ ਜਯੋਂ ਬਿਨਵੈ ਨਾਮੇ ਨਾਰੀ ॥ ਤਯੋਂ ਤਯੋਂ ਹਰਿਜਨੁ ਦੇਵੈ ਗਾਰੀ ॥
ਤੁਮ ਘਰਿ ਰੋਟੀ ਸੋਈ ਪੋਵੈ ॥ ਤੁਮ ਹੀ ਜੈਸਾ ਜੇ ਕੋ ਹੋਵੈ ॥ ੧੮੬ ॥

**ਦੋਹਰਾ ॥**

602.ੳ ਸਾਧੁ ਕਹੈ ਤੁਮ ਸੁ/ਨਹੁ ਰੀ ਤੁਮ ਕੌ ਹਰਿ ਕੀ ਮਾਰਿ ॥ ਤੁਮ ਹਤਿਆਰੇ ਬ੍ਰਹਮਦੋਖਿ ਨ ਜਾਤਾ ਸ੍ਰਿਜਨਹਾਰੁ ॥ ੧੮੭ ॥

**ਚੌਪਈ ॥**

ਮਾਈ ਮੂੰਡੀ ਤੂ ਜਿਨਿ ਜਾਨਹਿ ॥ ਅਪਨਾ ਅਵਗੁਨੁ ਨਾਹਿ ਪਛਾਂਨਹਿ ॥
ਤੁਮਰੇ ਘਰ ਹਮ ਨ ਮੁੜਿ ਚਾਲਹਿ ॥ ਪ੍ਰਸਾਦੁ ਤੁਮਾਰਾ ਨਾ ਮੁਖਿ ਘਾਲਹਿ ॥
ਤੁਮ ਤੇਂ ਭਏ ਮਹਾਂ ਹਤਿਆਰੇ ॥ ਤੁਮ ਤੇਂ ਹੌ ਪ੍ਰਮੇਸਰ ਮਾਰੇ ॥
ਸੁਨਿ ਸੁਨਿ ਹੋਤਿ ਭਈ ਹੈਰਾਨੁ ॥ ਸੀਰਾ ਥਕਤਿ ਭਈ ਪ੍ਰੇਸਾਨੁ ॥ ੧੮੮ ॥

**ਦੋਹਰਾ ॥**

ਹਮਰੀ ਭਗਤਿ ਨ ਖੰਡੁ ਕਰੁ ਹੋਹੁ ਕਦੈ ਕਿਰਪਾਲੁ ॥ ਨਾਮੇ ਆਵਤਿ ਤਕੁ ਰਹੌ ਤੂ ਮੂਰਤਿ ਸਾਧ ਦਯਾਲੁ ॥ ੧੮੯ ॥

**ਚੌਪਈ ॥**

ਜਿਵ ਜਿਵ ਬਿਨਤੀ ਬਿਨਵੈ ਨਾਰਿ ॥ ਬਹੂ ਬੇਟੀ ਕੀ ਦੇਵੈ ਗਾਰਿ ॥
ਮਹਾਂਪੁਰਖੁ ਜਿਨਿ ਹਟੈ ਹਟਾਯਾ ॥ ਰਾਮ ਸੀਰਾ ਕੂਕਤ ਉਠਿ ਧਾਯਾ ॥
ਰਾਮਸੀਰ ਨਾਮੇ ਵਲਿ ਦੌਰੀ ॥ ਕੂਕਤਿ ਕੂਕਤਿ ਹੁਈ ਬੌਰੀ ॥
ਦੂਧੁ ਪਿਜਾਇ ਨਾਮਦੇ ਆਯਾ ॥ ਦਿਹੁਰੇ ਤੇ ਬਾਹਰ ਪਗੁ ਪਾਯਾ ॥ ੧੯੦ ॥

**ਦੋਹਰਾ ॥**

ਨਾਮਾ ਬੂਝੇ ਨਾਰਿ ਕੌ ਆਈ ਕੌਨੈ ਕਾਮਿ ॥ ਜੋ ਜੋ ਬੀਤੀ ਬਾਤਿ ਸੀ ਕਹਿ ਦੀਨੀ ਸਭ ਭਾਮਿ[4] ॥ ੧੯੧ ॥

**ਸੋਰਠਾ ॥**

ਨਾਮਾ ਚਲਿਆ ਦੌਰ ਖਿਟਿ ਦੀਨੀ ਵਲਿ ਸਾਧ ਕੀ ॥ ਜਯੋਂ ਪੁਹਪਾਂ ਕੌ ਭੌਰ ਔਰ ਠੌਰ ਅਟਕੈ ਨਹੀਂ ॥ ੧੯੨ ॥

**ਚੌਪਈ ॥**

ਸੇਵਕ ਸਗਲੇ ਘਰਿ ਪਹੁਚਾਏ ॥ ਨਾਮਾ ਮਿਲਿਆ ਹਰਿਜਨ ਜਾਏ ॥
ਹੋਇ ਅਧੀਨੁ ਦੋਊ ਕ੍ਰ ਜੋਰੇ ॥ ਸਾਧੁ ਕਹੈ ਨਿਜ ਆਉ ਨ ਮੇਰੇ ॥
ਕਹਿ ਨਾਮਾ ਤੁਮ ਦੀਨ ਦਯਾਲ ॥ ਤੁਮ ਬਖਸੰਦ ਸਦਾ ਕਿਰਪਾਲ ॥
ਸਾਧੂ ਕਹੇ ਤੂੰ ਜਾਹਿ ਪਰੇਰੇ ॥ ਦਰਸਨ ਲਾਗਹੁ ਨਾਹਨ ਮੇਰੇ ॥ ੧੯੩ ॥

**ਦੋਹਰਾ ॥**

ਸਾਧੁ ਕਹੈ ਤੂ ਜਾਹਿ ਰੇ ਦਰਸਨ ਮੋਹਿ ਨ ਲਾਗੁ ॥ ਤੇਰੇ ਦਰਸਨ ਪਾਪੁ ਹੈ ਲਾਗਹਿ ਕਾਲਖ ਦਾਗ ॥ ੧੯੪ ॥

**ਚੌਪਈ ॥**

ਕਹਿ ਨਾਮਾ ਮੁਹਿ ਪਾਪ ਬਤਾਵਹੁ ॥ ਕਰਿ ਪ੍ਰਗਟ ਮੁਝ ਆਖ ਸੁਨਾਵਹੁ ॥
ਮੋ ਮਹਿ ਕਵਨੁ ਅਵਗਿਆ ਪਈ ॥ ਹਮ ਤੇ ਕੌਨ ਬੁਰੀ ਅਬ ਭਈ ॥
602.ਅ ਨਾਮਦੇਵ ਕੌ ਸਾਧ ਸੁਨਾ / ਈ ॥ ਠਾਕੁਰ ਤੇ ਤੁਮ ਬੇਮੁਖਿ ਭਾਈ ॥
ਦਿਹੁਰੇ ਕੀ ਪੂਜਾ ਕੌ ਜਾਵਹਿ ॥ ਨਿਜ ਮਧ ਠਾਕੁਰੁ ਛੋਡਿ ਸਿਧਾਵਹਿ ॥ ੧੯੫ ॥

1. ਮੈਂ 2. ਬਰੀਆ, ਵੇਲਾ, ਸਮਾਂ 3. ਛਕੋ, ਖਾਉ 4. ਪਤਨੀ

**ਸੋਰਠਾ ॥**

ਤੂੰ ਤੌਂ ਪਾਪੀ ਜੀਉ ਪਾਪ ਨ ਕ੍ਰਤ ਸੰਗਾਵਤਾ ॥ ਜਾਨਜੁ ਨ ਸੰਗਿ ਪੀਉ ਦੁਰਾਚਾਰ ਜਿਵ ਇਸਤਰੀ ॥ ੧੯੬ ॥

**ਸੋਰਠਾ ॥**

ਮਾਟੀ ਦੇਵਲ[1] ਜਾਂਹਿ ਠਾਕੁਰੁ ਨਾਹਿ ਪਛਾਣਿਆ ॥ ਮਨ ਮਹਿ ਸਮਝਹਿ ਨਾਹਿ ਠਾਕੁਰ ਕੌਂ ਦੁਖੁ ਦੇਹਿ ਤੂ ॥ ੧੯੭ ॥

**ਚੌਪਈ ॥**

ਕਹਿ ਨਾਮਾ ਦੇਹੁਰੇ ਜਦ ਜਾਈ ॥ ਸਾਵਧਾਨ ਹਰਿ ਦੂਧੁ ਪਿਤਾਈ ॥

ਸਾਧੁ ਕਹੈ ਤੁਮਰੇ ਘਟਿ ਨਾਂਹਿ ॥ ਦਿਹੁਰੇ ਕੌਂ ਨਿਤਿ ਭਾਗਾ ਜਾਂਹਿ ॥

ਕਹਿ ਨਾਮਾ ਹਮਰੇ ਮਹਿ ਹੋਇ ॥ ਹਮ ਕੌਂ ਹਮ ਮਹਿ ਦਿਸੈ ਨ ਕੋਇ ॥

ਦੇਵਲ ਮਹਿ ਦੀਖੇ ਪ੍ਰਤੱਖ ॥ ਦੂਧੁ ਪਿਆਲੌਂ ਦੇਖੌਂ ਅੱਖਿ ॥

ਮਾਂਈ ਮੂੰਡੇ[2] ਤੂੰ ਅਗਯਾਨੀ ॥ ਅਦਿਸਟੁ ਅਗੋਚਰੁ ਤੈ ਜਿਨਿ[3] ਜਾਨੀ ॥ ੧੯੮ ॥

**ਦੋਹਰਾ ॥**

ਤੇਰੇ ਹੀ ਤੇ ਨਿਕਸਿ ਕੈ ਠਾਕੁਰੁ ਦਿਹੁਰੇ ਜਾਇ ॥ ਜੇ ਤੁਮ ਜਾਨਹੁ ਆਪ ਮੈ ਤੌਂ ਤੁਮ ਦਿਸਟੀ ਪਾਇ ॥ ੧੯੯ ॥

**ਚੌਪਈ ॥**

ਸੁਨੁ ਰੇ ਨਾਮਾ ਤੂ ਅਗਯਾਨੀ[4] ॥ ਤੈ ਤੋ ਅਜਹੂ ਨਾਂਹਿ ਪਛਾਨੀ ॥

ਠਾਕੁਰ ਕੌਂ ਦੁਖੁ ਦੇਹਿ ਅਜਾਨ ॥ ਤੌਂ ਕੌਂ ਅਜੌਂ ਨ ਆਵੈ ਜਾਂਨ ॥

ਤੌਂ ਨਾਮਾ ਚਰਨੀ ਗਿਰਿ ਪਯਾ ॥ ਸਾਧ ਚਰਨ ਪ੍ਰ ਮਾਥਾ ਦਯਾ ॥

ਤੌਂ ਕੁਛੁ ਨਾਂਮੇ ਸੋਝੀ ਪਰੀ ॥ ਜਲ ਥਲ ਮਹੀਅਲਿ[5] ਨਿਰਖੌਂ ਹਰੀ ॥ ੨੦੦ ॥

**ਦੋਹਰਾ ॥**

ਆਗੇ ਨਾਮਾ ਜਾਨਤਾ ਠਾਕਰ ਦੇਵਲ ਮਾਂਹਿ ॥ ਈਹਾਂ ਠਾਕੁਰੁ ਦੇਖਿਆ ਔਰ ਠੌਰ ਕਹਿ ਨਾਂਹਿ ॥ ੨੦੧ ॥

**ਚੌਪਈ ॥**

ਸਾਧ ਪ੍ਰਸਾਦਿ ਨਾਮੇ ਮਤਿ ਪਾਈ ॥ ਘਟਿ ਘਟਿ ਦੇਖੇ ਜਾਦਮਰਾਈ ॥

ਸਾਧ ਪ੍ਰਸਾਦਿ ਅਗੋਚ੍ਰ ਜਾਨੀ ॥ ਨਾਮਾ ਹੂਆ ਆਤਮ ਗਯਾਨੀ ॥

ਸਬ ਘਟਿ ਨਾਮੇ ਏਕੁ ਪਛਾਤਾ ॥ ਹਸਤਿ ਕੀਟ[6] ਮਹਿ ਏਕੋ ਜਾਤਾ ॥

ਸਭਿ ਘਟਿ ਰਾਮੁ ਬੋਲੈ ਰਾਮਾ ॥ ਏਹੁ ਸਬਦੁ ਬੋਲਿ ਉਠਿਯਾ ਨਾਮਾ ॥ ੨੦੨ ॥

**ਦੋਹਰਾ ॥**

603.ੳ ਇਨਿ ਮਾਟੀ ਭਾਂਜਨ ਘਨੈ ਨਾਨਾ ਰੂਪ ਸ / ਵਾਰਿ ॥ ਕਾਰਨੁ ਕਾਰਜੁ ਓਤਿ ਪਤਿ ਦੇਖਹੁ ਰਿਦੈ ਬਿਚਾਰਿ ॥ ੨੦੩ ॥

**ਸੋਰਠਾ ॥**

ਐਸਾ ਸਾਧੂ ਸੰਗਿ ਜਾ ਤੇ ਬ੍ਰਹਮੁ ਪਛਾਣਿਆ ॥ ਨਿਹਫਲ ਸਭ ਸਹਿਲੰਗ[7] ਸਫੁਲਾ ਸਾਧੂ ਸੰਗੁ ਹੈ ॥ ੨੦੪ ॥

**ਚੌਪਈ ॥**

ਸਾਧ ਸੰਗ ਜੋ ਬੈਸਨੁ ਪਾਵੈ ॥ ਤਿਸੁ ਕੌਂ ਜਾਣਿ ਬ੍ਰਹਮ ਕੀ ਆਵੈ ॥

ਜੋ ਜਨ ਮਤਿ ਸਾਧ ਕੀ ਲੇਤਾ ॥ ਸੋ ਕਹੀਅਤ ਅਤ ਆਤਮ ਬੇਤਾ ॥

ਸਾਧ ਸੰਗਿ ਆਤਮ ਪਰਤੀਤਿ ॥ ਸਾਧ ਸੰਗਿ ਲਏ ਮਨੁ ਜੀਤਿ ॥

ਸਾਧ ਸੰਗਿ ਕੀ ਪਰਮਾ ਪਰੇ ॥ ਕੇਤਕ ਉਪਮਾ ਕੋਊ ਕਰੈ ॥ ੨੦੫ ॥

**ਦੋਹਰਾ ॥**

ਨਾਮਾ ਭਗਤੁ ਪੁਰਾਤਮੀ ਏਤੀ ਭਈ ਨ ਜਾਨ ॥ ਸਾਧ ਸੰਗਿ ਇਕ ਪਲਕ ਮਹਿ ਹੂਆ ਆਤਮ ਗਯਾਨ ॥ ੨੦੬ ॥

---

1. ਮਿੱਟੀ ਦੇ ਮੰਦਰ 2. ਮਾਂ ਦਾ ਸਿਰ ਮੁੰਨੋ, ਭਾਵ ਮਾਂ ਵਿਧਵਾ ਹੋ ਜਾਵੇ 3. ਨਹੀਂ 4. ਗਿਆਨ ਤੋਂ ਰਹਿਤ 5. ਜਲ ਅਤੇ ਥਲ ਵਿੱਚ (ਮਹੀਅਲ) 6. ਹਾਥੀ ਅਤੇ ਕੀੜੀ 7. ਸੰਬੰਧਿਤ

**ਚੌਪਈ ॥**

ਨਾਮੇ ਕੈ ਹਰਿ ਸੰਗਿ ਸਹਾਈ ॥ ਏਤੀ ਜਾਨਿ ਨ ਨਾਮੇ ਆਈ ॥
ਸਾਧ ਸੰਗੁ ਨੈਕੁ ਜਬ ਭਯਾ ॥ ਨਾਮੇ ਛੋਡੁ ਭਰਮ ਕਾ ਗਯਾ ॥
ਹਰਿ ਤੇ ਹਰਿਜਨੁ ਇਤਿ ਅਧਿਕਾਈ[1] ॥ ਜਨ ਕੀ ਮਹਮਾ ਬੇਦ ਨ ਪਾਈ ॥
ਸਾਧ ਸੰਗਿ ਸਮ ਜਾਪੁ ਨ ਤਾਪੁ[2] ॥ ਪਰ ਤੇ ਪਰੇ ਸਾਧ ਪਰਤਾਪੁ ॥ ੨੦੭ ॥

**ਦੋਹਰਾ ॥**

ਰੇ ਮਨ ਸਾਧੂ ਸਰਨਿ ਗਹੁ ਹੋਵੈ ਵਡਾ ਵਸੇਖੁ ॥ ਜੇ ਤੂ ਏਵ ਨ ਸਮਝਸਿਹ ਨਾਮਦੇਵ ਵਲਿ ਵੇਖੁ । ੨੦੮ ॥

**ਸੋਰਠਾ ॥**

ਭਈ ਪੁਰਾਨੀ ਛਾਨਿ ਰਾਮ ਸਾਲ[3] ਕੀ ਛਾਪਰੀ ॥ ਕਹਾ ਕਰੌ ਭਗਵਾਨ ਨਾਮਦੇਉ ਕਹਤਾ ਫਿਰੈ ॥ ੨੦੯ ॥

**ਚੌਪਈ ॥**

ਜਬ ਵਹਿ ਛਾਂਨਿ ਪੁਰਾਨੀ ਹੋਈ ॥ ਬਾਂਧਨਿਹਾਰੁ ਨ ਆਵੈ ਕੋਈ ॥
ਨਾਮਾ ਫਿਰੈ ਲੇਤਿ ਤਬ ਢਹਾਂ ॥ ਮਨ ਮਹਿ ਕਹੈ ਕਹੌ ਕਿਸ ਕਹਾਂ ॥
ਮਜੂਰੁ ਭਿ ਕੋਈ ਹਥਿ ਨ ਆਵੈ ॥ ਅੜੋਸਿ ਪੜੋਸੀ ਨਾਂਹਿ ਬੰਧਾਵੈ ॥
ਮੁਡੀਏ[4] ਆਂਵਹਿ ਜਾਂਵਹਿ ਖਾਇ ॥ ਓਹੀ ਛਾਨ ਬੰਧਾਵਹਿ ਆਇ ॥ ੨੧੦ ॥

**ਦੋਹਰਾ ॥**

ਸਾਕ ਸਬੰਧੀ ਜੇਤੜੇ ਸਕਲ ਕੁਟੰਬੀ ਲੋਗ ॥ ਛਾਂਨ ਛਵਾਵਹਿ ਨਾਂਹਿ ਉਇ ਆਏ ਨਾਮਦੇ ਜੋਗ ॥ ੨੧੧ ॥

**ਸੋਰਠਾ ॥**

603.ਅ ਪਾਯੈ ਨਾਂਹਿ ਮਜੂਰੁ / ਢੂਢਤਿ ਥਾਕਾ ਨਾਮਦੇ ॥ ਨਾਮੇ ਬਨੀ ਜਰੂਰਿ ਰਾਮਸਾਲ ਕੀ ਛਾਨ ਕੀ ॥ ੨੧੨ ॥

**ਚੌਪਈ ॥**

ਅੜੋਸਿ ਪੜੋਸੀ ਜੇਤੇ ਭਏ ॥ ਨਾਮਦੇਵ ਨੇ ਸਭਿ ਬੁਝਿ ਲਏ ॥
ਕੋਇ ਨ ਛਾਨ ਛਵਾਵਨ ਆਵੈ ॥ ਜਿਸੁ ਆਖੈ ਸੋ ਮੁਕਰਿ ਜਾਵੈ ॥
ਆਪੇ ਕੁਛੁ ਕੁਛੁ ਕਰਤਾ ਭਯਾ ॥ ਕਾਨਨ ਭਰੀ ਕਾਹੁ[5] ਮੁਲਿ ਲਯਾ ॥
ਅੰਗ ਸਾਕ ਸਭ ਦਿਖਹਿ ਤਮਾਸਾ ॥ ਬਾਂਧਹਿ ਜਿਨਿ ਸੋ ਇਸੁ ਇਕਲਾਸਾ[6] ॥ ੨੧੩ ॥

**ਦੋਹਰਾ ॥**

ਨਾਮਾ ਨਾ ਕੁਛੁ ਕਰਿ ਸਕੈ ਭਈ ਭਯਾ ਹੈਰਾਨੁ ॥ ਫਿਰਿ ਫਿਰਿ ਸਿਮਰੈ ਰਾਮ ਕੌ ਕਹਾਂ ਕਰੌ ਭਗਵਾਨ ॥ ੨੧੪ ॥

**ਸੋਰਠਾ ॥**

ਜਿਸੁ ਵਲਿ ਸਿਰਜਨਹਾਰੁ ਤਿਸ ਨੌ ਸੰਸਾ ਕਿਆ ਕਰੈ ॥ ਰਹੇ ਸਬੈ ਝਖ ਮਾਰਿ ਨਾਮੇ ਕੰਮੀ ਆਪਿ ਹਰਿ ॥ ੨੧੪ ॥

**ਚੌਪਈ ॥**

ਨਾਮਾ ਬਿਨਵੈ ਸੁਨੁ ਭਗਵਾਨੁ ॥ ਮੈ ਤੋ ਭਈ ਭਯਾ ਹੈਰਾਨੁ ॥
ਰਾਮਸਾਲ ਕੀ ਛਪਰੀ ਰਹੀ ॥ ਨਾਮੇ ਹਰਿ ਪਹਿ ਬਿਨਤੀ ਕਹੀ ॥
ਠਾਕੁਰ ਜਟੁ ਕਾ ਰੂਪ ਵਟਾਯਾ ॥ ਨਾਮੇਦਵ ਕੌ ਆਇ ਬੁਲਾਯਾ ॥
ਰਾਮ ਰਾਮ ਕੋ ਨਾਮਾ ਭਗਤਿ ॥ ਕਹਾਂ ਕਰਤਿ ਬੇ ਭਏ ਹੋ ਥਕਤਿ ॥ ੨੧੬ ॥

**ਦੋਹਰਾ ॥**

ਠਾਕੁਰੁ ਬੋਲੇ ਨਾਮਦੇ ਤੇਰਾ ਮੋਹਿ ਮਜੂਰੁ ॥ ਕਾਰਜੈਂ ਸਰਬ ਸਵਾਰਸਾਂ ਨਾ ਨਾਮਾ ਤੂ ਝੂਰੁ ॥ ੨੧੭ ॥

**ਚੌਪਈ ॥**

ਲਿਜਾਉ ਨਾਮਦੇ ਛਾਨ ਛਵਾਂਵੈਂ ॥ ਸੁਇਨ ਮਹਲ ਤੇ ਅਧਿਕ ਬਨਾਵੈਂ ॥
ਅਪਨੀ ਹੱਥੀ ਛੰਨਿ ਬਨਾਈ ॥ ਆਪਿ ਉਠਾਇ ਊਪ੍ਰ ਪ੍ਰਭਿ ਪਾਈ ॥

1. ਅਧਿਕ 2. ਤਪੱਸਿਆ 3. ਰਾਮ ਦਾ ਘਰ 4. ਸੰਨਿਆਸੀ, ਸਾਧੂ, ਸੰਤ ਜਨ 5. ਕਾਨਿਆਂ ਦੀ ਭਰੀ, ਕਾਹੀ 6. ਮਿਤ੍ਰਤਾ, ਸੁਹਿਰਦਤਾ

ਤੂ ਨਾਮਾ ਜਸੁ ਗਾਉ ਹਮਾਰਾ ॥ ਕਾਮੁ ਸਵਾਰੌ ਸਗਲ ਤੁਮਾਰਾ ॥
ਨਾਮਦੇਵ ਕੀ ਛਾਨ ਸ੍ਵਾਰੇ ॥ ਠਾਕੁਰ ਕੀ ਨਿਜਧਾਮ ਸਿਧਾਰੇ ॥ ੨੧੮ ॥

**ਦੋਹਰਾ ॥**

ਬਾਂਧਨ ਨ ਥੇ ਆਵਤੇ ਸੇ ਸਭਿ ਦੇਖਹਿ ਆਇ ॥ ਨਾਮਦੇਵ ਕੀ ਛਾਨ ਕੀ ਕੀਮਤਿ ਕਹੀ ਨ ਜਾਇ ॥ ੨੧੯ ॥

**ਚੌਪਈ ॥**

ਜੋ ਜੋ ਦੇਖਨਿ ਆਇ ਖਰੋਵੈ ॥ ਅਚਰਜੁ ਦੇਖਿ ਬਿਸਮ ਸਭ ਹੋਵੈ ॥
ਢਹਾਂ[1] ਲੇਤਿ ਫਿਰਤਾ ਥਾ ਨਾਮਾ ॥ ਛਾਂਨ ਛਵਾਇ ਕੀਓ ਕਿਨਿ ਕਾਮਾ ॥
604.ੳ ਐਸੀ ਛਬ ਛਪ / ਰੀ ਕੀ ਭਈ ॥ ਸੀਸ ਮਹਲੋਂ ਕੀ ਛਬ ਛਪ ਗਈ ॥
ਸੁਇਨ ਮਹਲ ਕਾ ਨਾਉ ਨ ਥਾਉ ॥ ਛਪਰੀ ਕਾ ਸਭਿ ਲੇਵੈ ਨਾਂਉ ॥ ੨੨੦ ॥

**ਸੋਰਠਾ ॥**

ਭੂਪ ਰਜੇ ਤੇ ਧਾਂਮ ਤਿਨ ਕੀ ਸੋਭਾ ਭਜ ਗਈ ॥ ਨਿਜ ਕਰ ਪਾਈ ਰਾਮ ਉਹੁ ਘਰਿ ਸਾਜੇ ਮਾਨਸਾ[2] ॥ ੨੨੧ ॥

**ਚੌਪਈ ॥**

ਜਿਸ ਕੌ ਹਰਿ ਕ੍ ਆਪਿ ਲਗਾਏ ॥ ਤਿਸੁ ਕੀ ਉਪਮਾ ਕਹੀ ਨ ਜਾਏ ॥
ਲੋਗ ਨ ਮਹਿ ਇਹੁ ਹੂਆ ਰੂਰਾ[3] ॥ ਚਹੁ ਚਕੀ ਛਪਰੀ ਮਸਊਰਾ ॥
ਜਨ ਕੌ ਕਾਰਜ ਆਪਿ ਸਵਾਰੇ ॥ ਪ੍ਰਭ ਕੌ ਅਪਨੈ ਭਗਤਿ ਪਿਆਰੇ ॥
ਭਗਤ ਜਨਾ ਕੈ ਸੰਗਿ ਸਿਹਾਇ ॥ ਭਗਤਾ ਠਾਕੁਰ ਵਿੱਥੁ ਨ ਕਾਇ ॥ ੨੨੨ ॥

**ਦੋਹਰਾ ॥**

ਨਾਮਦੇਵ ਕੀ ਬਹਨ ਨੈ ਬਾਤਿ ਸੁਨੀ ਯਹਿ ਕਾਨਿ ॥ ਆਵਹਿ ਸਭੈ ਸਰਾਹਿਤੇ[4] ਨਾਮਦੇਵ ਕੀ ਛਾਨਿ ॥ ੨੨੩ ॥

**ਚੌਪਈ ॥**

ਛਾਨ ਅਭਾ ਭਗਨੀ[5] ਸੁਨਿ ਲਈ ॥ ਤਤਕਾਲ ਨਾਮੇ ਢਿਗਿ ਗਈ ॥
ਛਪਰੀ ਦੇਖਿ ਭਈ ਪ੍ਰਸੰਨ ॥ ਧੰਨੁ ਨਾਮਾਂ ਜਿਨਿ ਬਾਂਧੀ ਛੰਨਿ ॥
ਨਾਮੇ ਕੌ ਬੁਝੈ ਤਤਬੀਰ[6] ॥ ਇਹੁ ਬੇਢੀ[7] ਮੁਝ ਦੀਜੈ ਬੀਰ ॥
ਜਿਨਿ ਤੁਮਰੀ ਯਹਿ ਛਾਨ ਸ੍ਵਾਰੀ ॥ ਸੋ ਤੂ ਮੁਝ ਕੌ ਦੇਹਿ ਬਿਗਾਰੀ ॥ ੨੨੪ ॥

**ਦੋਹਰਾ ॥**

ਤੁਮ ਤੇ ਦੁਗਨੀ ਦੇਉਗੀ ਮਿਹਨਤਿ ਮੋਹਿ ਮੁਕਾਇ ॥ ਸੁਨੁ ਨਾਮਾ ਸੋ ਮਿਹਨਤੀ ਮੋ ਕੌ ਦੇਹਿ ਬੁਲਾਇ ॥ ੨੨੫ ॥

**ਚੌਪਈ ॥**

ਸੁਨੁ ਰੇ ਬੀਰਾ ਬਾਤ ਹਮਰੀ ॥ ਜਿਨਿ ਇਹੁ ਤੁਮਰੀ ਛਾਨ ਸਵਾਰੀ ॥
ਏਕੁ ਰੁਪਯਾ ਦੀਆ ਤੋਹਿ ॥ ਦੋਇ ਰੁਪਯੈ ਦੇਉਗੀ ਮੋਹਿ ॥
ਜੈ ਤੈ ਏਕੁ ਦਿਵਾਯੌ ਚੀਰ ॥ ਮੈ ਦੁਇ ਕਪਰੇ ਦੇਉਗੀ ਬੀਰ ॥
ਦੋਨੌ ਵਖਤਿ ਰਸੋਈ ਜੇਵੈ ॥ ਐਸੀ ਛਪਰੀ ਜੇ ਕਰਿ ਦੇਵੈ ॥ ੨੨੬ ॥

**ਦੋਹਰਾ ॥**

ਚੀਰੁ ਰੁਪਯੈ ਲੇ ਨਹੀ ਮਾਂਗਤਿ ਮਿਹਨਤਿ ਪ੍ਰੀਤਿ ॥ ਆਪ ਬਢੀ ਆਵਸੀ ਜਿ ਹੁਇ ਮਨਹ ਪ੍ਰਤੀਤਿ[8] ॥ ੨੨੭ ॥

**ਚੌਪਈ ॥**

ਬੇਢੀ ਦੇਣੁ ਨ ਜਾਈ ਬਾਈ ॥ ਇਹੁ ਬਾਣੀ ਤਦਿ ਗਾਵ ਸੁਣਾਈ ॥
604.ਅ ਬੇਢੀ ਮੇਰੇ ਪ੍ਰਾਨ / ਅਧਾਰਾ ॥ ਬੇਢੀ ਪਤਿਤ ਉਧਾਰਨਹਾਰਾ ॥
ਐਸਾ ਬੇਢੀ ਗੁਣੀ ਗਹੀਰ ॥ ਤਿਸੁ ਬੇਢੀ ਗੁਨ ਕਹੁ ਰੇ ਬੀਰ ॥
ਬੇਢੀ ਕੇ ਗੁਨ ਕੌਨੁ ਸੁਨਾਵੈ ॥ ਆਦਿ ਅੰਤ ਜਿਸੁ ਮਧ ਨ ਆਵੈ ॥ ੨੨੮ ॥

---

1. ਆਸਰਾ, ਓਟ 2. ਮਨੁੱਖ ਦੇ 3. ਸੁੰਦਰ 4. ਸਲਾਹੁੰਦੇ 5. ਭੈਣ 6. ਭਦਬੀਰ, ਤਰਕੀਬ, ਢੰਗ 7. ਤਰਖਾਣ 8. ਵਿਸ਼ਵਾਸ਼

**ਤਿਲਕਾ ॥ ਛੰਦ ॥**

ਗੁਨ ਕੌਨੁ ਭਨੈ ॥ ਜਿਨਿ ਜਾਂਹਿ ਗਨੈ[1] ॥
ਉਪਮਾ ਅਧਿਕੀ ॥ ਵਧਿ ਤੇ ਵਧਿ ਕੀ ॥ ੨੨੯ ॥
ਨਹ ਸੇਸ[2] ਸਰੈ ॥ ਪਰ ਤੇ ਜੁ ਪਰੇ ॥
ਮੁਖ ਏਕੁ ਮੁਝੈ ॥ ਉਪਮਾ ਨ ਸੁਝੈ ॥ ੨੩੦ ॥

**ਤੋਟਕ ਛੰਦ ॥**

ਭਗਤਾ ਭਵਭੰਜਨਹਾਰ ਹਰੇ ॥ ਜਿਸੁ ਨੈ ਧਵ ਕੀਲੁ[3] ਸੁਥਾਪ ਧਰੈ ॥
ਜਲੁ ਸਾਗਰ ਬਾਧਤਿ ਲੰਕ ਹਰੀ[4] ॥ ਸੁਰ ਸੇਵਕ ਬੰਦ ਖਲਾਸ ਕਰੀ ॥ ੨੩੧ ॥
ਭਗਨੀ ਸੁਨਿ ਕੈ ਪਰਤੀਤਿ ਭਈ ॥ ਸੁਨਿ ਕੈ ਜਸ ਆਪਨ ਧਾਮ ਗਈ ॥
ਕਿਰਪਾ ਨਿਧਿ ਸੰਤ ਦਯਾਲ ਸਦਾ ॥ ਅਸੁਰਾ ਹਰਿ[5] ਸੰਤ ਸਹਾਇ ਅਦਾ ॥ ੨੩੨ ॥

**ਦੋਹਰਾ ॥**

ਲੋਕ ਦਰਿ ਅਨਦੂਰਿ[6] ਕੈ ਆਵਹਿ ਨਾਮੇ ਤੀਰ ॥ ਆਠਿ ਪਹਰਿ ਮੇਲਾ ਰਹੇ ਆਵਹਿ ਜਾਹਿ ਵਹੀਰ ॥ ੨੩੩ ॥

**ਸੋਰਠਾ ॥**

ਪ੍ਰਿਥਮ ਦੂਧੁ ਪੀਆਇ ਦੂਸ੍ ਗਊ ਜਿਵਾਰਿਐ ॥ ਤੀਸ੍ ਛੰਨਿ ਬਨਾਇ ਨਾਮੇ ਠਾਕੁਰੁ ਵੱਸਿ ਹੈ ॥ ੨੩੪ ॥

**ਚੌਪਈ ॥**

ਲੋਗਨ ਮਹਿ ਉਪਮਾ ਅਤ ਹੋਈ ॥ ਜੈ ਜੈ ਕਾਰੁ ਕਰੈ ਸਭ ਕੋਈ ॥
ਨਾਮੇ ਕੈ ਹੂਏ ਚੋਫੇਰਿ ॥ ਸਸਿ ਪਰਵਾਰਿ ਲਯਾ ਜਨੌ ਘੇਰਿ[7] ॥
ਵਾਹਿ ਵਾਹਿ ਨਾਮੇ ਕੀ ਭਗਤਿ ॥ ਪ੍ਰਭਤਾ ਉਪਜੀ ਸਾਰੇ ਜਗਤਿ ॥
ਨਾਮਦੇਉ ਕੀ ਉਸਤਤਿ ਭਈ ॥ ਨਿਜ ਕੰਨੀ ਨਾਮੇ ਸੁਨਿ ਲਈ ॥ ੨੩੫ ॥

**ਦੋਹਰਾ ॥**

ਮਾਨੁ ਵਡਾਈ ਬੁਜਰਕੀ[8] ਇਹੁ ਲਾਨਤਿ ਕੀ ਜੇਰਿ[9] ॥ ਜਿਨਿ ਇਹੁ ਤੀਨਿ ਨ ਤਿਜਾਗਿਆ ਮਰਿ ਮਰਿ ਜੰਮਹਿ ਫੇਰਿ ॥ ੨੩੬ ॥

**ਚੌਪਈ ॥**

ਹਰਿਜਨ ਤੀਨੌ ਥੋਕ ਤਿਜਾਗੇ ॥ ਤ੍ਰੈ ਤਜਿ ਭਗਤਿ ਜਗਤਿ ਤੇ ਭਾਗੇ ॥
ਤੀਨੌ ਤਿਆਗਿ ਖਿਮਾ ਸਿਵ ਗਹੀ[10] ॥ ਸੋਈ ਹਰਿਜਨੁ ਜਾਨਹੁ ਸਹੀ ॥
ਇਹੀ ਬਾਤਿ ਨਾਮੇ ਮਨਿ ਆਈ ॥ ਲੋਗਨ ਧੂੰਮ ਘਨੇਰੀ ਪਾਈ ॥
605.ੳ ਇਨ ਲੋਗਨ ਸੌ ਕਿਆ ਹਮ ਪਰੀ ॥ ਹੋਇ ਇਕੰਤੁ / ਜਪੌ ਜਸੁ ਹਰੀ ॥ ੨੩੭ ॥

**ਦੋਹਰਾ ॥**

ਨਾਮ ਦੇਉ ਤਬ ਉਨਿ ਚਲਾ ਸੁਤਕ ਨਿਕਾਲੈ ਨਾਰਿ ॥ ਮਾਨੁ ਬਡਾਈ ਬੁਜਰਕੀ ਤੀਨੌ ਦੀਨੇ ਡਾਰਿ ॥ ੨੩੮ ॥

**ਚੌਪਈ ॥**

ਤੀਨੋ ਥੋਕ ਗਯੌ ਤਜ ਨਾਮਾਂ ॥ ਸਨਮਨ ਭੂਪਤਿ ਕੈ ਗਯੌ ਗਾਮਾ[11] ॥
ਸਨਮਨ ਨ ਪੁਰ ਇਕ ਰਜਕੁ[12] ਰਹੈ ॥ ਤਿਸੁ ਕੌ ਜਾਇ ਨਾਮ ਦੇਉ ਕਹੈ ॥
ਪ੍ਰਿਥਮ ਰਾਮ ਰਾਮ ਤਿਸੁ ਕਹੀ ॥ ਪਾਛੈ ਬਾਤਿ ਕਰੀ ਨਿਜ ਸਹੀ ॥
ਜੇ ਤੁਮ ਮਨ ਮਹਿ ਕਰਹੁ ਨ ਰੋਸੁ ॥ ਤਬ ਤੁਮਰੈ ਆਇ ਬਸੋ ਪੜੋਸਿ ॥
ਮੈ ਕਤ ਕਹੌ ਨ ਆਵਹੁ ਭਾਈ ॥ ਅਪਨੀ ਖਾਣੀ ਤੁਮਹਿ ਕਮਾਈ ॥ ੨੩੯ ॥

---

1. ਗਿਣੇ (ਗਣੈ) ਨਹੀਂ (ਜਿਨਿ) ਜਾਂਦੇ 2. ਸ਼ੇਸ਼ ਨਾਗ 3. ਛਲ, ਫਰੇਬ (ਧਵ) ਅਤੇ ਅੱਗ (ਕੀਲ) 4.ਜਲ ਨੂੰ ਬੰਨ੍ਹ ਕੇ ਲੰਕਾ ਜਿੱਤ ਲਈ (ਹਰੀ) 5. ਦੈਂਤਾਂ ਨੂੰ ਜਿੱਤ ਕੇ 6. ਨੇੜੇ 7. ਜਿਵੇਂ ਚੰਦਰਮਾ (ਸਸਿ) ਨੂੰ ਪਰਵਾਰ ਨੇ ਘੇਰਿਆ ਹੋਵੇ 8. ਬਜ਼ੁਰਗੀ, ਵੱਡਪਣ 9. ਜੜ 10. ਖਿਮਾਂ ਦਾ ਗੁਣ (ਸਿਵ) ਧਾਰਨ ਕੀਤਾ 11. ਗਾਂਵ, ਨਗਰ 12. ਕਪੜੇ ਉੱਪਰ ਰੰਗ ਚੜਾਉਣ ਵਾਲਾ

**ਦੋਹਰਾ ॥**

ਠੌਰ ਸਭਾ ਹੈ ਰਾਮ ਕੀ ਅਕੈ[1] ਤੁਮਾਰੀ ਬੀਰ ॥ ਆਵਹੁ ਬੈਸਹੁ ਬਸਹੁ ਤੁਮ ਹਮਰੀ ਨਾਂਹਿ ਜਗੀਰ ॥ ੨੪੦ ॥

**ਚੌਪਈ ॥**

ਨਾਮਦੇਵ ਕਾ ਆਦਰੁ ਕੀਨਾ ॥ ਇਕ ਦਹਿਲਾਨੁ[2] ਵਸਨ ਕੌ ਦੀਨਾ ॥
ਇਕ ਦੁਇ ਕਾਢਿ ਦਏ ਤਗਾਦੇ[3] ॥ ਏਹੁ ਕਰਹੁ ਜਦਿ ਤੀਕੁ ਨਵਾਂਦੇ[4] ॥
ਜਬ ਲਗੁ ਹੋਵਹੁ ਨਾਂਹਿ ਸਿਵਾਨੁ ॥ ਜਬ ਹੋਵਗੇ ਜਾਨ ਪਛਾਨੁ ॥
ਤੁਮ ਕੌ ਦੇਗੁਸੁ ਤੁਮ ਲੈ ਕੁਣਾ ॥ ਸਭਿ ਕਾਹੂ ਕੌ ਹਰਿ ਕਾ ਪੁਣਾ[5] ॥ ੨੪੧ ॥

**ਦੋਹਰਾ ॥**

ਲਰਕੈ ਲਰਕੀ ਇਸਤ੍ਰੀ ਸਭਿ ਛੋਡੇ ਸਮਝਾਇ ॥ ਰਾਮ ਅਰਥ ਤੁਮ ਨਾ ਕਹੌ ਨਾਮਾ ਨਾਮੁ ਸੁਨਾਇ ॥ ੨੪੨ ॥

**ਚੌਪਈ ॥**

ਹਮਤੌ ਈਹਾਂ ਛਪਨੈ ਆਏ ॥ ਹਮਰਾ ਦੇਹੁ ਨ ਨਾਂਉ ਸੁਨਾਏ ॥
ਨਾਮੇ ਕੌ ਤਹ ਕੋਇ ਨ ਜਾਨੈ ॥ ਬੈਠਾ ਭਜਨੁ ਕਰੈ ਨਿਜ ਖਾਨੈ ॥
ਮਨ ਮਹਿ ਸਮਝੈ ਘਰਿ ਕੈ ਲੋਗ ॥ ਨਾਮਾਂ ਨਾਂਹਨ ਛਪਨੈ ਜੋਗ ॥
ਉਨਿ ਨੈ ਮਸਟਿ ਕਰੀ ਜਿਨਿ ਕਹਾਂ ॥ ਨਾਮਦੇਉ ਨਹ ਗੁਝਾ ਰਹਿਆ ॥ ੨੪੩ ॥

**ਦੋਹਰਾ ॥**

ਰੰਙੁਣੁ ਨਾਮੇ ਛੋਡਿਆ ਸੀਵਣ ਕਾਰ ਕਰੇਇ ॥ ਆਠ ਜਾਮ ਮੁਖਿ ਰਾਮੁ ਹੈ ਰਾਮੋ ਰਿਦੈ ਧਰੇਇ ॥ ੨੪੪ ॥

**ਚੌਪਈ ॥**

ਸੀਵਨ ਕੀ ਜੋ ਕਾਰ ਕਮਾਵੈ ॥ ਤਿਸੁ ਕੀ ਮਿਹਨਤਿ ਅਧੁ ਲਿਆਵੈ ॥
ਤਿਸੁ ਅਧੀ ਤੇ ਅਧੀ ਬਾਟੈ ॥ ਗੁਵਿਦ ਅਰਥਿ ਦੇ ਆਵੈ ਵਾਟੈ ॥
605.ਅ ਅਧੀ ਤੇ ਅਧੀ ਘਰਿ ਆਨੈ ॥ ਸੁਤ / ਤ੍ਰਿਆ ਪਹਿ ਲੈ ਗੁਜਰਾਨੈ ॥
ਤਿਸ ਕੌ ਖਾਹਿ ਖਵਾਵਹਿ ਔਰਾ ॥ ਹਰਿ ਸੰਗਿ ਪ੍ਰੀਤਿ ਕਮਲ ਜਸੌ ਭੌਰਾ ॥ ੨੪੫ ॥

**ਦੋਹਰਾ ॥**

ਜੋ ਗ੍ਰਿਹਿ ਆਵਹਿ ਸੰਤ ਜਨ ਤਿਸ ਕੀ ਟਹਲ ਕਰੇਇ ॥ ਚਰਨ ਧੋਇ ਚਾਪੀ ਕਰੈ ਹਰਿ ਉਰਿ ਭਾਉ ਧਰੇਇ ॥ ੨੪੬ ॥

**ਚੌਪਈ ॥**

ਨਾਮਦੇਵ ਕੀ ਐਸੀ ਰਹਤ ॥ ਆਠ ਪਹਰਿ ਮੁਖਿ ਹਰਿਜਸੁ ਕਹਤ ॥
ਲੰਬੇ ਆਸਨਿ ਇਕੁ ਖਿਨੁ ਹੋਵੈ ॥ ਨਿਸਦਿਨੁ ਜਾਗੈ ਨੀਦ ਨ ਸੋਵੈ ॥
ਰਬਾਬ ਪਖਾਵਜ[6] ਬਾਜਹਿ ਤਾਲ ॥ ਨਾਮਾ ਗਾਵੈ ਗੁਣੁ ਗੋਪਾਲ ॥
ਆਠੌ ਜਾਮ ਨਾਮ ਗੁਨ ਗਾਵੈ ॥ ਨਾਮੇ ਨਾਮ ਬਿਨਾ ਜਿਨਿ ਭਾਵੈ ॥ ੨੪੭ ॥

**ਦੋਹਰਾ ॥**

ਸਨਮਨੁ ਰਾਜਾ ਜਾਇ ਥਾ ਸੰਗਿ ਲਈ ਸਿਰਕਾਰ[7] ॥ ਲੋਗਨ ਕੋ ਕਹਤਾ ਭਯਾ ਕੋ ਕਹਿ ਕਰੈ ਪੁਕਾਰਿ ॥ ੨੪੮ ॥

**ਚੌਪਈ ॥**

ਲੋਕ ਕਰਹਿ ਹਰਿ ਕਾ ਜਸੁ ਗਾਵੈ ॥ ਰੱਜਕੁ ਤਾਲ ਰਬਾਬੁ ਵਜਾਵੈ ॥
ਅਹਿਨਿਸਿ ਇਸਿ ਕਾ ਇਹੁ ਬਿਵਹਾਰੁ ॥ ਆਠੌ ਜਾਮ ਜਪੈ ਕਰਤਾਰੁ ॥
ਅਸੁਰ ਬੁੱਧਿ ਭੂਪੁ ਅਗਿਆਨੀ ॥ ਸੰਤਨ ਕੀ ਮਹਮਾ ਜਿਨਿ ਜਾਨੀ ॥
ਮੁਖਿ ਤੇ ਕਾਢੀ ਭੂਪਤਿ ਗਾਰਿ[8] ॥ ਮਨਹਿ ਕਰਹੁ ਜਿਨਿ ਕਰੇ ਪੁਕਾਰ ॥ ੨੪੯ ॥

1. ਜਾਂ 2. ਘਰ 3. ਗਹਿਣੇ, ਭੂਸ਼ਨ 4. ਨਵਾਜ ਦੇ, ਇਥੇ ਵਸਣ ਤੋਂ ਭਾਵ ਹੈ 5. ਆਸਰਾ 6. ਜੋੜੀ ਤਬਲਾ 7. ਸਰਕਾਰ, ਅਹਿਲਕਾਰ 8. ਗਾਲ

**ਦੋਹਰਾ ॥**
ਜੋਬਨ ਮਦੁ ਅਰ ਰਾਜ ਮਦੁ ਪੀਆ ਮਦੁ ਅਗਿਆਨੁ ॥ ਹਰਿਜਸ ਕੌ ਸਮਝੈ ਨਹੀਂ ਕਹਾਂ ਵਸੈ ਭਗਵਾਨ ॥ ੨੫੦ ॥
**ਚੌਪਈ ॥**
ਮਨਹਿ ਕਰਹੁ ਰੇ ਕਿਆ ਝਖ ਮਾਰੇ ॥ ਮੂਰਖੁ ਛੀਪਾ ਕਹਾਂ ਪੁਕਾਰੇ ॥
ਬਹੂ ਬੇਟੀ ਕੀ ਗਲ ਅਲਾਵੈ ॥ ਮਨ ਮਹਿ ਬਹੁਤਾ ਰੋਸ ਬਢਾਵੈ ॥
ਮਨ ਮਹਿ ਕੋਪੁ ਮੁਖੌ ਦੇ ਗਾਰਿ ॥ ਲੋਕੌਂ ਕੀਨੀ ਜਾਇ ਪੁਕਾਰਿ ॥
ਰੇ ਰੇ ਛੀਪੇ ਚੁਪਕਾ ਹੋਹੁ ॥ ਭੂਪਤੁ ਵਰਜਤਿ ਹੈ ਅਤਿ ਤੋਹੁ ॥ ੨੫੧ ॥
**ਦੋਹਰਾ ॥**
ਹਰਿਜਨ ਕੀਨੀ ਮਸਟਿ ਤਬ ਅੰਤਰ ਧਿਆਨ ਭਏ ॥ ਮਨ ਮੁਖਿ ਮਹਿ ਹਰਿ ਰਿਖੀਕੇਸੁ ਉਰ ਮਹਿ ਨਾਮੁ ਲਏ ॥ ੨੫੨ ॥
**ਚੌਪਈ ॥**
606.ੳ ਐਸੀ ਲੀਲਾ ਪ੍ਰਭ ਕੀ ਭ / ਈ ॥ ਨਿਤਿ ਨਿਤਿ ਨਿੰਦਿਆ ਵਧਿਦੀ ਗਈ ॥
ਹੋਤ ਭਏ ਤਬ ਪਾਪ ਪਹਾਰ ॥ ਜਾ ਕੀ ਗਿਣਤੀ ਰਹੀ ਸਮਾਰ ॥
ਐਸਾ ਕੌਤਕੁ ਪ੍ਰਭ ਕਾ ਭਯਾ ॥ ਬਜੀਰੁ ਨਿਰਪ ਕਾ ਸੁਪਨੈ ਗਜਾ ॥
ਉਹਾ ਦੇਖਿਜਾ ਬਡਾ ਤਮਾਸਾ ॥ ਨਾਲੈ ਰੋਵੈ ਨਾਲੇ ਹਾਸਾ ॥ ੨੫੩ ॥
**ਦੋਹਰਾ ॥**
ਭੂਪਤਿ ਕੈ ਬਾਜੀਰ ਕੌ ਨਿਸਿ ਮੈ ਭਯਾ ਖੁਆਬੁ ॥ ਸਨਮਨ ਭੂਪਤਿ ਕੋ ਜਿਤਾ ਦੇਖਿਜਾ ਐਬੁ[1] ਸੁਬਾਬ[2] ॥ ੨੫੪ ॥
**ਚੌਪਈ ॥**
ਮੰਤ੍ਰੀ ਕੌ ਜਬ ਭਈ ਸਮਾਧਿ ॥ ਦੇਖੀ ਭੂਪਤਿ ਪਾਪ ਉਪਾਧਿ ॥
ਸੁਰਗ ਬੀਚਿ ਭੂਪਤ ਘਰਿ ਭਏ ॥ ਸੀਸ ਮਹਲ ਸੁਨਹਰੀ ਨਏ ॥
ਮੰਤ੍ਰੀ ਬੂਝੈ ਕਿਸੁ ਕੈ ਧਾਮ ॥ ਸਨਮਨ ਕੇ ਘਰਿ ਕਹਤੇ ਆਂਮ ॥
ਹੌ ਹੌ ਨਰਪਤਿ ਕਾ ਵਾਜੀਰ ॥ ਏ ਘਰਿ ਮੁਝੈ ਦਿਖਾਵਹੁ ਬੀਰ ॥ ੨੫੫ ॥
**ਦੋਹਰਾ ॥**
ਲੈ ਗਏ ਮਹਲਾਂ ਅੰਦੇ੍ ਦੇਖੇ ਜਾਇ ਦਿਵਾਨੁ ॥ ਬਿਸਟਾਂ ਕੈ ਪੂਰੈ[3] ਪਏ ਭਈ ਭਜਾ ਹੈਰਾਨ ॥ ੨੫੬ ॥
**ਚੌਪਈ ॥**
ਆਗੇ ਤੇ ਆਈ ਬਦਬੋਇ ॥ ਬਜੀਰੁ ਨ ਸਕੈ ਤਹਾਂ ਖਲੋਇ ॥
ਹਾਇ ਹਾਇ ਕਰਿ ਨਿਕਸੈ ਬਾਹਰਿ ॥ ਅੰਦਰਿ ਨੈਕੁ ਨ ਸਕੈ ਠਾਹਰਿ ॥
ਮੰਤ੍ਰੀ ਕੈ ਮਨ ਸੰਸਾ ਘਨਾ ॥ ਏਹੁ ਚਰੱਤਰੁ ਕੈਸਾ ਬਨਾ ॥
ਸੁਇਨ ਮਹਲ ਭਏ ਤੌਂ ਕਿਆਏ[4] ॥ ਬਿਸਟਾ ਪੂਰੇ ਕੌਨੁ ਰਜਾਇ ॥ ੨੫੭ ॥
**ਦੋਹਰਾ ॥**
ਕੌਨ ਧਰਮ ਕਰ ਧਾਮ ਇਹੁ ਭਏ ਸੁਨਹਰੀ ਮਹਲਿ ॥ ਕੌਨ ਪਾਪ ਬਿਸਟਾ ਭਰੇ ਬਾਤਿ ਭਈ ਇਹੁ ਸਹਲਿ[5] ॥ ੨੫੮ ॥
**ਚੌਪਈ ॥**
ਜੱਗ ਪੁੰਨਿ ਕਰਿ ਹੂਏ ਧਾਮ ॥ ਈਹਾਂ ਆਇ ਲਹੇ ਅਸਰਾਮ ॥
ਮੈ ਸਨਮਨ ਕੌ ਬਡੋ ਬਜੀਰੁ ॥ ਮੋਂ ਕੌ ਸਾਚੁ ਸੁਨਾਵਹੁ ਬੀਰ ॥
ਕੌਨੁ ਪੁੰਨੁ ਕਰਿ ਇਹੁ ਘਰ ਕਰੈ ॥ ਕੌਨ ਪਾਪ ਬਿਸਟਾ ਸੌ ਭਰੈ ॥
ਰਾਜੈ ਜਗ ਕੀਏ ਬਹੁ ਤੇਰੇ ॥ ਇਤਿ ਕਰ ਹੈ ਘਰ ਰਾਜੇ ਕੇਰੇ ॥ ੨੫੯ ॥
**ਦੋਹਰਾ ॥**
ਦੁਇ ਕਰ ਜੋਰੇ ਮੰਤਰੀ ਬੂਝਨਿ ਅਰਥੁ ਬਿਚਾਰੁ ॥ ਕੌਨ ਪਾਪ ਤੇ ਕਿਰਪਤੀ[6] ਜਾਵੈ ਕਿਤੁ ਉਪਚਾਰੁ[7] ॥ ੨੬੦ ॥

---
1. ਔਗੁਣ, ਦੋਸ਼ 2. ਭਲਾਈ, ਨੇਕੀ 3. ਕਿਰਮ, ਕੀੜੇ 4. ਕਿਉਂ 5. ਸੌਖੀ 6. ਪੈਦਾ ਹੋਣਾ 7. ਯਤਨ, ਢੰਗ

606.ਅ / **ਚੌਪਈ ॥**

ਉਤਰ ਦੀਜੈ ਕੀਜੈ ਜਾਹਰਿ ॥ ਮੁਝੈ ਸੁਨਾਵਹੁ ਕਰਿ ਤੁਮ ਬਾਹਰਿ ॥
ਰਾਮ ਅਰਥ ਤੁਮ ਕਹੌ ਵਿਚਾਰ ॥ ਕਿਉ ਕ੍ਰਿ ਬਿਸਟਾ ਭਰੈ ਭੰਡਾਰ ॥
ਸੁੰਦਰ ਛਬ ਧਾਮੋਂ ਕੀ ਭਈ ॥ ਬਿਸਟਾ ਕੌਨ ਪਾਪ ਤੇ ਪਈ ॥
ਕਹਾਂ ਕਰੌਗੇ ਇਸੁ ਕੈ ਤਾਂਈ ॥ ਜਿਉ ਕੀ ਤਿਉ ਮੁਝ ਆਖਿ ਸੁਨਾਂਈ ॥ ੨੬੧ ॥

**ਦੋਹਰਾ ॥**

ਬਿਸਟਾ ਨਿਰਪ ਭੁੰਚਾਵਣੀ ਡਡੀਏ ਮਗੁ ਲਗਾਇ ॥ ਅਪਨਾ ਕੀਤਾ ਭੋਗਣਾ ਬਿਰਥਾ ਨੈਕੁ ਨ ਜਾਇ ॥ ੨੬੨ ॥

**ਚੌਪਈ ॥**

ਸਭ ਬਿਧਿ ਤਿਸ ਕੌ ਬ੍ਰਨ ਸੁਨਾਈ ॥ ਜਯੋਂ ਜਯੋਂ ਹੋਈ ਤਿਉ ਸਮਝਾਈ ॥
ਪਾਪਹੁ ਬਿਸਟਾ ਪੁੰਨਹੁ ਧਾਮੁ ॥ ਬਾਤ ਬਤਾਇ ਦਈ ਕਰਿ ਆਮੁ ॥
ਹਰਿਜਨੁ[1] ਹਰਿ ਜਸੁ ਨਿਤ ਪ੍ਰਤਿ ਗਾਵੈ ॥ ਸੋ ਭੂਪਤਿ ਕੌ ਨਾਹਿ ਸੁਖਾਵੈ ॥
ਮੁਖਿ ਤੇ ਨਿੰਦਿਆ ਕਰੀ ਬਨਾਇ ॥ ਹਰਿ ਜਸ ਤੇ ਜਨ ਦਯਾ ਹਟਾਇ ॥ ੨੬੩ ॥

**ਸੋਰਠਾ ॥**

ਹਰਿਜਨ ਹਰਿਜਸੁ ਗਾਇ ਸਨਮਨੁ ਜਾਤਾ ਸੀ ਕਹੂ ॥ ਗਾਲੀ ਦੇਤੁ ਅਲਾਇ ਨਿੰਦਆ ਕੀਨੀ ਅਤ ਘਨੀ ॥ ੨੬੪ ॥

**ਚੌਪਈ ॥**

ਇਤਿ ਬਿਧਿ ਬਿਸਟਾ ਖਾਨੀ ਬਨੀ ॥ ਅਜਹੂ ਹੋਰੁ ਹੋਇ ਸੀ ਘਨੀ ॥
ਪਾਪੁ ਬਹੁਤੁ ਵਧਿਆ ਹੀ ਕਰੈ ॥ ਹਾਇ ਹਾਇ ਕਰਿ ਮੰਤ੍ਰੀ ਡਰੈ ॥
ਹੈ ਹੈ ਕਰਤੇ ਉਘਰੀ ਆਖਿ ॥ ਮਨ ਮਹਿ ਬਾਤ ਨ ਹੰਘੀ[2] ਰਾਖਿ ॥
ਭੂਪਤਿ ਕੈ ਢਿਗਿ ਗਯਾ ਬਜੀਰੁ ॥ ਮਨ ਮਹਿ ਡੋਲੈ ਧਰੈ ਨ ਧੀਰੁ ॥ ੨੬੫ ॥

**ਦੋਹਰਾ ॥**

ਬੂਝੀ ਬਾਤਿ ਬਜੀਰ ਤਬ ਸੋਇ ਸੁਫਨੈ ਮਾਂਹਿ ॥ ਕਹੌ ਪਾਪੁ ਕਿਵ ਕਟੀਐ ਕਿਵ ਹੀ ਜਾਵੈ ਨਾਹਿ ॥ ੨੬੬ ॥

**ਚੌਪਈ ॥**

ਸਾਧੂਨਿੰਦਾ ਕਾ ਫਲ ਏਹੁ ॥ ਕਈ ਜਨਮ ਭੁੰਚੇ ਧਰ ਦੇਹੁ ॥
ਕਿਵ ਹੀ ਕਹੁਹੁ ਪਾਪੁ ਇਹੁ ਜਾਇ ॥ ਕਿਵੈ ਨ ਮਿਟੈ ਭੂਪੁ ਸਭੁ ਖਾਇ ॥
ਸੁਪਨ ਮਾਂਹਿ ਮੰਤ੍ਰੀ ਤਬ ਕਹੈ ॥ ਉਪਚਾਰੁ ਸਭਸਿ ਕਿਸੇ ਦਾ ਅਹੈ ॥
ਜਹਾਂ ਰੋਗੁ ਤਹਾਂ ਔਖਦੁ ਕੀਆ ॥ ਸਮਝਿ ਦੇਖੁ ਤੂ ਅਪਨੈ ਜੀਆ ॥ ੨੬੭ ॥

607.ੳ / **ਦੋਹਰਾ ॥**

ਭੂਤ ਸਰਪ ਕੋ ਮੰਤ੍ਰ ਜਯੋਂ ਔਖਧ ਕਾਟੈ ਰੋਗੁ ॥ ਤਿਉ ਇਸਕਾ ਕਿਛੁ ਕਹੌ ਤੁਮ ਜੋ ਨਿਰਪ ਕ੍ਰਨਾ ਜੋਗ ॥ ੨੬੮ ॥

**ਚੌਪਈ ॥**

ਜਹਾਂ ਪਾਪੁ ਤਹ ਪੁਨਹ ਚਰਨੁ ਹੈ ॥ ਜਹਾਂ ਨਾਉ ਤਹਿ ਰੂਪੁ ਵਰਨੁ ਹੈ ॥
ਇਸ ਕਾ ਪ੍ਰਤੀਕਾਰੁ ਬਤਾਵਹੁ ॥ ਭੂਪਤਿ ਕਾ ਇਹੁ ਪਾਪੁ ਮਿਟਾਵਹੁ ॥
ਅਨ ਨਿੰਦਆ ਜੇ ਭੂਪੁ ਕਰਾਵੈ ॥ ਤੌ ਨਿੰਦਆ ਕਾ ਪਾਪੁ ਮਿਟਾਵੈ ॥
ਇਹਿ ਸੁਨਿ ਰਿਦੈ ਰਾਖੀ ਦੀਵਾਨ ॥ ਜਾਗਿਆ ਆਯਾ ਪਾਸਿ ਰਜਾਨ ॥ ੨੬੯ ॥

**ਦੋਹਰਾ ॥**

ਭੂਪਤੁ ਲਯਾ ਉਠਾਲ ਕੈ ਲੈ ਬੈਠਾ ਇਕਿ ਠਾਇ ॥ ਜੋ ਕੁਛ ਸੁਪਨੈ ਦੇਖਿਆ ਸੋ ਸਭੁ ਦਯਾ ਸੁਨਾਇ ॥ ੨੭੦ ॥

---

1. ਇੱਥੇ ਭਾਵ ਭਗਤ ਨਾਮਦੇਵ ਤੋਂ ਹੈ 2. ਸਕੀ, ਸਕਿਆ

**ਚੌਪਈ ॥**

ਜੋ ਕੁਛੁ ਦੇਖਿਯਾ ਸੋ ਕਹਿ ਦਯਾ ॥ ਭੂਪਤਿ ਕੈ ਮਨ ਸੰਸਾ ਪਯਾ ॥
ਫੁਨਿ ਭੂਪਤਿ ਉਰ ਐਸੀ ਆਈ ॥ ਸੁਪਨਕ ਬਾਤਿ[1] ਹੋਇ ਹੈ ਕਾਈ ॥
ਅਗਲੀ ਨਿਸਿ ਸੁਪਨਾ ਪੁਨ ਭਯਾ ॥ ਭੂਪ ਮੰਤ੍ਰੀ ਦੋਵੈ ਗਯਾ ॥
ਮੰਤ੍ਰੀ ਕਹਾ ਸੁ ਸਭੁ ਕੁਛ ਦੇਖਾ ॥ ਅਪਨੀ ਨੈਨੀ ਭੂਪਤ ਪੇਖਾ[2] ॥ ੨੭੧ ॥

**ਦੋਹਰਾ ॥**

ਸਬ ਵਰਤਾਰਾ ਦੇਖਿ ਕੈ ਭਏ ਭਈ ਹੈਰਾਨੁ ॥ ਜਾਗੈ ਬਾਤਾ ਕਰਨਿ ਦੁਇ ਰਾਜਾ ਅਰੁ ਦੀਵਾਨੁ ॥ ੨੭੨ ॥

**ਚੌਪਈ ॥**

ਰਾਜਾ ਬੋਲੈ ਸੁਨੈ ਦੀਵਾਨੁ ॥ ਸੋ ਦੇਖਿਆ ਜੋ ਸੁਨਿਆ ਕਾਨਿ ॥
ਜਸੋਂ ਤੇ ਕਹਿਆ ਤਿਵੈ ਹੀ ਸਹੀ ॥ ਮੈਂ ਭੀ ਠਾਉ ਦੇਖਿਆ ਵਹੀ ॥
ਕਹੈ ਬਜੀਰੁ ਮੈਂ ਭੀ ਸਾ ਨਾਲਿ ॥ ਭੂਪੁ ਕਹੇ ਮੁਹਿ ਭਈ ਸਮਾਲਿ ॥
ਭੂਪੁ ਮੰਤ੍ਰੀ ਭਏ ਉਸਾਰੀ ॥ ਕਹੁ ਬਜੀਰ ਕਿਆ ਤਹੀਯੈ ਤਾਰੀ ॥ ੨੭੩ ॥

**ਦੋਹਰਾ ॥**

ਅਨਨਿੰਦਿਜਾ[3] ਜਗ ਜੇ ਕਰੈ ਪਾਪੁ ਜਾਇ ਖਿਉ[4] ਹੋਇ ॥ ਅਨਨਿੰਦਿਜਾ ਕਹੁ ਕੌਨ ਹੈ ਮੁਝੇ ਸੁਨਾਵਹੁ ਸੋਇ[5] ॥ ੨੭੪ ॥

**ਚੌਪਈ ॥**

ਭੂਪਤਿ ਮਾਂਹਿ ਨ ਹੋਵੈ ਪਾਪੁ ॥ ਜਗਤੁ ਜਪੈ ਵਹੁ ਨਿੰਦਜਾ ਜਾਪੁ ॥
ਇਸ ਕਾ ਨਾਮ ਅਨਿੰਦਜਾ ਕਹੈ ॥ ਜੇਤਾ ਪਾਪ ਸਿਰੋਂ ਸਭੁ ਲਹੈ ॥
607.ਅ ਬਿਧਵਾ / ਬਹੂ ਜਿ ਭਈ ਤਿਹਾਰੀ ॥ ਤਿਸੁ ਸੋਂ ਕਰੀਏ ਬਾਤਿ ਨਿਜਾਰੀ ॥
ਕੌਤਕੁ ਕਰਨਾ ਜਗਤਿ ਦਿਖਾਇ ॥ ਤਿਸੁ ਕੌ ਭਲੂ ਕਹਹੁ ਸਮਝਾਇ ॥ ੨੭੫ ॥

**ਸੋਰਠਾ ॥**

ਭੂਪਤਿ ਲਈ ਬੁਲਾਇ ਸੁਨੁ ਪੁੱਤ੍ਰੀ ਇਕਿ ਬਾਤ ਤੂ ॥ ਗੁੱਸਾ ਮਨ ਨ ਮਨਾਇ ਕਰਨਾ ਖੇਲੁ ਅਚਰਜੁ ਇਕੁ ॥ ੨੭੬ ॥

**ਦੋਹਰਾ ॥**

ਸਗਲ ਲੋਗ ਧਾਮਾ ਦਿਜੈ ਭੋਜਨੁ ਕ੍ਰ ਤਈਆਰੁ ॥ ਏਹੁ ਅਚੰਭੁ ਦਿਖਾਇਜੈ ਨਿੰਦੈ ਸਭੁ ਸੈਸਾਰੁ ॥ ੨੭੭ ॥

**ਚੌਪਈ ॥**

ਯਹੀ ਬਾਤਿ ਭੂਪਤਿ ਮਨਿ ਲਈ ॥ ਦੋਨੋਂ ਕੈ ਬਛ ਆਛੀ ਭਈ ॥
ਸਭਨਾ ਕੌ ਨਿਉਤਾ ਪਹੁਚਾਯਾ ॥ ਭੂਪਤਿ ਭਲਕੈ ਸਜਗ ਰਚਾਯਾ ॥
ਕਰਿ ਤਈਆਰੁ ਬੁਲਾਏ ਲੋਗ ॥ ਆਵਹੁ ਜੇਵਹੁ ਹੋਏ ਭੋਗ ॥
ਬਾਸਨ ਪੋਸ ਧਰੈ ਸਭ ਆਗੈ ॥ ਹਾਥ ਪਖਾਰ[6] ਜੇਮਨ[7] ਜਬ ਲਾਗੈ ॥ ੨੭੮ ॥

**ਦੋਹਰਾ ॥**

ਤਬੁ ਲਗੁ ਬਿਧਵਾ ਬਹੂਜੋ ਆਇ ਖਲੋਈ ਮਾਂਹਿ ॥ ਭੂਪਤਿ ਕੌਤਕੁ ਜੋ ਕੀਆ ਸਮਝੈ ਕੋਊਨਾਂਹਿ ॥ ੨੭੯ ॥

**ਚੌਪਈ ॥**

ਘੁੰਘਟੁ ਖੋਲਿ ਗਲੈ ਲੈ ਲਾਈ ॥ ਅਚਰਜੁ ਹੂਏ ਲੋਗ ਲੁਗਾਈ[8] ॥
ਭੁਜਾ ਪਕਰਿ ਲੈ ਗਯੋ ਮਹਲ ਮਹਿ ॥ ਭਾਗੇ ਲੋਗ ਸਹਿਲ ਸਹਿਲ[9] ਕਹਿ ॥
ਤਬ ਬਾਹਰਿ ਤੇ ਫੁਟੀ ਲੋਈ[10] ॥ ਨਿੰਦਿਆ ਕਰਨਿ ਲਗਾ ਸਭ ਕੋਈ ॥
ਹਾਇ ਹਾਇ ਰਾਜਾ ਹਤਿਆਰਾ ॥ ਬਿਧਵਾ ਬਹੂ ਭਯਾ ਰਤ੍ਰਹਾਰਾ[11] ॥ ੨੮੦ ॥

1. ਸੁਪਨੇ ਸਮਾਨ ਗੱਲ 2. ਵੇਖਿਆ 3. ਨਾਜਾਇਜ਼ ਨਿੰਦਿਆ 4. ਨਾਸ਼ 5. ਖਬਰ 6. ਪਸਾਰ 7. ਜੇਵਣ, ਛਕਣ, ਖਾਣ 8. ਲੋਕ ਸਮੂਹ 9. ਸੈਲ, ਜੜਮਤ, ਮੂਰਖ 10. ਲੁਕਾਈ, ਲੋਕ 11. ਕਾਮੀ

**ਦੋਹਰਾ ॥**

ਸਭੁ ਕੋ ਭਾਗਾ ਛੋਡਿ ਕੈ ਭੋਜਨੁ ਦੀਨਾ ਡਾਰਿ ॥ ਬਡੌਂ ਅਧਰਮੀ ਭੂਪੁ ਇਹੁ ਬਹੁ ਬੇਟੀ ਬੁਧਵਾਰੁ ॥ ੨੮੧ ॥

**ਸੋਰਠਾ ॥**

ਨਿੰਦਿਆ ਉਠੇ ਉਚਾਰ ਹਾਏ ਹਾਏ ਸਾਰੇ ਭਈ ॥ ਕੀਨੌਂ ਬੁਰੌ ਬਿਕਾਰੁ ਬਿਧਵਾ ਕੈ ਸੰਗਿ ਰਤੁ ਹੂਆ ॥ ੨੮੨ ॥

**ਚੌਪਈ ॥**

ਇਕਿ ਨਿਸਿ[1] ਭੂਨ ਤਬ ਭਈ ਸਮਾਧ ॥ ਦੋਨੌਂ ਦੇਖਹਿ ਸੁਪਨੇ ਮਾਧ ॥
ਅੰਬਾਰ ਬਿਸਟਾ ਕੇ ਖਿਉ[2] ਭਏ ॥ ਦੋਊ ਦੇਖਿ ਰਾਜੀ ਹੁਇ ਗਏ ॥
608.ੳ ਨੰਨੀ ਸੀ ਢੇਰੀ ਇ / ਕਿ ਰਹੀ ॥ ਰਾਜੇ ਬਾਤ ਬਜੀਰਹਿ ਕਹੀ ॥
ਬੂਝੀ ਬਾਤਿ ਬਜੀਰਿ ਬਨਾਇ ॥ ਮੁਝ ਕੋ ਦੀਜੈ ਸਾਚੁ ਸੁਨਾਇ ॥
ਏਤੀ ਢੇਰੀ ਕਿਉ ਕਰਿ ਰਹੀ ॥ ਏਕ ਸਾਧ ਨਿੰਦਿਆ ਨਹ ਕਹੀ ॥ ੨੮੩ ॥

**ਦੋਹਰਾ ॥**

ਇਸੁ ਢੇਰੀ ਦੇ ਫਿਰਿ ਵਧੇ ਹੋਵਹਿ ਬਹੁਰਿ ਅੰਬਾਰਿ[3] ॥ ਪਾਪੁ ਬਲੀ ਬਹੁਤਾ ਵਧੇ ਆਵੇ ਨਾਹਿ ਸੰਭਾਰ[4] ॥ ੨੮੪ ॥

**ਸੋਰਠਾ ॥**

ਮੁਖ ਤੇ ਕਰੇ ਉਚਾਰੁ ਸਾਧੂ ਭੂਪਤਿ ਨਿੰਦ ਕਾ ॥ ਤਦਿ ਇਹੁ ਮਿਟੈ ਬਿਕਾਰੁ ਨਾਂਹਿ ਤ ਢੇਰੀ ਫਿਰਿ ਵਧੇ ॥ ੨੮੫ ॥

**ਚੌਪਈ ॥**

ਦੋਨੌਂ ਜਾਗੇ ਭਈ ਪਰਾਤਿ ॥ ਲਾਗੇ ਕਰਨ ਪਰਸਪਰ ਬਾਤਿ ॥
ਤਿਸੁ ਤੇ ਕਹੁ ਕਿਵ ਨਿੰਦ ਕਰਾਯੈ ॥ ਰਾਹਿ ਪਧਾਨੂ[5] ਬਨਿ ਤਹਿ ਜਾਯੈ ॥
ਤਿਸੁ ਕੋਂ ਛੇੜਿ ਚਲਾਯੈ ਬਾਤਿ ॥ ਨਿੰਦਾ ਕਰੀਏ ਅਪਨੈ ਵਾਤਿ ॥
ਤਬ ਓਹੁ ਆਪੇ ਉਚਰੇ ਨਿੰਦ ॥ ਇਸੁ ਮਹਿ ਢਿਲਿ ਨ ਕੀਚੈ ਬਿੰਦ ॥ ੨੮੬ ॥

**ਦੋਹਰਾ ॥**

ਭੂਪ ਮੰਤ੍ਰੀ ਮਿਲਿ ਦੁਹਾਂ ਕੀਨੀ ਏਹੁ ਸਲਾਹਿ ॥ ਰਾਹਿ ਵਟਾਊ ਬਨਿ ਚਲਹਿ ਨਾਮਦੇਵ ਘਰਿ ਜਾਹਿ ॥ ੨੮੭ ॥

**ਚੌਪਈ ॥**

ਭੂਪੁ ਮੰਤ੍ਰੀ ਦੋਊ ਜਨੈ ॥ ਰਾਹਿ ਪਧਾਨੂਖਾਸੈ ਬਨੈ ॥
ਪੁਰਾਨੈ ਅੰਬ੍ਰ ਅੰਗਿ ਉਢਾਏ ॥ ਇਕੁ ਨਯਾ ਰੇਜਾ[6] ਲੈ ਆਏ ॥
ਮੰਤ੍ਰੀ ਮਗਰਿ ਬੁਗਚਾ ਕਰਿ ਲਜਾ ॥ ਮਗਰਿ ਦਿਵਾਨ ਆਗੈ ਭੂਪੁ ਭਜਾ ॥
ਰਾਜੇ ਹਾਥਿ ਡੰਗੋਰੀ ਲਈ ॥ ਨਾਮਦੇਵ ਗਮ ਆਗੈ ਭਈ ॥ ੨੮੮ ॥

**ਦੋਹਰਾ ॥**

ਨਾਮਦੇਵ ਕੇ ਗ੍ਰਿਹਿ ਗਏ ਦੋਨੌਂ ਬੇਖੁ[7] ਬਨਾਇ ॥ ਪੈਸੀ ਕਾਰੇ ਜਾਲਯਾ ਚਾਦਰਿ ਲੇ ਸਿਵਾਇ ॥ ੨੮੯ ॥

**ਚੌਪਈ ॥**

ਮੰਤ੍ਰੀ ਕੋ ਡਗੀ[8] ਕਰਿ ਦਈ ॥ ਭੂਪਤਿ ਆਪਿ ਛਟੀ ਹਥਿ ਲਈ ॥
ਨਾਮੇ ਕੈ ਘਰਿ ਜਾਇ ਖਲੋਏ ॥ ਦੋਵੈ ਰਾਹਿ ਵਟਾਊ ਰੋਏ ॥
ਰਾਮ ਰਾਮ ਨਾਮੇ ਸੌਂ ਕਹੀ ॥ ਨੀਵੀ ਨਾਰਿ ਸੀਵੈ ਦੋਤਹੀ[9] ॥
ਏਕੁ ਕਾਮੁ ਹਮਰਾ ਕਰਿ ਦੇਹੁ ॥ ਚਾਦਰਿ ਸੀਵਹੁ ਮੇਹਨਤਿ ਲੇਹੁ ॥ ੨੯੦ ॥

**ਦੋਹਰਾ ॥**

608.ਅ ਆਵਹੁ ਬੈਸਹੁ ਸੁਖੁ ਕਰਹੁ ਕਾਮੁ / ਕਰੇਗਾ ਰਾਮੁ ॥ ਹਮ ਭੀ ਲੋਚਹਿਗੇ ਘਨਾ ਖਿਨੁ ਕੀਚੈ ਬਿਸਰਾਮੁ ॥ ੨੯੧ ॥

**ਸੋਰਠਾ ॥**

ਨਾਮਦੇਉ ਪ੍ਰਬੀਨੁ ਤਿਨ ਕਾ ਅੰਦਰੁ ਲੇਤਿ ਹੈ ॥ ਬੋਲਤਿ ਹੋਇ ਅਧੀਨੁ ਧੰਨੁ ਭਾਗ ਆਏ ਤੁਸੀ ॥ ੨੯੨ ॥

---

1. ਰਾਤ 2. ਨਾਸ਼ ਹੋ ਗਏ, ਖਤਮ ਹੋ ਗਏ 3. ਢੇਰ 4. ਸੰਭਾਲ 5. ਪੰਧ ਵਿੱਚ ਤੁਰਨ ਵਾਲਾ, ਪਾਂਧੀ 6. ਛੋਟਾ ਥਾਨ 7. ਭੇਖ 8. ਪਿੱਠ ਤੇ ਲਾਈ ਹੋਈ ਗਠੜੀ 9. ਦੋ ਤੈਹਾਂ ਵਾਲਾ ਖੇਸ

**ਚੌਪਈ ॥**

ਰੋਟੀ ਪੋਵਹੁ[1] ਕਰਹੁ ਅਰਾਮੁ ॥ ਕਾਰਜੁ ਕਰਨੈਹਾਰਾ ਰਾਮੁ ॥
ਨਾਮਾ ਬੋਲੈ ਮਚੁਲਾ[2] ਹੋਇ ॥ ਇਸੁ ਕਾ ਸੰਸਾ ਕਰਹੁ ਨ ਕੋਇ ॥
ਰੋਟੀ ਕੀ ਬਿਰੀਆ[3] ਹੁਇ ਗਈ ॥ ਆਵਹੁ ਖਾਹੁ ਰਸੋਈ ਭਈ ॥
ਭੂਪਤ ਬੋਲੈ ਅਤ ਕਹਲਾਇ ॥ ਹਮ ਤੌਂ ਭੋਜਨ ਸਕਹਿ ਨ ਖਾਇ ॥ ੨੯੩ ॥

**ਦੋਹਰਾ ॥**

ਇਸੁ ਰਾਜੇ ਕੇ ਨਗਰ ਕਾ ਨਾ ਮੁਖਿ ਮੇ ਲਹਿ ਧਾਨੁ ॥ ਬਡੌ ਅਧਰਮੀ ਭੂਪੁ ਇਹੁ ਮੂਰਖੁ ਅੰਧੁ ਅਗਿਜਾਨੁ ॥ ੨੯੪ ॥

**ਚੌਪਈ ॥**

ਇਸ ਨਗਰੀ ਕਾ ਅਚਹਿ[4] ਨ ਨੀਰੁ ॥ ਜਾਇ ਰਸਾਤਲਿ[5] ਸਕਲ ਸਰੀਰੁ ॥
ਇਸੁ ਪੁਰ ਪਤੁ[6] ਅਤਿ ਬਡੌ ਅਧ੍ਰਮੀ ॥ ਧਾਂਨੁ ਨ ਖਾਵਹਿ ਮਹਾਂ ਕੁਕ੍ਰਮੀ ॥
ਨਾਮੇ ਨਿੰਦ ਕਰਾਯਾ ਲੋੜਹਿ ॥ ਏਸਿ ਬਾਤਿ ਕਾ ਮਗਰੁ ਨ ਛੋੜਹਿ ॥
ਨਾਮਾ ਕਹੈ ਏਉ ਜਿਨਿ ਕਹਹੁ ॥ ਐਸਾ ਭੂਪੁ ਧ੍ਰਮੀ ਕਤ ਲਹਹੁ ॥ ੨੯੫ ॥

**ਦੋਹਰਾ ॥**

ਨਾਮਾਂ ਕਹੈ ਸੁਨਾਇ ਤਿਨ ਅਤ ਧ੍ਰਮੀ ਭੂਪਾਲੁ ॥ ਇਸੁ ਕੌ ਪਾਪੁ ਨ ਛੁਹਿ ਸਕੈ ਗੋ ਬ੍ਰਹਮਨ ਪ੍ਰਤਿਪਾਲ ॥ ੨੯੬ ॥

**ਚੌਪਈ ॥**

ਹੈ ਰੇ ਛੀਪੇ ਤੁਝ ਕਿਜਾ ਕਹੀਐ ॥ ਐਸੇ ਭੂਪਤਿ ਨਗੁ ਨ ਰਹੀਐ ॥
ਬਿਧਵਾ ਬਹੂਸੇਤੀ ਰਤੁ ਹੋਇ ॥ ਤਿਸੁ ਕੌ ਧਰਮੀ ਕਹੈ ਨ ਕੋਇ ॥
ਬਹੂਬੇਟੀ ਸੌ ਰਤੁ ਹੋਵੈ ॥ ਅਗੈ ਨਰਕੁ ਈਹਾਂ ਪਤਿ ਖੋਵੈ ॥
ਇਸੁ ਰਾਜੇ ਕੌਂ ਧਰਮੀ ਕਹਹੁ ॥ ਕੂੜ ਉਗਾਹੀ ਭਰਿ ਦੁਖੁ ਸਹਹੁ ॥
ਨਾਮਾ ਬੋਲੈ ਮੈ ਜਿਨਿ ਮਾਨੌਂ ॥ ਇਸੁ ਰਾਜੇ ਕੌਂ ਧਰਮੀ ਜਾਨੌਂ ॥ ੨੯੭ ॥

**ਦੋਹਰਾ ॥**

ਭੂਪਤੁ ਨਿੰਦਜਾ ਕਰ ਥਕਾ ਨਾਮਾ ਕਰੈ ਸਲਾਹਿ ॥ ਇਕਿ ਰਸ ਰਸਨਾ ਬੋਲਤਾ ਦੂਸਰੁ ਮੋੜੈ ਨਾਹਿ ॥ ੨੯੮ ॥

**ਚੌਪਈ ॥**

609.ਉ ਭੂਪਤਿ ਨਿਦਜਾ ਬਹੁਤੀ ਕਰੀ ॥ ਨਾਮੇ / ਨਿੰਦਿ ਨ ਮੁਖਹੁ ਉਚਰੀ ॥
ਵਾਹੁ ਵਾਹੁ ਇਹੁ ਭੂਪਤੁ ਨੀਕਾ ॥ ਨਾਮਾ ਮੁਖਹੁ ਨ ਬੋਲੈ ਫੀਕਾ ॥
ਰਾਜਾ ਮੁੜਿ ਮੁੜਿ ਮਗਰੁ[7] ਨ ਛੋੜੈ ॥ ਤਬ ਨਾਮਾ ਭ੍ਰਮੁ ਨ੍ਰਿਪ ਕਾ ਤੋੜੈ ॥
ਰੇ ਰਾਜਾ ਗਲਿ ਸਮਝੀ ਤੇਰੀ ॥ ਮੁਝੈ ਭੁਚਾਯਾ[8] ਚਾਹਹਿ ਢੇਰੀ ॥ ੨੯੯ ॥

**ਦੋਹਰਾ ॥**

ਚਰਨਾ ਪਰ ਤਬ ਗਿਰਿ ਪਰੈ ਮਨ ਤਨ ਆਈ ਚੋਟਿ ॥ ਰਾਮ ਅਰਥ ਮੁਹਿ ਰਾਖ ਲਹੁ ਪਾਪੀ ਮਿਟਾਵਹੁ ਕੋਟਿ ॥ ੩੦੦ ॥

**ਚੌਪਈ ॥**

ਭੂਪੁ ਕਹੈ ਤੁਮ ਰਾਮੁ ਦੁਹਾਈ ॥ ਅਪਨਾ ਨਾਮੁ ਬਤਾਵਹੁ ਭਾਈ ॥
ਨਾਮੁ ਰਾਮ ਕੌ ਮੁਝ ਨਾਂਉ ਨਾਮਾ ॥ ਦੂਧੁ ਪੀਏ ਜਿਸੁ ਕ੍ਰਤੇ ਰਾਮਾ ॥
ਜਿਸੁ ਨੈ ਮੁਈ ਗਊ ਜਿਵਾਈ ॥ ਠਾਕੁਰ ਤੇ ਜਿਨਿ ਛਾਂਨ ਛਵਾਈ ॥
ਦੂਧੁ ਪਿਆਇ ਭਯਾ ਜੋ ਭਗਤੁ ॥ ਜਿਸੁ ਕਾ ਜਸੁ ਮੁਖ ਬੋਲੈ ਜਗਤੁ ॥ ੩੦੧ ॥

**ਸੋਰਠਾ ॥**

ਵਹਿ ਨਾਮਾ ਕੋ ਔਰੁ ਜਾ ਕੀ ਸੋਭਾ ਤੈ ਸੁਨੀ ॥ ਢੂਢਿ ਲਹਹੁ[9] ਕਾ ਠੌਰ ਆਜਜੁ[10] ਲੋਕ ਗਰੀਬੁ ਹੌਂ ॥ ੩੦੨ ॥

---

1. ਖਾਉ, ਛਕੋ 2. ਮਚਲਾ 3. ਵੇਲਾ 4. ਖਾਣਾ, ਪੀਣਾ 5. ਵਿਅਰਥ 6. ਪੁਰ ਦਾ ਪਤੀ, ਪੁਰੀ ਦਾ ਮਾਲਕ 7. ਪਿੱਛਾ 8. ਭੁੰਚਾਇਆ, ਖੁਆਇਆ 9. ਲਵੋ 10. ਦੀਨ

**ਚੌਪਈ ॥**

ਨਾਮ ਦੇਵ ਕੀ ਪਾਂਈ ਪਾਇ[1] ॥ ਚਰਨਾ ਊਪਰਿ ਸੀਸੁ ਟਿਕਾਇ ॥
ਨਾਮ ਦੇਵ ਤਬ ਆਗਿਜਾ ਦਈ ॥ ਜਾਹਿ ਰਾਜਾ ਢੇਰੀ ਖਿਉ[2] ਭਈ ॥
ਸਾਧ ਸੰਗਿ ਕਾ ਏਹੁ ਵਸੇਖੁ ॥ ਰਾਜੇ ਸਨਮਨੰ ਦੀ ਵਲਿ ਵੇਖੁ ॥
ਭੂਪੁ ਕਹੈ ਹੌਂ ਬਡੌ ਅਧ੍ਰਮੀ ॥ ਨਰਕ ਜਾਂਉਗਾ ਅਪਨੀ ਕ੍ਰਮੀ ॥ ੩੦੩ ॥

**ਦੋਹਰਾ ॥**

ਤੁਮਰੀ ਲੀਨੀ ਸਰਨਿ ਮੁਹਿ ਜਯੋਂ ਜਾਨਹਿ ਤਯੋਂ ਰਾਖੁ ॥ ਸਗਲੀ ਦੁਰਮਤਿ ਪਰ ਹਰੇ ਸੱਤਿਬਚਨ ਮੁਖਿ ਆਖੁ ॥ ੩੦੪ ॥

**ਸੋਰਠਾ ॥**

ਹੌਂ ਆਯਾ ਸਰਨਾਇ ਜਿਵ ਜਾਣਹੁ ਤਿਉ ਰਾਖਿ ਲੇਹੁ ॥ ਪਾਪਾ ਗਿਣਤਿ ਨ ਕਾਇ ਮਹਮਾਂ ਸਾਧੂਦਰਸ ਕੀ ॥ ੩੦੫ ॥

**ਚੌਪਈ ॥**

ਹੇ ਨਾਮਾ ਹਮ ਸਰਨੀ ਆਏ ॥ ਜਿਉ ਜਾਨਹੁ ਤਿਉ ਲੇਹੁ ਬਚਾਏ ॥
ਸਾਧੂ ਦਰਸਨ ਕੀ ਵਡਿਆਈ ॥ ਸਨਮਨ ਕੌਂ ਨਾਮੇ ਸਮਝਾਈ ॥
ਜਨਮਿ ਮਰਨ ਤੇ ਲਯਾ ਉਬਾਰਿ ॥ ਨਾਮਦੇਵ ਨਿਜ ਕਰਨਾ ਧਾਰਿ ॥
609.ਅ ਸਨਮਨੁ ਕਹੈ ਤੂਹੀ ਕਰਤਾਰਿ ॥ ਤੂਹੈ ਕਰਨ / ਕਰਾਵਨਹਾਰੁ ॥ ੩੦੬ ॥

**ਦੋਹਰਾ ॥**

ਤੂੰ ਬਾਪੁ ਮਾਧੋ ਕੇਸ੍ਵ[3] ਬਾਣੀ ਕਹੀ ਸੁਣਾਇ ॥ ਗਜਪਤਿ ਪ੍ਰਾਨ ਮੁਕਤੇ ਕੈ੍ ਧ੍ਰੋਪਤਿ ਪੈਜ ਰਖਾਇ ॥ ੩੦੭ ॥

**ਚੌਪਈ ॥**

ਨਮਸਕਾਰੁ ਕਰਿ ਸਨਮਨੁ ਗਯਾ ॥ ਨਾਮਦੇਉ ਫੁਨਿ ਪਰਗਟੁ ਭਯਾ ॥
ਚੌਹੀ ਚਕੀ[4] ਉਸਤਤਿ ਹੋਈ ॥ ਮਿਲੈ ਆਇ ਨਾਮੇ ਸਭੁ ਕੋਈ ॥
ਨਾਮਦੇਉ ਫੁਨਿ ਭਯਾ ਉਦਾਸੁ ॥ ਛੋਡਿ ਚਲਿਯਾ ਸਨਮਨ ਕਾ ਵਾਸੁ ॥
ਸਭਿ ਵਡਿਆਈ ਦੀਨੀ ਡਾਰਿ ॥ ਸੁਤੁ ਲਰਕੀ ਲੈ ਨਠਾ ਨਾਰਿ ॥ ੨੦੮ ॥

**ਦੋਹਰਾ ॥**

ਮੁਕਤਿ ਪਦਾਰਥੁ ਜਾਸ ਘਰਿ ਐਸਾ ਸਾਧੂ ਸੰਗੁ ॥ ਨਿੰਦਯਾ ਕੀਤੀ ਸਾਧ ਦੀ ਜਪੁ ਤਪੁ ਹੋਸੀ ਭੰਗੁ ॥ ੩੦੯ ॥

**ਚੌਪਈ ॥**

ਜਗੰਨਾਥ ਉੜੀਸੈ ਗਯਾ ॥ ਛਪੈ ਨ ਸੂਰਜੁ ਬੱਦਲ ਛਯਾ ॥
ਰੰਙਨੁ ਸੀਵਨ ਦੋਊ ਤਿਯਾਗੇ ॥ ਭਗਤਿ[5] ਇਕਾਗਰ ਕਰਨੈ ਲਾਗੇ ॥
ਰਾਮਸੀਰਾਂ ਲੈ ਸੀਵਨੁ ਕਰੈ ॥ ਨਾਮਾ ਹਰਿ ਹਰਿ ਨਾਮੁ ਉਚਰੈ ॥ ੩੧੦ ॥

**ਸੋਰਠਾ ॥**

ਗਾਵੈ ਗੁਣੁ ਗੋਪਾਲ ਅਨਿਦਿਨੁ ਨਾਮਾ ਨਾਮ ਮਹਿ ॥ ਰਹੈ ਸਦਾ ਕਮਸਾਲੁ ਸਾਧੁ ਸਾਧੁ ਸਭੁ ਕੋ ਕਹੈ ॥ ੩੧੧ ॥

**ਚੌਪਈ ॥**

ਕਟਿ ਧੋਤੀ ਕਰ ਪੰਚ ਕਖਾਈ ॥ ਊਪਰਿ ਚਾਦਰਿ ਏਕੁ ਉਢਾਈ ॥
ਸੀਸ ਅੰਗੋਛਾ ਪਗ ਪਗ ਧੁਨੀ ॥ ਬੈਸ੍ਨ ਰੂਪ ਨਾਮੇ ਕੀ ਕ੍ਨੀ ॥
ਏਕ ਕੰਬਰੀ ਊਪਰਿ ਰਾਖੈ ॥ ਆਠਿ ਪਹਰਿ ਹਰਿਜਸੁ ਮੁਖਿ ਭਾਖੈ ॥
ਸਾਧੁ ਛਪਾਯਾ ਛਪਦਾ ਨਾਂਹਿ ॥ ਜਯੋਂ ਦਿਨੁ ਛਪੈ ਨ ਬਾਦਰ[6] ਮਾਂਹਿ ॥ ੩੧੨ ॥

---

1. ਪੈਰੀਂ ਪੈ ਗਏ 2. ਨਾਸ਼, ਖਤਮ 3. ਕ (ਬ੍ਰਹਮਾ) ਈਸ਼ (ਸ਼ਿਵ), ਇਨ੍ਹਾਂ ਪਰ ਦਇਆ ਕਰਨ ਵਾਲਾ 4. ਚਾਰੇ ਪਾਸੇ 5. ਭਗਤੀ 6. ਬੱਦਲ

**ਦੋਹਰਾ ॥**

ਸਾਧੂ ਛਪਾਯਾ ਨ ਛਪੈ ਸਬਦ ਭੇਦ ਪਰਤਾਇ ॥ ਸਾਕਤੁ ਬੋਲੈ ਸਕਤਿ ਘਰਿ ਸਾਧੂ ਦਯਾ ਸੁਭਾਇ ॥ ੩੧੩ ॥

**ਚੌਪਈ ॥**

ਸਾਧ ਸਾਕਤਿ ਇਕਿ ਜੇਹੀ ਦੇਹਿ ॥ ਭੌਰ ਭੂੰਡਿ ਜਸੌ ਭਿੰਨ ਸਨੇਹਿ ॥
ਸਾਧ ਸਬਦੁ ਸੁਨਿ ਉਪਜੈ ਸਾਂਤਿ ॥ ਸਾਕਤੁ ਬੋਲੈ ਨਿੰਦਾ ਤਾਤਿ ॥
ਕੌਕਲ ਕਾਕ[1] ਏਕ ਸਾ ਰੰਗੁ ॥ ਭਾਖਾ ਬੋਲਹਿ ਨਿਜ[2] ਪਰਸੰਗ ॥
610.ੳ ਨਾਮੇ ਕੋ ਕੌ ਜਾਨੈ ਨਾਹਿ ॥ ਸਾਧੁ ਸਾਧੁ / ਕਰਹਿ ਸਲਾਹਿ ॥ ੩੧੪ ॥

**ਦੋਹਰਾ ॥**

ਸਸ ਬੀਆ[3] ਕੋ ਸਾਧ ਜਨ ਸਾਕਤ ਜਸੌ ਮਧ ਭਾਨ[4] ॥ ਸਾਕਤਿ ਸੰਗਤਿ ਦੁਖੁ ਘਨਾ ਸਾਧ ਸੰਗਿ ਕਲਿਆਨ ॥ ੩੧੫ ॥

**ਸੋਰਠਾ ॥**

ਹਾੜਿ ਦੁਪਹਿਰੇ ਭਾਨੁ ਐਸਾ ਸਾਕਤਿ ਸੰਗੁ ਹੈ ॥ ਬਿਖਿ ਸਸਿ ਹਰਿਜਨੁ ਜਾਨੁ ਨਮਸਕਾਰੁ ਸਭੁ ਕੋ ਕਹੈ ॥ ੩੧੬ ॥

**ਦੋਹਰਾ ॥**

ਪਾਥਰ ਕਾ ਥਾ ਦੇਹੁਰਾ ਜਗਨਨਾਥੁ ਤਿਸ ਨਾਂਉ ॥ ਬਹੁਤੁ ਮਹਾਤਮੁ ਕਹਤੁ ਹੈ ਜੇਤਾ ਸਗਲ ਗਿਰਾਉ ॥ ੩੧੭ ॥

**ਚੌਪਈ ॥**

ਨਾਮਦੇਵ ਕੈ ਮੇਲੀ ਸਾਧ ॥ ਆਸਿ ਪਾਸਿ ਉਸ ਨਗਰੀ ਮਾਧਿ[5] ॥
ਏਕਾਦਸ ਕਾ ਮੇਲਾ ਹੋਇ ॥ ਸਾਧੂ ਸੰਤੁ ਆਵੈ ਸਭੁ ਕੋਇ ॥
ਚਲਹੁ ਤਹਾਂ ਮਿਲਿ ਦੇਖਹਿ ਮੇਲਾ ॥ ਢੀਲ ਨ ਕਰਹੁ ਟਲਹਿ ਮਤੁ ਵੇਲਾ ॥
ਕੋਮਲ ਸੂਧਾ ਸਾਧ ਸੁਭਾਇ ॥ ਸਭ ਕਾ ਕਹਿਆ ਮਨਹਿ ਸੁਖਾਇ ॥ ੩੧੮ ॥

**ਦੋਹਰਾ ॥**

ਤਿਨ ਸੰਗਿ ਨਾਮਾ ਉਠਿ ਚਲਾ ਗਯਾ ਦੇਹੁਰੇ ਪਾਸਿ ॥ ਲਾਗਾ ਹਰਿਜਸੁ ਗਾਵਨੈ ਜੋ ਸੰਤਨ ਰਹਿਰਾਸਿ ॥ ੩੧੯ ॥

**ਸੋਰਠਾ ॥**

ਨਾਮਾ ਆਸਣ ਲਾਇ ਬੈਠਾ ਦਰ ਕੌ ਸਾਮਣਾ ॥ ਰਾਮ ਨਾਮ ਗੁਣ ਗਾਇ ਤਾਲ ਬਜਾਵੈ ਮਗਨੁ ਹੁਇ ॥ ੩੨੦ ॥

**ਚੌਪਈ ॥**

ਨਾਮਦੇਵ ਹਰਿ ਕੀਰਤਨੁ ਗਾਵੈ ॥ ਮਗਨੁ ਹੁਇ ਕਰਿ ਤਾਲ ਬਜਾਵੈ ॥
ਖਤ੍ਰੀ ਬ੍ਰਹਮਣ ਆਏ ਤਹਾਂ ॥ ਨਾਮਦੇਵ ਗਾਵੈ ਥਾ ਜਹਾਂ ॥
ਬਡੇ ਬਡੇ ਸਨਿ ਸਾਹਿ ਧ੍ਰ ਪਾਤ੍ਰ[6] ॥ ਜਾ ਕੈ ਜਗਤਿ ਲੋਗ ਸਭਿ ਆਤ੍ਰ[7] ॥
ਨਿਰਤਿ ਕਰਹਿ ਅਰੁ ਗਾਵਹਿ ਗੀਤਿ ॥ ਪਾਤ੍ਰਾ ਨਾਚਹਿ ਹਿਰਿ ਲੇਹਿ ਚੀਤਿ ॥ ੩੨੧ ॥

**ਦੋਹਰਾ ॥**

ਪੰਡਿਤ ਸਾਹਿ ਧਨਾਢਿ ਸਭਿ ਬੂਝਨਿ ਲਾਗੈ ਬਾਤਿ ॥ ਕਹੌ ਕੌਨੁ ਇਹੁ ਗਾਵਤਾ ਇਸੈ ਬਤਾਵਹੁ ਜਾਤਿ ॥ ੩੨੨ ॥

**ਸੋਰਠਾ ॥**

ਬਡਾ ਭਗਤੁ ਹੈ ਏਹੁ ਰੱਜਕੁ ਜਾਤਿ ਕਹਾਵਈ ॥ ਦਰਸਨੁ ਇਸ ਕਾ ਲੇਹੁ ਸਗਲ ਪਾਪ ਛੈ ਕਰਨ ਕੌ ॥ ੩੨੩ ॥

**ਚੌਪਈ ॥**

610.ਅ ਛੀਪਾ ਜਾਤਿ ਉਤਮੁ ਕਤ ਭ / ਯਾ ॥ ਇਸੇ ਉਠਾਰਹੁ ਇਉ ਕਹਿ ਦਯਾ ॥
ਇਸ ਕਾ ਦਰਸਨੁ ਆਜੁ ਨ ਕਰਣਾ ॥ ਕਲਿ ਕਰਹਿ ਜਦਿ ਕਰਹਿ ਉਪਰਣਾ ॥
ਅਛੋਪ[8] ਜਾਤਿ ਇਸੁ ਦੇਹਿ ਉਠਾਈ ॥ ਕਪਰੇ ਛੀਏ ਜਾਂਹਿ ਅਜਾਂਈ ॥
ਉਠੁ ਰੇ ਸੂਦੁ ਪਿਛੌਰੇ[9] ਜਾਹਿ ॥ ਛੀਪੇ ਕੀ ਇਹੁ ਜਾਗਾ ਨਾਹਿ ॥ ੩੨੪ ॥

---

1. ਕੋਇਲ ਅਤੇ ਕਾਂ 2. ਆਪਣੇ ਆਪਣੇ 3. ਦੂਜ (ਬੀਆ) ਦਾ ਚੰਦ (ਸਸ) 4. ਦੁਪਹਿਰ (ਮਧ) ਦਾ ਸੂਰਜ (ਭਾਨ) 5. ਵਿੱਚ, ਵਿਚਕਾਰ 6. ਧਰਤੀ ਉਪਰ ਧਨਵਾਨ 7. ਦੀਨ 8. ਅਛੂਤ 9. ਪਿਛਵਾਰੇ

**ਦੋਹਰਾ ॥**

ਆਜੁ ਇਕਾਦਸਿ ਬਰਤੁ ਹੈ ਛੀਪਾ ਜਾਤਿ ਅਛੋਪੁ ॥ ਕਪਰੇ ਛੀਅਹਿ ਬਰਤਿ ਜਾਇ ਉਠੁ ਕਹਹਿ ਕਰਿ ਕਰੋਪੁ[1] ॥ ੩੨੫ ॥

**ਸੋਰਠਾ ॥**

ਪਿਛੋਰੈ ਬੈਠਾ ਜਾਇ ਹਾਇ ਹਾਇ ਕਰਿ ਉਠਿ ਗਯਾ ॥ ਕਿਉ ਦੀਆ ਹਰਿ ਰਾਇ ਛੀਪੇ ਕੈ ਘਰਿ ਜਨਮੁ ਮੁਹਿ ॥ ੩੨੬ ॥

**ਚੌਪਈ ॥**

ਦੋ ਕਰਿ ਜੋਰਿ ਕਰੈ ਅਰਦਾਸਿ ॥ ਨਾਮਦੇਉ ਹੋਇ ਮਹਾਂਉਦਾਸੁ ॥
ਕਹਾ ਕਰੌ ਮੈ ਬਾਪ ਬੀਠੁਲਾ[2] ॥ ਤੂ ਮੁਝ ਮਾਤਾ ਪਿਤਾ ਈਠੁਲਾ[3] ॥
ਸੂਦੁ ਸੂਦੁ ਕਰਿ ਮੁਝੈ ਉਠਾਯਾ ॥ ਜਨਮਿ ਛੀਪਰੈ ਕਾਹੇ ਲਿਜਾਯਾ ॥
ਮੁਝ ਅਛੋਪੁ ਕਹੈ ਸਭੁ ਕੋਈ ॥ ਨਾਮਾ ਬਹੁਤੁ ਕਰੈ ਅਰਜੋਈ ॥ ੩੨੭ ॥
ਸੂਦੁ ਸੂਦ ਮੋ ਕੌ ਕਹਹਿ ਪਡੀਏ ਹੋਇ ਕ੍ਰੋਪੁ ॥ ਊਤਮੁ ਜਨਮੁ ਕਹਾਵਤੇ ਮੁਝ ਕੌ ਕਹੈ ਅਛੋਪੁ ॥ ੩੨੮ ॥

**ਸੋਰਠਾ ॥**

ਰੀਝੇ ਕ੍ਰਿਸਨ ਗੁਪਾਲ ਪਾਤ੍ਰਾ ਨਾਚਹਿ ਨਿਰਤਿ ਕਰਿ ॥ ਦੇਖਹਿ ਨਾ ਹਮ ਹਾਲ ਹਮਰੀ ਭਗਤਿ ਨ ਰੀਝਤੇ[4] ॥ ੩੨੯ ॥

**ਚੌਪਈ ॥**

ਰੀਝੇ ਜੀ ਤੁਮ ਭਲੈ ਗੁਪਾਲ ॥ ਸਰਸੇ ਪਾਤ੍ਰਾ ਨਿਰਤਿ ਨਿਹਾਲ ॥
ਨਹ ਹਮਰੀ ਭਗਤਿ ਰਮਯਾ[5] ਰੀਝੇ ॥ ਹਮ ਪਰ ਪੰਡਿਤ ਅਤ ਕਰਿ ਖੀਝੇ ॥
ਭਲੇ ਰਾਮ ਜੀ ਰੀਝੇ ਭਲੇ ॥ ਹਮਰੀ ਭਗਤਿ ਨ ਦੇਖਹਿ ਵਲੇ ॥
ਬਿਲਖ[6] ਬਦਨ ਜਬ ਨਾਮਾ ਹੋਆ ॥ ਗਰੜ ਅਰੂੜ[7] ਪ੍ਰਭੁ ਆਇ ਖੜੋਆ ॥ ੩੩੦ ॥

**ਦੋਹਰਾ ॥**

ਸੰਤਨ ਦੁਖੁ ਜਿਨਿ ਸਹਿ ਸਕੈ ਸੁਖਦਾਇਕੁ ਦੁਖ ਨਾਸ ॥ ਗ੍ਰੜਿ ਅਰੂੜਿ ਹੋਏ ਪ੍ਰਭੁ ਆਏ ਨਾਮੇ ਪਾਸਿ ॥ ੩੩੧ ॥

**ਚੌਪਈ ॥**

611.ੳ ਰੇ ਨਾਮਾ ਕਤ ਹੋਏ ਕ੍ਰੋਪੁ ॥ / ਤਿਨਿ ਦੇਉ ਨਰਕਿ ਜੁ ਕਹਹਿ ਅਛੋਪੁ ॥
ਉਨ ਕੌ ਕੁੰਭੀ ਨਰਕਿ ਭੁੰਚਾਵੌਂ ॥ ਤੁਮ ਕੌ ਮੁਕਤਿ ਬੈਕੁੰਠ ਪਠਾਵੌਂ ॥
ਨਾਮੇ ਬੋਲੈ ਜਾਦਮਰਾਇ ॥ ਜੋ ਤੁਮ ਕਰਹੁ ਭਲੀ ਗਲਿ ਸਾਇ ॥
ਮੁਇਆ ਮੁਕਤਿ ਦੇਹਿਗਾ ਮੋਹਿ ॥ ਤਬ ਪ੍ਰਭ ਕੋਇ ਨ ਜਾਨੈ ਤੋਹਿ ॥ ੩੩੨ ॥

**ਦੋਹਰਾ ॥**

ਦਿਹੁਰਾ ਫੇਰਹੁ ਨਰਹਰੀ ਨਾਮਾ ਕਹੈ ਸੁਨਾਇ ॥ ਨਾਤਰ[8] ਤੁਮਰੀ ਰਾਮ ਜੀ ਪੈਜ ਪਿਛੌਲੀ[9] ਪਾਇ ॥ ੩੩੩ ॥

**ਚੌਪਈ ॥**

ਸੂਦੁ ਸੂਦੁ ਕਰਹਿ ਮੋਹਿ ਉਠਾਯਾ ॥ ਇਹੁ ਪਦੁ ਨਾਮੇ ਗਾਇ ਸੁਣਾਯਾ ॥
ਭਗਤਿ ਵਛਲੁ ਸੰਤਨ ਸੁਖਦਾਇ ॥ ਨਾਮੇ ਦਿਹੁਰਾ ਦਯਾ ਫਿਰਾਇ ॥
ਪਡੀਅਨ ਕੌ ਦੀਨੌ ਪਿਛਵਾਰਾ ॥ ਜੈ ਜੈ ਕਾਰੁ ਕਰੈ ਜਗੁ ਸਾਰਾ ॥
ਨਾਮਦੇਉ ਗਾਵੈ ਗੁਣ ਗੀਤਿ ॥ ਸਗਲੇ ਸੇਵਕਿ ਵੈਰੀ ਮੀਤਿ ॥ ੩੩੪ ॥

**ਦੋਹਰਾ ॥**

ਕੋ ਕਹੈ ਅਵਤਾਰੁ ਏਹੁ ਕੋ ਕਹਿ ਭਗਤੁ ਸੁਜਾਨੁ ॥ ਨਾਮਦੇਵ ਕੌ ਢੁਲਿ ਮਿਲੈ ਜੇਤਾ ਸਗਲ ਜਹਾਨੁ ॥ ੩੩੫ ॥

**ਚੌਪਈ ॥**

ਤਬ ਲੋਗਨ ਮਹਿ ਹੂਆ ਰੂਰਾ[10] ॥ ਨਾਮਦੇਉ ਭਗਤੁ ਅਤ ਪੂਰਾ ॥
ਠਾਕੁਰ ਜਾ ਕੈ ਸੰਗਿ ਸਹਾਈ ॥ ਦੂਧੁ ਪੀਯ ਪੁਨ ਗਊ ਜਿਆਈ ॥

---

1. ਗੁੱਸਾ 2. ਵਿਠਲ, ਮਰਾਠੀ ਭਾਸ਼ਾ ਵਿੱਚ ਵਿਠਲ ਦਾ ਅਰਥ ਹੈ : ਵਿ (ਗਿਆਨ), ਠ (ਬਿਨਾ), ਲ (ਅੰਗੀਕਾਰ) ਜੋ ਗਿਆਨ ਹੀਨ ਭਾਵ ਮੂਰਖਾਂ ਨੂੰ ਅੰਗੀਕਾਰ ਕਰੇ 3. ਪਿਆਰ 4. ਪ੍ਰਸੰਨ ਹੁੰਦੇ 5. ਪ੍ਰਭੂ 6. ਵਿਰਲਾਪ 7. ਗਰੜ ਤੇ ਚੜ੍ਹੇ ਹੋਏ 8. ਨਹੀਂ ਤਾਂ 9. ਪਿੱਛੇ ਰਹੀ 10. ਸੁੰਦਰ, ਉੱਤਮ

ਛਾਨ ਛਵਾਇ ਦਈ ਨਿਜ ਹਾਥਿ ॥ ਦਿਹੁਰਾ ਫੇਰਿਯਾ ਪ੍ਰਭ ਸਮਰਾਥਿ ॥
ਜਿਨਿ ਕੈ ਕਾਰਜ ਆਪਿ ਸ੍ਵਾਰੇ ॥ ਤਿਨਕਾ ਸਦਕਾ ਲੇਹੁ ਉਬਾਰੇ ॥ ੩੩੬ ॥

**ਦੋਹਰਾ ॥**

ਉਸਤਤਿ ਹੋਤੀ ਜਗਤਿ ਮਹਿ ਸੁਨ ਨਾਮੇ ਨਿਜ ਕਾਨ ॥ ਐਸੀ ਬਾਤ ਨ ਬਨੈ ਮੁਝ ਮਨ ਮਹਿ ਭਯਾ ਭੈਮਾਨ ॥ ੩੩੭ ॥

**ਸੋਰਠਾ ॥**

ਨਾਮੇ ਸੁਨੀ ਪੁਕਾਰ ਲੋਕੁ ਸਲਾਹੇ ਬਹੁਤੁ ਕਰਿ ॥ ਤਾ ਕੇ ਪ੍ਰਭਤਾ ਡਾਰਿ ਬਸਿਆ ਜਾਇ ਦੁਆਰਿਕਾ ॥ ੩੩੮ ॥

**ਚੌਪਈ ॥**

ਦੁਆਰਵਤੀ ਨਾਮਦੇ ਵਸੈ ॥ ਅਪਨਾ ਭੇਦੁ ਨ ਕਾਕੌਂ[1] ਦਸੈ ॥
ਲੋਕ ਨ ਸੱਕਹਿ ਜਾਨ ਮਹਾਤਮੁ ॥ ਛਪੈ ਨ ਛਪਿਯਾ ਭਗਤੁ ਪੁਰਾਤਮੁ ॥
ਸਭੁ ਕੋ ਕਹੈ ਵਹੀ ਇਹੁ ਨਾਮਾ ॥ ਜਾ ਕੈ ਸਦਾ ਸਹਾਇ ਰਾਮਾ ॥
611.ਅ ਲੁਕਿਆ ਰਹੈ ਕਿਰਤਿ ਕਿ / ਛੁ ਕਰੈ ॥ ਸੰਤ ਟਹਲ ਹਰਿ ਭਾਉ ਉਰਧਰੈ ॥ ੩੩੯ ॥

**ਦੋਹਰਾ ॥**

ਦਿਹੁਰਾ ਤਹਾਂ ਗਣੇਸ ਕਾ ਨਿਤ੍ਰਿਪਤਿ ਬੈਠੇ ਜਾਇ ॥ ਕਰਨਹਾਰ ਕਰਤਾਰ ਕੌਂ ਗਾਵੈ ਤਾਲ ਵਜਾਇ ॥ ੩੪੦ ॥

**ਚੌਪਈ ॥**

ਨਾਮਦੇਉ ਦਿਹੁਰੈ ਨਿਤਿ ਜਾਇ ॥ ਤਾਲ ਵਜਾਵੈ ਰਾਗੁ ਅਲਾਇ ॥
ਅਕਾਸਬਾਨੀ ਨਾਮੇ ਕੌਂ ਭਈ ॥ ਨਾਮੇ ਸਮਝਿ ਨ ਸਕੀ ਗਈ ॥
ਨਾਮਾ ਕਹੈ ਮੁਝੈ ਸਮਝਾਵਹੁ ॥ ਏਕ ਬਾਰ ਕਹਿ ਫੇਰਿ ਸੁਨਾਵਹੁ ॥
ਤੁਮ ਜੋ ਕਹਾ ਲਹਾ[2] ਮੁਹਿ ਨਾਹਿ ॥ ਅਬ ਤੁਮ ਕਹੌਂ ਲਹੌਂਗਾ ਤਾਹਿ ॥ ੩੪੧ ॥

**ਦੋਹਰਾ ॥**

ਸਸਿ ਬਾਹਨ ਰਿਪ ਗੁਰ ਭਛਨ ਬੋਲੈ ਤਿਸੁ ਅਸਵਾਰੁ ॥ ਪ੍ਰਿਥਮੈ ਮੇਰਾ ਜਸੁ ਕਰਹੁ ਪਾਛੈ ਭਜੁ ਕਰਤਾਰ ॥ ੩੪੨ ॥

**ਚੌਪਈ ॥**

ਕਹੈ ਨਾਮਦੇ ਸੁਣਹੁ ਗਣੇਸ ॥ ਆਨ ਭਜੌਂ ਜਿਨਿ ਤਜਿ ਸਗਲੇਸ[3] ॥
ਇਕੁ ਤਜਿ ਜੋ ਜਨੁ ਗਾਵੈ ਦੂਜਾ ॥ ਆਪ ਜਲਾਵੈ ਆਨ ਕੀ ਪੂਜਾ ॥
ਜਪ ਕਰਿ ਏਕ ਸਵਾਰੌਂ ਕਾਜ ॥ ਦੂਜਾ ਸਿਮਰਤਿ ਆਵੈ ਲਾਜਾ ॥
ਤੁਮਰਾ ਜਸੁ ਕਤ ਆਗੈ ਭਨੌਂ ॥ ਹਰਿਗੁਨ ਛਾਡਿ ਆਨ ਗੁਨ ਗਨੌਂ[4] ॥ ੩੪੩ ॥

**ਦੋਹਰਾ ॥**

ਬੂਝਹੁ ਤੀਨੇ ਦੇਵ ਤੁਮ ਬਾਣੀ ਭਣੀ ਗਣੇਸ ॥ ਜੋ ਹਰਿ[5] ਕਹੈ ਬ੍ਰਹਮਾ ਕਹੈ ਤੀਜਾ ਕਹੈ ਮਹੇਸੁ[6] ॥ ੩੪੪ ॥

**ਚੌਪਈ ॥**

ਤੈਂ ਹਮਰਾ ਜਸੁ ਗਾਵਹੁ ਆਦਿ ॥ ਇਹਿ ਬਿਧਿ ਹੁਈ ਪ੍ਰਭਿ ਪ੍ਰਸਾਦਿ[7] ॥
ਤਬ ਨਾਮਾ ਹਰਿ ਪਾਸਿ ਸਿਧਾਯਾ ॥ ਕਰੀ ਡੰਡੌਤਿ ਭੇਟਿ ਪਦੁ ਗਾਯਾ ॥
ਦੁਇ ਕਰਿ ਜੋਰ ਬੇਨਤੀ ਕੀਨੀ ॥ ਸਭ ਬਿਧਿ ਨਾਮਦੇਵ ਕਹਿ ਦੀਨੀ ॥
ਪਾਰਬਤੀ ਸੁਤੁ ਕਹੈ ਗਣੇਸੁ ॥ ਪ੍ਰਿਥਮੇ ਮੋ ਕੌਂ ਕਰਹੁ ਅਦੇਸੁ ॥
ਹਮਰੀ ਭੇਟ ਪਹਿਲਾ ਪਦੁ ਦੇਹੁ ॥ ਤੌਂ ਫੁਨਿ ਪਾਛੈ ਹਰਿਜਸੁ ਲੇਹੁ ॥ ੩੪੫ ॥

**ਦੋਹਰਾ ॥**

ਜੋ ਤੁਮ ਭਾਵੇ ਸੋ ਕਹੋ ਤੁਮਰੀ ਜਿਵੈ ਰਜਾਇ ॥ ਪਾਛੈ ਤੁਮਰਾ ਜਸੁ ਕਰੌਂ ਹਮ ਕੌਂ ਇਹੁ ਨ ਸੁਹਾਇ ॥ ੩੪੬ ॥

---

1. ਕਿਸੇ ਨੂੰ 2. ਪ੍ਰਾਪਤ ਕਰਾਂ 3. ਸਗਲ, ਈਸ਼ ਸਾਰਿਆਂ ਦਾ ਈਸ਼ਵਰ, ਪ੍ਰਭੂ 4. ਗਿਣਤੀ ਕਰਾਂ 5. ਵਿਸ਼ਣੂ 6. ਮਹੇਸ਼, ਸ਼ਿਵ 7. ਪ੍ਰਭੂ ਦੀ ਕਿਰਪਾ

**ਦੋਹਰਾ ॥**

612.ੳ ਚਲੀ ਕਥਾ ਗਣੇਸ ਕੀ ਨਾਮੇ ਕੈ ਪਰਥਾਇ ॥ / ਆਦਿ ਅੰਤਿ ਲੌ ਲਾਇ ਕਰਿ ਠਾਕੁਰ ਦਈ ਸੁਨਾਇ ॥ ੩੪੭ ॥

**ਚੌਪਈ ॥**

ਨਾਮੇ ਕੌ ਪ੍ਰਭੁ ਕਥਾ ਸੁਣਾਵੈ ॥ ਗੌਰੀ ਸੁਤਿ ਕੀ ਆਇ ਬਤਾਵੈ ॥
ਪਾਰਬਤੀ ਸਿਵਿ ਇਕਿ ਦਿਨਿ ਦੋਇ ॥ ਕਰਤ ਸੰਬਾਦੁ ਭਏ ਤਬ ਓਇ ॥
ਕਹਿ ਪਾਰਬਤੀ ਸੁਣਹੁ ਮਹੇਸ ॥ ਪੁਰਖੁ ਘੱਟ ਹੈ ਨਾਰਿ ਵਸੇਸਿ[1] ॥
ਸੰਭੂ ਕਹੈ ਘੱਟਿ ਹੈ ਨਾਰਿ ॥ ਅਧਿਕ ਪੁਰਖ ਮਨ ਮਾਂਹਿ ਬਿਚਾਰਿ ॥ ੩੪੮ ॥

**ਦੋਹਰਾ ॥**

ਮਾਯਾ ਰੂਪੀ ਇਸਤਰੀ ਹਰਿ ਕਾ ਰੂਪੁ ਭਤਾਰੁ ॥ ਮਾਯਾ ਹਰਿ ਕੀ ਰਚੀ ਹੈ ਦੇਖਹੁ ਉਰ ਬੀਚਾਰਿ ॥ ੩੪੯ ॥

**ਚੌਪਈ ॥**

ਕਹਨੈ ਲਾਗੀ ਫੇਰਿ ਉਮਾਬਰਿ[2] ॥ ਪੁਰਖੁ ਇਸਤਰੀ ਦੋਇ ਬਰਾਬਰਿ ॥
ਪੁਰਖੁ ਵੱਧਿ ਤਬ ਨਾਰਹੁ ਹੋਇ ॥ ਬਿਨਾ ਨਾਰ ਕੁਛ ਕਰਿ ਹੈ ਸੋਇ ॥
ਪਾਰਬਤੀ ਕੌ ਸਿਵ ਇਵ ਕਵੈ ॥ ਬਿਨਾ ਪੁਰਖ ਨਾਰ ਕੁਛ ਨ ਅਹੈ ॥
ਕਹਿ ਪਾਰਬਤੀ ਉਤਪਤਿ ਨਾਰਹੁ ॥ ਸਿਵਜੀ ਕਹੈ ਸਿਸ੍ਟਿ ਭਰਤਾਰਹੁ[3] ॥ ੩੫੦ ॥

**ਸੋਰਠਾ ॥**

ਸਿਵ ਜੀ ਕਹੈ ਸੁਨਾਇ ਜਸੁ ਬੀਜੁ ਫਲੁ ਤਾਸੁ ਕਾ ॥ ਓਮਾ ਮੁਖਹੁ ਅਵਾਇ ਧਰਨਿ[4] ਬਿਨਾ ਕਤ ਠਾਹਰੇ ॥ ੩੫੧ ॥

**ਚੌਪਈ ॥**

ਪਾਰਬਤੀ ਪਤਿ ਸੌ ਝਗਰਾਈ ॥ ਇਕਿ ਹਥਿ ਤਾੜੀ ਦੁਹਾਂ ਵਜਾਈ ॥
ਆਪੋ ਅਪਨੀ ਸਿ੍ਸਟਿ ਉਪਾਵਹਿ ॥ ਭਿੰਨਿ ਭਿੰਨਿ ਕਰਿ ਸਕਤਿ ਦਿਖਾਵਹਿ ॥
ਮਹਾਂਦੇਉ ਤਹਿ ਤੇ ਉਠਿ ਗਯੋ ॥ ਜਾ ਕੈ ਰੇਤਹੁ[5] ਗੋਰਖ ਭਯੋ ॥
ਪਾਰਬਤੀ ਮਲ ਮੈਲੁ ਉਤਾਰੀ ॥ ਤਾ ਤੇ ਮੂਰਤਿ ਭਲੀ ਸਵਾਰੀ ॥ ੩੫੨ ॥

**ਦੋਹਰਾ ॥**

ਹਾਥਿ ਜੋੜਿ ਬਿਨਤੀ ਕਰੀ ਗੌਰੀ ਹਮਰੇ ਪਾਸਿ ॥ ਰੇ ਹਰਿ ਜੀ ਸੁਰਜੀਤੁ ਕਰਿ ਪਾਵਹੁ ਇਕ ਮਹਿ ਸਾਸ ॥ ੩੫੩ ॥

**ਚੌਪਈ ॥**

ਤਬ ਉਹੁ ਬਾਰੁ ਭਯਾ ਸੁਰਜੀਤਾ ॥ ਸਾਸੁ ਪਾਇ ਸੁਰ ਮੂਰਤਿ ਕੀਤਾ ॥
ਤਾ ਕਾ ਰਾਖਯਾ ਨਾਮੁ ਅਸੇਸੁ[6] ॥ ਮਾਤ ਪਾਰਬਤੀ ਪਿਤਾ ਮਹੇਸੁ ॥
ਗੌਰੀ ਕਰਨਿ ਲਗੀ ਇਸਨਾਨੁ ॥ ਅਸੇਸ ਬਹਾਯਾ ਦਰਿ ਦਰਵਾਨੁ ॥

612.ਅ ਮਹਾਂਦੇਵ ਕਾ ਚਕਰ ਦਜਾ ਕਰਿ ॥ ਕੋ ਭੀਤ੍ ਵ / ੜੇ ਨ ਖੜਾ ਕਹੀ ਦ੍ ॥ ੩੫੪ ॥

**ਦੋਹਰਾ ॥**

ਸੰਕਰ ਆਯਾ ਸਦਨ ਕੌ ਭੂਲ ਗਯਾ ਬਕ ਬਾਦੁ ॥ ਸੰਭੂ ਭੋਲਾ ਚਕ੍ ਵੈ ਰਹੀ ਨ ਬਾਤ ਯਾਦ ॥ ੩੫੫ ॥

**ਸੋਰਠਾ ॥**

ਸਿਵ ਜੀ ਕਰ ਸੋ ਭਾਇ ਆਯਾ ਅਪਨੈ ਸਦਨ ਕੌ ॥ ਨਾਵੈ ਮੇਰੀ ਮਾਇ ਕਹੇ ਅਸੇਸੁ ਨ ਜਾਹੁ ਰੇ ॥ ੩੫੬ ॥

**ਚੌਪਈ ॥**

ਹਮਰੇ ਘ੍ ਜਿਨਿ[7] ਜਾਹੁ ਗੁਸਾਂਈ ॥ ਇਸਨਾਨ ਕ੍ਰਤ ਹੈ ਹਮਰੀ ਮਾਈ ॥
ਮਹਾਂਦੇਉ ਨਹਿ ਹਟੈ ਹਟਾਯਾ ॥ ਘਰ ਕਾ ਖਸਮੁ ਕੌਣੁ ਇਹੁ ਆਯਾ ॥
ਲੈ ਕਰ ਚਕ੍ ਚਲਾਯਾ ਲਰਕੈ ॥ ਚਕ੍ ਨ ਲਾਗ ਸਕੇ ਬ੍ਰਪ ਹਰਿ ਕੈ ॥
ਚਕ੍ ਗਹਿਯੋ ਸਿਵ ਅਪਨੈ ਹਾਥ ॥ ਕਾਟਿਯੋ ਤੁਰਤੁ ਬਾਰਕ ਕਾ ਮਾਥ ॥ ੩੫੭ ॥

1. ਅਧਿਕ 2. ਪਾਰਬਤੀ 3. ਭਰਤੇ ਤੋਂ ਅਰਥਾਤ ਪਤੀ ਤੋਂ 4. ਧਰਤੀ 5. ਬੀਰਜ ਤੋਂ 6. ਗਣੇਸ਼ 7. ਨਹੀਂ

**ਦੋਹਰਾ ॥**

ਸਿਸਿ[1] ਕਾ ਸਿਸੁ[2] ਤਿਸੁ ਕਾਟਿਆ ਕਰੀ ਨ ਸਿਵ ਸੰਭਾਰਿ[3] ॥ ਮਾਰ ਮਹੇਸੁ ਅਸੇਸ ਕੌ ਆਯਾ ਅੰਦਰਿ ਵਾਰਿ ॥ ੩੫੮ ॥

**ਚੌਪਈ ॥**

ਪਾਰਬਤੀ ਸੰਕਰ ਕੌ ਕਹੈ ॥ ਬਾਰਕੁ ਬਾਰਿ ਬਹਾਯਾ ਅਹੈ ॥
ਤਿਸੁ ਤੁਝ ਕੌ ਕਿਵ ਆਵਣਿ ਦੀਆ ॥ ਕਹੁ ਸ੍ਰਿ ਸਿਸਿ ਕੋ ਤੁਝ ਕਹ ਕੀਆ ॥
ਸੰਕ੍ਰ ਕਹੈ ਪਾਰਬਤੀ ਤਾਂਈ ॥ ਕੌਤਕ ਹੂਆ ਬਡੌ ਊਥਾਂਈ ॥
ਬਾਰਕ ਮੋ ਕੌ ਚਕ੍ਰ ਚਲਾਯਾ ॥ ਉਸ ਕੌ ਮਾਰਿ ਮੈ ਭੀਤ੍ਰ ਆਯਾ ॥ ੩੫੯ ॥

**ਸੋਰਠਾ ॥**

ਉਮਾ ਦੀਯੌ ਰੋਇ ਹਾਇ ਹਾਇ ਕਹੁ ਕਿਆ ਕੀਆ ॥ ਕੈ ਬਾਰਕੁ ਜੀਵੈ ਓਇ ਤਾ ਜੀਵੌ ਨਹਿ ਮੈ ਮਰੌ ॥ ੩੬੦ ॥

**ਚੌਪਈ ॥**

ਹੇ ਸੰਭੂ[4] ਤੁਹਿ ਮੰਦਾ ਕੀਆ ॥ ਇਤਿ ਬਿਧਿ ਕਰਿ ਮੇਰਾ ਸੁਤ ਥੀਆ ॥
ਇਹੁ ਤੌ ਮੁਝ ਕੌ ਖਰਾ ਪਜਾਰਾ ॥ ਮਾਨੌ ਮੇਰੈ ਪ੍ਰਾਨ ਅਧਾਰਾ ॥
ਪਾਰਬਤੀ ਰੋਯਾ ਹੀ ਕਰੈ ॥ ਮਨ ਮਹਿ ਧੀਰਜੁ ਨੈਕੁ ਨ ਧਰੈ ॥
ਹਾਇ ਹਾਇ ਬਹੁ ਕਰੋ ਪੁਕਾਰ ॥ ਜਿਵਾਇ ਦੇਹੁ ਸੰਭੂ ਮੁਝ ਬਾਰ ॥ ੩੬੧ ॥

**ਦੋਹਰਾ ॥**

ਪਾਰਬਤੀ ਕੌ ਪਤਿ ਕਹੈ ਮੋਨ ਭਜੋ ਕਤਿ ਨਾਂਹਿ ॥ ਕੈ ਤਾ ਜੀਵੈ ਨਾਂਹਿ ਤ ਮੈ ਮਰਿ ਜਾਂਹਿ ॥ ੩੬੨ ॥

**ਚੌਪਈ ॥**

613.ੳ ਪਾਰਬਤੀ ਨਿਤਿ ਰੋਜਾ ਕਰੈ ॥ ਮਨ ਮਹਿ ਨੈਕੁ / ਨ ਧੀਰਜੁ ਕਰੈ ॥
ਮਹਾਂਦੇਵ ਕੋ ਮੁਸਕਲ ਬਨੀ ॥ ਜਸੌ ਹੁਇ ਦੁਖੀ ਖੋਇਅਹਿ ਮਨੀ ॥
ਨਾਮੇ ਕੌ ਠਾਕੁਰੁ ਫਹਿਮਾਵੈ ॥ ਜਸੌ ਹੋਈ ਤਯੌ ਆਖਿ ਸੁਨਾਵੈ ॥
ਬਾਰਕ ਨਾਰ ਦੁਖਾਵੈ ਕੋਈ ॥ ਰੋਵਨ ਉਪ੍ਰ ਹੋਵਹਿ ਦੋਈ ॥ ੩੬੩ ॥

**ਸੋਰਠਾ ॥**

ਜੋਰੁ ਨ ਕਾਈ ਹੋਰੁ ਬਾਰ ਨਾਰ ਰੋਵਹਿ ਘਨਾ ॥ ਕਹਾਂ ਲਗਾਂਵਹਿ ਜੋਰੁ ਰੋਵਨ ਉਪਰ ਜੋਰੁ ਹੈ ॥ ੩੬੪ ॥

**ਦੋਹਰਾ ॥**

ਸੰਕਰੁ ਆਯਾ ਪਾਸਿ ਬਿਧਿ[5] ਬਿਨਤੀ ਕਹੀ ਸੁਨਾਇ ॥ ਗੋਰੀ ਕਾ ਸੁਤੁ ਮਰਿ ਗਯਾ ਕਹਤੀ ਦੇਹੁ ਜੀਵਾਇ ॥ ੩੬੫ ॥

**ਚੌਪਈ ॥**

ਪਾਰਬਤੀ ਚਾਹੇ ਜਿਵਾਯਾ ॥ ਇਤੁ ਮਤਲਬੁ ਮੈ ਤੌ ਪਹਿ ਆਯਾ ॥
ਕਹੈ ਬਿਧਾਤਾ ਚਲੁ ਬਿਸਨ[6] ਮਹਿ ॥ ਸੰਕਰ ਕੌ ਬਿਧਿ ਕਹੀ ਬਿਧਨ ਇਹਿ ॥
ਬਿਧਿ ਸੰਕ੍ਰ ਮਿਲਿ ਮੋ ਪਹਿ ਆਏ ॥ ਨਾਮੇ ਕੋ ਹਰਿ ਸਾਖ ਸੁਨਾਏ ॥
ਮੁਝ ਕੌ ਬਿਨਤੀ ਉਨਹੁ ਸੁਨਾਈ ॥ ਪਾਰਬਤੀ ਪਤਿ ਬਿਧਿ ਸਮਝਾਈ ॥ ੩੬੬ ॥

**ਦੋਹਰਾ ॥**

ਤੀਨੌ ਆਇ ਸਿਵਪੁਰੀ ਪਾਰਬਤੀ ਕੈ ਤੀਰ ॥ ਆਗੈ ਰੋਵੈ ਗੌਰਜਾ ਨੈਨਹੁ ਨੀਰੁ ਵਹੀਰੁ[7] ॥ ੩੬੭ ॥

**ਸੋਰਠਾ ॥**

ਪਾਰਬਤੀ ਅਤਿ ਭਗਤਿ ਮੋ ਕੌ ਬਹੁਤੁ ਸੁਖਾਇ ਹੈ ॥ ਹੋਈ ਬਹੁਤੁ ਅਸਕਤਿ[8] ਤਾ ਕਾ ਕਾਰਜੁ ਕਰੌ ਹੌ ॥ ੩੬੮ ॥

---

1. ਸ਼ਿਸ਼ੂ , ਬੱਚੇ ਦਾ 2. ਸੀਸ 3. ਸੰਭਾਲ 4. ਸ਼ਿਵ ਜੀ ਮਹਾਰਾਜ 5. ਵਿਧਾਤਾ, ਭਾਵ ਬ੍ਰਹਮਾ 6. ਵਿਸ਼ਨੂੰ ਅਰਥਾਤ ਪ੍ਰਭੂ 7. ਬਹੁਤ ਜ਼ਿਆਦਾ 8. ਜਿਸ ਵਿਚ ਤਾਕਤਾ ਨਾ ਹੋਵੇ

**ਚੌਪਈ ॥**

ਨਾਮਦੇਵ ਕੌ ਠਾਕੁਰੁ ਕਹਾ ॥ ਐਸਾ ਕੌਤਕੁ ਹੂਆ ਤਹਾ ॥
ਪਾਰਬਤੀ ਹੋਵੈ ਕਹਿ ਹੂਆ ॥ ਗੌਰੀ ਕਹੈ ਮੇਰਾ ਸੁਤੁ ਮੂਆ ॥
ਤਬ ਹੌ ਕਹਾ ਹੋਰੁ ਸੁਤੁ ਦੇਉ ॥ ਉਸਿ ਬਿਨੁ ਦੂਜਾ ਔਰੁ ਨ ਲੇਉ ॥
ਜੌ ਸਿਵ ਸਿਰੁ ਮੁੰਡੀ ਕਟਿ ਡਾਰੀ ॥ ਹਾਥਿ ਨ ਚਰੇ[1] ਕ੍ਰੋਧ ਕੀ ਮਾਰੀ ॥ ੩੬੯ ॥

**ਦੋਹਰਾ ॥**

ਢੂੰਢ ਰਹਾ ਚੌ ਚੱਕ ਸਿਵ ਸੀਸੁ ਚਰੈ ਕਹਿ ਨਾਂਹਿ ॥ ਸੋਧ ਥਕਾ ਪਾਯੈ ਨਹੀਂ ਬਾਰਕੁ ਜੀਵੈ ਕਾਂਇ ॥ ੩੭੦ ॥

**ਚੌਪਈ ॥**

ਕਹਾਂ ਕਰੌ ਕਹਿ ਸੀਸ ਨ ਪਯੈ ॥ ਸਿਰਿ ਬਿਨ ਬਾਲਕੁ ਕਹਾਂ ਜਿਵਾਯੈ ॥
ਹੋਰੁ ਸੀਸੁ ਸ੍ਰਿ ਲਿਆਵਹੁ ਕੋਈ ॥ ਬਾਲਕੁ ਜੀਵੈ ਬਿਲਮੁ ਨ ਹੋਈ ॥
613.ਅ ਆਗਿਜਾ ਲੈ ਸ੍ਰਿ ਫੇਰਿ ਸਿਧਾਯਾ ॥ ਹਾਥੀ ਕਾ ਸਿਰੁ / ਕਾਟਿ ਲਿਆਯਾ ॥
ਵੇਕੁ ਕੁਵੇਕ[2] ਨ ਜਾਤਾ ਸੰਭ[3] ॥ ਐਸਾ ਹੋਵਨਹਾਰੁ ਅਚੰਭੁ ॥ ੩੭੧ ॥

**ਦੋਹਰਾ ॥**

ਧਰਿਆ ਸੀਸੁ ਕਬੰਧ[4] ਪਰ ਬਨਿਆ ਨਰੁ ਅਰੁ ਨ ਫੀਲੁ[5] ॥ ਏਕ ਰਦਨ[6] ਮੁਖਿ ਸੁੰਡ ਹਰਿ[7] ਚਾਰ ਭੁਜਾ ਨਰ ਡੀਲ ॥੩੭੨ ॥

**ਸੋਰਠਾ ॥**

ਰਾਮੋ ਰਾਮੁ ਪੁਕਾਰੁ ਉਠਿ ਬੈਠਾ ਸਰਜੀਤੁ ਹੁਇ ॥ ਲਾਗਾ ਕਰਨਿ ਜੁਹਾਰ ਨਮਸਕਾਰ ਮੁਝ ਕੌ ਨਾਰੀ ॥ ੩੭੩ ॥

**ਸੋਰਠਾ ॥**

ਧਰਿਆ ਨਾਉਂ ਗਣੇਸੁ ਸਗਲ ਗਣਾਂ ਕਾ ਏਸੁ[8] ਕਰ ॥ ਨਰ ਹਰ ਕਾ ਧਰਿ ਭੇਸ ਮਨ ਅਪਨੈ ਪਛੁਤਾਇ ਹੈ ॥ ੩੭੪ ॥

**ਸੋਰਠਾ ॥**

ਮੋ ਮਗ ਮੀਚੁ ਪਠਾਇ ਕਹੈ ਗਣੇਸੁ ਕ੍ਰ ਜੋਰ ਕੈ ॥ ਮੋ ਮਹਿ ਸਹੀ ਨ ਜਾਇ ਦੇਖ ਲੋਗ ਹਾਸੀ ਕਰਹਿ ॥ ੩੭੫ ॥

**ਚੌਪਈ ॥**

ਜਹਾਂ ਕੀਰਤਨੁ ਤੁਮਰਾ ਹੋਇ ॥ ਤਹਾਂ ਗਏ ਬਿਨੁ ਕਹੌ ਨ ਕੋਇ ॥
ਸਾਧ ਸੰਗ ਜਸੁ ਗਾਯੈ ਤੇਰਾ ॥ ਤਹਾਂ ਨਿਰਾਦ੍ਰ ਹੋਇ ਹੈ ਮੇਰਾ ॥
ਸਾਧ ਸੰਗਤਿ ਬਿਨੁ ਮੈ ਜਿਨਿ ਰਹੌ ॥ ਇਹੁ ਅਰਦਾਸ ਜੋਰਿ ਕਰਿ ਕਹੌ ॥
ਜਹਾਂ ਗਯਾ ਨ ਹੋਇ ਨਿਰਾਦਰੁ ॥ ਮਰਨਾ ਭਲਾ ਰਹੌ ਬਿਨੁ ਆਦਰਿ ॥ ੩੭੬ ॥

**ਦੋਹਰਾ ॥**

ਤਬ ਨਾਮਾ ਮੈਂ ਇਵ ਕਹਯਾ ਤੁਮ ਕੌ ਹਸੈ ਨ ਕੋਇ ॥ ਪਹਿਲੇ ਤੇਰਾ ਜਸੁ ਕਰਹਿ ਮੁਝ ਕੌ ਗਾਵੈ ਸੋਇ ॥ ੩੭੭ ॥

**ਸੋਰਠਾ ॥**

ਭਈ ਬਾਤਿ ਤਬ ਆਹਿ ਜਨੌ ਨਾਮਾ ਤੁਮ ਕੌ ਕਹੀ ॥ ਬ੍ਰਹਮਾ ਸੰਭੁ ਉਗਾਹਿ ਕਹਤਾ ਸਚੁ ਗਣੇਸੁ ਤੁਧੁ ॥ ੩੭੮ ॥

**ਚੌਪਈ ॥**

ਏਹੁ ਬਚਨੁ ਮੈਂ ਤਦਿ ਥਾ ਦੀਆ ॥ ਗਣੇਸ ਗੁਸਾਂਈ ਇਤੁ ਕਰਿ ਥੀਆ ॥
ਸੰਸਾਰ ਸੁਤਿ ਜਜ[9] ਕਾਜ ਵਿਆਹਿ ॥ ਗਣੇਸ ਪੂਜਾਣੀ ਪ੍ਰਥਮ ਕਰਿ ਜਾਂਹਿ ॥
ਸਗਲੇ ਕਾਰਜ ਆਵਹਿ ਰਾਸਿ ॥ ਸਿਵ ਸੁਤਿ[10] ਕੀ ਪਹਿਲੇ ਰਹਿਰਾਸਿ[11] ॥
ਸਿਵ ਬਿਰੰਚ[12] ਬਿਬਿ ਬੂਝ ਬਤਾਯਾ ॥ ਸਤਿ ਬਚਨ ਸਭਨੌ ਮਨ ਭਾਯਾ ॥ ੩੭੯ ॥

**ਸੋਰਠਾ ॥**

ਜਹਾ ਕਥਾ ਜਸੁ ਹੋਇ ਸਿਮ੍ਰਿਤਿ ਸਾਸਤ੍ਰ ਬਾਚੀਅਹਿ ॥ ਆਦਿ ਲਿਖੇ ਸਭ ਕੋਇ ਸ੍ਰੀ ਗਣੇਸਾਏ ਨਮਹਿ ॥ ੩੮੦ ॥

---

1. ਚੁੱਕੇ 2. ਗਿਆਨ ਅਗਿਆਨ 3. ਸ਼ੰਭੂ, ਸ਼ਿਵ 4. ਧੜ ਉੱਪਰ 5. ਮਨੁੱਖ ਤੇ ਹਾਥੀ 6. ਇਕ ਦੰਦ 7. ਹਾਥੀ 8. ਸਾਰਿਆਂ ਗਣਾਂ (ਦੇਵਤਿਆਂ) ਦਾ ਈਸ਼ 9. ਯਜਨ, ਦੇਵ ਪੂਜਨ ਵਿਆਹ ਆਦਿ ਕਾਰਜਾਂ ਵਿੱਚ 10. ਸ਼ਿਵ ਦੇ ਪੁੱਤਰ (ਸੁਤ) ਗਣੇਸ਼ 11. ਅਰਦਾਸ 12. ਬ੍ਰਹਮਾ

**ਦੋਹਰਾ ॥**

ਰਾਮਾਨੰਦ ਅਨੰਦ ਮੈਂ ਆਇ ਖਲੋਏ ਤੀਰ ॥ ਰਾਮ ਨਾਮੁ ਉਠਿ ਕੈ ਜਪਹੁ ਕਿਉ ਪੜ ਰਹੇ ਕਬੀਰ ॥ ੧੨੩ ॥

**ਚੌਪਈ ॥**

ਉਠਿ ਕਬੀਰਾ ਲਾਗਾ ਚਰਨਿ ॥ ਰਾਖ ਲੇਹੁ ਹਮ ਤੁਮਰੀ ਸਰਨਿ ॥
ਬਹੁਤੁ ਬੇਨਤੀ ਆਖਿ ਸੁਨਾਈ ॥ ਗੁਰ ਉਸਤਤਿ ਸਮ ਔਰੁ ਨ ਲਾਈ ॥
ਗੁਰੁ ਪਰਮੇਸੁਰੁ ਏਕ ਸਮਾਨ ॥ ਯਾ ਮਹਿ ਭਿੰਨੁ ਨ ਭੇਦੁ ਪਛਾਨ ॥
ਰਾਮਨੰਦ ਤਦਿ ਭਯਾ ਦਿਆਲੁ ॥ ਮਾਂਗੁ ਕਬੀਰੁ ਦੇਉ ਤਤਕਾਲੁ ॥ ੧੨੪ ॥

**ਦੋਹਰਾ ॥**

ਕਬੀਰ ਕਰੀ ਅਰਦਾਸ ਫੁਨ ਰਾਮਨੰਦ ਕੈ ਪਾਸਿ ॥ ਕਹੈ ਗੁਸਾਂਈ ਮਾਂਗ ਕਿਛ ਜੋ ਤੁਮਰੇ ਮਨ ਆਸਿ ॥ ੧੨੫ ॥

**ਚੌਪਈ ॥**

ਕਹੈ ਕਬੀਰਾ ਭਰਮੁ ਗਵਾਇ ॥ ਮਨ ਤੇ ਹਰਿ ਹਰਿ ਵਿਸਰਿ ਨ ਜਾਇ ॥
ਦੀਨੀ ਰਾਮਾਨੰਦ ਅਸੀਸ ॥ ਬੀਸਾ ਤੇ ਪੁਨ ਭਯਾ ਅਕੀਸ[1] ॥
ਪੂਰਨ ਦ੍ਰਿਸਟਿ ਕਬੀਰੈ ਹੋਈ ॥ ਬ੍ਰਹਮ ਗਿਆਨੀ ਕਹੀਏ ਜੋਈ ॥
ਇਸ ਕੌ ਕਹੀਯੇ ਪੂਰਨੁ ਦਿਸਟਿ ॥ ਰਾਮਨੰਦ ਕੀ ਬੈਠਾ ਪ੍ਰਿਸਟਿ[2] ॥
ਰਾਮਾਨੰਦ ਕੀਆ ਇਸਨਾਨੁ ॥ ਮੂੰਦੇ ਨੇਤਰ ਧਰਜੋ ਧਿਆਨੁ ॥
ਠਾਕੁਰ ਮੂਰਤਿ ਰਿਦੈ ਵਸਾਇ ॥ ਧਿਯਾਨ ਵਿਖੇ ਇਸਨਾਨ ਕਰਾਇ ॥ ੧੨੬ ॥

**ਦੋਹਰਾ ॥**

ਧਿਯਾਨ ਵਿਖੇ ਭਗਵਾਨ ਕੌ ਪਹਿਰਾਏ ਭੂਖਨ ਚੀਰ ॥ ਮੁਕਟੁ ਬੰਧਾਯਾ ਸੀਸ ਪ੍ਰ ਪੇਖੇ ਪ੍ਰਿਸਟਿ ਕਬੀਰ ॥ ੧੨੭ ॥

**ਚੌਪਈ ॥**

ਮੇਲਨਿ ਲਾਗੇ ਮਾਲਾ ਗਲਿ ॥ ਮੁਕਟਹੁ ਹਿਠਾਂ ਨ ਆਵੈ ਢਲਿ ॥
ਭਾਰਾ ਮੁਕਟੁ ਕੰਠੀ ਸਮ ਮਾਲ ॥ ਗਲ ਮੇਲਨ ਕੀ ਨਾਹਿ ਸਮਾਲ ॥
633.ੳ ਰਾਮਾ ਨੰਦ ਏਉ / ਉਰਧਾਰਿ ॥ ਪਹਿਲੇ ਲੇਵੌਂ ਮੁਕਟੁ ਉਤਾਰਿ ॥
ਕਬੀਰੁ ਕਹੈ ਪਾਛੈ ਤੇ ਬੋਲਿ ॥ ਕੰਠਿ ਕੰਠੀ ਗੰਠਿ ਤਾਗੇ ਕੀ ਖੋਲਿ ॥ ੧੨੮ ॥

**ਦੋਹਰਾ ॥**

ਕੰਠੀ ਗੀਤਿ ਬੰਧਾਇ ਕੈ ਫੇਰਿ ਲਗਾਵਹੁ ਭੋਗੁ ॥ ਸੀਸ ਮੁਕਟੁ ਸੁੰਦਰੁ ਬਨਾ ਨਾਹਿ ਉਤਾਰਨਿ ਜੋਗੁ ॥ ੧੨੯ ॥

**ਚੌਪਈ ॥**

ਰਾਮਾਨੰਦ ਕਾ ਛੁਟਾ ਧਿਯਾਨੁ ॥ ਐਸਾ ਪੂਰਨ ਬ੍ਰਹਮ ਗਿਯਾਨੁ ॥
ਐਸੀ ਆਖਿ ਕਬੀਰ ਸੁਨਾਈ ॥ ਰਾਮਾਨੰਦ ਹਸੇ ਕਹਿ ਕਾਈ[3] ॥
ਹੋਇ ਅਕਾਹਲਿ ਖੋਲੀ ਦ੍ਰਿਸਟਿ ॥ ਦੇਖਿਯਾ ਤਹਾ ਕਬੀਰਾ ਪ੍ਰਿਸਟਿ ॥
ਅਬ ਤੁਮ ਪੂਤ ਸਪੂਰਨ ਭਏ ॥ ਪੂਰਨੁ ਦ੍ਰਿਸਟਿ ਭ੍ਰਮ ਪਟ[4] ਗਏ ॥
ਆਵਹੁ ਚਰਨ ਲਗਾਵਹੁ ਸੀਸ ॥ ਹੋਹੁ ਪਵਿਤ੍ਰ ਬਿਸਵੇ ਬੀਸ ॥ ੧੩੦ ॥

**ਦੋਹਰਾ ॥**

ਬਾਨੀ ਬ੍ਰਹਮ ਗਿਆਨ ਕੀ ਬੋਲਨਿ ਲਗਾ ਕਬੀਰੁ ॥ ਪੰਚ ਪੰਚੀਸਾ[5] ਕੈ ਬਿਖੈ ਤਕੜਾ ਅਤ ਰਣਧੀਰੁ[6] ॥ ੧੩੧ ॥

**ਚੌਪਈ ॥**

ਬਾਲਕੁ ਬੋਲੈ ਨੀਕੀ ਬਾਤਿ ॥ ਸੁਨਿ ਸਰਸੇ ਹੋਵਹਿ ਪਿਤ ਮਾਤ ॥
ਇਤਨ ਕੁ ਬਾਲਕੁ ਬੋਲੈ ਸਿਯਾਨੋਂ ॥ ਕੈਸੀ ਇਸੁ ਮੈਂ ਬੁਧ ਗਯਾਨੋਂ ॥

---

1. ਵਿਘੇ ਦੇ ਵੀਹ ਵਿਸਵੇ ਹੁੰਦੇ ਹਨ, ਕਬੀਰ ਵੀਹ ਛਡ ਕੇ ਇੱਕੀ ਵਿਸਵੇ ਪ੍ਰਭੂ ਦਾ ਰੂਪ ਹੋ ਗਿਆ ਭਾਵ ਪੂਰੇ ਦਾ ਪੂਰਾ 2. ਪ੍ਰਿਸ਼ਟ, ਪਿੱਛੇ 3. ਕਹਿਕਹਾ ਲਾ ਕੇ, ਭਾਵ ਉੱਚੀ ਉੱਚੀ 4. ਪੜਦਾ 5. ਕਾਮ ਆਦਿਕ ਅਤੇ ਉਨ੍ਹਾਂ ਦੀਆਂ ਪੰਜ ਪੰਜ ਪ੍ਰਵਿਰਤੀਆਂ 6. ਰਣ ਵਿੱਚ ਧੀਰਜ ਰੱਖਣ ਵਾਲਾ

ਤਜੌ ਕਬੀਰ ਕੀ ਬਾਤ ਸੁਹਾਇ ॥ ਰਾਮਨੰਦੁ ਸੁਨਿ ਸੁਨਿ ਹਰਿਖਾਇ[1] ॥
ਹਮਰੀ ਰਾਮ ਰਾਮ ਤੇ ਪੂਤ ॥ ਰਾਮਾਨੰਦ ਰਮੇ ਅਵਧੂਤਿ[2] ॥ ੧੩੨ ॥

**ਦੋਹਰਾ ॥**

ਰਾਮ ਰਾਮ ਸਿਮਰੈ ਸਦਾ ਅਹਿਨਿਸਿ ਸਾਸਿ ਗਿਰਾਸਿ ॥ ਖਤ੍ਰੀ ਬ੍ਰਹਮਣੁ ਸੂਦ ਵੈਸ ਬ੍ਰਨ[3] ਚਾਰ ਭਏ ਦਾਸ ॥ ੧੩੩ ॥

**ਚੌਪਈ ॥**

ਰਾਮ ਰਾਮ ਨਿਤਿ ਰਟੈ ਕਬੀਰਾ ॥ ਲੋਕ ਕਹਹਿ ਯਹਿ ਤੁਰਕ ਸਰੀਰਾ ॥
ਜੋਰੂਲਾਗੀ ਕਹਨੈ ਜਾਇ ॥ ਤੁਮਰੇ ਮਾਪੇ ਕਹਹਿ ਖੁਦਾਇ ॥
ਤੁਮ ਕੌ ਆਈ ਕੌਨੁ ਕੁਬਾਨ[4] ॥ ਹਮਰੀ ਕਹੀ ਨ ਲੇਵਹਿ ਮਾਨ ॥
ਜਬ ਕੀ ਮਾਲਾ ਲੀਨੀ ਹਾਥ ॥ ਸੁਖੁ ਨ ਭਯੌ ਦੁਖ ਹੂਏ ਸਾਥ ॥ ੧੩੪ ॥

**ਦੋਹਰਾ ॥**

ਪੀਸਤਿ ਪੀਸਤਿ ਥਕਿ ਪਈ ਹਾਰੀ ਬਹੁਤੁ ਪਕਾਇ ॥ ਆਏ ਮੁਡੀਏ[5] ਖਾ ਗਏ ਮੋ ਮੁਖਿ ਟੂਕੁ[6] ਨ ਪਾਇ ॥ ੧੩੫ ॥

**ਚੌਪਈ ॥**

ਰਾਤ ਬਜਾਵੈ ਤਾਲ ਰਬਾਬ ॥ ਸੌਣ ਨ ਦੇਵੈਂ ਕਰੇਂ ਖਰਾਬ ॥
633.ਅ ਜਬ ਕੀ ਮਾਲਾ ਲਈ / ਨਿਪੂਤੇ[7] ॥ ਨਾ ਸੁਖੁ ਭਜਾ ਨ ਨਿਸਿ ਭਰਿ ਸੂਤੇ ॥
ਨਿਤਪ੍ਰਤ ਗਾਗਰਿ ਕੋਰੀ ਨੀਰਿ ॥ ਚੌਕਾ ਲੀਪੌ ਨਿਤਿ ਯਹਿ ਪੀਰ ॥
ਸੁਨਤੀ ਸੁਨਤੀ ਹਾਰਿਜੌ ਜੀਓ ॥ ਕਬਹੁ[8] ਕਬੀਰ ਸਿਆਨਾ ਥੀਉ ॥
ਰਹੁ ਰੀ ਲੋਈ ਤੂੰ ਅਨਜਾਨ ॥ ਸੰਤਨ ਦੇਵਉ ਤਨੁ ਮਨੁ ਪ੍ਰਾਨੁ ॥ ੧੩੬ ॥

**ਦੋਹਰਾ ॥**

ਲੋਈ ਕਾ ਖਿਝਨਾ ਘਨਾ ਕਬੀਰੁ ਕਰੇ ਜਿਨਿ ਚੀਤਿ ॥ ਡਰਤੀ ਕਾਰਜੁ ਸਭੁ ਕਰੇ ਮਨ ਮੈਂ ਧਰੈ ਨ ਪ੍ਰੀਤਿ ॥ ੧੩੭ ॥

**ਚੌਪਈ ॥**

ਚਾਰੌ ਬ੍ਰਨ ਸੁਣਹਿ ਹਰਿ ਨਾਮੁ ॥ ਕਬੀਰੁ ਜਪਾਵੈ ਸਭ ਤੇ ਰਾਮੁ ॥
ਹਿੰਦੂ ਤੁਰਕ ਸਬੇ ਢਿਗਿ ਜਾਂਹਿ ॥ ਸਭ ਕੀ ਨਿਸਾ[9] ਕਰੇ ਖਿਨ ਮਾਂਹਿ ॥
ਕਾਜੀ ਕੈ ਮਨ ਮੈਂ ਨ ਸੁਖਾਈ ॥ ਬਾਦਸਾਹ ਢਿਗਿ ਬਾਤਿ ਚਲਾਈ ॥
ਕਾਸੀ ਬੀਚਿ ਜੁਲਾਹਾ ਏਕੁ ॥ ਕਰੇ ਨ ਕਿਸੇ ਸਲਾਮਾ ਲੇਕੁ[10] ॥ ੧੩੮ ॥

**ਦੋਹਰਾ ॥**

ਜਾਤਿ ਜੁਲਾਹਾ ਮੁਸਲਮਾਨੁ ਤਜੀ ਦੀਨ ਕੀ ਚਾਲ ॥ ਹਿੰਦੂ ਕੀ ਸੀ ਰੌਸਿ ਹੈ ਮੁਖਿ ਮਹਿ ਰਾਮੁ ਗੋਪਾਲੁ ॥ ੧੩੯ ॥

**ਚੌਪਈ ॥**

ਧੋਤੀ ਟਿਕਾ ਗਲ ਜਪਮਾਲ ॥ ਪੈਰੀ ਪਊਏ ਏਹਿ ਹਵਾਲ ॥
ਰੋਟੀ ਖਾਵੈ ਚੌਕੇ ਮਾਂਹਿ ॥ ਬਹੁਤੇ ਤੁਰਕ ਕੀਏ ਬਦਰਾਹਿ[11] ॥
ਕਾਫਰੁ ਭਯਾ ਛੋਡਿ ਕੈ ਦੀਨੁ ॥ ਮੁਸਲਮਾਨਾ ਕਾ ਕਰੇ ਬਦੀਨੁ[12] ॥
ਏਤੀ ਸੁਨਿ ਖਿਝਿਆ ਬਦਸਾਹੁ ॥ ਐਸਾ ਕੌਨੁ ਭਯੌ ਬਦਰਾਹੁ ॥
ਮੁਸਲਮਾਨ ਤੇ ਕਾਫਰ ਕਰੇ ॥ ਦੀਨ ਮਹੰਮਦ ਤੇ ਜਿਨਿ ਡਰੇ ॥ ੧੪੦ ॥

**ਦੋਹਰਾ ॥**

ਬਦਸਾਹਿ ਪਠਾਈ ਤਲਬ[13] ਤਬ ਤਿਸਹਿ ਬੁਲਾਉ ਸਤਾਬ[14] ॥ ਆਵੈ ਨਿਕਟਿ ਨਿਹਾਰੀਏ ਤਿਸ ਕੇ ਐਬ ਸਬਾਬ ॥ ੧੪੧ ॥

---

1. ਖੁਸ਼ ਹੋਵੇ 2. ਉਹ ਵਿਅਕਤੀ ਜਿਸ ਨੇ ਕਾਮਾਦਿਕ ਝਾੜ ਸੁਟੇ ਹਨ ਭਾਵ ਸਾਧੂ 3. ਵਰਨ 4. ਬੁਰੀ (ਕੁ), ਆਦਤ (ਬਾਨ) 5. ਸਾਧੂ ਜਨ 6. ਟੁੱਕ, ਰੋਟੀ 7. ਨਹੀਂ (ਨਿ) ਹੈ ਪੁੱਤਰ (ਪੂਤੇ) ਭਾਵ ਔਂਤਰਾ, ਇਕ ਗਾਲ੍ਹ 8. ਕਦੋਂ 9. ਤਸੱਲੀ 10. ਮੁਸਲਮਾਨਾਂ ਦਾ ਮਿਲਣ ਸਮੇਂ ਉਚਾਰਣ 11. ਗਲਤ ਰਾਹ 12. ਦੂਜਾ ਧਰਮ 13. ਸੱਦਿਆ 14. ਸ਼ਤਾਬ, ਤੁਰੰਤ, ਛੇਤੀ

**ਚੌਪਈ ॥**

ਆਏ ਜੋ ਭੇਜੇ ਪਾਤਿਸਾਹਿ ॥ ਖਲੋਤੇ ਆਏ ਕਬੀਰੈ ਪਾਹਿ ॥
ਬਦਸਾਹੁ ਬੁਲਾਵੈ ਚਲਹੁ ਕਬੀਰ ॥ ਚਲਿਆ ਤਿਨਿ ਸੰਗਿ ਭਯਾ ਵਹੀਰ ॥
ਆਇ ਕਹਿਆ ਤਿਨ ਅਰਜੁ ਪੁਕਾਰਿ ॥ ਹਾਜਰੁ ਆਇ ਕਬੀਰ ਤਯਾਰੁ ॥
ਭਗਤੁ ਬਡੋ ਹੈ ਦੇਖਹੁ ਏਸੁ ॥ ਕਹੀ ਅਰਜ ਹਜਰਤਿ[1] ਕੇ ਪੇਸਿ ॥ ੧੪੨ ॥

**ਦੋਹਰਾ ॥**

ਨਿਕਟਿ ਬੁਲਾਯਾ ਆਪਨੈ ਬੂਝੈ ਕੋ ਬਦਸਾਹੁ ॥ ਮੁਸਲਮਾਨੁ ਫਰਜੰਦੁ ਹੁਇ ਕਿਉ ਤਜਯੋ ਤੁਮ ਰਾਹੁ ॥ ੧੪੩ ॥

**ਚੌਪਈ ॥**

ਮੁਸਲਮਾਨੁ ਹੁਇ ਸਿਮਰਹਿ ਰਾਮੁ ॥ ਬੈਠਹੁ ਛੋਡਿ ਖੁਦਾਈ ਨਾਮੁ ॥
ਕਹੈ ਕਬੀਰੁ ਸੁਨਹੁ ਬਦਸਾਹਿ ॥ ਰਾਮੁ ਰਹੀਮੁ ਦੁਇ ਇਹਿ ਨਾਹਿ ॥
ਮਨ ਤੇ ਸੰਭਰਮੁ ਦੇਹੁ[2] ਮਿਟਾਇ ॥ ਏਕੋ ਰਾਮੁ ਰਹੀਮੁ ਖੁਦਾਇ ॥
ਦੇਖਹੁ ਸੋਧ ਕਿਤਾਬ ਕੁਰਾਨੁ ॥ ਦੁਹ ਰਾਹਾਂ ਮਹਿ ਇਕੁ ਰਹਿਮਾਨੁ[3] ॥ ੧੪੪ ॥

**ਦੋਹਰਾ ॥**

ਪਤਿਸਾਹੁ ਪਤੀਣਾ ਪਤਾ ਲੈ ਏ ਤੌ ਸੀਧੇ ਰਾਹਿ ॥ ਏਕੋ ਸਾਹਿਬ ਸਬਸ ਕਾ ਕਹਾ ਭਯੋ ਬਦਰਾਹਿ ॥ ੧੪੫ ॥
ਕਾਜੀ ਕਹੇ ਸੁਨਹੁ ਬਦਿਸਾਹਿ ॥ ਏਉ ਨ ਬਨੈ ਤਜੈ ਬਦਿਰਾਹਿ ॥
ਲਿਖਿਆ ਵਿਚਿ ਕਿਤਾਬ ਕੁਰਾਨ ॥ ਹਿੰਦੂ ਲਿਜਾਵੈ ਦੀਨ ਈਮਾਨ ॥
ਸਤਿ ਬਹਿਸਤਿ ਲਾਇਕ ਸੋ ਹੋਇ ॥ ਹਿੰਦੂ ਦੀਨ ਲਿਜਾਵੈ ਕੋਇ ॥
ਏਹੁ ਬਦੀਨੁ[4] ਭਯਾ ਛਡਿ ਰਾਹੁ ॥ ਮੁਸਲਮਾਨ ਕਰੇ ਬਦਰਾਹੁ ॥ ੧੪੬ ॥

**ਦੋਹਰਾ ॥**

ਲਾਇਕ ਏਹੁ ਸਜਾਇ ਕੀ ਫੇਰਿ ਨ ਕਾਫਰੁ ਹੋਇ ॥ ਜੇ ਇਸੁ ਛੋਡਹੁਗੇ ਤੁਸੀਂ ਸਰਾ ਨ ਚਾਲੈ ਕੋਇ[5] ॥ ੧੪੭ ॥

**ਚੌਪਈ ॥**

ਬਦਸਾਹੁ ਕਹੇ ਕਾਜੀ ਤੂੰ ਜਾਨੁ ॥ ਜਯੋਂ ਤੁਧੁ ਕਹੈ ਕਿਤਾਬ ਕੁਰਾਨੁ ॥
ਮੋਹਿ ਨ ਜਾਨੌਂ ਐਬ ਸਬਾਬ ॥ ਤੂਹੈਂ ਜਾਨੁ ਸਬਾਬੁ ਅਜਾਬ ॥
ਕਬੀਰ ਪਕਰ ਕਾਜੀ ਲੈ ਗਯਾ ॥ ਜਾਇ ਭੋਰਹੇ[6] ਭੀਤਰ ਦਯਾ ॥
ਕਾਜੀ ਗਯਾ ਨਿਵਾਜ ਗੁਜਾਰਨਿ ॥ ਕਬੀਰੁ ਭਿ ਲਾਗਾ ਨਾਮੁ ਉਚਾਰਨਿ ॥
ਅਪਨੈ ਘਰਿ ਗੁਣ ਗਾਵੈ ਜਾਇ ॥ ਲੋਕ ਸੁਨਾਵਹਿ ਕਾਜੀ ਆਇ ॥ ੧੪੮ ॥

**ਦੋਹਰਾ ॥**

ਕਾਜੀ ਲੋਕਨ ਕੌ ਖਿਝੈ ਕਿਉ ਤੁਮ ਦਯਾ ਨਿਕਾਰਿ ॥ ਲੋਕ ਕਰੀ ਸੋਗੰਦੁ[7] ਬਹੁ ਅਸਾਂ ਭਈ ਜਿਨਿ ਸਾਰ ॥ ੧੪੯ ॥

**ਸੋਰਠਾ ॥**

634.ਅ ਲਿਜਾਵਹੁ ਪਕਰ ਕਬੀਰ ਦੇਵਹੁ ਕੋਠੈ ਭੀਤਰੈ ॥ ਲੋਕ ਸੁ ਭਏ ਬਹੀਰ ਭੀਰ ਕਬੀਰੈ / ਪਹੁਚਿਆ ॥ ੧੫੦ ॥

**ਚੌਪਈ ॥**

ਕਾਜੀ ਬੋਲੈ ਤੁਝੈ ਕਬੀਰ ॥ ਏਕ ਬਾਰ ਆਵਹੁ ਮੁਝ ਭੀਰ ॥
ਚਲਹੁ ਕਹੈ ਅਬ ਢੀਲ ਨ ਲਾਇ ॥ ਕਬੀਰੁ ਕਾਜੀ ਵਿਗਿ ਪਹੁਤਾ ਜਾਇ ॥
ਕਬੀਰੁ ਕਾਜੀ ਕੈ ਭਯਾ ਹਵਾਲੇ ॥ ਕੋਠੇ ਦੇਇ ਅੜਾਏ ਤਾਲੇ[8] ॥
ਖਾਟ ਵਿਛਾਈ ਕਾਜੀ ਬਾਰ ॥ ਨਿਕਸਿ ਗਯੋ ਕੁਛ ਭਈ ਨ ਸਾਰ ॥
ਲੋਕ ਸੁਨਾਵਹਿ ਕਾਜੀ ਪਾਸਿ ॥ ਕਬੀਰ ਬੈਠਾ ਨਿਜ ਅਵਾਸਿ[9] ॥ ੧੫੧ ॥

1. ਬਾਦਸ਼ਾਹ ਨੇ 2. ਸਾਰੇ ਭਰਮ 3. ਰਹਿਮ ਕਰਨ ਵਾਲਾ, ਦਿਆਲੂ 4. ਦੂਜੇ ਧਰਮ ਵਾਲਾ 5. ਸ਼ਰਹ ਅਨੁਸਾਰ ਕਿਸੇ ਨੇ ਨਹੀਂ ਚਲਣਾ 6. ਭੋਰੇ ਵਿੱਚ, ਕੋਠੇ ਵਿੱਚ 7. ਸਾਨੂੰ ਕੋਈ ਖਬਰ ਨਹੀਂ 8. ਜਿੰਦਰੇ ਲਾ ਦਿੱਤੇ 9. ਘਰ

**ਦੋਹਰਾ ॥**

ਫੇਰਿ ਭਿ ਕਾਜੀ ਨ ਮਿਟੈ ਲਜਾ ਕਬੀਰੁ ਮੰਗਾਇ ॥ ਸਿਹਰੀ[1] ਸਿਹਰ[2] ਕਮਾਂਵਦਾ ਦੇਖੌ ਇਸੁ ਪਰਤਾਇ ॥ ੧੫੨ ॥

**ਚੌਪਈ ॥**

ਨਾ ਤੂੰ ਕਾਜੀ ਨਾ ਤੂੰ ਮੁਲਾ ॥ ਸਮਝਹਿ ਨਾਹਨ ਮੁਢਹੁ ਭੁਲਾ ॥
ਨਾ ਤੂ ਬਲਦੁ ਨਹੀ ਤੂ ਭੈਸਾ ॥ ਕਰਹਿ ਜਬਾਬੁ ਜਾਇ ਦਰ ਕੈਸਾ ॥
ਲੇਖੇ ਨੂੰ ਦਰਗਾਹਿ ਸਭੁ ਲਾਏ ॥ ਤੌ ਤੁਧ ਕੌ ਕਹੁ ਕੌਨੁ ਛਡਾਏ ॥
ਸੁਨਿ ਸਗਵਾਂ[3] ਖਿਝਿਆ ਅਤ ਕਾਜੀ ॥ ਸਮਝ ਨ ਆਵੈ ਭਜਾ ਬਿਰਾਜੀ[4] ॥ ੧੫੩ ॥

**ਦੋਹਰਾ ॥**

ਕੋਠੇ ਮਾਹਿ ਕਬੀਰੁ ਦੇ ਰਾਖਾ ਕਾਜੀ ਆਪਿ ॥ ਕਬੀਰ ਗਯਾ ਘਰਿ ਆਪਣੇ ਕੀਰਤਨੁ ਕਰੇ ਅਲਾਪਿ ॥ ੧੫੪ ॥

**ਚੌਪਈ ॥**

ਲੋਕ ਸੁਣਾਵਹਿ ਕਾਜੀ ਤੀਰ ॥ ਤੁਮ ਕਿਆ ਰਾਖਹੁ ਗਏ ਕਬੀਰ ॥
ਅਪਨੈ ਗ੍ਰਿਹਿ ਬੈਠਾ ਗੁਨ ਗਾਵੈ ॥ ਤਾਲਾ ਖੋਲਿ ਦੇਖਿ ਪਛੋਤਾਵੈ ॥
ਕਾਜੀ ਕਹੈ ਸਿਹਰੁ ਇਸੁ ਕੋਈ ॥ ਏਹੁ ਜੁਲਾਹੌ ਏਵ ਨ ਹੋਈ ॥
ਪਕਰਿ ਲਿਜਾਵਹੁ ਜਾਵਹੁ ਫੇਰਿ ॥ ਘੇਰਹੁ ਜਾਇ ਕਰਹੁ ਗਹਿ ਜੇਰਿ ॥ ੧੫੫ ॥

**ਦੋਹਰਾ ॥**

ਕਾਜੀ ਪਾਜੀ ਭੇਜਏ ਗਏ ਕਬੀਰੈ ਭੀਰ ॥ ਕਾਜੀ ਤੁਝੈ ਬੁਲਾਵਤਾ ਚਲੀਏ ਫੇਰਿ ਕਬੀਰ ॥ ੧੫੬ ॥

**ਚੌਪਈ ॥**

ਗਯਾ ਕਬੀਰਾ ਕਾਜੀ ਪਾਸਿ ॥ ਹਰਿ ਹਰਿ ਸਿਮਰੇ ਸਾਸਿ ਗਿਰਾਸਿ ॥
ਕਾਜੀ ਕਹੈ ਮੰਗਾਵਹੁ ਫੀਲੁ[5] ॥ ਇਸੇ ਤੁੜਾਵਹਿ ਕਰਹੁ ਨ ਢੀਲ ॥
635.ੳ ਖੂਨੀ ਹਾਥੀ ਲਯਾ ਮੰਗਾਇ ॥ / ਕਬੀਰਾ ਡਾਰਹੁ ਇਸ ਕੇ ਪਾਇ ॥
ਭੁਜਾ ਬਾਂਧਿ ਕਰਿ ਦੀਨਾ ਡਾਰਿ ॥ ਹਾਥੀ ਪਾਯਾ ਪੇਲ ਉਲਾਰ ॥ ੧੫੭ ॥

**ਦੋਹਰਾ ॥**

ਲੋਕ ਇਕਤ੍ਰ ਬਹੁ ਭਏ ਸੁਨਿ ਕਬੀਰ ਕੀ ਬਾਤ ॥ ਹਸਤੀ ਆਗੇ ਡਾਰਿਆ ਭਰੇ ਨ ਕੋਈ ਸਫਾਤ[6] ॥ ੧੫੮ ॥

**ਚੌਪਈ ॥**

ਢਕਾ ਢੁਕ ਲੋਕ ਜੁੜਿ[7] ਗਏ ॥ ਦੇਖਿ ਕਬੀਰ ਬਿਸਮ ਅਤ ਭਏ ॥
ਹਿੰਦੂਕਹਹਿ ਗਰੀਬ ਨਿਵਾਜ ॥ ਰਾਖਹੁ ਆਜੁ ਕਬੀਰੈ ਲਾਜ ॥
ਮੁੱਸਲਮਾਨ ਕਰਹਿ ਰਿਸ ਖੀਝ[8] ॥ ਇਸ ਕੌ ਆਵੈ ਹੱਛੀ ਸੀਸ ॥
ਰਾਹੁ ਛੋੜਿ ਭਯਾ ਬਦਰਾਹਿ ॥ ਇਸੁ ਨੈ ਮਰਨਾ ਸੀ ਕੇ ਨਾਹਿ ॥ ੧੫੯ ॥

**ਦੋਹਰਾ ॥**

ਬਾਧੀ ਭੁਜਾ ਕਬੀਰ ਕੀ ਹਾਥੀ ਮਸਤੁ ਮਗਾਇ ॥ ਕਾਜੀ ਕਹੈ ਮਹਾਵਤਾ[9] ਇਸ ਕੌ ਤੁਰਤੁ ਤੁੜਾਇ ॥ ੧੬੦ ॥

**ਸੋਰਠਾ ॥**

ਕਬੀਰੁ ਕਹੈ ਕ੍ਰ ਜੋਰੁ ਠਾਕਰ ਆਗੈ ਬੇਨਤੀ ॥ ਕਾਜੀ ਬਕ ਬੋ ਤੋਰ ਜਨ ਕੌ ਤੇਰਾ ਜੋਰੁ ਹੈ ॥ ੧੬੧ ॥

**ਚੌਪਈ ॥**

ਭੁਜਾ ਬਾਂਧਿ ਦੀਆ ਜਬ ਡਾਰਿ ॥ ਹਸਤੀ ਕੈ ਸਿਰਿ ਅੰਕੁਸ[10] ਮਾਰਿ ॥
ਹਸਤੀ ਭਾਗੇ ਚੀਸਾ ਮਾਰੇ ॥ ਕਬੀਰ ਪੋਟ ਲੈ ਲੈ ਨਮਸਕਾਰੇ ॥

---

1. ਜਾਦੂਗਰ 2. ਜਾਦੂ 3. ਸਗੋਂ 4. ਨਾਰਾਜ਼ 5. ਹਾਥੀ 6. ਸਿਫਾਰਿਸ਼ 7. ਜੁੜ 8. ਕ੍ਰੋਧ 9. ਹਾਥੀ ਨੂੰ ਚਲਾਉਣ ਵਾਲਾ 10. ਹਾਥੀ ਨੂੰ ਕਾਬੂ ਕਰਨ ਵਾਲਾ ਕੁੰਡਾ

ਕਰੀ ਕਬੀਰ ਨ ਸਕੈ ਸੰਘਾਰ[1] ॥ ਇਆਂ ਮੂਰਤਿ ਕੇ ਹਉ ਬਲਿਹਾਰਿ ॥
ਠਾਕੁਰ ਕੀ ਆਗਿਆ ਇਵ ਆਈ ॥ ਇਸ ਕਾ ਬੁਰਾ ਨ ਚਿਤਵੌ ਰਾਈ ॥ ੧੬੨ ॥

**ਦੋਹਰਾ ॥**

ਰੋਮੁ ਖਿਸੇ ਇਕੁ ਭਗਤ ਕਾ ਦੇਵੌ ਤੁਝੇ ਸਜਾਇ ॥ ਕੁੰਭੀ ਨਰਕਿ ਦੇਉਗਾ ਫੇਰਿ ਫੇਰਿ ਭਰਮਾਇ ॥ ੧੬੩ ॥

**ਚੌਪਈ ॥**

ਹਾਥੀ ਸੁਨਿ ਹੂਆ ਭੈਮਾਨੁ ॥ ਮਾਰ ਨ ਸਾਕੈ ਧਰੈ ਧਿਆਨੁ ॥
ਕਾਜੀ ਖਿਝੈ ਮਹਾਵਤਿ ਓਰਿ ॥ ਕਿਉ ਰੇ ਇਸੇ ਨ ਸਾਕਹਿ ਤੋਰ ॥
ਕਾਜੀ ਥਾਕਾ ਜੋਰੁ ਲਗਾਇ ॥ ਕਾਜੀ ਅਧੁਲੇ ਬੂਝ ਨ ਪਾਇ ॥
ਤੀਨ ਬਾਰ ਪਤੀਆ[2] ਭਰ ਪਾਯਾ ॥ ਹਾਥੀ ਨਿਕਟਿ ਕਬੀਰ ਨ ਆਯਾ ॥ ੧੬੪ ॥

**ਦੋਹਰਾ ॥**

ਕਾਜੀ ਗਿਰਿਆ ਚਰਨ ਪਰ ਰਾਖਹੁ ਮੁਝੇ ਬਚਾਇ ॥ ਜਯੌ ਜਾਨਹੁ ਤਜੌ ਰਖਿ ਲੇਹੁ ਅਪਨ ਰਾਮ ਕੇ ਨਾਇ ॥ ੧੬੫ ॥

635.ਅ / **ਸੋਰਠਾ ॥**

ਮੋਹਿ ਪਈ ਤਕਸੀਰ[3] ਬਖਸਹੁ ਹਮ ਕੌ ਮਿਹਰਿ ਕਰਿ ॥ ਤੁਮ ਨਿਰਵੈਰ ਕਬੀਰ ਵੈਰੀ ਮਿਤ੍ਰ ਏਕਸਾ ॥ ੧੬੬ ॥

**ਚੌਪਈ ॥**

ਕਾਜੀ ਗਿਰਿ ਪਰਯਾ ਤਬ ਚਰਨੀ ॥ ਰਾਖਹੁ ਜੀ ਹਮ ਤੁਮਰੀ ਸਰਨੀ ॥
ਚਰਨਾ ਊਪਰਿ ਸੀਸੁ ਟਿਕਾਇ ॥ ਭਯਾਨਕ ਭਯਾ ਨ ਸਕੈ ਉਠਾਇ ॥
ਸੀਸੁ ਕਬੀਰ ਗਹਿਯਾ ਨਿਜ ਹਾਥ ॥ ਕਾਜੀ ਅਬਹਿ ਉਠਾਵਹੁ ਮਾਥ ॥
ਕਾਜੀ ਬੋਲੈ ਬਖਸੁ ਦਿਆਲ ॥ ਤੂ ਚਰਨਾ ਤੇ ਚੂਕੌ ਭਾਲ ॥ ੧੬੭ ॥

**ਦੋਹਰਾ ॥**

ਕਹੈ ਕਬੀਰ ਸੁਨਹੁ ਤੁਮ ਹਮਰੇ ਵੈਰੁ ਨ ਵਾਦੁ[4] ॥ ਦੁਖੁ ਸੁਖੁ ਹਮਰੈ ਏਕ ਸਾ ਸਤਿਗੁਰ ਕੈ ਪ੍ਰਸਾਦਿ ॥ ੧੬੮ ॥

**ਚੌਪਈ ॥**

ਕਾਜੀ ਆਨੀ ਬਹੁਤੁ ਨਿਆਜਿ[5] ॥ ਕਪਰੇ ਪੈਸੇ ਦਾਂਮ ਅਨਾਜਿ ॥
ਅਰੁ ਬਹੁਤੁ ਕੁਛੁ ਕਾਜੀ ਆਂਨੀ ॥ ਕਬੀਰ ਭਗਤਿ ਆਗੇ ਗੁਜਰਾਨੀ ॥
ਕਹੇ ਕਬੀਰੁ ਨ ਹਮਰੇ ਕਾਮ ॥ ਸੁਇਨਾ ਰੂਪਾ[6] ਮੋਤੀ ਦਾਮ[7] ॥
ਊਹਾਂ ਤੇ ਲੈ ਚਲੇ ਉਠਾਇ ॥ ਆਗੈ ਦੀਨੀ ਜਾਇ ਲੁਟਾਇ ॥ ੧੬੯ ॥

**ਦੋਹਰਾ ॥**

ਕਬੀਰੁ ਭਯਾ ਪਰਸਿਧ ਤਬ ਸਬ ਜਗ ਮੈ ਮਸਊਰ ॥ ਦਰਸਨੁ ਦੇਖਨਿ ਕੀ ਨਮਿਤ ਆਵਹਿ ਮੁਚ ਗਰੂਰ ॥ ੧੭੦ ॥

**ਚੌਪਈ ॥**

ਜਿਸੁ ਕਾ ਠਾਕੁਰ ਕੀਨਾ ਅੰਗੁ ॥ ਤਿਸੁ ਕਾ ਦਰਸਨੁ ਕਰਹੁ ਨਿਸੰਗੁ ॥
ਹਿੰਦੂਤੁਰਕ ਮਿਲੇ ਸਭ ਆਇ ॥ ਦਰਸਨੁ ਦੇਖਤ ਲਾਗਹਿ ਪਾਇ ॥
ਜੋਗੀ ਬੈਰਾਗੀ ਉਦਾਸੀ ॥ ਬੈਸਨੌ ਦਿਗੰਬਰ ਅਤੀਤ ਸਨਾਸੀ ॥
ਮੁਡੀਏ ਅਥਿਤਿ ਬ੍ਰਹਮਚਾਰੀ ॥ ਜਤੀ ਸਤੀ ਅਰੁ ਦੂਧਾਧਾਰੀ ॥ ੧੭੧ ॥

**ਦੋਹਰਾ ॥**

ਭਗਤ ਰਬਾਬੀ ਸੁਆ ਖੁਥਿਜਾਰਥੀ[8] ਅਪਾਰ ॥ ਪਾਪੀ ਪੁੰਨੀ ਸੂਰਮੇ ਬਾਜੀਗਰ ਨਿਰਹਾਰ ॥ ੧੭੨ ॥

**ਚੌਪਈ ॥**

ਉਪਾਈ ਉਪਦੇਸੀ ਪਵਨਾਹਾਰੀ ॥ ਜਗ ਪ੍ਰਬੋਧੀ ਠਗ ਬਜਾਰੀ ॥
ਆਤਮ ਪ੍ਰਬੋਧੀ ਬ੍ਰਹਮ ਗਿਯਾਨੀ ॥ ਗਿਯਾਨੀ ਔਖੜ ਗਿਯਾਨੀ ਧਿਯਾਨੀ ॥

---

1. ਸੰਹਾਰ, ਮਾਰ ਦੇਣਾ 2. ਪਰੀਖਿਆ, ਇਮਤਿਹਾਨ 3. ਭੁੱਲ, ਵਿਸਰ 4. ਝਗੜਾ 5. ਭੇਟਾ 6. ਚਾਂਦੀ 7. ਪੈਸਾ, ਧਨ 8. ਭੁੱਖਾ

636.ੳ ਬਹਿਰੂਪਏ ਸਾਹਿ ਵਣਜਾਰੇ ॥ ਭੇਖ ਧਾਰੀ / ਉਪਹਾਸੀ ਸਾਰੇ ॥
ਚਾਕਰ ਨੌਕਰ ਰੰਕ ਤੁਅੰਗਾ[1] ॥ ਕਾਮਲ ਔ ਦਰਵੇਸ ਮਲੰਗਾ ॥ ੧੭੩ ॥
**ਦੋਹਰਾ ॥**
ਸਾਦਕ ਸਾਬਰ ਸੇਖ ਗੌਸ[2] ਭੇਖੀ ਅਰ ਫਕੀਰੁ ॥ ਜੇਤੀ ਮਾਨਸ ਜਾਤਿ ਜਗ ਆਵਹਿ ਪਾਇ ਵਹੀਰ[3] ॥ ੧੭੪ ॥
**ਚੌਪਈ ॥**
ਜੈਸੀ ਮਨਸਾ ਆਵੈ ਕੋਈ ॥ ਸੋ ਸੰਤੋਖੁ ਸਬਸ ਕਾ ਹੋਈ ॥
ਸਨਕਾਦਿਕ ਬ੍ਰਹਮਾਦਿਕ ਜੇਤੇ ॥ ਰਿਖੀ ਮੁਨੀਸਰ ਔਰ ਜੁ ਕੇਤੇ ॥
ਤੇਤੀਸ ਕ੍ਰੋੜ ਦੇਵਤੇ ਜੋਈ ॥ ਕਬੀਰ ਕੀ ਸੋਭਾ ਸਭ ਮਹਿ ਹੋਈ ॥
ਧੰਨੁ ਭਗਤਿ ਕਬੀਰੁ ਕਮਾਈ ॥ ਜਾਂ ਕੈ ਹੋਆ ਆਪਿ ਸਹਾਈ ॥ ੧੭੫ ॥
**ਦੋਹਰਾ ॥**
ਸਿਧਿ ਚੌਰਾਸੀ ਨਾਥ ਨੌ ਛਟੇ ਜਤੀ ਜਸੁ ਗਾਇ ॥ ਬੀਰ ਬਵੰਜਹ ਜੋਗਨੀ ਚੌਸਠਿ ਗਾਇ ਸੁਨਾਇ ॥ ੧੭੬ ॥
**ਦੋਹਰਾ ॥**
ਖੇਚਰ ਭੂਚਰ[4] ਗੁਪਤਿ ਜਨ ਉਸਤਤਿ ਕਰਹਿ ਬਨਾਇ ॥ ਧੰਨੁ ਕਬੀਰਾ ਭਗਤੁ ਹੈ ਜਾ ਕੈ ਸੰਗਿ ਸਹਾਇ ॥ ੧੭੭ ॥
**ਚੌਪਈ ॥**
ਧੰਨੁ ਕਬੀਰੁ ਭਗਤੁ ਕਲ ਮਾਂਹਿ ॥ ਜਾਂ ਕੈ ਸਮਸਰਿ ਕੋਈ ਨਾਂਹਿ ॥
ਹਰਿਜਸੁ ਗਾਵੈ ਬਿਖੇ ਉਦਾਸੁ ॥ ਬਿਰਥਾ ਜਾਨ ਨ ਦੇਵੈ ਸਾਸੁ ॥
ਗ੍ਰਿਹਿ ਆਵੈ ਦੇਵੈ ਭੋਜਨੁ ॥ ਸਭ ਕਾ ਪੂਰਨੁ ਕਰੇ ਪਰੋਜਨੁ ॥
ਜੋ ਆਵੈ ਸੋ ਤੋਖਜਾ[5] ਜਾਇ ॥ ਹੋਇ ਪਵਿੱਤਰੁ ਦਰਸਨੁ ਪਾਇ ॥ ੧੭੮ ॥
**ਦੋਹਰਾ ॥**
ਇਕਿ ਦਿਨਿ ਸਾਧੋ ਮਿਲਿ ਮਥੀ ਚਲਹੁ ਕਬੀਰੇ ਪਾਸਿ ॥ ਚਰਨਬੰਦਨਾ ਕ੍ਰਿਹਗੇ ਦ੍ਰਸਨ ਕੀ ਮਨ ਪਿਆਸਿ ॥ ੧੭੯ ॥
**ਚੌਪਈ ॥**
ਤਬ ਤੇ ਸੰਤ ਚਲੇ ਮਥ ਏਹਿ ॥ ਢੁਕੈ ਆਇ ਕਬੀਰੇ ਗੇਹਿ[6] ॥
ਸੇਈ ਸੰਤ ਜੁ ਕਹੀਅਹਿ ਸੰਤ ॥ ਮਾਨੋਂ ਮਿਲਿਆ ਪੁਰਖੁ ਅਨੰਤ ॥
ਰਾਮ ਰਾਮ ਕਹਿ ਮਿਲੇ ਕਬੀਰ ॥ ਚਰਨੀ ਲਾਗਿ ਮਿਟਾਈ ਪੀਰ ॥
ਬਹੁਤੁ ਖੁਸਾਲੁ ਭਯੋ ਮਨ ਮਾਂਹਿ ॥ ਮਿਲਿਆ ਗੋਵਿੰਦੁ ਸੰਸਾ ਨਾਹਿ ॥ ੧੮੦ ॥
**ਸੋਰਠਾ ॥**
636.ਅ ਸੰਤ ਮਿਲਹਿ ਜਬ ਆਇ ਬਲਿਹਾਰੀ ਉਸ ਦਿਵਸ ਕੌ ॥ ਪਾ/ਪੁ ਸਰੀਰਹੁ ਜਾਇ ਅੰਕ ਮਾਲ[7] ਦੇ ਭੇਟੀਏ ॥ ੧੮੧ ॥
**ਚੌਪਈ ॥**
ਤਬ ਕਬੀਰ ਮਨ ਮਾਹਿ ਬਿਚਾਰੀ ॥ ਬੈਠੇ ਬਾਤਿ ਨ ਬਨੈ ਹਮਾਰੀ ॥
ਟਹਲ ਬਿਨਾ ਫਲੁ ਹਾਥਿ ਨ ਆਵੈ ॥ ਜੈਸਾ ਭਾਉ ਤੈਸਾ ਫਲੁ ਪਾਵੈ ॥
ਤਬ ਕਬੀਰ ਜਾਇ ਬੂਝੀ ਨਾਰ ॥ ਹਮਰੈ ਹੈ ਕੁਛ ਆਜੁ ਤਯਾਰੁ ॥
ਤੁਝ ਬਿਨੁ ਦੇਵਨਹਾਰੁ ਨ ਔਰੁ ॥ ਦੇਵਹੁ ਤੁਮ ਤੇ ਲੁਕੀ ਨ ਠੌਰੁ ॥ ੧੮੨ ॥
**ਦੋਹਰਾ ॥**
ਦਾਣਾਂ ਕੁਣਕਾ ਸੂਤ ਜੌ ਰੇਜਾ ਘਰ ਮਹਿ ਹੋਇ ॥ ਆਵਹਿ ਮੁਡੀਏ ਖਾਇ ਜਾਂਹਿ ਹਮ ਕੌ ਬਚੇ ਨ ਕੋਇ ॥ ੧੮੩ ॥

---

1. ਤਵੰਗਰ, ਧਨੀ, ਅਮੀਰ 2. ਫ਼ਕੀਰਾਂ ਦਾ ਇੱਕ ਉੱਚਾ ਦਰਜਾ 3. ਭੀੜ 4. ਅਸਮਾਨ (ਖੇ) ਅਤੇ ਧਰਤੀ (ਭੂ) ਵਿੱਚ ਵਿਚਰਣ ਵਾਲੇ ਅਰਥਾਤ ਪੰਛੀ ਅਤੇ ਜਾਨਵਰ 5. ਤੋਖਿਤ, ਪ੍ਰਸੰਨ 6. ਗ੍ਰਿਹਿ, ਘਰ 7. ਧਨ ਮਾਲ

**ਚੌਪਈ ॥**

ਘਰਿ ਕੁਛੁ ਹੋਇ ਜੇ ਰਹਨੇ ਦੇਹੁ ॥ ਮੁਡੀਏ ਖਾਂਹਿ ਕਿ ਢੂਢਹੁ ਗੇਹੁ ॥
ਬੂਝਤਿ ਨ ਅਪਨੀ ਪਰਕਿਰਤਿ ॥ ਆਪੇ ਜਾਨਹੁ ਅਪਨੀ ਬਿਰਤਿ ॥
ਕਹਤ ਕਬੀਰੁ ਕਹੈ ਯਹਿ ਸਾਚੁ ॥ ਇਨ ਤੇ ਕੀਆ ਨ ਝੂਠਾ ਵਾਚੁ ॥
ਏਕ ਗੋਦਰਾ ਥਾ ਘਰਿ ਮਾਂਹਿ ॥ ਔਰੁ ਨਿਹਾਰ ਡਿਠਾ ਕਿਛੁ ਨਾਂਹਿ ॥ ੧੮੪ ॥

**ਦੋਹਰਾ ॥**

ਬੇਚਨ ਚੱਲਯੋ ਗੋਦਰਾ ਗਯੋ ਕਬੀਰੁ ਬਜਾਰ ॥ ਲੇਵਹੁ ਕੋਈ ਮੋਲ ਯਹਿ ਕਰੇ ਪੁਕਾਰ ਪੁਕਾਰ ॥ ੧੮੫ ॥

**ਸੋਰਠਾ ॥**

ਏਹੁ ਨ ਕਿਸ ਹੀ ਕਾਮਿ ਜਾ ਉਠਿ ਨਿਰਖਹਿ ਬਾਣੀਏ ॥ ਇਸੇ ਲਿਜਾਵਹੁ ਧਾਮ ਲੈਨੇ ਕੀ ਲਾਇਕ ਨਹੀਂ ॥ ੧੮੬ ॥

**ਸੋਰਠਾ ॥**

ਲੇਹੁ ਨਾਹੀਂ ਤੁਮ ਮੋਲ ਗਹਨੇ ਰਾਖਹੁ ਗੋਦਰਾ[1] ॥ ਏਉ ਸੁਨਾਯਾ ਬੋਲਿ ਕਾਹੇ ਕੌ ਗਹਨੈ ਧਰਹਿ ॥ ੧੮੭ ॥

**ਸੋਰਠਾ ॥**

ਕਬੀਰ ਕਹਾਂ ਕਰੈ ਸੰਤ ਆਏ ਘ੍ਰ ਪਾਹੁਨੈ ॥ ਗਹਿਨੈ ਕੋ ਨਾ ਧਰੈ ਕਬੀਰੈ ਕੈ ਇਕੁ ਗੋਦਰਾ ॥ ੧੮੮ ॥

**ਸੋਰਠਾ ॥**

ਠਾਕੁਰੁ ਕਰਨਿ ਨ ਦੇਇ ਮੋਹਿ ਕਰੌ ਕਿਜਾ ਹੋਤ ਹੈ ॥ ਗਹਨੈ ਕੋ ਨ ਧਰੇਇ ਕਬੀਰੈ ਏਕੋ ਗੋਦਰਾ ॥ ੧੮੯ ॥

**ਚੌਪਈ ॥**

ਕਬੀਰੁ ਬਿਚਾਰੁ ਕਰੇ ਉਰ ਮਾਂਹਿ ॥ ਭਗਤਿ ਅਸਕਤਿ ਕੀ ਕਛੁ ਨਾਂਹਿ ॥
637.ੳ ਹਮ੍ਹ ਭਗਤਿ ਕਰੇ ਕਿਆ ਹੋਇ ॥ / ਭਗਤਿ ਨ ਕਰਨੈ ਦੇਵੈ ਸੋਇ ॥
ਹੇ ਰਾਮ ਹਮ ਕਹਾਂ ਕਰੌ ॥ ਹੋਵੈ ਨਾਂਹਿ ਜੋ ਚਿੱਤਿ ਧਰੌ ॥
ਭਗਤਿ ਕਰੌ ਜੇ ਮਮ ਬਸਿ ਹੋਇ ॥ ਹੋਵੈ ਸੋ ਇਕ ਰਾਵੈ ਓਇ ॥ ੧੯੦ ॥

**ਸੋਰਠਾ ॥**

ਮੈਂ ਚਿਤਵੈ ਕਿਜਾ ਹੋਇ ਜੋ ਮਨ ਮੇਰੇ ਚਿਤਵਨੀ ॥ ਰਾਮੁ ਚਿਤੇ ਹੁਇ ਸੋਇ ਮੇਰੀ ਚਿਤਵਨਿ ਨ ਕਰੇ ॥ ੧੯੧ ॥

**ਚੌਪਈ ॥**

ਬਹੁਤੁ ਅੰਦੇਸੇ ਮਾਨੁ ਕਬੀਰ ॥ ਅਬ ਮੈਂ ਕਹਾਂ ਕਰੌ ਸੁਰਧੀਰ ॥
ਬਨੀਆ ਬੋਲਿਜਾ ਏਕੁ ਸੁਭਾਇ ॥ ਕਬੀਰੁ ਤੀਰ ਨਿਜਿ ਲਯੋ ਬੁਲਾਇ ॥
ਗਹਨਾ ਏਕੁ ਕਹਯੋਂ ਤੂਦੇਹਿ ॥ ਸੌਦਾ ਸੀਧਾ ਮੁਝ ਥੀ ਲੇਹਿ ॥
ਕਹੈ ਕਬੀਰ ਕਹੌ ਬਲਿ ਜਾਉ ॥ ਗਹਨੈ ਕਾ ਤੁਮ ਲੇਵਹੁ ਨਾਉ ॥ ੧੯੨ ॥

**ਦੋਹਰਾ ॥**

ਹਮਰੇ ਘਰ ਇਕੁ ਗੋਦਰਾ ਤੁਮਰੀ ਨਾਹਿ ਪਸਿੰਦ ॥ ਔਰ ਨ ਹਮਰੇ ਹਮ ਸੁਝੈ ਰਾਖੋ ਦੇਹਿ ਨ ਜਿੰਦ ॥ ੧੯੩ ॥

**ਚੌਪਈ ॥**

ਬਣੀਆ ਕਹੈ ਕਹੋਂ ਕਹਿ ਆਖੁ ॥ ਗਉਰੀ ਗਹਨੈ ਹਮ ਪਹਿ ਰਾਖੁ ॥
ਜਬ ਲਗੁ ਦਾਮ ਨ ਮੁਝ ਪਹੁਚਾਵਹੁ ॥ ਤਬ ਲਗੁ ਗਉੜੀ ਨ ਤੁਮ ਗਾਵਹੁ ॥
ਕਹੇ ਕਬੀਰਾ ਹੇ ਭਗਵਾਨ ॥ ਗਉੜੀ ਤੇ ਹੈ ਹਮਰੈ ਪ੍ਰਾਨ ॥
ਜਬ ਲਗੁ ਗਉੜੀ ਗਾਂਵਉ ਨਾਂਹਿ ॥ ਨ ਰਾਮ ਰੰਗੁ ਲਾਗੈ ਮਨ ਮਾਂਹਿ ॥ ੧੯੪ ॥

**ਦੋਹਰਾ ॥**

ਲਗਾ ਕਬੀਰੁ ਬਿਚਾਰਨੈ ਮਨ ਮਹਿ ਬਾਤ ਹਿੰਝਾਰ ॥ ਕਹਾਂ ਕਰੌ ਜਗਦੀਸ ਅਬ ਬੈਠਾ ਬੀਚਿ ਬਜਾਰ ॥ ੧੯੫ ॥

---

1. ਰੂਈ ਦਾਰ ਵਸਤਰ ਭਾਵ ਰਜਾਈ ਜਾਂ ਗਦੈਲਾ

**ਚੌਪਈ ॥**

ਹਰਿ ਕੇ ਸਿਮਰਨਿ ਕੀ ਭੀ ਸਹਲਿ ॥ ਹਰਿਜਨ ਕੀ ਕੁਛ ਹੋਵੈ ਟਹਲਿ ॥
ਹਰਿਜਨ ਕੇ ਮੁਖ ਜੇ ਕੁਛ ਪਰੈ ॥ ਏਹੀ ਹਰਿਜਸੁ ਕੀਰਤਨੁ ਹਰੈ ॥
ਲੈ ਰੇ ਬਨੀਆ ਗਹਣੈ ਰਾਖੁ ॥ ਦੇਵਹੁ ਸੀਧਾ ਕੇਤਾ ਆਖੁ ॥
ਜਬੁ ਲਗੁ ਪੈਸੇ ਨ ਪਹੁਚਾਵਹੁ ॥ ਤਬ ਲਗੁ ਗਉੜੀ ਰਾਗੁ ਨ ਗਾਵਹੁ ॥ ੧੯੬ ॥

**ਦੋਹਰਾ ॥**

ਆਠ ਸੇਰ ਚਾਵਲ ਲਏ ਆਟਾ ਘਿਉ ਅਰੁ ਦਾਲਿ ॥ ਹਲਧਿ[1] ਲੂਣ ਅਰੁ ਮਰਚਿ ਲੈ ਸਭ ਮਸਾਲੇ ਨਾਲਿ ॥ ੧੯੭ ॥

**ਚੌਪਈ ॥**

ਲਾਗਾ ਕਾ ਕਰਨਿ ਰਸੋਈ ਦਾਰੁ ॥ ਸੰਤਨ ਕੀਨਾ ਬੈਠਿ ਬਿਚਾਰੁ ॥
637.ਅ ਸੁਨੌ ਕਬੀਰ ਮੁਝੇ / ਢਿਗਿ ਆਇ ॥ ਕੋਟ ਪ੍ਰਸਾਦਿ ਅਘਾਏ ਖਾਇ ॥
ਗਉੜੀ ਰਾਗੁ ਸੁਨਾਵਹੁ ਗਾਇ ॥ ਕੀਰਤਨੁ ਕਰਹੁ ਸੁਨੌਹ ਮਨੁ ਲਾਇ ॥
ਫੇਰਿ ਕਬੀਰ ਕਠਨੁ ਅਤਿ ਬਨੀ ॥ ਅਬ ਕਹ ਕਰੀਏ ਹਰ ਪ੍ਰਭਿ ਧਨੀ ॥ ੧੯੮ ॥

**ਦੋਹਰਾ ॥**

ਕਹਿ ਕਬੀਰੁ ਬਲਿਹਾਰਨੈ ਭੋਜਨੁ ਲੇਵਹੁ ਪਾਇ ॥ ਪਾਛੈ ਤੇ ਗਉਰੀ ਸੁਨਹੁ ਮੋਹ ਸੁਨਾਵਗੁ ਗਾਇ ॥ ੧੯੯ ॥

**ਚੌਪਈ ॥**

ਸੰਤ ਕਹਹਿ ਪ੍ਰਸਾਦੁ ਨ ਖਾਂਹਿ ॥ ਗਉੜੀ ਰਾਗੁ ਸੁਨਾਵਗੁ ਨਾਂਹਿ ॥
ਤਬ ਕਬੀਰੁ ਬਹੁ ਬਿਸਮੇ ਭਯੌ ॥ ਮਾਨੋ ਸੁਨਤ ਬਾਤਿ ਮਰਿ ਗਯੌ ॥
ਜੇ ਗਾਵੋਗਾ ਗਉੜੀ ਰਾਗੁ ॥ ਬਨੀਆ ਕਹਗੁ ਸੰਤ ਨਹੀਂ ਠਾਗੁ ॥
ਈਹਾਂ ਗਉੜੀ ਗਹਣੈ ਧਰੀ ॥ ਗਾਵਨਿ ਲਾਗੋ ਘਰਿ ਇਸ ਘਰੀ ॥ ੨੦੦ ॥

**ਦੋਹਰਾ ॥**

ਜੇ ਗਉੜੀ ਜਿਨਿ ਗਾਵਉ ਬੁਰਾ ਮਨਾਵਹਿ ਸੰਤ ॥ ਕਰਹਿ ਜੁਲਾਹਾ ਗਰਬਿਜਾ ਦੇਵਹਿ ਸ੍ਰਾਪ ਮਹੰਤ ॥ ੨੦੧ ॥

**ਚੌਪਈ ॥**

ਕਬੀਰੁ ਭਯੌ ਅਤ ਚਿੰਤਾਮਨ ॥ ਕਹਾਂ ਕਰੌ ਅਬ ਹੌ ਭਗਵਾਨ ॥
ਠਾਕੁਰ ਜੀ ਕੰਬੇ ਨਿਜ ਧਾਮ ॥ ਐਸਾ ਬਨਾ ਕਬੀਰੇ ਕਾਮ ॥
ਮੋ ਪਹਿ ਇਹ ਦੁਖੁ ਸਹਿਜੌ ਨ ਜਾਇ ॥ ਅਬਚਲ ਕਰੌ ਕਬੀਰ ਸਹਾਇ ॥
ਪੰਜ ਸੈ ਕੀ ਥੋਰੀ[2] ਲੈ ਹਾਥਿ ॥ ਬਣੀਏ ਗ੍ਰਿਹਿ ਆਏ ਰਘੁਨਾਥਿ ॥ ੨੦੨ ॥

**ਦੋਹਰਾ ॥**

ਬਨੀਏ ਕੌ ਠਾਕੁਰੁ ਕਹੇ ਲੇਵਹੁ ਕੇ ਯਹਿ ਦਾਮ ॥ ਕੈਸੇ ਹੈ ਯਹਿ ਕੌਨ ਕੇ ਬਨੀਆ ਬੂਝੈ ਨਾਮ ॥ ੨੦੩ ॥

**ਸੋਰਠਾ ॥**

ਠਾਕੁਰੁ ਕਹੈ ਜਬਾਬੁ ਜਜੌ ਜਜੌ ਬਨੀਏ ਬੂਝਿਜਾ ॥ ਕਹਾਂ ਭਜੌ ਧਨੁ ਆਜੁ ਕਾਲ ਬੀਰਾ ਯੌ ਫਿਰੈ ॥ ੨੦੪ ॥

**ਚੌਪਈ ॥**

ਦੀਨੇ ਦਾਂਮ ਕਬੀਰ ਗੁਸਾਂਈ ॥ ਕਬੀਰ ਕੇ ਥੇ ਦਾਂਮ ਕਿਥਾਂਈ ॥
ਠਾਕਰ ਬਾਤ ਕਹੀ ਸਮਝਾਇ ॥ ਕਬੀਰ ਦਾਂਮ ਕੀ ਸੁਧਿ ਨ ਪਾਇ ॥
ਮੈ ਹੋਸਾ ਤੂ ਰਾਖਨਹਾਰੁ ॥ ਕਬੀਰੁ ਨ ਕੈ੍ ਮਾਯਾ ਬਿਵਹਾਰੁ ॥
ਬਨੀਆ ਕਹੇ ਕੌਨੁ ਸੁ ਤੋਹਿ ॥ ਸਾਚੀ ਬਾਤ ਬਤਾਵਹੁ ਮੋਹਿ ॥ ੨੦੫ ॥

---

1. ਹਲਦੀ 2. ਥੈਲੀ

**ਦੋਹਰਾ ॥**

638.ੳ ਹੌ ਕਬੀਰ ਘ੍ਰ ਟਹਿਲੀ / ਆ ਮੁਝ ਪਹਿ ਰਾਖੇ ਦਾਮ ॥ ਬਨੀਆ ਬੂਝੈ ਕਹਾਂ ਤੁਮ ਕੋਨੁ ਤੁਮਾਰੋ ਨਾਮ ॥ ੨੦੫[1] ॥

**ਚੌਪਈ ॥**

ਰਾਮਾਨੰਦੁ ਹਮਾਰੇ ਨਾਉ ॥ ਬਨੀਏ ਪਾਇਆ ਮਨ ਠਹਿਰਾਉ ॥

ਬੋਰੀ ਲੈ ਅੰਦਰ ਗਹਿ ਰਾਖੀ ॥ ਠਾਕੁਰ ਮੁਖ ਤੈ ਇਵ ਕਹਿ ਭਾਖੀ ॥

ਹਮ ਕੌ ਕਾਮ ਜਾਂਉ ਹੌ ਆਗੇ ॥ ਜਾਹੁ ਕਬੀਰ ਤੀਰ ਮੁਖ ਭਾਗੇ ॥

ਕਹੁ ਕਬੀਰ ਕੌ ਗਾਵੈ ਗਉਰੀ ॥ ਫਿਟੁ ਰੇ ਬਨੀਆ ਜਾਹੁ ਕੌ ਨ ਹੌਰੀ[2] ॥ ੨੦੬ ॥

**ਦੋਹਰਾ ॥**

ਬਨੀਆ ਗਯਾ ਕਬੀਰ ਢਿਗਿ ਬੈਠਾ ਚਿੰਤਾਮਾਨ ॥ ਨ੍ਰਿਖਿਆ ਬਨੀਆ ਆਵਤਾ ਸੁਹਕੇ[3] ਦੇਖਿ ਪਰਾਨ ॥ ੨੦੭ ॥

**ਚੌਪਈ ॥**

ਬੁਰੀ ਬਾਤ ਭਈ ਯਹਿ ਆਗੁ ॥ ਆਬ ਤੌ ਉਘਰਿਜੌ ਹਮਰੋ ਪਾਜੁ ॥

ਬਨੀਆ ਮਾਂਗਨ ਆਯੋ ਦਾਮ ॥ ਕਬੀਰੁ ਕਹੇ ਕਹਿ ਕਰੀਏ ਰਾਮ ॥

ਬਨੀਆ ਤੌ ਢਿਗਿ ਬੋਲਿਜੌ ਜਾਇ ॥ ਹਮ ਕੈ ਪੈਸੇ ਪਹੁਚੇ ਆਇ ॥

ਬਨੀਏ ਬੂਝੀ ਬਾਤਿ ਕਬੀਰ ॥ ਕਿਸੁ ਭਰਿ ਦੀਏ ਤੁਝ ਕੌ ਬੀਰ ॥ ੨੦੮ ॥

**ਦੋਹਰਾ ॥**

ਬਨੀਆ ਕਹੈ ਕਬੀਰ ਕੌ ਦੀਏ ਚੰਮ ਮੁਕਾਇ ॥ ਕਹਿ ਕਬੀਰ ਕੋ ਟਹਿਲੀਆ ਥੈਲੀ ਦਈ ਫੜਾਇ ॥ ੨੦੯ ॥

**ਚੌਪਈ ॥**

ਔਰ ਦੰਮ ਬਹੁਤੇ ਦੇ ਗਯੌ ॥ ਐਸਾ ਦਾਸੁ ਤੁਮਾਰਾ ਭਯੌ ॥

ਜਸੌ ਜਾਨਹੁ ਤਸੌ ਵਰਤਹੁ ਲੇਹੁ ॥ ਹਮਰਾ ਲੇਖਾ ਗਣ ਕਰਿ ਦੇਹੁ ॥

ਕਹਿ ਕਬੀਰ ਤੀਰ ਮੁਝ ਆਉ ॥ ਬੂਝਾ[4] ਸਾ ਉਸ ਕਾ ਤੁਮ ਨਾਉ ॥

ਜਿਸੁ ਨੇ ਤੁਝ ਕੋ ਦਾਮ ਪਹੁਚਾਏ ॥ ਤਿਸੁ ਕਾ ਰੂਪੁ ਮੁਝ ਦੇਹੁ ਸੁਨਾਇ ॥ ੨੧੦ ॥

**ਦੋਹਰਾ ॥**

ਕੌਨੁ ਨਾਮੁ ਕੀ ਚਾਤਿ ਥੀ ਕੈਸੋ ਜੈਸੋ ਰੂਪੁ ॥ ਪਰਮਜੋਤਿ ਦਿਬ ਦਰਸਨੋ ਸੁੰਦਰੁ ਸੁਘੜੁ ਸਰੂਪੁ ॥ ੨੧੧ ॥

**ਚੌਪਈ ॥**

ਆਗੇ ਗਯੌ ਤੁਮਾਰੇ ਕਾਂਮ ॥ ਰਾਮਾਨੰਦੁ ਕਹੇ ਥੋ ਨਾਮ ॥

ਮੋ ਕੌ ਭੇਜਿ ਗਯਾ ਤੁਧੁ ਤੀਰ ॥ ਗਾਵੈ ਗਉੜੀ ਕਹੌ ਕਬੀਰ ॥

ਜਹ ਕਬੀਰ ਠਾਕੁਰੁ ਆਪਿ ॥ ਜਾਨਿਓ ਨਾਹਨ ਤੈ ਪ੍ਰਤਾਪੁ ॥

638.ਅ ਗਾਵੀ ਗਉੜੀ ਸਾਧ ਪਤੀਨੇ[5] ॥ ਸੁਪ੍ਰਸੰਨ ਕਰ ਵਿਦਜਾ / ਕੀਨੇ ॥ ੨੧੨ ॥

**ਸੋਰਠਾ ॥**

ਜੈਸਾ ਗੰਗਾ ਨੀਰੁ ਐਸਾ ਮਨੁ ਨ੍ਰਿਮਲ ਭਯਾ ॥ ਕਹਤ ਕਬੀਰੁ ਕਬੀਰੁ ਪਾਛੈ ਲਗਾ ਹਰਿ ਫਿਰੈ ॥ ੨੧੩ ॥

**ਸੋਰਠਾ ॥**

ਐਸੀ ਕਰੀ ਸਹਾਇ ਹਰਿ ਪ੍ਰਭ ਅਪਨੇ ਭਗਤਿ ਕੀ ॥ ਦੁਬਾਰੀ ਤਿਸਹਿ ਧਿਜਾਇ ਸੰਤਨ ਸੁਖਦਾਤਾ ਸਦਾ ॥ ੨੧੪ ॥

**ਚੌਪਈ ॥**

ਇਕਿ ਦਿਨਿ ਏਕੁ ਅਤੀਤ ਸਨਾਸੀ ॥ ਆਯੌ ਦੇਖਤਿ ਮੁਲਖੁ ਉਦਾਸੀ ॥

ਭਗਤਿ ਕਬੀਰਿ ਸੁਨ ਚਲਿ ਆਯਾ ॥ ਦੇਖਿ ਕਬੀਰ ਭਗਤ ਬਿਸਮਾਯਾ ॥

ਬਾਹਰਿ ਸੁਨੀਐ ਏਡਾ ਨਾਉ ॥ ਘਰਿ ਮਹਿ ਕੋਊ ਨਾਹਿ ਬਨਾਉ ॥

ਐਸਾ ਸੁਨੀਏ ਭਗਤੁ ਕਬੀਰੁ ॥ ਕਾਸੀ ਬਾਸਨੁ ਨਾਹਨੁ ਚੀਰੁ ॥

ਨਾ ਕਾ ਖਾਟ ਤੁਲਾਈ ਭਲੀ ॥ ਨਾ ਧਨ ਹੈ ਕਿਆ ਸੋਭਾ ਚਲੀ ॥ ੨੧੫ ॥

---

1. ਅੰਕ 205 ਦੁਬਾਰਾ ਆਇਆ ਹੈ 2. ਹੌਲੀ, ਧੀਰੇ 3. ਸੁੱਕ ਗਏ 4. ਪੁੱਛਿਆ 5. ਪ੍ਰਤੀਤ ਵਾਲੇ ਹੋਏ, ਪ੍ਰਸੰਨ ਹੋਏ

**ਦੋਹਰਾ ॥**

ਸਨਿਜਾਸੀ ਅਤ ਚਕ੍ਰਤੁ ਭਜਾ ਦੇਖਿ ਭਗਤਿ ਕੀ ਪ੍ਰੀਤਿ ॥ ਰੇ ਨਾਰਾਇਨ ਭਗਤ ਕੈ ਐਸੀ ਦਾਲਧ ਗੀਤਿ ॥ ੨੧੬ ॥

**ਚੌਪਈ ॥**

ਚਾਰਿ ਪੰਜ ਮੁਡੀਏ ਆਇ ਗਏ ॥ ਪੰਜ ਚਾਰ ਹੋਰੁ ਆਵਤਿ ਭਏ ॥
ਪੰਜ ਚਾਰਿ ਆਏ ਬ੍ਰਹਮਚਾਰੀ ॥ ਬੈਸਨੌਂ ਆਏ ਹੋਰੁ ਅਚਾਰੀ ॥
ਪੰਜ ਚਾਰ ਜਨ ਆਏ ਔਰ ॥ ਹੋਰ ਭਿ ਆਏ ਲਥੇ ਤਿਤੁ ਠੌਰਿ ॥
ਦੇਖਿ ਕੀਰ ਨਾਰ ਖਿਝ ਉਠੀ ॥ ਹਯ ਹਯ ਕਰੇ ਕਲਾਪੈ ਹੌਂ ਮੁਠੀ[1] ॥ ੨੧੭ ॥

**ਸੋਰਠਾ ॥**

ਪਿਰੁ ਪਾਹੁਨੇ ਨਿਵਾਰ ਕੈ ਮੁਝ ਪੇਯੈ[2] ਭੇਜਿ ਦੇਹਿ ॥ ਆਵਤਿ ਹੈ ਛਿਯ ਚਾਰ ਜੋਹਤਿ[3] ਨਿਤ ਕਬੀਰ ਕੌਂ ॥ ੨੧੮ ॥

**ਸੋਰਠਾ ॥**

ਊਭਾ ਮੁੱਧ[4] ਨ ਬੋਲੁ ਤਲੇ ਸੁਨਹਿ ਜਨ ਪਾਹੁਨੇ ॥ ਧਰਨਿ ਪਰੇ ਜਬ ਢੋਲੁ ਤੁਮਰੇ ਕੋਇ ਨ ਆਵਸੀ ॥ ੨੧੯ ॥

**ਚੌਪਈ ॥**

ਤਬ ਕਬੀਰ ਕੀ ਜੋਰੂ ਰੂਠੀ[5] ॥ ਹੈ ਹੈ ਕਰੈ ਜਲੀ ਮੁਝ ਮੂਠੀ ॥
ਸਸੁਰੇ ਕੇ ਘਰਿ ਕੌਂ ਉਠਿ ਭਾਗੀ ॥ ਸਸੂ ਢਿਗਿ ਅਤ ਝੁਰਨੈ ਲਾਗੀ ॥
639.ੳ ਰੋਇ ਕਹੈ ਸੁਨੁ ਸਸੂਲੋਈ ॥ ਇਨਿ ਮੁੰਡੀਅਨ[6] / ਹਮਰੀ ਪਤਿ ਖੋਈ ॥
ਤੂਟੇ ਤਾਗੇ ਪਾਨ ਨਿਖੁਟੀ[7] ॥ ਇਨਿ ਮੁੰਡੀਅਨ ਹਮਰੀ ਜੜ ਪੂਟੀ ॥ ੨੨੦ ॥

**ਸੋਰਠਾ ॥**

ਇਨਿ ਸਿਰਿ ਚਢਥੋ ਕਾਲੁ ਆਪਸ ਮਹਿ ਮੁਡੀਏ ਮਿਲਹਿ ॥ ਹਰਮਾ ਏਹ ਹਵਾਲੁ ਜੁਰੇ ਨ ਛਾਜਨੁ ਭੋਜਨੋ ॥ ੨੨੧ ॥

**ਚੌਪਈ ॥**

ਇਕ ਦੁਇ ਆਵਹਿ ਇਕਿ ਦੁਇ ਜਾਂਹਿ ॥ ਉਨਿ ਚੌਪਾਈ[8] ਹਮ ਕੁਛ ਨਾਂਹਿ ॥
ਮੂੜ ਪਲੋਸਿ ਸੀਸ ਪਰ ਚੋਟੀ ॥ ਹਮ ਕੌਂ ਚਾਬਨੁ[9] ਉਨ ਕੌਂ ਰੋਟੀ ॥
ਲਰਕਾ ਲਰਕੀ ਭੂਖੇ ਮਰਹਿ ॥ ਆਵਹਿ ਮੁਡੀਏ ਭੋਜਨੁ ਕਰਹਿ ॥
ਏ ਮੁਡੀਏ ਰੂਲ ਹੂਏ ਏਕ ॥ ਏ ਮੁਡੀਏ ਡੂਬਨ ਕੀ ਟੇਕ ॥ ੨੨੨ ॥

**ਦੋਹਰਾ ॥**

ਸੁਨੁ ਲੋਈ ਅਗਿਆਨਿ ਤੂ ਅਧੁਲੀ ਅਤ ਬੇਪੀਰ ॥ ਜੀਉ ਪਿੰਡ ਇਨਕਾ ਵਸੇ ਇਨ ਕੀ ਸਰਨਿ ਕਬੀਰ ॥ ੨੨੩ ॥

**ਚੌਪਈ ॥**

ਐਸੇ ਜੋਰੂ ਕਲਪਤਿ ਭਈ ॥ ਸੰਨਿਆਸੀ ਉਰ ਗੈਰਤਿ ਗਈ ॥
ਸਾਚੀ ਹੈ ਯਹਿ ਕਲਪਤਿ ਨਾਰ ॥ ਕੁਛ ਨਾ ਇਨ ਕੇ ਕਰੇ ਬਿਚਾਰ ॥
ਸਨਿਜਾਸੀ ਕਹੈ ਕਬੀਰ ਬੁਲਾਇ ॥ ਤੁਮ ਕੌਂ ਸੁਇਨਾ ਦੇਉ ਬਨਾਇ ॥
ਤ੍ਰਾਂਬਾ ਲਿਜਾਉ ਸੇਰਿ ਤ੍ਰੈ ਚਾਰਿ ॥ ਫੇਰ ਨ ਕਲਪੇਗੀ ਤੁਝ ਨਾਰਿ ॥
ਆਏ ਕੀ ਸੇ੍ਵਾ ਸੁਭ ਕਰਹੁ ॥ ਯਾ ਮਹਿ ਸੰਸਾ ਰੰਚ ਨ ਧਰਹੁ ॥ ੨੨੪ ॥

**ਦੋਹਰਾ ॥**

ਕਹਿ ਕਬੀਰ ਅਤ ਭਲਾ ਜੀ ਤ੍ਰਾਬਾ ਲਿਆਯੌ ਜਾਇ ॥ ਸੋਈ ਕੁਛ ਤੁਮ ਕਰਹੁ ਜੀ ਤੁਮਰੀ ਜਿਵੈ ਰਜਾਇ ॥ ੨੨੫ ॥

**ਚੌਪਈ ॥**

ਜਿਤਨੇ ਸਾਧ ਸੰਤ ਜਨ ਆਏ ॥ ਇਛਾ ਭੋਜਨੁ ਖਾਇ ਅਘਾਏ ॥
ਪੁਨ ਪਾਛੇ ਤੇ ਕੀਰਤਨੁ ਭਜਾ ॥ ਫਿਰਿ ਪ੍ਰਾਤ ਇਸਨਾਨੁ ਕਰਿ ਲਯਾ ॥

---

1. ਲੁੱਟੀ ਗਈ 2. ਪੇਕੇ, ਮਾਪੇ 3. ਜੋਹਦੇ, ਢੂੰਢਦੇ 4. ਸਿੱਧਾ (ਉਭ) ਪੁੱਠਾ (ਮੁੱਧ) ਭਾਵ ਉਲਟਾ, ਸਿੱਧਾ 5. ਘਰ ਵਾਲੀ ਰੁੱਸ ਗਈ 6. ਸਾਧੂਆਂ ਨੇ 7. ਪਨਹੀ ਜੁੱਤੀ, ਵਿਚਾਰੀ ਨਿਖੁਟ ਗਈ 8. ਚਾਰ ਪਾਵਿਆਂ ਵਾਲੀ ਮੰਜੀ 9. ਭੁੱਜੇ ਹੋਏ ਛੋਲੇ

ਕਰਿ ਸਿਮਰਨੁ ਪੁਨ ਭੋਜਨੁ ਪਾਇ ॥ ਆਪੌ ਅਪਨੀ ਠੌਰ ਸਿਧਾਇ ॥
ਤਬ ਸਨਿਆਸੀ ਕਹਿਆ ਫੇਰਿ ॥ ਤ੍ਰਾਂਬਾ ਲਿਆਉ ਨ ਲਾਵਹੁ ਬੇਰਿ ॥ ੨੨੬ ॥

**ਦੋਹਰਾ ॥**

ਕਰੈ ਕਬੀਰਾ ਚਲਹੁ ਜੀ ਲਿਜਾਵਗੁ ਪੈੜੇ ਬੀਚਿ ॥ ਤਾਂਬੇ ਤੇ ਸੁਇਨਾ ਕਰੌਂ ਰਸ ਬੂਟੀ ਕੀ ਸੀਚਿ[1] ॥ ੨੨੭ ॥

**ਚੌਪਈ ॥**

639.ਅ ਤਬ ਕਬੀਰੁ ਮਾਰਗ ਲੈ ਪਜੌ ॥ ਬਹੁਤੁ ਬਾਟਵਾਂ[2] ਕੈ ਸੰਗਿ ਗ / ਯੌ ॥
ਵਾਹਨੁ ਦੇਖ ਕਬੀਰੁ ਖਲੋਆ ॥ ਵਿਦਿਜਾ ਲੈਨਿ ਦੇਨਿ ਪਰ ਹੋਆ ॥
ਰਾਮ ਰਾਮ ਕਹਿ ਸੀਸੁ ਨਿਜਾਯਾ ॥ ਤਬ ਸਨਿਜਾਸੀ ਫੇਰਿ ਅਲਾਯਾ ॥
ਤਾਂਬਾ ਕਿਉ ਨ ਆਂਦਾ ਤੋਹਿ ॥ ਸੁਇਨਾ ਕੀਆ ਹੋਤਾ ਮੋਹਿ ॥ ੨੨੮ ॥

**ਦੋਹਰਾ ॥**

ਕਹੈ ਕਬੀਰੁ ਅਤੀਤ ਕੌਂ ਗੁਸਾਂਈ ਉਰੇ ਆਉ ॥ ਇਸੁ ਬਾਹਨ[3] ਤੇ ਜਾਇ ਕੈ ਲਿਜਾਵਹੁ ਢੀਮ ਉਠਾਉ ॥ ੨੨੯ ॥

**ਚੌਪਈ ॥**

ਸਨਾਸੀ ਢੀਮ ਉਠਾਵਨ ਗਯੌ ॥ ਦੇਖੈ ਵਾਹਨੁ ਸੁਇਨਾ ਭਯੌ ॥
ਜਹਾਂ ਕਹਾਂ ਕਰੁ ਬਾਹੇ ਆਇ ॥ ਸਾਈ ਢੀਮ ਪੁਰਟੁ[4] ਹੁਇ ਜਾਇ ॥
ਕਹੇ ਕਬੀਰੁ ਅਗਾਂਹਾਂ ਦੇਖੁ ॥ ਲਾਂਬੀ ਦਿਸਟਿ ਜਹਾਂ ਲਗੁ ਪੇਖੁ ॥
ਦੇਖਤਿ ਦ੍ਰਿਸਟਿ ਜਹਾਂ ਲਗੁ ਗਈ ॥ ਸਗਰੀ ਧਰਤੀ ਸੁਇਨਾ ਭਈ ॥ ੨੩੦ ॥

**ਦੋਹਰਾ ॥**

ਕਹਿ ਕਬੀਰੁ ਕੁਛ ਲੇਹੁ ਜੀ ਜੋ ਮਨ ਇਛਾ ਤੋਹਿ ॥ ਹਾਥ ਜੋਰ ਚਰਨੀ ਪਰਾ ਬਖਸਿ ਲੇਹੁ ਅਬ ਮੋਹਿ ॥ ੨੩੧ ॥

**ਚੌਪਈ ॥**

ਸਨਿਜਾਸੀ ਜਬ ਸੀਸ ਉਠਾਯਾ ॥ ਤਬ ਕਬੀਰ ਇਕੁ ਸਬਦੁ ਸੁਨਾਯਾ ॥
ਇਹੁ ਧਨੁ ਹਮਰੇ ਕਿਤੀ ਨਾ ਕਾਮ ॥ ਹਮਰੋ ਧਨੁ ਮਾਧੋ ਹਰਿਨਾਮੁ ॥
ਜੋ ਸੁਖੁ ਗੋਬਿੰਦ ਸੇਵਾ ਮਾਂਹਿ ॥ ਸੋ ਸੁਖੁ ਰਾਜ ਭੋਗ ਮਹਿ ਨਾਹਿ ॥
ਇਸੁ ਧਨ ਕਾਰਨਿ ਖੋਜਤ ਹਾਰੇ ॥ ਸਿਵ ਸਨਕਾਦਿਕ ਸੁਰ ਨਰ ਸਾਰੇ ॥ ੨੩੨ ॥

**ਦੋਹਰਾ ॥**

ਰਾਮ ਨਾਮੁ ਧਨੁ ਅਚਲੁ ਹੈ ਛੋਡਿ ਨ ਕਬਹੂ ਜਾਇ ॥ ਅਗਨਿ ਨ ਦਹੈ ਨ ਜਲ ਡੁਬੇ ਯਹਿ ਧਨੁ ਸੰਗਿ ਸਹਾਇ ॥ ੨੩੩ ॥

**ਚੌਪਈ ॥**

ਸੰਚਹੁ ਰਾਮ ਨਾਮੁ ਧਨੁ ਸਾਰੁ ॥ ਜਿਸੁ ਧਨ ਕਾ ਕਿਛੁ ਅੰਤੁ ਨ ਪਾਰੁ ॥
ਕਹ ਕਬੀਰ ਦੇਖੋ ਮਨ ਮਾਂਹਿ ॥ ਰਾਮ ਨਾਮ ਧਨ ਸਮ ਕੁਛ ਨਾਂਹਿ ॥
ਤੁਮ ਘਰਿ ਹਸਤੀ ਘੋੜੇ ਮਾਲੁ ॥ ਹਮਰੋ ਧਨੁ ਹਰਿ ਨਾਮੁ ਗੁਪਾਲੁ ॥
ਕਬੀਰ ਤੀਰ ਤੇ ਲੀਨੀ ਸਿਖਯਾ ॥ ਸਨਾਸੀ ਸਿਖੁ ਭਯਾ ਲੈ ਦੀਖਿਜਾ ॥ ੨੩੪ ॥

**ਦੋਹਰਾ ॥**

640.ੳ ਕਬੀਰੁ ਗਜਾ ਇਸਨਾਨ ਕੌਂ ਏਕ ਸਮੇ ਜਲ ਘਾਟਿ ॥ ਆਗੇ ਪੰਡਿਤੁ ਨਾਇ ਕੇ ਕਰਤਾ ਪੂਜਾ / ਪਾਠ ॥ ੨੩੫ ॥

**ਚੌਪਈ ॥**

ਜਬ ਕਬੀਰੁ ਤਿਸੁ ਦਿਸਟੀ ਪਯਾ ॥ ਤਬ ਵਹਿ ਪੰਡਿਤੁ ਚੁਪ ਕਰਿ ਗਯਾ ॥
ਨਾਵੈ ਖਤ੍ਰੀ ਏਕੁ ਤਹਾਂ ਹੀ ॥ ਪੰਡਿਤੁ ਪੂਜਾ ਕਰਤਿ ਜਹਾਂ ਹੀ ॥
ਕਰਿ ਇਸਨਾਨੁ ਕਬੀਰਾ ਗਜਾ ॥ ਪੰਡਿਤੁ ਉਠਿ ਪੁਨ ਨਾਵਨ ਪਯਾ ॥
ਨਾਵਨ ਲਾਗਾ ਬ੍ਰਹਮਣੁ ਫੇਰਿ ॥ ਕਬੀਰੁ ਖਲੋਆ ਓਲੇ ਬੇਰਿ[5] ॥ ੨੩੬ ॥

---

1. ਸਿੰਜ ਕੇ 2. ਵਾਟ, ਪੰਥ 3. ਵਾਹਣ, ਵਾਹਿਆ ਹੋਇਆ ਖੇਤ 4. ਸੋਨਾ 5. ਬੇਰੀ ਦੇ ਓਹਲੇ

**ਦੋਹਰਾ ॥**

ਖਤ੍ਰੀ ਬੂਝਤਿ ਬਿਪ ਕੌ ਫਿਰਿ ਕੀਨੌ ਇਸਨਾਨੁ ॥ ਲਾਗੋ ਮੁਝੈ ਮਲੇਛੁ ਮੁਖਿ ਬੋਲਿਜੌ ਕਰਿ ਅਭਿਮਾਨੁ ॥ ੨੩੭ ॥

**ਸੋਰਠਾ ॥**

ਫਿਰਿਆ ਫੇਰਿ ਕਬੀਰੁ ਆਯਾ ਪੰਡਿਤ ਪਾਸਿ ਸੁਨਿ ॥ ਸੁਨੁ ਰੇ ਪੰਡਿਤ ਬੀਰ ਮਲੇਛ ਜਾਤ ਤੁਮ ਕਿਸੁ ਕਹੌ ॥ ੨੩੮ ॥

**ਚੌਪਈ ॥**

ਪੰਡਿਤ ਆਖਿ ਸੁਨਾਈ ਬਾਤਿ ॥ ਮਲੇਛ ਰੂਪ ਤੁਰਕ ਕੀ ਜਾਤਿ ॥
ਕਹਤ ਕਬੀਰੁ ਸੁਨਸੁ ਪੰਡਿਤ ਰਾਇ ॥ ਹੋਵੈ ਤੁਰਕੁ ਭਜੈ ਰਘੁਰਾਇ ॥
ਹਿੰਦੂ ਹੋਇ ਕਰੇ ਬੁਰਿਆਈ ॥ ਤੁਰਕੁ ਜਪੇ ਨਿਸਦਿਨਿ ਰਘੁਰਾਈ ॥
ਦੁਹ ਮਹਿ ਕੌਨੁ ਮਲੇਛੁ ਕਹਾਵੈ ॥ ਕਹੁ ਪੰਡਿਤ ਜੋ ਤੁਹਿ ਮਨ ਆਵੈ ॥ ੨੩੯ ॥

**ਦੋਹਰਾ ॥**

ਕਰੇ ਬੁਰਾ ਮਲੇਛੁ ਸੋ ਭਲਾ ਕਰੇ ਸੁਰਦੇਵ ॥ ਕਹਿ ਕਬੀਰ ਪੰਡਿਤ ਸੁਨਹੁ ਮਨ ਮਹਿ ਜਾਨਹੁ ਏਵ ॥ ੨੪੦ ॥

**ਚੌਪਈ ॥**

ਪਰਮੇਸੁਰ ਉਤਮ ਨੀਚ ਬਨਾਏ ॥ ਕਿਸੇ ਨ ਕਹਿਹੋ ਬੁਰਾ ਅਲਾਏ ॥
ਹਿੰਦੂ ਤੁਰਕ ਉਸੇ ਕੇ ਸਾਜੇ ॥ ਜਿਸੁ ਭਾਵੇ ਤਿਸੁ ਆਪਿ ਨਿਵਾਜੇ ॥
ਏਕ ਮਾਟੀ ਕੇ ਰਚੇ ਸਰੀਰ ॥ ਏਕੁ ਜੀਉ ਸਬ ਕਹੈ ਕਬੀਰੁ ॥
ਕਾਹੇ ਤੇ ਤੁਮ ਬ੍ਰਹਮਣ ਹੋਏ ॥ ਬ੍ਰਹਮਣੁ ਕਹਿ ਕਹਿ ਜਨਮੁ ਸਭੁ ਖੋਏ ॥ ੨੪੧ ॥

**ਦੋਹਰਾ ॥**

ਤੁਮ ਕਤ ਬ੍ਰਹਮਣ ਹੋਤ ਹੈ ਹਮ ਕਤ ਹੂਏ ਸੂਦ ॥ ਹਮ ਕਤ ਲੋਹੁ ਨੀਕਲੇ ਤੁਮ ਕਤ ਨਿਕਸਤ ਦੂਧ ॥ ੨੪੨ ॥

**ਚੌਪਈ ॥**

ਕਹ ਕਬੀਰੁ ਜੋ ਬ੍ਰਹਮਣੁ ਬਿਚਾਰੇ ॥ ਸੋ ਬਹਮਨੁ ਜੋ ਹਮ ਨਿਸਤਾਰੇ ॥
640.ਅ ਬ੍ਰਹਮਣ ਪਜਾ ਕਬੀਰ ਕੀ / ਚਰਨੀ ॥ ਬਖਸਹੁ ਹਮਰੀ ਦੇਖੁ ਨ ਕਰਨੀ ॥
ਤੁਮ ਪਾਯਾ ਪਰਮੇਸੁਰੁ ਪੂਰਾ ॥ ਤੁਮ ਸਮਾਨ ਕੌ ਹੋਰ ਨ ਸੂਰਾ ॥
ਹਮ ਪਰ ਕ੍ਰਿਪਾ ਕਰਹੁ ਕਬੀਰ ॥ ਮੋਹ ਚੁਕਾਵਹੁ ਕਲ ਕੀ ਭੀਰ[1] ॥ ੨੪੩ ॥

**ਦੋਹਰਾ ॥**

ਹਿੰਦੂ ਮੁਸਲਮਾਨ ਮਿਲਿ ਪੰਡਿਤ ਕਾਜੀ ਜੋਰਿ ॥ ਕਬੀਰ ਓਰ ਸਬ ਉਠਿ ਚਲੈ ਆਏ ਕਰਨੈ ਸੋਰੁ ॥ ੨੪੪ ॥

**ਚੌਪਈ ॥**

ਪਹਿਲੋ ਬੋਲੇ ਕਾਜੀ ਆਇ ॥ ਤੁਮ ਕਦਿ ਕੀਆ ਮਨਹਿ ਖੁਦਾਇ ॥
ਨਿਵਾਜ ਨ ਕਰਹਿ ਨ ਰੋਜੇ ਰਾਖਹਿ ॥ ਕਾਬੇ ਤੁੱਲ ਨ ਸਿਜਦਾ ਆਖਹਿ ॥
ਅਪਨਾ ਜੋਰ ਲਗਾਵਹਿ ਢੇਰੁ ॥ ਪੰਡਿਤ ਪਾਛੈ ਬੋਲੇ ਫੇਰਿ ॥
ਏਕੇ ਮਾਰਗ ਪਹਿ ਪਗੁ ਧਾਰਹੁ ॥ ਦੋਊ ਮਾਰਗ ਤਿਆਗ ਨ ਡਾਰਹੁ ॥ ੨੪੫ ॥

**ਦੋਹਰਾ ॥**

ਛੋਡਹੁ ਤੀਜਾ ਰਾਹਿ ਤੁਮ ਦੁਹ ਮਹਿ ਪਕਰਹੁ ਏਕੁ ॥ ਕੋਈ ਤਕੜਾ ਕਰਹੁ ਤੁਮ ਸਮਝੁ ਕਬੀਰ ਬਬੇਕੁ ॥ ੨੪੬ ॥

**ਚੌਪਈ ॥**

ਕਹਿ ਕਬੀਰੁ ਸੁਣੁ ਪੰਡਿਤ ਕਾਜੀ ॥ ਹਿੰਦੂ ਪੂਜਾ ਤੁਸੀ ਨਿਵਾਜੀ ॥
ਪੂਰਬ ਦਿਸਾ ਹਿੰਦੂ ਸਿਰੁ ਨ੍ਹਿਾਇ ॥ ਪਸਚਮ ਤੁਰਕ ਸਿਜਦਾ ਪਹੁਚਾਇ ॥
ਔਰ ਦੇਸ ਸਬ ਖਾਲੀ ਭਏ ॥ ਅੱਲਹ ਰਾਮ ਕਹਾ ਉਠਿ ਗਏ ॥
ਰੋਜੇ ਰਾਖ ਨਿਵਾਜ ਗੁਜਾਰਹੁ ॥ ਹਿੰਦੂ ਵਰਤੀ ਬੁਰਾ ਚਿਤਾਰਹੁ ॥ ੨੪੭ ॥

---

1. ਕਲਯੁਗ ਦੀ ਕੰਧ

**ਦੋਹਰਾ ॥**

ਹਿੰਦੂ ਕੀਨਾ ਦੇਹੁਰਾ ਮੁਸਲਮਾਨ ਮਸੀਤਿ ॥ ਏਨੀ ਬਾਤੀ ਮਿਲੇ ਜਿਨਿ ਬਿਨਾ ਗਿਰਾਈ ਭੀਤਿ ॥ ੨੪੮ ॥

**ਚੌਪਈ ॥**

ਤੁਰਕੌ ਤਹਮਦੁ ਹਿੰਦੂ ਧੋਤੀ ॥ ਇਨਿ ਤਸਬੀ[1] ਉਨਮਾਲ[2] ਪਰੋਤੀ ॥
ਏਵ ਨ ਮਿਲਈ ਰਾਮ ਖੁਦਾਇ ॥ ਖੋਜਹੁ ਬੇਦ ਕਤੇਬਾ ਜਾਇ ॥
ਕਰਹਿ ਖੂਨ ਮਸਕੀਨ ਸਦਾਵਹਿ ॥ ਕਰੇ ਗੁਨਾਇ ਸੁ ਕਹਾ ਛਪਾਵਹਿ ॥
ਏਕੋ ਸਾਹਿਬੁ ਦੁਇ ਕਰ ਜਾਨੇ ॥ ਹਿੰਦੂ ਮੁਸਲਮਾਨੁ ਭੁਲਾਨੇ ॥ ੨੪੯ ॥

**ਦੋਹਰਾ ॥**

641.ੳ ਹਿੰਦੂ ਹਮਰੇ ਗੁਰੂ ਹੈ ਮੁਸਲਮਾਨ ਹੈ ਪੀਰ ॥ / ਰਾਮ ਅੱਲਹੁ ਕਾ ਪੂੰਗਰਾ ਇਵ ਕਹਿ ਉਠੇ ਕਬੀਰ ॥ ੨੫੦ ॥

**ਸੋਰਠਾ ॥**

ਲਾਗੇ ਚਰਨੀ ਧਾਇ ਹਿੰਦੂ ਤੁਰਕ ਦੋਵੈ ਧਿਰਾਂ ॥ ਬਖਸਹੁ ਬਰਾ ਖੁਦਾਇ ਹਮਰੇ ਮਹਿ ਤਕਸੀਰ ਜੋ ॥ ੨੫੧ ॥

**ਚੌਪਈ ॥**

ਕਿਤੁ ਕਰਿ ਕੇ ਲਾਗੇ ਸਭ ਪਾਇ ॥ ਸਚੁ ਗਰੀਬੀ ਦੇਖਿ ਸੁਭਾਇ ॥
ਤੀਜੇ ਔਰ ਬਿਬੇਕੀ ਹੋਇ ॥ ਮੁਖ ਤੇ ਨਿਕਸੈ ਹੋਵੈ ਸੋਇ ॥
ਪੰਚਮ ਔਰ ਸੁਮਤਿ ਦ੍ਰਿੜਾਵੈ ॥ ਨਿਰਲੋਭੁ ਰਹੈ ਹਰਿ ਤੇ ਗੁਣ ਗਾਵੈ ॥
ਰਹੇ ਸੈਸਾਰਿ ਮਾਂਹਿ ਨਿਰਲੇਪੁ ॥ ਮਾਯਾ ਕਾ ਜਿਸੁ ਲਗੈ ਨ ਲੇਪੁ ॥ ੨੫੨ ॥

**ਦੋਹਰਾ ॥**

ਜੈ ਜੈ ਕਰਹਿ ਕਬੀਰ ਕੋ ਹਿੰਦੂ ਮੁਸਲਮਾਨ ॥ ਜਸੁ ਸੁਣਿਆ ਤ੍ਰਿਹ ਲੋਕ ਮਹਿ ਸਬ ਨੋ[3] ਪਰਿਆ ਕਾਨ ॥ ੨੫੩ ॥

**ਚੌਪਈ ॥**

ਜਿਤਨੀ ਪ੍ਰਿਥੀ ਥੀ ਜੀਅ ਜੰਤ ॥ ਕ੍ਰਿਸਨ ਕਬੀਰ ਕਹਹਿ ਮੁਖ ਮੰਤ ॥
ਸੁਨਿ ਸੁਨਿ ਦਰਸਨ ਆਵਹਿ ਲੋਗ ॥ ਲੈ ਉਪਦੇਸ ਮਿਟਾਵਹਿ ਸੋਗ ॥
ਮੁਡੀਏ ਸਨਿਆਸੀ ਬ੍ਰਹਮਚਾਰੀ ॥ ਅਤੀਤ ਦਿਰੰਬ੍ਰ ਦੂਧਾਧਾਰੀ ॥
ਨਿਤਿ ਪ੍ਰਭਿ ਆਵਹਿ ਹਰਿਜਨ ਗ੍ਰੇਹਿ ॥ ਹਰਿਜਨ ਹਰਿਜਨ ਬਹੁਤੁ ਸਨੇਹਿ ॥ ੨੫੪ ॥

**ਦੋਹਰਾ ॥**

ਕਹੈ ਕਬੀਰਾ ਨਾਰ ਕੌ ਕਰੁ ਪਰਸਾਦ ਤਯਾਰੁ ॥ ਨਿਤ ਪ੍ਰਤਿ ਸੰਤਾ ਆਵਣਾ ਨਿਤਪ੍ਰਤਿ ਯਹ ਬਿਓਹਾਰੁ ॥ ੨੫੫ ॥

**ਚੌਪਈ ॥**

ਜਬ ਕਬੀਰੁ ਕਹੈ ਉਹੁ ਲੋਈ ॥ ਕਰਿ ਲਹੁ ਤੁਰਤੁ ਤਜਾਰੁ ਰਸੋਈ ॥
ਲੋਈ ਕੇ ਮਨ ਮਹਿ ਜਿਨਿ ਆਵੈ ॥ ਕਹੀ ਚੁਟਕੁ[4] ਦੇ ਨਾਂਹਿ ਸੁਖਾਵੈ ॥
ਮੰਨੇ ਬਚਨੁ ਤੇ ਹੋਵੈ ਸੁਖੀ ॥ ਬਿਨੁ ਮੰਨੇ ਅਤਿ ਹੋਵਤਿ ਦੁਖੀ ॥
ਨਜਰਿ ਨ ਆਵਤਿ ਕੁਛੁ ਘਰਿ ਮਾਂਹਿ ॥ ਹਾਥ ਮਰੋਰੇ ਖਿਝਿ ਖਿਝਿ ਪਾਹਿ ॥ ੨੫੬ ॥

**ਦੋਹਰਾ ॥**

ਦ੍ਰਿਬਿ ਦ੍ਰਿਸਟਿ ਕਬੀਰ ਕੌ ਲੋਈ ਕੌ ਚਮ ਦ੍ਰਿਸਟਿ ॥ ਕਹੀ ਕਬੀਰ ਨ ਕਰਿ ਸਕੇ ਬਹੇ ਪਿਛਾ ਕਰ ਪ੍ਰਿਸਟਿ[5] ॥ ੨੫੭ ॥

**ਚੌਪਈ ॥**

ਜਬ ਕਬੀਰੁ ਕੁਛੁ ਆਗਿਜਾ ਕਰੇ ॥ ਤਬ ਲੋਈ ਬਹੁ ਖਿਝਿ ਖਿਝਿ[6] ਮਰੇ ॥
ਜਾਇ ਝੂਰੇ ਸਸੂ ਕੇ ਪਾਸਿ ॥ ਬਾਟ[7] ਪਰੀ ਚਾਹੀਏ ਰੀ ਸਾਸਿ ॥

---

1. ਮਾਲਾ, ਤਸਬੀਹ 2. ਜਪਮਾਲਾ , ਉੱਨ ਦੀ ਬਣੀ ਮਾਲਾ 3. ਸਾਰਿਆਂ ਨੇ 4. ਚੁਟਕੀ, ਚੁਟਕੀ ਵਜਾਉਣ ਜਿੰਨੇ ਸਮੇਂ ਵਿੱਚ, ਭਾਵ ਛੇਤੀ ਹੀ 5. ਪਿੱਛੇ 6. ਗੁੱਸੇ ਹੋ ਕੇ 7. ਬਿਪਤਾ

ਮੁਡੀਏ ਆਵਹਿ ਦਸ ਛਿਅ ਚਾਰਿ ॥ ਮੁਝ ਕੌਂ ਕਹੈ ਪਕਾਉ ਅਹਾਰ ॥

641.ਅ ਮੇਰੇ ਕ / ਰੇ ਕਹੋ ਕਿਆ ਹੋਇ ॥ ਘਰਿ ਹੋਵੈ ਤੌ ਕਰੌ ਰਸੋਇ ॥ ੨੫੮ ॥

**ਦੋਹਰਾ ॥**

ਸਸੁ ਸਸੁਰੇ ਕੌਂ ਕਹੇ ਹੌ ਹੋਈ ਨਕ ਭਾਰ ॥ ਨਿਕਸ ਜਾਉ ਕੇ ਡੁਬ ਮਰੌ ਹੈ ਹੈ ਭਈ ਉਜਾਰ ॥ ੨੫੯ ॥

**ਚੌਪਈ ॥**

ਕਿਸੀ ਕੁਟਿ ਮੁਹਿਡਾ ਕਰ ਜਾਂਉ ॥ ਹਮਰਾ ਰਹਿਯਾ ਰਹਨ ਕਾ ਥਾਂਉ ॥
ਸਮਝੈ ਨਾਂਹਿ ਰਹੀ ਸਮਝਾਇ ॥ ਕਾਹੂ ਕਹਾ ਪੇਸਿ ਜਿਨਿ ਜਾਇ ॥
ਅਬ ਹੌ ਹਾਰਿ ਪਰੀ ਝਖ ਮਾਰ ॥ ਅਪਨਾ ਜੇਹਾ ਰਹੀ ਪੁਕਾਰ ॥
ਲਰਕਾ ਲਰਕੀ ਯਹਿ ਤੁਮ ਜਾਨੌਂ ॥ ਮੈਂ ਨਹੀਂ ਰਹਤੀ ਸਾਚੁ ਬਖਾਨੌਂ ॥ ੨੬੦ ॥

**ਦੋਹਰਾ ॥**

ਆਯੌ ਪਿਤਾ ਅਤਿ ਹੀ ਕਰਿ ਕ੍ਰੋਪੁ ॥ ਮਨ ਮਹਿ ਔਗਨੁ ਬਡੌ ਅਰੋਪੁ ॥
ਰੇ ਰੇ ਕਹੇ ਕਬੀਰ ਘ੍ਰ ਬੂਡੇ ॥ ਕੌਣੁ ਮਾਰਗੁ ਤੇਰੋ ਰੇ ਮੂਡੇ ॥
ਆਪਸ ਕੌਂ ਕੀ ਜਾਨਹਿ ਤਾਤ ॥ ਆਉਧੋ ਮੁਝਹਿ ਬਤਾਵਹੁ ਬਾਤੁ ॥
ਕਹ ਕਬੀਰ ਬਾਬਾ ਕੁਛ ਆਖੁ ॥ ਹਮ ਮਹਿ ਕਵਨੁ ਅਵੱਗਿਜਾ ਭਾਖੁ ॥ ੨੬੨ ॥

**ਦੋਹਰਾ ॥**

ਕੌਨੁ ਅਵੱਗਿਜਾ ਮੁਝ ਪਰੀ ਏਤਾ ਕਰਾ ਕਰੋਪ ॥ ਕਹਿ ਕਬੀਰ ਸੁਨੁ ਪਿਤਾ ਜੀ ਅਵਗੁਨੁ ਮੁਝੇ ਅਰੋਪ ॥ ੨੬੩ ॥

**ਚੌਪਈ ॥**

ਤੁਧੁ ਘਰਿ ਆਵਹਿ ਬਹੁਤੁ ਅਤੀਤ ॥ ਖਤ੍ਰੀ ਬ੍ਰਹਮਣ ਮੁੰਡੀਏ ਨੀਤ ॥
ਚਾਰੌ ਬਰਨ ਅਸਰਮ ਕਹਾਵਹਿ ॥ ਹਿੰਦੂ ਤੁਰਕ ਸਭੇ ਚਲਿ ਆਵਹਿ ॥
ਸਯਦ ਸੇਖ ਮਲੰਗ ਫਕੀਰ ॥ ਕਾਜੀ ਪੰਡਿਤ ਆਵਹਿ ਪੀਰ ॥
ਤੂੰ ਕਿਸਹੂੰ ਕਾ ਲੇਵਹਿ ਨਾਂਹਿ ॥ ਜੋ ਆਵਹਿ ਤੁਮਰੇ ਘਰ ਖਾਂਹਿ ॥ ੨੬੮ ॥

**ਦੋਹਰਾ ॥**

ਘਰਨੀ[1] ਕੌਂ ਕਤ ਕਹਤ ਹੌ ਖਾਨੇ ਕੌਂ ਕਛੁ ਦੇਹਿ ॥ ਸਾਮ ਸਾਮ ਤਜਾਰੁ ਕਰੁ ਕਹਿ ਤੇ ਲਿਜਾਵੈ ਏਹਿ ॥ ੨੬੫ ॥

**ਚੌਪਈ ॥**

ਤੂ ਜਿਨਿ ਕਰਹਿ ਕਮਾਈ ਕਾਇ ॥ ਘਰਨੀ ਕਹਿ ਤੇ ਲਿਜਾਵੈ ਜਾਇ ॥
ਇਨ ਕੌਂ ਦੇਵਨਹਾਰਾ ਤੋਹਿ ॥ ਤੇਰਾ ਖਟਿਆ ਵਰਤਹਿ ਓਹਿ ॥

642.ੳ ਖਵਾਵ ਕੀ ਤੇ ਤੁਝ ਕੌਂ ਚਾਹਿ ॥ ਤਾਂ ਤੂੰ ਅਪਨੇ ਧੰਧੇ ਪਾ / ਹਿ ॥
ਚਾਰਿ ਪਈਸੇ ਪੈਦਾ ਕਰੁ ॥ ਕ੍ਰਿਤਿ ਆਪਨੀ ਮੈਂ ਚਿਤੁ ਧਰੁ ॥ ੨੬੬ ॥

**ਦੋਹਰਾ ॥**

ਲਰਕੇ ਲਰਕੀ ਖਾਵਹੀ ਗ੍ਰਿਹਿ ਆਵਹਿ ਸੁ ਖਾਹਿ ॥ ਰੁਜਗਾਰ ਬਿਨਾ ਕੀ ਕਰਹਗਿਾ ਓਸ ਦੋਸੁ ਕਿਛੁ ਨਾਹਿ ॥ ੨੬੭ ॥

**ਸੋਰਠਾ ॥**

ਕਿਵ ਹੋਤਾ ਰੁਜਗਾਰ ਕਹੈ ਕਬੀਰ ਤਾਤ ਕੌਂ ॥ ਹਮਰਾ ਜੋ ਬਿਜੋਹਾਰੁ ਬੁਨਨਾ ਤਨਨਾ ਕਰਹੁ ਤੁਮ ॥ ੨੬੮ ॥

**ਚੌਪਈ ॥**

ਮਸਕਤਿ ਕਰਹੁ ਮਜੂਰੀ ਪਾਵਹੁ ॥ ਆਪਿ ਖਾਹੁ ਕੁਟੰਬ ਖਵਾਵਹੁ ॥
ਆਯਾ ਗਯਾ ਸਭੌ ਵਰਸਾਵੈ ॥ ਕਿਵ ਇਤਨਾ ਘਰਨੀ ਦੁਖੁ ਪਾਵੈ ॥

---

1. ਪਤਨੀ, ਘਰ ਵਾਲੀ

ਬਹੁਤਾ ਕਹਿ ਸੁਤ ਕੌ ਸਮਝਾਈ ॥ ਸੁਨੀ ਕਬੀਰ ਪਿਤਾ ਜੁ ਸੁਣਾਈ ॥
ਕਬੀਰ ਕਹੀ ਤਬ ਐਸੀ ਬਾਨੀ ॥ ਤਨ ਬੁਨ ਸਾਬਤ ਕੀਨੀ ਤਾਨੀ ॥
ਮੋਹਿ ਮਜੂਰੀ ਪਾਈ ਸਾਇ ॥ ਬਹੁਰਿ ਨ ਤ੍ਰਿਸਨਾ ਬਿਜਾਪੈ ਕਾਇ ॥ ੨੬੯ ॥

**ਦੋਹਰਾ ॥**

ਤੋਖੁ[1] ਭਯੋ ਤਬ ਪਿਤਾ ਕਾ ਘਰ ਕੌ ਚਲਿਯੋ ਧਾਇ ॥ ਆਇ ਲਗਾ ਸਮਝਾਵਣੇ ਨੁਹ ਨੂ ਢਿਗਿ ਬੈਠਾਇ ॥ ੨੭੦ ॥

**ਚੌਪਈ ॥**

ਸੁਨੁ ਬਿਟੀਆ ਕੁਛੁ ਹੋਵੈ ਗੇਹਿ ॥ ਜੋ ਕੁਛੁ ਕਹੇ ਸੋਈ ਕਰਿ ਦੇਹਿ ॥
ਉਹੁ ਭੀ ਖਾਵਹਿ ਤੂਭੀ ਖਾਹਿ ॥ ਕਬੀਰੁ ਕਹੈ ਕੁਛੁ ਖਿਝ ਜਿਨਿ ਪਾਹਿ ॥
ਕਲਪਹੁ ਨਾਹਨਿ ਬਿਟੀਆ ਤੋਹਿ ॥ ਮੋਨ ਗਹਹੁ[2] ਘਰ ਕੁਛੁ ਜਿਨਿ ਹੋਹਿ ॥
ਆਪਿ ਨ ਕਲਪੁ ਨ ਤਿਸੁ ਕਲਪਾਉ ॥ ਭਾਵੈ ਕਿਸੈ ਖਵਾਵਹੁ ਖਾਉ ॥ ੨੭੧ ॥

**ਦੋਹਰਾ ॥**

ਕਰ ਸਕਹਿ ਸੋ ਕਾਰ ਕਰੁ ਨ ਕਰੁ ਚੁਪਕੀ ਹੋਹੁ ॥ ਹਮ ਅਪਨੀ ਸੀ ਕਹ ਰਹੇ ਸਮਝਤ ਨਾਹਨ ਓਹੁ ॥ ੨੭੨ ॥

**ਸੋਰਠਾ ॥**

ਸਮਝਾਯਾ ਜਿਨਿ ਜਾਇ ਐਸੀ ਸੀ ਕੁਛੁ ਉਸੁ ਭਈ ॥ ਕੌਨ ਸਕੈ ਸਮਝਾਇ ਹਮ ਤੁਮ ਤੇ ਸਿਜਾਨਾ ਭਯਾ ॥ ੨੭੩ ॥

**ਚੌਪਈ ॥**

ਉਠੁ ਬਿਟੀਆ ਅਬ ਘਰ ਕੌ ਚਾਲ ॥ ਲੈ ਆਯੋ ਸਸੁਰਾ ਤਿਸੁ ਨਾਲ ॥
ਇਸ ਤੇ ਆਗੇ ਬੋਲਹੁ ਨਾਹਿ ॥ ਆਗਿਜਾ ਮੰਨ ਰਹੌ ਮਨ ਮਾਂਹਿ ॥
642.ਅ ਬਹੁਤੁ ਕਰੀ ਸੁਤ ਕੌ ਸਮਝਾਇ ॥ ਤੂ ਭੀ ਇਸ ਕੌ ਨਾ / ਤਾਇ ॥
ਦੁਹੀ ਧਿਰੀ ਸਮਝਾਯੋ ਤਾਤ ॥ ਜੋ ਉਪਜੀ ਜੀਯ ਆਖੀ ਵਾਤਿ ॥ ੨੭੪ ॥

**ਦੋਹਰਾ ॥**

ਆਈ ਪਾਵਸਿ[3] ਰੁਤਿ ਜਬ ਬਰਖਾ ਲਾਗੀ ਹੋਨਿ ॥ ਹਲ ਜੋਏ ਕਿਰਸਾਣ ਨੇ ਪ੍ਰਫੁਲਤ ਜੀਅ ਜੋਨ ॥ ੨੭੫ ॥

**ਸੋਰਠਾ ॥**

ਮਨ ਮਹਿ ਚਿੰਤਾ ਕੀਨ ਹਮਰੇ ਬਲਦ ਨ ਬੀਉ ਹੈ ॥ ਕਹਾਂ ਕਰੌਂ ਮਸਕੀਨ ਮਸਕਤਿ ਲਾਗਨ ਸਾ ਕਹੂੰ ॥ ੨੭੬ ॥

**ਚੌਪਈ ॥**

ਕਹਿ ਕਬੀਰੁ ਕੀ ਕ੍ਰੀਏ ਰਾਮ ॥ ਮੋ ਤੇ ਕੁਝੁ ਨ ਪੂਜੈ ਕਾਂਮ ॥
ਨਾ ਹਲੁ ਹੈ ਨ ਵਾਹਿਆ ਜਾਇ ॥ ਪੱਲੇ ਦਾ ਮਨ ਲੇਉ ਬਨਾਇ ॥
ਪਕਾ ਹਾਲੀ ਲਾਗ ਨ ਸਾਕੌਂ ॥ ਬਿਸਮੇ ਹੋਇ ਕਬੀਰਾ ਥਾਕੌਂ ॥
ਤਬ ਠਾਕੁਰ ਕੀ ਬਾਨੀ ਹੋਈ ॥ ਹਮਰੀ ਖੇਤੀ ਰਾਖਹੁ ਕੋਈ ॥ ੨੭੭ ॥

**ਦੋਹਰਾ ॥**

ਆਧਿ ਬਟਾਈ ਦੇਉਗਾ ਜੇ ਕੋ ਰਾਖੇ ਖੇਤੁ ॥ ਹਮਰੀ ਰਾਖੀ ਸੋ ਕਰੇ ਹੋਵੈ ਖਰਾ ਸੁਚੇਤੁ ॥ ੨੭੮ ॥
ਬਿਨਤੀ ਫੇਰਿ ਕਬੀਰੇ ਆਖੀ ॥ ਦੁਇ ਮਣ ਦਾਣੇ ਪੈਲੀ ਰਾਖੀ ॥
ਤੁਜੋ ਆਧਿ ਬਟਾਈ ਦੇਹਿ ॥ ਕੈਸੀ ਖੇਤ੍ਰੀ ਤੁਮਰੀ ਏਹਿ ॥
ਠਾਕੁਰ ਜੀ ਕਹਿ ਬਾਤਿ ਸੁਨਾਈ ॥ ਫਲੀ ਪਾਤਿ ਕਛੁ ਛੀਜ ਨ ਜਾਈ ॥
ਇਕੁ ਦਾਣਾ ਕੀੜਾ ਲੈ ਜਾਇ ॥ ਗਰਦਨ ਮਾਰੌ ਤੁਰਤੁ ਉਠਾਇ ॥ ੨੭੯ ॥

**ਦੋਹਰਾ ॥**

ਯਹਿ ਸੁਣ ਕੈ ਚੁਪਕਾ ਭਯੋ ਮਨ ਮਹਿ ਡਰਯੋ ਕਬੀਰ ॥ ਰਾਖੀ ਪੁਜ ਨ ਆਵਈ ਮਨ ਮੈਂ ਧਰੇ ਨ ਧੀਰ ॥ ੨੮੦ ॥

---

1. ਤ੍ਰਿਪਤ, ਸੰਤੋਖ 2. ਰਹੋ, ਚੁੱਪ ਕਰੋ 3. ਬਰਸਾਤ ਦੀ ਰੁੱਤ

**ਸੋਰਠਾ ॥**

ਪੁਨ ਸਮਝੀ ਮਨ ਮਾਂਹਿ ਮਿਹਨਤਿ ਬਿਨੁ ਧਨੁ ਨਾ ਮਿਲੈ ॥ ਮੁਇਆ ਬਿਨੁ ਸੁਰਗੁ ਨ ਜਾਂਹਿ ਪ੍ਰਗਟ ਲੋਕ ਸੋਂ ਕਹਤ ਹੈ ॥ ੨੮੧ ॥

**ਚੌਪਈ ॥**

ਇਉ ਬੈਠਾ ਭੁਖਾ ਮਰ ਜਾਉ ॥ ਔਗਤ[1] ਮੌਤ ਮਰੌ ਨਾਮੈਂ ਠਾਉ ॥
ਰਾਖੌ ਖੇਤੁ ਆਧੁ ਲੈ ਲੇਉ ॥ ਨਾਹ ਤ ਪ੍ਰਾਨ ਆਪਨੇ ਦੇਉ ॥
ਭੂਖਾ ਮਰਤਾ ਇਉ ਮਰਿ ਜਾਂਉ ॥ ਅਬ ਖੇਤੀ ਕਾ ਰਾਖਾ ਪਾਂਉਂ ॥
ਕਹਿ ਕਬੀਰੁ ਜੀ ਮਾਨੀ ਬਾਤਿ ॥ ਪਠਾ ਛੀਜੈ ਕਰਹੋ ਘਾਤਿ ॥
643.ੳ ਆਧਿ ਬਟਾਈ[2] ਕਾ ਕਰੁ ਬੋਲੁ ॥ ਹਮਰਾ ਕਹਿਜਾ / ਨ ਫਿਰੇ ਅਡੋਲੁ ॥ ੨੮੨ ॥

**ਦੋਹਰਾ ॥**

ਦੀਆ ਬਚਨੁ ਕਰਾਹੁ ਕਰਿ ਆਧ ਬਟਾਈ[2] ਦੇਉ ॥ ਰਾਖਾ ਪਯੌ ਕਬੀਰੁ ਤਬ ਲਾਗਾ ਹਰਿ ਕੀ ਸੇਉ ॥ ੨੮੨ ॥

**ਚੌਪਈ ॥**

ਉਬਰੀ ਖੇਤੀ ਤੁਮਰਾ ਆਧ ॥ ਉਜਰੀ ਖੇਤੀ ਕਰੌ ਤੁਮ ਬੱਧ ॥
ਖੇਤੀ ਰਾਖੀ ਹਥ ਲੈ ਠਾਰਾ ॥ ਛੋਡਿ ਦਯੌ ਘਰੁ ਬਾਰੁ ਬਿਜੌਹਾਰਾ ॥
ਆਠ ਪਹਿਰ ਨਿਸ ਬਾਸੁਰ[3] ਜਾਗੈ ॥ ਨਾਂਹਿ ਸਵੈ ਕੋ ਲੈ ਜਿਨਿ ਭਾਗੈ ॥
ਐਸਾ ਖੇਤੁ ਕਬੀਰੇ ਰਾਖਾ ॥ ਔਰ ਦੂਸਰਾ ਚੀਤ ਨ ਭਾਖਾ ॥ ੨੮੪ ॥

**ਦੋਹਰਾ ॥**

ਖੇਤ੍ਰੀ ਰੱਖ ਕਬੀਰ ਜੀ ਲਈ ਪਕਾਇ ਵਢਾਇ ॥ ਢੁਜਾਇ ਗਾਹਿ ਪਿੜਿ[4] ਪਾਇ ਕਰਿ ਹਛੀ ਕਰੀ ਉਡਾਇ ॥ ੨੮੫ ॥

**ਚੌਪਈ ॥**

ਜਬ ਕਰਿ ਬੋਹਲ ਹਛਾ ਭਯੌ ॥ ਤਬ ਕਬੀਰੁ ਠਾਕੁਰ ਢਿਗਿ ਗਯੌ ॥
ਆਧਿ ਬਟਾਈ ਨਾ ਕੁਛ ਕਰਹੁ ॥ ਅਪਨਾ ਲੇਹੁ ਹਮਾਰਾ ਧਰਹੁ ॥
ਠਾਕੁਰ ਕਹੈ ਭਲੁ ਕਰ ਰਾਖੀ ॥ ਹੱਛੀ ਕਰੀ ਕਬੀਰੈ ਭਾਖੀ ॥
ਕਹੈ ਕਹੌ ਕਿਆ ਇਛੁ ਤੁਮਾਰੀ ॥ ਆਧਿ ਬਟਾਈ ਦੇਹੁ ਹਮਾਰੀ ॥ ੨੮੬ ॥

**ਦੋਹਰਾ ॥**

ਠਾਕੁਰੁ ਕਹੇ ਕਬੀਰ ਕੌ ਪਾਂਚ ਬਟਾਈ[5] ਦੇਹੁ ॥ ਬਾਟੇ ਤੀਨ ਹਮਰੇ ਕ੍ਰਹੁ ਦੁਇ ਕਬੀਰ ਤੁਮ ਲੇਹੁ ॥ ੨੮੭ ॥

**ਚੌਪਈ ॥**

ਤਬ ਕਬੀਰ ਚੁਪਕਾ ਸਾ ਭਯੌ ॥ ਠਾਕੁਰ ਕਾ ਭੀ ਬੋਲੁ ਫਿਰਿ ਗਯੌ[6] ॥
ਕਬੀਰਾ ਬੋਲਿਜਾ ਹੋਇ ਤਯਾਰੁ ॥ ਝਗਰੇ ਜਾਂਉ ਨ ਤਜੌ ਕਰਾਰੁ ॥
ਕਤ ਕਬੀਰੁ ਠਾਂਢਾ ਹੁਇ ਰਹਿਜਾ ॥ ਬਾਟ ਦੇਹੁ ਜੋ ਤੁਝ ਕੋ ਕਹਿਜਾ ॥
ਗਏ ਦਾਨੇ ਕਾ ਖੋਜੁ ਨਿਹਾਰਹੁ ॥ ਦਾਨਾ ਗਜਾ ਤ ਗਰਦਨ ਮਾਰਹੁ ॥ ੨੮੮ ॥

**ਦੋਹਰਾ ॥**

ਲੈ ਦੋਜਕ ਰਾਖੀ ਹੁਤੀ ਖਰੀ ਦੁਖਾਲੀ[7] ਬਾਤਿ ॥ ਮਿਹਨਤਿ ਦੇਨੀ ਕਰਿ ਲਈ ਦੇਨਿ ਨਾ ਲਾਗੇ ਦਾਤਿ ॥ ੨੮੯ ॥

**ਚੌਪਈ ॥**

ਠਾਕੁਰ ਕੌ ਤਬ ਕਹੈ ਕਬੀਰੁ ॥ ਹਮਰੀ ਬਾਤ ਸੁਨੌ ਸੁਰਧੀਰ ॥
ਅਪਨੇ ਆਧ ਕਾ ਕੁਝੁ ਕਰਹੁ ॥ ਬਧਿ[8] ਲੀਏ ਕੁਛ ਪਾਰ ਨ ਪਰਹੁ ॥

---

1. ਅਵਗਤਿ, ਜਿਸਦੀ ਗਤੀ ਨਾ ਹੋਈ ਹੋਵੇ 2. ਅੱਧੀ ਵੰਡ ਕੇ 3. ਦਿਨ ਰਾਤ 4. ਉਹ ਥਾਂ ਜਿੱਥੇ ਕਣਕ ਨੂੰ ਗਾਹਿਆ ਜਾਂਦਾ ਹੈ 5. ਪੰਜ-ਦੁਵੰਜੀ, ਪੰਜ ਹਿਸਿਆਂ ਵਿਚੋਂ ਇਕ ਨੇ ਦੋ ਹਿਸੇ ਲੈਣੇ ਤੇ ਦੂਜੇ ਨੇ ਤਿੰਨ ਹਿਸੇ 6. ਬੋਲ ਤੋਂ ਫਿਰਨਾ, ਮੁੱਕਰ ਜਾਣਾ 7. ਔਖੀ 8. ਵੱਧ

ਆਪੇ ਕੀਆ ਆਧੁ ਹਮਾਰਾ ॥ ਅਬ ਵਹਿ ਬਚਨੁ ਕਹਿ ਗਜੌਂ[1] ਤੁਮਾਰਾ ॥
643.ਅ / ਹਮਰੀ ਤੁਮਰੀ ਆਧੋ ਆਧਿ ॥ ਨਿਬਰਹਿਗੇ ਚਲੁ ਪੈਂਚੌਂ ਮਾਧਿ[2] ॥ ੨੯੦ ॥

**ਦੋਹਰਾ ॥**

ਪੰਜ ਦੁਵੰਸੀ ਲੇਹੁ ਰੇ ਠਾਕੁਰੁ ਬੋਲੇ ਬੋਲ ॥ ਕਹ ਕਬੀਰੁ ਕਤ ਫਿਰਿ ਗਯੌਂ ਠਾਕੁਰ ਬੋਲੁ ਅਡੋਲੁ ॥ ੨੯੧ ॥

**ਦੋਹਰਾ ॥**

ਨਾਮੁ ਤੁਮਾਰਾ ਸਾਚੁ ਅਪਨਾ ਬਚਨੁ ਨ ਫੇਰੀਏ ॥ ਕਰਹੁ ਨਹੀਂ ਇਬ ਕਾਚ[3] ਲਹੁ ਨਬੇਰਨਿ ਪੈਚ ਅਬ ॥ ੨੯੨ ॥

**ਚੌਪਈ ॥**

ਔਰੁ ਝਗਰਾ ਆਵੈ ਤੁਮ ਪਾਸਿ ॥ ਤਿਨ ਕਾ ਤੁਰਤੀ ਕਰਹੁ ਤਪਾਸ[4] ॥
ਆਪ ਨ ਸਮਝਹੁ ਅਪਨੀ ਬਾਤਿ ॥ ਦੇਨਾ ਕੀਤਾ ਅਪਨੇ ਵਾਤਿ ॥
ਜੋ ਹਮ ਸਾਚੇ ਤੌਂ ਤੁਮ ਦੇਹੁ ॥ ਨਾਤਰ ਜੋ ਜਾਨਹੁ ਸੋ ਲੇਹੁ ॥
ਠਾਕਰ ਕਹੇ ਕਹਾਵਹੁ ਸਾਧੁ ॥ ਚਿਠੀ[5] ਲਿਜਾਉ ਲਿਖਿਆ ਜਿਹ ਮਾਧ ॥ ੨੯੩ ॥

**ਦੋਹਰਾ ॥**

ਮੇਰੇ ਦਸਖਤ ਲਿਜਾਉਧੋ ਜਹ ਲਿਖਿ ਦੀਆ ਆਧਿ ॥ ਏਤਾ ਝੂਠ ਬੋਲਹਿ ਕਹਾਂ ਨਾਉ ਧਰਾਯੌਂ ਸਾਧੁ ॥ ੨੯੪ ॥

**ਚੌਪਈ ॥**

ਕਹੈ ਕਬੀਰਾ ਅਬ ਕਹਿ ਕਰੌਂ ॥ ਇਤੁ ਲੇਖੇ ਅਬ ਝੂਠੌਂ ਪਰੌਂ ॥
ਨਾਂਹਿ ਉਗਾਹ ਉਗਾਹੀ ਦੇਇ ॥ ਲਿਖਿਆ ਨਾਂਹਿ ਜਿ ਵਾਚੇ ਲੇਇ ॥
ਠਾਕੁਰੁ ਕਹੇ ਸੁਨਹੁ ਇਕਿ ਬਾਤ ॥ ਜੀਤਨ ਕੀ ਤੁਮ ਦਸੋ ਘਾਤਿ[6] ॥
ਹਾਰਿ ਚਲਹੁ ਤੈ ਜੀਤਹੁ ਮੋਹੁ[7] ॥ ਬਿਨ ਹਾਰੇ ਜਿਨਿ ਜੀਤਹੁ ਤੋਹਿ ॥
ਅਬ ਹੌ ਹਾਰਿਆ ਛੋਡਿਉ ਪਾਉ ॥ ਕਹਿ ਕਬੀਰੁ ਮਮ ਸਿਰੁ ਤੁਮ ਪਾਉ ॥ ੨੯੫ ॥

**ਦੋਹਰਾ ॥**

ਠਾਕੁਰੁ ਕਹੇ ਕਬੀਰ ਕੌਂ ਦਏ ਖੰਡ ਬ੍ਰਹਮੰਡ ॥ ਤੁਮਰੇ ਪਾਛੇ ਬਖਸਿਆ ਮੇਟਿਯਾ ਸਿਰਿ ਤੇ ਡੰਡ ॥ ੨੯੬ ॥

**ਸੋਰਠਾ ॥**

ਲੀਆ ਅੰਕਿ[8] ਲਗਾਇ ਕੀਨੀ ਬਖਸ ਕਬੀਰ ਕੌਂ ॥ ਖੰਡ ਬ੍ਰਹਮੰਡ ਦਿਵਾਇ ਡੰਡੁ ਮਿਟਾਯਾ ਜਮਾ ਕਾ ॥ ੨੯੭ ॥

**ਚੌਪਈ ॥**

ਧੰਨੁ ਕਬੀਰੁ ਧੰਨੁ ਗੋਪਾਲੁ ॥ ਜਾ ਕੀ ਐਸੀ ਬਨੀ ਬਿਸਾਲ ॥
ਰਾਮ ਕਬੀਰੇ ਭੇਦੁ ਨ ਭ੍ਰਮੁ ॥ ਰਾਮ ਕਬੀਰੇ ਏਕੋ ਮਰਮੁ ॥
ਨੌ ਕਰੋੜੀ ਕਾ ਕੀਆ ਉਧਾਰੁ ॥ ਕਲਜੁਗੁ ਕਰੜਾ ਅੰਧੁ ਗੁਬਾਰ ॥
ਤਾ ਮਹਿ ਕੀ / ਨੀ ਭਗਤਿ ਕਬੀਰ ॥ ਅਨਿਦਿਨੁ ਜਪਿਆ ਗਹਿਰ ਗੰਭੀਰ ॥ ੨੯੮ ॥

644.ੳ **ਦੋਹਰਾ ॥**

ਜਨਮ ਜੁਲਾਹਾ ਮੁਸਲਮਾਨੁ ਦਾਸੁ ਕਬੀਰਾ ਨਾਮੁ ॥ ਕੁਲਹੁ ਵਲਹੁ ਕੌਂ ਛੋਡਿ ਕੈ ਜਪਣੈ ਲਾਗਾ ਰਾਮੁ ॥ ੨੯੯ ॥

**ਸੋਰਠਾ ॥**

ਕਿਰਪਾ ਭਈ ਕਬੀਰ ਸਾਧ ਸੰਗੁ ਪ੍ਰਾਪਤ ਭਯਾ ॥ ਭਯਾ ਪਵਿੱਤੁ ਸਰੀਰੁ ਰਾਮ ਨਾਮੁ ਰਸਨਾ ਜਪੇ ॥ ੩੦੦ ॥

**ਚੌਪਈ ॥**

ਸਾਧ ਸੰਗਿ ਮਿਲਿ ਜਪਈ ਰਾਮੁ ॥ ਕਹਹਿ ਕੁਟੰਬੀ ਭਯਾ ਹਰਾਮੁ ॥
ਮਨ ਮਹਿ ਝੂਰਨ ਲਾਗੀ ਲੋਈ ॥ ਸਮਝਾਇ ਰਹੇ ਸਮਝੇ ਜਿਨਿ ਕੋਈ ॥
ਚਾਚੇ ਤਾਏ ਮਾਈ ਬਾਪੁ ॥ ਕਰਹਿ ਸਭੇ ਅੱਲਹ ਕਾ ਜਾਪੁ ॥
ਮੇਰੇ ਮਾਪੇ ਕਹਹਿ ਖੁਦਾਇ ॥ ਕੁਰਸੀ[9] ਬਾਕੁਰਸੀ ਤੇ ਲਾਇ ॥ ੩੦੧ ॥

---

1. ਕਿੱਥੇ ਗਿਆ 2. ਪੰਚਾਇਤ ਵਿੱਚ 3. ਕੱਚੀ ਗੱਲ 4. ਤਪਾਵਸ, ਇਨਸਾਫ਼ 5. ਚਿੱਠੀ ਭਾਵ ਇਕਰਾਰਨਾਮਾ 6. ਢੰਗ 7. ਮੈਨੂੰ ਉਹ ਜਿੱਤ ਸਕਦਾ ਹੈ, ਜੋ ਆਪ ਹਾਰ ਜਾਵੇ 8. ਅੰਗ ਅਥਵਾ ਛਾਤੀ ਨਾਲ 9. ਵੰਸ਼, ਪੀੜ੍ਹੀ ਦਰ ਪੀੜ੍ਹੀ

**ਦੋਹਰਾ ॥**
ਬਾਹਰਿ ਜਾਇ ਕਬੀਰੁ ਜਬ ਬੈਠੀ ਝੂਰੇ ਨਾਰਿ ॥ ਘਰਿ ਆਵੈ ਤੌਂ ਖਿਝੈ ਅਤ ਨਿਤ ਪ੍ਰਤਿ ਇਹੁ ਬਿਉਹਾਰੁ ॥ ੩੦੨ ॥
**ਚੌਪਈ ॥**
ਏ ਖੁਦਾਇ ਏਹੁ ਕਿਆ ਕਰੈ ॥ ਇਸੁ ਕੀ ਪੂਰੀ ਕਿਵ ਕਰਿ ਪਰੈ ॥
ਰਾਮ ਰਾਮ ਇਹੁ ਕਹਾਂ ਵਖਾਣੈ ॥ ਅਪਨੈ ਕੁਲ ਕੀ ਰੀਤ ਨ ਜਾਣੈ ॥
ਬਡੇ ਬਡੇਰੇ ਕਹਹਿ ਖੁਦਾਯਾ ॥ ਇਸਨੈ ਉਲਟਾ ਰਾਹੁ ਚਲਾਯਾ ॥
ਬਹੁਤੁ ਹੈਰਾਨੁ ਭਈ ਤਬ ਜੋਇ[1] ॥ ਅਪਨਾ ਰਾਹੁ ਦੀਆ ਆਇ ਸੁ ਖੋਇ ॥ ੩੦੩ ॥
**ਦੋਹਰਾ ॥**
ਜਬਹਿ ਕਬੀਰੁ ਪਰੇਮੁ ਸੌਂ ਮੁਖ ਤੇ ਬੋਲੇ ਰਾਮੁ ॥ ਲੋਈ ਮੁਖਿ ਤੇ ਇਉ ਕਹੇ ਕਿਉ ਹੁਇ ਮਰਹਿ ਹਰਾਂਮੁ ॥ ੩੦੪ ॥
**ਸੋਰਠਾ ॥**
ਕਿਉ ਨਾ ਕਹਹਿ ਖੁਦਾਇ ਅਰੇ ਸਵਾਰੇ ਦਈ[2] ਕੇ ॥ ਲੋਈ ਬਹੁਤੁ ਖਿਝਾਇ ਮੁਖ ਤੇ ਬੋਲੇ ਸਕਤਿ ਹੁਇ ॥ ੩੦੫ ॥
**ਚੌਪਈ ॥**
ਕਬੀਰੁ ਅਗੇ ਤੇ ਹਸਿ ਹਸਿ ਪੜੈ ॥ ਤਿਉ ਤਿਉ ਲੋਈ ਸੁਣਿ ਸੁਣਿ ਕੜੈ[3] ॥
ਕਹਿ ਕਬੀਰੁ ਕੀ ਕਹਤੀ ਨਾਰ ॥ ਰਾਮ ਨਾਮ ਕੀ ਇਸੇ ਨ ਸਾਰ ॥
ਕਹੈ ਰਾਮੁ ਕਹਿ ਮੁਖ ਤੇ ਹਸੈ ॥ ਤਿਸੌਂ ਲੋਈ ਮਨ ਗੁੱਸਾ ਵਸੈ ॥
ਲੋਈ ਖਿਝਿ ਖਿਝਿ ਮੁਖਹੁ ਅਲਾਈ ॥ ਕਰਤਾ ਹੈ ਮਚਲਾ ਮਚਲਾਈ ॥ ੩੦੬ ॥

644.ਅ / **ਦੋਹਰਾ ॥**
ਬਹੁਤੁ ਦੁਖੀ ਲੋਈ ਤਬੇ ਰਹੀ ਬਹੁਤੁ ਸਮਝਾਇ ॥ ਭਗਤਿ ਕਬੀਰੇ ਭਗਤਿ ਕੀ ਤਿਸੁ ਕੌਂ ਨਾਹਿ ਸੁਖਾਇ ॥ ੩੦੭ ॥
**ਚੌਪਈ ॥**
ਲੋਈ ਮਨ ਮਹਿ ਕਰੇ ਬੀਚਾਰੁ ॥ ਸੱਸੂ ਪਹਿ ਅਬ ਕਰੌਂ ਪੁਕਾਰ ॥
ਸੱਸੂ ਕੌਂ ਹੌਂ[4] ਬੂਝੌਂ ਜਾਇ ॥ ਅਪਨੀ ਕੁਲਿ ਤੌਂ ਕਹਹਿ ਖੁਦਾਇ ॥
ਪੀਛੈ ਅਪਨੈ ਵਡਿਸੌਂ[5] ਮਾਂਹਿ ॥ ਕਿਸ ਹੀ ਰਾਮੁ ਕਹਿਆ ਕੇ ਨਾਂਹਿ ॥
ਕੇ ਇਸੁ ਪ੍ਰ ਕੋ੍ਪੁ ਭਜਾ ਅਬ ਦਈ ॥ ਦ੍ਰਿਾਨ ਜਿਠਾਨੀ ਬੂਜਨਿ[6] ਗਈ ॥ ੩੦੮ ॥
**ਸੋਰਠਾ ॥**
ਸਸੁ ਢਿਗਿ ਨਿਕਸੀ ਆਇ ਦ੍ਰਿਾਨ ਜਿਠਾਨ ਏਕਠਿ ਕ੍ਰੀ ॥ ਸਭ ਕੌਂ ਕਹੈ ਸੁਨਾਇ ਹਮਰੀ ਕੁਲ ਕਿਨਿ ਹਰਿ ਕਹਿਸੌਂ ॥ ੩੦੯ ॥
**ਚੌਪਈ ॥**
ਸੁਨਹੁ ਦਿਰਾਨੀ ਸੁਨਹੁ ਜਿਠਾਨੀ ॥ ਸੁਨੁ ਸਸੂਹੌਂ ਕਹੌਂ ਕਹਾਨੀ ॥
ਹਮਰੀ ਕੁਲ ਕਿਨ ਕਹਿਯੌਂ ਰਾਮੁ ॥ ਹਮਰੇ ਲੇਹਿ ਖੁਦਾਈ ਨਾਮੁ ॥
ਤੁਮ ਪਹਿ ਮੈ ਅਬ ਬੂਝਨਿ ਆਈ ॥ ਹਮ ਕੌਂ ਸਾਚ ਸੁਨਾਵਹੁ ਮਾਈ ॥
ਪੀਛੈ ਕਹੁ ਕਿਨੈ ਰਾਮੁ ਧਿਆਯਾ ॥ ਕਬੀਰੈ ਕਿਨੈ ਕੁਮਾਰਗ ਪਾਯਾ ॥ ੩੧੦ ॥
**ਦੋਹਰਾ ॥**
ਸੁਨੁ ਬੱਚੀ ਸਸੁ ਕਹੈ ਤੁਮ ਕੌਂ ਕਹੌਂ ਸੁਨਾਇ ॥ ਹਮਕੇ ਵਡਕੇ ਜੇਤੜੇ ਸਭ ਹੀ ਕਹਹਿ ਖੁਦਾਇ ॥ ੩੧੧ ॥
**ਚੌਪਈ ॥**
ਇਸ ਕੌਂ ਰੱਬਿ ਅਵੱਲੀ ਲਾਈ ॥ ਪਿਅ[7] ਦਾਦੇ ਕੀ ਚਾਲ ਗਵਾਈ ॥
ਅਸੀਂ ਨ ਜਾਨਹਿ ਇਸਿ ਕੀ ਬਾਤਿ ॥ ਏਹੁ ਭੁਲਾਯਾ ਕਿਸੁ ਕਮਜਾਤਿ ॥

---

1. ਪਤਨੀ, ਜੋਰੂ 2. ਪ੍ਰਭੂ, ਅਲਾਹ 3. ਗੁੱਸਾ ਕਰੇ 4. ਮੈਂ 5. ਬਜ਼ੁਰਗਾਂ 6. ਪੁੱਛਣ 7. ਪਿਉ

ਕਿਸੁ ਕਾ ਕਹਿਆ ਸੁਨਿਆ ਏਸੁ ॥ ਮੁਸਲਮਾਨੈਂ ਕਾ ਭਜਿਆ ਭੇਸੁ ॥
ਤਬ ਸੱਸੂਕੋਂ ਕਹਿ ਹੈ ਲੋਈ ॥ ਰਾਮੁ ਨ ਪਿਛੈ ਕਿਨੈ ਕਹਿਜੋਈ ॥ ੩੧੨ ॥

**ਸੋਰਠਾ ॥**

ਹਮ ਕੌਂ ਕੌਨੁ ਸਰਾਪੁ ਰਾਮ ਰਾਮ ਕਹਨੈ ਲਗਾ ॥ ਪੂਰਬ ਕੌਂ ਪਾਪੁ ਅਬ ਈਹਾਂ ਪ੍ਰਗਟੁ ਭਯਾ ॥ ੩੧੩ ॥

**ਦੋਹਰਾ ॥**

ਸਾਸੁ ਕਹੇ ਸੁਨੁ ਗੀ ਬੱਚੀ ਜਜੈਂ ਕਹਤਾ ਕਹਨੇ ਦੇਹੁ ॥ ਤੁਮਰਾ ਕਹੁ ਕਿਜਾ ਲੇਤ ਹੈ ਤੁਮ ਕੌਂ ਕਹੁ ਖਾਂ ਕੇਹੁ ॥ ੩੧੪ ॥

645.ੳ / **ਚੌਪਈ ॥**

ਰਾਮ ਰਾਮ ਇਸੁ ਕਹਨੈ ਦੇਹੁ ॥ ਉਸੁ ਕਾ ਖਹੜਾ ਮਤੁ ਤੁਮ ਲੇਹੁ ॥
ਤੁਮਰਾ ਬੁਰਾ ਕਹਹੁ ਕਿਆ ਹੋਇ ॥ ਕਹੇ ਸੁ ਕਹਨੈ ਦੇਵਹੁ ਸੋਇ ॥
ਸੁਨੁ ਸਸੂਤੁਝ ਬਾਤਿ ਸੁਨਾਵੋ ॥ ਨਿਸ ਦਿਨ ਪੀਸੌਂ ਪੀਸ ਪਕਾਵੌਂ ॥
ਔਰੁ ਜਿ ਉਸਕੇ ਆਵਹਿ ਕੋਈ ॥ ਤਿਨ ਕੌਂ ਬਾਟਿ ਸਭੇ ਕੁਛੁ ਦੇਈ ॥ ੩੧੫ ॥

**ਦੋਹਰਾ ॥**

ਪੀਠਾ ਪਕਾ ਖਾਂਹਿ ਉਹੁ ਮੈ ਭੂਖੀ ਰਹਿ ਜਾਉ ॥ ਇਕੁ ਟੂਕੁ ਮੁਝੈ ਨ ਊਬਰੇ ਮੈ ਪਾਛੈ ਕਿਜਾ ਖਾਉ ॥ ੩੧੬ ॥

**ਚੌਪਈ ॥**

ਮੈ ਗਰੀਬਨੀ ਮਸਕਤਿਦਾਰ[1] ॥ ਨਿਸਦਿਨ ਮਸਕਤਿ ਕਰੌ ਹਿਝਾਰਿ ॥
ਕਰਿ ਮਸਕਤਿ ਕੁਛੁ ਪੈਦਾ ਕਰੌਂ ॥ ਖਾਂਹਿ ਔਰੁ ਮੈ ਭੂਖੀ ਮਰੌਂ ॥
ਮੁਝ ਕੌਂ ਸਸੂ ਇਹੁ ਦੁਖੁ ਬਿਜਾਪੇ ॥ ਮੋ ਸੰਗਿ ਬੀਤਤਿ ਜਾਨੈਂ ਆਪੇ ॥
ਮੋਕੌਂ ਅਤਿ ਹੀ ਕਰ ਦੁਖੁ ਲਾਗੇ ॥ ਤੌ ਮੈ ਆਇ ਕਹੌਂ ਤੁਧੁ ਆਗੈ ॥ ੩੧੭ ॥

**ਦੋਹਰਾ ॥**

ਸਾਸੁ ਕਹੇ ਸੁਨੁ ਗੀ ਬਚੀ ਖੈਰੁ ਤੁਮਾਰਾ ਹੋਇ ॥ ਜੇ ਉਹੁ ਟੁਕੜੇ ਬਾਟਤਾ ਬਿਰਥਾ ਜਾਇ ਨ ਕੋਇ ॥ ੩੧੮ ॥

**ਸੋਰਠਾ ॥**

ਤੂੰ ਈਹਾਂ ਤੇ ਆਇ ਰੋਟੀ ਨਿਤਿ ਖਾਯਾ ਕਰੌਂ ॥ ਔਰੁ ਸਹਿਜੌਂ ਜਿਨਿ ਜਾਇ ਸੋ ਦੁਖੁ ਕਹੌਂ ਸੁਨਾਇ ਤੁਝ ॥ ੩੧੯ ॥

**ਚੌਪਈ ॥**

ਟੁਕੜੇ ਬਾਟੇ ਜੇਹੌਂ ਸਹੌਂ ॥ ਔਰੁ ਬਾਤ ਕਹੁ ਕੇਤੀ ਕਹੌਂ ॥
ਸਸੂਕਹੇ ਸੁਨਹੁ ਰੀ ਧੀਆ ॥ ਔਰੁ ਕੌਨੁ ਦੁਖੁ ਤੁਝ ਕੌ ਥੀਆ ॥
ਤਕ ਕਬੀਰ ਕੀ ਜੋਰੂ ਕਹੈ ॥ ਦੇਇ ਸੁਨਾਇ ਜੋ ਦੁਖੁ ਮਨ ਸਹੈ ॥
ਕੋਰੀ ਗਾਗਰਿ ਜਲੁ ਭਰਿ ਲਿਜਾਵੌਂ ॥ ਲੀਪਤਿ ਪੋਚਤਿ ਅਤਿ ਦੁਖੁ ਪਾਵੌਂ ॥ ੩੨੦ ॥

**ਸੋਰਠਾ ॥**

ਲੀਪੌਂ ਸਾਂਝਿ ਸਵੇਰਿ ਚੌਕੇ ਬਿਨੁ ਜੇਵੈ ਨਹੀ ॥ ਕਹਿ ਹੈ ਵੇਰਾ ਵੇਰਿ[2] ਠਾਕੁਰ ਦੁਅਰਾਲੀ ਪੁਤ ॥ ੩੨੧ ॥

**ਦੋਹਰਾ ॥**

ਤਾਲ ਰਬਾਬ ਅਰੁ ਦੋਲਕਾ[3] ਨਿਤਿ ਨਿਸਿ ਸਦਾ ਵਜਾਇ ॥ ਮੈ ਸੁਨਤੀ ਕਾ ਸਿਸੁ ਟਕਜੌਂ[4] ਮੋ ਕੋ ਨੀਦ ਨ ਪਾਇ ॥ ੩੨੨ ॥

**ਚੌਪਈ ॥**

645.ੳ ਗਾਵਤਿ ਨਾਚਤਿ ਰਾਤਿ ਬਿਹਾਵੈ ॥ / ਮੈਂ ਸੁਨਤੀ ਕੌਂ ਨੀਂਦ ਨ ਆਵੈ ॥
ਅਬ ਮੇ ਮੁਈ ਗਈ ਹੀ ਸਰੈ ॥ ਬਹੁਤਾ ਝਗੜਾ ਲੋਈ ਕਰੈ ॥
ਅਬ ਹੌਂ ਨਿਕਸਿ ਕਿਤੇ ਵਲਿ ਜਾਉਂ ॥ ਘਾਇ ਮਰੌਂ ਕੈ ਮੈ ਬਿਖੁ ਖਾਂਉ ॥
ਕਬੀਰ ਤੀਰ ਤਬ ਸਬ ਚਲਿ ਆਈ ॥ ਮਾਇ ਭੈਨਿ ਅਰੁ ਚਾਚੀ ਤਾਈ ॥ ੩੨੩ ॥

---

1. ਮੁਸ਼ੱਕਤ ਅਥਵਾ ਮਿਹਨਤ ਕਰਨ ਵਾਲੀ 2. ਵਾਰ ਵਾਰ 3. ਢੋਲਕ 4. ਸਿਰ ਸੀਸ, ਦਰਦ ਕਰਨ ਲੱਗਿਆ

**ਦੋਹਰਾ ॥**

ਸਰਬ ਕੋੜਮੇ ਕੀ ਬਧੂ ਲਜਾਈ ਲੋਈ ਨਾਲਿ ॥ ਕਹਿਆ ਆਇ ਕਬੀਰ ਕੌ ਤੇਹੌ ਕਵਨੁ ਹਵਾਲ ॥ ੩੨੪ ॥

**ਸੋਰਠਾ ॥**

ਕਰੜੀ ਹੋਈ ਮਾਇ ਲਾਗੀ ਕਹਣਿ ਕਬੀਰ ਕੌ ॥ ਕਹਦੇ ਪਿਤਰ ਖੁਦਾਇ ਤੂ ਕਿਤੁ ਭ੍ਰਮ ਭੁਲਾਯਾ ॥ ੩੨੫ ॥

**ਚੌਪਈ ॥**

ਜਾਤਿ ਜਨਮ ਤੈ ਖੋਯੌ ਅਪਨਾ ॥ ਛੋਡਿ ਖੁਦਾਇ ਰਾਮ ਕਿਵ ਜਪਨਾ ॥

ਰਾਮ ਰਾਮ ਤੇ ਲੇਹਿਗਾ ਕੀਆ ॥ ਮੁਸਲਮਾਨੁ ਕੋ ਲਏ ਨ ਧੀਆ ॥

ਕੋਈ ਮੁਸਲਮਾਨੁ ਜੁਲਾਹਾ ॥ ਤੁਮ ਸੌ ਕਰੇ ਨ ਸਾਕੁ ਸਨਾਹਾ ॥

ਜੇ ਤੂ ਹੋਵਹਿ ਅਪਨੇ ਰਾਹਿ ॥ ਧੀ ਪੂਤ ਸਬ ਲਏ ਹਿ ਬਿਆਇ ॥ ੩੨੬ ॥

**ਦੋਹਰਾ ॥**

ਹੋਵਹਿ ਸਮਧੀ[1] ਸਾਕ ਤੁਧੁ ਮਾਨੁ ਸੋਭਾ ਹੋਇ ॥ ਭਲਾ ਭਲਾ ਸਭੁ ਕੋ ਕਹੈ ਬੁਰਾ ਨ ਮਾਨੈ ਕੋਇ ॥ ੩੨੭ ॥

**ਚੌਪਈ ॥**

ਕਬੀਰੁ ਜੁਲਾਹਾ ਭਲਾ ਭਲੇਰਾ ॥ ਸਭੁ ਕੋਈ ਜਸੁ ਕਰਸੀ ਤੇਰਾ ॥

ਮਾਤ ਕਹੇ ਸੁਨੁ ਦਯ ਸਵਾਰੇ ॥ ਰਾਹੌ ਨਿਕਸਿਜਾ ਬਾਹਰਿਵਾਰੇ ॥

ਮੁਸਲਮਾਨੀ ਕਾ ਰਾਹੁ ਤਜਾਗਾ ॥ ਭੈਣ ਭਾਈ ਸਭਨ ਤੇ ਭਾਗਾ ॥

ਰਾਮ ਰਾਮ ਸਿਮਰਹਿ ਦਿਨੁ ਰਾਤਿ ॥ ਆਪ ਗਵਾਈ ਅਪਨੀ ਜਾਤਿ ॥ ੩੨੮ ॥

**ਦੋਹਰਾ ॥**

ਮੁੜੀਏ ਪਕਾ ਖਾਹਿ ਸਬ ਘਰਿ ਕੇ ਭੂਖੇ ਲੋਗ ॥ ਜਗਤਿ ਖੁਆਰੀ ਵਜ ਰਹੀ ਕਹੁ ਤੁਮਰਾ ਕੀ ਹੋਗੁ ॥ ੩੨੯ ॥

**ਚੌਪਈ ॥**

ਗਈ ਜਾਤਿ ਜਨਮੁ ਭੀ ਗਯਾ ॥ ਤੇਰਾ ਨਾਮ ਬਿਅਰਥਾ ਭਯਾ ॥

ਤੈਨੂੰ ਜਣਿ ਹੌ ਔਤਰੁ[2] ਗਈ ॥ ਹਮਰੀ ਕੀਤੀ ਅਫਲੁ ਭਈ ॥

ਕਹਤ ਕਬੀਰੁ ਸੁਨਹੁ ਮਮ ਮਾਈ ॥ ਰਲਿ ਮਿਲਿ ਆਈ ਚਾਚੀ ਤਾਈ ॥

646.ੳ / ਹਮਰੇ ਖਿਜਾਲ ਪੜਹੁ ਤੁਮ ਨਾਂਹਿ ॥ ਤੁਝ ਕਿਆ ਪੜੀ ਨਿਜਿ ਘਰਿ ਜਾਂਹਿ ॥ ੩੩੦ ॥

**ਦੋਹਰਾ ॥**

ਇਤੀ ਰਾਹਿ ਹੌ ਪੈ ਗਯਾ ਮੋ ਕੋ ਇਹੀ ਸੁਖਾਇ ॥ ਮਾਰਗੁ ਏਹੁ ਤਜ ਸਕੌ ਜੀਉ ਸਰੀਰਹੁ ਜਾਇ ॥ ੩੩੧ ॥

**ਚੌਪਈ ॥**

ਮਿਲਹੁ ਤ ਭਲਾ ਨ ਮਿਲਹੁ ਤ ਆਛਾ ॥ ਤਿਜੌ ਤੁਮ ਕਰਹੁ ਜੁ ਤੁਮਰੀ ਬਾਛਾ ॥

ਹਮਰੇ ਖਿਜਾਲਿ ਪਰਹੁ ਤੁ ਨਾਹੀਂ ॥ ਮੈਂ ਇਕੁ ਬਿਗਰ ਗਜਾ ਤੁਮ ਮਾਹੀਂ ॥

ਮੈਂ ਬਿਗੜੇ ਕੌ ਜਾਣੈ ਦੇਹੁ ॥ ਫੇਰ ਨ ਬਾਤ ਚਲਾਵਹੁ ਏਹੁ ॥

ਮੇਰੀ ਮਾਈ ਹੌ ਬਲਿ ਜਾਂਉ ॥ ਏਸਿ ਬਾਤਿ ਕਾ ਲੇਹੁ ਨ ਨਾਉ ॥ ੩੩੨ ॥

**ਦੋਹਰਾ ॥**

ਤਬ ਸਬ ਨੇ ਮਿਲਿ ਕੈ ਕਹਿਜਾ ਲੋਈ ਕੌ ਸਮਝਾਇ ॥ ਜੋ ਲਿਖਿਆ ਅੰਕੁਰ ਤੁਧੁ ਸੋ ਖੁਲਾ ਅਬ ਆਇ ॥ ੩੩੩ ॥

**ਸੋਰਠਾ ॥**

ਰਾਹਿ ਇਸੀ ਕੈ ਪਾਹੇ ਜੋ ਕੁਛ ਕਹੈ ਸੋਈ ਕਹੁ ॥ ਕੁਛ ਕਹਣਾ ਰਹਿਜਾ ਨਾਂਹਿ ਜੋ ਕਹਿਣਾ ਸੋ ਕਹਿ ਰਹੀ ॥ ੩੩੪ ॥

**ਸੋਰਠਾ ॥**

ਇਸੇ ਸੁਖਾਵੈ ਨਾਂਹਿ ਬੁਰਾ ਲਗੇ ਹਮਰਾ ਕਹਿਜਾ ॥ ਰਾਹਿ ਇਸੀ ਕੇ ਜਾਹਿ ਜੂਨ ਕੱਟਣੀ ਬਣੀ ਕਿਉ ॥ ੩੩੫ ॥

---

1. ਸੰਬੰਧੀ 2. ਜਨਮ ਦੇ ਕੇ ਵੀ ਔਤਰੀ

**ਚੌਪਈ ॥**

ਭਲਾ ਹੋਗੁ ਇਸੀ ਮਹਿ ਤੇਰਾ ॥ ਮਾਨਹੁ ਕਹਿਆ ਕਬੀਰੇ ਕੇਰਾ ॥
ਮੈਂ ਵਰਜਣਿ ਕੀ ਰਹੀ ਨ ਕਾਇ ॥ ਔਰਾ ਪਾਸਹੁ ਰਹੀ ਵਰਜਾਇ ॥
ਅਪਨੇ ਹਠਿ ਤੇ ਨ ਇਹ ਟਰੇ[1] ॥ ਜੋ ਮਨ ਆਵਸੁ ਸੋਈ ਕਰੇ ॥
ਜਦਿ ਕਾ ਰਾਮ ਕਹਨਿ ਇਹ ਲਾਗਾ ॥ ਤਦਿ ਕਾ ਹਮ ਤੇ ਸਬ ਸੁਖੁ ਭਾਗਾ ॥ ੩੩੬ ॥

**ਦੋਹਰਾ ॥**

ਸੱਚੁ ਤੁਮ ਜੋ ਇਉ ਕਹਿਆ ਭਲਾ ਤੁਮਾਰਾ ਹੋਇ ॥ ਜਿਤੁ ਮਾਰਗ ਇਹ ਹੈ ਪਯਾ ਭਲਾ ਹੋਇ ਜਿਨਿ ਕੋਇ ॥ ੩੩੭ ॥

**ਚੌਪਈ ॥**

ਜਦਿ ਕੀ ਮਾਲਾ ਲਈ ਨਿਪੂਤੇ ॥ ਤਦਿ ਕੇ ਨਿਸਿ ਭਰਿ ਨੀਂਦਿ ਨ ਸੂਤੇ ॥
ਹਮਰਾ ਭਲਾ ਕਹੋ ਕਿਵ ਕੁ ਹੋਈ ॥ ਇਉ ਕਹਿ ਬਹੁਤੁ ਪੁਕਾਰੀ ਲੋਈ ॥
ਇਸੁ ਕੇ ਸੰਤ ਖਾਇ ਸਭਿ ਜਾਹਿ ॥ ਹਮ ਕੌਂ ਬਚੇ ਨ ਹਮ ਕੀ ਖਾਹਿ ॥
646.ਅ ਮੈ ਮਸਕ / ਤਿ[2] ਕਰਿ ਲਿਜਾਵੌਂ ਜਾਇ ॥ ਹਮਰੇ ਮੁਖਿ ਇਕੁ ਟੂਕੁ ਨ ਪਾਇ ॥ ੩੩੮ ॥

**ਦੋਹਰਾ ॥**

ਸਦਾ ਭੂਖ ਮੈਂ ਮਰ ਗਈ ਕਹਹੁ ਭਲਾ ਕਦ ਹੋਗੁ ॥ ਕਹਤੀ ਈ ਕੀ ਕਹੀ ਮਾਤਾ ਪੁੱਤਰ ਜੋਗੁ ॥ ੩੩੯ ॥

**ਚੌਪਈ ॥**

ਮਾਤ ਕਹੇ ਸੁਨੁ ਪੂਤ ਕਬੀਰ ॥ ਹਮਰੀ ਕਹੀ ਨ ਕਰੁ ਤਕਸੀਰ[3] ॥
ਇਨਿ ਸੰਤਨ ਤੇ ਘਰੁ ਨ ਉਜਾੜਿ ॥ ਮਾਤਾ ਬੋਲੀ ਬਹੁੜਿ ਬਬਾੜਿ[4] ॥
ਰਾਮ ਰਾਮ ਕਹਨੇ ਤੇ ਰਹੌਂ ॥ ਤੁਮਰੇ ਭਲੇ[5] ਹੋਨਿ ਕੀ ਕਹੌਂ ॥
ਦੋਨੌ ਕਹੀ ਮੇਰੀ ਤੂਕਰੁ ॥ ਜੇ ਮੇਰਾ ਪੂਤੁ ਕਤ ਹਿਰਦੇ ਕਧਰੁ ॥ ੩੪੦ ॥

**ਦੋਹਰਾ ॥**

ਮਾਤਾ ਤੂਤੌਂ ਘਰੁ ਕਹਹਿ ਸੰਤਾ ਦੇਉ ਸਰੀਰੁ ॥ ਸੰਤਨ ਲੀਏ ਤਨੁ ਕਟੌਂ ਇਵ ਕਹਿ ਦਾਸੁ ਕਬੀਰੁ ॥ ੩੪੧ ॥

**ਚੌਪਈ ॥**

ਸੰਤਨ ਕੌਂ ਤਨਿ ਦੇਵੌਂ ਕਾਟਿ ॥ ਤੌਂ ਭੀ ਪ੍ਰੀਤਿ ਨ ਹੋਵੈ ਘਾਟਿ ॥
ਸੰਤਨ ਵਿਟਹੁ[6] ਹੌ ਬਲਿਹਾਰਿ ॥ ਤਨੁ ਮਨੁ ਵੇਚੌਂ ਅੜਦਿ ਬਜਾਰਿ[7] ॥
ਰਾਮੁ ਛਡਾਵਨਿ ਆਈ ਤੋਹਿ ॥ ਰਾਮ ਨਾਮੁ ਨ ਛੂਟੇ ਮੋਹਿ ॥
ਰਾਮ ਨਾਮੁ ਮਮ ਮਨ ਕੀ ਠੌਰ ॥ ਰਾਮ ਬਿਨਾ ਮੁਝ ਸੁਝੈ ਨ ਔਰ ॥
ਰਾਮ ਬਿਨੁ ਮੈ ਮਰਿ ਜਾਉ ॥ ਜਿਉ ਜਲ ਬਾਝਹੁ ਮੀਨ ਮਰਾਉ ॥ ੩੪੨ ॥

**ਦੋਹਰਾ ॥**

ਰਾਮ ਨਾਮੁ ਕਿਉ ਨ ਜਪੌਂ ਪਾਈ ਠੌਰ ਸੁਅੱਛ ॥ ਰਾਮ ਨਾਮ ਕੌਂ ਛਾਡਿ ਕੈ ਔਰ ਨ ਬਾਂਛਾ ਬੱਛ[8] ॥ ੩੪੩ ॥

**ਚੌਪਈ ॥**

ਰਾਮ ਨਾਮ ਬਿਨ ਕਿਵ ਕੁ ਜੀਵੌਂ ॥ ਰਾਮ ਨਾਮੁ ਅੰਮ੍ਰਿਤੁ ਰਸੁ ਪੀਵੌਂ ॥
ਉਨ ਮਨਿ ਰਾਮੁ ਛਡਾਵਨਿ ਚਾਹਿ ॥ ਰਾਮ ਨਾਮੁ ਇਹੁ ਛਾਡੇ ਨਾਂਹਿ ॥
ਧੰਨੁ ਧੰਨੁ ਕਬੀਰੁ ਗੁਸਾਂਈ ॥ ਨਾਮ ਜਪੇ ਜਲ ਮੀਨੇ ਨਿਜਾਈ ॥
ਜਪੇ ਰਾਮੁ ਸਾਧੁ ਕੈ ਸੰਗਿ ॥ ਰਤਾ ਕਬੀਰ ਰਾਮ ਕੈ ਰੰਗਿ ॥ ੩੪੪ ॥

**ਦੋਹਰਾ ॥**

ਕਬੀਰੁ ਗੁਸਾਂਈ ਇਕਿ ਦਿਨਿ ਮਾਰਗਿ ਚਲਿਆ ਜਾਇ ॥ ਦੇਹੀ ਦੇਖੀ ਨਿਰਪ ਕੀ ਮ੍ਰਿਤਕਿ ਪਈ ਕੁਥਾਂਇ ॥ ੩੪੫ ॥

---

1. ਟਲਦਾ 2. ਮਿਹਨਤ 3. ਅਪਰਾਧ, ਕਸੂਰ 4. ਉਚੀ ਬੋਲ ਕੇ 5. ਭਲਾਈ ਵਿੱਚ 6. ਤੋਂ 7. ਸ਼ਰੇਆਮ 8. ਇੱਛਾ ਨਾ ਕਰ

**ਚੌਪਈ ॥**

ਬਡੇ ਭੂਪ ਕੀ ਦੇਹੀ ਪੜੀ ॥ ਨ ਸਸਿਕਾਰੀ ਪੜੀਆ ਸੜੀ ॥

647.ੳ ਦੇ / ਖਿ ਕਬੀਰੁ ਭਯਾ ਹੈਰਾਨੁ ॥ ਕਹਾਂ ਗਏ ਅਬ ਇਸਿ ਕੈ ਪ੍ਰਾਨ ॥

ਪਿਰਥੀ ਪਰ ਥਾ ਜਿਸ ਕਾ ਰਾਜੁ ॥ ਕੌਨੁ ਹਵਾਲੁ ਭਯੌ ਇਸੁ ਆਜੁ ॥

ਕਹਾਂ ਗਯੌ ਜੋ ਇਸੁ ਕੈ ਮਾਂਹਿ ॥ ਅਬ ਇਸਿ ਕੌ ਕਿਛੁ ਸੂਝਤਿ ਨਾਂਹਿ ॥ ੩੪੬ ॥

**ਦੋਹਰਾ ॥**

ਬੋਲਨਹਾਰਾ ਕਹਿ ਗਯਾ ਕਹਾਂ ਗਏ ਤਜ ਪੰਚ ॥ ਅਚਰਜੁ ਦੇਖਿ ਬਿਸਮਾਦਿਯਾ[1] ਭਯੌ ਬਡੋ ਪਰਪੰਚ ॥ ੩੪੭ ॥

**ਚੌਪਈ ॥**

ਤਬ ਕਬੀਰ ਤਹ ਬੋਲੀ ਬਾਨੀ ॥ ਸੁਧ ਬੁਧਿ ਇਸ ਕੀ ਕਹਾਂ ਸਮਾਨੀ ॥

ਤੂਟਾ ਤਾਗਾ ਫੂਟਾ ਗਗਨੁ ॥ ਇਸੁ ਸੰਸੇ ਸੋ ਹੂਆ ਮਗਨੁ ॥

ਬੋਲਨਹਾਰਾ ਕਹਾਂ ਸਮਾਯਾ ॥ ਕਬੀਰੁ ਗੁਸਾਂਈ ਬਹੁ ਬਿਸਮਾਯਾ ॥

ਕਾਮੁ ਕ੍ਰੋਧੁ ਲੋਭੁ ਅਹੰਕਾਰਾ ॥ ਮੋਹੁ ਕਹਾਂ ਗਏ ਪੰਚ ਬਿਕਾਰਾ ॥ ੩੪੮ ॥

**ਦੋਹਰਾ ॥**

ਪਿੰਜਰਿ ਕੌ ਪ੍ਰਤਿਪਾਲਤਾ ਸੇ ਭੀ ਈਹਾਂ ਨਾਂਹਿ ॥ ਅਤਿ ਹੀ ਕਰ ਬਿਸਮੇ ਭਯਾ ਕਬੀਰਾ ਨਿਜ ਮਨਿ ਮਾਂਹਿ ॥ ੩੪੯ ॥

**ਚੌਪਈ ॥**

ਇੜਾ ਪਿੰਗੁਲਾ ਸੁਖਮਨ ਤੀਨ ॥ ਏ ਤੀਨੋ ਥੇ ਇਸੁ ਮਹਿ ਲੀਨ ॥

ਇੜਾ ਅਗਨਿ ਪਿੰਗੁਲਾ ਪਾਨੀ ॥ ਸੁਖਮਨਾ ਪੌਣੁ ਗੌਣ ਵਿਹਾਣੀ ॥

ਸੋ ਇਹੁ ਤੀਨੌ ਕਹਾਂ ਸਮਾਏ ॥ ਐਸੇ ਕਹਿ ਕਹਿ ਬਾਣੀ ਗਏ ॥

ਜਬ ਸਰੀਰੁ ਛੂਟਨਿ ਪਰਿ ਹੋਵੈ ॥ ਰਾਉ ਰੰਕੁ ਤਬ ਇਕ ਸਮ ਦੋਵੈ ॥ ੩੫੦ ॥

**ਦੋਹਰਾ ॥**

ਕਿਸ ਹੀ ਠੌਰ ਨ ਕੋ ਚਲੈ ਸਾਹੁ ਧਨੀ ਕੰਗਾਲਿ ॥ ਜਿਸੁ ਕੀ ਚੀਰੀ ਨਿਕਲੈ ਸੋ ਚਲਿ ਹੈ ਤਤਕਾਲ ॥ ੩੫੧ ॥

**ਚੌਪਈ ॥**

ਸਾਹਿਬ ਰਹੈ ਕਿ ਸੇਵਕੁ ਜਾਇ ॥ ਇਹਿ ਨ ਓਥੈ ਹੋਵੈ ਕਾਇ ॥

ਕੂੜਾ ਜੇਹਾ ਹੈ ਸਨਬੰਧੁ ॥ ਰਲਿ ਮਿਲਿ ਸਭਿ ਹੀ ਪਿੱਟਿਹਿ ਧੰਧੁ ॥

ਕੋਇ ਨ ਕਿਸਹੀ ਸਾਥਿ ਸਿਧਾਵੈ ॥ ਐਸੀ ਕਹੈ ਕਬੀਰਾ ਗਾਵੈ ॥

ਮਾਂਉ ਨ ਬਾਪੁ ਨ ਭੈਣ ਨ ਭਾਈ ॥ ਉਝੜੀ ਖੇਡਿ ਬਾਜੀਗ੍ਰ ਨਿਜਾਜੀ ॥ ੩੫੨ ॥

**ਦੋਹਰਾ ॥**

647.ਅ ਕਹੈ ਕਬੀਰਾ ਸੁਨਹੁ ਸਬ ਏਕੁ ਨਿਰੰਜਨੁ ਰਾਇ ॥ ਤਿਸੁ ਕਾ ਆਸਨੁ ਸਦਾ ਥਿਰੁ ਨ ਆਵੈ ਨ ਜਾਇ ॥ / ੩੫੩ ॥

**ਸੋਰਠਾ ॥**

ਓਸਿ ਨਿਰੰਜਨ ਨਾਲਿ ਮੇਰੀ ਲਿਵਿ ਅਬਿ ਲਗ ਰਹੀ ॥ ਸੁਨਹੁ ਸੰਤ ਜਨ ਗਾਲਿ[2] ਅੰਤ ਕਾਲ ਤਕ ਨਿਬ ਪਈ ॥ ੩੫੪ ॥

**ਚੌਪਈ ॥**

ਜੇਤੁੜਿ ਚੜੀ ਤ ਪਹੁਚੌ ਜਾਇ ॥ ਉਸ ਪ੍ਰਭ ਕੌ ਪਰਵਾਹਿ ਨ ਕਾਇ ॥

ਇਹੁ ਪਦੁ ਤਹਾਂ ਕਬੀਰ ਸੁਨਾਯਾ ॥ ਮ੍ਰਿਤਕ ਭੂਪਤਿ ਊਪਰਿ ਗਾਯਾ ॥

ਮੁਖ ਤੇ ਕਹਾ ਕਬੀਰ ਗੁਸਾਂਈ ॥ ਇਸੁ ਕੀ ਗਤਿ ਕ੍ਰਿਅਹੁ ਰਘੁਰਾਈ ॥

ਅਪਨੈ ਗ੍ਰਿਹਿ ਕੌ ਗਯਾ ਕਬੀਰਾ ॥ ਗੁਣਿ ਗਾਵਤਿ ਪ੍ਰਭਿ ਗੁਣੀ ਗਹੀਰਾ ॥ ੩੫੫ ॥

---

1. ਹੈਰਾਨ ਹੋਇਆ 2. ਗੱਲ, ਬਚਨ

**ਦੋਹਰਾ ॥**

ਭਰਥਰੁ ਗੋਪੀਚੰਦੁ ਸਣੁ ਚਰਪਟ ਈਸਰ ਨਾਥ ॥ ਮਛਿੰਦ੍ਰ ਗੋਰਖਨਾਥੁ ਮਿਲਿ ਲੈ ਸਿਧਾ ਕੋ ਸਾਥ ॥ ੩੫੬ ॥

**ਚੌਪਈ ॥**

ਆਏ ਸਿਧਿ ਕਬੀਰੇ ਪਾਸਿ ॥ ਲਾਗੇ ਕਥਨੇ ਗਿਆਨੁ ਹੁਲਾਸਿ ॥
ਕਹਿ ਕਬੀਰੁ ਸਿਧੋਂ ਕੈ ਤਾਂਈ ॥ ਤੁਮਰਾ ਮਾਰਗੁ ਕੌਨੁ ਗੁਸਾਂਈ ॥
ਔਧੂਤੁ ਮਾਰਗ ਹਮ੍ਹਾ ਹੈ ਬੀਰ ॥ ਉਠਾ ਬਾਨੀ ਬੋਲਿ ਕਬੀਰ ॥
ਐਸੋ ਕੌਨੁ ਅਧੂਤੀ ਜੋਗੀ ॥ ਪੰਚਹੁ[1] ਤੇ ਨਿਰਾਸੁ ਅਰੋਗੀ ॥ ੩੫੭ ॥

**ਦੋਹਰਾ ॥**

ਕਾਮ ਕ੍ਰੋਧੇ ਲੋਭ ਮੋਹੁ ਅਹੰਕਾਰੁ ਕੈ ਜੁ ਦੂਰਿ ॥ ਸੇ ਅਵਧੂਤੀ ਬੋਲੀਏ ਸੂਰ ਹੂਰ ਚਕਚੂਰ ॥ ੩੫੮ ॥

**ਚੌਪਈ ॥**

ਜਹਾਂ ਕ੍ਰੋਧੁ ਤਹਾਂ ਦਜਾ ਬੈਠਾਵੈ ॥ ਜਹਾਂ ਸਕਤਿ ਸਿਵ ਤਹਿ ਠਹਿਰਾਵੈ ॥
ਜਹਾ ਲੋਭੁ ਤਹ ਧ੍ਰਮੁ ਸੰਤੋਖੁ ॥ ਸੋ ਔਧੂਤੀ ਪਾਵੈ ਮੋਖੁ ॥
ਜਹਾਂ ਕਾਮੁ ਤਹ ਜਤੁ ਠਹਿਰਾਇ ॥ ਜਹਾਂ ਮੋਹੁ ਨਿਰਮੋਹੁ ਬਹਾਇ ॥
ਪੰਚ ਤਤ ਕਾ ਬਟੂਆ[2] ਹੋਇ ॥ ਜੁਗਤਿ ਭਸਮ ਤਿਸੁ ਮਾਂਹਿ ਸਮੋਇ ॥ ੩੫੯ ॥

**ਦੋਹਰਾ ॥**

ਤੀਨ ਪੁਰਖ ਕੌ ਤਜ ਰਹੇ ਦੁਹੁ ਨਾਰੀ ਸੌ ਹੇਤੁ ॥ ਸੋ ਜੋਗੀ ਜਨ ਬੋਲੀਆ ਲਹੇ ਜੋਗ ਕਾ ਭੇਤੁ ॥ ੩੬੦ ॥

**ਚੌਪਈ ॥**

ਤੀਨ ਪੁਰਖ ਤੀਨੋ ਗੁਨ ਜਾਨੁ ॥ ਸਿਵ ਅਰ ਦਯਾ ਨਾਰਦੁ ਇਮਾਨੁ ॥
ਤੀਨੌ ਤਜ[3] ਬਿਬ[4] ਸੌ ਇਕਲਾਸੁ[5] ॥ ਸੋ ਵਿਣ ਥੰਭਾ ਚੜੇ ਅਕਾਸ ॥
648.ੳ ਗਗਨ ਗੁਫਾ ਚੌਥੇ ਪਦ ਜਾਇ ॥ ਪਿੰਡੁ ਨ ਪੜੇ ਅਮਰ ਹੁਇ / ਕਾਇ ॥
ਸਿਮਰਣੁ ਪ੍ਰਭ ਕਾ ਸੋਭ ਸਲਾਹਿ ॥ ਇਹ ਮੁੰਦ੍ਰਾ ਲੈ ਕੰਨੀ ਬਾਹਿ ॥ ੩੬੧ ॥

**ਸੋਰਠਾ ॥**

ਸਿੱਧਿ ਪਤੀਣੇ ਦੇਖਿ ਸੁਣਿ ਕੈ ਸਬਦੁ ਕਬੀਰ ਕਾ ॥ ਆਵੈ ਹਮਰੇ ਭੇਖਿ ਪੰਥੁ ਸਵਾਰੇ ਸਗਲ ਹੀ ॥ ੩੬੨ ॥

**ਸੋਰਠਾ ॥**

ਕਰਹੁ ਇਸੇ ਉਪਦੇਸ ਜੇ ਮਤੁ ਆਵੈ ਪੰਥ ਮਹਿ ॥ ਲਏ ਜੋਗ ਕਾ ਭੇਸੁ ਮਹਮਾਂ ਹੋਵੈ ਪੰਥ ਕੀ ॥ ੩੬੩ ॥

**ਦੋਹਰਾ ॥**

ਏ ਸੁਨਿ ਬੋਲੇ ਸਿੱਧਿ ਫੁਨਿ ਸੁਨਹੁ ਕਬੀਰਾ ਕਾਨ ॥ ਗੋਰਖੁ ਜੇਹਾ ਗੁਰ ਨਹੀਂ ਤੀਨ ਲੋਕ ਮਹਿ ਆਨ ॥ ੩੬੪ ॥

**ਸੋਰਠਾ ॥**

ਭਰਥਰ ਗੋਪੀਚੰਦੁ ਚਰਪਟ ਈਸਰ ਨਾਥ ਸਮ ॥ ਬੋਲੇ ਹੋਇ ਅਨੰਦ ਗੁਰਭਾਈ ਇਨਿ ਸਮ ਨਹੀ ॥ ੩੬੫ ॥

**ਚੌਪਈ ॥**

ਇਹ ਮਾਰਗ ਹੈ ਬਡਾ ਕਬੀਰ ॥ ਦਰਸਨੁ ਲੇਹੁ ਨ ਗਿੜੇ[6] ਸਰੀਰੁ ॥
ਤਬ ਕਬੀਰ ਜੋ ਬੋਲੀ ਬਾਨੀ ॥ ਸੁਨਿ ਭਰਥਰ ਤੂਅਕਥ ਕਹਾਨੀ ॥
ਮੈ ਹੂਆ ਜੋਗੀ ਬੈਰਾਗੀ ॥ ਮਾਯਾ ਮਮਤਾ ਸਗਲ ਤਜਾਗੀ ॥
ਸੁਰਤ ਸਿਮਰਣ ਕਨ ਮੁੰਦ੍ਰਾ ਪਾਈ ॥ ਖਿੰਥਾ[7] ਪ੍ਰੇਮ ਭਗਤਿ ਓਢਾਈ ॥ ੩੬੬ ॥

**ਦੋਹਰਾ ॥**

ਸਿਵ ਕੇ ਆਸਣਿ ਬੈਠਿ ਕੇ ਸਮਦ੍ਰਿਸਟੀ ਧਰ ਧਿਆਨ ॥ ਦੁਖੁ ਸੁਖ ਮੈ ਸਮਤਾਰ ਹੋ ਏਹੋ ਮਨ ਦ੍ਰਿੜ ਗਯਾਨ ॥ ੩੬੭ ॥

---

1. ਪੰਜਾਂ ਵਿਸ਼ਿਆਂ ਤੋਂ 2. ਪੰਜ ਤੱਤਾਂ ਦਾ ਮੇਲ ਅਰਥਾਤ ਮਨੁੱਖੀ ਸਰੀਰ 3. ਤਿੰਨਾਂ ਨੂੰ ਛੱਡ ਕੇ 4. ਦੋ ਨਾਲ 5. ਮਿਲਾਪ 6. ਜੂਨੀਆਂ ਵਿੱਚ ਚੱਕਰ ਨਾਲ ਲਾਉਂਦਾ 7. ਝੋਲੀ, ਗੋਦੜੀ

**ਚੌਪਈ ॥**

ਭਗਤਿ ਅਖੰਡਤਿ ਬਟੂ ਆਕਾਰੀ ॥ ਇਹੁ ਜਗੁ ਭਸਮ ਅੰਧਿ ਅੰਧਾਰੀ ॥
ਮਨੁ ਪਵਨਾ ਦੁਇ ਪੱਤਰ ਸਾਜੇ ॥ ਸੁਰਤਿ ਕਿੰਙੁਰੀ ਅਨਹਦੁ ਵਾਜੇ ॥
ਮਨੁ ਮਥਿ ਡੰਡਾ ਲੀਆ ਹਾਥਿ ॥ ਜੋਗ ਲਛਣਿ ਐਸੇ ਮੁਝ ਸਾਥਿ ॥
ਕਹਤ ਕਬੀਰੁ ਭਜਾ ਬੈਰਾਗੀ ॥ ਸੁੰਨ ਮੰਡਲ ਮੁਝ ਤਾੜੀ[1] ਲਾਗੀ ॥ ੩੬੮ ॥

**ਦੋਹਰਾ ॥**

ਸਿਧਿ ਪਤੀਣੇ ਸੁਣਿ ਸਬਦੁ ਭਰਥਰੁ ਗੋਪੀਚੰਦੁ ॥ ਨਮਸਕਾਰੁ ਕਰਿ ਸਬ ਜੁਲੇ ਗੋਰਖੁ ਸਣੇ ਮਛਿੰਦ ॥ ੩੬੯ ॥

**ਸੋਰਠਾ ॥**

ਬੈਠਾ ਭਗਤੁ ਕਬੀਰੁ ਏਕੁ ਦਿਵਸ ਭਗਤੀ ਕਰੇ ॥ ਗੁਣ ਗਾਵੈ ਸੁਰਪੀਰ ਤਾ ਤੋੜੀ ਲਾਗੀ ਅਗਨਿ ॥ ੩੭੦ ॥

648.ਅ / **ਚੌਪਈ ॥**

ਆਵਹਿ ਲੋਗ ਸੁਣਾਵਹਿ ਭਾਗਿ ॥ ਕਬੀਰ ਸਦਨ ਤੁਮ ਲਾਗੀ ਆਗਿ ॥
ਫੁਨ ਕੀਰਤਨ ਕ੍ਰੀਅਹੁ ਤੁਮ ਆਇ ॥ ਅਬ ਤੌ ਆਗਿ ਬੁਝਾਵਹੁ ਜਾਇ ॥
ਇਹੁ ਤੌ ਆਗਿ ਸੌ ਝੁਗੀਆ ਬਲੈ ॥ ਤਜੇ ਨ ਹਰਿਜਸੁ ਜੇ ਜੀਉ ਜਲੈ ॥
ਤੌ ਭੀ ਕੀਰਤਨੁ ਛੋਡਿ ਨ ਜਾਉ ॥ ਛਾਡਿ ਨ ਸਾਕੌ ਪ੍ਰਭ ਕਾ ਨਾਉ ॥ ੩੭੧ ॥

**ਦੋਹਰਾ ॥**

ਬਾਨੀ ਕਹੀ ਕਬੀਰ ਤਬ ਸੁਨਹੁ ਸਬੈ ਚਿਤੁ ਲਾਇ ॥ ਕੌਨੁ ਜੇ ਕੌਨੁ ਜਾਰਸੀ ਕੌਨੁ ਪਿਛੇ ਪਛੁਤਾਇ ॥ ੩੭੨ ॥

**ਚੌਪਈ ॥**

ਰਾਮ ਰਵਤਿ[2] ਤਨੁ ਜਰ ਕਿਨ ਜਾਏ ॥ ਕੌਨੁ ਜਰੇ ਕੌਨੁ ਪਛਤਾਇ ॥
ਕੌਨੁ ਜਰੇ ਕਿਸ ਆਵੈ ਹਾਂਨਿ ॥ ਨਟ ਜਸੌ ਖੇਲੇ ਸਾਰੰਗਪਾਨ[3] ॥
ਆਪੇ ਪਾਵਕੁ[4] ਆਪੇ ਪੌਨੁ ॥ ਰਾਖੇ ਰਾਮੁ ਤ ਜਾਰੇ ਕੌਨੁ ॥
ਕਹ ਕਬੀਰੁ ਦੁਇ ਅਖਰ ਭਾਖ[5] ॥ ਭਾਵੇ ਰਾਮ ਲਏ ਤਬ ਰਾਖ ॥ ੩੭੩ ॥

**ਸੋਰਠਾ ॥**

ਏਹੁ ਸਬਦੁ ਤਬ ਆਖਿ ਹਰਿ ਜਸੁ ਫੁਨਿ ਗਾਵਨੁ ਲਗੇ ॥ ਭਗਤਿ ਜਨਾ ਕੀ ਸਾਖਿ ਸੁਨੈ ਸੁਨਾਵੈ ਸੋ ਤਰੈ ॥ ੩੭੪ ॥

**ਦੋਹਰਾ ॥**

ਭਰਮਿ ਅਗਨਿ ਤਬ ਬੁਝਿ ਗਈ ਆਏ ਆਪਿ ਗੁਪਾਲ ॥ ਕਬੀਰ ਕ੍ਰੀ ਤਬ ਬੰਦਨਾ ਠਾਕੁਰ ਭਏ ਦਿਆਲ ॥ ੩੭੫ ॥

**ਚੌਪਈ ॥**

ਸੁਨਹੁ ਕਬੀਰਾ ਕਹੇ ਗੁਸਾਈ ॥ ਤੁਮ ਪ੍ਰਖਣ ਕੌ ਆਗਿ ਲਗਾਈ ॥
ਹੌ ਕਬੀਰ ਕੌ ਕੈਸੋ ਪਜਾਰਾ ॥ ਤੁਝੇ ਨ ਮੋ ਸੌ ਤੋਰੀ ਤਾਰਾ ॥
ਹੌ ਤੁਮਰਾ ਤੂੰ ਹਮਰਾ ਹੂਆ ॥ ਨਿਕਸਿ ਗਜਾ ਬਿਚਹੁ ਭ੍ਰਮੁ ਦੂਆ ॥
ਰਾਮ ਕਬੀਰ ਭਯਾ ਇਕਲਾਸੁ ॥ ਹਰਿਜਸੁ ਗਾਵੈ ਪ੍ਰੇਮੁ ਹੁਲਾਸ ॥ ੩੭੬ ॥

**ਦੋਹਰਾ ॥**

ਜਿਤੁ ਮੁਖਿ ਨਿਕਸੇ ਰਾਮੁ ਸੁਪਨੇ ਹੀ ਬਰੜਾਇ ਕੈ ॥ ਮੇਰੇ ਸਿਰਿ ਕੌ ਚਾਮ ਤਾ ਕੇ ਪਗ ਕੀ ਪਾਨਹੀ ॥ ੩੭੭ ॥

**ਸੋਰਠਾ ॥**

ਆਇ ਮਿਲੀ ਪਰਭਾਤਿ ਚਕਵੀ ਵਿਛੁਰੀ ਰੈਨ ਮੈ ॥ ਨਾ ਦਿਨੁ ਮਿਲੇ ਨ ਰਾਤਿ ਜੋ ਨਰ ਬਿਛੁਰੇ ਰਾਮ ਤੇ ॥ ੩੭੮ ॥

**ਦੋਹਰਾ ॥**

649.ੳ ਇਕ ਦਿਨ ਸਦਨ ਕਬੀਰ ਕੇ ਆਇ ਗਏ ਬਹੁ ਸੰਤ ॥ ਕ / ਬੀਰੇ ਮਨੁ ਪ੍ਰਫੁਲ ਭਯਾ ਜਸੌ ਤਰ[6] ਬੇਲ[7] ਬਸੰਤ ॥ ੩੭੯ ॥

---

1. ਧਿਆਨ 2. ਰਾਮ ਰਾਮ ਕਰਦਿਆਂ 3. ਪ੍ਰਭੂ 4. ਅੱਗ 5. 'ਰ' ਤੇ 'ਮ' ਅਥਵਾ ਰਾਮ ਕਹਿ 6. ਬ੍ਰਿਛ 7. ਵੇਲ

**ਚੌਪਈ॥**

ਹਰਿ ਦਿਨਿ ਆਵਤਿ ਮੁਡੀਏ ਸੰਤ ॥ ਉਸ ਦਿਨਿ ਆਏ ਸੰਤ ਅਨੰਤ ॥
ਬਹੁਤੇ ਸਾਧ ਓਸਿ ਦਿਨਿ ਭਏ ॥ ਉਠੇ ਕਬੀਰ ਲੋਈ ਢਿਗਿ ਗਏ ॥
ਉਠਹੁ ਰਾਮ ਕੀ ਕਰੁ ਪਰਸਾਦੁ ॥ ਲੋਈ ਦੇਖਿ ਭਈ ਬਿਸਮਾਦੁ ॥
ਹਮਰੇ ਤੌਰਿ ਗ੍ਰਿਹਿ ਮਹਿ ਕੁਛ ਨਾਂਹਿ ॥ ਹਮ ਕਿਆ ਭੁੰਚਹਿ ਇਹਿ ਕੀ ਖਾਹਿ ॥ ੩੮੦ ॥

**ਦੋਹਰਾ॥**

ਉਸ ਦਿਨਿ ਕਿਛੁ ਨਾ ਗ੍ਰਿਹਿ ਵਿਖੇ ਕਹਾ ਕਰੈ ਵਹਿ ਨਾਰਿ ॥ ਫਿਕਰੁ ਪਜਾ ਮਨ ਮਹਿ ਘਣਾ ਲਾਗੀ ਕਰਨਿ ਬਿਚਾਰਿ ॥੩੮੧ ॥

**ਸੋਰਠਾ॥**

ਆਗੇ ਕੁਛੁ ਘਰਿ ਨਾਂਹਿ ਬੈਠਿਜਾ ਕੁਛ ਆਵੈ ਨਹੀਂ ॥ ਬਹੁਤੁ ਕੁੜੇ ਮਨ ਮਾਹਿ ਕਹਾ ਕਰੈ ਵਸੁ ਨਾ ਚਲੈ ॥ ੩੮੨ ॥

**ਚੌਪਈ॥**

ਜਜੌਂ ਜਜੌਂ ਕਰੈ ਤਗੀਦ ਕਬੀਰ ॥ ਤਜੌਂ ਤਜੌਂ ਲੋਈ ਕੈ ਮਨ ਭੀਰ ॥
ਲੋਈ ਬਹੁਤੁ ਨੱਕ ਸਿਰਿ ਆਈ ॥ ਮਨ ਮਹਿ ਮਸਲਤਿ ਏਹਿ ਵਸਾਈ ॥
ਪਯਾ ਭਠਿ ਈਹਾਂ ਕਾ ਰਹਿਆ ॥ ਇਹੁ ਸੰਤਾਪੁ ਨ ਜਾਈ ਸਹਿਜਾ ॥
ਹੁੰਦਾ ਅਣਹੁੰਦਾ ਕੁਛ ਨ ਹੇਰੇ[1] ॥ ਖਾਣੇ ਵਾਲੇ ਹੋਹਿ ਘਨੇਰੇ ॥ ੩੮੩ ॥

**ਦੋਹਰਾ॥**

ਧ੍ਰਿੱਗੁ ਹਮਾਰਾ ਜੀਵਣਾ ਜੋ ਜੀਵਹਿ ਇਤੁ ਹਾਲਿ ॥ ਜੇ ਹੋਵੈ ਹਥਿ ਆਪਣੇ ਮਰਣੁ ਭਲਾ ਤਤਿਕਾਲਿ ॥ ੩੮੪ ॥

**ਸੋਰਠਾ॥**

ਅਕੈ ਤਨਿ ਨਿਕਲਿ ਜਾਉ ਕੈਤਾਂ ਮੈ ਬਿਖੁ ਖਾ ਮਰੌ ॥ ਮੁਝ ਕੌ ਨਾਹਨ ਠਾਉ ਕਹਾਂ ਕਰੌ ਕੁਛ ਹਥਿ ਨਹੀ ॥ ੩੮੫ ॥

**ਚੌਪਈ॥**

ਲੋਈ ਮਨ ਮਹਿ ਔਖੀ ਭਈ ॥ ਘਰਿ ਤੇ ਨਿਕਸਿ ਸਸੁਰ ਘਰਿ ਗਈ ॥
ਤਬ ਲੋਈ ਢਿਗਿ ਲੋਗ ਪਠਾਏ ॥ ਬੁਲਾਇ ਲਿਜਾਵਹੁ ਲੋਈ ਜਾਏ ॥
ਭਾਗੇ ਜਾਇ ਖਲੋਏ ਓਈ ॥ ਤੁਝੇ ਕਬੀਰੁ ਬੁਲਾਵੈ ਲੋਈ ॥
ਈਹਾਂ ਲਾਉ ਨ ਬਹੁਤਾ ਕਾਲੁ ॥ ਕਬੀਰ ਬੁਲਾਵੈ ਚਲੁ ਦਰ ਹਾਲੁ ॥ ੩੮੬ ॥

**ਦੋਹਰਾ॥**

649.ਅ ਮੈ ਨਾ ਜਾਂਉ ਕਬੀਰ ਕੈ ਸਾਜੀ ਸੁਨੁ ਮਮ ਬੀਰ ॥ / ਕਿਉ ਨ ਆਵਹਿ ਰਾਮ ਕੀ ਬੁਲਾਵੈ ਤੁਧੁ ਕਬੀਰ ॥ ੩੮੭ ॥

**ਸੋਰਠਾ॥**

ਜਾਉ ਨ ਤੀਨੋ ਕਾਲ ਟੁਕੜੇ ਟੁਕੜੇ ਮੁਝੁ ਕਰੌ ॥ ਜਾਲ ਨ ਸਕੌ ਜਾਲ[2] ਜਾਲੌ ਐਸੇ ਸਦਨ ਕੌ ॥ ੩੮੮ ॥

**ਚੌਪਈ॥**

ਦੇਰ ਜਿਠਾਨੀ ਆਈ ਨਠੀ ॥ ਸੁਨਿ ਕਰਿ ਝਗਰਾ ਭਈ ਇਕੱਠੀ ॥
ਸੱਸ ਨਿਣਾਨਿ ਕਹੇ ਸਮਝਾਇ ॥ ਕਿਉ ਨ ਸਕਹਿ ਤੂੰ ਘਰਿ ਜਾਇ ॥
ਕਬੀਰ ਬੁਲਾਵੈ ਹੈ ਅਬ ਤੋਹਿ ॥ ਤੁਮਰੀ ਠੌਰ ਨ ਜਾਣਾ ਮੋਹਿ ॥
ਹਾਇ ਹਾਇ ਕਹਿ ਕਹੀ ਪੁਕਾਰ ॥ ਟੁਕੜੇ ਟੁਕੜੇ ਮੁਝ ਕਰ ਡਾਰ ॥ ੩੮੯ ॥

**ਦੋਹਰਾ॥**

ਟੂਕੁ ਟੂਕੁ ਮੁਝ ਕੌ ਕਰੌ ਜਾਂਉ ਨ ਸਦਨ ਕਬੀਰ॥ ਟੂਕ ਟੂਕ ਕਿਉ ਹੋਤ ਹੈ ਕੌਨ ਬਨੀ ਤੁਝ ਭੀਰ ॥ ੩੯੦ ॥

**ਚੌਪਈ॥**

ਕੌਨੁ ਦੂਖੁ ਲਾਗਾ ਅਬ ਤੋਹਿ ॥ ਜਾਂਦੀ ਨਾਂਹਿ ਸੁਨਾਵਹੁ ਮੋਹਿ ॥
ਨਿਸਦਿਨ ਜੋ ਮੁਝ ਕੌ ਦੁਖੁ ਹੋਇ ॥ ਸੋ ਦੁਖੁ ਸਹਿ ਸਾਕੈ ਜਿਨਿ ਕੋਇ ॥

---

1. ਵੇਖੇ 2. ਪਏ ਹੋਏ ਫੰਦੇ (ਜਾਲ) ਨੂੰ ਅੱਗ ਸਾੜ (ਜਾਲ) ਨਹੀਂ ਸਕਦੀ

ਹਮ ਜੈਸਾ ਦੁਖੁ ਤੁਝੈ ਬਜਾਪੇ ॥ ਨਿਕਸਿ ਜਾਂਹਿ ਜਾਣਹਿ ਤੂਆਪੇ ॥
ਮੈਂ ਜੋ ਸਹਤੀ ਦੁਖੁ ਦਿਨ ਰਾਤਿ ॥ ਇਕੁ ਪਲੁ ਤੁਹਿ ਤੇ ਸਹਯੋਂ ਨ ਜਾਤਿ ॥ ੩੯੧ ॥
**ਦੋਹਰਾ ॥**
ਜੋ ਦੁਖ ਬਿਜਾਪਤਾ ਸੋ ਮੁਹਿ ਕਹੌਂ ਸੁਨਾਇ ॥ ਜੋ ਦੁਖੁ ਤੂੰ ਸਹਤੀ ਸਦਾ ਤਮ ਪਹਿ ਸਹਿਜੌ ਨ ਜਾਇ ॥ ੩੯੨ ॥
**ਚੌਪਈ ॥**
ਨਿਤਿਪ੍ਰਤਿ ਮੁਡੀਅਨ ਕੌਂ ਲੈ ਆਵੈ ॥ ਮੋ ਬੁਪਰੀ ਕੌਂ ਆਇ ਸਤਾਵੈ ॥
ਏਊ ਨ ਜਾਨੈ ਨਿਜ ਮਨ ਮਾਂਹੀ ॥ ਹਮਰੇ ਗ੍ਰਿਹਿ ਹੈ ਕੇ ਕਿਛੁ ਨਾਂਹੀ ॥
ਮੈਂ ਇਕੁ ਸੇਰ ਪਕਾਵੌਂ ਪੀਸਿ ॥ ਬੁਲਾਇ ਲਿਜਾਵੈ ਅਠ ਦਸ ਬੀਸਿ ॥
ਦਿਨੈ ਰਾਤਿ ਮੈਂ ਭੂਖੀ ਰਹੌਂ ॥ ਕਹੁ ਖਾਂ ਇਹੁ ਦੁਖੁ ਕਿਵ ਕਰ ਸਹੌਂ ॥ ੩੯੩ ॥
**ਦੋਹਰਾ ॥**
ਇਕ ਤੌਂ ਮੈਂ ਭੂਖੀ ਮਰੌਂ ਦੂਸਰੁ ਨਾਹੀਂ ਅਰਾਮੁ ॥ ਮੈਂ ਉਸ ਕੈ ਨ ਜਾਉਗੀ ਜਾਨੈ ਉਸ ਕਾ ਕਾਮੁ ॥ ੩੯੪ ॥
**ਚੌਪਈ ॥**
ਕਹੈ ਦਿਰਾਨੀ ਨਣਦ ਜਿਠਾਨੀ ॥ ਸੁਨੁ ਰੀ ਤੂਨ ਹੋਹੁ ਇਜਾਨੀ ॥
650.ੳ ਕਰਿ ਦੀਜੈ ਜੋ ਗ੍ਰਿਹਿ ਮਹਿ ਹੋਇ ॥ ਅਣਹੁੰਦਾ / ਕਹਾ ਕ੍ਾਵਹਿ ਓਇ ॥
ਕਹਨੈ ਲਾਗੀ ਸੁਨੁ ਰੀ ਸਾਸਿ ॥ ਨਣਦ ਜਿਠਾਣੀ ਸੁਣਤੀ ਪਾਸਿ ॥
ਦੁਇ ਮਣ ਏਕਠਿ ਜੁਆਰਿ ਕ੍ਾਈ ॥ ਸੋ ਭੀ ਰਲਿ ਮਿਲਿ ਮੁਡੀਆ ਖਾਈ ॥ ੩੯੫ ॥
**ਦੋਹਰਾ ॥**
ਢੂਢਿ ਰਹੀ ਮੈ ਘਰਿ ਵਿਖੇ ਜੇ ਕੁਛੁ ਧਰਿਆ ਹੋਇ ॥ ਲਰਕੇ ਲਰਕੀ ਰੋਵਤੇ ਰੋਟੀ ਦੇਕੌਂ ਪੋਇ[1] ॥ ੩੯੬ ॥
**ਚੌਪਈ ॥**
ਇਤਨਾ ਨਾਹੀਂ ਕੁਛੁ ਘਰਿ ਮਾਂਹਿ ॥ ਲਰਕੇ ਲਰਕੀ ਕਿਆ ਲੈ ਖਾਹਿ ॥
ਜੇ ਮੁਝ ਕੌਂ ਅਬਿ ਹੈ ਦੁਖੁ ਲਾਗੇ ॥ ਪਾਛੇ ਸੁਨਹਿ ਨ ਹੋਵਹਿ ਆਗੇ ॥
ਜੋ ਦੁਖੁ ਮੁਝ ਕੌਂ ਮੈਂ ਹੀ ਜਾਨੌਂ ॥ ਸਸ ਨਣਦੁ ਤੁਮ ਕਹਾਂ ਪਛਾਨੌਂ ॥
ਮੁਝ ਕੋ ਨਿਸਿ ਦਿਨ ਦੁਖੁ ਹੈ ਜੋਈ ॥ ਅੜੋਸਿ ਖੜੋਸਿ ਨ ਸੋ ਦੁਖੁ ਹੋਈ ॥ ੩੯੭ ॥
**ਦੋਹਰਾ ॥**
ਓਹੁ ਤੁਮਾਰਾ ਖਸਮ ਹੈ ਤੂ ਉਸ ਕੀ ਹੈ ਨਾਰਿ ॥ ਹਮਰੀ ਕੁਛੁ ਨ ਬਿਦੋਲਗੀ ਮਨ ਮਹਿ ਦੇਖੁ ਬਿਚਾਰਿ ॥ ੩੯੮ ॥
**ਸੋਰਠਾ ॥**
ਦੁਇ ਕੁਲ ਲਾਜੇ ਜਾਂਹਿ ਬਾਹਰਿ ਪਗੁ ਜੇ ਮੈ ਧਰਾ ॥ ਲਾਜੜੀਆ ਮਰ ਜਾਂਇ ਸਸੁਰ ਪਿਤਾ ਕੀ ਲਾਜ ਕੌਂ ॥ ੩੯੯ ॥
**ਚੌਪਈ ॥**
ਤੁਮ ਜੋ ਕਹਤੀ ਖਸਮੁ ਤੁਮਾਰੌ ॥ ਖਸਮੁ ਨ ਹੋਇ ਤ ਮੂਸਲ[2] ਮਾਰੌਂ ॥
ਸਣੁ ਮੁਡੀਅਨ ਘ੍ ਤੇ ਕਢਿ ਦੇਉ ॥ ਖਸਮੁ ਭਯਾ ਤੌਂ ਕਹਾਂ ਕਰੇਉ ॥
ਸਸੁ ਨਣਾਨਿ ਬੂਝਹਿ ਤਬ ਬਾਤਿ ॥ ਓਇ ਮੁਡੀਏ ਕੈਸੇ ਕੀ ਜਾਤਿ ॥
ਮੂਡ ਮੁਡਾਇ ਸੀਸ ਧਰਿ ਚੋਟੀ ॥ ਉਨਿ ਮੁਡੀਅਨ ਕੀ ਗਰਦਨਿ ਮੋਟੀ ॥ ੪੦੦ ॥
**ਦੋਹਰਾ ॥**
ਨ ਘਰ ਕੀ ਨ ਬਾਰ ਕੀ ਕਾਮ ਕਾਜ ਕੀ ਨਾਂਹਿ ॥ ਰਾਮ ਰਾਮ ਕਰਤੇ ਫਿਰਹਿ ਘਰੀ ਬਿਰਾਨੀ ਖਾਂਹਿ ॥ ੪੦੧ ॥
**ਚੌਪਈ ॥**
ਆਪਿ ਉਜੜੇ ਔਰ ਉਜਾਰੇ ॥ ਓਇ ਤੇ ਫਿਰਹਿ ਦਯ ਕੇ ਮਾਰੇ ॥
ਉਨ ਕੇ ਆਏ ਕਾ ਕਿਆ ਧਰਮੁ ॥ ਓਇ ਤੌ ਫਿਰਹਿ ਖੋਲਤੇ ਜਰਮੁ ॥

1. ਪਰੋਸ ਕੇ 2. ਕੁਤਕਾ, ਸੋਟਾ

ਏਹੁ ਬਾਤਿ ਤਬ ਸੁਨੀ ਕਬੀਰ ॥ ਸੁਨੁ ਰੀ ਸੋਈ ਅਤੁ ਬੇ ਪੀਰ ॥
ਕਹਤ ਕਬੀਰੁ ਸੁਨਹੁ ਅਬ ਬਾਤਿ ॥ ਇਨਿ ਮੁਡੀਅਨ ਬਿਨ ਮੁਕਤਿ ਨ ਗਾਤਿ ॥ ੪੦੨ ॥

**ਦੋਹਰਾ ॥**

650.ਅ ਜ /ਪੁ ਤਪੁ ਸੰਜਮ ਬਹੁ ਕਰੈ ਅਠਸਠਿ ਤੀਰਥਿ ਨਾਇ ॥ ਕਰਮ ਧਰਮ ਹੀ ਕਰੈ ਜੀਉ ਨ ਮੁਕਤੀ ਪਾਇ ॥ ੪੦੩ ॥

**ਸੋਰਠਾ ॥**

ਬਿਨ ਮੁੰਡੀਅਨ ਕੀ ਸੇਉ ਮੁਕਤਿ ਨ ਹੋਵੈ ਜੀਅ ਕੀ ॥ ਕਹਿ ਕਬੀਰ ਜਬ ਏਉ ਲੋਈ ਘਰਿ ਕੌ ਉਠਿ ਚਲੀ ॥ ੪੦੪ ॥

**ਚੌਪਈ ॥**

ਇਨਿ ਮੁਡੀਅਨ ਕੀ ਸੇਵ ਨ ਹੋਇ ॥ ਤੌ ਮੁਕਤੀ ਜੀਉ ਨ ਜਾਵੈ ਕੋਇ ॥
ਜੋ ਮੁੰਡੀਏ ਹੋਵਹਿ ਕ੍ਰਿਪਾਲ ॥ ਮੁਕਤਾ ਹੋਇ ਜੀਉ ਤਤਕਾਲ ॥
ਤੈ ਮੁੰਡੀਏ ਨ ਕਛੁ ਕਰਿ ਜਾਤੇ ॥ ਹਮਰੇ ਜੀਅ ਮੁਕਤਿ ਕੇ ਦਾਤੇ ॥
ਇਨਿ ਮੁਡੀਅਨ ਕੀ ਸੁਨਿ ਕਬੀਰੁ ॥ ਇਨਿ ਸੰਗਿ ਜਪੀਏ ਗਹਿਰ ਗੰਭੀਰੁ ॥ ੪੦੫ ॥

**ਦੋਹਰਾ ॥**

ਏਕ ਸਮਾ ਐਸਾ ਭਯਾ ਕੁਛੁ ਕਬੀਰ ਕੈ ਨਾਂਹਿ ॥ ਬਾਰਕ ਭੂਖੇ ਰੋਵਹੀ ਕੁਛੁ ਨਾ ਕੀ ਲੈ ਖਾਹਿ ॥ ੪੦੬ ॥

**ਚੌਪਈ ॥**

ਘ੍ਰ ਗੀਹਨ[1] ਕੌ ਬਾਰ ਸੰਤਾਵਹਿ ॥ ਕੁਛੁ ਨਾਹੀਂ ਘਰ ਕੀ ਲੈ ਖਾਵਹਿ ॥
ਕੋਈ ਕਹੈ ਭਾਤ ਮੁਝ ਦੇਹਿ ॥ ਕਹਾਂ ਕਰੈ ਕਹੁ ਬਪੁਰੀ ਏਹਿ ॥
ਕੋਇ ਕਹੈ ਰੋਟੀ ਹੌ ਖਾਉ ॥ ਨਾਹਨ ਆਟੇ ਦਾਨੇ ਕਾ ਘ੍ਰ ਨਾਉਂ ॥
ਤੌ ਲਗ ਬੋਲੀ ਸੁਤੁ ਸੌ[2] ਲੋਈ ॥ ਹਮ ਪਹਿ ਰੋਟੀ ਭਾਤੁ ਨ ਕੋਈ ॥
ਅਹੁ ਆਵਹਿ ਹੈ ਪਿਤਾ ਤਿਹਾਰੌ ॥ ਉਸ ਆਗੇ ਤੁਮ ਜਾਇ ਪੁਕਾਰੌ ॥ ੪੦੭ ॥

**ਦੋਹਰਾ ॥**

ਜਾਇ ਕਹੌ ਤੁਮ ਪਿਤਾ ਢਿਗਿ ਦੇਵੈ ਰੋਟੀ ਭਾਤੁ ॥ ਪੂਤ ਨਿਹਾਰਹਿ ਪਿਤਾ ਵਲਿ ਪਿਤਾ ਪੁਤ੍ਰ ਕੈ ਵਾਤ ॥ ੪੦੮ ॥

**ਚੌਪਈ ॥**

ਤਬ ਕਬੀਰ ਦੇਖਿ ਮੁਖਿ ਤਾਤਿ ॥ ਹਸਿ ਦੀਆ ਤਬ ਅਪਨੈ ਵਾਤਿ ॥
ਕਬੀਰ ਉਰ ਉਪਜੀ ਦਯਾ ॥ ਲੋਈ ਕੌ ਤਬ ਕਰਤਾ ਭਯਾ ॥
ਜੇ ਕਿਛੁ ਹੈ ਤੌ ਇਨ ਕੋ ਦੇਹਿ ॥ ਭੂਖੇ ਰੋਵਹਿ ਬਾਰਕ ਏਹਿ ॥
ਕਹ ਲੋਈ ਜੀ ਕੁਛ ਹੈ ਨਾਹੀਂ ॥ ਢੂਢਿ ਰਹੀ ਅਪਨੇ ਘ੍ਰ ਮਾਂਹੀ ॥ ੪੦੯ ॥

**ਦੋਹਰਾ ॥**

ਜੇ ਕੁਛ ਹੈ ਤਾ ਦੇਹਿ ਤੂ ਕਹੇ ਕਬੀਰਾ ਫੇਰਿ ॥ ਤਰਸੁ ਪਯਾ ਮਨ ਅੰਦਰੇ ਪੁੱਤ੍ਰ ਕੇ ਮੁਖਿ ਹੇਰਿ ॥ ੪੧੦ ॥

**ਸੋਰਠਾ ॥**

ਤਬ ਫੁਨਿ ਬੋਲੀ ਨਾਂਰਿ ਸੂਤੁ ਪਯਾ ਕਿਛੁ ਘਰ ਵਿਖੇ ॥ ਵੇਚਹੁ ਜਾਇ ਬਜਾਰਿ ਤੌਂ ਇਨ ਕੌਂ ਕੁਛ ਕਰ ਦਿਉ ॥ ੪੧੧ ॥

**ਚੌਪਈ ॥**

ਕਹੇ ਕਬੀਰਾ ਸੂਤੁ ਲਿਆਉ ॥ ਕਰੌ ਮੋਲੁ ਮੈ ਬੇਚਣਿ ਜਾਉ ॥
651.ੳ / ਕਹੇ ਕਬੀਰੁ ਰਾਮੁ ਕੀ[3] ਬੋਲੁ ॥ ਕਿਤਨ ਕੁ ਪਾਵੈਗੋ ਇਹੁ ਮੋਲੁ ॥
ਬੀਸ ਟਕੇ[4] ਪਾਵੇਗਾ ਏਹੁ ॥ ਬੀਸੋ ਤੇ ਤੁਮ ਘਾਟਿ ਨ ਲੇਹੁ ॥
ਲੈ ਕ੍ਰ ਸੂਤੁ ਕਬੀਰੁ ਸਿਧਾਯਾ ॥ ਲੈ ਬਜਾਰਿ ਮਹਿ ਆਇ ਬਿਛਾਯਾ ॥ ੪੧੨ ॥

---

1. ਘਰ ਦੀ ਇਸਤਰੀ, ਪਤਨੀ 2. ਪੁੱਤਰ ਨੂੰ 3. ਪਤਨੀ ਨੂੰ ਬੁਲਾਉਣ ਲਈ ਸ਼ਬਦ 4. ਪੁਰਾਣਾ ਚਾਂਦੀ ਦਾ ਇੱਕ ਸਿੱਕਾ, ਵੀਹ ਟਕੇ

**ਦੋਹਰਾ ॥**

ਬੀਸ ਟਕੇ ਮੁਲੁ ਲੈ ਚਾਲਾ ਆਗੇ ਦੇਖੇ ਆਇ ॥ ਗਊ ਕਸਾਈ ਪਕਰ ਕੈ ਮਗ ਮਹਿ ਦਈ ਗਿਰਾਇ ॥ ੪੧੩ ॥

**ਚੌਪਈ ॥**

ਦੇਖੇ ਪਕਰੀ ਗਊ ਕਸਾਬ[1] ॥ ਕਬੀਰ ਨ ਸਹਿਜਾ ਜਾਇ ਅਜਾਬੁ[2] ॥
ਦੂਰਹੁ ਉਠੇ ਬੋਲਿ ਕਬੀਰ ॥ ਰੇ ਰੇ ਰਹੁ ਰੇ ਰਾਮ ਕੇ ਬੀਰ ॥
ਜਾਇ ਕਬੀਰੁ ਗਊਪਰ ਢਹਿਜਾ ॥ ਹਮਰਾ ਗਲਾ ਕਾਟਿ ਇਵ ਕਹਿਜਾ ॥
ਕਹਹਿ ਕਸਾਬ ਦੂਰਿ ਰੇ ਭਾਈ ॥ ਗਊ ਨ ਛੋਡਹਿ ਹਮਹਿ ਕਸਾਈ ॥ ੪੧੪ ॥

**ਦੋਹਰਾ ॥**

ਛੋਡਹੁ ਰੇ ਇਸੁ ਗਊਕੌਂ ਰਾਮ ਦੁਹਾਈ ਤੋਹਿ ॥ ਕਹੈ ਕਬੀਰਾ ਜੋਦੜੀ ਛੁਰੀ ਦੇਹੁ ਗਲ ਮੋਹਿ ॥ ੪੧੫ ॥

**ਸੋਰਠਾ ॥**

ਛੁਰੀ ਗਲੇ ਕਤ ਲੇਹੁ ਕਹਹਿ ਕਸਾਬ ਕਬੀਰ ਕੌਂ ॥ ਮੋਲੁ ਗਊਕਾ ਦੇਹੁ ਜੇ ਤੂੰ ਐਸਾ ਰਾਮ ਕਾ ॥ ੪੧੬ ॥

**ਚੌਪਈ ॥**

ਕਹੈ ਕਬੀਰ ਸਾਚਾ ਬੋਲੁ ॥ ਕਿਆ ਲੇਵਹੁਗੇ ਇਸ ਕਾ ਮੋਲੁ ॥
ਬੀਸ ਟਕੇ ਇਸ ਕੇ ਤੁਮ ਦੇਹੁ ॥ ਗਊ ਛਡਾਇ ਤਾਂਇ ਤੁਮ ਲੇਹੁ ॥
ਬੀਸੋ ਟਕੇ ਹਵਾਲੇ ਕੀਏ ॥ ਛੋਡੀ ਗਊ ਟਕੇ ਉਨਿ ਲੀਏ ॥
ਤਬ ਕਬੀਰ ਮਨ ਮਾਂਹੀ ਕਹਿਜਾ ॥ ਪਰ ਜਾਨਾ ਹਮਰਾ ਅਬ ਰਹਿਜਾ ॥ ੪੧੭ ॥

**ਦੋਹਰਾ ॥**

ਉਨ ਕਾ ਕਾਂਮੁ ਬਿਗਾਰਿਆ ਕਹਾਂ ਕਰੌਂ ਅਬ ਜਾਇ ॥ ਰੋਵਹਿ ਭੂਖੇ ਬਾਲ ਕੇ ਕਲਪਹਿ[3] ਉਨ ਕੀ ਮਾਇ ॥ ੪੧੮ ॥

**ਚੌਪਈ ॥**

ਉਨ ਕੈ ਮਨ ਮਹਿ ਨਿਹਚੌ ਭਯਾ ॥ ਕਬੀਰੁ ਸੂਤੁ ਵੇਚ ਨੈ ਗਯਾ ॥
ਅਬ ਲਿਜਾਵੈਗਾ ਸੀਧਾ ਮੋਲਿ ॥ ਰੋਟੀ ਖਾਵਹਿ ਕਰਹਿ ਕਲੋਲ ॥
ਏਹੁ ਬਿਚਾਰੁ ਕਬੀਰ ਬਿਚਾਰਿਜੌ ॥ ਅਬ ਉਨ ਕਾ ਮੈ ਕਾਮੁ ਬਿਗਾਰਿਜੌ ॥
ਨੱਠ ਜਾਉ ਅਬ ਘਰਿ ਜਿਨ ਜਾਉ ॥ ਬਹੌ ਉਜਾੜਿ ਵੜੌ ਜਿਨਿ ਗਾਉ ॥ ੪੧੯ ॥

**ਦੋਹਰਾ ॥**

651.ਅ ਬਾਰਕ ਭੂਖੇ ਰੋਵਹੀ ਕਬੀਰੁ ਗਯਾ ਉਦਿਜਾਨ[4] ॥ ਜੋਰੂ/ ਪੂਤ ਉਡੀਕਦੇ ਉਨਕਾ ਉਤਿ ਵਲਿ ਧਿਆਨੁ ॥ ੪੨੦ ॥

**ਚੌਪਈ ॥**

ਘਰਿ ਮਹਿ ਸੁਤੁ ਭੂਖੇ ਬਿਲਲਾਹਿ ॥ ਰਾਹ ਉਡੀਕਹਿ ਨਿਜ ਮਨ ਮਾਂਹਿ ॥
ਊਠਹਿ ਬੈਠਹਿ ਵੇਖਹਿ ਵਲਿ ਬਾਰਿ ॥ ਭੁਖ ਸੰਤਾਏ ਅੰਤ ਹੀ ਬਾਰਿ ॥
ਧਿਆਨੁ ਕਬੀਰ ਕਾ ਰਹਿਜਾ ਹੋਇ ॥ ਉਨੌ ਆਸਰਾ ਔਰੁ ਨ ਕੋਇ ॥
ਠਾਕੁਰ ਕਰੈ ਆਪ ਸੌ ਬਾਤਿ ॥ ਭੂਖੇ ਭਏ ਕਬੀਰੇ ਤਾਤਿ ॥ ੪੨੧ ॥

**ਦੋਹਰਾ ॥**

ਭਯੇ ਦਜਾਲ ਗੁਪਾਲ ਜੀ ਜਨ ਕੀ ਕਰੀ ਸਹਾਇ ॥ ਇਨ ਕੀ ਭੁਖ ਭਗਾਵਹੋਂ ਮਾਲੁ ਦੇਉ ਇਨਿ ਜਾਇ ॥ ੪੨੨ ॥

**ਚੌਪਈ ॥**

ਜੋ ਕਬੀਰ ਕਾ ਲੇਵਹਿ ਨਾਉਂ ॥ ਤਿਨ ਕੌ ਦੇਉ ਬੈਕੁੰਠੀ ਥਾਂਉ ॥
ਕਬੀਰ ਕੌੜਮਾ ਭੂਖਾ ਮਰੈ ॥ ਮੈਂ ਨ ਦੇਉ ਤੌ ਉਹੁ ਕਿਆ ਕਰੈ ॥

1. ਕਸਾਈ 2. ਦੁੱਖ 3. ਦੁੱਖ 4. ਜੰਗਲ ਵਿੱਚ

ਕਬੀਰੁ ਕਬੀਰੁ ਕਰਹਿ ਇਹ ਜਾਪੁ ॥ ਅੰਗੀਕਾਰ ਕਰੌਂ ਹੌਂ ਆਪ ॥
ਜਿਸੁ ਅਰਥਿ ਕੌਂ ਕਬੀਰੁ ਧਿਜਾਵਹਿ ॥ ਸੋਈ ਅਰਥੁ ਇਨ ਕੋ ਪਹੁਚਾਵਹਿ ॥ ੪੨੩ ॥

**ਸੋਰਠਾ ॥**

ਖਚਰ ਲਈ ਲਦਾਇ ਸੁਇਨੇ ਰੁੱਪੇ ਦਾਮ ਕੀ ॥ ਹਰਿ ਪ੍ਰਭ ਸੰਤ ਸਹਾਇ ਆਏ ਸਦਨ ਕਬੀਰ ਕੇ ॥ ੪੨੪ ॥

**ਚੌਪਈ ॥**

ਠਾਕੁਰ ਆਯਾ ਰੂਪੁ ਵਟਾਇ ॥ ਮਾਯਾ ਖਚਰ ਲਈ ਲਦਾਇ ॥
ਲੈ ਖੱਚਰ ਆਏ ਦਰਿ ਆਗੇ ॥ ਲੋਕ ਕਬੀਰੇ ਕੇ ਡਰਿ ਭਾਗੇ ॥
ਭਾਗਿ ਗਏ ਕਰਿ ਸਦਨ ਉਜਾਰਿ ॥ ਮਤੁ ਇਹੁ ਹਮ ਕੌ ਫੜੇ ਵਿਗਾਰਿ ॥
ਡਰਤੇ ਛੋਡਿ ਗਏ ਸੰਕੇਤੁ[1] ॥ ਪਾਇ ਨ ਸਕਹਿ ਪ੍ਰਭ ਕਾ ਭੇਤੁ ॥ ੪੨੫ ॥

**ਦੋਹਰਾ ॥**

ਠਾਕੁਰੁ ਕਹਿਜਾ ਸੁਨਾਇਕੈ ਮਤੁ ਛੋਡੇ ਘਰ ਜਾਹੁ ॥ ਕਬੀਰ ਕਛੁ ਇਹੁ ਭੇਜਿਆ ਭੂਖੇ ਮਰਹੁ ਨ ਖਾਹੁ ॥ ੪੨੬ ॥

**ਚੌਪਈ ॥**

ਭਾਗੇ ਜਾਹੁ ਨ ਹੀਰੇ ਲੋਗ ॥ ਕਬੀਰ ਪਠਾਯਾ ਤੁਮ ਹੀ ਜੋਗ ॥
ਉਹੁ ਜਾਨਹਿ ਕਰਹੈ ਉਪਹਾਸਿ[2] ॥ ਮਨ ਮਹਿ ਆਵੈ ਨਹ ਬਿਸਵਾਸੁ ॥
ਕਹੇ ਕਬੀਰ ਕੀ ਜੋਰੂਆਇ ॥ ਕਬੀਰ ਕਹਾਂ ਹੈ ਮੁਝੇ ਬਤਾਇ ॥
ਠਾਕੁਰੁ ਪਤਾ ਬਤਾਯਾ ਓਹਿ ॥ ਸੂਤੁ ਬੇਚਨੇ ਭੇਜਜਾ ਤੋਹਿ ॥ ੪੨੭ ॥

652.ੳ / **ਦੋਹਰਾ ॥**

ਜੇ ਇਤ ਪਤੇ ਪਤੀਜਹੀ ਤਾ ਤੁਮ ਲੇਵਹੁ ਮਾਲੁ ॥ ਐਸੀ ਸਭਨੋ ਕਾਨ ਸੁਨਿ ਜਾਇ ਆਏ ਤਤਕਾਲ ॥ ੪੨੮ ॥

**ਚੌਪਈ ॥**

ਝੁੱਗੀ ਸਕੁਟੀ ਬਹੁਤਾ ਮਾਲ ॥ ਲੋਈ ਕੋ ਜਿਨਿ ਰਹੀ ਸਮਾਲ ॥
ਕਹਿ ਕਬੀਰ ਕੀ ਜੋਰੂ ਆਇ ॥ ਕਹਾਂ ਕਬੀਰਾ ਮੁਝੈ ਬਤਾਇ ॥
ਕਹਾਂ ਕਹਹਿ ਹੀ ਤੂ ਘਰਿ ਬਸੀ ॥ ਤੂ ਸੋ ਕਰੁ ਜੋ ਤੌਂ ਕੁ ਦਸੀ ॥
ਇਸ ਕੋ ਰਾਖਹੁ ਘਰਿ ਮਹਿ ਪਾਇ ॥ ਕਬੀਰੁ ਭਿ ਢੁਕਗੁ ਆਪੇ ਆਇ ॥ ੪੨੯ ॥

**ਦੋਹਰਾ ॥**

ਕੁਛ ਕਪਰੇ ਊਪਰੁ ਲਏ ਗਹਣੇ ਲੀਤੇ ਪਾਇ ॥ ਕੁਛ ਮਾਯਾ ਬਾਹਰਿ ਪਈ ਕੁਛ ਧਰ ਦਈ ਦਬਾਇ ॥ ੪੩੦ ॥

**ਚੌਪਈ ॥**

ਤਬ ਫੁਨਿ ਕਹੇ ਕਬੀਰ ਕੀ ਜੋਇ ॥ ਮੋ ਪਹਿ ਇਸ ਕਾ ਕਛੂਨ ਹੋਇ ॥
ਮੋ ਪਹਿ ਨਾਹਿ ਸਮੇਟੀ ਜਾਇ ॥ ਕਹਹੁ ਕਬੀਰੁ ਸਭਾ ਰੇ ਆਇ ॥
ਠਾਕੁਰੁ ਕਹੈ ਸੁਨਹੁ ਰੀ ਨਾਰਿ ॥ ਕਬੀਰਾ ਆਯਾ ਦੇਗੁ ਉਝਾਰਿ ॥
ਕੁਛ ਤਾ ਖਾਇ ਪਹਰਿ ਤੁਮ ਲੇਹ ॥ ਕਬੀਰਾ ਰਹਨ ਨ ਦੇਗੁ ਗ੍ਰੇਹਿ ॥ ੪੩੧ ॥

**ਦੋਹਰਾ ॥**

ਅਦਿਸਟੁ ਰਾਖਹੁ ਸੋ ਬਚੇਗਾ ਸੋਇ ਤੁਮਾਰੇ ਕਾਮ ॥ ਪਰੇ ਸੁ ਦਿਸਟਿ ਕਬੀਰ ਕੀ ਰਹਨੇ ਦੇਗੁ ਨ ਦਾਮੁ ॥ ੪੩੨ ॥

**ਚੌਪਈ ॥**

ਕਬੀਰ ਕੌ ਤੂ ਕਹਿਤੀ ਕਾਹਿ ॥ ਮਾਲੁ ਲੇਹੁ ਰਾਖਹੁ ਅਰੁ ਖਾਹਿ ॥
ਤਬ ਕਬੀਰ ਕੀ ਘਰਨੀ ਕਹੈ ॥ ਇਹੁ ਤੋ ਮਾਲ ਉਸੀ ਕਾ ਅਹੈ ॥
ਜੋ ਉਸ ਭਾਵੈ ਸੋਈ ਕਰੌਂ ॥ ਓਸ ਬਿਨਾ ਮੈਂ ਕਹਿ ਲੌਂ ਧਰੌਂ ॥
ਓਸ ਬਿਨਾ ਕੁਛ ਮੁਝੈ ਨ ਕਾਂਮ ॥ ਮੇਰਾ ਓਹੁ ਅਕੈ ਤਾ ਰਾਮ ॥ ੪੩੩ ॥

---

1. ਸਕੇਤ, ਘਰ 2. ਹਾਸਾ, ਮਖੌਲ

**ਦੋਹਰਾ ॥**
ਇਤਨੀ ਮੁਖ ਤੇ ਉਨ ਕਹੀ ਠਾਕੁਰ ਸੁਨਿ ਹੈ ਕੰਨਿ ॥ ਰੋਮ ਰੋਮ ਗਦ ਗਦ ਭਯੋ ਬੋਲੇ ਹੁਇ ਪਰਸੰਨਿ ॥ ੪੩੪ ॥
**ਸੋਰਠਾ ॥**
ਲੋਈ ਕਰਤ ਸਬਾਦੁ[1] ਠਾਕਰ ਜੀ ਸੌ ਜੋਰ ਕਰਿ[2] ॥ ਕਬੀਰ ਬਿਨਾ ਬ੍ਰਬਾਦਿ ਜੇਤਾ ਖਾਣਾ ਪਹਿਰਨਾ ॥ ੪੩੫ ॥
**ਚੌਪਈ ॥**
ਸੀਘ੍ਰ ਮੁਝੈ ਕਬੀਰੁ ਬਤਾਵਹੁ ॥ ਕਾਮ ਨ ਮੇਰੇ ਮਾਲੁ ਦਿਖਾਵਹੁ ॥
652.ਅ ਨਿਤਿ ਕਬੀਰ ਸੋ ਕਰਹਿ ਲਰਾਈ ॥ ਇਹੋ ਮਾਲੁ / ਲੈਨਿ ਕੇ ਤਾਈ ॥
ਅਬਿ ਸੋ ਮਾਲੁ ਤੁਸਾਨੂ ਦੀਆ ॥ ਅਸਾਂ ਕਬੀਰ ਆਪਨਾ ਲੀਆ ॥
ਜੋਰੂ ਕਹੈ ਮਾਲੁ ਤੁਮ ਲੇਹੁ ॥ ਕਬੀਰ ਹਮਾਰਾ ਹਮ ਕੋ ਦੇਹੁ ॥ ੪੩੬ ॥
**ਦੋਹਰਾ ॥**
ਜੋਰੂ ਕਹੈ ਕਬੀਰ ਕੀ ਸਕੈ ਕਬੀਰ ਨ ਛੋਰਿ ॥ ਇਕਸੁ ਕਬੀਰੇ ਬਾਹਰਾ[3] ਮੈਂ ਜਿਨਿ ਚਾਹੋਂ[4] ਹੋਰਿ ॥ ੪੩੭ ॥
**ਚੌਪਈ ॥**
ਇਹੁ ਤਮਰਾ ਮੈ ਮਾਲ ਨ ਲੇਉ ॥ ਕਬੀਰੁ ਆਪਣਾ ਕਿਸੇ ਨ ਦੇਉ ॥
ਤਬ ਫੁਨ ਠਾਕੁਰੁ ਕਹਿ ਕਹਿ ਹਸੇ ॥ ਲੋਈ ਕੋ ਪੁਨ ਬਹੁਰਿ ਨਿਕਸੇ ॥
ਤੂ ਕਬੀਰ ਕੌਂ ਸਦ ਹੀ ਖਿਝਤੀ ॥ ਰੁਸਿ ਰੁਸਿ ਪਰਤੀ ਸਿ ਦਿਨ ਰਿਝਤੀ ॥
ਇਤੁ ਕਰਿ ਕੈ ਤੁਮ ਕੌਂ ਧਨੁ ਦੀਆ ॥ ਕਬੀਰ ਹਮਾਰਾ ਹਮ ਨੇ ਲੀਆ ॥ ੪੩੮ ॥
**ਦੋਹਰਾ ॥**
ਇਤੁ ਕਰਿ ਲਯਾ ਕਬੀਰੁ ਹਮ ਤੁਮ ਕੌਂ ਮਾਯਾ ਪਿਆਰ ॥ ਇਤਨੀ ਠਾਕਰ ਜੌ ਕਹੀ ਤੌ ਫੁਨਿ ਬੋਲੀ ਨਾਰਿ ॥ ੪੩੯ ॥
**ਚੌਪਈ ॥**
ਕਬੀਰ ਹਮਾਰਾ ਅਤ ਹੀ ਪਿਯਾਰ ॥ ਮੈਂ ਇਉ ਕਲਪੌ ਕਹਤੀ ਨਾਰ ॥
ਕਬੀਰੇ ਲਾਗਹਿ ਸੰਤ ਪਿਜਾਰੇ ॥ ਹਮ ਸੌ ਬਾਤਿ ਨ ਕਦੇ ਉਚਾਰੇ ॥
ਮੋ ਸੋ ਨਾਹਿ ਬੁਲਾਵੈ ਬੋਲੈ ॥ ਸਾਧੋ ਢਿਗਿ ਮਨ ਕੀ ਸਭ ਖੋਲੈ ॥
ਤੌ ਮੈ ਕਲਪਤਿ ਥੀ ਦਿਨ ਰਾਤਿ ॥ ਹਮ ਸੌ ਕਰਤਾ ਕਿਵ ਨਹੀਂ ਬਾਤਿ ॥ ੪੪੦ ॥
**ਦੋਹਰਾ ॥**
ਮੁਡੀਅਨ ਸੇਤੀ ਬੈਠਨਾ ਮੁਡੀਅਨ ਸੇਤੀ ਗਾਲਿ ॥ ਮੁੰਡੀਅਨ ਸੇਤੀ ਸੋਵਤਾ ਮੈਂ ਵਲਿ ਕਰੇ ਨ ਖਿਜਾਲ ॥ ੪੪੧ ॥
**ਚੌਪਈ ॥**
ਇਤਿ ਲੀਏ ਮੈਂ ਖਿਝਤੀ ਨੀਤਿ ॥ ਇਹ ਮਤਿ ਹੋਤੀ ਹਮਰੇ ਚੀਤਿ ॥
ਹਮਰੇ ਸਾਥਿ ਨ ਬੋਲੇ ਆਇ ॥ ਮੁਡੀਅਨ ਤੇ ਭੀ ਦੇਉ ਗਵਾਇ ॥
ਜਬ ਮੈਂ ਖਿਝਤੀ ਨਿਸਦਿਨਿ ਭੋਰਿ ॥ ਤਬ ਕੁਛੁ ਤਕਤਾ ਹਮਰੀ ਓਰਿ ॥
ਏਤਿ ਵਾਸਤੇ ਕਰਿ ਹੌ ਕਰੌ ॥ ਬਿਨਾ ਕਬੀਰ ਪਲਕੁ ਜਿਨਿ ਰਹੌ ॥ ੪੪੨ ॥
**ਦੋਹਰਾ ॥**
ਠਾਕੁਰੁ ਮੁਖਿ ਤੇ ਹਸਯਾ ਸੁਣੁ ਲੋਈ ਕੀ ਬਾਤਿ ॥ ਕਬੀਰ ਬਿਨਾ ਮੁਝ ਨ ਸ੍ਰੇ ਜੀਵੌ ਕਿਤੇ ਨ ਭਾਂਤਿ ॥ ੪੪੩ ॥
**ਚੌਪਈ ॥**
653.ੳ ਕਬੀਰ ਬਿਨਾ ਪਲੁ ਕਲਪ ਸਮਾਨ ॥ / ਜਜੋ ਜਲ ਬਾਝਹੁ ਮੀਨ ਪਰਾਨ ॥
ਰਾਮ ਕੇ ਨਾਂਇ ਕਬੀਰ ਬਤਾਵਹੁ ॥ ਮੇਰੀ ਜੀਵਨ ਮੁਝੈ ਦਿਖਾਵਹੁ ॥
ਐਸੀ ਕਾਹਲਿ ਲੋਈ ਹੋਈ ॥ ਬਿਨਾ ਕਬੀਰ ਨ ਭਾਵਸੁ ਕੋਈ ॥
ਤਬ ਠਾਕੁਰ ਜੀ ਆਖਿ ਸੁਣਾਵੈ ॥ ਬਾਹਰਿ ਬੈਠਾ ਹਰਿਜਸੁ ਗਾਵੈ ॥
ਅਮੁਕੀ ਠੌਰ ਬਤਾਯਾ ਰਾਹੁ ॥ ਉਤ ਹੀ ਮਾਰਗ ਤੁਮ ਚਲਿ ਜਾਹੁ ॥ ੪੪੪ ॥

1. ਸੰਵਾਦ, ਗੋਸ਼ਟੀ 2. ਹੱਥ ਜੋੜ ਕੇ 3. ਕਬੀਰ ਤੋਂ ਬਗੈਰ 4. ਨਹੀਂ ਚਾਹੁੰਦੀ

**ਦੋਹਰਾ ॥**

ਰਾਮ ਰਾਮ ਹਮਰੀ ਕਹਹੁ ਦੇਵਹੁ ਏਹੁ ਸਨਾਹੁ[1] ॥ ਸੌਦਾ ਕੀਆ ਰਾਮ ਸੌਂ ਲੇਵਹੁ ਤਿਸੁ ਕਾ ਲਾਹੁ ॥ ੪੪੫ ॥

**ਚੌਪਈ ॥**

ਉਸਕਾ ਬਿਆਜੁ ਪਹੁਚਿਜਾ ਆਇ ॥ ਬਿਆਜ ਮੂਲ ਤੇ ਵਧਿਦਾ ਜਾਇ ॥
ਬਹੁਤਾ ਵਧਿਆ ਬਿਜਾਜੁ ਬਿਅੰਤੁ ॥ ਜਾ ਕੀ ਗਿਣਤਿ ਨ ਆਵੈ ਅੰਤੁ ॥
ਏਹੁ ਸਨਾਹੁ ਕਹਹੁ ਤੁਮ ਜਾਵਹੁ ॥ ਕਹਹੁ ਕਬੀਰੇ ਕੌਂ ਘ੍ਰ ਆਵਹੁ ॥
ਲੋਕ ਕਬੀਰੇ ਕੇ ਤੁਰ ਪਏ ॥ ਜਹਾ ਕਬੀਰਾ ਤਹ ਚਲਿ ਗਏ ॥ ੪੪੬ ॥

**ਦੋਹਰਾ ॥**

ਉਸੀ ਠੌਰ ਬੈਠਾ ਤਹਾ ਕੀਰਤਨੁ ਕੈ ਲਡਾਇ ॥ ਪ੍ਰਦਖਨਾ ਦਈ ਕਬੀਰ ਕੌਂ ਸੋਗ ਲਗੇ ਤਬ ਪਾਇ ॥ ੪੪੭ ॥

**ਚੌਪਈ ॥**

ਪਾਵਨ[2] ਲਾਗ ਕਹਹਿ ਮਿਲ ਲੋਗ ॥ ਪਤਾ ਪਠਾਇ ਕਬੀਰੇ ਜੋਗ ॥
ਸੌਦਾ ਤੁਮਰਾ ਸਫੂਲਾ ਫਲਯੌ ॥ ਮੂਲਹੁ ਬਜਾਜ ਅਧਿਕ ਹੁਇ ਚਲਿਯੌ ॥
ਤੈ ਜਿ ਰਾਮ ਸੋ ਸੌਦਾ ਕੀਆ ॥ ਸੋ ਸੌਦਾ ਅਬ ਸਫਲਿਉ ਥੀਆ ॥
ਜਸੌ ਹੋਈ ਤਿਵ ਆਖਿ ਸੁਨਾਈ ॥ ਘਰ ਕੌ ਚਲੇ ਕਬੀਰ ਗੁਸਾਈ ॥ ੪੪੮ ॥

**ਦੋਹਰਾ ॥**

ਨਿਰਪੇ ਆਇ ਕਬੀਰ ਜਬ ਮਾਜਾ ਮੀਠੀ ਚਾਟ[3] ॥ ਹਰਿ ਪ੍ਰਭਿ ਭਰਮੁ ਪਠਾਇਆ ਇਸੁ ਕੋ ਦੇਵਹੁ ਬਾਟਿ ॥ ੪੪੯ ॥

**ਚੌਪਈ ॥**

ਰਾਮ ਕੇ ਅਰਥ ਸਭੋ ਕਿਛੁ ਦੇਹੁ ॥ ਰਾਖਨਜੋਗ ਨਾਹਨ ਏਹੁ ॥
ਲੋਕ ਦੁਆਲੇ ਕੇ ਮਿਲਿ ਆਖਹਿ ॥ ਲਰਕੇ ਲਰਕੀ ਜੋਗਾ ਰਾਖਹਿ ॥
ਵਖਤਿ ਨਿਵਖਤਿ ਆਵੈਗੋ ਕਾਮ ॥ ਕੁਛੁ ਤੌਂ ਰਹਨੇ ਦੇਵਹੁ ਦਾਮ ॥
ਇਹ ਧਨ ਮੇਰੇ ਹਰਿ ਕੋ ਨਾਉ ॥ ਗਾਂਠਿ[4] ਨ ਬਾਂਧੋ ਬੇਚਿ ਨ ਖਾਉ ॥ ੪੫੦ ॥

**ਦੋਹਰਾ ॥**

653.ਅ ਏਹੁ ਸਬਦੁ ਗਾਯਾ ਤਹਾਂ ਕਬੀਰ ਏਤ ਪ / ਰਥਾਇ ॥ ਸਪੂਰਨੁ ਗਾਇ ਸੁਣਾਯਾ ਲੋਕਨ ਕੌਂ ਅਰਥਾਇ[5] ॥ ੪੫੧ ॥

**ਸੋਰਠਾ ॥**

ਮੁਸਿ ਮੁਸਿ ਲਿਜਾਵੈ ਹਾਟਿ ਕਬੀਰ ਮਾਯਾ ਚੋਰਟੀ ॥ ਕੀਨੀ ਬਾਰਹ ਬਾਟਿ ਏਕੁ ਕਬੀਰ ਨ ਮੂਸਿਆ[6] ॥ ੪੫੨ ॥

**ਸੋਰਠਾ ॥**

ਪੌਨੁ ਝਕੋਲਨਹਾਰੁ ਮਾਯਾ ਹੋਈ ਡੋਲਨੀ ॥ ਛਾਛਿ ਪੀਯ ਸੰਸਾਰ ਸੰਤਹੁ ਮਾਖਨ ਭੁੰਚਿਆ ॥ ੪੫੩ ॥

**ਸੋਰਠਾ ॥**

ਮਾਯਾ ਦਈ ਲੁਟਾਇ ਤਿਸੁ ਤੇ ਕਛੁ ਨ ਰਾਖਿਆ ॥ ਰਹੇ ਰਾਮ ਲਿਵ ਲਾਇ ਰਾਮ ਰਾਮ ਰਸਨਾ ਰਟਹਿ ॥ ੪੫੪ ॥

**ਚੌਪਈ ॥**

ਐਸੀ ਪ੍ਰਭਿ ਕੀ ਆਗਿਆ ਭਈ ॥ ਕਬੀਰ ਸੁਤਾ[7] ਦੋਨੋ ਮਰ ਗਈ ॥
ਕਮਾਲੀ ਸਣੇ ਨਿਹਾਲੀ ਦੋਇ ॥ ਔਰੁ ਕਬੀਰ ਨ ਕੰਨਿਆ ਕੋਇ ॥
ਦੋਵੇ ਪੂਤ ਨਿਹਾਲੁ ਕਮਾਲੁ ॥ ਨਿਹਾਲੁ ਭਿ ਹੋਇ ਗਯਾ ਵਸਿ ਕਾਲ ॥
ਏਕੋ ਪੂਤੁ ਕਮਾਲੁ ਨ ਹੋਰੁ ॥ ਭਯੋ ਪ੍ਰਤਾਪੁ ਕਬੀਰ ਕਾ ਜੋਰੁ ॥ ੪੫੫ ॥

**ਦੋਹਰਾ ॥**

ਨਗਰ ਭੂਪ ਪਰਤਾਪ ਕੈ ਕੁਛ ਕਬੀਰ ਕੌਂ ਕਾਮੁ ॥ ਭੇਜਿਯਾ ਤਹਾਂ ਕਮਾਲੁ ਤਦਿ ਚਲਿਆ ਸਿਮਰਤਿ ਰਾਮੁ ॥ ੪੫੬ ॥

---

1. ਸੁਨੇਹਾ 2. ਚਰਨੀਂ ਲੱਗ ਰਹੇ 3. ਸੁਆਦ 4. ਗੰਢ, ਪੱਲੇ 5. ਅਰਥ ਕਰਕੇ 6. ਚੋਰ ਬਣਿਆ 7. ਕਬੀਰ ਜੀ ਦੀਆਂ ਪੁੱਤਰੀਆਂ

ਏਹੁ ਸਬਦ ਤਹਿ ਗਾਇ ਸੁਣਾਯਾ ॥ ਇਤੁ ਪ੍ਰਥਾਇ ਸਬਦ ਇਉ ਗਾਯਾ ॥
ਕਹਿ ਕਬੀਰੁ ਆਬ ਬਾਹਰਿ ਪਰੀ ॥ ਸਗਲ ਜਗਤਿ ਕੇ ਆਂਚਲ[1] ਲਰੀ ॥ ੪੭੮ ॥

**ਦੋਹਰਾ ॥**

ਇਕ ਦਿਨ ਚਲਿਆ ਜਾਇ ਥਾ ਕਬੀਰੁ ਗੁਸਾਂਈ ਤਾਹਿ ॥ ਤਹਾ ਪੇਖਿ ਬਿਸਮੇ ਭਯਾ ਬਲਦ ਫਿਰਤਿ ਬੇਗਾਹਿ ॥ ੪੭੯ ॥

**ਸੋਰਠਾ ॥**

ਮੁਖਿ ਲੀਏ ਤਿਨਿ ਬਾਂਧਿ ਨਾਕ ਨਾਥ[2] ਗਲ ਤੇ ਬਧੇ ॥ ਤੂਟੇ ਹੋਏ ਕਾਂਧਿ ਉਠਤਿ ਬੈਠਤ ਠੇਗਾ ਪਰੇ ॥ ੪੮੦ ॥

**ਚੌਪਈ ॥**

ਹਾਰੇ ਹੁਏ ਗਿੜਿ ਗਿੜਿ ਪਾਂਹਿ ॥ ਸਿਰੇ ਸਿਰ ਮਾਰਹਿ ਛੋਡਹਿ ਨਾਂਹਿ ॥
ਪੁੜਿਅਹੁ ਤੇ ਤਿਨ ਲੇਹੁ ਜਾਇ ॥ ਮੁਖਿ ਬਾਧੇ ਨ ਸਾਕਹਿ ਖਾਇ ॥
ਦੇਖੁ ਕਬੀਰੁ ਭਯਾ ਹੈਰਾਨੁ ॥ ਕਿਵ ਕਰਿ ਰਹਤੇ ਤੇ ਇਨਿ ਪ੍ਰਾਨ ॥
ਜੇ ਕੋ ਹਾਰੇ ਅਰੁ ਗਿੜਿ ਪਾਇ ॥ ਮੁਖੁ ਦਾਬਹਿ ਤਿਸੁ ਲੇਹਿ ਉਠਾਇ ॥ ੪੮੧ ॥

**ਦੋਹਰਾ ॥**

ਦਿਨ ਕੋ ਇਨਿ ਸੌ ਇਉ ਭਈ ਦਿਖੌ ਰੈਨਿ ਕਿਯਾ ਹੋਇ ॥ ਕਹੈ ਕਬੀਰੁ ਬਿਚਾਰ ਮਨ ਠਾਂਢਾ ਹਰਿ ਰਹਿਯਾ ਖਲੋਇ ॥ ੪੮੨ ॥

145.ੳ **ਚੌਪਈ ॥**

ਤਬ ਕਬੀਰੁ ਠਾਢਾ ਭਇ ਰਹਾਂ ॥ ਦੇਖੌ ਇਨਿ ਕੌ ਮਨ ਸੌ ਕਹਾ ॥
ਚਾਰਿ ਪਹਰਿ ਦਿਨੁ ਗਾਹਿ ਫਿਰਾਏ ॥ ਸਾਂਝਿ ਪਰੀ ਡਿ ਘ੍ਰ ਕੌ ਲਿਜਾਏ ॥
ਐਸੀ ਰਾਤਿ ਉਨਾ ਕੌ ਆਈ ॥ ਲੈ ਕੋਦੋ[3] ਕੀ ਪ੍ਰਾਲੀ[4] ਪਾਈ ॥
ਨਾ ਕਿਛੁ ਖਾਣਾ ਦਾਣਾ ਦੀਆ ॥ ਨਾ ਉਨ ਕਾ ਖਸਮਾਨਾ ਕੀਆ ॥ ੪੮੩ ॥

**ਦੋਹਰਾ ॥**

655.ਅ ਦੇਖਿ ਦੇਖਿ ਉਨਿ ਬੈਲਿ ਵਲਿ ਬਿਸਮੇ ਭਯਾ ਕਬੀਰੁ ॥ /ਮਨ ਮਹਿ ਆਯਾ ਤਰਸੁ ਬਹੁ ਨੈਨਹੁ ਨੀਰੁ ਵਹੀਰੁ ॥ ੪੮੪ ॥

**ਚੌਪਈ ॥**

ਤਬ ਕਬੀਰ ਰੋਜਾ ਬਹੁ ਕਰੈ ॥ ਮਨ ਮਹਿ ਧੀਰਜੁ ਨੈਕੁ ਨ ਧਰੈ ॥
ਇਨਹੀ ਵਾਹਿ ਬੀਜ ਉਗਵਾਈ ॥ ਇਨਿਹੀ ਸੌ ਢੋਈ ਪਿੜਿ[5] ਪਾਈ ॥
ਅਬ ਇਨਿ ਕਾ ਮੁਖੁ ਲਯਾ ਬਧਾਇ ॥ ਇਨਹਿ ਕਮਾਈ ਪਈ ਨ ਥਾਇ ॥
ਵਾਹਿ ਬੀਜ ਫੁਨਿ ਛੋਡੇ ਤ੍ਹਾਹਿ ॥ ਮੁਹਿ ਬਾਧੇ ਜਬ ਪਾਏ ਗਾਹਿ ॥ ੪੮੫ ॥

**ਦੋਹਰਾ ॥**

ਜਿਨਿ ਕੀ ਖਟੀ ਖਾਂਹਿ ਸਭਿ ਮਿਲੇ ਨ ਤਿਨਿ ਅਪਿਆਉ ॥ ਕਹੇ ਕਬੀਰਾ ਰਾਮ ਜੀ ਕਹਾਂ ਗਯਾ ਅਬਿ ਨਿਜਾਂਉ ॥ ੪੮੬ ॥

**ਚੌਪਈ ॥**

ਚੁਪ ਨ ਕਰੈ ਰੋਵਤਾ ਰਹੈ ॥ ਇਨਿ ਸਿਰਿ ਬੁਰੀ ਹੋਇ ਇਵ ਕਹੈ ॥
ਬੈਠਿ ਰਹਿਯਾ ਨ ਜਾਇ ਕਹਾਂ ਹੀ ॥ ਬੈਠਾ ਕ੍ਰਿ ਬੈਰਾਗੁ ਤਹਾਂ ਹੀ ॥
ਤਬ ਕਬੀਰ ਕੌ ਬਾਨੀ ਆਈ ॥ ਸਬ ਹੀ ਬ੍ਰਿਥਾ ਕਹਿ ਸਮਝਾਈ ॥
ਸੁਨੁ ਕਬੀਰ ਸਮਝੁ ਮਨ ਮਾਂਹਿ ॥ ਇਨਿ ਮਾਨਸ ਕੈ ਕਰਿ ਕਿਛੁ ਨਾਂਹਿ ॥ ੪੮੭ ॥

**ਦੋਹਰਾ ॥**

ਕੀਤਾ ਪਾਵਹਿ ਆਪਣਾ ਇਨਿ ਕੌ ਜਨਮ ਸਰਾਪੁ ॥ ਸੋਈ ਦੁਖੁ ਇਹੁ ਭੋਗਤੇ ਜੋ ਇਨਿ ਕੀਨਾ ਪਾਪੁ ॥ ੪੮੮ ॥

**ਚੌਪਈ ॥**

ਮੈਂ ਹੀ ਇਨਿ ਕੌ ਸਰਾਪ ਪਠਾਯਾ ॥ ਏਨਾ ਕੀਤਾ ਅਪਣਾ ਪਾਯਾ ॥
ਬਿਨਤੀ ਕਰੀ ਕਬੀਰ ਗੁਸਾਂਈ ॥ ਏ ਕੌਨੁ ਜੀਯ ਕੀ ਕ੍ਰੀ ਕਮਾਈ ॥

---

1. ਅੰਚਲ, ਪੱਲੇ, ਲੜ 2. ਨੱਥ 3. ਕੋਧਰਾ, ਬਾਜ਼ੂ ਜੇਹਾ ਇਕ ਕਿਸਮ ਦਾ ਘਾਹ 4. ਪਰਾਲੀ 5. ਫਸਲ ਗਾਹੁਣ ਵਾਲਾ ਮੈਦਾਨ

ਇਨਿ ਕੌ ਤੁਝ ਕਤ ਦਯਾ ਸਰਾਪੁ ॥ ਕੌਨੁ ਕਮਾਯਾ ਏਨਾ ਪਾਪੁ ॥
ਫੁਨਿ ਠਾਕਰੁ ਕੀ ਬਾਨੀ ਆਈ ॥ ਸੁਨੁ ਕਬੀਰ ਤੁਝੁ ਦੇਉ ਸੁਨਾਈ ॥ ੪੮੯ ॥

**ਦੋਹਰਾ ॥**

ਬਡੇ ਪੁਰਖ ਏ ਮੈਂ ਕੀਏ ਦੀਆ ਬਹੁ ਧਨੁ ਧਾਂਮੁ ॥ ਜਤਿ ਪਤਿ ਸੋਭਾ ਜਗਤਿ ਮੈਂ ਭੋਗ ਬਿਲਾਸ ਅਰਾਮੁ ॥ ੪੯੦ ॥

**ਚੌਪਈ ॥**

ਬਡੇ ਭੋਗ ਭੋਗਨਿ ਕੌ ਦੀਏ ॥ ਸਾਹੂਕਾਰ ਧਨ ਪਾਤ੍ਰ ਕੀਏ ॥
ਮੋਕੱਦਮ[1] ਸਿਕਦਾਰ[2] ਬਨਾਏ ॥ ਆਗੇ ਦਾਸ ਟਹੂਲੂਏ ਲਾਏ ॥
ਹਮਰਾ ਕੀਆ ਨ ਉਨਾ ਪਛਾਤਾ ॥ ਸੌ ਗੁਨੁ ਕੀਤਾ ਇਕੁ ਨ ਜਾਤਾ ॥
656.ੳ ਮੋਹਿ ਵਿਸਾਰਿ ਜੁ / ਭੋਗਹਿ ਭੋਗ ॥ ਤਿਨਿ ਤਨ ਉਪਜਿ ਖਲੋਵਹਿ ਰੋਗ ॥ ੪੯੧ ॥

**ਸੋਰਠਾ ॥**

ਮੌ ਕੌ ਦਯਾ ਵਿਸਾਰਿ ਦੀਏ[3] ਕੈ ਸੰਗਿ ਲਾਗਿ ਕੈ ॥ ਰਹੇ ਰੱਚਿ ਸੈਸਾਰਿ ਮੇਰੀ ਕੌ ਮੇਰੀ[4] ਕਹਹਿ ੪੯੨ ॥

**ਦੋਹਰਾ ॥**

ਮੇਰੀ ਭਗਤਿ ਵਿਸਾਰਕੈ ਕੀਨੇ ਭੋਗ ਬਿਲਾਸ ॥ ਅਪਨਾ ਕੀਤਾ ਭੁੰਚਤੇ ਤੂਕਤ ਭਯੋ ਉਦਾਸ ॥ ੪੯੩ ॥

**ਚੌਪਈ ॥**

ਕਹੇ ਕਬੀਰਾ ਠਾਕੁਰ ਪਾਸਿ ॥ ਸੁਣੀਏ ਜੀ ਮੇਰੀ ਅਰਦਾਸਿ ॥
ਤੁਧ ਭਾਵੇਂ ਤੌ ਬਿਨਤੀ ਕਰੌ ॥ ਕਹਿ ਭੀ ਨ ਸਾਕੌ ਬਹੁਤਾ ਡਰੌ ॥
ਤਬ ਠਾਕੁਰ ਕੀ ਬਾਨੀ ਹੋਈ ॥ ਕਹੌ ਕਬੀਰ ਡਰੌ ਜਿਨਿ ਕੋਈ ॥
ਸੋਈ ਕਹੌ ਜੁ ਤੁਝ ਮਨ ਆਈ ॥ ਮਨ ਮਹਿ ਬਾਤ ਨ ਰਖਹੁ ਛਪਾਈ ॥ ੪੯੪ ॥

**ਦੋਹਰਾ ॥**

ਇਨਿ ਜੀਅਨ ਕੈ ਹਾਥਿ ਹੈ ਕਿ ਭਗਤਿ ਕਰਾਵਹਿ ਤੂੰ ॥ ਜਿਉ ਕੀ ਤਿਉ ਮੋ ਕੌ ਕਹੌ ਏਹਿ ਬਿਧਿ ਬੂਝੋਂ ਮੂੰ[5] ॥ ੪੯੫ ॥

**ਚੌਪਈ ॥**

ਇਨਿ ਕੇ ਹਥਿ ਹੈ ਭਗਤਿ ਤੁਮਾਰੀ ॥ ਕੇ ਤੁਹੀ ਕਰਾਵਹਿ ਆਪਿ ਮੁਰਾਰੀ ॥
ਇਹੁ ਉੱਤਰੁ ਮੁਹਿ ਦੇਹੁ ਬਤਾਈ ॥ ਤਬ ਠਾਕੁਰ ਕੀ ਆਗਿਜਾ ਆਈ ॥
ਕਿਉ ਕਬੀਰ ਤੂ ਉਤਰੁ ਲੇਹਿ ॥ ਇਹਿ ਬਿਧਿ ਗੁਹਜੀ ਰਹਨੇ ਦੇਹਿ ॥
ਕਹਿ ਕਬੀਰੁ ਫੁਨ ਠਾਕੁਰ ਪਾਹਿ ॥ ਤੂੰ ਕਿਸ ਕੈ ਡਰਿ ਕਹਤਾ ਨਾਹਿ ॥ ੪੯੬ ॥

**ਦੋਹਰਾ ॥**

ਜਿਸੁ ਕੈ ਡਰ ਕਰ ਤੂਡਰਹਿ ਸੋ ਮੁਝੁ ਦੇਹੁ ਬਤਾਇ ॥ ਠਾਕਰੁ ਹਸਿ ਕਰਿ ਯੌਂ ਕਹੈ ਸੁਣੁ ਕਬੀਰ ਮਨੁ ਲਾਇ ॥ ੪੯੭ ॥

**ਸੋਰਠਾ ॥**

ਕਹੁ ਕਬੀਰ ਬਿਧਿ ਸਾਇ ਜਿਸੁ ਲੀਏ ਤੂ ਬੂਝਤਾ[6] ॥ ਕਹੇ ਕਬੀਰ ਸੁਣਾਇ ਇਨਿ ਜੀਅਨ ਕੇ ਵਾਸਤੇ ॥ ੪੯੮ ॥

**ਚੌਪਈ ॥**

ਏਹਿ ਸੁ ਕਹਹਿ ਕਰਾਵੈ ਓਹੁ ॥ ਸੋ ਕਿਉ ਭਾਵੈ ਕਹੁ ਖਾਂ ਮੋਹੁ ॥
ਜੇ ਕੋ ਬੂਝੈ ਆਖਿ ਸੁਣਾਵਹਿ ॥ ਕਰਹਿ ਆਪਿ ਮੇਰੇ ਸਿਰਿ ਲਾਵਹਿ ॥
ਕਹਹਿ ਕਰਾਯਾ ਹਮ ਤੇ ਕਰਤੇ ॥ ਆਪਿ ਅਲੇਪ ਮੇਰੇ ਸਿਰ ਧਰਤੇ ॥
ਮੁਝ ਕੌ ਏਹਿ ਉਲਾਹਨੇ[7] ਦੇਹਿ ॥ ਕੈਸੇ ਮੁਝ ਕੌ ਭਾਵਹਿ ਏਹਿ ॥ ੪੯੯ ॥

**ਸੋਰਠਾ ॥**

656.ਅ ਕਰਹਿ ਪਾਪ ਵਹਿ ਆਪ ਮੌ ਕੌ ਦੇਹਿ ਉਲਾਹਨੇ ॥ ਸਹ / ਹਿੰ ਸਹੀ ਸੰਤਾਪ ਅਪਨਾ ਕੀਤਾ ਭੋਗਣਾ ॥ ੫੦੦ ॥

---

1. ਮੁਗਲ ਰਾਜ ਸਮੇਂ ਕੁਲੈਕਟਰ 2. ਚੌਧਰੀ ਬਣਾਇਆ 3. ਦੂਜੇ ਨਾਲ 4. ਮੇਰੀ ਵਸਤੂ ਨੂੰ ਆਪਣੀ ਕਹਿੰਦੇ ਹਨ 5. ਮੇਰੇ ਕੋਲੋਂ ਪੁੱਛੋ 6. ਪੁੱਛਦਾ 7. ਉਲ੍ਹਮੇ, ਉਲਾਂਭੇ

**ਚੌਪਈ ॥**

ਬੈਸਨੌ ਮਾਰਗ ਰਹਤਿ ਕਮਾਲ ॥ ਬੈਰਾਗੀ ਕੀ ਜੈਸੀ ਚਾਲ ॥
ਉਪ੍ਰ ਚਾਦਰਿ ਕਟਿ ਥੀ ਧੋਤੀ ॥ ਸੀਸ ਅੰਗੋਛਾ ਮਾਲ ਪਰੋਤੀ ॥
ਹਥਿ ਬੈਰਾਗਨਿ ਪਊਏ ਪਾਇ ॥ ਚਰਨ ਧਿਆਨ ਮਗ ਚਲਿਯੋ ਜਾਇ ॥
ਇਸ ਸੇਵਕ ਮਹਿ ਆਸਨੁ ਹੋਇ ॥ ਇਕੁ ਰਸੋਈਆ ਸੇਵਕ ਦੋਇ ॥ ੪੫੭ ॥

**ਦੋਹਰਾ ॥**

ਰਬਾਬੀ ਕੀਰਤਨੁ ਕ੍ਰਨ ਕੌ ਕਬੀਰ ਪਠਾਏ ਨਾਲਿ ॥ ਵਸਥਿ ਸਭੇ ਹੀ ਭਗਤਿ ਕੇ ਦੇਖੇ ਨਦਰਿ ਨਿਹਾਲਿ ॥ ੪੫੮ ॥

**ਚੌਪਈ ॥**

ਰਸੋਈ ਕੇ ਭਾਂਡੇ ਸਭਿ ਨਾਲਿ ॥ ਐਸੀ ਸੁਨੀ ਕਮਾਲ ਕੀ ਚਾਲਿ ॥
ਜਹਾਂ ਜਾਂਹਿ ਤਕ ਲੋਕ ਇਵ ਕਹੈ ॥ ਪੂਤ ਕਿਸਨ ਕਬੀਰ ਕਾ ਅਹੈ ॥
ਕਬੀਰ ਨਾਮੁ ਜੋ ਕੋ ਸੁਨਿ ਪਾਇ ॥ ਸੋ ਸਭੁ ਲਾਗੇ ਚਰਨੀ ਆਇ ॥
ਲਾਗੇ ਮਿਲਨੈ ਚਾਰੋ ਬਰਨ ॥ ਖੱਤ੍ਰੀ ਬ੍ਰਹਮਣ ਸੇਵਾ ਕਰਨਾ ॥ ੪੫੯ ॥

**ਦੋਹਰਾ ॥**

654.ੳ ਗਯਾ ਭੂਪ ਪਰਤਾਪੁ ਪੁਰ ਜਹਾਂ ਕਾ / ਮੁ ਜਿਸੁ ਪਾਸਿ ॥ ਤਹਾ ਸਿਖ ਕੰਬੀਰ ਕੇ ਉਤਰਿਯੋ ਤਿਨਾ ਅਵਾਸਿ ॥ ੪੬੦ ॥

**ਚੌਪਈ ॥**

ਨਗਰ ਬੀਚਿ ਤਬ ਜੈ ਜੈ ਭਈ ॥ ਤੌਂ ਲੌਂ ਖਬਰਿ ਭੂਪ ਢਿਗਿ ਗਈ ॥
ਲੋਗ ਨਗਰ ਕੇ ਮਿਲਿ ਮਿਲਿ ਆਵਹਿ ॥ ਨਿਉਦੇ ਦੇ ਪ੍ਰਸਾਦੁ ਜਿਵਾਵਹਿ ॥
ਭੂਪਤ ਸੁਨਿ ਕੈ ਭਗਤ ਕਮਾਲ ॥ ਚਰਨੀ ਆਇ ਲਗਾ ਤਤਕਾਲ ॥
ਹਥਿ ਜੋਰਿ ਕਰ ਠਾਂਢਾ ਭਯਾ ॥ ਬਿਨਤੀ ਕਰਿ ਨਿਜ ਘਰਿ ਲੈ ਗਯਾ ॥ ੪੬੧ ॥

**ਦੋਹਰਾ ॥**

ਬਹੁਤੁ ਭਾਉ ਸੇ੍ਵਾ ਕਰੀ ਮਨ ਮਹਿ ਭਯਾ ਨਿਹਾਲੁ ॥ ਧੰਨੁ ਹਮਾਰੇ ਭਾਗ ਸੇ ਜੁ ਦਰਸਨ ਦਯਾ ਕਮਾਲ ॥ ੪੬੨ ॥

**ਚੌਪਈ ॥**

ਜਿਨਿ ਕੀ ਚਾਹਿ ਭਈ ਮਨ ਮੇਰੇ ॥ ਸੇਈ ਆਏ ਹਮਰੇ ਡੇਰੇ ॥
ਭੂਪਤਿ ਬਹੁਤਿ ਭੇਟ ਚੜਾਈ ॥ ਹਾਥੀ ਘੋੜੇ ਮਝੀ ਗਾਈ ॥
ਸੁਇਨਾ ਰੂਪਾ ਬਾਸਨ[1] ਦਾਂਮ ॥ ਬਾਹਨੀਆ[2] ਸੁਖਾਸਨ[3] ਆਮ ॥
ਸੰਗਿ ਖਚਰਾਂ ਦਈ ਲਦਾਇ ॥ ਏਹੁ ਕਬੀਰ ਕੈ ਲੰਗਰਿ ਪਾਇ ॥ ੪੬੩ ॥

**ਦੋਹਰਾ ॥**

ਭੂਪਤਿ ਕੀਤੀ ਬੇਨਤੀ ਟਹਲਿ ਨ ਹੋਈ ਕਾਇ ॥ ਤੁਮ੍ਹੀ ਸਾਰ ਗੋਵਿਦੁ ਕਰੈ ਅਸਾਂ ਨ ਸੋਝੀ ਪਾਇ ॥ ੪੬੪ ॥

**ਚੌਪਈ ॥**

ਕਮਾਲੁ ਭੂਪ ਤੇ ਬਿਦਜਾ ਭਯਾ ॥ ਪਾਸਿ ਕਬੀਰ ਮਾਲ ਲੈ ਗਯਾ ॥
ਜੌਂ ਕਬੀਰੁ ਦੇਖੇ ਉਤਿ ਓਰਿ ॥ ਰਾਜ ਸਾਜੁ ਲੈ ਆਯੌ ਜੋਰਿ ॥
ਸੁਖਾਸਨ ਬਾਹਨੀਆ ਹੈ ਨਾਲਿ ॥ ਖੱਚੀਰ ਲੱਦਿ ਲਿਜਾਯਾ ਮਾਲਿ ॥
ਬਾਸਨ ਬਸਨੁ[4] ਹਾਥੀ ਅਰ ਘੋਰੇ ॥ ਭਯੌ ਕੰਮਾਲੁ ਹੋਰ ਕਾ ਹੋਰੇ ॥ ੪੬੫ ॥

**ਦੋਹਰਾ ॥**

ਜੋ ਭੂਪਤਿ ਭੇਟਾ ਧਰੀ ਆਣੀ ਕਬੀਰ ਗ੍ਰੇਹਿ ॥ ਕਬੀਰੁ ਦੇਖਿ ਬਿਸਮਾਦਿਜਾ[5] ਕਿਜਾ ਲੈ ਆਯਾ ਏਹਿ ॥ ੪੬੬ ॥

---

1. ਬਰਤਨ 2. ਬੈਲ ਗਡੀਆਂ ਆਦਿ ਦਾ ਸਮਾਨ ਰਥ, ਹਾਥੀ 3. ਪਾਲਕੀਆਂ 4. ਬਸਤਰ , ਕੱਪੜੇ 5. ਹੈਰਾਨ ਹੋਇਆ

**ਸੋਰਠਾ ॥**

ਕਿਜਾ ਏਹੁ ਕਮਾਲ ਤੈ ਜੁ ਆਣੀ ਖੁਸ ਕ੍ਰੀ ॥ ਮਾਯਾ ਮੋਹੁ ਜੰਜਾਲੁ ਕਾਹੇ ਕੌ ਕਿਤੁ ਕਾਂਮ ਹੈ ॥ ੪੬੭ ॥

**ਚੌਪਈ ॥**

ਕਹੇ ਕਮਾਲੁ ਮਨ ਭੀਤ੍ ਸੰਗੇ ॥ ਮੈ ਤੌ ਆਂਨੀ ਨਾਹਨ ਮੰਗੇ ॥

654.ਅ ਤੁਮਰੇ ਨਾਮ ਊਪਰਿ ਜਿਨਿ ਦ / ਈ[1] ॥ ਸੋਈ ਸਾਈ ਮੈਂ ਲੈ ਲਈ ॥

ਕਹੇ ਕਬੀਰਾ ਸੁਣ ਘ੍ ਬੂਡੇ ॥ ਤੈ ਜਿਨਿ ਸਮਝੀ ਮਨ ਮਹਿ ਮੂਡੇ ॥

ਸਭ ਤੇ ਅਸੀ ਗ੍ਰੀਬ ਜੁਲਾਹੇ ॥ ਮਸਾਂ ਮਸਾਂ ਜੀਉ ਰਖਦੇ ਆਹੇ ॥ ੪੬੮ ॥

**ਦੋਹਰਾ ॥**

ਅਸੀ ਗ੍ਰੀਬ ਇਸੁ ਕਿਆ ਕ੍ਰਹਿ ਇਹੁ ਰਾਜਨ ਕੇ ਸਾਜ ॥ ਇਸੁ ਤੇ ਹਮਰਾ ਕਿਜਾ ਸਰੇ ਹਮਰੇ ਕਿਤੇ ਨ ਕਾਜ ॥ ੪੬੯ ॥

**ਚੌਪਈ ॥**

ਇਸੁ ਸਾਂਭਹਿ ਕੇ ਸਿਮਰਹਿ ਰਾਮੁ ॥ ਐਸਾ ਕਿਉ ਕੀਆ ਤੁਮ ਕਾਮੁ ॥

ਕਾਹੇ ਕੌ ਲੈ ਆਯੌ ਮਾਲੁ ॥ ਬਾਹਿਜੌ ਘ੍ ਮਹਿ ਆਇ ਜੰਜਾਲੁ ॥

ਤਬ ਕਮਾਲੁ ਮਨ ਮਹਿ ਬਹੁ ਡਰਿਜਾ ॥ ਏਹੁ ਕਾਮ ਕਾਹੇ ਕੌ ਕਰਿਜਾ ॥

ਸਿਰੁ ਫੇਰੇ ਬਹੁ ਪਛੋਤਾਵੈ ॥ ਵਖਤੁ ਵਿਹਣਾ ਹਾਥਿ ਨ ਆਵੈ ॥ ੪੭੦ ॥

**ਦੋਹਰਾ ॥**

ਕੌਨ ਪਾਪ ਤ੍ਰਿਸਟੇ ਮੁਝੇ ਲਾਗੀ ਆਇ ਬਿਯਾਧਿ ॥ ਹਾਥਿ ਨ ਆਵੈ ਸਮਾ ਉਹੁ ਕਿਉ ਇਹਿ ਟਰੇ ਉਪਾਧਿ[2] ॥ ੪੭੧ ॥

**ਚੌਪਈ ॥**

ਕਹੈ ਕਬੀਰੁ ਏਸਿ ਕਿਜਾ ਕੀਆ ॥ ਰਾਜ ਸਾਜੁ ਪਾਜੁ ਕਤ[3] ਲੀਆ ॥

ਤਬ ਲੋਗਨ ਮਿਲਿ ਬਿਨਤੀ ਕਰੀ ॥ ਬਖਸਹੁ ਇਸੇ ਚੂਕ ਇਹਿ ਪਰੀ ॥

ਪੂਤੁ ਕਪੂਤੁ ਪਿਤਾ ਕੌ ਲਾਜ ॥ ਬਖਸਹੁ ਤੁਸੀ ਗਰੀਬ ਨਿਵਾਜ ॥

ਇਸ ਊਪਰਿ ਅਬ ਕੀਜੈ ਦਯਾ ॥ ਤਬ ਕਬੀਰੁ ਇਵ ਕਹਤਾ ਭਯਾ ॥ ੪੭੨ ॥

**ਸੋਰਠਾ ॥**

ਜਿਹਿ ਘਰਿ ਪੂਤੁ ਕਮਾਲੁ ਡੂਬਾ ਬੰਸ ਕਬੀਰ ਕਾ ॥ ਘਰਿ ਲੈ ਆਯਾ ਮਾਲੁ ਰਾਮ ਨਾਮ ਕੋ ਛੋਡਿ ਕੈ ॥ ੪੭੩ ॥

**ਦੋਹਰਾ ॥**

ਲੋਕਾ ਮਿਲ ਬਖਸਾਯਾ ਕਰਿ ਕਰਿ ਸੇਵ ਕਮਾਲੁ ॥ ਕਹੇ ਕਬੀਰੁ ਲੁਟਾਇ ਦਿਹੁ ਹਮਰੇ ਕਾਮੁ ਨ ਮਾਲੁ ॥ ੪੭੪ ॥

**ਚੌਪਈ ॥**

ਮਨੁਖਾ ਕੌ ਮਾਯਾ ਭਰਮਾਉ ॥ ਦੂਰਿ ਕਰਹੁ ਇਹੁ ਮਾਲੁ ਲੁਟਾਉ ॥

ਤਬ ਲੋਗਨ ਕੌ ਕਹੀ ਕਬੀਰ ॥ ਲੂਟ ਲੇਹੁ ਇਹੁ ਮਾਯਾ ਬੀਰ ॥

ਲੂਟਨਿ ਲਾਗੇ ਲੋਗ ਅਪਾਰ ॥ ਲੜਿ ਲੜਿ ਮਰਹਿ ਹੋਹਿ ਬਹੁ ਖੁਆਰ ॥

ਪਕੜਹਿ ਦਾੜੀ ਲਾਥੀ ਪਾਗ ॥ ਜਬ ਮਾਯਾ ਮਿਲਿ ਲੂਟਨਿ ਲਾਗ ॥ ੪੭੫ ॥

**ਦੋਹਰਾ ॥**

655.ੳ /ਖੋਹੀ ਮੋਹੀ ਹੁਇ ਰਹੀ ਲੜਿ ਲੜਿ ਮਰਹਿ ਮਾਨੁਖ ॥ ਜਿਉ ਕਰ ਕੂਕਰ[4] ਕੁਰਗ[5] ਪਰੇ ਏਹੁ ਮਾਯਾ ਦੇ ਦੁਖ ॥ ੪੭੬ ॥

**ਸੋਰਠਾ ॥**

ਕਹਿ ਕਹਿ ਕਰੈ ਕਬੀਰੁ ਪੇਖਿ ਪੇਖਿ ਲੋਕਾ ਹਸੈ ॥ ਲੜੇ ਬੀਰ ਸੌ ਬੀਰੁ ਐਸੀ ਮਾਯਾ ਮੋਹਲੀ ॥ ੪੭੭ ॥

**ਚੌਪਈ ॥**

ਤਬ ਕਬੀਰ ਜੁਬੋਲੀ ਬਾਣੀ ॥ ਕੋਈ ਸਮਾਵਗੁ ਗੁਰਮੁਖਿ ਪਰਾਣੀ ॥

ਏਕ ਸੁਹਾਗਨਿ ਜਗਤਿ ਪਿਆਰੀ ॥ ਸਗਲ ਜੀਆ ਜੰਤ੍ ਤੇ ਨਿਆਰੀ ॥

---

1. ਜਿਸ ਨੇ ਦਿੱਤੀ 2. ਬਿਪਤਾ 3. ਕਿਉਂ 4. ਕੁੱਤੇ 5. ਕੁਰੰਗ, ਮਿਰਗ ਆਦਿ ਚੌਪਾਏ

**ਚੌਪਈ ॥**

ਸੁਣੁ ਕਬੀਰ ਤੁਧੁ ਬਾਤ ਸੁਣਾਊ ॥ ਦੇ ਦਿਸਟਾਂਤੁ ਤੁਝੇ ਸਮਝਾਊ ॥
ਜੈਸੇ ਕੋਊ ਬਾੜੀ ਬੋਵੈ ॥ ਫੁਲੀ ਫਲੀ ਖਾਣ ਕੌਂ ਹੋਵੈ ॥
ਤਾ ਮਹਿ ਰਾਖਾ ਕਰੇ ਪੁਕਾਰ ॥ ਤੋੜਹੁ ਨ ਫਲ ਸਮਝ ਗਵਾਰ ॥
ਤਿਨ ਤੇ ਜੋਰਿ ਤ੍ਰੋੜਿ ਜੋ ਖਾਹਿ ॥ ਰਾਖੇ ਕਹੀ ਸੁ ਮਾਨਹਿ ਨਾਹਿ ॥ ੫੦੧ ॥

**ਦੋਹਰਾ ॥**

ਰਾਖੇ ਤੇ ਜੋ ਜੋਰੁ ਕਰਿ ਤੋੜਿ ਤੋੜਿ ਫਲ ਖਾਂਹਿ ॥ ਤਿਨ ਕੌਂ ਖਾਂਵਦ ਪਕੜਿ ਕਰਿ ਸਜਾਇ ਦੇ ਕੇ ਨਾਂਹਿ ॥ ੫੦੨ ॥

**ਚੌਪਈ ॥**

ਤਿਉ ਮੈ ਮਾਯਾ ਵਾੜੀ[1] ਲਾਈ ॥ ਬਿਖੇ ਭੋਗ ਫਲ ਸੁਫੁਲ ਫਲਾਈ ॥
*ਤਾ ਮੈਂ ਬਾਹੇ ਰਾਖੇ ਭਗਤਿ ॥ ਕੂਕ ਸਣਾਵਹਿ ਸਾਰੇ ਜਗਤਿ ॥*
ਤਿਨ ਕੇ ਕਹੇ ਨ ਮਾਨੇ ਜੋਇ[2] ॥ ਅਪਨਾ ਕੀਤਾ ਪਾਵੈ ਸੋਇ ॥
ਖਾਂਵਦ ਕਾ ਡਰੁ ਮਨ ਜਿਨਿ[3] ਧਰਹਿ ॥ ਉਨਕਾ ਕਹਿਆ ਨ ਕਾਨੋ ਕਰਹਿ ॥
ਫਲ ਖਾਵਹਿ ਮਲਜੋਰੀ[4] ਤੋੜਿ ॥ ਤਿਨ ਕੌਂ ਬਾਹੌਂ ਜੋਨੀ ਮੋੜਿ ॥ ੫੦੩ ॥

**ਦੋਹਰਾ ॥**

ਓਇ ਜਿ ਕਹਹਿ ਸੁ ਮੈ ਕਹੌਂ ਨਾ ਕਿਛੁ ਭਿੰਨੁ ਨ ਭੇਦੁ ॥ ਉਨ ਕਾ ਕਹਿਆ ਨ ਮਾਨਹੀ ਸੇ ਪਾਵਹਿ ਬਹੁ ਖੇਦੁ[5] ॥ ੫੦੪ ॥

**ਚੌਪਈ ॥**

ਭਗਤਿ ਜਨਾ ਕਾ ਕਹਿਆ ਨ ਮਾਨੈ ॥ ਮੈਂ ਖਾਵੰਦ ਕੌਂ ਨਾ ਮਨੁ ਮਾਨੈ ॥
ਮੇਰੀ ਭਗਤਿ ਕਰਨਿ ਤੇ ਭੂਲਹਿ ॥ ਕਹੁ ਕਬੀਰ ਸੇ ਕਿਉ ਕਰ ਘੂਲਹਿ ॥
ਮੈ ਜੂਨੀ ਮਹਿ ਦੇਉ ਸਜਾਇ ॥ ਬੈਲ ਜੋਨਿ ਦੇਵੌਂ ਭਰਮਾਇ ॥
ਗਾਯਾ ਸਬਦੁ ਕਬੀਰ ਖਲੋਇ ॥ ਹਰਿ ਬਿਨੁ ਬੈਲ ਬਿਰਾਨੇ[6] ਹੋਇ ॥ ੫੦੬ ।[7]

**ਦੋਹਰਾ ॥**

ਸਬਦੁ ਸਪੂਰਨੁ ਗਾਇ ਕੈ ਕਹੈ ਕਬੀਰ ਸਲੋਕ ॥ ਪਰਮੇਸੁਰ ਕੌ ਭਾਵਤੀ ਆਖਿ ਸੁਣਾਏ ਲੋਕ ॥ ੫੦੭ ॥

**ਸੋਰਠਾ ॥**

ਰਾਮ ਨਾਮੁ ਹੈ ਲੂਟਿ ਲੂਟਹੁ ਜਿਸ ਕਿਸੇ ਲੂਟਣਾ ॥ ਪ੍ਰਾਨ ਜਾਂਹਿ ਜਬ ਛੂਟਿ ਬਹੁਰਿ ਪਛੇ ਪਛਤਾਵਣਾ ॥ ੫੦੮ ॥

**ਚੌਪਈ ॥**

ਇਉ ਕਹਿ ਰਮੇ ਕਬੀਰ ਸਦਨ ਕੌਂ ॥ ਦੇਖਿਆ ਚਾਹੇ ਰਾਮ ਬਦਨ ਕੌਂ ॥
ਸੁਨੀਏ ਸਬਦੁ ਨ ਦ੍ਰਸੁ ਦਿਖਾਵੈ ॥ ਮਨ ਕਬੀਰ ਕੈ ਐਸੀ ਆਵੈ ॥
657.ੳ ਸਵਾਧਾਨੁ ਜਿਨਿ ਦ੍ਰਸਨੁ ਦੇਖਿ / ਆ ॥ ਇਹੁ ਕਿਆ ਹੂਆ ਕਬਹੁ ਨ ਪੇਖਿਆ ॥
ਤਬ ਕਬੀਰੁ ਹੁਇ ਰਹਿਆ ਚੁਪਾਤਾ ॥ ਨ ਹਰਿ ਸਿਮਰੇ ਨ ਜਲ ਨਾਤਾ[8] ॥ ੫੦੯ ॥

**ਦੋਹਰਾ ॥**

ਮਨਮੁਖਿ ਨ ਸਿਮ੍ਰਨੁ ਕਰੇ ਨਾਹਿ ਕਰੇ ਇਸਨਾਨੁ ॥ ਬਾਣੀ ਭਈ ਅਕਾਸ ਤੇ ਬੋਲੇ ਨਿਜ ਭਗਵਾਨੁ ॥ ੫੧੦ ॥

**ਚੌਪਈ ॥**

ਕਹੁ ਕਬੀਰ ਤੂਕਾ ਪਰ ਰੂਠਾ ॥ ਤੂ ਕੁਛ ਮਾਗਿ ਲੇਹਿ ਮੈਂ ਤੂਠਾ ॥
ਤੂ ਸਿਮ੍ਰਨੁ ਕਿਉ ਕ੍ ਨਹੀਂ ਕਰਤਾ ॥ ਤੈਨੂੰ ਸਿਮਰਨੁ ਬਿਨ ਕਿਉ ਸ੍ਰਤਾ[9] ॥
ਕਹੈ ਕਬੀਰੁ ਸੁਨਹੁ ਪ੍ਰਭ ਮੇਰਾ ॥ ਕਹਾ ਕਰੌਂ ਅਬ ਸਿਮਰਨੁ ਤੇਰਾ ॥
ਸਿਮਰਨ ਕਰਤੇ ਜੀਰੁ ਘਸਾਈ ॥ ਅਜਹੁ ਨ ਮਿਲੀਅਹੁ ਤੂ ਸੁਖਿਦਾਈ ॥ ੫੧੧ ॥

---

1. ਮਾਇਆ ਰੂਪੀ ਵਾੜੀ ਅਥਵਾ ਖੇਤ 2. ਜੋ 3. ਨਾ, ਨਹੀਂ 4. ਮੱਲਜੋਰੀ 5. ਦੁੱਖ 6. ਬੇਗਾਨੇ, ਦੂਸਰੇ ਦੇ 7. ਇਥੇ 505 ਅੰਕ ਛੱਡਿਆ ਹੋਇਆ ਹੈ 8. ਇਸ਼ਨਾਨ ਕੀਤਾ 9. ਸਰਦਾ, ਸਾਰ ਜਾਂਦਾ

**ਦੋਹਰਾ ॥**

ਭਗਤਿ ਤੁਮਾਰੀ ਔਰ ਹੈ ਮੋ ਪਹਿ ਲਖੀ ਨ ਜਾਇ ॥ ਕੈ ਤੂ ਸੇਵ ਨ ਮਾਨਤਾ ਭਗਤਿ ਨ ਪਾਵਹਿ ਥਾਂਇ ॥ ੫੧੨ ॥

**ਚੌਪਈ ॥**

ਬਾਣੀ ਬੋਲੀ ਦਾਸ ਕਬੀਰ ॥ ਸੁਣਿ ਤਾ ਸਾਹਿਬੁ ਗਹਿਰ ਗੰਭੀਰ ॥
ਮਮ ਮਨੁ ਚਾਹੇ ਦ੍ਸਨੁ ਤੇਰਾ ॥ ਬਿਨੁ ਦ੍ਸਨ ਮਨ ਮਨੇ ਨ ਮੇਰਾ ॥
ਮੈ ਸੁਨਿਜਾ ਤੂ ਮਨਸਾ ਦਾਤਾ[1] ॥ ਬੇਦ ਪੁਰਾਨ ਕਹਹਿ ਬਿਖਿਜਾਤਾ ॥
ਮੈਂ ਤੇਰੇ ਦ੍ਸਨ ਕੀ ਪਿਆਸਾ ॥ ਕਿਉ ਨ ਪੁਰਵਹ[2] ਹਮ੍ਰੀ ਆਸਾ ॥ ੫੧੩ ॥

**ਦੋਹਰਾ ॥**

ਅਕੈ ਨ ਹਮ ਸੇਵਕਿ ਨਹੀਂ ਸੇਵਾ ਸਕੀ ਨ ਜਾਨ ॥ ਅਕੈ ਤ ਤੂ ਮਾਨਹਿ ਨਹੀ ਮਮ ਸੇਵਾ ਭਗਵਾਨ ॥ ੫੧੪ ॥

**ਚੌਪਈ ॥**

ਕਹਿ ਕਬੀਰੁ ਮੁਹਿ ਚਰਨ ਦਿਖਾਵਹੁ ॥ ਮੋਹਿ ਬੁਲਾਵਹੁ ਕੈ ਤੁਮ ਆਵਹੁ ॥
ਜਬ ਲਗੁ ਤੁਮਰਾ ਦਰਸੁ ਨ ਹੋਇ ॥ ਤਬ ਲਗੁ ਭਗਤਿ ਨ ਹੋਵੈ ਕੋਇ ॥
ਅਬ ਤੌਂ ਢੀਲ ਨ ਬਨੈ ਗੁਸਾਈ ॥ ਆਪਿ ਆਉ ਕੈ ਮੁਝੈ ਬੁਲਾਈ ॥
ਤਬ ਕਬੀਰ ਕੌਂ ਆਗਿਜਾ ਕਰੀ ॥ ਦਰਸਨੁ ਦੇਖੁ ਕਹੈ ਨਰਹਰੀ ॥ ੫੧੫ ॥

**ਦੋਹਰਾ ॥**

ਠਾਕੁਰ ਕੀ ਆਗਿਆ ਭਈ ਅਬ ਕਬੀਰ ਤੂ ਆਉ ॥ ਪਈ ਥਾਂਇ ਸੇਵਾ ਸਭਾ ਦਰਸਨੁ ਹਮਰਾ ਪਾਉ ॥ ੫੧੬ ॥

**ਚੌਪਈ ॥**

657.ਅ ਤਬ ਕਬੀਰ ਫੁਨ ਬੋਲੀ ਬਾਣੀ ॥ ਮਨ ਆਪਣੇ ਕੌਂ ਆਖਿ ਵਖਾ / ਣੀ ॥
ਚਲੁ ਮਨ ਤੁਝੈ ਬੈਕੁੰਠ ਪਠਾਵੌਂ ॥ ਪ੍ਰੇਮ ਭਗਤਿ ਕਾ ਚਾਬਕ ਲਾਵੌਂ ॥
ਨਿਰਗੁਨ ਮਹਿ ਲਿਜਾਇ ਜਨੁ ਗਾਯੌਂ ॥ ਠਾਕੁਰੁ ਬੂਝੈ ਕੋ ਜਨੁ ਆਯੌਂ ॥
ਕੇ੍ ਕੀਰਤਨੁ ਨਾਲੇ ਰੋਵੈ ॥ ਬੂਝਹੁ ਜਾਇ ਕੌਨੁ ਜਨੁ ਹੋਵੈ ॥ ੫੧੭ ॥

**ਦੋਹਰਾ ॥**

ਠਾਕੁਰ ਕੀ ਆਗਿਜਾ ਭਈ ਦੇਖੇ ਜਦਿ ਦਰਵਾਨੁ ॥ ਭਗਤਿ ਕਬੀਰਾ ਗਾਵਤਾ ਕਹੀ ਜਾਇ ਭਗਵਾਨ ॥ ੫੧੮ ॥

**ਚੌਪਈ ॥**

ਰਾਮਚੰਦ ਕੌਂ ਜਾਇ ਸੁਣਾਯਾ ॥ ਕਬੀਰੁ ਗੁਸਾਂਈ ਤੌਂ ਦਰ ਆਯਾ ॥
ਅਪਨੀ ਮਨਸਾ ਕਹੌਂ ਕਬੀਰ ॥ ਦਰਸਨ ਕੀ ਮਨਸਾ ਸੁਰਧੀਰ[3] ॥
ਜੋ ਤੂਮਾਗਹਿ ਸੋ ਮੈਂ ਦੇਉ ॥ ਆਗਿਜਾ ਆਈ ਪ੍ਰਭ ਕੀ ਏਉ ॥
ਦਾਤਾ ਰਾਮੁ ਕਬੀਰ ਮੰਗੈ ॥ ਹਰਿ ਪ੍ਰਭੁ ਦੇਤਾ ਦਾਨ ਨ ਸੰਗੈ ॥ ੫੧੯ ॥

**ਦੋਹਰਾ ॥**

ਚ੍ਰਨ ਕਵਲ ਸੰਗ ਦੇਹੁ ਜੀ ਮੋਹਿ ਨ ਮਾਂਗੌਂ ਔਰ ॥ ਬਾਂਹਿ ਪਕਰਿ ਪ੍ਰਭੁ ਲੈ ਗਯਾ ਦਿਖਰਾਈ ਸਭ ਠੌਰ ॥ ੫੨੦ ॥

**ਸੋਰਠਾ ॥**

ਦੀਨੀ ਭਗਤਿ ਕਵਾਇ[4] ਸਿਮਰਨ ਕੀ ਮਾਲਾ ਦਈ ॥ ਸਭਾ ਠੌਰ ਦਿਖਲਾਇ ਦਰਸੁ ਪਰਸ ਰਾਜੀ ਭਯਾ ॥ ੫੨੧ ॥

**ਚੌਪਈ ॥**

ਤੂੰ ਸੋ ਮੈਂ ਮੈ ਸੁ ਤੂ ਭਯਾ ॥ ਭਰਮ ਪੱਟੁ ਬਿਚਿ ਤੇ ਫਟ ਗਯਾ ॥
ਨਿਰਖ ਲੇਹੁ ਹਮਰਾ ਇਹੁ ਘਰੁ ॥ ਨਿਹੰਸਕ[5] ਆਯਾ ਜਾਯਾ ਕਰੁ ॥
ਹੁਇ ਪ੍ਰਸੰਨੁ ਕਬੀਰੁ ਘਰ ਆਯਾ ॥ ਮਹਾਂਅਨੰਦ ਮੰਗਲ ਗੁਨ ਗ੍ਰਾਯਾ ॥
ਪਿਤਾ ਕਬੀਰ ਕਾ ਬ੍ਰਿਧਿ ਤਨੁ ਭਯਾ ॥ ਕ੍ਰਿਤਿ ਧਵਰਤਾ ਕਰਨਹੁ ਗਯਾ ॥ ੫੨੨ ॥

1. ਇਛਾਵਾਂ ਦੀ ਪੂਰਤੀ ਕਰਨ ਵਾਲਾ 2. ਪੂਰੀ ਕਰੋ 3. ਦੇਵਤਿਆਂ ਦੇ ਮਾਲਕ ਪ੍ਰਭੂ, ਹੇ ਪ੍ਰਭੂ 4. ਚੋਗਾ, ਖਿੱਲਤ 5. ਬਿਨਾ ਝਿਜਕ

**ਦੋਹਰਾ ॥**

ਲੋਕਾ ਕਹਿਯਾ ਕਬੀਰ ਕੌ ਬੂਢਾ ਤਜੇ ਪਰਾਨੁ ॥ ਕਰਿ ਕਿਰਪਾ ਆਵਹੁ ਅਜੈ ਅਬ ਤਕਿ ਹੈ ਸਵਧਾਨ ॥ ੫੨੩ ॥

**ਚੌਪਈ ॥**

ਚਲਾ ਕਬੀਰੁ ਪਿਤਾ ਢਿਗਿ ਆਯਾ ॥ ਜਹ ਬੂਢਾ ਥਾ ਭੁਇ ਪਰ ਪਾਯਾ ॥
ਕਹੈ ਕਬੀਰੁ ਪਿਤਾ ਕਹੁ ਰਾਮ ॥ ਈਹਾਂ ਆਗੇ ਤੁਮਰੇ ਕਾਮ ॥
ਸਾਸ ਨ ਨਿਕਸੇ ਰਾਮੁ ਨ ਕਹੈ ॥ ਰਾਮੁ ਕਬੀਰੁ ਕਹਾਯਾ ਚਹੈ ॥
ਕਹੈ ਕਬੀਰਾ ਰਾਮ ਉਚਾਰ ॥ ਫੇਰਿ ਫੇਰਿ ਬਹੁ ਕਰੈ ਪੁਕਾਰ ॥ ੫੨੪ ॥

**ਦੋਹਰਾ ॥**

658.ੳ ਕਹਤ ਪਿਤਾ ਕਬੀਰ ਕਾ ਸੈ / ਨਤਿ ਸੋ ਸਮਝਾਇ ॥ ਇਕ ਕਾ ਖਸਮਾਨਾ ਕਰਹੁ ਏਹੁ ਤੁਮਾਰੀ ਮਾਇ ॥ ੫੨੫ ॥

**ਚੌਪਈ ॥**

ਕਹੈ ਕਬੀਰੁ ਪਿਤਾ ਕਹੁ ਰਾਮ ॥ ਏਹੁ ਤੁਮਾਰੇ ਕੌਨੇ ਕਾਮ ॥
ਕਬੀਰਾ ਰਾਮ ਕਹਾਯਾ ਲੋੜੇ ॥ ਪਿਤਾ ਮੋਹ ਮਾਯਾ ਮਨੁ ਜੋੜੇ ॥
ਤਬ ਕਬੀਰ ਤਹ ਬੋਲੀ ਬਾਣੀ ॥ ਜੋ ਵਰਤਿ ਥੀ ਆਖਿ ਵਖਾਣੀ ॥
ਥਾਕੇ ਨੈਨ ਸ੍ਰਵਣ ਸਣੁ ਕਾਯਾ ॥ ਏਕ ਨ ਥਾਕਤਿ ਮਮਤਾ ਮਾਯਾ ॥ ੫੨੬ ॥

**ਦੋਹਰਾ ॥**

ਏਹੁ ਸਬਦੁ ਪੂਰਨ ਕਰਾ ਅਰਥ ਸਣੈ ਸਮਝਾਇ ॥ ਫੁਨਿ ਨਿਰਖੇ ਜਬ ਪਿਤਾ ਵਲਿ ਪ੍ਰਾਨ ਰਹੇ ਉਰਿਆਇ ॥ ੫੨੭ ॥

**ਚੌਪਈ ॥**

ਕਹੈ ਕਬੀਰੁ ਕਹਹੁ ਪਿਤਾ ਰਾਮ ॥ ਨਾ ਦੁਖੁ ਪਾਵਹਿ ਜਮ ਕੈ ਧਾਮ ॥
ਕਹੈ ਨ ਰਾਮੁ ਰਹਿਯਾ ਬਹੁ ਲੋਚ ॥ ਕਬੀਰੇ ਕੇ ਉਰ ਉਪਜੀ ਸੋਚ ॥
ਇਹੁ ਤੌ ਭਯੌ ਨਰਕਿ ਅਧਿਕਾਰੀ ॥ ਦੋਜਕ ਕੋ ਇਨਿ ਕਰੀ ਤਯਾਰੀ ॥
ਰਾਮ ਨ ਕਹੇ ਇਸ ਬਡੇ ਅਭਾਗ ॥ ਮੋਹਿ ਨੀਂਦ ਤੇ ਲਹੇ ਨ ਜਾਗਿ ॥ ੫੨੮ ॥

**ਦੋਹਰਾ ॥**

ਕਬੀਰ ਪਿਤਾ ਕੇ ਮਾਥ ਪ੍ਰ ਧਰਯੌ ਹਥੁ ਟਿਕਾਇ ॥ ਰਾਮੁ ਕਹਿਯਾ ਮੁਖ ਤੇ ਤਬੇ ਅੰਤਿ ਲਗੀ ਜਬ ਆਇ ॥ ੫੨੯ ॥

**ਚੌਪਈ ॥**

ਮੁਖਿ ਤੇ ਬੋਲੇ ਰਾਮ ਨਿਦਾਨ ॥ ਕਬੀਰ ਪਿਤਾ ਕੇ ਛੁਟਕੇ ਪ੍ਰਾਨ ॥
ਰਵਿਸੁਤੁ[1] ਤਾ ਕਾ ਦਯੌ ਨ ਤ੍ਰਾਸ[2] ॥ ਤਾ ਕੀ ਹੂਆ ਮੁਕਤਿ ਨਿਵਾਸੁ ॥
ਬਚਿਆ ਰਾਮ ਕਹਨਿ ਕੇ ਅੰਗਿ ॥ ਰਾਮੁ ਕਹਯਾ ਸੁਤ ਕੈ ਪ੍ਰਸੰਗ ॥
ਕਬੀਰ ਪਿਤਾ ਕੀ ਯਹਿ ਬਿਧਿ ਭਈ ॥ ਕਥਾ ਕਬੀਰ ਐਸੇ ਸੁਨਿ ਲਈ ॥ ੫੩੦ ॥

**ਦੋਹਰਾ ॥**

ਇਨਿ ਦਿਨਿ ਮਾਤ ਕਬੀਰ ਕੀ ਆਈ ਤੀਰ ਕਬੀਰ ॥ ਪਿਤਾ ਤਿਹਾਰੌ ਮਰਿ ਗਯੌ ਕੌਣੁ ਬੁਣੇ ਅਬ ਚੀਰ ॥ ੫੩੧ ॥

**ਚੌਪਈ ॥**

ਕਬੀਰ ਤੀਰ ਤਬ ਆਈ ਮਾਈ ॥ ਮਨ ਕੀ ਬਿਰਥਾ ਆਖਿ ਸੁਨਾਈ ॥
ਪਿਤਾ ਤਿਹਾਰਾ ਕਾਲ ਵਸਿ ਭਯਾ ॥ ਹੱਥੁ ਕਥੁ ਹਮਰਾ ਸਭੁ ਗਯਾ ॥
ਤਾਨੀ ਏਕ ਤਨੀ ਸੀ ਮੋਹਿ ॥ ਨਾਲੇ ਰੋਵੈ ਬਹੁਤੇ ਰੋਹਿ ॥
ਕੋਇ ਜੁਲਾਹਾ ਦੇਇ ਨ ਬੁਨਕੇ ॥ ਚੁਪਕਾ ਭਯਾ ਕਬੀਰਾ ਸੁਨਿਕੇ ॥ ੫੩੨ ॥

658.ਅ **ਦੋ / ਹਰਾ ॥**

ਚਲਹੁ ਕਬੀਰਾ ਨਾਲਿ ਮੁਝ ਪਾਵਲੀਏ[3] ਕੇ ਜਾਹਿ ॥ ਤੇਰੇ ਗਏ ਨ ਮੋੜਸੀ ਬੁਣਿ ਦੇਣਗੁ ਖਾਹਿ ਮਖਾਹਿ ॥ ੫੩੩ ॥

---

1. ਸੂਰਜ (ਰਵਿ) ਦਾ ਪੁੱਤਰ (ਸੁਤ) ਭਾਵ ਯਮਰਾਜ 2. ਡਰ 3. ਜੁਲਾਹੇ

**ਚੌਪਈ ॥**

ਕਹੈ ਕਬੀਰ ਜਾਹੁ ਘਰਿ ਮਾਈ ॥ ਮੈ ਕੋਲੀ[1] ਕੌ ਬੂਝਗੁ ਜਾਈ ॥
ਮਾਤਾ ਬੋਲੀ ਚਲੁ ਮੁਝ ਨਾਲਿ ॥ ਟਲੇ ਨ ਰਹਿਆ ਕਬੀਰਾ ਟਾਲਿ ॥
ਤਬ ਕਬੀਰ ਇਕਿ ਬਾਨੀ ਗਾਈ ॥ ਮਨ ਪ੍ਰਕਿਰਤੀ ਉਪਰ ਲਾਈ ॥
ਚਲੀ ਬੁਨਾਵਨਿ ਤਾਨੀ ਮਾਹੋਂ ॥ ਤੌ ਘਰੁ ਛੋਡੇ ਫਿਰੇ ਜੁਲਾਹੌ ॥ ੫੩੪ ॥

**ਦੋਹਰਾ ॥**

ਸਦਨ ਸਪੂਰਨ ਆਖਿ ਕੈ ਅਰਥੁ ਸੁਣਾਯਾ ਗਾਇ ॥ ਗਈ ਸਦਨ ਪੁਨ ਆਪਣੇ ਸਮਝ ਖਲੋਈ ਮਾਇ ॥ ੫੩੫ ॥

**ਚੌਪਈ ॥**

ਇਕਿ ਦਿਨਿ ਬਾਤਿ ਕਬੀਰ ਬਿਚਾਰੀ ॥ ਸਹਰਿ ਬੀਚਿ ਦੇਖਿ ਪਟਵਾਰੀ ॥
ਲੋਕਾ ਪਾਸਹੁ ਮੰਗੇ ਹਾਲਾ[2] ॥ ਲੋਗਨ ਕੇ ਸਿਰਿ ਕਰੇ ਜਵਾਲਾ[3] ॥
ਜਿਨਿ ਪਾਸਹੁ ਹਾਲਾ ਲੈ ਲੇਵੈ ॥ ਤਿਨ ਕੌ ਫਾਰਖਤੀ[4] ਲਿਖਿ ਦੇਵੈ ॥
ਜਿਨ ਤੇ ਹਾਲਾ ਨਿਕਲਿ ਨ ਆਵੈ ॥ ਤਿਨ ਕੌ ਫੜਿ ਕਰ ਤੁਰਤੁ ਟੰਗਾਵੈ ॥ ੫੩੬ ॥

**ਦੋਹਰਾ ॥**

ਟਗ ਟਗ[5] ਮਾਰਹਿ ਤਿਨਾ ਕੌ ਦਿਖਾਵਹਿ ਬਹੁਤੁ ਅਜਾਬੁ ॥ ਜਿਨਾ ਨਿ ਬਾਕੀ ਦੇਵਣੀ ਹੋਵਹਿ ਬਹੁਤੁ ਖਰਾਬੁ ॥ ੫੩੭ ॥

**ਚੌਪਈ ॥**

ਬਾਨੀ ਤਹਾਂ ਸੁਨਾਈ ਗਾਇ ॥ ਮਨ ਪਰਕਿਰਤੀ ਉੱਪਰ ਲਾਇ ॥
ਮੋ ਕੌ ਨਿਤਿ ਡਸੇ[6] ਪਟਿਵਾਰੀ[7] ॥ ਸੁਨਿ ਫਰਿਆਦ ਗੁਰ ਲਯਾ ਉਬਾਰੀ ॥
ਕਰੀ ਬਿਨਤੀ ਸਤਿਗੁਰੁ ਆਗੇ ॥ ਜਮੁ ਪਟਵਾਰੀ ਮੁਝੈ ਨ ਲਾਗੈ ॥
ਇਕਿ ਦਿਨਿ ਪਯਾ ਕਬੀਰ ਬਿਚਾਰੁ ॥ ਮਰਿ ਮਰਿ ਜਾਇ ਕਹਾਂ ਸੈਸਾਰੁ ॥ ੫੩੮ ॥

**ਦੋਹਰਾ ॥**

ਲਾਗੀ ਅਤਿ ਹੈਰਾਨਗੀ ਕਬੀਰ ਭਗਤਿ ਮਨ ਮਾਂਹਿ ॥ ਰਹਿਤੇ ਆਵਹਿ ਜੀ ਜੈਮ ਮਰ ਕੈ ਫੁਨ ਕਹਿ ਜਾਂਹਿ ॥ ੫੩੯ ॥

**ਚੌਪਈ ॥**

659.ੳ ਕਿਵ ਹੀ ਮਾਨਵ ਜੀਵਤਿ ਰਹਹਿ ॥ ਕਬੀਰ ਗੁਸਾਂਈ ਮਨ ਮ / ਹਿ ਕਹਹਿ ॥
ਪਾਰਬ੍ਰਹਮੁ ਪ੍ਰਭੁ ਅੰਤਰਜਾਮੀ ॥ ਸਭਿ ਬਿਧਿ ਜਾਨੈਂ ਘਟਿ ਘਟਿ ਗਾਮੀ ॥
ਜੋ ਕਬੀਰ ਕੈ ਮਨ ਮਹਿ ਹੋਈ ॥ ਹਰਿ ਪ੍ਰਭ ਜਾਣਿ ਲਈ ਸਭਿ ਸੋਈ ॥
ਨਾਰਦੁ ਹਰਿ ਪ੍ਰਭ ਲਯਾ ਬੁਲਾਇ ॥ ਕਬੀਰ ਤੀਰ ਪਠਿਆ ਸਮਝਾਇ ॥ ੫੪੦ ॥

**ਦੋਹਰਾ ॥**

ਕਬੀਰੁ ਬਹੁ ਬਿਸਮਾਦਿਜਾ ਤਿਸ ਕੌ ਤੂ ਸਮਝਾਉ ॥ ਇਨਿ ਜੀਅਨ ਕੀ ਸਭਾ ਬਿਧਿ ਨੈਨੀ ਜਾਇ ਦਿਖਾਉ ॥੫੪੧ ॥

**ਚੌਪਈ ॥**

ਨਾਰਦ ਕੌ ਪ੍ਰਭ ਤੁਰਤ ਪਠਾਯਾ ॥ ਨਾਰਦੁ ਸਾਧੁ ਰੂਪ ਬਨਿ ਆਯਾ ॥
ਖਰੀ ਗਰੀਬੀ ਕੈ ਘਰਿ ਹੋਇ ॥ ਕਬੀਰ ਤੀਰ ਆਇ ਪਹੁਤਾ ਸੋਇ ॥
ਰਾਮ ਰਾਮ ਰਿਖਿ ਆਇ ਬੁਲਾਈ ॥ ਮਿਲੇ ਕਬੀਰਾ ਕੁਸਲ ਬੁਝਾਈ ॥
ਬਹੁਤੁ ਭਾਉ ਨਾਰਦ ਕਾ ਕੀਆ ॥ ਅਤਿ ਪ੍ਰਸੰਨੁ ਨਾਰਦੁ ਕ੍ ਲੀਆ ॥ ੫੪੨ ॥

**ਦੋਹਰਾ ॥**

ਕਰੀ ਕਬੀਰੈ ਬੇਨਤੀ ਕੀਆ ਮੁਝੈ ਸਨਾਥ[8] ॥ ਧਨਤਾ ਅਬ ਕੀ ਘਰੀ ਕੌ ਤੁਮ ਅਤ ਕ੍ਰਿਪਾ ਨਾਥ ॥੫੪੩ ॥

---

1. ਜੁਲਾਹੀ 2. ਹਲ ਪਿੱਛੇ ਲਾਇਆ ਹੋਇਆ ਟੈਕਸ 3. ਅੱਗ, ਸਖਤੀ 4. ਫਾਰਗਤੀ, ਬੇਬਾਕੀ ਦੀ ਲਿਖਤ ਅਥਵਾ ਰਸੀਦ 5. ਟੰਗ ਟੰਗ ਕੇ 6. ਡੰਗ ਮਾਰਦਾ ਹੈ 7. ਇਥੇ ਜਮਰਾਜ ਦਾ ਪ੍ਰਤੀਕ ਹੈ 8. ਮਾਲਕ ਵਾਲਾ, ਨਾਥ ਵਾਲਾ

**ਚੌਪਈ ॥**

ਬਡੇ ਭਾਗ ਹਮਾਰੇ ਅਬ ਭਏ ॥ ਹਮਰੇ ਘਰਿ ਤੁਮਰੇ ਪਗ ਪਏ ॥
ਨਾਰਦ ਮੁਨ ਪੁਨ ਆਖਿ ਸੁਣਾਯਾ ॥ ਠਾਕਰੁ ਤੁਮਰੇ ਪਾਸਿ ਪਠਾਯਾ ॥
ਤੂਚਲੁ ਹਮਰੈ ਸੰਗਿ ਸਿਧਾਉ ॥ ਠਾਕਰੁ ਕਾ ਦਰਸਨੁ ਕਰਿ ਆਉ ॥
ਜਿਸ ਬਾਤਿ ਕੀ ਹੈ ਹੈਰਾਨੀ ॥ ਸੋਧਿ ਦੇਖਿ ਆਉ ਮਨੁ ਮਾਨੀ ॥ ੫੪੪ ॥

**ਦੋਹਰਾ ॥**

ਨਾਰਦੁ ਨਾਲਿ ਕਬੀਰੁ ਚਲੈ ਰਾਮ ਕੈ ਧਾਮ ॥ ਨਰਕ ਸੁਰਗ ਕੀ ਠੌਰ ਸਭ ਦਈ ਦਿਖਾਈ ਆਮ ॥ ੫੪੫ ॥

**ਚੌਪਈ ॥**

ਜਨਮ ਮਰਨ ਕੀ ਘਾਟੀ ਦੇਖੀ ॥ ਨਰਕ ਸੁਰਗ ਕੀ ਸਭ ਬਿਧਿ ਪੇਖੀ ॥
ਨਾਰਦ ਮੁਨ ਕੌ ਕਹੈ ਕਬੀਰੁ ॥ ਦੇਖਿ ਦੇਖਿ ਜੀਅਨ ਦੁਖੁ ਭੀਰ ॥
ਕੌਨ ਪਾਪ ਕੋ ਪਕਰੇ ਏਹਿ ॥ ਨਾਰਦ ਮੁਨ ਮੁਝ ਉੱਤਰੁ ਦੇਹਿ ॥
ਨਾਰਦ ਮੁਨ ਉਤਰ ਤਬ ਦਯਾ ॥ ਪਾਰਬ੍ਰਹਮੁ ਇਨਿ ਕੌ ਭੁਲਿ ਗਯਾ ॥ ੫੪੬ ॥

**ਦੋਹਰਾ ॥**

ਦੁਰਮਤਿ ਸੌ ਰਚਿ ਪਾਪ ਕਰਿ ਪਰਮੇਸਰੁ ਦਯਾ ਭੁਲਾਇ ॥ ਏਤਿ ਦੋਖ ਦੁਖ ਪਾਵਤੇ ਨਰਕਿ ਪਹੂਤੇ[1] ਆਇ ॥੫੪੭ ॥

**ਚੌਪਈ ॥**

659.ਅ / ਤਬ ਕਬੀਰ ਕੌ ਲੈ ਗਏ ਤਹਾਂ ॥ ਧ੍ਰੂ[2] ਪਦਵੀ ਭਗਤਾ ਕੀ ਜਹਾਂ ॥
ਜਨਮ ਮਰਨੁ ਜਹ ਨਾਹਨ ਦੋਊ ॥ ਭਜਨੁ ਕਰੈ ਤਹ ਪਹੁਚੈ ਸੋਊ ॥
ਕਰੈ ਭਗਤਿ ਮੰਗਲ ਗੁਨ ਗਾਵੈ ॥ ਜਨਮ ਮਰਨ ਤੇ ਸੋ ਰਹਿ ਜਾਵੈ ॥
ਅਟਲ ਠੌਰ ਕਾ ਵਾਸੀ ਹੋਇ ॥ ਹਰਖ ਹੋਇ ਗੁਣ ਗਾਵੈ ਜੋਇ ॥ ੫੪੮ ॥

**ਦੋਹਰਾ ॥**

ਗੋਬਿੰਦੁ ਜਪਿਜਾ ਪ੍ਰਿਜਾ ਪ੍ਰੀਤਿ ਕਰੀ ਬਿਜਨੌ ਬਿਖੁ ਬਿਸਾਰਿ ॥ ਆਠੌ ਪਹਰਿ ਧਿਆਨੁ ਇਕੁ ਜਪਤੇ ਹੈ ਕਰਤਾਰਿ ॥ ੫੪੯ ॥

**ਚੌਪਈ ॥**

ਨੈਨਹੁ ਨਾਹਨ ਗੋਬਿੰਦੁ ਦੇਖਿਜਾ ॥ ਏਹੁ ਠਾਉ ਭੈ ਨਾਹਨ ਪੇਖਿਜਾ ॥
ਇਵ ਹੀ ਪ੍ਰਭ ਸੌ ਪ੍ਰੀਤਿ ਬਨਾਈ ॥ ਏਹੁ ਠੌਰ ਤਿਨੌ ਨੈ ਪਾਈ ॥
ਸਗਲ ਜਗਤੁ ਸੁਪਨਾ ਕਰਿ ਜਾਤਾ ॥ ਅਸਥਿਰੁ ਕਰਤਾ ਪੁਰਖੁ ਪਛਾਤਾ ॥
ਬਿਖੈ ਭੋਗ ਰਸ ਸਗਲ ਤਿਜਾਗੇ ॥ ਰਾਮ ਨਾਮੁ ਸਿਮਰਨ ਜਨ ਲਾਗੇ ॥ ੫੫੦ ॥

**ਦੋਹਰਾ ॥**

ਨਾਰਦੁ ਕਹੇ ਕਬੀਰ ਕੌ ਜਨ ਕਾ ਹਰਿ ਸੌ ਪਿਯਾਰੁ ॥ ਹੁਇ ਨਿਰਮਾਇਲੁ ਹਰਿ ਭਜੇ ਭਿਜੌ ਜਿਨਿ[3] ਸੈਸਾਰਿ ॥ ੫੫੧ ॥

**ਚੌਪਈ ॥**

ਕਿਸੀ ਜੀਵ ਕੌ ਦੁਖੁ ਜਿਨਿ ਦੀਆ ॥ ਝਗਰਾ ਬਾਦੁ ਨ ਕਾ ਸੌ ਕੀਆ ॥
ਸਗਲ ਠੌਰ ਠਾਕਰ ਕਰਿ ਬੂਝਾ ॥ ਘਟਿ ਘਟਿ ਅੰਤਰਿ ਏਕੋ ਸੂਝਾ ॥
ਏਹੁ ਠੌਰ ਤਿਨੌ ਨੈ ਪਾਈ ॥ ਨਾਰਦ ਕਹੀ ਕਬੀਰ ਸੁਨਾਈ ॥
ਨਿਸਾ ਕਬੀਰ ਭਗਤਿ ਕੀ ਹੋਈ ॥ ਮਨ ਮਹਿ ਸੰਸਾ ਰਹਿਜੌ ਨ ਕੋਈ ॥ ੫੫੨ ॥

**ਦੋਹਰਾ ॥**

ਨਾਰਦੁ ਭਗਤੁ ਕਬੀਰ ਕੌ ਲੈ ਗਜੌ ਠਾਕਰ ਪਾਹਿ ॥ ਠਾਕੁਰੁ ਬੂਝੈ ਕੁਸਲੁ ਹੈ ਕਰੈ ਕਬੀਰੁ ਸਲਾਹਿ ॥ ੫੫੩ ॥

1. ਪਹੁੰਚ ਜਾਂਦੇ ਹਨ 2. ਧ੍ਰੂ ਭਗਤ 3. ਭਿੱਜੇ ਨਹੀਂ

**ਚੌਪਈ॥**

ਠਾਕੁਰੁ ਬੁਝੈ ਭਲੇ ਕਬੀਰਾ ॥ ਤੇਰੇ ਦਰਸਨ ਗਹਿਰ ਗੰਭੀਰਾ ॥
ਕਹਿ ਕਬੀਰ ਤੂੰ ਇਛਾ ਦਾਤਾ ॥ ਜੀਵਨ ਪਦਵੀ ਦੇਹਿ ਬਿਧਾਤਾ ॥
ਜੀਵੈ ਮਰੈ ਮਰੈ ਸੋ ਜੀਵੈ ॥ ਹਮਰੀ ਬਾਤਿ ਕਬੀਰਾ ਈਵੈ[1] ॥
ਘਟਿ ਘਟਿ ਭੀਤਰਿ ਮੋਹਿ ਬਸੇਰਾ ॥ ਈਹਾਂ ਆਸਨੁ ਨਿਰਖਹੁ ਮੇਰਾ ॥ ੫੫੪ ॥

**ਦੋਹਰਾ॥**

660.ੳ ਊਹਾਂ ਮੁਝ ਕੌ ਨਿਰਖਈ ਹੌ ਹੌ[2] ਨਿਕਟਿ ਹਦੂਰਿ ॥ ਈਹਾਂ ਜੋ / ਮੁਝ ਦੇਖਈ ਲਾਖ ਕੋਸ ਤੇ ਦੂਰਿ ॥ ੫੫੫ ॥

**ਚੌਪਈ॥**

ਅਬ ਤੌ ਤੁਮਰਾ ਦ੍ਸਨੁ ਪਾਯਾ ॥ ਹੁਇ ਕੀ ਘਾਲੁ ਕ੍ਰੌ ਹਰਿ ਰਾਯਾ ॥
ਜਿਸੁ ਮੈਂ ਮਿਲੌਂ ਸੁ ਘਾਲੁ ਕਮਾਵੈ ॥ ਮਿਲੇ ਬਿਨੁ ਕੌ ਜਾਨ ਪਾਵੈ ॥
ਮੇਰੇ ਘਰਿ ਮਹਿ ਮਿਹਨਤਿ ਆਈ ॥ ਜਿਨਿ ਕੀਤੀ ਤਿਨ ਜਨ ਗਤਿ ਪਾਈ ॥
ਤਬ ਕਬੀਰ ਸੁਨ ਘਰਿ ਕੌ ਆਏ ॥ ਭਏ ਬਿਸਮਾਦੁ[3] ਰਾਮ ਗੁਨ ਆਏ ॥ ੫੫੬ ॥

**ਦੋਹਰਾ॥**

ਕਬੀਰੁ ਸਦਨੁ ਆ ਬੋਲਿਆ ਬਾਨੀ ਤਿਤੁ ਪਰਥਾਇ ॥ ਜੋ ਬਕੁੰਠ ਮਹਿ ਦੇਖਿਆ ਸਭੋ ਸੁਨਾਯਾ ਗਾਇ ॥ ੫੫੭ ॥

**ਚੌਪਈ॥**

ਜਿਸੁ ਬਾਝਹੁ ਜਿਨਿ ਜੀਵਿਆ ਜਾਈ ॥ ਜੇ ਉਹੁ ਮਿਲੇ ਤ ਘਾਲ ਅਘਾਈ[4] ॥
ਪੂਤ ਆਪਿ ਬਾਪੁ ਹੈ ਜਾਯਾ ॥ ਬਿਨਾ ਠਾਹਰਿ ਤੇ ਨਗਰੁ ਵਸਾਯਾ ॥
ਏਹੁ ਸਬਦੁ ਸਪੂਰਨੁ ਕੀਆ ॥ ਅਰਥ ਸਮੇਤਿ ਸਭੋ ਕਹਿ ਦੀਆ ॥
ਜੀਵਤੁ ਮਰੈ ਸੋਈ ਜਨੁ ਪਾਵੈ ॥ ਭਗਤੁ ਕਬੀਰਾ ਗਾਇ ਸੁਣਾਵੈ ॥ ੫੫੮ ॥

**ਦੋਹਰਾ॥**

ਮਾਈ ਮੁਈ ਕਬੀਰੁ ਕੀ ਸਭ ਕੋ ਆਵੈ ਕਾਨਿ ॥ ਸੇਵਕ ਸਮਧੀ[5] ਸਾਕ ਸਾਧ ਕਬੀਰਾ ਰਾਮ ਧਿਆਨ ॥ ੫੫੯ ॥

**ਚੌਪਈ॥**

ਸ੍ਰੇਕਿ ਸਾਧ ਰਾਮ ਗੁਨ ਗਾਵਹਿ ॥ ਸਮਧੀ ਰੋਦੇ ਪਿਟਦੇ ਆਵਹਿ॥
ਬਾਹਰਿ ਤੇ ਜਬ ਦੇਖਹਿ ਆਇ ॥ ਕਬੀਰਾ ਗਾਵਹਿ ਸਾਜ ਬਜਾਇ ॥
ਲੋਕ ਸਭੇ ਹੈਰਾਨੇ ਜਾਂਹਿ ॥ ਇਹੁ ਗਾਵੈ ਹਮ ਰੋਵਹਿ ਕਾਂਹਿ ॥
ਲੋਕ ਲਗੇ ਤਬ ਕਰਨਿ ਬਿਚਾਰੁ ॥ ਰਖਿਆ ਰਹਿਤਾ ਇਹੁ ਸੈਸਾਰੁ ॥ ੫੬੦ ॥

**ਦੋਹਰਾ॥**

ਸਮਧੀ ਕਹਹਿ ਕਬੀਰ ਕੌ ਗਾਯਾ ਕਰੁ ਦਿਨੁ ਰਾਤਿ ॥ ਜਬ ਆਵੈ ਮੁਹਕਾਨਕਾ[6] ਇਕੁ ਟੁਕ[7] ਕਰੀਅਹੁ ਸਾਤਿ[8] ॥ ੫੬੧ ॥

**ਚੌਪਈ॥**

ਜੀਵਤੁ ਏਕੁ ਕਬੀਰ ਕੌ ਤਾਯਾ[9] ॥ ਕਬੀਰ ਤੀਰ ਸਿਜਾਨਾ ਬਨਿ ਆਯਾ ॥
ਸੁਨੁ ਕਬੀਰ ਇਕ ਬਾਤ ਸੁਨਾਊ ॥ ਭਲੀ ਭਾਂਤਿ ਤੁਮ ਕੌ ਸਮਝਾਊ ॥
ਕਾਣਿ ਕੁਟੰਬੀ ਆਵੈ ਕੋਈ ॥ ਖਲੌਇਆ ਕ੍ਰਿ ਤਿਨਾ ਸੌ ਲੋਈ ॥
ਰਤੀ ਕੁ ਉਨਿ ਸੌ ਰੋਯਾ ਕਰੈ ॥ ਐਸੀ ਭਾਯਾ ਬਾਁਤ ਉਚਰੈ ॥ ੫੬੧ ॥[10]

**ਦੋਹਰਾ॥**

660.ਅ ਲੋਗ ਲਾ / ਜ ਰਖੀ ਰਹੈ ਬੁਬੁਕਰੇ ਨ ਕੋਇ ॥ ਜਿਉ ਪਾਛੈ ਹੋਈ ਤਿਉ ਕ੍ਹੁ ਨਈ ਭਲੀ ਜਿਨਿ ਹੋਇ ॥ ੫੬੨ ॥

---

**1.** ਇਸ ਤਰ੍ਹਾਂ **2.** ਹਉ (ਹੌ), ਹੂੰ (ਹੌ) ਅਰਥਾਤ ਮੈਂ ਹਾਂ **3.** ਵਿਸਮੈ, ਅਨੰਦਿਤ **4.** ਤ੍ਰਿਪਤ ਹੋਈ **5.** ਸੰਬੰਧਿਤ ਰਿਸ਼ਤੇਦਾਰ **6.** ਮਕਾਣ, ਸੋਗ ਪ੍ਰਗਟ ਕਰਨ ਆਏ ਲੋਗ **7.** ਥੋੜਾ ਜਿਹਾ **8.** ਸ਼ਾਂਤ, ਖਮੋਸ਼ **9.** ਕਬੀਰ ਦੇ ਪਿਤਾ ਦਾ ਵੱਡਾ ਭਰਾ **10.** ਇਥੇ 561 ਅੰਕ ਦੁਬਾਰਾ ਆਇਆ ਹੈ

**ਚੌਪਈ॥**
ਤੂ ਤੌ ਰਾਮਦਾਸੁ ਹੁਇ ਗਯਾ॥ ਜਗ ਸੌ ਤੇਰਾ ਕਛੂਨ ਭਯਾ॥
ਤੋ ਭੀ ਤੌ ਤੁਮਰੀ ਸੀ ਮਾਇ॥ ਇਤਨੀ ਹੀ ਤੂ ਲਾਜ ਰਖਾਇ॥
ਕਹਤੁ ਕਬੀਰੁ ਸੁਨਹੁ ਤੁਮ ਤਾਯਾ॥ ਕੌ ਨ ਕਿਸੇ ਕਾ ਪੂਤੁ ਨ ਮਾਯਾ॥
ਬਾਨੀ ਗਾਇ ਕਬੀਰ ਸੁਨਾਈ॥ ਸਮਝਿ ਲੇਹੁ ਬਿਧਿ ਇਸਿ ਮਹਿ ਆਈ॥ ੫੬੩॥
**ਦੋਹਰਾ॥**
ਰੇ ਮਨ ਤੇਰਾ ਕੁਛੁ ਨਹੀਂ ਖਿਚੁ ਲੇਹੁ ਜਿਨਿ ਭਾਰੁ॥ ਬਿਖਿ ਬਸੇਰਾ ਪੰਖੀਆ ਤੈਸਾ ਇਹੁ ਸੈਸਾਰੁ॥ ੫੬੪॥
**ਸੋਰਠਾ॥**
ਆਪਾ ਥਿਰੁ ਨ ਰਹਾਇ ਕਾਂ ਕੌ ਕੀਚੈ ਸੋਕੁ ਮਨ॥ ਰੋਵਤਿ ਮੁਝੇ ਬਲਾਇ ਆਪੇ ਹੀ ਮ੍ਰਿ ਜਾਵਣਾ॥ ੫੬੫॥
**ਚੌਪਈ॥**
ਨਾ ਕੌ ਪੂਤ ਨ ਕਾਂ ਕੀ ਮਾਤਾ॥ ਨਾ ਕੋ ਭੈਣ ਨ ਭਾਈ ਤਾਤਾ॥
ਯਾਰੁ ਖੇਸੁ[1] ਕੋ ਮਿਤੁ ਨ ਪਜਾਰਾ॥ ਹਰਿ ਬਿਨ ਨਹਿ ਨ ਕੋਇ ਹਮਾਰਾ॥
ਐਸੇ ਕਹਿ ਕੇ ਸਬਦੁ ਸੁਣਾਯਾ॥ ਚੁਪਕਾ ਹੋਇ ਰਹਾ ਤਬ ਤਾਯਾ॥
ਐਸੀ ਪ੍ਰਭ ਕੀ ਲੀਲਾ ਹੋਈ॥ ਕਾਸੀ ਕੌ ਪੰਡਿਤੁ ਜੋ ਕੋਈ॥ ੫੬੬॥
**ਦੋਹਰਾ॥**
ਬਨਾਰਸਿ ਔਰ ਪ੍ਰਿਗ[2] ਕਾ ਗਿਯਾਨੀ ਪੰਡਿਤੁ ਜੋਇ॥ ਆਏ ਸਦਨ ਕਬੀਰੇ ਕੇ ਰਹਿਯੋ ਨਾਹੀਂ ਕੋਇ॥ ੫੬੭॥
**ਚੌਪਈ॥**
ਸੁਨਿਯਾ ਭਗਤੁ ਕਬੀਰੁ ਜੁਲਾਹਾ॥ ਬਡੋ ਗਿਯਾਨੀ ਪੰਡਿਤੁ ਆਹਾ॥
ਗਯਾਨੁ ਕਰਹਿਗੇ ਤੇ ਤਿਸ ਕੇ ਸੰਗਿ॥ ਉਮਡੇ ਪੰਡਿਤ ਉਠੀ ਉਮੰਗਿ॥
ਆਏ ਪੰਡਿਤ ਮਿਲੇ ਕਬੀਰ॥ ਰਾਮ ਰਾਮ ਕਰਿ ਬੈਠੇ ਤੀਰ॥
ਕਹਿ ਕਬੀਰ ਇਕੁ ਸਬਦੁ ਸੁਣਾਯਾ॥ ਅਰਥ ਸਮੇਤਿ ਪਦਾ ਇਉ ਗਾਯਾ॥ ੫੬੮॥
**ਦੋਹਰਾ॥**
ਪੰਡਿਤ ਹੂਏ ਥਕਤਿ ਸਭ ਅਰਥੁ ਨ ਪਾਯਾ ਜਾਇ॥ ਚਰਨੀ ਪਰੇ ਕਬੀਰ ਕੀ ਟੀਕਾ[3] ਦੇਹੁ ਸੁਣਾਇ॥ ੫੬੯॥
**ਚੌਪਈ॥**
ਐਸਾ ਬ੍ਰਹਮ ਗਯਾਨੀ ਹੋਈ॥ ਜਾ ਕੌ ਲੇਪ ਨ ਲਾਗਤਿ ਕੋਈ॥
ਘੋਰ ਘੋਰ ਨਿਸੁ ਬਾਸਰੁ ਬਰਸੈ॥ ਤਿਸੁ ਗਿਯਾਨੀ ਕੌ ਬੂੰਦ ਨ ਪਰਸੈ॥
661.ੳ ਸਬ ਕਬੀਰ ਕੇ ਸੇਵਕ ਭਏ॥ ਦੀਖਯਾ ਲੀ / ਨੀ ਘਰ ਕੌ ਗਏ॥
ਕਾਸੀ ਖੇਤੁ ਬਨਾਰਸਿ ਥਾਨੁ॥ ਤਹਾਂ ਕਬੀਰੇ ਕੋ ਅਸਥਾਨੁ॥ ੫੭੦॥
**ਦੋਹਰਾ॥**
ਕਾਸੀ ਵਿਖੇ ਤਪੱਸਿਆ ਲਾਗਾ ਕਰਨਿ ਕਬੀਰੁ॥ ਐਸੀ ਕਹੁਨ ਤਪਸਿਆ ਕਰਿ ਸਕੈ ਕੌਨੁ ਸਰੀਰੁ॥ ੫੭੧॥
**ਚੌਪਈ॥**
ਸਰਬ ਅੰਗਿ ਕੀ ਤਪਸਾ ਭਈ॥ ਸਭਾ ਕਮਾਇ ਕਬੀਰੇ ਲਈ॥
ਠਾਕਰੁ ਆਖੀ ਇੰਦ੍ਰ ਤੀਰ॥ ਸੰਜੁਗਤਿ ਤਪਸਿਆ ਕ੍ਰੀ ਕਬੀਰ॥
ਕਹੁ ਖਾਂ ਕੋਈ ਐਸਾ ਹੋਇ॥ ਉਸਕੀ ਤਪਸਾ[4] ਟਾਰੇ ਕੋਇ॥
ਮੈਂ ਅਬ ਜਾਵੌਂ ਇੰਦ੍ਰ ਬੋਲੈ॥ ਤੁਮਰੇ ਗਏ ਕਬੀਰੁ ਨ ਡੋਲੈ॥ ੫੭੨॥

---
1. ਆਪਣੇ ਸਨਬੰਧੀ 2. ਪਰਯਾਗ (ਇਲਾਹਾਬਾਦ) 3. ਅਰਥ, ਵਿਆਖਿਆ 4. ਤਪਸਿਆ

**ਦੋਹਰਾ ॥**

ਲੱਬ ਨ ਲੋਭਿ ਨ ਡੋਲਹੀ ਹੋਰੁ ਨ ਕਿਤੇ ਉਪਾਇ ॥ ਭੇਜੁ ਅਰੰਭਾ ਮੋਹਨੀ ਤੁਰਤ ਡਿਗਾਵੈ ਜਾਇ ॥ ੫੭੩ ॥

**ਚੌਪਈ ॥**

ਬਹੁਤੁ ਮੋਹਿਨੀ ਲਈ ਬੁਲਾਇ ॥ ਕਬੀਰ ਤੀਰ ਸਭ ਦਈ ਪਠਾਇ ॥

ਠਾਕੁਰ ਕੀ ਇਉ ਆਗਜ਼ਾ ਆਈ ॥ ਸਭ ਹੀ ਇੰਦ੍ਰ ਕਹਿ ਸਮਝਾਈ ॥

ਕਰਿ ਸੀਗਾਰੁ ਤਿਆਰ ਹੋਇ ਚਲੀ ॥ ਆਗੇ ਭਗਤੁ ਕਬੀਰੁ ਤਪ ਬਲੀ ॥

ਅਧੀ ਰਾਤਿ ਅਖੰਡਿ ਵਿਹਾਣੀ[1] ॥ ਤਿਤੁ ਹੀ ਵੇਲਾ ਤੁਰਤੁ ਸਿਧਾਣੀ[2] ॥ ੫੭੪ ॥

**ਦੋਹਰਾ ॥**

ਛਣਿ ਛਣਿ ਕਰਤੀ ਉਤਰੀ ਦਸ ਬਾਰਹ ਸੁੰਦ੍ਰ ਨਾਰਿ ॥ ਬੈਠੀ ਵੇੜਿ[3] ਕਬੀਰ ਕੌ ਲਾਗੀ ਕਰਨ ਉਚਾਰਿ ॥ ੫੭੫ ॥

**ਚੌਪਈ ॥**

ਮੀਠੀ ਮੀਠੀ ਬਾਤ ਸੁਨਾਵਹਿ ॥ ਕਬੀਰੇ ਕੌ ਪ੍ਰਬੋਧ[4] ਲਗਾਵਹਿ ॥

ਮਨ ਮਹਿ ਕਰੇ ਕਬੀਰੁ ਬਿਚਾਰੁ ॥ ਮਾਤ ਲੋਕ ਕੀ ਨਾਹਨ ਨਾਰ ॥

ਇਹੁ ਸੁਰਗ ਲੋਕ ਮੋਹਣੀ ਹਈ ॥ ਕਹਾਂ ਕਰੈ ਝਖ ਮਾਰੌ ਪਈ ॥

ਕਹਾਂ[5] ਕਰੈਗੀ ਜੌ ਇਹੁ ਆਈ ॥ ਹਮਰਾ ਰਾਖਾ ਹੈ ਰਘੁਰਾਈ ॥ ੫੭੬ ॥

**ਦੋਹਰਾ ॥**

ਬੋਲਿ ਉਠੀ ਤਬ ਮੋਹਨੀ ਮੁਲਹੋ ਬਾਤਿ ਕਬੀਰ ॥ ਆਈ ਸੇਵਾ ਕਰਨਿ ਕੌ ਤੁਮਰੀ ਤਮਰੇ ਤੀਰ ॥ ੫੭੭ ॥

**ਸੋਰਠਾ ॥**

ਸੁਣਿ ਕੈ ਹਮਰੀ ਸੋਇ ਹਮ ਆਈ ਅਬ ਸੁਰਗ ਤੇ ॥ ਆਖਿ ਸੁਨਾਵਹਿ ਓਇ ਤੁਮ ਕੋ ਛੋਡਿ ਨ ਜਾਵਹੀ ॥ ੫੭੮ ॥

**ਚੌਪਈ ॥**

661.ਅ ਤਬ ਕ / ਬੀਰ ਮੁਖਿ ਬੋਲੀ ਬਾਣੀ ॥ ਹਮ ਜਿਨਿ ਚਾਂਹਿ ਤੁਕਹੁ ਕਿਨਿ[6] ਆਣੀ ॥

ਈਹਾਂ ਬਨੈ ਨ ਤੁਮਰਾ ਰਹਿਨਾ ॥ ਤੁਮ ਘ੍ਰ ਜਾਹੁ ਹਮਾਰੀ ਬਹਨਾ[7] ॥

ਹਮ ਤੌ ਤੁਮਰੇ ਸਾਥੀ ਨਾਹਿ ॥ ਸਮਝ ਦੇਖੁ ਅਪਨੇ ਮਨ ਮਾਹਿ ॥

ਕਤ ਮਟਕਾਵਤਿ ਹੋ ਤੁਮ ਨੈਨਾ ॥ ਤੁਮ ਤੌ ਹਮਰੀ ਲਾਗਤਿ ਭੈਨਾ ॥ ੫੭੯ ॥

**ਦੋਹਰਾ ॥**

ਬਿਨਾ ਰਾਮ ਕੇ ਨਾਮ ਥੀ ਕੁਛ ਨ ਮੁਝੇ ਸੁਹਾਇ[8] ॥ ਨੈਨ ਕਹਾਂ ਮਟਕਾਵਤੀ ਤੁਝ ਲਾਗਤਿ ਮੁਝ ਮਾਇ ॥ ੫੮੦ ॥

**ਚੌਪਈ ॥**

ਹਮਹ ਜੁਲਾਹੇ ਹੀਨੀ ਜਾਤਿ ॥ ਤੁਮਰੀ ਈਹਾਂ ਬਨੈ ਨ ਬਾਤਿ ॥

ਉਲਟਿ ਮੋਹਨੀ ਕਹੈ ਸੁਨਾਇ ॥ ਜਾਤਿ ਜਨਮ ਸੌ ਅਸਾਂ ਨ ਕਾਇ ॥

ਸੁਰਗ ਮਾਹਿ ਸੁਨਿਆ ਪ੍ਰਤਾਪ ॥ ਤੌਰੇ ਹੋਇ ਰਹਿਜੌ ਤਹ ਜਾਪੁ ॥

ਤੇ ਮੈਂ ਸੁਨਿ ਕ੍ਰ ਤੋ ਪਹਿ ਆਈ ॥ ਕਰੁ ਕਰਨਾ[9] ਲੇਵਹੁ ਲੜਿ ਲਾਈ ॥ ੫੮੧ ॥

**ਦੋਹਰਾ ॥**

ਕਥਾ ਪੂਰਬਲੇ ਜਨਮ ਕੀ ਕਹੀ ਕਬੀਰ ਸੁਨਾਇ ॥ ਏਕ ਨਾਰ ਕੈ ਸੰਗਿ ਤੇ ਜਨਮੁ ਧਰਜੌ ਜਗ ਆਇ ॥ ੫੮੨ ॥

**ਚੌਪਈ ॥**

ਓਸਿ ਜਨਮ ਕੀ ਕਥਾ ਸੁਨਾਈ ॥ ਏਕੁ ਜੁਲਾਹੀ ਮੋ ਪਹਿ ਆਈ ॥

ਤਿਸੁ ਕੈ ਸੰਗਿ ਮੇਰਾ ਜਤੁ ਟਰਿਜਾ[10] ॥ ਤੌ ਪ੍ਰਭ ਪਕੜਿ ਜੁਲਾਹਾ ਕਰਿਜਾ ॥

ਜੇ ਅਬ ਹੌ ਐਸੀ ਪੁਨ ਕਰੌ ॥ ਕੌਨੁ ਜਾਨੇ ਕਹਾਂ ਜਾਇ ਪਰੌ ॥

ਏਸਿ ਬਾਤਿ ਤੇ ਮੈਂ ਡਰੁ ਪਾਯਾ ॥ ਏਉ ਕਬੀਰ ਜਬਾਬ ਅਲਾਯਾ ॥ ੫੮੩ ॥

---

1. ਬੀਤੀ ਸੀ 2. ਗਈ, ਸਿਧਾਈ 3. ਘੇਰ ਕੇ 4. ਗਿਆਨ 5. ਕੀ 6. ਕਿਉਂ 7. ਭੈਣੋਂ 8. ਸੋਂਹਦਾ ਹੈ, ਚੰਗਾ ਲਗਦਾ ਹੈ 9. ਕ੍ਰਿਪਾ ਕਰਕੇ 10. ਜਤ ਟਲ ਗਿਆ

**ਦੋਹਰਾ ॥**

ਬੋਲਿ ਉਠੀ ਤਬ ਮੋਹਨੀ ਦੇਖੁ ਹਮਾਰੀ ਦੇਹਿ ॥ ਜੇਹੀ ਨਾਰੀ ਓਹ ਸੀ ਤੇਹੀ ਨਾਹੀ ਏਹਿ ॥ ੫੮੪ ॥

**ਚੌਪਈ ॥**

ਭੈ ਥੀ ਭਜੀ ਪਰਾਈ ਨਾਰਿ ॥ ਹਮ ਤੌ ਆਈ ਕਰਨ ਭਤਾਰ ॥
ਹਮਰਾ ਰੂਪ ਵਰਨੁ ਤੂ ਦੇਖੁ ॥ ਮੁਖੁ ਛਾਤੀ ਤੂਹਮਰੀ ਪੇਖੁ ॥
ਹਮ ਨਾਰੀ ਤੂਹੋਹੁ ਸੁਹਾਗੁ ॥ ਤੁਮ ਕੌ ਲਗਗ ਨ ਕੋਈ ਦਾਗੁ ॥
ਤੁਮੇ ਨ ਛੋਡੌ ਭਾਵੈ ਸੁ ਕਰੌ ॥ ਤੁਮ ਕੌ ਛੋਡਿ ਕੌਨ ਕੌ ਵਰੌ ॥ ੫੮੫ ॥

**ਦੋਹਰਾ ॥**

ਜਾਤਿ ਜੁਲਾਹੋ ਹੀਨ ਮਤਿ ਮੋਹਿ ਕਬੀਰਾ ਨਾਂਉ ॥ ਸੁਰਗਹੁ ਆਈ ਮੋਹਨੀ ਕਾਮ ਨ ਸਕਾ ਕਮਾਉ ॥ ੫੮੬ ॥

**ਚੌਪਈ ॥**

662.ੳ ਤਹ ਤੁਮ ਜਾਹੁ ਜਹਾਂ ਤੇ ਆਈ ॥ ਹਮ੍ਹ ਤੁਮਰੀ / ਨਾਹਿ ਸਮਾਂਈ ॥
ਹਮ ਹੈ ਨੀਚ ਜੁਲਾਹੋ ਜਾਤਿ ॥ ਹਮਰੀ ਤੁਮਰੀ ਬਨੈ ਨ ਬਾਤਿ ॥
ਕਹੇ ਮੋਹਣੀ ਸੁਣਹੁ ਕਬੀਰ ॥ ਸੁਰਗਹੁ ਆਈ ਤੁਮਰੇ ਤੀਰ ॥
ਔਰ ਠੌਰ ਕੌਨ ਜਹਾ ਜਾਂਉ ॥ ਤੁਝ ਬਿਨੁ ਮੁਝੈ ਨ ਸੁੱਝੈ ਠਾਉ ॥ ੫੮੭ ॥

**ਦੋਹਰਾ ॥**

ਸੁਰਪੁਰ ਤਜ ਕੈ ਮੈ ਹਮ ਚਲੀ ਆਈ ਤੁਮਰੇ ਪਾਹਿ ॥ ਮਨਸਾ ਮਨ ਮਹਿ ਇਹ ਭਈ ਹਮ ਨਾਰੀ ਤੁਮ ਨਾਹ[1] ॥ ੫੮੮ ॥

**ਚੌਪਈ ॥**

ਕੌਣੁ ਸੁਰਗ ਕੌ ਪਯਾ ਦਿਹਾੜਾ ॥ ਸੁਰਪੁਰ ਕੌ ਕੀ ਭਯਾ ਉਜਾੜਾ ॥
ਸੁਰਗੁ ਛੋਡਿ ਕਤ ਈਹਾਂ ਆਈ ॥ ਕਾਢਿ ਦਈ ਕਹੁ ਕਿਨੈ ਪਠਾਈ ॥
ਕਿਸੇ ਬਛੇ ਭੂਪਤਿ ਘ੍ਰ ਜਾਵਹੁ ॥ ਜਹਾਂ ਜਾਇ ਕੁਛ ਸੁਖੁ ਫਲੁ ਪਾਵਹੁ ॥
ਹਮਰੇ ਕਾਮ ਨਹੀਂ ਤੁਮ ਭੈਨ ॥ ਕਹਾਂ ਸੁਨਾਵਹੁ ਮੀਠੈ ਬੈਨ[2] ॥ ੫੮੯ ॥

**ਦੋਹਰਾ ॥**

ਸੁਰਗ ਮਾਹਿ ਪਰਸਿੱਧਿ ਹੈ ਸੁਨਿਆ ਤੁਮਰਾ ਨਾਉ ॥ ਭੂਪਤਿ ਰਾਜੇ ਕੌਨ ਹੈ ਉਹਾਂ ਨਾਉ ਨ ਥਾਂਉ ॥ ੫੯੦ ॥

**ਚੌਪਈ ॥**

ਕਹਤ ਮੋਹਣੀ ਸੁਣਹੁ ਕਬੀਰ ॥ ਅਬ ਤੌ ਆਇ ਰਹੀ ਤੁਝ ਤੀਰ ॥
ਜੇ ਹਮ ਕੌ ਅਪਨੇ ਲੜਿ ਲਾਵਹਿ ॥ ਸੁਰਗ ਲੋਕ ਤੁਮ ਕੌ ਲੈ ਜਾਵਹਿ ॥
ਆਈ ਫੇਰਨੁ ਦੀਰਘ ਪਾਪੁ ॥ ਹਮ ਦੇ ਚੱਲਹਿਗੀ ਤੁਮ ਸ੍ਰਾਪ ॥
ਤੁਮ ਢਿੱਗਿ ਆਈ ਆਸ ਪਿਯਾਗੀ ॥ ਤੁਮ ਜਿਨਿ ਤਜਹੁ ਨ ਕਰਹੁ ਨਿਰਾਸੀ ॥ ੫੯੧ ॥

**ਦੋਹਰਾ ॥**

ਸੁਰਗ ਲੋਕ ਕੀ ਮੋਹਨੀ ਮਾਤ ਲੋਕ ਕੀ ਨਾਂਹਿ ॥ ਜਹ ਤੇ ਹੈ ਹਮ ਆਈ ਆਂ ਤਹ ਤੁਮ ਕੌ ਲੈ ਜਾਂਹਿ ॥੫੯੨ ॥

**ਚੌਪਈ ॥**

ਹਮਰਾ ਕੀਜੈ ਅੰਗੀਕਾਰੁ ॥ ਨਾਰ ਉਚਾਰੇ ਬਾਰੰਬਾਰ ॥
ਕਬਹੂ ਅਪਨਾ ਜੋਰੁ ਦਿਖਾਵਹਿ ॥ ਕਬਹੂ ਹੋਇ ਅਧੀਨੁ ਬੁਲਾਵਹਿ ॥
ਕਹਿ ਕਬੀਰੁ ਤੁਮ ਭੂਲਹੁ ਨਾਹੀਂ ॥ ਕਿਉ ਨ ਸਮਝਹੁ ਨਿਜ ਮਨ ਮਾਹੀਂ ॥
ਈਧਨ[3] ਕੌ ਜਿਨਿ[4] ਆਗ ਤਿਜਾਗੇ ॥ ਚਿਕੜਿ ਆਗਿ ਨੇ ਕਬਹੋ ਲਾਗੇ ॥ ੫੯੩ ॥

1. ਪਤੀ, ਖਸਮ, ਨਾਥ 2. ਬਚਨ, ਬੋਲ 3. ਬਾਲਣ, ਲੱਕੜ ਆਦਿ 4. ਨਹੀਂ

**ਦੋਹਰਾ ॥**

662.ਅ ਕਹੈ ਕਬੀਰਾ ਸੁਨਹੁ ਰੀ ਹਮ ਪਾਨੀ ਤੁਮ ਆਗਿ ॥ ਕੋਟ ਜਤਨ ਜੇ ਤੁਮ ਕਰਹੁ ਪਾਨੀ ਆ / ਗਿ ਨ ਲਾਗਿ ॥ ੫੯੪ ॥

**ਚੌਪਈ ॥**

ਰਹੀ ਮੋਹਨੀ ਜੋਰੁ ਲਗਾਇ ॥ ਕਬੀਰ ਨਾਲਿ ਨ ਪੁੱਗੀ ਕਾਇ[1] ॥
ਮਾਤ ਲੋਕੁ ਤਜ ਸੁਰਪੁਰ ਗਈ ॥ ਸੁਰਪਤਿ[2] ਕੌ ਇਵ ਕਹਤੀ ਭਈ ॥
ਭਗਤੁ ਕਬੀਰਾ ਅਤ ਦ੍ਰਿੜ ਥੀਆ ॥ ਮੋਹਨੀਆ ਅਤ ਉਸਤਤਿ ਕੀਆ ॥
ਇੰਦ੍ਰ ਆਯਾ ਹਰਿ ਪ੍ਰਭਿ ਪਾਸਿ ॥ ਦੋ ਕਰ ਜੋਰ ਕਰੀ ਅਰਦਾਸਿ ॥ ੫੯੫ ॥

**ਦੋਹਰਾ ॥**

ਫਿਰਿ ਆਈ ਸਭ ਮੋਹਨੀ ਅਪਨਾ ਜੋਰੁ ਲਗਾਇ ॥ ਕਬੀਰ ਭਗਤੁ ਅਤ ਹੀ ਵਡਾ ਸਕੈ ਨ ਕੋਇ ਡੁਲਾਇ ॥੫੯੬ ॥

**ਸੋਰਠਾ ॥**

ਭਗਤੁ ਕਬੀਰੁ ਅਡੋਲੁ ਡੋਲਤਿ ਨਾਹਿ ਉਪਾਇ ਕਿਤਿ ॥ ਠਾਕੁਰੁ ਬੋਲੇ ਬੋਲੁ ਐਸੋ ਉਤਮੁ ਭਗਤੁ ਹੈ ॥ ੫੯੭ ॥

**ਚੌਪਈ ॥**

ਸ੍ਰੀ ਠਾਕੁਰ ਬ੍ਰਹਮਾ ਪਠ[3] ਦੀਆ ॥ ਬ੍ਰਹਮਾ ਬੁਢਾ ਬਾਮਨੁ ਥੀਆ[4] ॥
ਆਯਾ ਅਪਨਾ ਰੂਪੁ ਵਟਾਇ ॥ ਸਹੀ ਨ ਕੀਆ ਕਾਂ ਪਹਿ ਜਾਇ ॥
ਰਾਮ ਰਾਮ ਕਬੀਰ ਕੋ ਕਹੀ ॥ ਕਹਿ ਕਬੀਰੁ ਰਾਮ ਸਤਿ ਸਹੀ ॥
ਉਠਿ ਕਬੀਰਾ ਢਾਠਾ ਭਯਾ ॥ ਬਹੁਤ ਆਦਰ ਬ੍ਰਹਮੇ ਕੌ ਦਯਾ ॥
ਕਬੀਰ ਗੁਸਾਂਈ ਬਿਰੰਚੁ ਪਛਾਤਾ[5] ॥ ਬ੍ਰਹਮੇ ਬੂਝੀ ਮੈਂ ਇਨਿ ਜਾਤਾ ॥ ੫੯੮ ॥

**ਦੋਹਰਾ ॥**

ਬ੍ਰਹਮਾ ਕਹੈ ਕਬੀਰ ਕੌ ਮੋਹਿ ਸੁਣੀ ਇਕਿ ਬਾਤਿ ॥ ਸੁਰਗਹੁ ਆਈ ਮੋਹਨੀ ਕਹੌ ਗਈ ਕਿਤਿ ਭਾਤਿ ॥ ੫੯੯ ॥

**ਚੌਪਈ ॥**

ਸੁਰਗਹੁ ਮੋਹਣੀ ਤੌ ਪਹਿ ਆਈ ॥ ਸੋ ਸ੍ਰੀ ਠਾਕੁਰ ਆਪਿ ਪਠਾਈ ॥
ਤੈ ਕਿਉ ਨ ਰਾਖੀ ਤੈ ਘ੍ਰ ਮਾਹੀ ॥ ਮੋੜਿ ਪਠੀ[6] ਕਹੁ ਕਹਾਂ ਪਿਛਾਹੀ ॥
ਤੌ ਕਬੀਰ ਇਕ ਬਾਤਿ ਸੁਣਾਈ ॥ ਆਈ ਬੁਰਾ ਕਰਨਿ ਕੈ ਤਾਈ ॥
ਠਾਕੁਰ ਭੇਜੀ ਕੌਨ ਕਰਮ ਕੌ ॥ ਖੋਵਣ ਆਈ ਸਰਮ ਧਰਮ ਕੌ ॥ ੬੦੦ ॥

**ਦੋਹਰਾ ॥**

ਬ੍ਰਹਮਾ ਕਹੈ ਕਬੀਰ ਕੌ ਏਤਾ ਗਰਬੁ ਨ ਬੋਲੁ ॥ ਸਭੁ ਕੋ ਡੋਲਨਿ ਵਿਚਿ ਹੈ ਠਾਕਰੁ ਆਪਿ ਅਡੋਲੁ ॥ ੬੦੧ ॥
ਬ੍ਰਹਮਾ ਬੋਲੈ ਸੁਨਹੁ ਕਬੀਰ ॥ ਏਤਾ ਗਰਬੁ ਨ ਕਰੀਅਹੁ ਬੀਰ ॥

663.ੳ / ਗਰਬ ਪ੍ਰਹਾਰੀ[7] ਹਰਿ ਕੋ ਨਾਉ ॥ ਗ੍ਰਬ ਕਰੇ ਤਿਸੁ ਨਾਹੀਂ ਥਾਉ ॥
ਤਬ ਕਬੀਰ ਮੁਖਿ ਬੋਲੀ ਬਾਣੀ ॥ ਬ੍ਰਹਮੇ ਸੁਣੀ ਕਬੀਰ ਵਖਾਣੀ ॥
ਮੋ ਕੌ ਗੋਵਿੰਦੁ ਕਹਾਂ ਡਰਾਈ ॥ ਵਾਂ ਕੀ ਕਾਂਨ ਨਾਂਹਿ ਮੁਝ ਕਾਈ ॥ ੬੦੨ ॥

**ਦੋਹਰਾ ॥**

ਕਿਉ ਨ ਡਰਹਿ ਗੋਬਿੰਦ ਤੇ ਕੌਣੁ ਭਗਤ ਕਾ ਜੋਰੁ ॥ ਗਰਬੁ ਉਠਾਯਾ ਜਿਨਿ ਕਿਨੈ ਸੋ ਠਾਕੁਰ ਕਾ ਚੋਰੁ ॥ ੬੦੩ ॥

**ਚੌਪਈ ॥**

ਮੈਂ ਤਾਂ ਤਪਸਾ ਕਾਇ ਨ ਕਰੀ ॥ ਕਹਾ ਕਰੈਗਾ ਮੋ ਕੌ ਹਰੀ ॥
ਚਿਤੁ ਗੁਪਤੁ ਮੁਝ ਕਹਦੇ ਭਾਈ ॥ ਹਮਰੌ ਸਖਾ ਭਯਾ ਧਰਮਰਾਈ ॥
ਤੁਮ ਕਹੁ ਮੁਝ ਕੌ ਕਹਾਂ ਡਰਾਵਹੁ ॥ ਔਰ ਜਿਸੇ ਡਰੁ ਮੋਹਿ ਸੁਨਾਵਹੁ ॥
ਤਬ ਬ੍ਰਹਮਾ ਬੋਲੇ ਕਰਿ ਗਜਾਨੁ ॥ ਤੂ ਜੋ ਬੋਲਹਿ ਕਰਿ ਅਭਿਮਾਨੁ ॥ ੬੦੪ ॥

---

1. ਪੇਸ਼ ਨਾ ਗਈ 2. ਇੰਦਰ ਦੇਵਤਾ, ਦੇਵਤਿਆਂ ਦਾ ਪਤੀ 3. ਭੇਜ ਦਿੱਤਾ 4. ਬ੍ਰਾਹਮਣ ਬਣ ਕੇ ਆਇਆ 5. ਬ੍ਰਹਮਾ ਨੂੰ ਪਛਾਣ ਗਿਆ 6. ਭੇਜੀ 7. ਹੰਕਾਰ (ਗਰਬ) ਦਾ ਨਾਸ਼ ਕਰਨ ਵਾਲਾ, ਪ੍ਰਭੂ

**ਦੋਹਰਾ ॥**

ਅਪਰਸੁ[1] ਰਹਿਤਾ ਹੋਹਿਗਾ ਤੌ ਬੋਲਹਿ ਕਰਿ ਮਾਨੁ ॥ ਸਗਲ ਕੁਟੰਬ ਭੀਤ੍ ਪਲੌ ਕਹੈ ਕਬੀਰੁ ਬਖਾਨੁ ॥ ੬੦੫ ॥

**ਚੌਪਈ ॥**

ਥਾਰੀ[2] ਮਿੰਨਤਿ ਕ੍ ਹੌ ਨਾਹਿ ॥ ਜੁ ਠਾਕਰੁ ਮਾਹਿ ਵਿਚੋਲਾ ਪਾਹਿ ॥
ਤਬ ਬ੍ਰਹਮੇ ਪੁਨ ਬਚਨੁ ਅਲਾਯਾ ॥ ਬ੍ਰਹਮਾ ਬਿਸਨ ਮਹੇਸ ਧਿਜਾਯਾ ॥
ਤੀਨੌ ਦੇਉ ਨ ਦੇਖੇ ਆਖਿ ॥ ਪਾਰਬ੍ਰਹਮ ਮੁਹ ਲੀਨੌ ਰਾਖਿ ॥
ਜਿਉ ਜਲ ਬਾਝਹੁ ਮੀਨ ਮਰਾਈ ॥ ਚਰਨ ਕਮਲ ਸੌ ਪ੍ਰੀਤਿ ਬਨਾਈ ॥ ੬੦੬ ॥

**ਦੋਹਰਾ ॥**

ਬਿਨੁ ਸੇਵਾ ਬਿਨੁ ਬੰਦਗੀ ਪਹੁਤਾ ਕੋਇ ਨ ਏਵ ॥ ਸਨਕਾਦਿਕ ਬ੍ਰਹਮਾਦਿਕਾ ਤੇਤੀਸ ਕ੍ਰੋੜੀ ਦੇ੍ਵ ॥ ੬੦੭ ॥

**ਚੌਪਈ ॥**

ਕਹੈ ਕਬੀਰਾ ਬਾਨੀ ਗਾਇ ॥ ਏਹਿ ਨ ਪਹੁਤੇ ਹੈ ਉਤ ਥਾਇ ॥
ਨਾਮਾ ਤ੍ਰਿਲੋਚਨੁ ਅਰੁ ਜੈਦੇਉ ।[3] ਰਵਿਦਾਸ[4] ਪਾਯਾ ਅਲਖ ਅਭੇਉ ॥
ਊਹਾਂ ਪਹੁਚ ਨ ਸਕੈ ਔਰੁ ॥ ਸਾਧ ਸੰਗਤਿ ਕੀ ਹੈ ਉਹੁ ਠੌਰੁ ॥
ਬ੍ਰਹਮਾ ਕਹੈ ਕਬੀਰੈ ਤਾਈ ॥ ਕਹੁ ਕਬੀਰ ਤੈ ਸੋ ਥਿਤਿ ਪਾਈ ॥ ੬੦੮ ॥

**ਦੋਹਰਾ ॥**

ਕਹੈ ਕਬੀਰੁ ਬਿਰੰਚ ਕੌ ਜਾਗਾ ਪਾਈ ਸੋਇ ॥ ਸਦਕਾ ਸੰਗਤਿ ਭਗਤਿ ਕੀ ਮੁਝੇ ਨ ਹਟਕੇ ਕੋਇ ॥ ੬੦੯ ॥

**ਚੌਪਈ ॥**

663.ਅ ਸੁਨਿ ਕੈ / ਬ੍ਰਹਮਾ ਪ੍ਰਿਛ ਤਬ ਗਯਾ ॥ ਨਿਸਚੇ ਭਗਤੁ ਕਬੀਰਾ ਭਯਾ ॥
ਨਮਸਕਾਰੁ ਕਰਿ ਗਯਾ ਗ੍ਰੇਹਿ ॥ ਹਰਿ ਪਹਿ ਬਿਨਤੀ ਕੀਨੀ ਏਹਿ ॥
ਨਿਚਹਲੁ ਭਗਤੁ ਕਬੀਰੁ ਗੁਸਾਂਈ ॥ ਧ੍ਰੰਜ ਬੁਧਿ ਧ੍ਰੂੰਜ[5] ਕੀ ਨਿਆਂਈ ॥
ਡਿਗੇ ਨ ਡੋਲੇ ਮਹਾਂ ਅਡੋਲੁ ॥ ਬ੍ਰਹਮੇ ਬੋਲ ਸੁਣਾਯਾ ਬੋਲੁ ॥ ੬੧੦ ॥

**ਦੋਹਰਾ ॥**

ਠਾਕੁਰੁ ਕਹੈ ਬਿਰੰਚ ਕੌ ਐਸੋ ਭਗਤੁ ਕਬੀਰੁ ॥ ਐਸੋ ਸੁਤ੍ ਮਮ ਕਬੀਰ ਜੈਸਾ ਮਛੁਲੀ ਨੀਰੁ ॥ ੬੧੧ ॥

**ਚੌਪਈ ॥**

ਭਯਾ ਕਬੀਰ ਜੋਰ ਪ੍ਰਤਾਪੁ ॥ ਰਾਮੁ ਕਬੀਰੁ ਜਪੇ ਸਭੁ ਜਾਪੁ ॥
ਨੌ ਕ੍ਰੋੜੀ ਸੇਵਕ ਸਿਖਿ ਭਯਾ ॥ ਢਕਾ ਢੁਕ[6] ਮੇਲਾ ਹੋਇ ਗਯਾ ॥
ਇਕਿ ਆਵਹਿ ਇਕਿ ਉਠਿ ਉਠਿ ਜਾਂਹਿ ॥ ਰਾਮੁ ਕਬੀਰੁ ਜਪਹਿ ਮੁਖਿ ਮਾਂਹਿ ॥
ਲੇਵਹਿ ਦੀਖਿਯਾ ਸਿਖਿ ਹੋਇ ਜਾਂਹਿ ॥ ਅੰਤਰ ਬਾਹਰਿ ਮੇਵਹਿ ਨਾਂਹਿ ॥ ੬੧੨ ॥

**ਦੋਹਰਾ ॥**

ਇਕਿ ਦਿਨਿ ਆਯਾ ਸਾਧੁ ਇਕੁ ਬੈਠਾ ਤੀਰ ਕਬੀਰ ॥ ਅਚਰਜੁ ਹੋਇਯਾ ਸਾਧ ਤਬ ਵਗਦੇ ਵੇਖਿ ਵਹੀਰ ॥ ੬੧੩ ॥

**ਸੋਰਠਾ ॥**

ਬੂਝੈ[7] ਸਾਧੁ ਕਬੀਰ ਏਤੀ ਪਾਈ ਡੰਙੁ ਕਤ ॥ ਏਤੇ ਮੇਲਿ ਸਰੀਰ ਤੈ ਕਿਯਾ ਲੈਣਾ ਇਨਾ ਤੇ ॥ ੬੧੪ ॥

**ਚੌਪਈ ॥**

ਇਨਿ ਮਹਿ ਤੁਮਰਾ ਕੋਈ ਨਾਂਹਿ ॥ ਦੇਖੁ ਪ੍ਰਤਾਇ[8] ਅਪਨੇ ਮਨ ਮਾਂਹਿ ॥
ਕਹੈ ਕਬੀਰਾ ਤੈ ਜੋ ਹੇਰੇ ॥ ਰਾਮੁ ਜਪਹਿ ਸੇ ਸਭਿ ਹੀ ਮੇਰੇ ॥

---

1. ਅਛੋਹ, ਅਲਿਪਤ, ਨਿਰਲੇਪ 2. ਤੇਰੀ 3. ਨਾਮਦੇਵ, ਤ੍ਰਿਲੋਚਨ ਅਤੇ ਜੈ ਦੇਵ ਭਗਤ, ਇਹ ਕਬੀਰ ਜੀ ਤੋਂ ਪਹਿਲਾਂ ਹੋਏ ਹਨ 4. ਪਰੰਤੂ ਰਵੀਦਾਸ ਤਾਂ ਕਬੀਰ ਜੀ ਦੇ ਸਮਕਾਲੀ ਸਨ 5. ਧ੍ਰੂ ਭਗਤ ਵਾਂਗ ਦ੍ਰਿੜ 6. ਬਹੁਤ ਅਧਿਕ ਲੋਕ, ਭਾਵ ਜ਼ਮੀਨ ਢਕੀ ਗਈ ਸੀ 7. ਪੁੱਛਿਆ 8. ਪ੍ਰਤਿਆ ਕੇ, ਪ੍ਰੀਖਿਆ ਲੈ ਕੇ

ਕਹੈ ਸਾਧੁ ਲੇਵਹੁ ਪਰਤਾਇ ॥ ਦੇਖਹੁ ਕੋਈ ਸਾਂਗੁ ਉਠਾਇ ॥
ਤਬ ਕਬੀਰ ਇਕੁ ਸਾਂਗੁ ਉਠਾਯਾ ॥ ਕਹੇ ਸਾਧ ਕੇ ਸਿਖਿ ਪ੍ਰਤਾਯਾ ॥ ੬੧੫ ॥

**ਦੋਹਰਾ ॥**
ਲਈ ਸੁਰਾਹੀ ਨੀਰ ਕੀ ਮੁਖੋਂ ਕਹੇ ਮਦ ਪਾਨੁ ॥ ਆਵਲ ਬਾਵਲ[1] ਬੋਲਈ ਮਦ ਪੀਤੇ ਮਸਤਾਨੁ ॥ ੬੧੬ ॥

**ਚੌਪਈ ॥**
ਗੰਗੋਦਕ[2] ਕੀ ਗਹੀ[3] ਸੁਰਾਹੀ ॥ ਭਾਖਹਿ ਲੋਕ ਭਯੋ ਬਦਰਾਹੀ ॥
ਬਹੁਤੇ ਲੋਕ ਤੁਟਿ ਤਬ ਗਏ ॥ ਸਾਂਗੁ ਦੇਖਿ ਕੇ ਬੇਮੁਖਿ ਭਏ ॥
ਕਹੈ ਕਬੀਰੁ ਸਾਧ ਕੌਂ ਫੇਰਿ ॥ ਅਬ ਤੌਂ ਤੂਟਿ ਗਏ ਹੈ ਢੇਰਿ ॥
ਰਹਤੇ ਤੌਂ ਅਬ ਹੈਂ ਕਿਉ ਮੇਰੇ ॥ ਕਹੈ ਸਾਧੁ ਇਹ ਨਾਹਨ ਤੇਰੇ ॥ ੬੧੭ ॥

664.ੳ / **ਦੋਹਰਾ ॥**
ਸਾਂਗੁ ਉਠਾਜਾ ਹੋਰੁ ਪੁਨ ਲਈ ਬੇਸਵਾ ਨਾਲਿ ॥ ਹੱਥਿ ਸੁਰਾਹੀ ਨੀਰ ਕੀ ਕੀਤਾ ਏਹੁ ਖਿਆਲੁ ॥ ੬੧੮ ॥

**ਚੌਪਈ ॥**
ਬੇਸ੍ਵਾ ਪਕੜੀ ਇਕਿ ਹੱਥਿ ਸਾਥਿ ॥ ਲਈ ਸੁਰਾਹੀ ਦੂਜੇ ਹਾਥਿ ॥
ਲੈ ਨਿਕਸਿਜਾ ਤਬ ਬੀਚਿ ਬਜਾਰਿ ॥ ਟੂਟਿ ਗਏ ਤਬ ਲੋਗ ਹਜਾਰਿ ॥
ਕੰਨੀ ਸੁਣਿ ਕਰਿ ਦੇਖਹਿ ਆਖਿ ॥ ਭਏ ਬਿਸਿਦਕ[4] ਲੋਕ ਕਈ ਲਾਖ ॥
ਏਕ ਕਹਹਿ ਇਹੁ ਨੀਚੁ ਜੁਲਾਹਾ ॥ ਇਸ ਕੌਂ ਪਚਣਾ ਸੀ ਇਹੁ ਲਾਹਾ ॥ ੬੧੯ ॥

**ਦੋਹਰਾ ॥**
ਕੋਈ ਕਹਹਿ ਜੁਗੁ ਕਠਨੁ ਸੀ ਕਲਜੁਗੁ ਮਹਾਂਗੁਬਾਰੁ ॥ ਜੋ ਤੇ ਮੁਖਿ ਭਾਖਿਜਾ ਤਿਤੀ ਲੈ ਉਠਿਜਾ ਸੈਸਾਰੁ ॥ ੬੨੦ ॥

**ਚੌਪਈ ॥**
ਹਾਇ ਹਾਇ ਹੋਈ ਜਗ ਮਾਂਹਿ ॥ ਕੇਹਾ ਭਗਤੁ ਭਜਾ ਬਦਿਰਾਹਿ ॥
ਲਾਗੇ ਨਿੰਦਿਜਾ ਕਰਨੇ ਲੋਗ ॥ ਹੱਸਹਿ ਦੇਖਿ ਕਬੀਰੇ ਜੋਗ ॥
ਸਗਲ ਲੋਕ ਮੁਖਿ ਨਿੰਦਿਜਾ ਹੋਈ ॥ ਸਾਬਤੁ ਸਿਖੁ ਨ ਰਹਿਜੋ ਕੋਈ ॥
ਕਲਿਜੁਗ ਸਾਂਗੁ ਸਹੇ ਜਿਨਿ ਕੋਇ ॥ ਐਸਾ ਜਸ ਮਹਿ ਕੋਇ ਨ ਹੋਇ ॥ ੬੨੧ ॥

**ਸੋਰਠਾ ॥**
ਕੋਈ ਕਹਹਿ ਸੁਨਾਇ ਭਾਂਡਾ ਹੋਵੈ ਸੇਰ ਦਾ ॥ ਤਿਸ ਮਹਿ ਕਹਾ ਸਮਾਇ ਮਣੁ ਦੁਇ ਮਣ[5] ਪੈ ਜਾਇ ਜੇ ॥ ੬੨੨ ॥

**ਚੌਪਈ ॥**
ਜੋ ਰਹਿਤਾ ਸੀ ਸਭੁ ਟੁਟਿ ਗਯਾ ॥ ਜਗਤੁ ਸਭੋ ਹੀ ਬੇਮੁਖੁ ਭਯਾ ॥
ਸੇਵਕ ਤੀਨ ਰਹੇ ਤਬ ਆਇ ॥ ਹੋਰੁ ਨ ਕੋਈ ਆਵੈ ਜਾਇ ॥
ਤਬ ਕਬੀਰ ਸਾਧ ਕੌਂ ਬੂਝੈ ॥ ਇਨਿ ਤ੍ਰਿਹੁ ਮੈ ਕੌਂ ਸੇਵਕੁ ਸੁਝੈ ॥
ਇਨ ਕੌਂ ਦੇਖਿ ਲੇਹੁ ਦੇ ਤਾਉ ॥ ਇਨਿ ਕੌਂ ਤੁਰਤੁ ਕਸੌਟੀ ਲਾਉ ॥ ੬੨੩ ॥

**ਦੋਹਰਾ ॥**
ਊਪ੍ਰ ਕਬੀਰ ਕੌਂ ਚਢਿਜਾ ਤਖਤੇ ਤਲੇ ਅੜਾਇ ॥ ਭ੍ਰਮਾਵਣਿ ਕਾਰਣਿ ਤਿਹਾਂ ਨੂੰ ਮਸਲਤਿ[6] ਲਈ ਪਕਾਇ ॥ ੬੨੪ ॥

**ਸੋਰਠਾ ॥**
ਬੂਝੈ ਸਾਧ ਪੁਕਾਰੁ ਤੁਮ ਕਤ ਬੈਠੇ ਠੌਰ ਇਤਿ ॥ ਬੋਲੈ ਤ੍ਰਏ ਹਿਸ਼ਾਰ ਸੇਵਕ ਅਸੀਂ ਕਬੀਰ ਕੇ ॥ ੬੨੫ ॥

---

1. ਊਟ ਪਟਾਂਗ, ਬੇਬਹੀਆਂ 2. ਗੰਗਾ ਉਦਕ, ਗੰਗਾ ਦਾ ਪਾਣੀ 3. ਪਕੜੀ, ਫੜ ਲਈ 4. ਜਿਨ੍ਹਾਂ ਵਿੱਚ ਸਿਦਕ ਨਹੀਂ ਰਿਹਾ, ਭਰੋਸੇ ਹੀਣ 5. ਚਾਲੀ ਸੇਰ, ਅੱਜ ਕੱਲ ਸੇਰ ਦੀ ਥਾਂ ਕਿਲੋਗ੍ਰਾਮ ਚੱਲ ਪਏ ਹਨ 6. ਯੋਜਨਾ ਬਣਾ ਲਈ

**ਚੌਪਈ ॥**

ਸਾਧੁ ਪੁਕਾਰ ਸੁਨਹੁ ਜਨ ਭਾਈ ॥ ਗਦਹਾ ਭਯਾ ਕਬੀਰੇ ਤਾਈ ॥

664.ੳ ਗੱਦਹੁਧਾਣਾ[1] ਜਾ ਕੌ ਕਹੈ ॥ ਜੀਉ ਕਬੀ / ਰ ਕਿਉ ਕਰ ਰਹੈ ॥

ਜੌ ਜੀਵਤਿ ਕਟਿ ਦੇਇ ਸਰੀਰੁ ॥ ਤੌ ਕੋਈ ਦਿਨ ਬਚੇ ਕਬੀਰੁ ॥

ਤੀਨੋ ਸਿਖਿ ਰਹੇ ਤੁਮ ਆਇ ॥ ਦੇਹੁ ਸਰੀਰੁ ਗੁਰੂ ਕੈ ਨਾਇ ॥ ੬੨੬ ॥

**ਦੋਹਰਾ ॥**

ਇਕ ਸਿਖੁ ਤਬ ਉਠਿ ਖੜਾ ਲੇਵਹੁ ਮੋਹਿ ਸਰੀਰੁ ॥ ਸਿਟੌ ਵਾਰਿ ਸਰੀਰ ਕੌ ਜੀਵੇ ਗੁਰੂ ਕਬੀਰੁ ॥ ੬੨੭ ॥

**ਚੌਪਈ ॥**

ਸੇਵਕੁ ਉਪਰਿ ਲਯਾ ਚੜਾਇ ॥ ਲਾਗਾ ਗੁਰ ਕੀ ਚਰਨੀ ਜਾਇ ॥

ਅਗਲੇ ਦਿਨਿ ਫੁਨਿ ਹੋਰੁ ਬੁਲਾਯਾ ॥ ਦੂਜਾ ਸਿਖੁ ਭਿ ਉਪਰਿ ਆਯਾ ॥

ਤੀਜਾ ਸਿਖੁ ਜੁ ਰਹਿਜਾ ਉਥਾਈ ॥ ਜਲ ਬਿਨੁ ਮੀਨ ਜਿਵੈ ਤੜਫਾਈ ॥

ਅਬ ਕਹੁ ਕਦ ਉਹ ਵੇਲਾ ਆਵੈ ॥ ਹਮਰੀ ਖੇਪ[2] ਨ ਖਾਲੀ ਜਾਵੈ ॥ ੬੨੮ ॥

**ਦੋਹਰਾ ॥**

ਉਨ ਕੀ ਖੇਪ ਪੂਰੀ ਭਈ ਹਮ ਹੈ ਆਸਾਵੰਤ ॥ ਹਮਰੀ ਖੇਪ ਨਿਬਹੇ ਕਿਵੈ ਮਨ ਮਹਿ ਚਾਹਿ ਅਤੰਤ ॥ ੬੨੯ ॥

**ਚੌਪਈ ॥**

ਉਡੀਕ ਉਡੀਕ ਕੇ ਬੈਠਾ ਏਹਿ ॥ ਕਬ ਕਮ ਆਵਗੁ ਹਮਰੀ ਦੇਹਿ ॥

ਉਨਿ ਕੀ ਦੇਹਿ ਪਵਿਤ੍ਰ ਹੋਈ ॥ ਹਮ ਕੌ ਕਦਹੁ ਬੁਲਾਵਗੁ ਕੋਈ ॥

ਮਨਮਹਿ ਨਿਸਚੇ ਮੂਆ ਚਹੈ ॥ ਉਹ ਤੌ ਮੂਏ ਖਾਹਿ ਮਖਾਹਿ ॥

ਦਿਨਿ ਤੀਜੈ ਉਹੁ ਲਜਾ ਬੁਲਾਇ ॥ ਦੋਨੌ ਬੈਠੇ ਦੇਖੇ ਜਾਇ ॥ ੬੩੦ ॥

**ਦੋਹਰਾ ॥**

ਦੇਵੈ ਬੈਠੇ ਖੁਸਖੁਸਾ ਰਾਜੀ ਭਗਤੁ ਕਬੀਰੁ ॥ ਓਹੋ ਜੇਹੁ ਨਿਰਮਲਾ ਜੈਸਾ ਗੰਗਾ ਨੀਰੁ ॥ ੬੩੧ ॥

**ਚੌਪਈ ॥**

ਓਹੁ ਸਿਖੁ ਮੂਆ ਹੀ ਚਹੈ ॥ ਫੇਰਿ ਫੇਰਿ ਇਹੁ ਬਿਨਤੀ ਕਹੈ ॥

ਮੇਰਾ ਲੇਹੁ ਸਰੀਰੁ ਜਰੂਰਿ ॥ ਏਹੁ ਬਾਤਿ ਕਿਵ ਕੀਨੀ ਕੂਰਿ ॥

ਗੁਰ ਕੈ ਅਰਥ ਸਰੀਰੁ ਨ ਲਾਗਾ ॥ ਹਮਰੇ ਹੂਏ ਬਡੇ ਅਭਾਗਾ ॥

ਸਾਧੂ ਬੋਲੇ ਸੁਨਹੁ ਕਬੀਰ ॥ ਸਾਬਤੁ ਸਿਖੁ ਇਕੁ ਏਹੁ ਸਰੀਰੁ ॥ ੬੩੨ ॥

**ਦੋਹਰਾ ॥**

ਸਿਦਕੁ ਏਸਿ ਮਹਿ ਦੇਖਿਆ ਔਰ ਸਿਦਕ ਤੇ ਹੀਨ ॥ ਨਵਾ ਕਰੋੜੀ[3] ਬੀਚ ਤੇ ਉਬਰੇ ਥੇ ਇਹੁ ਤੀਨ ॥ ੬੩੩ ॥

**ਚੌਪਈ ॥**

ਤ੍ਰਿਹੁ ਤੇ ਨਿਕਸਿਆ ਸੇਵਕੁ ਏਕੁ ॥ ਮਨ ਮਹਿ ਦੇਖਹੁ ਸਮਝ ਬਬੇਕੁ[4] ॥

665.ੳ ਪਹਿ / ਲੇ ਕੈ ਮਨ ਏਉ ਨ ਭੰਯਾ ॥ ਸਹਸ ਸੁਭਾਇ ਉਪਰ ਸੀ ਗਯਾ ॥

ਹਮਰਾ ਕਾਟੈ ਕਹਾਂ ਸਰੀਰੁ ॥ ਕੋਈ ਰੋਗੁ ਨ ਭਯਾ ਕਬੀਰ ॥

ਉਸ ਕੈ ਮਨ ਮਹਿ ਐਸੀ ਆਈ ॥ ਦੂਸ੍ਰ ਕੈ ਉਹ ਆਈ ਸਾਈ ॥ ੬੩੪ ॥

ਤੀਸਰੁ ਮੂਆ ਚਾਹਤਾ ਆਵੌ ਗੁਰ ਕੈ ਕੰਮਿ ॥ ਜਨਮ ਮਰਨ ਤੇ ਊਬਰੌ ਨਾਂਹਿ ਗਿਰਾਸੇ ਜੰਮਿ[5] ॥ ੬੩੫ ॥

1. ਗਦਹੇ ਲੈ ਜਾਣ ਵਾਲਾ 2. ਵਸਤੂ, ਇਥੇ ਭਾਵ ਵਾਰੀ ਜਾਂ ਸੇਵਾ ਤੋਂ ਹੈ 3. ਨੌਂ ਕ੍ਰੋੜ ਵਿਚੋਂ 4. ਗਿਆਨ 5. ਯਮ ਭਾਵ ਮੌਤ

**ਚੌਪਈ ॥**

ਤਬ ਕਬੀਰ ਜਨੁ ਲਯਾ ਬੁਲਾਇ ॥ ਆਦਰ ਦੀਆ ਢਿਗਿ ਬੈਠਾਇ ॥
ਕਹੈ ਕਬੀਰੁ ਪੂਤ ਕੁਛ ਮੰਗੁ ॥ ਜੇ ਮਨ ਅੰਦਰਿ ਕਹੋ ਨਿਸੰਗੁ ॥
ਦੁਇ ਕਰ ਜੋਰ ਬੇਨਤੀ ਕਰੇ ॥ ਸੀਸੁ ਕਬੀਰ ਚਰਨ ਪਰਧਰੇ ॥
ਨਵੈ ਕਰੋੜੀ ਲੇਹੁ ਮਿਲਾਇ ॥ ਸਭਨਾ ਦੇ ਲਹੁ ਰਿਦੇ ਭਵਾਇ ॥ ੬੩੬ ॥

**ਦੋਹਰਾ ॥**

ਜੋ ਤੋੜੀ ਸੋ ਜੋੜਿ ਫੁਨਿ ਲੀਆ ਬਚਨੁ ਕਰਾਇ ॥ ਨਵੈ ਕ੍ਰੋੜੀ ਫੇਰਿ ਵਹੁ ਦੀਨੇ ਮੁਕਤਿ ਪਠਾਇ ॥ ੬੩੭ ॥

**ਚੌਪਈ ॥**

ਐਸਾ ਸੇਵਕੁ ਹੋਵੈ ਕੋਇ ॥ ਤੁਟੇ ਮੋੜਿ ਮਿਲਾਵੈ ਸੋਇ ॥
ਆਪਿ ਤਰੇ ਔਰਾ ਕੋ ਤਾਰੇ ॥ ਸੋ ਸੇਵਕੁ ਬਹੁ ਪਤਿਤ ਉਧਾਰੇ ॥
ਧੰਨੁ ਸੇਵਕੁ ਸੇਵਾ ਪ੍ਰਵਾਨੁ ॥ ਜਿਨ ਜਨ ਖੋਇਆ ਮਾਨੁ ਅਭਿਮਾਨੁ ॥
ਤਨੁ ਮਨੁ ਧਨੁ ਗੁਰ ਕੌ ਦੇ ਦਯਾ ॥ ਸੋਈ ਸੇਵਕੁ ਆਗਤਿ ਪਯਾ ॥ ੬੩੭ ॥[1]

**ਦੋਹਰਾ ॥**

ਇਕਿ ਦਿਨਿ ਰਿਦੇ ਕਬੀਰ ਕੇ ਆਯੌ ਏਹੁ ਬਿਚਾਰੁ ॥ ਤਜੇ ਪ੍ਰਾਨ ਕਾਸੀ ਵਿਖੇ ਜਾਇ ਸੁਰਗੁ ਸੈਸਾਰੁ ॥ ੬੩੮ ॥

**ਚੌਪਈ ॥**

ਕਾਸੀ ਮਰਹਿ ਸੁ ਮੁਕਤਿ ਸਿਧਾਵਹੁ ॥ ਭਗਤਿ ਅਭਗਤਿ ਏਕ ਸਮ ਜਾਵਹਿ ॥
ਭਗਤਿ ਕਰੀ ਕਾ ਕਿਆ ਗੁਣੁ ਹੋਇ ॥ ਭਗਤੁ ਅਭਗਤੁ ਏਕ ਸਮ ਦੋਇ ॥
ਕਾਸੀ ਛਾਡੌ ਮਗਹਰਿ[2] ਜਾਵਾ ॥ ਉਹਾਂ ਹਰਿ ਕੀ ਭਗਤਿ ਕਮਾਵਾ ॥
ਭਗਤਿ ਕ੍ਰੀ ਕਾ ਕਹਾ ਵਸੇਖੁ[3] ॥ ਕਾਸੀ ਇਕੋ ਜੇਹਾ ਪੇਖੁ ॥ ੬੩੯ ॥

**ਦੋਹਰਾ ॥**

ਪਾਪੀ ਧਰਮੀ ਇਕਿ ਸਮ ਠਗੁ ਧਰਮੀ ਔ ਚੋਰ ॥ ਮਗਹਰ ਗਯਾ ਕਬੀਰੁ ਤਬ ਕਰਿ ਭਗਤੀ ਕਾ ਜੋਰੁ ॥ ੬੪੦ ॥

**ਚੌਪਈ ॥**

665.ਅ ਮਗਹਰਿ ਅ / ਸਥਲੁ ਆਇ ਬਨਾਯਾ ॥ ਤਜੀ ਬਨਾਰਸਿ ਮਗਹਰਿ ਆਯਾ ॥
ਕਾਸੀ ਮ੍ਰ ਮੁਹਿ ਮੁਕਤਿ ਸਿਧਾਵੈਂ ॥ ਭਗਤੁ ਜਗਤਿ ਕਹੁ ਕਹਾਂ ਕਹਾਵੈਂ ॥
ਭਗਤਿ ਪ੍ਰਤਾਪੁ ਬ੍ਰਿਥਾ ਹੁਇ ਜਾਇ ॥ ਕਾਸੀ ਕੌ ਪਰਤਾਪ ਬਢਾਇ ॥
ਇਤਿ ਬਿਧਿ ਕਾਸੀ ਕੌ ਤਜ ਗਯਾ ॥ ਮਗਹਰਿ ਭੀਤਰ ਵਾਸਾ ਲਯਾ ॥ ੬੪੧ ॥

**ਦੋਹਰਾ ॥**

ਆਏ ਤੀਰ ਕਬੀਰ ਕੇ ਸਭਿ ਮਿਲਿ ਪੰਡਿਤ ਲੋਗ ॥ ਕਾਸੀ ਤਜ ਮਗਹਰਿ ਬਸੇ[4] ਕੀਨੀ ਮਹਾਂ ਅਜੋਗ ॥ ੬੪੨ ॥

**ਚੌਪਈ ॥**

ਸਭ ਮਿਲਿ ਆਏ ਤੀਰ ਕਬੀਰ ॥ ਸਭਨੌ ਆਇ ਕਹੀ ਤਤਬੀਰ[5] ॥
ਕਾਸੀ ਤਜ ਕਤਿ ਮਗਹਰਿ ਆਏ ॥ ਆਗੇ ਥੋੜੇ ਸਾਂਗ ਬਣਾਏ ॥
ਅਬ ਕਾਹੇ ਕੌ ਇਹੁ ਬਿਧਿ ਕੀਨੀ ॥ ਮਗਹਰਿ ਬਸਿ ਕਾਸੀ ਤਜਿ ਦੀਨੀ ॥
ਨਿੰਦਿਆ ਕ੍ਰਹਿ ਲੋਕ ਮੁਖਿ ਰਸਨਾ ॥ ਬਕੁੰਠੁ ਤਿਆਗ ਨ੍ਰਕਿ ਕਤ ਬਸਨਾ ॥ ੬੪੩ ॥

---

1. ਇਥੇ 637 ਅੰਕ ਦੁਬਾਰਾ ਆਇਆ ਹੈ 2. ਯੂ.ਪੀ. ਦੇ ਬਸਤੀ ਜ਼ਿਲੇ ਦੀ ਖਲੀਲਬਾਦ ਤਹਿਸੀਲ ਦਾ ਇਕ ਨਗਰ, ਜਿਥੇ ਕਬੀਰ ਜੀ ਸੰਮਤ 1575 (1518 ਈ.) ਵਿੱਚ ਸੁਰਗਵਾਸ ਹੋਏ, ਹਿੰਦੂਆਂ ਦਾ ਨਿਸਚਾ ਹੈ ਕਿ ਇਥੇ ਮਰਨ ਵਾਲਾ 'ਗਧੇ' ਦੀ ਜੂਨੀ ਪ੍ਰਾਪਤ ਕਰਦਾ ਹੈ 3. ਵਿਸ਼ੇਸ਼ 4. ਕਬੀਰ ਜੀ ਨੇ ਇਸ ਵਿਸ਼ਵਾਸ਼ ਦਾ ਖੰਡਨ ਕਰਨ ਲਈ ਮਗਹਰ ਵਿੱਚ ਸੁਰਗਵਾਸ ਹੋਣਾ ਪ੍ਰਵਾਨ ਕੀਤਾ 5. ਵਿਚਾਰ, ਬੇਨਤੀ

**ਦੋਹਰਾ ॥**

ਅਬ ਉਠ ਚਲਹੁ ਕਬੀਰ ਜੀ ਕਾਸੀ ਸੁਭ ਅਸਥਾਨੁ ॥ ਜੀਵਤੁ ਸੁਰਗੁ ਹਰਿ ਜਸੁ ਸੁਨਣੁ ਮੁਆ ਮਿਲੇ ਭਗਵਾਨੁ ॥ ੬੪੪ ॥

**ਚੌਪਈ ॥**

ਮਗਹਰਿ ਜੇ ਛੁਟਿ ਜਾਂਹਿ ਪ੍ਰਾਨ ॥ ਨਰਕਿ ਮਝਾਰ ਮਿਲੇ ਅਸਥਾਨੁ ॥
ਕਹਤੁ ਕਬੀਰੁ ਸੁਨਹੁ ਜਨ ਭਾਈ ॥ ਕਾਸੀ ਮਗਹਰਿ ਇਕ ਸਮ ਲਾਈ ॥
ਜਾਕੈ ਰਿਦੈ ਬਸੈ ਹਰਿ ਸੋਈ ॥ ਕਾਸੀ ਮਗਹਿਰਿ ਇਕ ਸਮ ਹੋਈ ॥
ਹਰਿ ਕਾ ਸੇਵਕ ਨ੍ਰਕਿ ਸਿਧਾਵੈ ॥ ਸਗਲੇ ਨ੍ਰਕੀ ਜੀਵ ਤਰਾਵੈ ॥ ੬੪੫ ॥

**ਦੋਹਰਾ ॥**

ਜਨਕ ਭਗਤਿ ਵਲਿ ਦੇਖਿ ਲਹੁ ਨਰਕੁ ਤਰਾਯਾ ਜਾਇ ॥ ਹਰਿਜਨ ਕੌ ਕਹੁ ਕੌਨੁ ਹੈ ਸੱਕੈ ਨਰਕਿ ਲਿਜਾਇ ॥ ੬੪੬ ॥

**ਚੌਪਈ ॥**

ਰਾਮੁ ਰਿਦੇ ਤਬ ਕਾਸੀ ਜਾਨੁ ॥ ਰਾਮ ਭਜਨ ਬਿਨੁ ਮਗਹਰ ਮਾਨੁ ॥
ਪੰਡਿਤ ਬੋਲੈ ਸੁਨਹੁ ਕਬੀਰ ॥ ਕਾਸੀ ਮਾਹਿ ਨਹੀਂ ਜਮ ਭੀਰੁ ॥
ਭਗਵਤਿ ਕਥਾ ਸੁਨਣ ਕੀ ਚਾਹਿ ॥ ਤਾਂ ਤੂ ਮੁੜਿ ਕੈ ਕਾਸੀ ਜਾਹਿ ॥
666.ੳ ਜੇ ਤੂ ਮਨ ਮਹਿ ਭਯੋਂ ਉਦਾਸੁ ॥ ਤਾ ਤੁਮ ਜਾਇ ਲੇਹੁ ਬ / ਨਬਾਸੁ ॥ ੬੪੭ ॥

**ਦੋਹਰਾ ॥**

ਭਾਵੈ ਤੌਂ ਬਨਬਾਸ ਬਸ ਕਥਾ ਸੁਨੈ ਨਿਤ ਕਾਨ ॥ ਜਬ ਲਗੁ ਸਾਂਤਿ ਨ ਆਵਈ ਹੋਤਿ ਨਹੀਂ ਕਲਿਆਨ ॥ ੬੪੮ ॥

**ਚੌਪਈ ॥**

ਜਬ ਕਬੀਰ ਇਵ ਆਖਿ ਸੁਨਾਈ ॥ ਸਭਨਾ ਕੈ ਉਰਿ ਮਹਿ ਤਬ ਆਈ ॥
ਪਰਚਿ ਗਏ ਸੁਨਿ ਕੈ ਸਚੁ ਗਿਯਾਨੁ ॥ਕਬੀਰੁ ਗੁਸਾਂਈ ਜਾਣੀ ਜਾਨੁ ॥
ਜਿਸ ਕੀ ਮਗਹਰਿ ਕਾਸੀ ਕਰੀ ॥ ਕਬੀਰੁ ਗੁਸਾਂਈ ਓਹੋ ਹਰੀ ॥
ਲੀਨੀ ਦੀਖਿਯਾ[1] ਸਬ ਸਿਖਿ ਭਏ ॥ ਆਪੌ ਅਪਣੈ ਘਰਿ ਕੌ ਗਏ ॥ ੬੪੯ ॥

**ਦੋਹਰਾ ॥**

ਕਬੀਰੁ ਪਿਰਥੀ ਮਾਝਿ ਤੇ ਹੂਆ ਮਹਾਂ ਉਦਾਸੁ ॥ ਈਹਾਂ ਰਹਿਯਾ ਨ ਫਾਇਦਾ ਕਹੈ ਕਬੀਰਾ ਦਾਸੁ ॥ ੬੫੦ ॥

**ਚੌਪਈ ॥**

ਪ੍ਰਿਥੀ ਤੇ ਤਬ ਭਯਾ ਉਦਾਸੁ ॥ ਉਠਿ ਚਲਣ ਕਾ ਉਰ ਅਭਿਆਸੁ ॥
ਈਹਾਂ ਰਹਣਾ ਕੁਛ ਗੁਣੁ ਨਾਂਹਿ ॥ ਇਵ ਨਿਤਿ ਚਿਤਿਵੈ ਨਿਜ ਮਨ ਮਾਂਹਿ ॥
ਉਠਿ ਚਲੌ ਤੌਂ ਆਛਾ ਹੋਇ ॥ ਈਹਾਂ ਰਹਣਾ ਭਲਾ ਨ ਕੋਇ ॥
ਤਬ ਕਬੀਰ ਇਉ ਕਹੇ ਸਲੋਕੁ ॥ ਸੁਣਹਿ ਸਹੀ ਜਿਨਿ ਸਮਝਹਿ ਲੋਕੁ ॥ ੬੫੧ ॥

**ਸੋਰਠਾ ॥**

ਕਹਾਂ ਕਰਹਿਗੇ ਜਾਇ ਕਹਾਂ ਕਰਾ ਹਮ ਆਇ ਕੈ ॥ ਭੂਲ ਵਿਗੂਤੇ ਆਇ ਕਾਰਜੁ ਕੋਇ ਨ ਸਾਂਢਿਯੋਂ ॥ ੬੫੨ ॥

**ਸੋਰਠਾ ॥**

ਠਾਕੁਰੁ ਜਾ ਕੌ ਤੀਰ ਅਜੇ ਭਿ ਡਰਤਾ ਇਉ ਕਹੈ ॥ ਹੱਸਿ ਨ ਬਹੈ ਕਬੀਰਾ ਠਾਕਰੁ ਤੇ ਡਰਤਾ ਸਦਾ ॥ ੬੫੩ ॥

**ਸੋਰਠਾ ॥**

ਜਰਾ[2] ਪਹੂਤਾ ਆਇ ਕਬੀਰਾ ਰਾਮ ਨ ਸਿਮਰਯਾ ॥ ਅਬ ਕਿਯਾ ਕਾਢਿਆ ਜਾਇ ਲਾਗੀ ਮੰਦਰ ਬਾਰ ਤੇ ॥ ੬੫੪ ॥

**ਸੋਰਠਾ ॥**

ਤਿਲੁ ਤਿਲ ਗਈ ਵਿਹਾਇ ਅਖੀ ਕੇਰੇ ਝਮਕਣੇਂ ॥ ਜਮ ਦਯਾ ਦਮਾਮਾ[3] ਆਇ ਮਨ ਜੰਜਾਲ ਨ ਛਡਿਈ ॥੬੫੫ ॥

1. ਸਿੱਖਿਆ ਲੈ ਕੇ 2. ਬੁਢੇਪਾ 3. ਨਗਾਰਾ, ਮੌਤ ਦਾ ਸੁਨੇਹਾ

**ਸੋਰਠਾ ॥**
ਮ੍ਰੰਤ ਹਰਿ ਕੇ ਦੁਆਰਿ ਮਨ ਮਰਨੇ ਕਾ ਚਾਉ ਮੁਹਿ ॥ ਪਰਿਆ ਹਮਰੇ ਬਾਰਿ ਮਤ ਹਰਿ ਬੂਝੇ ਕੌਨੁ ਹੈ ॥ ੬੫੬ ॥
**ਸੋਰਠਾ ॥**
666.ਅ ਮੂਅ ਨ ਸੁਨਿਐ ਕੋਇ ਜਿਤੁ ਦੇਸਿ ਜਰਾ ਹੈ ਨਹੀਂ ॥ ਬੈਦੁ ਬਿਧਾਤਾ ਸੋਇ / ਕਬੀਰੁ ਚਲਾ ਤਿਸੁ ਦੇਸ ਕੌ ॥ ੬੫੭ ॥
**ਚੌਪਈ ॥**
ਤਬ ਠਾਕਰ ਜੀ ਸਾਧ ਪਠਾਏ ॥ ਕਰਹੁ ਕਬੀਰਜ ਤੀਰ ਤੁਮ ਜਾਇ ॥
ਰਹਤਿ ਉਦਾਸ ਸਦਾ ਦਿਨੁ ਰਾਤਿ ॥ ਕਹੌ ਕਬੀਰੇ ਕੌ ਇਹੁ ਬਾਤਿ ॥
ਤੁਮ ਕੌ ਆਗਜਾ ਹੈ ਅਬ ਆਉ ॥ ਸੰਸੇ ਪਰਹੁ ਨ ਚਿਤੁ ਡੁਲਾਉ ॥
ਤਬ ਕਬੀਰੁ ਪੁਨ ਬਿਨਤੀ ਕਰੀ ॥ ਤਬ ਆਵੌਂ ਆਗਿਜਾ ਜਿਤੁ ਘਰੀ ॥ ੬੫੮ ॥
**ਦੋਹਰਾ ॥**
ਅਠਵੇਂ ਦਿਨਿ ਕੌ ਆਵਣਾ ਆਗਿਜਾ ਕ੍ਰੀ ਗੋਬਿੰਦ ॥ ਕਬੀਰ ਬਧਾਈ ਧੀਰ ਮਨ ਬੈਠਾ ਹੋਇ ਆਨੰਦ ॥ ੬੫੯ ॥
**ਦੋਹਰਾ ॥**
ਬਾਣੀ ਭਈ ਅਕਾਸ ਤੇ ਸੁਨਹੁ ਕਬੀਰਾ ਕਾਨ ॥ ਜਾਵਹਿ ਨਰਕਿ ਅੱਵਸਿ ਤੂ ਮਗਹਰਿ ਤਜਹਿ ਪਰਾਨ ॥ ੬੬੦ ॥
**ਸੋਰਠਾ ॥**
ਕਾਸੀ ਭਜੌਂ ਪਰਾਨ ਮੁਕਤਿਪੁਰੀ ਕੀ ਚਾਹਿ ਜੇ ॥ ਦੇਵ ਕਹੀ ਭਗਵਾਨ ਕੌ ਕਬੀਰ ਬੋਲਤਿ ਭਜਾ ॥ ੬੬੧ ॥
**ਚੌਪਈ ॥**
ਕੌਨੁ ਨਰਕ ਜਾ ਮਹਿ ਹੌ ਜਾਉ ॥ ਕੌਨ ਜੋਨਿ ਜਾਵੌਂ ਬਤਲਾਉ ॥
ਗਦਹਿ ਕੀ ਪਾਵਹਿਗਾ ਜੋਨਿ ॥ ਸੁਨਿ ਕਰ ਗਹੀ ਕਬੀਰੇ ਮੋਨਿ ॥
ਪਾਛੇ ਕਹੀ ਕਬੀਰ ਪੁਕਾਰ ॥ ਤੂ ਭੀ ਹੋਵਹਿਗਾ ਕੁਮਿਆਰ ॥
ਕੈਸੇ ਬੋਲਤਿ ਬੋਲਿ ਨਿਖਸਮਾ[1] ॥ ਸੁਨੀਏ ਸਬਦੁ ਨ ਦੀਸੈ ਚਸਮਾ[2] ॥ ੬੬੨ ॥
**ਦੋਹਰਾ ॥**
ਕਹਿਤ ਕਬੀਰਾ ਰਾਮ ਕੋ ਮੋਹਿ ਨਿੰਖਸਮਾ ਨਾਂਹਿ ॥ ਤੁਹੀ ਨਿਖਸਮਾ ਰਾਮ ਜੀ ਸਮਝਿ ਦੇਖੁ ਮਨਿ ਮਾਂਹਿ ॥ ੬੬੩ ॥
**ਚੌਪਈ ॥**
ਠਾਕੁਰੁ ਬੋਲੈ ਅਬ ਕਹੁ ਮੋਹਿ ॥ ਮੋਹਿ ਨਿਖਸਮਾ ਕਿਉ ਕਹਿਜਾ ਤੋਹਿ ॥
ਮੇਰਾ ਖਸਮੁ ਤ ਤੂ ਰਘੁਰਾਈ ॥ ਤੁਮਰਾ ਖਸਮੁ ਕਹੁ ਕੌਨੁ ਗੁਸਾਂਈ ॥
ਕਹਿ ਠਾਕੁਰੁ ਹਉ ਕੁਛ ਜਿਨਿ ਜਾਨੌ ॥ ਮੋ ਮਹਿ ਚੋਸ ਨ ਕੋਊਆਨੌ ॥
ਨਰਕਿ ਪਾਂਹਿਗਾ ਮਗਹਰਿ ਮੂਆ ॥ ਤਬ ਕਬੀਰੁ ਭੈ ਚਕ੍ਰਿਤ ਹੂਆ ॥ ੬੬੪ ॥
**ਦੋਹਰਾ ॥**
ਠਾਕੁਰੁ ਮੁੜੇ ਨ ਬਾਤਿ ਤੇ ਤਬ ਕਬੀਰੁ ਡਰ ਪਾਇ ॥ ਸਾਂਇਤਿ ਆਈ ਸੰਕੁਟੀ ਜਾਯਾ ਕਹੁਨ ਜਾਇ ॥ ੬੬੫ ॥
**ਚੌਪਈ ॥**
667.ੳ / ਭਜਾ ਕਬੀਰਾ ਅਤਿ ਭੈਕਾਰੀ ॥ ਕਹਿ ਕਬੀਰੁ ਹਮ ਕਿਜਾ ਝਖ ਮਾਰੀ ॥
ਠਾਕੁਰ ਨਾਲ ਸਰੋਤ੍ਰੀ[3] ਕਰੀ ॥ ਏਹਿ ਭੁਲਿ ਹਮੋ ਮਹਿ ਪਰੀ ॥
ਤਬ ਕਬੀਰ ਪੁਨ ਬੋਲੀ ਬਾਣੀ ॥ ਤਿਤੁ ਪ੍ਰਥਾਇ ਸੁਆਖਿ ਵਖਾਣੀ ॥
ਅਬ ਕਹੁ ਰਾਮ ਕੌਨ ਗਤਿ ਮੋਰੀ ॥ ਭਜੀ ਬਨਾਰਸਿ ਮਤਿ ਭਈ ਥੋਰੀ ॥ ੬੬੬ ॥
**ਦੋਹਰਾ ॥**
ਕਹਤਿ ਕਬੀਰਾ ਜੋਰਿ ਕਰਿ ਹਰਿ ਮਹਿ ਬਿਨੌ ਸੁਨਾਇ ॥ ਜਿਉਂ ਜਾਨਹੁ ਤਿਉ ਰਾਖਿ ਲੇਹੁ ਤੇਰੀ ਹੈ ਸਰਨਾਇ ॥ ੬੬੭ ॥

---
1. ਜਿਸ ਦਾ ਖਸਮ ਨਹੀਂ ਹੈ, ਬੇ-ਗੁਰਾ 2. ਅੱਖਾਂ ਨਾਲ 3. ਸੋ ਉੱਤਰ ਦਿੱਤੇ, ਗੋਸ਼ਟੀ ਕੀਤੀ

**ਚੌਪਈ ॥**

ਬਾਰਹ ਬ੍ਰਸਿ ਤਪ ਕੀਨਾ ਕਾਸੀ ॥ ਮਰਨ ਭਜਾ ਮਗਹਰਿ ਕੀ ਵਾਸੀ ॥
ਕਾਸੀ ਮੁਕਤ ਹੋਇ ਸਭ ਕੋਇ ॥ ਤੌ ਜਾਨੌ ਮਗਹਰਿ ਗਤਿ ਹੋਇ ॥
ਕਾਸੀ ਤਜਿ ਮਗਹਰਿ ਕਤ ਆਯਾ ॥ ਤਜਿ ਅੰਮ੍ਰਿਤੁ ਬਿਖੁ ਫਲੁ ਕਤ ਖਾਯਾ ॥
ਜਿਉ ਜਲ ਬਾਝੁ ਤਰਫੇ ਮੀਨਾ ॥ ਪੁਰਬ ਜਨਮ ਹੌ ਤਪ ਕਾ ਹੀਨਾ ॥ ੬੬੮ ॥

**ਦੋਹਰਾ ॥**

ਗੁਰ ਪ੍ਰਸਾਦਿ ਸੰਗਿ ਸਾਧਿ ਕੈ ਗਾਵੈ ਹਰਿ ਗੁਣ ਗਿਆਨ ॥ ਉਠੁ ਕਬੀਰਾ ਤਯਾਰੁ ਹੋਹੁ ਆਏ ਹੈ ਭਗਵਾਨ ॥੬੬੯ ॥

**ਚੌਪਈ ॥**

ਸੁਨੀ ਦੀਨਤਾ ਆਏ ਆਪਿ ॥ ਕਰਨੇ ਮਹਾਂ ਭਗਤਿ ਪਰਤਾਪ ॥
ਕਬੀਰ ਪ੍ਰਭੂਕੀ ਆਰਤੀ ਕ੍ਰੀ ॥ ਸੁਨ ਪ੍ਰਸੰਨ ਭਏ ਨਰਹਰੀ[1] ॥
ਅਸੰਖ ਬਜੰਤ੍ਰ[2] ਬਾਜਨ ਲਾਗੈ ॥ ਭਗਤੁ ਕਬੀਰੁ ਚਲਿਆ ਜਬ ਆਗੈ ॥
ਠਾਕੁਰ ਆਏ ਹੋਇ ਦਿਆਲਿ ॥ ਧ੍ਰੂ ਪ੍ਰਹਿਲਾਦੂ ਭਭੀਖਨੁ ਨਾਲਿ ॥ ੬੭੦ ॥

**ਦੋਹਰਾ ॥**

ਅਮ੍ਰਿਕਿ ਭਗਤੁ ਭੀ ਸੰਗ ਹੀ ਲੈ ਆਏ ਭਗਵਾਨ ॥ ਬ੍ਰਹਮਾਦਿਕ ਸਨਕਾਦਿਕਾ ਮਹਾਂ ਦੇਉ ਮਹਾਨੁ ॥ ੬੭੧ ॥

**ਚੌਪਈ ॥**

ਤੇਤੀਸ ਕੋੜ ਦੇਵਤੇ ਆਏ ॥ ਰਿਖੀ ਮੁਨੀਸਰ ਭਗਤ ਸਬਾਏ ॥
ਅਨਹਦ ਵਾਜਹਿ ਅਨਿਕ ਪ੍ਰਕਾਰਾ ॥ ਆਯਾ ਆਪਿ ਉਪਾਵਨਿਹਾਰਾ ॥
ਜੈਸੇ ਜੰਞ ਵੀਆਹਨਿ ਜਾਇ ॥ ਠਾਕੁਰੁ ਆਇ ਬਣਤਿ ਬਣਾਇ ॥
667.ਅ ਦਰਸਨ ਪਾ / ਯਾ ਦਾਸ ਕਬੀਰ ॥ ਕਿਰਪਾ ਕੀਨੀ ਗਹਰਿ ਗੰਭੀਰ ॥ ੬੭੨ ॥

**ਦੋਹਰਾ ॥**

ਠਾਕੁਰ ਆਗੇ ਜੋਦੜੀ ਕਰੀ ਕਬੀਰ ਪੁਕਾਰ ॥ ਤੁਝੁ ਬਿਨ ਮੇਰਾ ਕੋ ਨਹੀਂ ਤੂਹੀ ਕਰਹਿ ਸਮਾਰ ॥ ੬੭੩ ॥

**ਦੋਹਰਾ ॥**

ਠਾਕੁਰੁ ਬੂਝੈ ਸੁਨਹੁ ਕਬੀਰ ॥ ਡੋਬਿ ਗਯਾ ਬਾਸੁਨਿ ਭੈ ਭੀਰ ॥
ਤਬ ਕਬੀਰ ਇਕੁ ਸਬਦ ਉਚਾਰਾ ॥ ਤੂ ਪਰਬਤ ਓਲ੍ਹਾ ਪ੍ਰਭੂਹਮਾਰਾ ॥
ਮਗਹਰਿ ਮੁਹਿ ਸੁਹਿ ਕੀਓ ਬਸੇਰਾ ॥ ਮੈਂ ਖ੍ਵਾਸਾ ਠਾਕਰ ਤੇਰਾ ॥
ਜੈਸੀ ਮਗਹਰਿ ਤੈਸੀ ਕਾਸੀ ॥ ਤੂ ਮਿਲਿਆ ਤਬ ਭਈ ਖਲਾਸੀ ॥ ੬੭੪ ॥

**ਦੋਹਰਾ ॥**

ਦੀਨੀ ਮੁਕਤਿ ਸਰੂਪ ਤਬ ਕੀਨਾ ਆਪਿ ਸਮਾਨ ॥ ਰਾਮੁ ਕਬੀਰਾ ਇਕੁ ਭਏ ਸਕੈ ਨ ਕੋਇ ਪਛਾਨ ॥ ੬੭੫ ॥

**ਸੋਰਠਾ ॥**

ਲੋਕ ਭਏ ਹੈਰਾਨੁ ਧੰਨੁ ਕਬੀਰਾ ਕਹਿ ਉਠੇ ॥ ਹੋਏ ਅੰਤਰਿ ਧਿਆਨ ਪਾਛੇ ਦੇਹੀ ਰਹੀ ਪਿੜਿ ॥ ੬੭੬ ॥

**ਚੌਪਈ ॥**

ਸੇਵਾ ਕਵੁਨ ਹਮ ਤੇ ਹੋਈ ॥ ਮਿਲਿ ਮਿਲਿ ਕਹੇ ਏਵ ਸਭ ਕੋਈ ॥
ਹਿੰਦੂਸਿਖ ਕਬੀਰ ਕੈ ਭਏ ॥ ਦਿਖਾ ਸਿੜੀ[3] ਕੇ ਆਹਰਿ ਪਏ ॥
ਮੁਸਲਮਾਨ ਸੇਵਕ ਹਮਸਾਏ ॥ ਗੋਰ ਮਜਲ[4] ਪਹੁਚਾਵਣਿ ਆਏ ॥
ਦੇਹੀ ਉਪਰਿ ਕਰਹਿ ਲੜਾਈ ॥ ਹਿੰਦੂ ਮੁਸਲਮਾਨ ਦੁਹ੍ਰਿ ਥਾਈ ॥ ੬੭੭ ॥

---

1. ਪ੍ਰਭੂ, ਨਰ ਦੇ ਹਰੀ 2. ਵਾਜੇ 3. ਸੀੜੀ, ਜਿਸ ਉੱਪਰ ਮੁਰਦਾ ਸਰੀਰ ਪਾਇਆ ਜਾਂਦਾ ਹੈ 4. ਕਬਰ ਬਣਾਉਣ ਲਈ

**ਦੋਹਰਾ ॥**

ਹਿੰਦੂ ਕਰਹਿ ਕਬੀਰ ਕੌ ਚਲੈ ਬੈਸਨੌ ਚਾਲ ॥ ਹਿੰਦੂ ਮਾਰਗ ਰਹਿਤ ਥਾ ਹਮ ਦੇਵਹਿਗੇ ਜਾਲ ॥ ੬੭੮ ॥

**ਚੌਪਈ ॥**

ਮੁਸਲਮਾਨ ਕਹਹਿ ਸਭੁ ਆਇ ॥ ਹੈਫੁ[1] ਨ ਕਰਹੁ ਇਸੁ ਦੇਹਿ ਜਲਾਇ ॥
ਮੁਸਲਮਾਨ ਕਾ ਸੀ ਫਰਜੰਦੁ ॥ ਕਹਾਂ ਭਯਾ ਜਪਿਆ ਗੋਬਿੰਦੁ ॥
ਰਹਤਾ ਥਾ ਹਿੰਦੂਕੀ ਨਿਜਾਈ ॥ ਤੌ ਭੀ ਕਾਇਮ ਦੀਨੁ ਖੁਦਾਈ ॥
ਓਹੁ ਕਹਹਿ ਹਮ ਚਿਖਾ ਬਣਾਵਹਿ ॥ ਉਹਿ ਕਹਹਿ ਹਮ ਗੋਰ[2] ਖੁਦਾਵਹਿ ॥ ੬੭੯ ॥

**ਦੋਹਰਾ ॥**

ਸਰਾ ਤੋਰਾ[3] ਸਾਬਤੁ ਅਜੇ ਜੋ ਕਹਿਯਾ ਮੁਸਤਫਾਹਿ[4] ॥ ਏਉ ਨਾਹੀ ਫੁਰਮਾਯਾ ਇਸੇ ਜਲਾਵਹਿ ਭਾਹਿ ॥ ੬੮੦ ॥

**ਚੌਪਈ ॥**

668.ੳ ਹਿੰਦੂ ਬੋਲਹਿ ਏਉ ਨ ਹੋਇ ॥ ਹਮੇ / ਦਬਾਬਣਿ ਦੇਹਿ ਨ ਕੋਇ ॥
ਹਮਰਾ ਮਰਨੁ ਭਲਾ ਹੈ ਏਹਿ ॥ ਹਮ ਤੌ ਦਬਣਿ ਦੇਹਿ ਨ ਦੇਹਿ ॥
ਹਮਰਾ ਗੁਰੂ ਕਬੀਰੁ ਗੁਸਾਂਈ ॥ ਦਬਹਿ ਮਲੇਛ ਮਲੇਛਾ ਨਿਜਾਈਂ ॥
ਚਿਖਾ ਗੋਰ[5] ਕੇ ਆਹਰਿ ਪਏ ॥ ਕਬੀਰ ਸਰੀਰ ਸਣੇ ਉਠਿ ਗਏ ॥ ੬੮੧ ॥

**ਦੋਹਰਾ ॥**

ਦੁਹੀ ਧਿਰੀ ਸਸਤਰ ਫੜੇ ਹਿੰਦੂ ਮੁਸਲਮਾਨੁ ॥ ਦਾਵਾ ਬੱਧਾ ਦੁਹਾਂ ਜਬ ਉਡਿ ਗਯਾ ਦੇਹਿ ਸਮਾਨ[6] ॥ ੬੮੨ ॥

**ਚੌਪਈ ॥**

ਦੁਹਾਂ ਧਿਰਾਂ ਕੌ ਆਗਯਾ ਆਈ ॥ ਕਿਸੇ[7] ਦਬਾਵਹੁ ਕਿਸੇ ਜਲਾਈ ॥
ਦੇਖਹੁ ਜਾਇ ਕਬੀਰੇ ਦੇਹੀ ॥ ਤੁਸਾਂ ਕਹੁ ਝਾੜਿ[8] ਲਗਾਈ ਕੇਹੀ ॥
ਨਿਕਟਿ ਆਏ ਕਰਿ ਦੇਖਹਿ ਏਹਿ ॥ ਚਾਦਰ ਪਈ ਅਦ੍ਰਿਸਟਿ ਭਈ ਦੇਹਿ ॥
ਰਹਿ ਗਏ ਹਿੰਦੂ ਮੁਸਲਮਾਨ ॥ ਦੋਊ ਦੀਨ ਭਏ ਹੈਰਾਨ ॥ ੬੮੩ ॥

**ਦੋਹਰਾ ॥**

ਗਯਾ ਕਬੀਰੁ ਬਕੁੰਠ ਕੌ ਮਿਟਿਆ ਆਵਾਗੌਨੁ ॥ ਸੱਚ ਖੰਡ ਜੈ ਜੈ ਭਈ ਮਾਤ ਲੋਕ ਹੈਰਾਨੁ ॥ ੬੮੪ ॥

**ਚੌਪਈ ॥**

ਕਰਨੈ ਲਾਗੈ ਧੰਨੁ ਕਬੀਰੁ ॥ ਅੰਤੁ ਨ ਪਾਯਾ ਗੁਣੀ ਗਹੀਰੁ ॥
ਕ੍ਰਿਸਨ ਕਬੀਰੁ ਕਹਿ ਸਭ ਕੋ ਗਾਵੈ ॥ ਹਿੰਦੂ ਮੁਸਲਮਾਨੁ ਧਿਜਾਵੈ ॥
ਕਬੀਰ ਕਥਾ ਅਬ ਪੂਰੀ ਭਈ ॥ ਜੋ ਗਾਵੈ ਤਿਸੁ ਦੁਬਿਧਾ ਗਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਿ ਕਬੀਰ ਵਿਟਹੁ ਬਲਿਹਾਰੀ ॥ ੬੮੫ ॥

**ਦੋਹਰਾ ॥**

ਪਰਚੀ ਭਈ ਇਕੀਸਵੀ ਕਬੀਰ ਕਥਾ ਅਬਿ ਏਹੁ ॥ ਆਗੇ ਸੁਨੁ ਰਵਿਦਾਸ ਕੀ ਮਨ ਕੈ ਸਰਵਨ ਦੇਹੁ ॥ ੬੮੬ ॥੨੧ ॥
ਇਤਿ ਕਬੀਰ ਭਗਤਿ ਕੀ ਪ੍ਰਚੀ ਸਪੂਰਨੁ ਭਈ ॥ ੨੧ ॥

---

1. ਸ਼ੋਕ, ਅਫਸੋਸ 2. ਕਬਰ 3. ਸ਼ਰਅ, ਧਰਮ ਮਰਯਾਦਾ, ਤੋਰਹ ਭਾਵ ਤੌਰੇਤ ਦੀ ਮਰਯਾਦਾ ਅਜੇ ਕਾਇਮ ਹੈ 4. ਚੁਣਿਆ ਹੋਇਆ ਪੈਗੰਬਰ ਭਾਵ ਹਜ਼ਰਤ ਮੁਹੰਮਦ 5. ਚਿਖਾ ਅਤੇ ਕਬਰ 6. ਅਸਮਾਨ ਵਿੱਚ 7. ਕਿਸਨੂੰ 8. ਰੌਲਾ, ਲੜਾਈ

**ਪਰਚੀ ਗੁਸਾਂਈ ਰਵਿਦਾਸ ਭਗਤਿ ਕੀ॥**

**ੴ ਸਤਿਗੁਰੂ ਬਾਬਾ ਨਾਨਕੁ॥**

**ਅਥੇ ਰਾਮ ਪਰਸਾਦਿ॥**

**ਦੋਹਰਾ॥**

ਆਦਿ ਕਥਾ ਰਵਿਦਾਸ ਕੀ ਸੁਨ ਲਹੁ ਧਰਿ ਉਰ ਧਿਯਾਨੁ॥ ਪੂਰਬਲੇ ਭਵ ਜਿਵ ਭਈ ਜਿਵ ਭਈ ਵਰਤੀ ਵਰਤਿਮਾਨੁ॥੧॥

**ਬੈਤ॥**

668.ਅ ਰਵਿਦਾਸ ਚੰਮਿਆਰਿ ਦੀਦਾਰ ਪਾਇਆ, ਮਿਲਿਆ ਯਾਰ ਤਾ / ਈ ਠੰਢਾ ਠਾਰ ਹੂਆ॥
ਸੈਸਾਰ ਬਿਕਾਰ[1] ਬਿਸਾਰ[2] ਦੀਏ ਸਉਦੇ ਸਚੁ ਦੇ ਨੂਤਾ ਤਜਾਰੁ ਹੂਆ॥
ਯਾਰੁ ਦਿਲਦਾਰੁ ਦਿਲ ਮਾਹਿ ਵਸਿਆ, ਨਾਮੁ ਯਾਰ ਦਾ ਸਦਾ ਆਧਾਰੁ ਹੂਆ॥
ਦਰਬਾਰੀ ਦਾਸ ਨ ਲਗਸੀ ਵੰਝੁ ਚਪਾ, ਅਤਰ[3] ਨਦੀ ਨੂੰ ਤੁਰਤ ਤਰਿ ਪਾਰ ਹੂਆ॥ ੨॥

**ਚੌਪਈ॥**

ਰ੍ਵਿਦਾਸ ਭਕਤ ਕੀ ਕਹੌ ਕਹਾਣੀ॥ ਪੂਰਬਲੇ ਜ੍ਵਿ ਜਨਮਿ ਬਿਹਾਣੀ॥
ਵਰਤਿਮਾਨ ਥੀ ਜਿਵ ਜਿਵ ਹੋਈ॥ ਸੋ ਸੁਣਿ ਕੈ ਜਾਣੈ ਸੂਸਭੁ ਕੋਈ॥
ਰਿਵਦਾਸ ਭਗਤਿ ਜਿਵ ਭਗਤਿ ਕਮਾਈ॥ ਆਇ ਮਿਲੇ ਜਿਉ ਪ੍ਰਭ ਸੁਖਿਦਾਈ॥
ਜਿਉ ਕਰਿ ਭਗਤੁ ਭਯਾ ਰਿਵਦਾਸੁ॥ ਦਰਸਨ ਪਾਯਾ ਪੂਰੀ ਆਸ॥ ੩॥

**ਦੋਹਰਾ॥**

ਜਨਮ ਪੂਰਬਲੇ ਖੱਤਰੀਹਾਟੁ ਤਬਾਖਹੁ[4] ਬੀਚਿ॥ ਉਤਮ ਕੈ ਸੰਗਿ ਊਚ ਫਲੁ ਨੀਚ ਸੰਗਿ ਮਤਿ ਨੀਚਿ॥ ੪॥

**ਚੌਪਈ॥**

ਉਇ ਜਿ ਗੀਧਹਿ ਭੂਨਹਿ ਮਾਸੁ॥ ਇਸੁ ਕੌ ਆਵੈ ਮਾਸ ਸੁਬਾਸੁ॥
ਓਥਹੁ ਹੱਟੁ ਉਠਾਵੈ ਨਾਂਹਿ॥ ਮਾਸ ਸੁਬਾਸੁ ਬਸੈ ਮਨ ਮਾਂਹਿ॥
ਮਨ ਮਹਿ ਲੋਭ ਹੋਇ ਰਿਵਦਾਸ॥ ਕਿਵ ਹੀ ਖਾਯੈ ਮਛੁਲੀ ਮਾਸੁ॥
ਸਾਧੁ ਸੰਗਿ ਮਨੁ ਬਹੁਤੁ ਲੁਭਾਵੈ॥ ਮਾਸ ਖਾਨ ਕਉ ਚਿਤੁ ਚਲਾਵੈ॥ ੫॥

**ਦੋਹਰਾ॥**

ਆਠਿ ਜਾਮਿ ਮਨ ਮਹਿ ਬਸੈ ਭਯਾ ਮਾਸ ਅਭਿਆਸੁ॥ ਤਿਤੁ ਵੇਲੇ ਭਟਕੇ ਬਹੁਤੁ ਤਜ ਤੇ ਆਵੈ ਬਾਸੁ॥ ੬॥

**ਚੌਪਈ॥**

ਮਨ ਮਹਿ ਚਿਤਵੈ ਲੇਵੌਂ ਖਾਇ॥ ਖਤਰੀ ਜਨਮੁ ਨ ਮਾਯਾ ਜਾਇ॥
ਇਵ ਹੀ ਚਿਤਵਤਿ ਔਧ ਵਿਹਾਨੀ॥ ਏਉ ਸੁਨੀ ਰਿਵਦਾਸ ਕਹਾਨੀ॥
ਸਾਲਗ੍ਰਿਮ ਕੀ ਸੇਵਾ ਕਰੈ॥ ਮਨ ਮਹਿ ਭਾਉ ਭਗਤਿ ਕਾ ਧਰੈ॥
ਨਿਸਦਿਨਿ ਕਰੈ ਜਗਤਿ ਵਿਵਹਾਰੁ॥ ਠਾਕੁਰ ਸੇਵਾ ਸੌ ਕੁਛ ਪਿਆਰੁ॥ ੭॥

**ਦੋਹਰਾ॥**

ਲਗੀ ਲਗਣਿ ਜਾਵੈ ਨਾਹੀਂ ਚਖਮਖ ਕੀ ਸੀ ਆਗਿ[5]॥ ਸਹਸ[6] ਬਰਸ ਜਲ ਮਹਿ ਰਹੈ ਆਗਿ ਨ ਜਾਇ ਤਿਆਗਿ॥੮॥

**ਚੌਪਈ॥**

669.ੳ ਠਾਕੁਰ ਸੇਵ ਕਰੇ ਘਰਿ ਜਾਇ॥ ਮਨ ਬਚ ਕਰਮ ਕਰੇ ਹਿ / ਤੁ ਲਾਇ॥
ਦੋਊ ਅੰਗੁ ਸਪੂਰਨ ਭਏ॥ ਜਨਮ ਪਾਇ ਦੋਊ ਫਲ ਲਏ॥
ਨੀਚਹੁ ਕੈ ਜੋ ਬਸਿਜਾ ਪੜੋਸਿ॥ ਨੀਚ ਜਨਮੁ ਪਾਯੌ ਉਤ ਦੋਸਿ[7]॥
ਠਾਕੁਰ ਕੀ ਜੋ ਸੇਵਾ ਕਰੀ॥ ਭਗਤੁ ਭਯੌ ਮਿਲਜੌ ਨਰਹਰੀ॥ ੯॥

1. ਵਿਕਾਰਾਂ ਨਾਲ ਭਰਿਆ 2. ਛੱਡ ਦਿੱਤੇ 3. ਨਾ ਤਰੀ ਜਾਣ ਵਾਲੀ ਨਦੀ, ਭਾਵ ਭਵਜਲ 4. ਤਬਕ ਦੇ, ਭਾਵ ਵੱਡੇ ਪ੍ਰਾਂਤ ਦੇ 5. ਚਕਮਾਕ ਪੱਥਰ, ਚਮਕ ਪੱਥਰ, ਜਿਸਦੇ ਰਗੜਣ ਨਾਲ ਅੱਗ ਨਿਕਲਦੀ ਹੈ 6. ਹਜ਼ਾਰ 7. ਦੋਸ਼, ਗਲਤੀ

**ਦੋਹਿਰਾ ॥**

ਛੁਟੇ ਪ੍ਰਾਨ ਰਿਵਦਾਸ ਕੇ ਇਸੇ ਬਾਸਨਾ ਮਾਂਹਿ ॥ ਮਨਹੁ ਨ ਤਿਜਾਗੇ ਬਾਸਨਾ ਖਾਇ ਭਿਸਾ ਕਿਯੌਂ ਨਾਹਿ ॥ ੧੦ ॥

**ਚੌਪਈ ॥**

158.ਅ ਮਾਸ ਬਾਸੁ ਕੈ ਲੋਭ ਪਯਾਰ ॥ ਖਤ੍ਰੀ ਤੇ ਹੋਇਜਾ ਚੰਮਿਆਰ ॥
ਸੇਵ ਕਰੀ ਪ੍ਰਭੁ ਕੀ ਮਨੁ ਲਾਇ ॥ ਭਗਤੁ ਭਯਾ ਮਿਲਿਯਾ ਰਘੁਰਾਇ ॥
ਐਸੀ ਬੁਰੀ ਵਾਸਨਾ ਭਾਈ ॥ ਮੰਦਾ ਸੰਗੁ ਸਦਾ ਦੁਖਿਦਾਈ ॥
ਸਾਧ ਸੰਗਿ ਪ੍ਰਮਪਦੁ ਪਾਈਯੈ ॥ ਸਾਕਤਿ ਸੰਗਿ ਰਸਾਤਲਿ ਜਾਯੈ ॥ ੧੧ ॥

**ਦੋਹਰਾ ॥**

ਇਤਿ ਬਿਧਿ ਹੂਆ ਜਨਮ ਇਉ ਗੁਰਮੁਖਿ[1] ਸੁਨਿਆ ਕਾਨਿ ॥ ਪੂਰਬਲੀ ਬਿਧਿ ਯੌ ਭਈ ਅਬ ਸੁਨੀਏ ਵਰਤਿਮਾਨ ॥ ੧੨ ॥

**ਚੌਪਈ ॥**

ਇਤੁ ਬਿਧਿ ਜਨਮੁ ਲਯਾ ਰਿਵਦਾਸੁ ॥ ਅੰਤ ਬਾਸਨਾ ਪਾਵੈ ਬਾਸੁ ॥
ਭਗਤਿ ਕਮਾਈ ਗੋਵਿੰਦੁ ਗਾਯਾ ॥ ਪਾਰਬ੍ਰਹਮੁ ਪਰਮੇਸੁਰੁ ਪਾਯਾ ॥
ਵਰਤਿਮਾਨ ਜਿਸੌਂ ਭਗਤਿ ਕਮਾਈ ॥ ਗੁਰਪ੍ਰਸਾਦਿ ਗੁਰਮੁਖਿ ਸੁਨਿ ਗਾਈ ॥
ਸੁਨੈ ਸੁਨਾਵੈ ਗਾਵੈ ਜੋਇ ॥ ਤਿਸ ਕੌ ਭਗਤਿ ਪ੍ਰਾਪਤਿ ਹੋਇ ॥ ੧੩ ॥

**ਦੋਹਰਾ ॥**

ਗੰਢਨੁ ਤੁਪਨ ਸੀਵਨਾ ਕਰੇ ਸਦਾ ਰਿਵਦਾਸੁ ॥ ਪੱਕੇ ਕੱਚੇ ਚਾਮ ਕਟਿ ਏਹੁ ਸਦਾ ਅਭਿਆਸੁ ॥ ੧੪ ॥

**ਚੌਪਈ ॥**

ਭਲਾ ਬ੍ਰਹਮਨੁ ਏਕੁ ਸੁਜਾਨੁ ॥ ਰਿਵਦਾਸ ਭਗਤ ਕੇ ਗਜਾ ਦੁਕਾਨ ॥
ਪਨੀ ਗਾਂਢਾਵਨਿ ਤਾਂਈ ਆਯਾ ॥ ਰਿਵਦਾਸ ਭਗਤ ਕੈ ਪਾਸ ਲਿਜਾਯਾ ॥
ਰਿਵਦਾਸ ਪਾਸਿ ਦੇਖੀ ਸਿਲਿ ਆਇ ॥ ਠਾਕੁਰੁ ਮੂਰਤਿ ਖਰੀ ਸੁਹਾਇ ॥
ਤਾ ਪਰ ਕਚਾ ਪਕਾ ਚਾਂਮੁ ॥ ਝਾੜੇ ਕਾਟੇ ਮੰਦੋ ਕਾਂਮੁ ॥ ੧੪ ।[2]

**ਦੋਹਰਾ ॥**

669.ਅ ਜਿਉ ਜਿਉ ਛਿਤ੍ਰ ਝਾੜਿਈ ਬਾਮਨੁ ਮਰਿ ਮਰਿ ਜਾਇ ॥ ਵਸੁ ਨ ਕੋਈ / ਚਲਈ ਨਾ ਕਾ ਪਾਰ ਵਸਾਇ ॥ ੧੫ ॥

**ਚੌਪਈ ॥**

ਬਾਮਨੁ ਦੇਖ ਭਯਾ ਹੈਰਾਨੁ ॥ ਇਹੁ ਤੌ ਮੋਚੀ ਨਿਪਟਿ ਅਜਾਨੁ ॥
ਇਹੁ ਕਿਆ ਜਾਨੈ ਇਸ ਕੀ ਸਾਰ ॥ ਮੋਚੀ ਨੀਚੁ ਜਾਤਿ ਚੁਮਿਆਰ ॥
ਬਾਮਨੁ ਬੋਲੇ ਸੁਨੁ ਰੇ ਭਾਈ ॥ ਇਹੁ ਸਿਲੁ ਮੁਝ ਤੇ ਲੇਹੁ ਵਟਾਈ ॥
ਇਸੁ ਤੇ ਦੁਗਨਾ ਚੌੜਾ[3] ਲੇਹੁ ॥ਇਹੁ ਪਥਰੁ ਤੁਮੁ ਹਮ ਕੌ ਦੇਹੁ ॥ ੧੬ ॥

**ਦੋਹਰਾ ॥**

ਰਿਵਦਾਸੁ ਕਹੇ ਸੁਨ ਬ੍ਰਹਮਨਾ ਇਹੁ ਹਮਰਾ ਰੁਜਗਾਰ ॥ ਇਹ ਪਥਰ ਤੁਮ ਦੇਇ ਕੈ ਹਮ ਲਗਹਿ ਕਿਤੁ ਕਾਰ ॥ ੧੭ ॥

**ਚੌਪਈ ॥**

ਬਾਮਨੁ ਬੋਲੇ ਸੁਨਿ ਰਵਿਦਾਸ ॥ ਇਸੁ ਪਥਰੁ ਤੇ ਲੇਹੁ ਸੁਲਾਸੁ[4] ॥
ਨਾਹਿ ਤਾਂ ਇਸ ਕਾ ਲੇਵਹੁ ਮੋਲੁ ॥ ਸਾਚ ਧਰਮ ਕਾ ਸੌਦਾ ਬੋਲੁ ॥
ਦੁਕਾਨਹੁ ਦੇਨਾ ਭਲਾ ਨ ਏਹੁ ॥ ਔਰੁ ਪਥਰੁ ਕਾਹੇ ਕੌ ਦੇਹੁ ॥
ਕੌ ਲਗੁ[5] ਖਾਂਵਗੁ ਇਸੁ ਕਾ ਮੋਲੁ ॥ ਰਵਿਦਾਸ ਕਹਿਜਾ ਬਾਮਨ ਕੌ ਬੋਲੁ ॥ ੧੮ ॥

---

1. ਆਪਣੇ ਗੁਰੂ ਦੇ ਮੁਖ ਤੋਂ ਅਰਥਾਤ ਗੁਰੂ ਅਭੇ ਰਾਮ ਤੋਂ 2. ਇਥੇ ਅੰਕ 14 ਦੂਜੀ ਵਾਰ ਆਇਆ ਹੈ 3. ਇਥੇ ਸ਼ਬਦ 'ਚੌਣਾ' ਚਾਹੀਦਾ ਹੈ 4. ਉਮੰਗ, ਇੱਛਾ
5. ਕਿੰਨਾ ਕੁ ਸਮਾਂ

**ਦੋਹਰਾ ॥**
ਵੇਚੇ ਹਾਸਲੁ ਕੁਛੁ ਨਹੀਂ ਹਮਰਾ ਇਹੁ ਰੁਜਗਾਰੁ ॥ ਪਾਹਨੁ[1] ਏਹੁ ਸੁਲੱਖਣਾ ਇਸ ਸੌ ਹਮਰਾ ਪਿਜਾਰੁ ॥ ੧੯ ॥
**ਚੌਪਈ ॥**
ਜਿਸ ਦਿਨਿ ਕਾ ਹਮਰੇ ਹਥਿ ਆਯਾ ॥ ਸੁਖੁ ਦਿਨਿ ਕਾਟੇ ਮਨੁ ਸੁਖੁ ਪਾਯਾ ॥
ਰੋਟੀ ਕਪੜਾ ਬਣੇ ਮੁਬਾਹੁ[2] ॥ ਕਿਚਰਕੁ ਕਰਸੀ ਮੋਲੁ ਨਿਬਾਹੁ ॥
ਬਾਮਨੁ ਮਨ ਮਹਿ ਬਹੁਤਾ ਝੁਰੇ ॥ ਮੋਚੀ ਛਿਤਰ ਝਾਰੇ ਬੁਰੇ ॥
ਕਿਤੇ ਉਪਾਇ ਦੇਵੈ ਮੁਝ ਏਹਿ ॥ ਜੋ ਚਾਹੇ ਸੋਈ ਕੁਝੁ ਲੇਹਿ ॥ ੨੦ ॥
**ਦੋਹਰਾ ॥**
ਫੇਰਿ ਫੇਰਿ ਬਾਮਨੁ ਕਹੇ ਜੋ ਚਾਹੌਂ ਸੋ ਲੇਹੁ ॥ ਹਾਥਿ ਜੋਰਿ ਬਿਨਤੀ ਕਰੇ ਇਹ ਪਾਹੁਨ ਮੁਝ ਦੇਹੁ ॥ ੨੧ ॥
**ਚੌਪਈ ॥**
ਰਿਵਦਾਸੁ ਕਹੈ ਸੁਨ ਬਾਮਨ ਬੋਲੁ ॥ ਲਾਖ ਟਕਾ ਹੈ ਇਸਕਾ ਮੋਲੁ ॥
ਏਤਾ ਦੇਇ ਸੁ ਇਸ ਕੋ ਲੇਇ ॥ ਏਤਾ ਮੋਲੁ ਕੌਣੁ ਕਹੁ ਦੇਹਿ ॥
ਬਾਮਨੁ ਬੋਲੇ ਏਤਾ ਲੇਹੁ ॥ ਜੋ ਮੁਝ ਕੋ ਕਿਵ ਹੀ ਤੁਮ ਦੇਹੁ ॥
ਮੁਕਰਿ ਪਯਾ ਕਹਿ ਕੈ ਰਵਿਦਾਸੁ ॥ ਮੈਂ ਤੋ ਏਵੈਂ ਕਰੋਂ ਬਿਲਾਸ[3] ॥ ੨੨ ॥
**ਦੋਹਰਾ ॥**
670.ੳ / ਲਖੁ ਟਕਾ ਤੂ ਦੇਤ ਹੈ ਕੋਈ ਗੁਣੁ ਇਸੁ ਮਾਹਿ ॥ ਗੁਣਵੰਤਾ ਐਸਾ ਭਲਾ ਦੇਵਣਜੋਗਾ ਨਾਹਿ ॥ ੨੩ ॥
**ਦੋਹਰਾ ॥**
ਰਵਿਦਾਸੁ ਨ ਸਕੈ ਦੇਇ ਬਾਮਨੁ ਛਡਿ ਨ ਸਕਈ ॥ ਲਾਖੁ ਟਕਾ ਲੈ ਲੇਇ ਫੇਰਿ ਫੇਰਿ ਬਾਮਨੁ ਕਹੈ ॥ ੨੪ ॥
**ਚੌਪਈ ॥**
ਬਾਮਨ ਬੋਲੇ ਲੇਵਹੁ ਲਾਖੁ ॥ ਪੱਥਰ ਦੇਨਾ ਮੁਖ ਤੇ ਆਖੁ ॥
ਰਿਵਦਾਸੁ ਨ ਦੇਵੈ ਕੈ੍ ਪਿਜਾਰੁ ॥ ਕਿਵ ਕਰਿ ਵੇਚ ਦੇਉ ਰੁਜਗਾਰ ॥
ਇਹੁ ਚੰਗਾ ਪਥਰੁ ਹੋਗੁ ਅਮੋਲੁ ॥ ਤਾ ਤੂ ਏਵਾ ਦੇਵਹਿ ਮੋਲੁ ॥
ਹਮੇ ਨ ਜਾਨਹਿ ਇਸਕੀ ਸਾਰ ॥ ਤੈ ਕੀਮਤਿ ਪਾਈ ਅਸੀ ਗ੍ਵਾਰ ॥ ੨੫ ॥
**ਦੋਹਰਾ ॥**
ਕਹਹਿ ਪੂਤ ਰਿਵਦਾਸ ਕੇ ਅਰੁ ਫੁਨਿ ਬੋਲੀ ਨਾਰਿ ॥ ਲਾਖ ਟਕਾ ਦੇਤਾ ਤੁਝੇ ਹੌਤਾ ਮਿੰਨਤਿਦਾਰ ॥ ੨੬ ॥
**ਚੌਪਈ ॥**
ਨਾਰੀ ਪੂਤ ਕਹਨਿ ਤਬ ਲਾਗੇ ॥ ਕਿਉ ਨ ਲੇਵਹਿ ਮੋਲੁ ਅਭਾਗੇ ॥
ਤੂ ਕਿਆ ਮਾਗਹਿ ਦਬ ਸ੍ਵਾਰੇ ॥ ਲਾਖੁ ਟਕਾ ਬਹੁ ਬਿਨੌ ਉਚਾਰੇ ॥
ਤੂ ਪ੍ਰਮੇਸੁਰ ਤੇ ਕਿਆ ਭਾਲਹਿ ॥ ਸਾਹਿਬ ਕਾ ਭਉ ਕਿਉ ਨ ਸਮਾਲਹਿ ॥
ਸੁਤਿ ਜੁਵਤੀ ਜੋ ਕਹੀ ਸੁ ਮਾਨੀ ॥ ਮੈ ਕਿਜ਼ਾ ਕਹੌਂ ਜੁ ਤੁਮ ਕੌ ਭਾਨੀ ॥
ਬਾਮਨ ਪਾਹੁਨ ਲਯਾ ਉਠਾਇ ॥ ਲਾਖ ਟਕਾ ਤਿਸੁ ਦਯਾ ਸੁਣਾਇ ॥ ੨੭ ॥
**ਦੋਹਰਾ ॥**
ਲੈ ਗਯੋਂ ਘ੍ਰ ਕੌ ਬ੍ਰਹਮਨੋ ਹੋਇ ਬਹੁਤੁ ਖੁਸਹਾਲੁ ॥ ਜਾਨੈ ਮੈ ਕਿਛੁ ਲਹਿ ਕਯਾ ਬਡੋ ਥੋਕੁ ਧਨੁ ਮਾਲੁ ॥ ੨੮ ॥
**ਚੌਪਈ ॥**
ਜੈਸੇ ਰੰਕ ਪਾਇ ਧਨੁ ਰਾਜੀ ॥ ਬਾਲਕੁ ਜੈਸੇ ਲੈ ਕ੍ਰ ਬਾਜ਼ੀ ॥
ਮਾਤ ਪਿਤਾ ਸੁਨ ਪਾਇ ਖੁਸਾਲੀ ॥ ਸੁੰਦਰ ਭਰਤਾ ਦੇਖੇ ਬਾਲੀ ॥

1. ਪਾਹਨ ਨਾਲੋਂ, ਪੱਥਰ ਨਾਲੋਂ 2. ਬਹੁਤ 3. ਹਾਸਾ

ਤ੍ਰਿਖਾਵੰਤੁ ਜਿਉ ਪਾਵੈ ਪਾਨੀ ॥ ਰਾਮ ਕਥਾ ਸੁਨਿ ਭਗਤੁ ਗਿਆਨੀ ॥
ਤੈਸੇ ਬਿਪਿ ਭਯਾ ਅਹਿਲਾਦੁ[1] ॥ ਜੈਸੇ ਭੂਖਾ ਪਾਇ ਅਨਾਦੁ[2] ॥ ੨੯ ॥

**ਦੋਹਰਾ ॥**

ਲੈ ਦਿਜਿ ਨੀਰ ਨਵਾਲਿਆ ਪਟੰਬ੍ਰ ਦੈ ਪਹਿਰਾਇ ॥ ਬਿਧਿ ਸੰਜੁਗਤਿ ਪੂਜਾ ਕ੍ਰੇ ਮੁਰਲੀ ਝਾਲਰ ਵਾਇ[3] ॥ ੩੦ ॥

**ਚੌਪਈ ॥**

ਠਾਕੁਰੁ ਕੌ ਬਿਧਿ ਸੌ ਨੌਲਾਏ[4] ॥ ਚੰਦਨੁ ਅਗਰੁ ਕਪੂਰੁ ਚਢਾਏ ॥
670.ਅ ਲੈ ਪ੍ਰਸਾਦੁ ਪੁਨ ਭੋਗੁ ਲੱਗਾ / ਵੈ ॥ ਧਿਆਨੁ ਕਰੇ ਕ੍ਰ ਘੰਟਾ ਵਾਵੈ[5] ॥
ਕਰੇ ਡੰਡੋਤਾ ਬਹੁ ਪ੍ਰਕਾਰ ॥ ਨਮਸਕਾਰੁ ਕਰ ਬਾਰੰਬਾਰ ॥
ਬਾਮਨ ਪੂਜੇ ਸਾਲਗਿਰਾਮ ॥ ਕਰੇ ਆਰਤੀ ਜਾਨੈ ਰਾਮੁ ॥ ੩੧ ॥

**ਦੋਹਰਾ ॥**

ਤੌ ਨਿਸਿ ਸੁਪਨੈ ਬੋਲਿਆ ਆਈ ਦਿਜਹਿ ਆਵਾਜ[6] ॥ ਜਹੁ ਤੇ ਆਂਦਾ ਡਾਰੁ ਤਹ ਤੁਧੁ ਆਂਦਾ ਕਿਤੁ ਕਾਜ ॥ ੩੨ ॥

**ਚੌਪਈ ॥**

ਤੂ ਮੁਝ ਕੌ ਕਾਹੇ ਕੌ ਲਿਆਇਆ ॥ ਬਾਮਨੁ ਸੁਪਨੈ ਮਾਂਹਿ ਬੁਲਾਯਾ ॥
ਮੁਝ ਕੌ ਡਾਰਿ ਆਉ ਉਤਿ ਠਾਇ ॥ ਜਹ ਤੇ ਆਂਦਾ ਤਹਾਂ ਟਿਕਾਇ ॥
ਬਾਮਨੁ ਬੋਲੈ ਸੁਪਨੇ ਮਾਂਹਿ ॥ ਹਮਰੀ ਸੇਵਾ ਤਜ ਕਤਿ[7] ਜਾਂਇ ॥
ਠਾਕੁਰੁ ਕਹੈ ਕੀ ਸ੍ਰੇ ਕਮਾਵਹਿ ॥ ਬਾਮਨ ਦੁਇ ਕਰ ਜੋਰ ਸੁਨਾਵਹਿ ॥ ੩੩ ॥

**ਦੋਹਰਾ ॥**

ਚੰਦਨੁ ਚੋਆ ਅਰਗ ਜਾ ਏਹੁ ਚਢਾਵੌਂ ਤੋਹਿ ॥ ਮੇਰੀ ਸੇਵਾ ਛਾਡਿਤਾ ਕਿਆ ਸੁਖ ਦੇਵਹਿ ਓਹ ॥ ੩੪ ॥

**ਚੌਪਈ ॥**

ਠਾਕੁਰੁ ਬੋਲੇ ਸੁਨ ਦਿਜਿ ਦੇਵ ॥ ਓਹੁ ਜੁ ਕਰਤਾ ਹਮਰੀ ਸੇਵ ॥
ਛਿਤ੍ਰਿ ਝਾੜੇ ਸੋ ਘੰਟੇ ਵਾਜੇ ॥ ਧੂਰ ਪਰੇ ਅੰਬੀਰ ਬਿਰਾਜੇ ॥
ਕੱਚੇ ਪੱਕੇ ਕਾਟੇ ਚਾਮ ॥ ਓਹੁ ਪਟੰਬਰ ਹਮਰੇ ਕਾਂਮ ॥
ਤੁਮਰੀ ਸੇਵ ਨ ਮੋਹਿ ਸੁਖਾਵੈ ॥ ਉਸੀ ਕੀ ਸੇਵਾ ਮੁਝ ਕੌ ਭਾਵੈ ॥ ੩੫ ॥

**ਦੋਹਰਾ ॥**

ਸਮਝਿ ਕ੍ਰਹਿ ਜੇ ਬ੍ਰਹਮਣਾ ਤਾ ਮੁਝਿ ਆਵਹਿ ਡਾਰਿ ॥ ਮੁਝ ਕੋ ਰਾਜੀ ਰਾਖਨਾ ਹਮਰੀ ਕਹੀ ਬਿਚਾਰ ॥ ੩੬ ॥

**ਚੌਪਈ ॥**

ਬਾਮਨ ਬੋਲੈ ਦੀਨ ਦਿਆਰ[8] ॥ ਤੁਝੇ ਨ ਸਾਕੌਂ ਓੁਹਾ ਡਾਰ ॥
ਸੁਨੁ ਰੇ ਬਾਮਨ ਬੋਲੇ ਸੋਇ ॥ ਧਨ ਦੇਵੌਂਗਾ ਤੁਮਰਾ ਖੋਇ ॥
ਨਿਰਧਨੁ ਹੋਇ ਕਹਾਂ ਦੁਖੁ ਪਾਵਹਿ ॥ ਮੁਝੁ ਕੋ ਕਿਉ ਨ ਤਹਾਂ ਪਹੁਚਾਵਹਿ ॥
ਬਾਮਨੁ ਬੋਲੇ ਸੁਨੁ ਪ੍ਰਭ ਦਯਾਲ ॥ ਭਾਵੈ ਨਿਰਧਨੁ ਕਰਹੁ ਕੰਗਾਲੁ ॥ ੩੭ ॥

**ਦੋਹਰਾ ॥**

ਤੁਝੇ ਨ ਛੋਡੌਂ ਠੌਰਿ ਉਤਿ ਭਾਵੈ ਤਨੁ ਧਨੁ ਜਾਉ ॥ ਜਿਉ ਰਾਖਹਿ ਤਿਵ ਹੀ ਰਹੌ ਜਪੌ ਤਿਹਾਰਾ ਨਾਉ ॥ ੩੮ ॥

**ਚੌਪਈ ॥**

ਬ੍ਰਾਹਮਣ ਕਾ ਧਨ ਜਾਤਾ ਰਹਿਆ ॥ ਸੁਪਨ ਮਾਂਹਿ ਠਾਕੁਰ ਪੁਨ ਕਹਿਆ ॥
ਕਿਉ ਰੇ ਬ੍ਰਹਮਨ ਧਨ ਤੋ ਗਯਾ ॥ ਅਬ ਤੌ ਰੰਕੁ ਨਿਰਧਨੀ[9] ਭਯਾ ॥

---

1. ਅਨੰਦ, ਪ੍ਰਸੰਨ 2. ਅੰਨ ਆਦਿ 3. ਸੁੰਦਰ ਅਵਾਜ਼ ਵਿੱਚ ਵਜਾਉਂਦਾ 4. ਨਹਾਉਂਦਾ 5. ਘੰਟੀਆਂ ਵਜਾਉਂਦਾ 6. ਪੰਡਿਤ ਨੂੰ ਆਵਾਜ਼ ਆਈ 7. ਅਸਮਾਨ ਨੂੰ ਜਾਵੇ 8. ਦੀਨਾਂ ਦੇ ਦਿਆਲੂ ਪ੍ਰਭੂ 9. ਕੰਗਾਲ ਹੋ ਗਿਆ, ਧਨ ਰਹਿਤ

671.ੳ ਅਜੈ ਭਿ ਡਾਰਿ ਆਉ ਉਤਿ ਠੌਰ ॥ ਨਾਂ / ਹਿ ਤਾਂ ਪਾਵਹਿਗਾ ਦੁਖੁ ਔਰ ॥
ਬਾਮਨੁ ਕਹੈ ਕਰਹਿ ਸੁ ਹੋਇ ॥ ਤੁਝ ਕੌ ਛੋਡਿ ਨਾ ਸਾਕੌ ਕੋਇ ॥ ੩੯ ॥

**ਦੋਹਰਾ ॥**

ਉਹਾ ਤੁਝੇ ਨ ਡਾਰਊ ਤੁਮਰੀ ਜਿਵੈ ਰਜਾਇ ॥ ਜੋ ਤੁਧੁ ਭਾਵੈ ਸੋ ਕਰਹੁ ਜੁ ਪ੍ਰੀ ਹਮਾਰੇ ਭਾਇ ॥ ੪੦ ॥

**ਚੌਪਈ ॥**

ਤੁਮਰੇ ਪੁੱਤਰ ਦੋਵੈਂ ਮਾਰੌਂ ॥ ਨਾਂਹਿ ਮੁਝ ਕੌਂ ਉਹਾਂ ਡਾਰੋ ॥
ਏਹਿ ਨ ਮਾਨੀ ਬਾਮਨ ਬਾਤਿ ॥ ਬਾਮਨ ਕੇ ਮੂਏ ਦੁਇ ਤਾਤਿ ॥
ਪੁਨ ਸੁਪਨੇ ਮਹਿ ਬਾਨੀ ਆਈ ॥ ਬਾਮਨ ਕੌਂ ਠਾਕੁਰ ਸਮਝਾਈ ॥।
ਅਬ ਤੋ ਮੂਏ ਪੂਤ ਕਿਵ ਤੇਰੇ ॥ ਕਿਵ ਜਿਨਿ[1] ਲਾਗਹਿ ਆਖੇ ਮੇਰੇ ॥ ੪੧ ॥

**ਦੋਹਰਾ ॥**

ਬਾਮਨੁ ਬੋਲੀ ਬੇਨਤੀ ਤੁਝੇ ਨ ਸਾਕੌਂ ਤਿਜਾਗਿ ॥ ਜੋ ਤੁਧੁ ਭਾਵੇ ਸੋ ਭਲੀ ਲਿਖੀ ਹਮਾਰੇ ਭਾਗਿ ॥ ੪੨ ॥

**ਚੌਪਈ ॥**

ਠਾਕੁਰੁ ਬੋਲੈ ਸੁਨਿ ਦਿਜ ਰਾਇ ॥ ਜੋਰੂ[2] ਤੁਮਰੀ ਅਬ ਮਰਿ ਜਾਇ ॥
ਬਾਮਨੁ ਬੋਲੈ ਹੁਨਿ ਮਰ ਜਾਉ ॥ ਤੁਮ ਕੌਂ ਛੋਡਿ ਕਹੌਂ ਕਿਤੁ ਜਾਉ ॥
ਤਬ ਦਿਜ ਕੀ ਜੋਰੂ ਮਰਿ ਗਈ ॥ ਬਾਮਨ ਕੈ ਸੰਗਿ ਐਸੀ ਭਈ ॥
ਬਾਮਨੁ ਇਕੁ ਤਿਲੁ ਮੁਖੁ ਨ ਮੋੜੇ ॥ ਠਾਕੁਰ ਜਿਵ ਕਿਵ ਤੋੜਿਜਾ ਲੋੜੇ ॥ ੪੩ ॥

**ਦੋਹਰਾ ॥**

ਠਾਕੁਰੁ ਬੋਲੇ ਬਾਮਨਾ ਅਬ ਤੋ ਭਜੋ ਫਕੀਰੁ ॥ ਹਮਰੀ ਆਖੀ ਮਾਨਿ ਲੈ ਨਾਹਿ ਤਜਾਗੁ ਸਰੀਰੁ ॥ ੪੪ ॥

**ਚੌਪਈ ॥**

ਅਜੇ ਭਿ ਛਾਡਿ ਆਉ ਉਤਿ ਜਾਇ ॥ ਨਾਹਿ ਤ ਦੇਹਿ ਵਿਗੜਿ ਤੁਧੁ ਜਾਇ ॥
ਜੋ ਤੁਧੁ ਭਾਵੈ ਸੋ ਕੁਛ ਕਰੌ ॥ ਤੁਝ ਕੋ ਉਹਾਂ ਜਾਇ ਨ ਧਰੌ ॥
ਵਿਗੜਿ ਗਈ ਤਬ ਦਿਜਿ ਕੀ ਦੇਹਿ ॥ ਜਿਦ ਜਿਨਿ ਛਾਡੈ ਬਾਮਨੁ ਏਹਿ ॥
ਕਿਉ ਰੇ ਬਾਮਨ ਅਬ ਤੌਂ ਮਾਨੁ ॥ ਛੋਡਿ ਆਉ ਮੁਝ ਉਤੇ ਦੁਕਾਨ ॥ ੪੫ ॥

**ਦੋਹਰਾ ॥**

ਖਲੀਰੀ ਥਾਇ[3] ਨ ਪਾਵਦਾ ਕੁੱਠੀ[4] ਪਾਵੈ ਥਾਇ ॥ ਏਸਿ ਬਾਤ ਕੌ ਆਖਿਜਾ ਦੇਖਿ ਲੇਹੁ ਮਨੁ ਲਾਇ ॥ ੪੬ ॥

**ਚੌਪਈ ॥**

ਬਾਮਨੁ ਸਿਰ ਤੇ ਗਯਾ ਪਰੇਰੇ ॥ ਅਜਹੂ ਠਾਕੁਰੁ ਚਿਤੁ ਨ ਫੇਰੇ ॥
ਬਾਮਨ ਕੀਨੀ ਫੁਨਿ ਅਰਦਾਸਿ ॥ ਸੁਪਨੇ ਭੀਤਰ ਠਾਕੁਰ ਪਾਸਿ ॥

671.ਅ ਤੁਝ ਕੌਂ ਛਾਡੌਂ ਮੈ ਕਿਆ ਕਰੌਂ ॥ ਕਿਉ ਕਰਿ ਮੋਚੀ ਕੈ ਘ / ਰ ਧਰੌਂ ॥
ਸੁਨ ਰੇ ਬਾਮਨ ਕਹੌਂ ਪੁਕਾਰ ॥ ਤੁਝ ਕੌਂ ਦੇਵਗੁ ਨਰਕਿ ਮਝਾਰ ॥
ਕੁੰਭੀ ਨਰਕਿ ਮਾਂਹਿ ਤੁਝ ਦੇਉ ॥ ਡਰਪਿਜਾ ਬਾਮਨੁ ਫੁਨ ਸੁਨ ਏਉ ॥ ੪੭ ॥

**ਦੋਹਰਾ ॥**

ਇਹਿ ਬਚ ਸੁਨਿ ਕੇ ਡਰਪਿਆ ਮਾਨ ਲਈ ਤਬ ਬਾਤਿ ॥ ਨਰਕੁ ਕਬੂਲੁ ਨ ਕਰਿ ਸਕੈ ਮੁਈ ਨਾਰ ਧਨੁ ਤਾਤਿ ॥੪੮ ॥

**ਚੌਪਈ ॥**

ਬਾਮਨੁ ਗਜਾ ਰਿਵਦਾਸ ਦੁਆਰਿ ॥ ਅਪਨੀ ਸਿਲਾ ਲੇ ਲੇਹੁ ਚਮਿਜਾਰਿ ॥
ਲਾਖ ਟਕਾ ਹਮਰਾ ਦੇ ਦੇਹੁ ॥ ਅਪਨਾ ਪਾਹਨੁ ਹਮ ਤੇ ਲੇਹੁ ॥

---

1. ਕਿਉਂ ਨਹੀਂ 2. ਪਤਨੀ 3. ਟਿਕਾਉ ਵਾਲੀ ਥਾਂ 4. ਘਟੀਆ ਕਿਸਮ ਦੀ

ਰਵਿਦਾਸ ਕਹੇ ਤੂਸਿਜਾਨਾ ਹੋਹੁ ॥ ਸੁਨਕੇ ਲੋਕੁ ਹਸੈਗਾ ਤੋਹੁ ॥
ਲਾਖ ਟਕਾ ਪਾਹੁਨ ਕਾ ਮੋਲੁ[1] ॥ ਕਿਸੇ ਸੁਨਾਵਹੁ ਖਾਂ ਤੁਮ ਬੋਲ ॥ ੪੯ ॥

**ਦੋਹਰਾ ॥**

ਕਹਿ ਰਵਿਦਾਸੁ ਸੁਨੁ ਬਾਮਨਾ ਪਾਹੁਨ ਬਿਕਹਿ ਨ ਲਾਖ ॥ ਲਾਲ ਰਤਨ ਕੋ ਮੋਲੁ ਜਹਿ ਕੌਨ ਭਰੇਗਾ ਸਾਖ ॥੫੦ ॥

**ਚੌਪਈ ॥**

ਬਾਮਨੁ ਡਰਿਜਾ ਬਹੁਰਿ ਨ ਬੋਲੈ ॥ ਮਤੁ ਇਹ ਮਾਂਗੇ ਲਾਲ ਅਮੋਲੇ ॥
ਕਿਵ ਕਰ ਡਾਰੋਂ ਡਾਰ ਨ ਸਾਕੈ ॥ ਅਪਨੇ ਮਨ ਮਹਿ ਬਾਮਨੁ ਤਾਕੈ ॥
ਨਿਸਿ ਕੋ ਸੋਇ ਗਏ ਜਬ ਲੋਗ ॥ ਬਾਮਨੁ ਲੈ ਚਲਿਯੋ ਉਸਿ ਜੋਗ ॥
ਰਵਿਦਾਸ ਭਕਤਾ ਘ੍ ਆਯੋਂ ਡਾਰਿ ॥ ਘਰਿ ਦਰਿ ਕੈ ਵਹਿ ਅੰਦਰਿਵਾਰਿ ॥ ੫੧ ॥

**ਦੋਹਰਾ ॥**

ਉਠਿ ਸਵੇਰੇ ਨਿਰਖਿਆ ਇਹੁ ਕਿਆ ਪਰਿਆ ਆਇ ॥ ਪਜਾ ਪਲੇਟਿਜਾ ਘਰਿ ਬਿਖੇ ਨਿਕਟਿ ਖਲੋਏ ਜਾਇ ॥ ੫੨ ॥

**ਚੌਪਈ ॥**

ਰ੍ਵਿਦਾਸੁ ਨਿਹਾਰੇ ਚੀਰ[2] ਉਤਾਰਿ ॥ ਓਹੁ ਪਾਹਨੁ ਲਯਾ ਨਿਹਾਰਿ ॥
ਕਿਸੁ ਨੇ ਆਂਦਾ ਕਿਵ ਕ੍ ਆਯਾ ॥ ਰ੍ਵਿਦਾਸੁ ਭਗਤੁ ਮਨ ਮਹਿ ਬਿਗਸਾਯਾ ॥
ਆਰਬਟੀ[3] ਪੂਜਾ ਕੀ ਦੇਖੀ ॥ ਸਮਗ੍ਰੀ ਸੇਵ ਕਰਨਿ ਕੀ ਪੇਖੀ[4] ॥
ਤਿਸੇ ਤਰਾ ਪੁਨ ਲਯਾ ਲਪੇਟਿ ॥ ਅਬ ਤੋਂ ਸੇਵ ਨ ਸਾਕੋਂ ਮੇਟਿ ॥ ੫੩ ॥

**ਦੋਹਰਾ ॥**

ਸਬ ਬਿਧਿ ਪੂਜਾ ਕੀ ਗਹੀ ਤਿਤੇ ਤਰਾ ਰਿਵਦਾਸ ॥ ਪੂਜਾ ਪਾਹਨ ਕੀ ਕਰੇ ਮਨ ਮਹਿ ਬਹੁਤੁ ਹੁਲਾਸ ॥ ੫੪ ॥

**ਚੌਪਈ ॥**

672.ੳ ਲੈ ਤੀਰਥ ਘਰਿ ਬਾਹਰਿ ਗਯਾ ॥ ਪੂਜਾ ਮੈ / ਅਪਨਾ ਚਿਤੁ ਦਯਾ ॥
ਤੀਰਥ ਮਹਿ ਇਸਨਾਨ ਕਰਾਯਾ ॥ ਚੋਆ ਚੰਦਨੁ ਕੁਸਮੁ[5] ਚਢਾਯਾ ॥
ਫੂਲ ਮਾਲ ਕੈ ਗਲਿ ਮਹਿ ਪਾਈ ॥ ਚੀਰ ਉਢਾਏ[6] ਠਾਕੁਰ ਤਾਈ ॥
ਮਹਾਂ ਪਵਿਤਰ ਪੂਜਾ ਕਰੈ ॥ ਮਨ ਮਹਿ ਅਧਿਕ ਸਰਧਾ ਲੈ ਧਰੈ ॥ ੫੫ ॥

**ਦੋਹਰਾ ॥**

ਮਹਾਂ ਪਵਿਤਰ ਵੈਸਨੋ ਕਰਤਿ ਜਿਵੈ ਹੀ ਸੇਵ ॥ ਤਿਵੈ ਕਰੇ ਰਿਵਦਾਸੁ ਨਿਤਿ ਗਹੀ ਇਹੀ ਮਨ ਟੇਵ[7] ॥ ੫੬ ॥

**ਸੋਰਠਾ ॥**

ਛੋਡੇ ਕਰਮ ਗਲੀਜ[8] ਨੀਚ ਜਨਮ ਕੈ ਕਰਤ ਜੋ ॥ ਜਾਇ ਨ ਬੀਜਜਾ ਬੀਜ ਪੂਰਬਲੇ ਭਵ ਭਗਤ ਕਾ ॥ ੫੭ ॥

**ਚੌਪਈ ॥**

ਕੱਚੇ ਪੱਕੇ ਚਮੜੇ ਕਾਟੇ ॥ ਸੋ ਸਗਰੇ ਹੀ ਮਨ ਤੇ ਸਾਟੇ ॥
ਮਲੇਛ ਕ੍ਰਮ ਸਗਲੇ ਅਬ ਤਿਜਾਗੋਂ ॥ ਤੌਂ ਠਾਕੁਰ ਕੀ ਸੇਵਾ ਲਾਗੋਂ ॥
ਕਾਚੇ ਚਮੜੇ ਕਾਟੋਂ ਆਇ ॥ ਉਹੈ ਹਾਥਿ ਲਗਾਵੋਂ ਜਾਇ ॥
ਇਹਿ ਬਿਧਿ ਜਾਨ ਤਿਆਗੀ ਕਾਰ ॥ ਠਾਕੁਰ ਸੇਵ ਲਈ ਉਰਧਾਰਿ ॥ ੫੮ ॥

**ਦੋਹਰਾ ॥**

ਸੇਵ ਕਰਤ ਬਹੁ ਦਿਨਿ ਭਏ ਬਾਮਨ ਉਠੀ ਗਿਲਾਂਨਿ ॥ ਪਾਹਨੁ ਮੋਚੀ ਲੈ ਲਯਾ ਕੈ ਲੀਨੋ ਕਿਨਿ ਆਂਨਿ ॥ ੫੯ ॥

**ਚੌਪਈ ॥**

ਬਾਮਨੁ ਆਯਾ ਲੈਨੇ ਸਾਰ ॥ ਬੂਝੇ ਸੁਨੁ ਭਾਈ ਚਮਿਆਰ ॥
ਮੋ ਤੇ ਪਾਹੁਨ ਲੈ ਗਯੋ ਕੋਇ ॥ ਅਕੈ ਕਹੂੰ ਵਹੁ ਗਿਰਿਆ ਹੋਇ ॥

---

1. ਪੱਥਰ ਲੱਖ ਰੁਪਏ ਦੇ ਮੁੱਲ ਦਾ 2. ਕਪੜਾ 3. ਪੂਜਾ ਦਾ ਸਮਾਨ 4. ਵੇਖੀ 5. ਫੁੱਲ 6. ਪਹਿਨਾਏ 7. ਆਦਤ, ਸੁਭਾਅ 8. ਗੰਦੇ

ਬਾਮਨ ਪਹਿ ਬੋਲੇ ਰਵਿਦਾਸ ॥ ਉਹੁ ਪਾਹਨੁ ਹੈ ਹਮਰੈ ਪਾਸਿ ॥
ਭਲੀ ਭਈ ਤੁਮਰੇ ਹਥਿ ਆਯਾ ॥ ਮੈ ਕੋ ਖਬ੍ਰ ਨ ਕਹਾਂ ਗਵਾਯਾ ॥ ੬੦ ॥

**ਦੋਹਰਾ ॥**

ਬਾਮਨੁ ਬੋਲੈ ਭਲਾ ਜੀ ਮੋ ਕੌ ਦਰਸੁ ਕਰਾਇ ॥ ਅਬ ਤੌ ਠਾਕੁਰੁ ਸੈਨ ਮਹਿ ਸਾਕੌ ਨਾਹਿ ਜਗਾਇ ॥ ੬੧ ॥

**ਚੌਪਈ ॥**

ਜਬ ਜਾਗਹਿਗੇ ਪੁਰਖ ਦਿਆਲ ॥ ਤਬ ਤੁਮ ਆਇ ਜਾਹੁ ਤਤਕਾਲ ॥
ਤਬ ਠਾਕੁਰ ਕਾ ਦਰਸਨੁ ਹੋਗੁ ॥ ਰਵਿਦਾਸੁ ਕਹੈ ਇਵ ਬਾਮਨ ਜੋਗੁ ॥
ਬਾਮਨੁ ਹੋਇ ਰਹਿਯਾ ਹੈਰਾਨ ॥ ਇਸ ਕੌ ਕੈਸੇ ਆਈ ਜਾਨ ॥
672.ਅ ਨੀਚ ਜਾਤਿ ਜਨਮੁ ਚਮਿਆਰ ॥ ਠਾਕੁਰ ਕੀ ਕਿਆ / ਜਾਨੈ ਸਾਰ ॥ ੬੨ ॥

**ਦੋਹਰਾ ॥**

ਸਾਚੁ ਕਹੌ ਰਿਵਦਾਸ ਤੁਮ ਬਾਮਨੁ ਬੂਝੀ ਬਾਤਿ ॥ ਤੂ ਇਸ ਕੀ ਵਿਧਿ ਜਾਨਤਾ ਅਲਖਿ ਸੁਨਾਵਹੁ ਵਾਤਿ ॥੬੩ ॥

**ਚੌਪਈ ॥**

ਤੈ ਇਸੁ ਕੀ ਵਿਧਿ ਕਿਉ ਕ੍ਰ ਪਾਈ ॥ ਪਾਹੁਨੁ ਹੈ ਕੈ ਠਾਕੁਰੁ ਭਾਈ ॥
ਕਹਿ ਰਿਵਦਾਸ ਹੌ ਕਛੂਨ ਜਾਂਨੌ ॥ ਸੁਨਿ ਸੁਨਿ ਸੇਵਾ ਪੂਜਾ ਠਾਨੌ ॥
ਜਿਉ ਦਿਜ ਸੇਵਾ ਕਰਹਿ ਬਨਾਇ ॥ ਮੈ ਭੀ ਸੇਵਾ ਕਰਹੌ ਸਾਇ ॥
ਜਿਵੈ ਵੈਸਨੋ ਪੂਜਹਿ ਦੇਵ ॥ ਤਿਤੁ ਵਿਧਿ ਹੌ ਭੀ ਕਰਹੌ ਸੇਵ ॥ ੬੪ ॥

**ਦੋਹਰਾ ॥**

ਚੰਦਨੁ ਕੇਸਰੁ ਅਰਚ ਕੈ ਬਸਤਰ ਦੈਉ ਉਢਾਇ[1] ॥ ਦੇਖਿ ਦੇਖਿ ਸੇ੍ਵਾ ਕਰੌ ਸਾਚੀ ਕਹੌ ਸੁਨਾਇ ॥ ੬੫ ॥

**ਚੌਪਈ ॥**

ਰਵਿਦਾਸੁ ਕਹੈ ਇਵ ਬਾਮਨ ਤਾਈ ॥ ਇਸੁ ਪ੍ਰਸਾਦਿ ਮੁਝ ਇਹੁ ਮਤਿ ਪਾਈ ॥
ਅਬ ਲਾਗੇ ਕਰਨੇ ਇਸਨਾਨੁ ॥ ਇਹੁ ਜਾਨਹੁ ਸਭ ਇਸਕਾ ਦਾਨੁ ॥
ਕੁਚੀਲ[2] ਕਰਮ ਡਾਰ ਸਭਿ ਦਏ ॥ ਐਸੇ ਸੁਕਿਰਤਿ ਇਸ ਤੇ ਭਏ ॥
ਓਹੁ ਬਾਮਨ ਭੈ ਚਕ੍ਰਤੁ ਭਯਾ ॥ ਧਨੁ ਧਨੁ ਠਾਕੁਰ ਤੁਮਰੀ ਮਯਾ ॥ ੬੬ ॥

**ਦੋਹਰਾ ॥**

ਧਨੁ ਧਨੁ ਕਹਿਤਾ ਬ੍ਰਹਮਨੋ ਹੋਇ ਗਯਾ ਬਿਸਮਾਦੁ ॥ ਸੇਵਾ ਸਾਲਗਿਰਾਮ ਕੀ ਜਾਤਿ ਚਮਾਰੁ ਬਿਖਿਯਾਦ[3] ॥੬੭ ॥

**ਸੋਰਠਾ ॥**

ਧਨੁ ਰਾਮਾ ਧਨੁ[4] ਰਾਮੁ ਜਾਤ ਜਨਮੁ ਜਿਨਿ ਨਿਰਖਈ[5] ॥ ਆਪਿ ਸਵਾਰੇ ਕਾਮ ਜਿਸੁ ਪਰ ਕਿਰਪਾ ਧਾਰਦਾ ॥ ੬੮ ॥

**ਚੌਪਈ ॥**

ਜਦਿ ਜਾਇ ਕਰ ਬਾਮਨੁ ਦੇਖੇ ॥ ਰਿਵਦਾਸ ਭਕਤ ਕੀ ਸੇਵਾ ਪੇਖੇ ॥
ਪ੍ਰਮ ਵੈਸਨੋ ਸੇਵਹਿ ਜੈਸੇ ॥ ਰਿਵਦਾਸ ਭਕਤ ਭੀ ਪੂਜੈ ਤੈਸੇ ॥
ਆਦਿ ਅੰਤਿ ਇਸਹੀ ਕਾ ਠਾਕੁਰੁ ॥ ਰ੍ਵਿਦਾਸੁ ਮਨੋ ਸਦਹੀ ਕਾ ਚਾਕੁਰ ॥
ਬ੍ਰਹਮਨੁ ਨਿਰਖਿ ਭਯਾ ਹੈਰਾਨੁ ॥ ਕੁਦਰਤਿ ਦੇਖੇ ਕੇ੍ ਗਿਰੀਆਨੁ ॥ ੬੯ ॥

**ਦੋਹਰਾ ॥**

ਜਦਿ ਰਵਿਦਾਸੁ ਕਰ ਉਠਿਯਾ ਸਾਲਿਗਿਰਾਮ ਕੀ ਸ੍ਰੇ ॥ ਬੁਲਾਇ ਲਯਾ ਤਬ ਨਿਕਟਿ ਨਿਜ ਦਰਸ ਦੇਖੁ ਦਿਜ ਦੇਵ ॥੭੦ ॥

**ਚੌਪਈ ॥**

673.ੳ ਨਿਕਟਿ ਬੈਠਿ / ਕਰਿ ਕਰੇ ਬਖਾਨੁ ॥ ਤੋਹਿ ਪਛਾਤਾ ਊਹੀ ਪਖਾਨੁ[6] ॥
ਉਹੀ ਪਾਹੁਨੁ ਹੈਗਾ ਏਹਿ ॥ ਤੌ ਤੂ ਮੁਧ੍ਰ ਕੌ ਫੁਨਿ ਇਹੁ ਦੇਹਿ ॥

---

1. ਪਹਿਨਾਏ 2. ਗੰਦੇ, ਭੈੜੇ 3. ਵਿਖਿਆਤ, ਪ੍ਰਸਿੱਧ 4. ਧੰਨ ਹੈ 5. ਦੇਖਦਾ, ਪਰਖਦਾ 6. ਪਾਖਾਨ, ਪੱਥਰ

ਤਬ ਰ੍ਵਿਦਾਸੁ ਕਹਤ ਇਵ ਭਯਾ ॥ ਓਹੁ ਵਖਤ ਸੁਆਮੀ ਚਲਿ ਗਯਾ ॥
ਅਬ ਇਸ ਕੌਂ ਮੁਝ ਦੇ ਨ ਸਾਕੌਂ ॥ ਆਠ ਪਹਰਿ ਇਸ ਕੀ ਵਲਿ ਤਾਕੌ ॥ ੭੧ ॥

**ਦੋਹਰਾ ॥**

ਬਾਮਨੁ ਬੋਲੈ ਸਾਧ ਸੁਨੁ ਇਹੁ ਤੁਧੁ ਪੈ ਕਿਰਪਾਲੁ ॥ ਜਿਵ ਦੀ ਤਿਉ ਤੁਝ ਕੌਂ ਕਹੌ ਜਿਉ ਆਯਾ ਕਰਿ ਹਾਲੁ ॥੭੨ ॥

**ਸੋਰਠਾ ॥**

ਤੁਧੁ ਪਰ ਮਹਾਂ ਦਯਾਲ ਅਪਨੀ ਬਿਧਿ ਸਭ ਕਹਿ ਦਈ ॥ ਰਹਿਯਾ ਸੇਵ ਹੌ ਘਾਲ ਆਯਾ ਜੋਰੇ ਜੋਰਿ ਕਰਿ ॥੭੩ ॥

**ਚੌਪਈ ॥**

ਐਸੀ ਕਰ ਆਯਾ ਮੁਝ ਸਾਥਿ ਤੁਮ ਊਪਰਿ ਹੈ ਕਿਰਪਾ ਨਾਥ ॥
ਮੁਝ ਉਪੁ ਭੀ ਦਯਾ ਕ੍ਰਾਈਅਹੁ ॥ ਠਾਕੁਰ ਤੇ ਮੁਝ ਕੋ ਬਖਸਾਈਅਹੁ ॥
ਤਬ ਜਾਨਾ ਬਹੁ ਸੇਵਾ ਕਰਨੇ ॥ ਠਾਕੁਰ ਕੀ ਅਤ ਉਪਮਾ ਬਰਨੇ ॥
ਠਾਕੁਰ ਜਾਣਿ ਲਯਾ ਇਨਿ ਬੂਝਾ ॥ ਇਸਿ ਕੌਂ ਆਇ ਪਰੀ ਅਬ ਸੂਝਾ ॥ ੭੪ ॥

**ਦੋਹਰਾ ॥**

ਸਾਵਧਾਨ ਠਾਕੁਰੁ ਕਹੈ ਬਾਮਨ ਬੂਝਹੁ ਜਾਇ ॥ ਹਮਰੀ ਸੇ੍ਵਾ ਤੌ ਕਰਹੁ ਉਸਤੇ ਲਹੁ ਪਰਤਾਇ ॥ ੭੫ ॥

**ਸੋਰਠਾ ॥**

ਸੁਨਤਾ ਹੈ ਇਕਿ ਬਾਤਿ ਕਹਿ ਠਾਕੁਰੁ ਰਿਵਦਾਸ ਕੌ ॥ ਧਨੁ ਨਾਰੀ ਤਿਸੁ ਤਾਤਿ[1] ਬਾਮਨ ਕਾ ਸਭੁ ਕੁਛ ਗਯਾ ॥੭੬ ॥

**ਚੌਪਈ ॥**

ਐਸੀ ਹੀ ਤੁਮ ਸੇਤੀ ਕਰੋ ॥ ਬਾਮਨ ਜਿਉ ਸਭ ਹੀ ਕੁਛ ਹਰੌਂ ॥
ਨਾਤਰ ਹਮਰਾ ਛੋਡੁ ਖਿਆਲੁ ॥ ਮੇਰੀ ਕਹੀ ਮਾਨੁ ਤਤਕਾਲ ॥
ਮੇਰੀ ਸੇਵਾ ਮਤੁ ਤੂੰ ਕਰਹਿ ॥ ਨਾਹਿ ਤ ਅਪਨਾ ਕੀਤਾ ਭਰਹਿ ॥।
ਤਬ ਬਾਨੀ ਬੋਲੀ ਰਵਿਦਾਸ ॥ ਦੋ ਕਰਿ ਜੋਰਿ ਕਰੀ ਅਰਦਾਸ ॥ ੭੭ ॥

**ਦੋਹਰਾ ॥**

ਤੁਮਹਿ ਨ ਸਾਕੌਂ ਛੋਡਿ ਅਬਿ ਭਾਵੈ ਤਨੁ ਧਨੁ ਜਾਉ ॥ ਠਾਕੁਰ ਜੀ ਫੁਨਿ ਕਹਤੁ ਹੈ ਮੋ ਸੌ ਨ ਮਨੁ ਲਾਉ ॥ ੭੮ ॥

**ਚੌਪਈ ॥**

ਤੁਮਹਿ ਚਰਨ ਅਰਬਿੰਦ[2] ਭੌਰ[3] ਮਨੁ ॥ ਪਾਨ ਕਰਤਿ ਪਾਯੋ ਰਾਮ ਧਨੁ ॥
ਠਾਕੁਰੁ ਕਹੈ ਸਭੌ ਕੁਛੁ ਲੇਵਾ ॥ ਮਤ ਤੂਕਰਸਹਿ ਹਮਰੀ ਸੇ੍ਵਾ ॥
673.ਅ ਸੰ / ਪਤਿ ਸੁਤ ਅਰਧੰਗੀ[4] ਮਾਯਾ ॥ ਤੇਰਾ ਜਨੁ ਇਨਿ ਨਾਲ ਪਟਾਯਾ[5] ॥
ਕਹਿ ਠਾਕੁਰੁ ਦੇਹੀ ਦੁਖੁ ਦੇਵਾਂ ॥ ਨਾਹਿ ਤ ਛੋਡਿ ਦੇਹਿ ਮੁਝ ਸੇਵਾ ॥ ੭੯ ॥

**ਦੋਹਰਾ ॥**

ਕਹਾਂ ਭਯਾ ਤਨੁ ਧਨੁ ਗਯਾ ਪ੍ਰੇਮੁ ਨ ਤੁਮਰਾ ਜਾਇ ॥ ਪ੍ਰੇਮ ਜੇਵਰੀ[6] ਬਾਧਿਆ ਛੁਟਹਿ ਕੌਨ ਉਪਾਇ ॥ ੮੦ ॥

**ਚੌਪਈ ॥**

ਠਾਕੁਰ ਜੀ ਵਰਬ੍ਰਹ[7] ਭਏ ਹੈਂ ॥ ਰਿਵਦਾਸ ਭਕਤ ਹਰਿ ਚਰਨ ਪਏ ਹੈਂ ॥
ਪ੍ਰੇਮ ਭਗਤ ਤੂ ਭਯਾ ਹਮਾਰਾ ॥ ਦੇਖਿ ਲਯਾ ਬਿਸਵਾਸੁ ਤੁਮਾਰਾ ॥
ਖਰੀ ਕ੍ਰਿਪਾ ਤੁਮ ਉਪੁ ਮੇਰੀ ॥ ਥਾਂਇ ਪਈ ਸਭਿ ਸੇਵਾ ਤੇਰੀ ॥
ਰ੍ਵਿਦਾਸ ਸੁਨਾਈ ਗਾਈ ਬਾਣੀ ॥ ਪ੍ਰਭ ਕੀ ਉਪਮਾ ਆਖਿ ਵਖਾਣੀ ॥ ੮੧ ॥

**ਦੋਹਰਾ ॥**

ਪਾਪ ਖੰਡਨਾ ਕਿਯਾ ਕਹੌ ਸਭੁ ਕਿਛੁ ਜਾਨਨਹਾਰੁ ॥ ਅੰਤਰਜਾਮੀ ਜਾਣ ਤੁਮੈਂ ਕੀ ਕਹੌ ਉਚਾਰ ॥ ੮੨ ॥

---

1. ਧਨ, ਪਤਨੀ ਅਤੇ ਪੁੱਤਰ 2. ਕਮਲ, ਫੁੱਲ 3. ਭੰਵਰਾ, ਭੌਰ 4. ਘਰ ਵਾਲੀ 5. ਪਠਾਇਆ, ਭੇਜਿਆ 6. ਰੱਸੀ, ਜੰਜੀਰ 7. ਵਰ ਦੇਣ ਵਾਲੇ

**ਚੌਪਈ ॥**

ਹਮਰੀ ਜਾਤਿ ਦੇਖਿ ਸਭਿ ਹਸੈ ॥ ਹਮਰੇ ਦਾਲਧ[1] ਤੇ ਸਭੁ ਨਸੈ ॥
ਸਿਧਿ ਅਠਾਰਹ ਕਰਤਲ[2] ਦੀਨੀ ॥ ਕਹਾਂ ਜਾਤਿ ਤੁਮ ਕ੍ਰਿਪਾ ਕੀਨੀ ॥
ਕਹੀ ਦੀਨਤਾ ਠਾਕੁਰ ਆਗੇ ॥ ਠਾਕੁਰ ਕ੍ਰਿਪਾ ਕਰਨੇ ਲਾਗੇ ॥
ਐਸਾ ਮਿਲਿਆ ਪ੍ਰਭ ਸੌ ਸੂਤੁ ॥ ਠਾਕੁਰ ਸੇਵਕ ਪਿਤਾ ਅਰੁ ਪੂਤ ॥ ੮੩ ॥

**ਦੋਹਰਾ ॥**

ਕਹਿ ਠਾਕੁਰੁ ਰਿਵਦਾਸ ਕੌ ਬ੍ਰਹਮਨੁ ਲੇਹੁ ਬੁਲਾਇ ॥ ਤਬ ਤੂਰਣ[3] ਉਸ ਬਿਪ ਕੌ ਰ੍ਵਿਦਾਸੁ ਲਿਆਇਆ ਜਾਇ ॥ ੮੪ ॥

**ਚੌਪਈ ॥**

ਆਇ ਬ੍ਰਹਮਨ ਦਰਸਨੁ ਪਾਯਾ ॥ ਦੇ ਪ੍ਰਕਰਮਾ ਸੀਸ ਨਿਆਯਾ ॥
ਦਿਜੁ ਬੈਠਾਯਾ ਦੀਨ ਦਿਆਲ ॥ ਠਾਕੁਰੁ ਬੋਲੇ ਹੋਇ ਕਿਰਪਾਲ ॥
ਜੋ ਕੁਛ ਮਾਂਗਹਿ ਸੋ ਕੁਛ ਦੇਉ ॥ ਠਾਕੁਰ ਜੀ ਬੋਲੇ ਤਬ ਏਉ ॥
ਜੌ ਬੁਲਾਇ ਤੁਮ ਦ੍ਰਸਨੁ ਦੀਆ ॥ ਤੌ ਕਿਆ ਮਾਂਗੌ ਸਭੁ ਕੁਛ ਲੀਆ ॥ ੮੫ ॥

**ਦੋਹਰਾ ॥**

ਠਾਕੁਰੁ ਬੋਲੇ ਮਾਂਗ ਹੇ ਵਰੰਬੂ ਤ੍ਰੁਹੋ ਮੋਹਿ ॥ ਜੋ ਕੁਛ ਤੁਮਰੀ ਚਾਹਿ ਹੈ ਸੋ ਕੁਛ ਦੇਹੌ ਤੋਹਿ ॥ ੮੬ ॥

**ਚੌਪਈ ॥**

ਬਾਮਨੁ ਬੋਲੇ ਅਬ ਮੈਂ ਧਾਯਾ ॥ ਦ੍ਰਸਨੁ ਦੇਖਿ ਸਭੋ ਕੁਛ ਪਾਯਾ ॥
674.ੳ ਠਾਕੁਰ ਜੀ ਕਹਿ ਕਹਿ ਕਰਿ ਹੱਸੇ ॥ ਠਾਕੁਰੁ ਬਾਮ / ਨ ਸੇਤੀ ਰਸੇ ॥
ਤੁਝ ਕੌ ਮੁਝ ਦੀਨਾ ਦੁਖੁ ਭਾਰੀ ॥ ਤੁਝ ਨ ਭਜੀਆ ਪ੍ਰੀਤਿ ਹਮਾਰੀ ॥
ਅਬ ਕੁਝ ਮੁਝ ਤੇ ਵਰੁ ਮੰਗਿ ਲੇਹਿ ॥ ਬਾਮਨੁ ਬੋਲੇ ਏਹੋ ਦੇਹਿ ॥ ੮੭ ॥

**ਦੋਹਰਾ ॥**

ਕਿਆ ਮਾਗੋ ਕਿਛੁ ਥਿਰੁ ਨਹੀਂ ਸਭ ਕੁਛ ਹੋਣਾ ਖੇਹਿ ॥ ਤੁਮ੍ਰਾ ਕੀਤਾ ਮੀਠਾ ਲਾਗੈ ਮੁਝ ਕੌ ਦੀਜੈ ਏਹਿ ॥ ੮੮ ॥

**ਚੌਪਈ ॥**

ਇਹੀ ਵਸਤੁ ਸੀ ਹਮ ਘਰ ਮਾਹਿ ॥ ਸੋ ਤੁਝ ਲੈ ਲੀਨੀ ਮੁਝ ਪਾਹਿ ॥
ਅਬ ਹੌ ਤੁਮਰਾ ਸੇਵਕੁ ਭਯਾ ॥ ਸ੍ਰੀਮੁਖ ਤੇ ਠਾਕੁਰ ਕਹਿ ਦਯਾ ॥
ਮੇਰਾ ਕੀਆ ਮੀਠਾ ਲਾਗੈ ॥ ਸੇਵ ਕੌ੍ ਮੈ ਤਿਸੁ ਕੈ ਆਗੈ ॥
ਮੇਰੇ ਕੀਤੇ ਉਜਰਿ[4] ਲਿਆਵੈ ॥ ਕੁੰਭੀ ਨਰਕ ਠੌਰ ਸੌ ਪਾਵੈ ॥ ੮੯ ॥

**ਦੋਹਰਾ ॥**

ਠਾਕੁਰ ਬਾਮਨੁ ਬਖਸਿਆ ਦੀਨੀ ਅਬਚਲ ਦਾਤਿ ॥ ਦੋਖ ਉਤਾਰੈ ਦੇਹਿ ਕੇ ਦੀਨਾ ਧਨੁ ਸੁਖੁ ਤਾਤ ॥ ੯੦ ॥

**ਚੌਪਈ ॥**

ਠਾਕੁਰ ਜੀ ਤਬ ਇਵ ਕਹਿ ਦੀਆ ॥ ਦੈ ਅਭੈ ਪਦ[5] ਅਭੈ ਤੁਕੀਆ ॥
ਸੈਸਾਰ ਸੋਭ ਤੁਝ ਕੌ ਸਭ ਦੀਨੀ ॥ ਐਸੀ ਕ੍ਰਿਪਾ ਠਾਕੁਰ ਕੀਨੀ ॥
ਬਿਦਿਆ ਹੋਇ ਬਿਪੁ ਘ੍ਰੀ ਸਿਧਾਯਾ ॥ ਆਗੈ ਬੈਠਾ ਲਾਗਾ ਆਯਾ ॥
ਧਨੁ ਪੁੱਤਰ ਤ੍ਰਿਆ ਪੁਨਿ ਆਈ ॥ ਬਾਮਨ ਊਪਰ ਭਏ ਸਹਾਈ ॥ ੯੧ ॥

**ਦੋਹਰਾ ॥**

ਕੀਤਾ ਬ੍ਰਿਥਾ ਨ ਗਯਾ ਘਾਲ ਨ ਖਾਲੀ ਜਾਇ ॥ ਦ੍ਰਬਾਰੀ ਏਉ ਨ ਸਮਝਸਹਿ ਬਾਮਨ ਤੇ ਪਰਤਾਇ ॥ ੯੨ ॥

---

1. ਦਲਿੱਦਰ, ਦੁੱਖ 2. ਤਲੀ ਉਪਰ 3. ਤੁਰੰਤ ਹੀ 4. ਇਤਰਾਜ਼ ਕਰੇ 5. ਮੌਤ ਤੋਂ ਮੁਕਤ ਕੀਤਾ

**ਚੌਪਈ ॥**

ਪਾਰਬ੍ਰਹਮ ਕੀ ਆਗਜਾ ਭਈ ॥ ਰਿਵਦਾਸ ਭਕਤ ਕੌ ਭਾਖਿਓ ਦਈ ॥
ਸਤਿਗੁਰ ਤੇ ਜਾਇ ਦੀਖਿਜਾ ਲੇਹੁ ॥ ਹੋਇ ਪਵਿੱਤ੍ਰੁ ਤੁਮਰਾ ਦੇਹੁ ॥
ਕਹਿ ਰਿਵਦਾਸੁ ਕਹਾਂ ਅਬ ਕਰੌ ॥ ਕੌਨੁ ਗੁਰੂ ਸਿਰਿ ਪਰ ਲੈ ਧਰੌ ॥
ਗੁਰੂ ਬਤਾਯਾ ਪ੍ਰਭ ਅਬਿਨਾਸੀ ॥ ਰਾਮਾਨੰਦੁ ਕਰਹੁ ਸਨਿਜਾਸੀ ॥ ੯੩ ॥

**ਸੋਰਠਾ ॥**

ਕੌਨੁ ਗੁਰੂ ਸਿਰ ਤੋਹਿ ਬਾਮਨ ਕੌ ਬੂਝਨ ਲਗਾ ॥ ਤੁਰਤ ਬਤਾਵਹੁ ਮੋਹਿ ਰ੍ਵਿਦਾਸੁ ਭਗਤ ਕਹਾਲਿ ਭਯਾ ॥ ੯੪ ॥

**ਦੋਹਰਾ ॥**

ਕੌਨੁ ਗੁਰੂ ਜੋ ਸਿਰਿ ਧਰਾ ਮੋ ਕੌ ਸਾਚੁ ਸੁਨਾਉ ॥ ਕੌਨੁ ਬਰਨੁ ਅਸਰਮੁ ਕੌ ਕੌਨੁ ਗੁਰੂ ਕੋ ਨਾਉ ॥ ੯੫ ॥

**ਚੌਪਈ ॥**

674.ੳ ਰਾਮ / ਨੰਦ ਗੁਰੂ ਸਿਰਿਮੋਰਿ[1] ॥ਜਾ ਕੀ ਸਮ ਨਾਹਨ ਕੋ ਹੋਰਿ ॥
ਬੈਸਨੋ ਰੂਪੁ ਬ੍ਰਹਮਣੁ ਬਰਨੁ ॥ ਐਸਾ ਗੁਰੂ ਜੋਗੁ ਹੈ ਕਰਨੁ ॥
ਕਹਿ ਰ੍ਵਿਦਾਸੁ ਉਸ ਬਾਮਨ ਤਾਈ ॥ ਸੋ ਗੁਰੁ ਮੇਰਾ ਤੂ ਗੁਰਿਭਾਈ ॥
ਮੋ ਕੋ ਲੇ ਚੱਲਹੁ ਗੁਰ ਪਾਸਿ ॥ ਜੀ ਕੀ ਜਾਇ ਕਰੌ ਅਰਦਾਸ ॥ ੯੬ ॥

**ਦੋਹਰਾ ॥**

ਲੇ ਚਲਿਜਾ ਰਿਵਦਾਸ ਕੌ ਬਾਮਨੁ ਅਪਨੇ ਨਾਲਿ ॥ ਰਾਮਾਨੰਦ ਢਿਗਿ ਲੈ ਗਯੋ ਆਇ ਗਏ ਤਤਕਾਲ ॥ ੯੭ ॥

**ਚੌਪਈ ॥**

ਰਾਮਨੰਦ ਕੇ ਦਵਾਰੇ ਗਏ ॥ ਨਮਸਕਾਰੁ ਕਰਿ ਠਾਂਢੇ ਭਏ ॥
ਰਾਮਨੰਦ ਕੌ ਖੜਕਾ ਆਯਾ ॥ ਕੌਨੁ ਤੁਸੀ ਨਿਜਵਾਤ ਬੁਲਾਯਾ ॥
ਬਾਮਨੁ ਬੋਲੈ ਸਿਖੁ ਤੁਮਾਰਾ ॥ ਦੂਸਰੁ ਕੌ ਰਵਿਦਾਸੁ ਚਮਾਰਾ ॥
ਕੌਨ ਕਾਮ ਕੌ ਹਮ ਪਹਿ ਆਯਾ ॥ ਤੂ ਕਹੁ ਕਾਹੈ ਕੌ ਸੰਗਿ ਲਿਜਾਯਾ ॥ ੯੮ ॥

**ਦੋਹਰਾ ॥**

ਦੀਖਜਾ[2] ਲੈਨੇ ਕਾਰਨੇ ਆਯਾ ਤੁਮਰੇ ਤੀਰ ॥ ਸਿਖੁ ਤੁਮਾਰਾ ਹੋਵਨੇ ਪਾਵਨੁ ਕਰਨ ਸਰੀਰੁ ॥ ੯੯ ॥

**ਚੌਪਈ ॥**

ਰਾਮਾਨੰਦੁ ਕਹੈ ਸਮਝਾਇ ॥ ਹਮ ਚਮਿਆਰੌ ਬਨਤ ਨ ਕਾਇ ॥
ਸਮਝਹੁ ਮਨ ਮਹਿ ਜੈਸਾ ਜਰਮੁ ॥ ਅਪਨੀ ਕੁਲ ਕੀ ਕੀਜੈ ਕਰਮੁ ॥
ਚਾਮੁ ਕਾਟਿ ਕਰਿ ਕਾਮ ਚਲਾਵਹੁ ॥ ਅਪਨੇ ਘਰਿ ਕੌ ਸਮਝਿ ਸਿਧਾਵਹੁ ॥
ਹਮਰਾ ਤੁਮਰਾ ਸਗੁ ਨ ਕੋਈ ॥ ਬਣਤੀ ਹੋਇ ਬਣਾਯੈ ਸੋਈ ॥ ੧੦੦ ॥

**ਦੋਹਰਾ ॥**

ਸੁਣੀ ਬਾਤ ਰਿਵਦਾਸ ਜਬ ਬੋਲੈ ਸਹਜਿ ਸੁਭਾਇ ॥ ਰ੍ਵਿਦਾਸ ਭਗਤਿ ਗੁਰਦੇਵ ਕੌ ਸਬਦੁ ਸੁਣਾਯਾ ਗਾਇ ॥ ੧੦੧ ॥

**ਚੌਪਈ ॥**

ਚਾਮੋ ਬਛੁਰਾ ਚਾਂਮੋ ਗਾਇ ॥ ਚਾਮਹਿ ਚਾਮ ਦੁਹਾਵਨ ਜਾਇ ॥
ਚਾਮੋ ਜੀਨੁ ਚਾਮ ਕਾ ਘੋੜਾ ॥ ਚਾਮੋ ਚੜੇ ਚਾਮ ਕਾ ਜੋੜਾ ॥
ਚਾਮ ਸਵਾਰੇ ਸਗਲੇ ਕਾਂਮ ॥ ਚਾਮੇ ਅੰਦਰਿ ਬੋਲੇ ਰਾਮੁ ॥
ਰਾਮਾਨੰਦ ਸੁਨੀ ਜਬ ਬਾਨੀ ॥ ਇਹੁ ਤੌ ਕੋਈ ਬ੍ਰਹਮ ਗਿਜਾਨੀ ॥ ੧੦੨ ॥

---

1. ਜਿਸ ਦਾ ਮੁਕਟ (ਮੋਰ, ਮੌਲਿ), ਸਭ ਤੋਂ ਉੱਚਾ 2. ਸਿੱਖਿਆ ਲੈਣ ਲਈ

**ਦੋਹਰਾ ॥**

675.ੳ ਹੋਇ ਅਕਾਹਲਿ ਬੋਲਿਆ ਕੀਏ ਦੂਰਿ ਕਿਵਾਰਿ ॥ ਰਾਮਾਨੰਦ ਬੁਲਾਇ ਕੈ ਲੀਆ ਅੰਦਰਿ / ਵਾਰਿ ॥ ੧੦੩ ॥

**ਚੌਪਈ ॥**

ਬੁਲਾਇ ਲਜਾ ਤਬ ਅਪਨੈ ਪਾਸਿ ॥ ਦਰਸਨੁ ਪਾਯਾ ਜਨ ਰਿਵਦਾਸ ॥
ਦੀਖਜਾ ਦੀਨੀ ਮੰਤੁ ਦਿੜਾਯਾ ॥ ਕਰੁ ਸਿਰਿ ਧਰਿਜਾ ਸਬਦੁ ਸੁਣਾਯਾ ॥
ਭਯਾ ਪਵਿਤ੍ਰ ਸਗੁਰਾ ਕੀਆ ॥ ਰ੍ਵਿਦਾਸੁ ਭਗਤੁ ਤਬ ਸਰਸਾ ਥੀਆ ॥
ਗੁਰ ਚੇਲੇ ਕਾ ਬਨਿਆ ਜੋੜੁ[1] ॥ ਜਾ ਕੌ ਕੋਇ ਨ ਸਕੈ ਵਿਛੋੜ ॥ ੧੦੪ ॥

**ਦੋਹਰਾ ॥**

ਰਾਮਾਨੰਦ ਸੁਣਾਇਆ ਮੁੱਖ ਤੇ ਆਖਿ ਸਲੋਕ ॥ ਨੀਚ ਜਾਤਿ ਹਰ ਪਾਯਾ ਭੂਲੇ ਉਤਮ ਲੋਕ ॥ ੧੦੫ ॥

**ਚੌਪਈ ॥**

ਨਾਮੇ ਛੀਪੇ ਕਬੀਰ ਜੁਲਾਹੇ ॥ ਰ੍ਵਿਦਾਸ ਚਮਾਰ ਲਏ ਹਰਿ ਲਾਹੇ ॥
ਊਤਮ ਲੋਗ ਗਰਬ ਮੈ ਗਲੇ ॥ ਹਰਿ ਹਰਿ ਸਿਮਰਹਿ ਨੀਚ ਹੀ ਭਲੇ ॥
ਲੈ ਦਖਿਜਾ ਜਨੁ ਗਯਾ ਨਿਕੇਤਿ[2] ॥ ਭਗਤੀ ਲਾਗਾ ਹੋਇ ਸੁਚੇਤਿ ॥
ਕੌਨ ਜੁਗਤਿ ਜਨ ਭਗਤਿ ਕਮਾਵੈ ॥ ਕੌਣੁ ਵਖਤਿ ਜਨੁ ਹਰਿ ਗੁਣ ਗਾਵੈ ॥ ੧੦੬ ॥

**ਦੋਹਰਾ ॥**

ਅਨਿਦਿਨੁ ਸਿਮ੍ਰੈ ਸਾਸਿ ਸਾਸਿ ਮਨਹੁ ਨ ਵਿਸਰੇ ਰਾਮ ॥ ਭਗਤਿ ਕਰੇ ਭਗਵਾਨ ਕੀ ਔਰ ਤਜੇ ਸਭ ਕਾਮ ॥ ੧੦੭ ॥

**ਚੌਪਈ ॥**

ਚਾਰਿ ਘੜੀ ਪਿਛੁਲੀ ਨਿਸਿ ਰਹੈ ॥ ਤਾਲ ਰਬਾਬ ਸੁ ਲੈ ਕਰਿ ਬਹੈ ॥
ਕਰੇ ਕੀਰਤਨੁ ਹਰਿ ਗੁਣੁ ਗਾਵੈ ॥ ਮਗਨ ਹੋਇ ਗਦ ਗਦ ਹੋਇ ਜਾਵੈ ॥
ਪ੍ਰਾਤਕਾਲ ਹੋਵਨ ਜਬ ਲਾਗੈ ॥ ਅੱਧਾ ਸੂਰਜੁ ਪਿਛੇ ਆਗੇ ॥
ਤਬ ਜਨੁ ਕਰੇ ਨੀਰ ਇਸਨਾਨੁ ॥ ਗਾਇਤ੍ਰੀ ਮੰਤ੍ਰ ਗੁਰ ਕਾ ਧਿਆਨੁ ॥ ੧੦੮ ॥

**ਦੋਹਰਾ ॥**

ਪੂਜਾ ਸਾਲਿਗਰਾਮ ਕੀ ਫੇਰਿ ਕਰੇ ਰਿਵਦਾਸੁ ॥ ਸੇਵ ਪਹਰਿ ਦਿਨੁ ਚੜੇ ਤਕੁ ਆਠ ਪਹਰਿ ਅਭਿਆਸੁ ॥ ੧੦੯ ॥

**ਚੌਪਈ ॥**

ਸੇਵਾ ਪੂਜਾ ਜਬ ਕਰਿ ਮੁਕੇ ॥ ਆਰਭਟੀ[3] ਪੂਜਾ ਕੀ ਚੁਕੇ ॥
ਪੁਨ ਰਿਵਦਾਸ ਤਬ ਬਹੇ ਬਜਾਰਿ ॥ ਇਤਿ ਬਿਧਿ ਕਰੇ ਭਗਤਿ ਬਿਉਹਾਰ ॥
ਧੌੜੀ ਲਏ ਮੋਲਿ ਪਕ ਪਾਲ ॥ ਐਸੀ ਸੁਨੀ ਭਗਤ ਕੀ ਚਾਲ ॥

675.ਅ ਜੁਤੀ ਏਕ ਸਾਂ / ਝਿ ਕੌ ਸੀਵੈ ॥ ਰਸਨਾ ਰਾਮ ਰਸਾਇਣੁ ਪੀਵੈ ॥ ੧੧੦ ॥

**ਦੋਹਰਾ ॥**

ਜਿਸੁ ਪਹਿ ਜੁਤੀ ਵੇਚਿਈ ਮਿਹਨਿਤਿ ਇਤਿ ਬਿਧਿ ਲੇਇ ॥ ਮੋਲਹੁ ਬਖਰਾ[4] ਪੰਜਵਾ ਛੋਡਿ ਤਿਸੈ ਕੌ ਦੇਇ ॥੧੧੧ ॥

**ਚੌਪਈ ॥**

ਦੁਇ ਬਖ੍ਰੇ ਬਾਟੇ ਵੰਡਿਆਵੈ ॥ ਪਾਛੈ ਬਚੇ ਸੋਈ ਘ੍ਰ ਲਿਜਾਵੈ ॥
ਏਕੁ ਆਪਿ ਜੋਰੂ ਇਕੁ ਪੂਤੁ ॥ ਆਵੈ ਕੋਈ ਸਾਧੁ ਅਤੀਤੁ[5] ॥
ਇਤਨੇ ਮਾਂਹਿ ਕ੍ਰਹਿ ਗੁਜਰਾਨ ॥ ਸੌ ਭੀ ਖਾਇ ਆਵੈ ਮਿਹਮਾਨੁ ॥
ਰ੍ਵਿਦਾਸ ਭਗਤਿ ਕੀ ਯਹਿ ਪ੍ਰਕਿਰਤਿ ॥ ਸਮਾਧ ਸਮਾਨ ਖਲੋਤੀ ਬਿਰਤਿ ॥ ੧੧੨ ॥

---

1. ਸੰਗ, ਸਾਥ 2. ਘਰ 3. ਪੂਜਾ ਦਾ ਸਮਾਨ 4. ਵੱਖਰਾ, ਅਲੱਗ 5. ਬੈਰਾਗੀ

**ਦੋਹਰਾ ॥**

ਭੇਟਿ ਨ ਲੇਤਾ ਕਿਸੇ ਕੀ ਜੇ ਕੋਈ ਕਿਛੁ ਦੇਇ ॥ ਸਿਖੁ ਨ ਕਰਤਾ ਕਿਸੇ ਕੌ ਨ ਕਿਸੁ ਤੇ ਕਿਛੁ ਲੇਇ ॥੧੧੩ ॥

**ਚੌਪਈ ॥**

ਪ੍ਰਾਤ ਸਮੇ ਨਿਤਿ ਕੀਰਤਨ ਕਰੇ ॥ ਸਤੁ ਸੰਤੋਖੁ ਖਿਮਾਂ ਉਰ ਧਰੇ ॥
ਦੋਇ ਵਖਤਿ ਠਾਕੁਰ ਕੀ ਸੇਵ ॥ ਸਾਲਿਗਰਾਮ ਪੂਜੇ ਕਰ ਦੇਵ ॥
ਫੇਰਿ ਸਾਂਝ ਕੌ ਹਰਿਜਸੁ ਗਾਵੈ ॥ ਆਠ ਜਾਮ ਹਰਿ ਸੌ ਮਨੁ ਲਾਵੈ ॥
ਏਕੌ ਵਖਤੁ ਰਸੋਈ ਜੇਵੈ ॥ ਹਰਿ ਹਰਿ ਸਿਮਰੇ ਸਾਧੂਸੇਵੈ ॥ ੧੧੪ ॥

**ਦੋਹਰਾ ॥**

ਸਦਾ ਗਰੀਬੀ ਘਰਿ ਰਹੇ ਕਿਸੈ ਦੁਖਾਵੈ ਨਾਹਿ ॥ ਸਭਸੇ ਦੀ ਸੇਵਾ ਕਰੈ ਮਨ ਮਹਿ ਚਿੰਤਿ ਨ ਚਾਹਿ ॥ ੧੧੫ ॥

**ਚੌਪਈ ॥**

ਚੌਕੈ ਮਾਂਹਿ ਰਸੋਈ ਪਾਵੈ ॥ ਔਰੁ ਕਿਸੀ ਕੈ ਜਾਇ ਨ ਖਾਵੈ ॥
ਮਹਾਂ ਕਠਨੁ ਜੁਗਤਿ ਸੌ ਰਹੈ ॥ ਮੁੱਖ ਤੇ ਬੁਰਾ ਨ ਕਿਸਹੀ ਕਹੇ ॥
ਐਸੀ ਰੌਸ ਰਹੈ ਰਿਵਦਾਸੁ ॥ ਆਠ ਪਹਰਿ ਹਰਿ ਨਾਮ ਨਿਵਾਸੁ ॥
ਲਾਗੇ ਆਵਨ ਚਾਰੌ ਬਰਨ ॥ ਰ੍ਵਿਦਾਸ ਭਗਤ ਕੀ ਉਪਮਾ ਕ੍ਰਨ ॥ ੧੧੬ ॥

**ਦੋਹਰਾ ॥**

ਖਤ੍ਰੀ ਬ੍ਰਹਮਣ ਸੂਦ ਵੰਸ ਆਵਹਿ ਦਰਸਨ ਚਾਇ ॥ ਰਾਮ ਨਾਮੁ ਉਪਦੇਸੁ ਸੁਨਿ ਸੁਖੁ ਪਾਵਹਿ ਦੁਸਨੁ ਪਾਇ ॥ ੧੧੭ ॥

**ਚੌਪਈ ॥**

ਉਸਤਤਿ ਹੋਨਿ ਲਗੀ ਸਭਿ ਥਾਂਈ ॥ ਗਾਵਹਿ ਉਪਮਾ ਲੋਗ ਲੁਗਾਈ ॥
ਐਸੀ ਭਗਤਿ ਕਰੇ ਰਿਵਦਾਸੁ ॥ ਮਾਯਾ ਮਾਹੀ ਰਹੇ ਉਦਾਸੁ ॥
676.ੳ / ਠਾਕੁਰ ਕੀ ਸੇਵਾ ਨਿਤਿ ਕਰੇ ॥ ਬੈਸਨੋ ਨਿਆਈ ਅੱਤਿ ਹਿਤੁ ਧਰੇ ॥
ਕੇਸਰ ਚੰਦਨ ਅਗਰੁ[1] ਚਢਾਵੈ ॥ ਆਰਤੀ ਮੰਗਲੁ ਕੀਰਤਿ ਗਾਵੈ ॥ ੧੧੮ ॥

**ਦੋਹਰਾ ॥**

ਕੋਈ ਮੁਖਿ ਉਸਤਤਿ ਕਰਹਿ ਕੋਈ ਉਚਰਹਿ ਨਿੰਦ ॥ ਤਿੱਨਾ ਭਗਤਿ ਨ ਭਾਵਈ ਜੁ ਵੇਮੁਖਿ ਚਰਨਿ ਗੁਵਿੰਦ ॥ ੧੧੯ ॥

**ਚੌਪਈ ॥**

ਜਿਨਿ ਅੰਦਰਿ ਕੁਛੁ ਸੁਰਤਿ ਭਲੇਰੀ ॥ ਤਿਨ ਕੌ ਭਾਵੈ ਬਾਤਿ ਚੰਗੇਰੀ ॥
ਜੋ ਸਨਿ ਸਾਕਤਿ ਬੇਪ੍ਰਤੀਤਿ ॥ ਤਿਨ ਕੌ ਭਲੀ ਨ ਭਾਵੈ ਰੀਤਿ ॥
ਸੇ ਤੌ ਕਹਹਿ ਸੁਨਹੁ ਚਮਿਆਰੁ ॥ ਤੁਮ ਕਿਆ ਜਾਨਹੁ ਸੇਵਾ ਸਾਰੁ ॥
ਕਰਹੁ ਕਾਮ ਨਾ ਕਾਮੁ ਬਨਾਇ ॥ ਅਪਨੀ ਜਾਤਿ ਜਨਮ ਕੈ ਭਾਇ ॥ ੧੨੦ ॥

**ਦੋਹਰਾ ॥**

ਠਾਕੁਰ ਸੇਵਾ ਨ ਬਨੈ ਤੁਮ ਬਿਖਜਾਧ[2] ਚਿਮਆਰ ॥ ਕਾਹੇ ਕਰਹਿ ਪਖੰਡੁ ਤੂਦਿਖਲਾਵਹਿ ਸੈਸਾਰ ॥ ੧੨੧ ॥

**ਚੌਪਈ ॥**

ਤੁਮ ਕੀ ਲਾਗੇ ਨਾਵਿਨ ਨਾਲਿ ॥ ਤੂ ਤੌ ਅਪਨੀ ਜਾਤਿ ਸਮਾਲਿ ॥
ਤੁਮ ਕਿਆ ਠਾਕੁਰ ਸੇਵਾ ਸੇਤੀ ॥ ਨਿਖਧਿ ਕ੍ਰਤੂਤਿ ਤੁਮ੍ਹੀ ਹੈ ਜੇਤੀ ॥
ਚਲਤੀ ਚਲਤੀ ਬਾਤਿ ਚਲਿ ਪਈ ॥ ਸੁਰਤਾਨ[3] ਅਲਾ ਦੋਤਿ[4] ਸੁਨਿ ਲਈ ॥
ਕਾਜੀ ਜਾਇ ਕਹਿਜੋ ਤਿਸੁ ਪਾਹਿ ॥ ਸੁਨਹੁ ਅਚਰਜ ਬਾਤਿ ਪਾਤਿਸਾਹਿ ॥ ੧੨੨ ॥

---

1. ਖੁਸ਼ਬੂਦਾਰ, ਲੱਕੜ, ਜਿਸਦੀ ਗੂੰਦ ਗੁੱਗਲ ਅਖਵਾਉਂਦੀ ਹੈ 2. ਪ੍ਰਸਿੱਧ 3. ਸੁਲਤਾਨ 4. ਉਸ ਦਾ ਨਾਮ

**ਦੋਹਰਾ ॥**

ਮੋਚੀ ਏਕੁ ਕਹਾਵਈ ਰ੍ਵਿਦਾਸ ਨਾਮ ਚਮਿਜਾਰ ॥ ਪਾਹੁਨ ਕੀ ਸੇਵਾ ਕਰੇ ਕਹਤਾ ਸਭੁ ਸੈਸਾਰੁ ॥ ੧੨੩ ॥

**ਸੋਰਠਾ ॥**

ਬਾਮਨ ਜੈਸੀ ਰੀਤ ਸੇਵਾ ਕਰੇ ਬਨਾਇ ਕੈ ॥ ਮਨ ਤਨ ਲਾਗੀ ਪ੍ਰੀਤਿ ਕਹਤੇ ਲੋਕ ਪਖੰਡੁ ਹੈ ॥ ੧੨੪ ॥

**ਚੌਪਈ ॥**

ਪਤਿਸਾਹੁ ਕਹੈ ਤਿਸ ਲਿਆਵਹੁ ਜਾਇ ॥ ਅਪਨੇ ਅਨਚਰ[1] ਦਏ ਪਠਾਇ ॥

ਗਏ ਦੌਰ ਰਿਵਦਾਸੇ ਪਾਸਿ ॥ ਪਾਤਿਸਾਹੁ ਬੁਲਾਵੈ ਚਲੁ ਰ੍ਵਿਦਾਸਿ ॥

676.ਅ ਜਿਵ ਕੀ ਤਿਵਿ ਤਿਨਿ ਆਖਿ ਸੁਨਾਈ ॥ ਉਨ ਕੌ ਜਿਉ ਪਾ / ਤਿਸਾਹਿ ਬਤਾਈ ॥

ਚਲ ਸਤਾਬ[2] ਸੁਲਤਾਨ ਬੁਲਾਵੈ ॥ ਢਿਲਿ ਲਗਾਈ ਬਨਿ ਜਿਨਿ ਆਵੈ ॥ ੧੨੫ ॥

**ਦੋਹਰਾ ॥**

ਰ੍ਵਿਦਾਸੁ ਡਰੇ ਉਰ ਅੰਦਰੇ ਅਬ ਕਿਆ ਕੀਚੈ ਰਾਮ ॥ ਹਮ ਮੋਚੀ ਚਮਿਜਾਰ ਨੀਚ ਨੀਚ ਤਹਾ ਨ ਹਮਰੋ ਕਾਮ ॥ ੧੨੬ ॥

**ਚੌਪਈ ॥**

ਰ੍ਵਿਦਾਸ ਬੁਲਾਯਾ ਸਗਲ ਕਬੀਲਾ ॥ ਅਬ ਕਹੁ ਕੌਨ ਕਮਾਯੈ ਹੀਲਾ ॥

ਹਮ ਕੌ ਅਬ ਪਤਿਸਾਹਿ ਬੁਲਾਯਾ ॥ ਛਰੀਦਾਰ[3] ਮੁਝ ਲੈਨੇ ਆਯਾ ॥

ਹਮ ਹੈ ਮੋਚੀ ਨੀਚ ਬਿਗਾਰੀ[4] ॥ ਤਹ ਤਕੁ ਨਾਹਨ ਪਹੁਚ ਹਮਾਰੀ ॥

ਹੇ ਰਾਮਾ ਅਬ ਤੁਮਰੀ ਟੇਕ ॥ ਈਹਾਂ ਊਹਾਂ ਤੂੰ ਹੀ ਏਕ ॥ ੧੨੭ ॥

**ਦੋਹਰਾ ॥**

ਕਹਿ ਰਵਿਦਾਸ ਕੁਟੰਬ ਕੌ ਸਗਲੇ ਚਾਲਹੁ ਨਾਲਿ ॥ ਕਹਾਂ ਕਹੇ ਪਾਤਿਸਾਹੁ ਹਮ ਦੇਖਹੁ ਨਦਰਿ ਨਿਹਾਲਿ ॥ ੧੨੮ ॥

**ਚੌਪਈ ॥**

ਭਾਈ ਭਤੀਜੈ ਸਮਝੀ ਸਗਲੇ ॥ ਏਕਠਿ ਕਰਿ ਲੈ ਚਲਿਆ ਅਗਲੇ ॥

ਸਭੇ ਭਗਤਿ ਕੇ ਸੰਗ ਸਿਧਾਯਾ ॥ ਸਗਲੇ ਕੁਟੰਬ ਕਬੀਲਾ ਆਯਾ ॥

ਸਿਰਿ ਪਰ ਚੱਕੈ ਕੱਚੇ ਚਾਂਮ ॥ ਅਗੈ ਰ੍ਵਿਦਾਸੁ ਪਿਛੈ ਸਭਿ ਆਮ ॥

ਠਾਂਢੇ ਹੂਏ ਜਾਇ ਹਜੂਰਿ ॥ ਭਈ ਭਗਤਿ ਸਭ ਤੇ ਮਸਹੂਰ ॥ ੧੨੯ ॥

**ਦੋਹਰਾ ॥**

ਜਾਇ ਖੜੇ ਪਾਤਿਸਾਹਿ ਪਹਿ ਦੇਖੇ ਤਬ ਸੁਲਤਾਨ ॥ ਬਦਿਬੂਈ ਆਈ ਬੁਰੀ ਮਨ ਮਹਿ ਪਈ ਗਿਲਾਨ[5] ॥ ੧੩੦ ॥

**ਚੌਪਈ ॥**

ਛਰੀਦਾਰ ਕੌ ਕਹਿ ਪਾਤਿਸਾਹਿ ॥ ਪਾਛੈ ਕਰਹੁ ਇਨਾ ਕੌ ਜਾਂਹਿ ॥

ਛਟੀਦਾਰ ਉਠਿ ਤਹਿ ਤੇ ਪਰੇ ॥ ਮਾਰ ਚਮਾਰ ਪਿਛਾਹਾ ਕਰੇ ॥

ਤਬ ਸੁਲਤਾਨ ਕਰੀ ਯਹਿ ਯਾਦ ॥ ਕੌਣ ਠੌਰ[6] ਕੀ ਇਹੁ ਫਰੀਆਦ ॥

ਇਨ ਕੌ ਬੂਝਹੁ ਲੇਵਹੁ ਸਾਰ ॥ ਕਿਆ ਕਹਤੇ ਹੈ ਇਹੁ ਚਮਿਜਾਰ ॥ ੧੩੧ ॥

**ਦੋਹਰਾ ॥**

ਰਿਵਦਾਸ ਸਾਥਿ ਆਏ ਸਭੈ ਲੋਕਹੁ ਕਹੀ ਸੁਨਾਇ ॥ ਇਨ ਕੌ ਪਾਛੈ ਕੌ ਕਰਹੁ ਲਹੁ ਰਿਵਦਾਸ ਬੁਲਾਇ ॥੧੩੨ ॥

**ਸੋਰਠਾ ॥**

677.ੳ ਆਉ ਆਗੈ ਰਿਵਦਾਸ ਇਨ / ਕੌ ਪਾਛੈ ਕੌ ਕਰਹੁ ॥ ਰ੍ਵਿਦਾਸੁ ਲਯਾ ਨਿਜ ਪਾਸ ਅਗੇ ਆਉ ਅਜਹੁ ਕਹਹਿ ॥੧੩੩ ॥

---

1. ਸੇਵਕ, ਨੌਕਰ 2. ਛੇਤੀ 3. ਚੋਬਦਾਰ 4. ਬੇਗਾਰ (ਬਿਨਾ ਉਜਰਤ ਸੇਵਾ ਕਰਨ ਵਾਲੇ) 5. ਨਫਰਤ 6. ਕਿਸ ਥਾਂ

**ਚੌਪਈ ॥**

ਪਤਿਸਾਹਿ ਤਖਤ ਪਰ ਲਯਾ ਬਠਾਇ ॥ ਭਲੀ ਭਾਤਿ ਸੋ ਬਾਤਿ ਅਲਾਇ ॥
ਪਤਿਸਾਹੁ ਕਹੇ ਕੁਸਲੁ ਰਿਵਦਾਸ ॥ ਮਿਹਰ ਸਾਹਿਬ ਕੀ ਸੁਖ ਬਿਗਾਸ ॥
ਤੁਮਰਾ ਕਹੀਅਤ ਭਲਾ ਸੁਭਾਉ ॥ ਹਮਰੇ ਤਾਂਈ ਕੁਛ ਦਿਖਲਾਉ ॥
ਮੈਂ ਤਾਂ ਤੁਝ ਕੌ ਦਈ[1] ਦਿਖਾਇ ॥ ਤੈ ਨਾ ਦੇਖੀ ਸਮਝੀ ਕਾਇ ॥ ੧੩੪ ॥

**ਦੋਹਰਾ ॥**

ਕਹਿ ਰ੍ਵਿਦਾਸ ਸੁਲਤਾਨ ਕੌ ਤੁਮੁ ਕੁਛ ਦੇਖਾ ਨਾਹਿ ॥ ਮੈ ਤਾਂ ਕੁੱਛ ਨ ਸਮਝਿਆ ਏਉ ਕਹੈ ਪਾਤਿਸਾਹਿ ॥ ੧੩੫ ॥

**ਚੌਪਈ ॥**

ਰ੍ਵਿਦਾਸ ਕਹੈ ਸੁਨਹੌ ਪਤਿਸਾਹਿ ॥ ਹਮਰੇ ਸਗਰੇ ਦੀਨੇ ਤ੍ਰਾਹਿ ॥
ਉਨਹੀ ਤੇ ਹੌ ਉਤਪਤਿ[2] ਭਯਾ ॥ ਜਾਤਿ ਜਨਮੁ ਉਨਹੀ ਤੇ ਲਯਾ ॥
ਸੌ ਤੈ ਮਾਰਿ ਪਿਛਾ ਹਟਾਇ ॥ ਮੋ ਕੌ ਲਜਾ ਨਜੀਕ ਬੁਲਾਏ ॥
ਮੋ ਕੌ ਅਪਨੇ ਢਿਗਿ ਬਠਾਯਾ ॥ ਤਖਤਿ ਊਪਰ ਮੁਝ ਥਾਂਉ ਦਿਵਾਯਾ ॥ ੧੩੬ ॥

**ਦੋਹਰਾ ॥**

ਅਜੈ ਪਤੀਜਹਿ ਨਾਹਿ ਤੂ ਕਹਾਂ ਦਿਖਾਵੌ ਤੋਹਿ ॥ ਨੀਚਿ ਜਾਤਿ ਚਮਿਆਰੁ ਮੈਂ ਤਖਤਿ ਬਹਾਯਾ ਮੋਹਿ ॥ ੧੩੭ ॥

**ਸੋਰਠਾ ॥**

ਕਹਾਂ ਤਖਤਿ ਪਰ ਠਾਉ ਨੀਚ ਜਾਤਿ ਚਮਿਆਰ ਕੌ ॥ ਕਹਾਂ ਹਮਾਰਾ ਨਾਉ ਕੌਨ ਹਮਾਰਾ[3] ਬੀਚ ਹੈ ॥ ੧੩੮ ॥

**ਚੌਪਈ ॥**

ਕੁਛੁ ਸੰਤੋਖੁ ਪਤਿਸਾਹਿ ਕੌ ਭਯਾ ॥ ਮਨ ਤੇ ਸੰਸਾ ਸਗਲ ਨ ਗਯਾ ॥
ਪੂਛੈ ਫੇਰਿ ਤਬੇ ਪਾਤਿਸਾਹਿ ॥ ਸਭ ਕੁਛ ਹੈ ਤੁਮਰੇ ਘਰਿ ਮਾਂਹਿ ॥
ਕੀਤਾ ਲੋੜਹੁ ਸੁ ਕੁਛ ਹੋਇ ॥ ਮੁਝੇ ਦਿਖਾਵਹੁ ਕੌਤਕੁ ਕੋਇ ॥
ਤਬ ਲੌ ਐਸੀ ਲੀਲਾ ਭਈ ॥ ਗੰਗਾ ਸੰਗਤਿ ਦਿਸਟੀ ਪਈ ॥ ੧੩੯ ॥

**ਦੋਹਰਾ ॥**

ਕਹਿ ਰ੍ਵਿਦਾਸੁ ਪਤਿਸਾਹਿ ਕੌ ਇਨ ਕੌ ਲੇਹੁ ਬੁਲਾਇ ॥ ਦੂਤੁ ਪਠਾਇ ਬੁਲਾਇਯਾ ਨਿਕਟਿ ਖਲੋਏ ਆਇ ॥ ੧੪੦ ॥

**ਚੌਪਈ ॥**

ਕਹਿ ਰ੍ਵਿਦਾਸੁ ਸੁਨਹੁ ਗੰਗ ਹਾਈ ॥ ਲੈ ਜਾਹੁ ਹਮਰਾ ਚੌਕੜੁ[4] ਭਾਈ ॥
677.ਅ ਰ੍ਵਿਦਾਸ ਕਸੀਰਾ[5] ਹਥਿ ਫੜਾਯਾ ॥ ਸਾਰਾ ਮਤਥ / ਲੁ ਕਹਿ ਸਮਝਾਯਾ ॥
ਗੰਗਾ ਮਾਤਾ ਕੌ ਕਹਿ ਦੇਣਾ ॥ ਰ੍ਵਿਦਾਸੁ ਭਕਤ ਕਾ ਚੌਕੜੁ ਲੈਣਾ ॥
ਹਾਥ ਕਾਢ ਕਰਿ ਨਾਹਨ ਲੇਵੈ ॥ ਤਾ ਤੁਮ ਦੇਵੋ ਨਾਹਨ ਏਵੈ ॥ ੧੪੧ ॥

**ਦੋਹਰਾ ॥**

ਹਾਥੁ ਕਾਢਿ ਲੇਵੈ ਜਬੈ ਤਾ ਤੁਮ ਚੋਕੜੁ ਦੇਹੁ ॥ ਸਭਿ ਬਿਸਮੇ ਸੰਗਤਿ ਭਈ ਬਾਤ ਸੁਣੀ ਜਬ ਏਹੁ ॥ ੧੪੨ ॥

**ਚੌਪਈ ॥**

ਚੌਂਕੜ ਹਾਥਿ ਤਿਨਾ ਦੈ ਦਯਾ ॥ ਰ੍ਵਿਦਾਸੁ ਸਦਨ ਕੌ ਵਿਦਿਆ ਭਯਾ ॥
ਗੰਗਾਹਾਰੀ ਗੰਗਾ ਕੌ ਗਏ ॥ ਐਸਾ ਕੌਤਕੁ ਦੇਖਤਿ ਭਏ ॥
ਸਭਨੌ ਮਿਲਿ ਅਰਦਾਸਿ ਸੁਣਾਈ ॥ ਸੁਣਤੀ ਸਗਲੀ ਲੋਗ ਲੁਗਾਈ ॥
ਰ੍ਵਿਦਾਸ ਮੋਚੀ ਇਹੁ ਦਯਾ ਕਸੀਰਾ ॥ ਆਖਿ ਸੁਣਾਈ ਗੰਗਾ ਛੀਰਾ ॥ ੧੪੩ ॥

---

1. ਦਿੱਤੀ 2. ਪੈਦਾ ਹੋਇਆ 3. ਇਥੇ ਸ਼ੁਧ ਸ਼ਬਦ 'ਹਮਾਰੇ' ਚਾਹੀਦਾ ਹੈ 4. ਚਹੁੰ ਕੌਡਾਂ ਦਾ ਇਕ ਸਿੱਕਾ, ਦਮੜੀ 5. ਪੈਸਾ ਦਾ ਚੌਥਾ ਹਿੱਸਾ, ਇਕ ਦਮੜੀ

**ਦੋਹਰਾ ॥**

ਹਾਥੁ ਕਾਢਿ ਕਰਿ ਲੇਹੁ ਜੇ ਏਉ ਕਹਿਜਾ ਰਿਵਦਾਸ ॥ ਏਉ ਨ ਦੇਣਾ ਕਹਿਜਾ ਸੁ ਮੋੜਿ ਦੇਹਿ ਤਿਸੁ ਪਾਸਿ ॥ ੧੪੪ ॥

**ਚੌਪਈ ॥**

ਇਹੁ ਅਰਦਾਸਿ ਜਬ ਆਖਿ ਵਖਾਣੀ ॥ ਗੰਗਾ ਤੇ ਤਬ ਨਿਕਸੀ ਬਾਣੀ ॥
ਸੁਣੁ ਰੇ ਪੂਤੁ ਕਹੇ ਮਹਿਤਾਰੀ ॥ ਵਡਿਭਾਗਿ ਭਏ ਰਵਿਦਾਸ ਚਿਤਾਰੀ ॥
ਜਲ ਤੇ ਬਾਹਰਿ ਨਿਕਸੀ ਭੁਜਾ ॥ ਪਾਪ ਬਿਨਾਸਨਿ[1] ਧ੍ਰਮ ਕੀ ਧੁਜਾ[2] ॥
ਦੇਹੁ ਕਸੀਰਾ ਮੁਖਿ ਤੇ ਮੰਗੈ ॥ ਚੌਪਟਿ[3] ਸੁਣੀਏ ਨਾਂਹਿਨ ਸੰਗੈ ॥ ੧੪੫ ॥

**ਦੋਹਰਾ ॥**

ਦੇਖਤ ਸੰਗਤਿ ਕੂਲ[4] ਪਰ ਚੌਂਕੜੁ ਦੀਨਾ ਹਾਥਿ ॥ ਲਜਾ ਗੰਗ ਨਿਮਸਕਾਰ ਕੈ ਰਲੀ ਲਾਲ[5] ਕੈ ਸਾਥਿ ॥ ੧੪੬ ॥

**ਸੋਰਠਾ ॥**

ਅਚਰਜੁ ਹੋਈ ਬਾਤਿ ਦੇਖਿ ਲੋਕ ਬਿਸਮੇ ਭਏ ॥ ਚੌਂਕੜੁ ਲੀਆ ਮਾਤ ਜੈ ਜੈ ਸਭੁ ਕੌ ਕਰਿ ਉਠਾ ॥ ੧੪੭ ॥

**ਚੌਪਈ ॥**

ਜੈ ਜੈ ਬੋਲੈ ਸਗਲ ਲੁਗਾਈ[6] ॥ ਉਸਤਤਿ ਹੋਈ ਸਭਨੀ ਥਾਂਈ ॥
ਧੰਨੁ ਰ੍ਵਿਦਾਸੁ ਧੰਨੁ ਰ੍ਵਿਦਾਸੁ ॥ ਸਭ ਕੈ ਮਨ ਮੁਖਿ ਇਹੁ ਅਭਿਆਸੁ ॥
ਜਾ ਕਾ ਚੌਂਕੜੁ ਗੰਗਾ ਲੀਆ ॥ ਤਾ ਕਾ ਜਸੁ ਮੁਖਿ ਜਾਇ ਨ ਕੀਆ ॥
ਵਡਾ ਭਗਤੁ ਰ੍ਵਿਦਾਸੁ ਚਮਾਰੁ ॥ ਤਾ ਕਾ ਅੰਤੁ ਨ ਪਾਰਾਵਾਰੁ ॥ ੧੪੮ ॥

**ਦੋਹਰਾ ॥**

678.ੳ ਨਾਇ ਮੁੜੇ ਤਬ ਲੋ/ਕ ਸਬ ਆਇ ਢੁਕੇ ਤਿਤੁ ਠਾਇ ॥ ਆਏ ਢਿਗਿ ਪਤਿਸਾਹਿ ਕੈ ਬਾਤਿ ਸੁਣਾਈ ਜਾਇ ॥ ੧੪੯ ॥

**ਸੋਰਠਾ ॥**

ਪਤਿਸਾਹੁ ਭਜਾ ਹੈਰਾਨ ਏਹ ਬਾਤਿ ਸਾਚੀ ਕਹੌ ॥ ਸੁਨ ਸਾਚੀ ਸੁਲਤਾਨ ਕਰਿ ਅਪਨੇ ਕਰਿ ਹਮ ਦਯਾ ॥ ੧੫੦ ॥

**ਚੌਪਈ ॥**

ਸੁਨਿ ਕਰਿ ਹੋਇ ਰਹੈ ਹੈਰਾਨੁ ॥ ਵਾਹਿ ਖੁਦਾਇ ਕਹੈ ਸੁਲਤਾਨੁ ॥
ਕੌਨੁ ਖੁਦਾਇ ਅਕੀਦਾ[7] ਇਨਕਾ ॥ ਗੰਗਾ ਲਜਾ ਕਸੀਰਾ ਜਿਨ ਕਾ ॥
ਜੁ ਖੁਦਾਇ ਸੌ ਵਾਸਲੁ[8] ਹੋਇ ॥ ਤਿਸੁ ਕੀ ਬਾਤਿ ਕਹੈ ਕਿਜਾ ਕੋਏ ॥
ਪਤਿਸਾਹਿ ਆਗਿਜਾ ਦੀਨੀ ਫੇਰਿ ॥ ਰ੍ਵਿਦਾਸ ਲਿਜਾਵਹੁ ਲਾਉ ਨ ਬੇਰਿ ॥ ੧੫੧ ॥

**ਦੋਹਰਾ ॥**

ਮੁਖ ਤੇ ਕਛੂਨ ਬੋਲਨਾ ਕਰਹੁ ਆਜਜੀ[9] ਜਾਇ ॥ ਸੁਖਪਾਲ[10] ਹਮਾਰੀ ਉਪ੍ਰੇ ਲਿਜਾਵਹੁ ਜਾਇ ਚਢਾਇ ॥੧੫੨ ॥

**ਚੌਪਈ ॥**

ਬਹੁਤੁ ਬਿਕਾਇ ਗਯਾ ਪਤਿਸਾਹੁ ॥ ਕਰੇ ਨਹੀ ਇਕੁ ਪਲਕੁ ਵਿਸਾਹੁ ॥
ਹਾਥੀ ਏਕ ਪਠਾਯਾ ਨਾਲਿ ॥ ਘੋੜੇ ਬਾਹਨੀਆ[11] ਸੁਖਪਾਲ[12] ॥
ਸੁਇਨੇ ਸਾਖਤਿ ਸੁੰਦਰ ਸਾਜ ॥ ਪੇਸਕਸੀ ਪਠ ਦਈ ਨਿਆਜ[13] ॥
ਖਾਸੇ ਨਿਜ ਉਮਰਾਉ[14] ਪਠਾਏ ॥ ਪੇਸਿਕਸੀ ਦੇ ਲਿਜਾਵਹੁ ਜਾਇ ॥ ੧੫੩ ॥

**ਦੋਹਰਾ ॥**

ਜਾਇ ਢੁਕੇ ਰਿਵਦਾਸ ਢਿਗਿ ਕ੍ਰ ਜੋਰਿ ਕਰੀ ਅਰਦਾਸਿ ॥ ਹਾਥਿ ਜੋੜਿ ਠਾਂਢੇ ਭਏ ਰ੍ਵਿਦਾਸ ਭਗਤਿ ਕੈ ਪਾਸਿ ॥ ੧੫੪ ॥

---

1. ਨਾਸ਼ ਕਰਨਾ 2. ਝੰਡਾ 3. ਸਾਰਿਆਂ ਦੇ ਸਾਹਮਣੇ 4. ਕਿਨਾਰੇ, ਤੱਟ ਤੇ 5. ਪਿਆਰਾ, ਪ੍ਰੀਤਮ 6. ਲੋਗ, ਦੁਨੀਆਂ 7. ਨਿਸ਼ਚਾ, ਭਰੋਸਾ 8. ਜੁੜਿਆ ਹੋਇਆ 9. ਬੇਨਤੀ 10. ਪਾਲਕੀ 11. ਵਾਹਣਾਂ ਜਾਂ ਘੋੜੇ ਆਦਿ ਉਪਰ ਜਾਂਦੀ ਸੈਨਾ 12. ਪਾਲਕੀਆਂ 13. ਭੇਟਾ 14. ਅਮੀਰ

**ਚੌਪਈ ॥**

ਪੇਸਿਕਸੀ ਭੇਜੀ ਸੁਲਤਾਨ ॥ ਕ੍ਰਹੁ ਕਬੂਲੁ ਹੋਇ ਮਿਹਰਵਾਨੁ ॥
ਹਾਥੀ ਘੋੜੇ ਇਹ ਸੁਖਪਾਲ ॥ ਦੇਖਹੁ ਜੀ ਤੁਮ ਨਜਰਿ ਨਿਹਾਲਿ ॥
ਔਰੁ ਆਜਜੀ ਕਹੀ ਸੁਨਾਇ ॥ ਦਰਸਨ ਦੀਜੈ ਬਰਾ ਖੁਦਾਇ[1] ॥
ਰ੍ਵਿਦਾਸ ਭਗਤਿ ਤਬ ਦੁਆਇ ਅਲਾਈ ॥ ਸਾਹਿਬ ਤੁਮ ਕੋ ਹੋਗੁ ਸਹਾਈ ॥ ੧੫੫ ॥

**ਦੋਹਰਾ ॥**

ਭਲਾ ਹੋਗ ਪਤਿਸਾਹਿ ਦਾ ਨਾਲੇ ਤੁਮਰਾ ਹੋਗੁ ॥ ਏਹੁ ਸੁਹਾਇ ਨ ਅਸਾਂ ਕੌ ਇਹੁ ਪਤਿਸਾਹਾ ਜੋਗੁ ॥ ੧੫੬ ॥

**ਸੋਰਠਾ ॥**

678.ਅ ਹਮ ਕੌ ਪਹੁਤਾ ਆਇ ਪਤਿਸਾਹਿ ਪਠਾਯਾ ਪ੍ਰੀਤਿ ਕ੍ ॥ ਚਲਹੁ ਚਲਹਿ ਤਿਤੁ ਜਾਇ ਪ /ਤਿਸਾਹਿ ਮਿਲਨਿ ਕੀ ਚਾਹਿ ਜੇ ॥ ੧੫੭ ॥

**ਚੌਪਈ ॥**

ਹਾਥੀ ਉਪਰਿ ਹੋਹੁ ਅਸਵਾਰੁ ॥ ਹਮ ਹੈ ਚੜੇ ਤੁਮ ਹੋਹੁ ਤਯਾਰੁ ॥
ਚੜਿ ਲੀਜੈ ਉਪਰਿ ਸੁਖਪਾਲ ॥ ਹਮ ਜਿਨਿ[2] ਚੜਹਿ ਚਲਹੁ ਦਰ ਹਾਲ ॥
ਏਉ ਪਤਿਸਾਹਿ ਨ ਕਹਾ ਅਸਾ ਕੌ ॥ ਪੈਰੀ ਤੋਰਿ ਲਿਜਾਹੁ ਤੁਸਾਂ ਕੌ ॥
ਨਾਹਨ ਚੜੇ ਲਗਾਯਾ ਜੋਰਿ ॥ ਓਹਿ ਨ ਸਾਕਹਿ ਪੈਰੀ ਤੋਰਿ ॥ ੧੫੮ ॥

**ਦੋਹਰਾ ॥**

ਉਠਿ ਚੱਲਿਓ ਰਿਵਦਾਸੁ ਤਬ ਢੁੱਕਾ ਆਇ ਨਜੀਕਿ ॥ ਪਤਿਸਾਹਿ ਪਾਸਿ ਠਾਂਢਾ ਭਯਾ ਜਹਾਂ ਤਖਤੁ ਸੁਭਨੀਕਿ ॥ ੧੫੯ ॥

**ਚੌਪਈ ॥**

ਹਾਥਿ ਜੋੜਿ ਠਾਂਢਾ ਸੁਲਤਾਨੁ ॥ ਆਵਹੁ ਜੀ ਹੋਵਹੁ ਮਿਹਰਵਾਨੁ ॥
ਮੁਖ ਤੇ ਐਸੀ ਕਰੇ ਅਵਾਜ ॥ ਤੁਮ ਕੌ ਮਿਲੇ ਗਰੀਬ ਨਿਵਾਜ ॥
ਤੁਮਰਾ ਕਰਸੀ ਭਲਾ ਖੁਦਾਇ ॥ ਰਿਵਦਾਸ ਭਗਤਿ ਇਵ ਕਹਿਆ ਸੁਭਾਇ ॥
ਤੁਮਰੇ ਦਰਸਨ ਭਏ ਨਿਹਾਲੁ ॥ ਪਾਤਿਸਾਹੁ ਕਹੈ ਤੁਮ ਪਰਮੁ ਦਿਆਲ ॥ ੧੬੦ ॥

**ਦੋਹਰਾ ॥**

ਕੀਚੈ ਭੇਟਿ ਕਬੂਲੁ ਕੁਛੁ ਕਰ ਜੋੜੇ ਪਤਿਸਾਹਿ ॥ ਭਗਤੁ ਕਹੈ ਸੁਲਤਾਨ ਕੌ ਹਮਰੇ ਖਿਆਲਿ ਨ ਪਾਹਿ ॥੧੬੧ ॥

**ਚੌਪਈ ॥**

ਦੇਣ ਲੈਣ ਕੇ ਖਿਆਲਿ ਨ ਪਾਹੁ ॥ ਦੇਣਿਹਾਰੁ ਦੇ ਰਹਿਆ ਮੁਬਾਹ[3] ॥
ਹਮਰੀ ਦੁਆਇ ਲੇਹੁ ਸੁਲਤਾਨ ॥ ਤੁਮਰਾ ਭਲਾ ਕਰਗੁ ਸੁਬਹਾਨੁ[4] ॥
ਮਾਂਗੁ ਲੇਹੁ ਜੁ ਤੁਮਰੀ ਚਾਹਿ ॥ ਤਬ ਫੁਨ ਬੋਲਿ ਕਹਿਓ ਪਤਸਾਹਿ ॥
ਔਰੁ ਇਛ ਸਬ ਪੂਰੀ ਭਈ ॥ ਏਕ ਇਛ ਮੇਰੇ ਮਨ ਹਈ ॥ ੧੬੨ ॥

**ਦੋਹਰਾ ॥**

ਗੰਗਾ ਚੌਕੜੁ ਲੈ ਲਯਾ ਤੁਮਰਾ ਕੌਨੁ ਸਜੋਗੁ ॥ ਮੁਝ ਕੌ ਇਹੁ ਸਮਝਾਈਐ ਤੂਟੇ ਸੰਸਾ ਰੋਗੁ ॥ ੧੬੩ ॥

**ਚੌਪਈ ॥**

ਕਹਿ ਰਿਵਦਾਸੁ ਭਗਤੁ ਸਮਝਾਇ ॥ ਮੁਝ ਗ੍ਰਿਹਿ ਆਵਹੁ ਦੇਉ ਦਿਖਾਇ ॥
ਰਾਮਸਾਲ[5] ਮਹਿ ਤੁਮ ਚਲਿ ਆਵਹੁ ॥ ਕੌਤਕੁ ਦੇਖਹੁ ਮਨੁ ਪਤੀਆਵਹੁ[6] ॥
679.ੳ ਭਲੀ ਬਾ / ਤਿ ਕਹੈ ਪਤਿਸਾਹੁ ॥ ਅਬ ਤੁਮ ਅਪਨੇ ਗ੍ਰਿਹਿ ਕੌ ਜਾਹੁ ॥
ਰਿਵਦਾਸੁ ਭਗਤੁ ਅਪਨੈ ਘ੍ਰ ਗਯਾ ॥ ਠਾਕੁਰ ਕਾ ਜਸੁ ਕਰਤੌ ਭਯਾ ॥ ੧੬੪ ॥

---

1. ਰੱਬ ਦੇ ਵਾਸਤੇ 2. ਨਹੀਂ 3. ਬਹੁਤ 4. ਉਸਤਤਿ ਯੋਗ, ਅਲਾਹ 5. ਰਾਮ ਦੇ ਰਹਿਣ ਦੀ ਥਾਂ, ਮੰਦਰ 6. ਯਕੀਨ ਕਰੋ

**ਦੋਹਰਾ ॥**
ਉਹੁ ਦਿਨੁ ਬੀਤ ਅਗਲਾ ਭਯਾ ਗਯਾ ਤਹਾਂ ਸੁਲਤਾਨੁ ॥ ਰੂਪੁ ਵਟਾਇ ਬਜੀਰੁ ਇਕੁ ਲੀਨਾ ਨਾਲਿ ਸੁਜਾਨੁ ॥ ੧੫੬ ॥
**ਚੌਪਈ ॥**
ਪਤਿਸਾਹੁ ਗਯਾ ਰਿਵਦਾਸ ਗ੍ਰੇਹਿ ॥ ਆਗੇ ਕਿਰਿਆ ਦੇਖੀ ਏਹਿ ॥
ਹੇਠਿ ਵਿਛਾਯਾ ਕੱਚਾ ਚਾਮੁ ॥ ਪਨੀਆ ਗਾਠੇ ਮਨ ਮੁਖਿ ਰਾਮੁ ॥
ਸੁਲਤਾਨ ਵਜੀਰੁ ਅੰਦ੍ਰ ਜਾ ਵੜੇ ॥ ਰਿਵਦਾਸ ਭਗਤ ਹੂਏ ਉਠਿ ਖੜੇ ॥
ਆਯੇ ਹਜਰਤਿ ਮੁਖਹੁ ਉਚਾਰੇ ॥ ਕਰਿ ਸਲਾਮੁ ਸੁਲਤਾਨੁ ਪੁਕਾਰੇ ॥ ੧੬੬ ॥
**ਦੋਹਰਾ ॥**
ਆਸਨੁ ਦੀਨਾ ਛੋਡਿ ਤਬ ਭਗਤੁ ਭਯਾ ਤਬ ਪਾਸਿ ॥ ਬੈਠਿ ਨ ਸਾਕੈ ਚਾਮ ਪਰ ਮੁਖਹੁ ਕਹੈ ਅਰਦਾਸ ॥ ੧੬੭ ॥
**ਚੌਪਈ ॥**
ਡਡੌਤਿ ਬੰਦਨਾ ਕ੍ਰ ਪਗ ਪਏ ॥ ਚਾਂਮ ਪਾਸਿ ਬੈਠਿ ਤਬ ਗਏ ॥
ਤੁਮ ਭੀ ਬੈਠਿ ਜਾਹੁ ਰਿਵਦਾਸ ॥ ਪੂਰਨੁ ਕੀਚੈ ਹਮਰੀ ਆਸ ॥
ਬੈਠਾ ਚਮੜੇ ਊਪਰ ਆਇ ॥ ਦੇਖਹੁ ਗੰਗਾ ਦੋਉ ਦਿਖਾਇ ॥
ਚਮੜੇ ਕਾ ਲੜੁ ਏਕੁ ਉਠਾਯਾ ॥ ਪਤਿਸਾਹੁ ਦੇਖਿ ਬਹੁਤੁ ਬਿਸਮਾਯਾ[1] ॥ ੧੬੮ ॥
**ਦੋਹਰਾ ॥**
ਚਾਮ ਤਲੇ ਗੰਗਾ ਵਗੈ ਦੇਖਿ ਭਯੋ ਹੈਰਾਨੁ ॥ ਜਬੁ ਪੀਤਾ ਨਾਤਾ ਕਹੇ ਧੰਨੁ ਕੁਦਰਤਿ ਸੁਬਹਾਨ ॥ ੧੬੯ ॥
**ਚੌਪਈ ॥**
ਸੁਲਤਾਨ ਸੰਤੋਖੁ ਭਯੋ ਮਨ ਮਾਹਿ ॥ ਇਸੁ ਖੁਦਾਇ ਮਹਿ ਅੰਤਰੁ ਨਾਹਿ ॥
ਸਹੀ ਖੁਦਾਇ ਏਸਿ ਨੈ ਪਾਯਾ ॥ ਮਨੁ ਪਤਿਸਾਹਿ ਸਹੀ ਪਤਿਆਯਾ ॥
ਕੁਰਨਸ[2] ਕਰੀ ਗਯਾ ਨਿਜ ਗ੍ਰੇਹਿ ॥ ਸਭ ਕੌ ਬਾਤਿ ਸੁਨਾਈ ਏਹਿ ॥
ਸਹੀ ਖੁਦਾਉ ਮਿਲਿਯਾ ਰਿਵਦਾਸ ॥ ਤੌ ਗੰਗਾ ਆਈ ਤਿਸੁ ਪਾਸਿ ॥ ੧੭੦ ॥
**ਦੋਹਰਾ ॥**
679.ਅ ਪਤੀਜ ਗਯਾ ਪਤਿਸਾਹੁ ਤਬ ਕਰ ਬੈਠਾ ਸੰਤੋਖੁ ॥ ਭਲਾ ਭ/ਗਤ ਰਿਵਦਾਸੁ ਹੈ ਕੋਇ ਨ ਚਿਤਿਵਹੁ ਦੋਖੁ ॥੧੭੧ ॥
**ਸੋਰਠਾ ॥**
ਪਤੀਜ ਗਯਾ ਪਤਿਸਾਹੁ ਪੰਡਿਤ ਨਾਹਿ ਪਤੀਜਨੀ[3] ॥ ਚਲਿਯਾ ਏਹੁ ਕੁਰਾਹ ਨੀਚ ਜਾਤਿ ਪੂਜਾ ਕਰੇ ॥ ੧੭੨ ॥
**ਚੌਪਈ ॥**
ਪੰਡਿਤ ਜੁਰਿ ਕਰ[4] ਸਗਲ ਰਿਸਾਣੈ[5] ॥ ਇਹੁ ਪੂਜਾ ਕੀ ਸਾਰ ਕਿ ਜਾਣੈ ॥
ਜਾਤ ਜਨਮ ਕਾ ਮਨ ਅਭਿਮਾਨੁ ॥ ਬਾਮਨ ਸਕਹਿ ਨ ਪ੍ਰੇਮ ਪਛਾਨ ॥
ਏਵ ਕਰਹਿ ਸਭ ਪੰਡਿਤ ਲੋਗ ॥ ਇਹੁ ਤੌ ਹੂਈ ਬਾਤਿ ਅਜੋਗ ॥
ਮੋਚੀ ਨੀਚ ਜਾਤਿ ਚੰਮਿਆਰਿ ॥ ਠਾਕੁਰੁ ਪੂਜਨੁ ਨਹਿ ਅਧਿਕਾਰ ॥
ਬਿੱਪ੍ਰ ਕੇਰੀ ਕਿਰਿਆ ਜੋਇ ॥ ਕਰਨੈ ਲਾਗਾ ਮੋਚੀ ਸੋਇ ॥
ਮੋਚੀ ਪੂਜੇ ਸਾਲਗਿਰਾਮ ॥ ਬਾਮਨ ਕਹਾਂ ਕਰਹਿ ਕਾ ਕਾਮੁ ॥ ੧੭੩ ॥
**ਦੋਹਰਾ ॥**
ਚਲਹੁ ਚਲਹਿ ਪਤਿਸਾਹਿ ਪਹਿ ਮਿਲ ਕਰਿ ਸਗਲੇ ਜਾਹਿ ॥ ਮਨਹਿ ਕਰਾਵਹਿ ਏਸਿ ਕੌ ਠਾਕੁਰੁ ਪੂਜੇ ਨਾਂਹਿ ॥ ੧੭੪ ॥
**ਚੌਪਈ ॥**
ਸਗਲੇ ਪੰਡਿਤ ਏਕਠਿ ਭਏ ॥ ਪਾਤਿਸਾਹੁ ਪਹਿ ਫਿਰ੍ਯਾਦੀ ਗਏ ॥
ਜਾਇ ਨਜੀਕ ਦੁਹਾਈ ਦੀਨੀ ॥ ਸਿਖਰਿ ਪੁਕਾਰ ਬਾਮਨਾ ਕੀਨੀ ॥

1. ਹੈਰਾਨ ਹੋਇਆ 2. ਕੋਰਨਿਸ਼, ਪ੍ਰਣਾਮ, ਨਮਸਕਾਰ 3. ਵਿਸ਼ਵਾਸ਼ ਨਹੀਂ 4. ਜੁੜ 5. ਕ੍ਰੋਧ ਵਿੱਚ

ਸੁਲਤਾਨ ਕਾਨ ਪਈ ਜਬ ਟੇਰਿ[1] ॥ ਨਜੀਕ ਬੁਲਾਏ ਲਗੀ ਨ ਬੇਰਿ[2] ॥
ਕਿਉ ਫਿਰਿਆਦ ਕ੍ਰੀ ਤੁਮ ਆਇ ॥ ਬਾਮਨ ਦੀਨੀ ਬਾਤਿ ਸੁਨਾਇ ॥ ੧੭੫ ॥

**ਦੋਹਰਾ ॥**

ਭੈਵਾਨੁ ਭਜਾ ਪਤਿਸਾਹੁ ਤਬ ਕਹਾਂ ਕਹੌ ਰਿਵਦਾਸ ॥ ਇਨ ਕੌ ਦੇਉ ਜਬਾਬੁ ਜਬ ਹੋਵੈ ਨਾਹਿ ਤਪਾਸੁ[3] ॥ ੧੭੬ ॥

**ਚੌਪਈ ॥**

ਕਹਿ ਸੁਲਤਾਨ ਰ੍ਵਿਦਾਸ ਬੁਲਾਵਹੁ ॥ ਹਮਰੀ ਬਿਨਤੀ ਜਾਇ ਸੁਨਾਵਹੁ ॥
ਬਾਮਨ ਤੁਮਰੇ ਊਪਰ ਆਏ ॥ ਇਨਿ ਕੌ ਆਇ ਜਾਹੁ ਪਰਚਾਏ ॥
ਹਾਥ ਜੋਰਿ ਕਰਿ ਸੀਸੁ ਨਿਜਾਵਹੁ ॥ ਮੁਖ ਤੇ ਬਿਨਤੀ ਬਹੁਤੁ ਅਲਾਵਹੁ ॥
680.ੳ ਜਾਹੁ ਤੁਰਤ ਅਬ ਲਾਉ ਨ ਬੇਰਿ ॥ ਪੰਡਿਤ ਨੈਨੀ / ਨਿਰਖਹੁ ਹੇਰਿ[4] ॥ ੧੭੭ ॥

**ਦੋਹਰਾ ॥**

ਛਰੀਦਾਰ ਆਏ ਤਹਾਂ ਭੇਜੇ ਜੋ ਪਾਤਿਸਾਹਿ ॥ ਤਹਾਂ ਜਾਇ ਠਾਂਢੇ ਭਏ ਕਿਛੁ ਕਹਿ ਸਕਹਿ ਨਾਹਿ ॥ ੧੭੮ ॥

**ਚੌਪਈ ॥**

ਆਪੇ ਜਦਿ ਰਿਵਦਾਸ ਬੁਲਾਏ ॥ ਕੌਨੁ ਕਾਜ ਕੌ ਤੁਸੀ ਪਠਾਏ ॥
ਤੁਮ ਪਰਿ ਬਾਮਨ ਕਰਹਿ ਪੁਕਾਰ ॥ ਇਤਿ ਬਿਧਿ ਆਏ ਤੁਮਰੇ ਦੁਆਰਿ ॥
ਤੁਮ ਸੌਂ[5] ਪੰਡਿਤ ਬਾਦੁ[6] ਉਠਾਯਾ ॥ ਤੌ ਤੁਮ ਕੌ ਪਤਿਸਾਹਿ ਬੁਲਾਯਾ ॥
ਤੁਮ ਸੌ ਬਾਮਨ ਦਾਵਾ ਧਰਹਿ ॥ ਸਾਲਗਿਰਾਮ ਕੀ ਚਰਚਾ ਕ੍ਰਹਿ ॥ ੧੭੯ ॥

**ਦੋਹਰਾ ॥**

ਨਿਸਾ ਕਰਹੁ ਤਿਨ ਕੀ ਤੁਸੀ ਬੇਗ ਚਲਹੁ ਰਿਵਦਾਸ ॥ ਪਤਿਸਾਹਿ ਕਹੀ ਸੁਮ ਕਹੀ ਤੁਮ ਪਹਿ ਇਹੁ ਅਰਦਾਸਿ ॥ ੧੮੦ ॥

**ਚੌਪਈ ॥**

ਰ੍ਵਿਦਾਸੁ ਗੁਸਾਈ ਤਬ ਉਠਿ ਤੁਰੇ ॥ ਆਏ ਜਹਾਂ ਬਹੁ ਬਾਮਨ ਜੁਰੇ ॥
ਪਤਿਸਾਹਿ ਪਾਹਿ ਲਾਗਾ ਦੀਵਾਨੁ ॥ ਬਹੁਤਾ ਜੁੜਿਆ ਆਇ ਜਹਾਨੁ ॥
ਰਿਵਦਾਸ ਉਪ੍ਰ ਬਾਮਨ ਜੁਰਿਆਏ ॥ ਦੇਖਨਹਾਰੇ ਲੋਕ ਸਬਾਏ ॥
ਕਿਵ ਕਰਿ ਬਾਤਿ ਨਿਬੜੇ ਹੋਇ ॥ ਐਸੀ ਬਾਤਿ ਕਹੈ ਸਭੁ ਕੋਇ ॥ ੧੮੧ ॥

**ਚੌਪਈ ॥**

ਕਹਿ ਪਤਿਸਾਹੁ ਸੁਨਹੁ ਰਿਵਦਾਸ ॥ ਬਾਮਨ ਆਏ ਤੁਮਰੇ ਪਾਸਿ ॥
ਤੁਮ ਸੌ ਦਾਵਾ ਧਰਤੇ ਏਹਿ ॥ ਇਨਿ ਕੀ ਬਾਤਿ ਸਮਝਿ ਮਨ ਲੇਹਿ ॥
ਇਨਿ ਕਾ ਕੀਚੈ ਕੁਛੁ ਸੰਤੋਖੁ ॥ ਨਿਵਰੇ ਇਨ ਕੇ ਮਨ ਕਾ ਰੋਖੁ[7] ॥
ਕਹਿ ਰਿਵਦਾਸ ਸੁਨਹੁ ਦਿਜ ਰਾਇ ॥ ਤੁਮਰਾ ਦਾਵਾ ਆਖਿ ਸੁਨਾਇ ॥ ੧੮੨ ॥

**ਦੋਹਰਾ ॥**

ਜੋ ਤੁਮਰਾ ਹਮ ਲੈ ਲਯਾ ਸੋ ਤੁਮ ਹਮ ਤੇ ਲੇਹੁ ॥ ਬਾਮਨ ਬੋਲੈ ਭਗਤਿ ਕੌ ਸਾਲਗ੍ਰਿਮ ਮੁਝ ਦੇਹੁ ॥ ੧੮੩ ॥

**ਚੌਪਈ ॥**

ਬਾਮਨ ਬੋਲੈ ਸੁਨੁ ਪਤਿਸਾਹਿ ॥ ਖੁਦਾਇ ਬਨਾਏ ਸਗਲੇ ਰਾਹਿ ॥
ਜੈਸਾ ਜਨਮੁ ਤੈਸੋ ਤਿਸੁ ਕ੍ਰੰਮ ॥ ਆਪਿ ਉਪਾਏ ਬਰਨ ਅਸਰਮ[8] ॥
ਇਹੁ ਚਮਿਆਰ ਕੈ ਜਨਮਿਜਾ ਆਇ ॥ ਤੈਸੇ ਹੀ ਇਹੁ ਕਰਮ ਕਮਾਇ ॥
ਸਾਲਗ੍ਰਿਮ ਪਰ ਦਾਵਾ ਧਰੈ ॥ ਝੂਠੀ ਬਾਤਿ ਕਾਂਹਿ ਕੌ ਕਰੈ ॥ ੧੮੪ ॥

1. ਆਵਾਜ਼ 2. ਦੇਰੀ 3. ਤਪਾਵਸ, ਇਨਸਾਫ 4. ਦੇਖੋ 5. ਨਾਲ 6. ਝਗੜਾ 7. ਰੋਸ, ਗੁੱਸਾ 8. ਵਰਣ, ਆਸ਼ਰਮ

**ਦੋਹਰਾ ॥**

680.ਅ ਮੋਚੀ ਇ / ਸਿ ਕੀ ਜਾਤਿ ਹੈ ਖਤ੍ਰੀ ਬਾਮਨੁ ਨਾਂਹਿ ॥ ਆਪਨੀ ਕਰਨੀ ਛੋਡਿ ਕੈ ਪਾਖੰਡ ਕ੍ਰੇ ਕਹੁ ਕਾਂਹਿ ॥ ੧੮੫ ॥

**ਚੌਪਈ ॥**

ਸਾਲਗਿਰਾਮ ਦੀ ਸੇਵਾ ਜੋਇ ॥ ਖਤ੍ਰੀ ਬ੍ਰਹਮਣ ਦੁਹੁ ਤੇ ਹੋਇ ॥
ਇਹੁ ਨੀਚ ਜਾਤੀ ਮੋਚੀ ਚਮਿਰਾਰੁ ॥ ਇਸ ਕੋ ਨਾਹਿ ਏਹੁ ਅਧਕਾਰੁ ॥
ਪਰਕਰਣੀ[1] ਪਰ ਦਾਵਾ ਕਰੈ ॥ ਝੂਠਾ ਨਿਹਚਾ ਥਾਂਇ ਨ ਪਰੈ ॥
ਹਮਰਾ ਕਹਨਾ ਹੈਗਾ ਏਹਿ ॥ ਪੂਜਾ ਤਜੁ ਠਾਕੁਰੁ ਮੁਝ ਦੇਹਿ ॥ ੧੮੬ ॥

**ਦੋਹਰਾ ॥**

ਕਹਿ ਪਤਿਸਾਹੁ ਰ੍ਰਿਦਾਸ ਕੌ ਕੀ ਕਹਤੇ ਹੈ ਏਹਿ ॥ ਨਿਸਾ ਕਰਹੁ[2] ਇਸ ਕੀ ਕਿਵੈ ਇਸਕਾ ਉਤਰੁ ਦੇਹਿ ॥ ੧੮੭ ॥

**ਚੌਪਈ ॥**

ਸੁਨੁ ਪਤਿਸਾਹੀ ਕਹੇ ਰਵਿਦਾਸ ॥ ਆਦਿ ਅੰਤੁ ਏਹੁ ਪ੍ਰਭ ਕੈ ਦਾਸ ॥
ਬਾਮਨ ਸੇਵਕ ਆਦਿ ਕਦੀਮ[3] ॥ ਹਮ ਹੈ ਇਨ ਕੀ ਸਰਨਿ ਅਤੀਮ[4] ॥
ਇਵ ਰਿਵਦਾਸ ਸੁਨਾਈ ਬਾਨੀ ॥ ਹੋਇ ਗ੍ਰੀਬ ਅਧੀਨ ਵਖਾਨੀ ॥
ਸੁਨਹੁ ਸੰਤ ਹਮ ਸਰਨਿ ਤੁਮਾਰੀ ॥ ਅਬ ਤੁਮ ਰਾਖਹੁ ਲਾਜ ਹਮਾਰੀ ॥ ੧੮੮ ॥

**ਦੋਹਰਾ ॥**

ਹਮ ਤੁਮਰੀ ਸਰਨੀ ਪਰੇ ਤੁਮ ਮਕਤੂਲ[5] ਅਨੂਪ ॥ ਹਮਰੀ ਤੁਮ ਕੌ ਲਾਜ ਹੈ ਹਮ ਪਟਕੀਟ[6] ਸਰੂਪ ॥ ੧੮੯ ॥

**ਚੌਪਈ ॥**

ਜਿਉ ਕੀੜੇ ਕਾ ਪਟੁ ਪਰਵਾਨੁ ॥ ਜਿਉ ਹਮਰੇ ਮੁਖ ਤੇ ਜਸੁ ਜਾਨੁ ॥
ਮੁਝ ਮੁਖ ਤੇ ਤੁਮਰਾ ਜਸੁ ਹੋਇ ॥ ਹਮਰਾ ਅੰਤੁ ਨ ਲੇਵਹੁ ਕੋਇ ॥
ਹਮ ਆਏ ਤੁਮਰੀ ਸਰਨਾਇ ॥ ਤੁਮ ਸੇਵਕ ਪਰ ਸਦਾ ਸਹਾਇ ॥
ਤੁਮ ਚੰਦਨ ਹਮ ਹਿਰਡਿ[7] ਬਿਚਾਰੇ ॥ ਹਮਰਾ ਬਾਸਾ ਸੰਗਿ ਤੁਮਾਰੇ ॥ ੧੯੦ ॥

**ਦੋਹਰਾ ॥**

ਨੀਚਹੁ ਤੇ ਊਚੇ ਭਏ ਬਾਸੁ ਸੁਬਾਸ ਨਿਵਾਸੁ ॥ ਸੇਵਾ ਸਿਮਰਨੁ ਮਨ ਬਸੀ ਗਈ ਦੁਗੰਧ ਕੁਬਾਸ ॥ ੧੯੧ ॥

**ਚੌਪਈ ॥**

ਹੀਨੀ ਜਾਤਿ ਪਾਤਿ ਕੁਲਿ ਹੀਨੀ ॥ ਅਬ ਤੁਮਰੀ ਸਰਨਾਗਤਿ ਲੀਨੀ ॥
ਮੈਂ ਅਬ ਕੀਨਾ ਭਜਨੁ ਤੁਮਾਰਾ ॥ ਕਹਿ ਰਿਵਦਾਸੁ ਦਾਸੁ ਚਮਾਰਾ ॥
681.ੳ ਭਗਤੁ ਕਹੇ ਸੁਨੁ ਬਾਮਨ ਸੁਆਮੀ ॥ / ਹਮ ਤੇ ਹੈ ਅਬ ਤੁਮਰੀ ਸਾਮੀ ॥
ਤੁਮਰੀ ਸੁਨਿ ਕਾ ਏਹੁ ਵਸੇਖੁ[8] ॥ ਜਪਿਆ ਹਰ ਪ੍ਰਭੁ ਅਲਖੁ ਅਲੇਖੁ[9] ॥ ੧੯੨ ॥

**ਦੋਹਰਾ ॥**

ਬਹੁਤੁ ਬੇਨਤੀ ਕਰਿ ਰਹਿਆ ਰ੍ਰਿਦਾਸੁ ਬਾਮਨੋਂ ਪਾਹਿ ॥ ਕਹੀ ਨ ਮਾਨਹਿ ਕਹੀ ਕੀ ਬਹੁਤੁ ਕਹੀ ਪਾਤਿਸਾਹਿ ॥ ੧੯੩ ॥

**ਚੌਪਈ ॥**

ਕਹਿ ਪਾਤਿਸਾਹੁ ਮਿਸ੍[10] ਸੁਨਿ ਲੀਜੈ ॥ ਇਸ ਉਪਰ ਅਬ ਕਿਰਪਾ ਕੀਜੈ ॥
ਇਹੁ ਅਬ ਤੁਮਰਾ ਭਯਾ ਅਧੀਨੁ ॥ ਦੇਖਹੁ ਇਸਕਾ ਭਲਾ ਅਕੀਨੁ[11] ॥
ਇਸ ਤੋਂ ਤੁਮਰਾ ਕਛੂਨ ਲਯਾ ॥ ਫਿਰਿ ਤੁਮਰੀ ਸਰਨਾਗਤਿ ਪਯਾ ॥
ਸਾਹਿਬੁ ਸਾਝਾ ਸਭਸਿ ਕਿਸੇ ਦਾ ॥ ਆਖਿ ਸੁਨਾਵਹੁ ਨਾਹਿ ਜਿਸੇ ਦਾ ॥ ੧੯੪ ॥

---

1. ਦੂਜੇ ਦੀ ਕਰਨੀ (ਭਾਵ ਪੰਡਿਤਾਂ ਦੀ) 2. ਸੰਤੁਸ਼ਟ ਕਰੋ 3. ਪੁਰਾਣੇ, ਮੁੱਢਲੇ 4. ਯਤੀਮ, ਬੇਆਸਰਾ 5. ਜਾਪਦਾ ਹੈ, ਇਥੇ 'ਮਕਬੂਲ' ਸ਼ਬਦ ਚਾਹੀਦਾ ਸੀ 6. ਰੇਸ਼ਮ ਦਾ ਕੀੜਾ 7. ਅਰਿੰਡ, ਇਸ ਨੂੰ 'ਹਰਿੰਡ' ਵੀ ਕਹਿੰਦੇ ਹਨ 8. ਵਿਸ਼ੇਸ਼ਤਾ 9. ਜਿਸ ਦਾ ਲੇਖਾ ਨਾ ਹੋ ਸਕੇ, ਪ੍ਰਭੂ 10. ਪੰਡਿਤਾਂ ਨੂੰ 'ਮਿਸਰ' ਵੀ ਕਹਿੰਦੇ ਹਨ 11. ਕਰਮ ਕਰਕੇ ਵੀ ਨਿਰ ਅਭਿਮਾਨ ਰਹਿਣਾ

**ਦੋਹਰਾ ॥**

ਸਭ ਕੋ ਸਾਹਿਬ ਸਾਜਿਆ ਸਭ ਸਾਹਿਬ ਕੈ ਯਾਦਿ ॥ ਅਪਨੈ ਸਾਹਿਬ ਕੌ ਜਪੈ ਤੁਮ ਕਤ ਕਰਹੋ ਵਾਦ ॥ ੧੯੫ ॥

**ਚੌਪਈ ॥**

ਸਾਹਿਬ ਕੋਲਹੁ ਕਿਉ ਨਹੀ ਡਰਦੇ ॥ ਭੌ ਸਾਹਿਬ ਦਾ ਕਿਵ ਨਹੀਂ ਕ੍ਰਦੇ ॥
ਇਨ ਤੌ ਤੁਮਰਾ ਕਛੂ ਨ ਲੀਆ ॥ ਇਤਨਾ ਕੋਪ ਕਾਹਿ ਕਹੁ ਕੀਆ ॥
ਇਸ ਕੌ ਬਖਸਹੁ ਹੋਹੁ ਦਿਆਲੁ ॥ ਇਹੁ ਤੁਮ ਆਗੈ ਭਯਾ ਕੰਗਾਲੁ ॥
ਅਬ ਇਹੁ ਤੁਮਰੀ ਸਾਮ ਸਿਧਾਯਾ ॥ ਸੁਲਤਾਨ ਮੁਖੌ ਇਵ ਆਖਿ ਸੁਨਾਯਾ ॥ ੧੯੬ ॥

**ਦੋਹਰਾ ॥**

ਬਾਤਿ ਅਨਜਾਇ ਕੀ ਮਤ ਕਰਹੁ ਬਾਮਨ ਬੋਲੇ ਜੋਰਿ ॥ ਅਦਲੁ[1] ਜਾਇ ਤੁਮਰੇ ਘਰਹੁ ਕੌਨ ਕਰੇਗਾ ਹੋਰਿ ॥੧੯੭ ॥

**ਸੋਰਠਾ ॥**

ਸਭ ਸਾਹਿਬ ਕੈ ਜੀਯ ਸਭ ਕੋ ਸਾਹਿਬ ਕੌ ਭਜੈ ॥ ਕਰਣੀ ਭਿੰਨਿ ਭਿੰਨਿ ਕੀਯ ਕਰਮ ਬਰਨ ਕੌ ਲਿਖਿ ਮਿਲੈ ॥ ੧੯੮ ॥

**ਚੌਪਈ ॥**

ਹਮ ਕੌ ਦੀਜੈ ਸਾਲਗਿਰਾਮੁ ॥ ਇਸ ਕੈ ਪੂਜਨ ਕਾ ਨਹਿ ਕਾਮੁ ॥
ਔਰੁ ਜੋ ਚਾਹੇ ਸੋ ਕੁਛੁ ਕਰੈ ॥ ਹਰਿ ਕਾ ਨਾਮ ਨਿਸੰਕ ਉਚਰੈ ॥
ਸੁਨ ਰਿਵਦਾਸ ਕਹੇ ਪਾਤਿਸਾਹੁ ॥ ਇਨ ਕੇ ਮਨ ਕਾ ਧੋਖਾ ਲਾਹੁ ॥
681.ਅ ਇਨਕਾ ਕਰਹੁ ਕਿਵੈ ਸੰਤੋਖੁ ॥ ਇਨਕੈ ਮਨ / ਤੇ ਉਤਰੇ ਰੋਖੁ ॥ ੧੯੯ ॥
ਕਹਿ ਰ੍ਰਿਦਾਸ ਤੁਮ ਲੇਹੁਗੇ ਠਾਕੁਰ ਆਪਿ ਉਠਾਇ ॥ ਬਾਮਨ ਬੋਲੇ ਲੇਹਿਗੇ ਰਾਖਿ ਦੇਹੁ ਇਤੁ ਠਾਇ ॥ ੨੦੦ ॥

**ਚੌਪਈ ॥**

ਰ੍ਰਿਦਾਸ ਤਹਾਂ ਲੈ ਲੇਪਨ ਕ੍ਰਾ ॥ ਭਲੀ ਪਰਕਾਰ ਚੌਕਾ ਕਰਿ ਧ੍ਰਾ ॥
ਤਾਂ ਪਰ ਬਸਤ੍ਰ ਦੀਏ ਬਿਛਾਇ ॥ ਸਾਲਗਿਰਾਮ ਤਹ ਦਏ ਟਿਕਾਇ ॥
ਕਹਿ ਰਵਿਦਾਸ ਮਿਸ੍ਰ ਜੀ ਲੇਹੁ ॥ ਠਾਕੁਰੁ ਪਰਿਆ ਨਿਰਖਹੁ ਏਹੁ ॥
ਬਹੁਤੁ ਇਕੱਠੀ ਭਈ ਲੁਗਾਈ ॥ ਕੌਤਕ ਦੇਖਣਿ ਕਾਰਣਿ ਆਈ ॥ ੨੦੧ ॥

**ਦੋਹਰਾ ॥**

ਬਾਮਨ ਏਕਠਿ ਹੋਇ ਕੈ ਗਏ ਤਾਸੁ[2] ਕੈ ਪਾਸਿ ॥ ਸੇਰ[3] ਰੂਪ ਦਿਸਟੀ ਪਰਾ ਪਾਯਾ ਬਹੁਤੁ ਤ੍ਰਾਸ[4] ॥ ੨੦੨ ॥

**ਚੌਪਈ ॥**

ਕੇਹਰੁ[5] ਹੁਇ ਜਬ ਦਈ ਦਿਖਾਈ ॥ ਭਾਗੈ ਬ੍ਰਹਮਨ ਭਿਜਾਨਕ ਖਾਈ ॥
ਆਗੈ ਬਾਮਨ ਪਾਛੈ ਸੇਰੁ ॥ ਐਸਾ ਇਜ ਕੌ ਪਯਾ ਕੁਫੇਰੁ ॥
ਜੀਵਤ ਤਜੈ ਨਾ ਜੀਅਹੁ ਮਾਰੇ ॥ ਮਿਸਰੋ ਕੀ ਪਤਿ[6] ਦਈ ਉਤਾਰੇ ॥
ਦੇਖਤਿ ਸਗਲਾ ਮੁਲਖੁ ਜਹਾਨੁ ॥ ਸਭਿ ਕੋ ਦੇਖ ਭਯਾ ਹੈਰਾਨੁ ॥ ੨੦੩ ॥

**ਦੋਹਰਾ ॥**

ਦੁਖੀ ਭਏ ਦਿਜ ਬਹੁਤ ਜਬ ਠਾਹਿਰ ਰਹੀ ਨ ਕਾਇ ॥ ਸੀਹੁ ਨ ਖਹਿੜਾ ਛੋਡਿਈ ਸਰਨਿ ਕੌਨ ਕੀ ਜਾਇ ॥ ੨੦੪ ॥

**ਸੋਰਠਾ ॥**

ਪਈ ਪਿਰਸਿ[7] ਰਿਵਦਾਸ ਦਿਜ ਦੁਖ ਬਿਹਬਲੁ ਨਿਰੱਖ ਕੈ ॥ ਕਰਨਿ ਲਗਾ ਅਰਦਾਸਿ ਠਾਕਰੁ ਆਗੈ ਜੋਰਿ ਕਰਿ ॥ ੨੦੫ ॥

**ਸੋਰਠਾ ॥**

ਦਿਆਲਿ ਦਿਆਲਿ ਦਿਜਾਲ ਤੁਮ ਹੋ ਦੀਨ ਦਿਆਲੁ ਪ੍ਰਭੁ ॥ ਅਬ ਹੋਵਹੁ ਕਿਰਪਾਲ ਗੋ ਬ੍ਰਹਮਣ ਪ੍ਰਤਿਪਾਲ ਤੂ ॥ ੨੦੬ ॥

---

1. ਇਨਸਾਫ 2. ਉਸ ਕੋਲ 3. ਸ਼ੇਰ ਦੇ ਰੂਪ ਵਿੱਚ 4. ਡਰ 5. ਸ਼ੇਰ 6. ਇਜ਼ਤ 7. ਦਯਾ

**ਚੌਪਈ ॥**

ਰਿਵਦਾਸ ਭਗਤ ਕੀ ਸੁਨਿ ਅਰਦਾਸਿ ॥ ਰੂਪ ਵਟਾਇ ਆਯਾ ਜਨ ਪਾਸਿ ॥
ਬਾਲਕ ਰੂਪੁ ਭਯਾ ਤਤਕਾਲ ॥ ਦੇਖਹਿ ਸਗਲੇ ਲੋਗ ਨਿਹਾਲ ॥
ਰ੍ਵਿਦਾਸ ਭਗਤ ਕੇ ਕਾਂਧੇ ਚੜੇ ॥ ਰਾਵ[1] ਰੰਕ[2] ਦੇਖਹਿ ਸਭ ਖੜੇ ॥
682.ੳ ਧੰਨੁ ਧੰਨੁ ਸਭ ਕੋ ਮੁਖੁ ਭਾਖੇ ॥ ਰ੍ਵਿਦਾਸ ਭਗਤ ਕੀ / ਉਪਮਾ ਆਖੇ ॥ ੨੦੭ ॥

**ਦੋਹਰਾ ॥**

ਵਾਹੁ ਵਾਹੁ ਸਭ ਕੋ ਕਹੈ ਹਿੰਦੂ ਮੁਸਲਮਾਨ ॥ ਹਾਨਤਿ ਆਈ ਬਾਮਨਾ ਰਾਖੀ ਸਗਲ ਜਹਾਨੁ ॥ ੨੦੮ ॥

**ਚੌਪਈ ॥**

ਖੱਤਰੀ ਬ੍ਰਹਮਨ ਸੂਦਰ ਵੈਸ ॥ ਚਰਨੀ ਲਾਗੈ ਤਜਿ ਟਗ ਟੈਸਿ[3] ॥
ਉਚ ਨੀਚ ਕੀ ਗਿਣਤੀ ਖੋਈ ॥ ਨਿਮਸਕਾਰੁ ਕਰੇ ਸਭੁ ਕੋਈ ॥
ਇਸ ਅਪਨੇ ਅਪਨੇ ਘਰਿ ਗਏ ॥ ਰ੍ਵਿਦਾਸੁ ਭਿਨਿਜ ਘ੍ਰ ਜਾਤੇ ਭਏ ॥
ਸਭੁ ਕੋ ਉਸਤਤਿ ਮੁਖਿ ਤੇ ਕਰੇ ॥ ਨਿੰਦਿਜਾ ਕੋਈ ਨਾਹਿ ਉਚਰੇ ॥ ੨੦੯ ॥

**ਦੋਹਰਾ ॥**

ਏਕ ਸਮੇ ਐਸੀ ਭਈ ਆਗਿਜਾ ਸ੍ਰੀ ਭਗਵਾਨ ॥ ਰ੍ਵਿਦਾਸ ਤਾਤ[4] ਮਰਨੇ ਲਗਾ ਆਏ ਅੰਤ ਪਰਾਨ ॥ ੨੧੦ ॥

**ਚੌਪਈ ॥**

ਪੂਤੁ ਏਕੁ ਰਵਿਦਾਸ ਘਰਿ ਭਯਾ ॥ ਸੋਈ ਮਹਾਂ ਦੁਖਤੁ ਹੋਇ ਗਯਾ ॥
ਛੁਟਕਣਿ ਲਾਗੈ ਸੁਤ ਕੈ ਪ੍ਰਾਨ ॥ ਤਿਸੁ ਕੀ ਮਾਤ ਭਈ ਪਿਰੇਸਾਨ[5] ॥
ਰੁਦਨੁ[6] ਕਰੇ ਮਨ ਮਾਂਹਿ ਬਿਚਾਰੇ ॥ ਐਸਾ ਕੋਈ ਏਸਿ ਉਬਾਰੇ ॥
ਰ੍ਵਿਦਾਸ ਪਾਸਿ ਅਬ ਕ੍ਰੌਂ ਪੁਕਾਰ ॥ ਹਮਰਾ ਦੇਵੈ ਪੂਤ ਜੀਵਾਰ[7] ॥ ੨੧੧ ॥

**ਦੋਹਰਾ ॥**

ਜੋਰੂ[8] ਆਈ ਜੋਰ ਕਰਿ ਬਿਲਖੇ[9] ਬਦਨ ਉਦਾਸ ॥ ਆਈ ਆਖਣਿ ਆਪਣੀ ਰ੍ਵਿਦਾਸ ਪਾਸ ਅਰਦਾਸਿ ॥ ੨੧੨ ॥

**ਚੌਪਈ ॥**

ਰ੍ਵਿਦਾਸ ਪਾਸਿ ਨਾਰ ਤਬ ਗਈ ॥ ਹਾਥਿ ਜੋੜਿ ਕਰ ਠਾਢੀ ਭਈ ॥
ਅਪਨੀ ਬਿਨਤੀ ਆਖਿ ਸੁਨਾਈ ॥ ਪ੍ਰਿਥਮ ਭਗਤਿ ਕੀ ਕੀਰਤ ਗਾਈ ॥
ਨਾਰ ਕਹੈ ਤੂਹਰਿ ਕਾ ਭਗਤੁ ॥ ਤੁਮਰਾ ਕਛੂਨ ਲਾਗੈ ਜਗਤੁ ॥
ਪਰਮੇਸਰ ਸਾਥਿ ਤੁਮਰੀ ਪ੍ਰੀਤਿ ॥ ਪਰਮੇਸੁਰੁ ਤੁਮਰਾ ਭਾਈ ਮੀਤੁ ॥ ੨੧੩ ॥

**ਸੋਰਠਾ ॥**

ਤੁਮਰਾ ਗਿਆਨੁ ਧਿਜਾਨੁ ਪਰਮੇਸੁਰ ਕੈ ਸਾਥਿ ਹੈ ॥ ਨਾਂਹਿ ਜਗਤਿ ਕੁਲ ਕਾਂਨ ਕਾ ਸੋਂ ਵੈਰੁ ਨ ਦੋਸਤੀ ॥ ੨੧੪ ॥

**ਚੌਪਈ ॥**

ਇਸਤ੍ਰੀ ਪੁਤ੍ਰ ਸੰਗਿ ਨ ਪਿਆਰੁ ॥ ਮਾਯਾ ਕੀ ਤਜਿਆ ਬਿਉਹਾਰ ॥
ਧਨ ਕੀ ਤੁਮਰੇ ਰਿਦੇ ਨ ਚਾਹਿ ॥ ਠਾਕੁਰ ਬਿਨਾ ਨ ਕਾ[10] ਪਰਵਾਹਿ ॥
ਤੇਰਾ ਸੂਤੁ ਕਿਸੇ ਸੌਂ ਨਾਹੀਂ ॥ ਏਕੋ ਰਾਮ ਰਵਿਆ ਰਿਦਿ[11] ਮਾਹੀ ॥
ਮੇਰਾ ਸੂਤੁ ਬਾਲਕਿ ਨਾਲਿ ॥ ਤਿਸ ਕੌਂ ਲਗੈਂ ਗਿਰਾਸਨਿ ਕਾਲੁ ॥ ੨੧੫ ॥

**ਦੋਹਰਾ ॥**

682.ਅ ਦਯਾ ਕਰਹਿ ਜੇ ਆ / ਪਣੀ ਬਖਸਿ ਦੇਹਿ ਮੁਝ ਬਾਲੁ ॥ ਜੇਕ੍ਰ ਬਾਲ ਨ ਬਖਸੀਏ ਹਮਰਾ ਭੀ ਕਰੁ ਕਾਲੁ ॥ ੨੧੬ ॥

---

1. ਅਮੀਰ 2. ਕੰਗਾਲ, ਗਰੀਬ 3. ਫੋਕੀ ਆਕੜ 4. ਪੁੱਤਰ 5. ਪਰੇਸ਼ਾਨ 6. ਵਿਰਲਾਪ 7. ਜਿਵਾਲ, ਜਿਉਂਦਾ 8. ਪਤਨੀ 9. ਵਿਲਕਣਾ 10. ਕੋਈ 11. ਹਿਰਦੇ

**ਚੌਪਈ ॥**

ਅਬ ਇਹੁ ਬਾਰਕੁ ਦੇਹੁ ਜੀਵਾਇ ॥ ਨਾਤਰ ਮੇਰੀ ਠੌਰ ਨ ਕਾਇ ॥
ਹੌਂ ਤਿਜਾਗਤ ਹੌਂ ਅਬਿ ਹੀ ਪ੍ਰਾਨ ॥ ਬਾਲਕੁ ਜੀਵੈ ਕਰਹੁ ਅਸਾਨ ॥
ਅਬ ਤੌਂ ਬਾਰਕ ਮਰਤਾ ਜਾਇ ॥ ਬਖਸਹੁ ਜੀ ਅਬ ਕਰਹੁ ਰਜਾਇ ॥
ਭਗਤਿ ਜਨਾ ਕਾ ਇਹੀ ਸੁਭਾਉ ॥ ਦੇਖਿ ਲੇਹਿ ਅਗਲੇ ਕਾ ਭਾਉ ॥ ੨੧੭ ॥

**ਸੋਰਠਾ ॥**

ਬੋਲੀ ਹੋਇ ਅਧੀਨੁ ਦੀਨ ਬਚਨ ਮੁਖ ਤੇ ਕਹੇ ॥ ਹੁਇ ਅਭਿਮਾਨਹੁ ਹੀਨ ਜੋ ਬੋਲਹਿ ਸੋਈ ਸਹੀ ॥ ੨੧੮ ॥

**ਚੌਪਈ ॥**

ਰ੍ਵਿਦਾਸ ਭਗਤਿ ਉਰ ਕ੍ਰਨਾ ਆਈ ॥ ਦੀਨ ਬਚਨ ਸੁਨ ਮਿਹਰ ਉਪਾਈ ॥
ਬਾਨੀ ਬੋਲੀ ਤਬ ਰਵਿਦਾਸ ॥ ਬਿਨਤੀ ਕੀਨੀ ਠਾਕੁਰ ਪਾਸ ॥
ਤੁਮ ਜਾਨਤਿ ਹੋ ਮਾਧੋ ਐਸੀ ॥ ਤੁਮ ਸੰਗਿ ਪ੍ਰੀਤਿ ਬਨੀ ਮੁਹਿ ਜੈਸੀ ॥
ਪੁਤ੍ਰ ਮਾਰਹਿ ਤਬ ਕਿਆ ਹੋਇ ॥ ਦੇਹੀ ਦੁਖੁ ਦੇਵਹਿ ਕਿਆ ਕੋਇ ॥ ੨੧੯ ॥

**ਦੋਹਰਾ ॥**

ਜੈਸੀ ਮੇਰੀ ਪ੍ਰੀਤਿ ਹੈ ਜਾਨਤਿ ਹੈ ਤੂ ਆਪਿ ॥ ਜੈਸੀ ਮਛੁਲੀ ਨੀਰ ਸੌ ਕਦੈ ਨ ਖੋਹਵੈ ਧ੍ਰਾਪ[1] ॥ ੨੨੦ ॥

**ਚੌਪਈ ॥**

ਜਿਸੁ ਨੈ ਮੀਨੁ ਗੀਧ ਕਰਿ ਖਾਯਾ ॥ ਪਾਨੀ ਪੀਵੈ ਕਹੈ ਤਿਹਾਯਾ ॥
ਮੀਨਾ ਮੁਇਆ ਨ ਤਿਜਾਗੇ ਪਾਨੀ ॥ ਐਸੀ ਪ੍ਰੀਤ ਮੀਨ ਜਲ ਜਾਨੀ ॥
ਨੀਰ ਮੀਨ ਜਿਔਂ ਪ੍ਰੀਤਿ ਹਮਾਰੀ ॥ ਕਿਵ ਹੀ ਤੁਟੈ ਨਾ ਪ੍ਰੀਤਿ ਤਿਹਾਰੀ ॥
ਤੈ ਬਾਂਧੇ ਮਾਯਾ ਮੋਹ ਪ੍ਰਾਨੀ ॥ ਭਗਤਾ ਬਾਧਹੁ ਪ੍ਰੇਮ ਹਕਾਨੀ[2] ॥ ੨੨੧ ॥

**ਦੋਹਰਾ ॥**

ਦੁਖ ਨਿਵਾਰਨੁ ਨਾਮੁ ਕਰਹੁ ਨਾਮ ਪ੍ਰਤਿਪਾਲ ॥ ਐਸਾ ਤੁਝੈ ਨ ਚਾਹੀਯੈ ਭਗਤਾ ਉਪਰ ਜਵਾਲ ॥ ੨੨੨ ॥

**ਚੌਪਈ ॥**

ਜੋ ਜਨ ਤੁਮਰੀ ਭਗਤਿ ਕਮਾਵੈ ॥ ਤਿਸ ਕੌਂ ਦੁਖੁ ਕਿਉ ਲਾਗਨਿ ਪਾਵੈ ॥
ਹਰਿ ਪ੍ਰਭ ਤੁਮ ਕੌਂ ਐਸੀ ਚਹੀਐ ॥ ਤੁਝੇ ਅਰਾਧ ਅਜੌਂ ਦੁਖੁ ਸਹੀਐ ॥
ਭਗਤ ਜਨਾ ਕਾ ਦਰਦ ਨਿਵਾਰਹੁ ॥ ਜਨ ਅਪਨੈ ਪਰ ਕਿਰਪਾ ਧਾਰਹੁ ॥
ਜੋ ਜਨ ਤੇਰਾ ਲੇਵਹਿ ਨਾਮੁ ॥ ਤਿਨ ਕੌਂ ਦੇਵਹੁ ਸੁਖੁ ਬਿਸਰਾਮੁ ॥ ੨੨੩ ॥

683.ਓ / **ਦੋਹਰਾ ॥**

ਬਾਨੀ ਭਈ ਅਕਾਸ ਤੇ ਸੁਨਿ ਕਾਨਿ ਰਿਵਦਾਸ ॥ ਤੁਮਰੇ ਆਖੇ ਤੇ ਕਰੌਂ ਸਗਲੀ ਸਿਰਸਿਟ ਖਲਾਸਿ[3] ॥ ੨੨੪ ॥

**ਚੌਪਈ ॥**

ਭਗਤਾ ਦੁਖੁ ਕਿਵ ਹੋਵਨ ਪਾਵੈ ॥ ਭਗਤੁ ਕਹੈ ਸੋ ਮੋਹਿ ਸੁਖਾਵੈ ॥
ਤੇਰਾ ਬਾਰਕੁ ਬਖਸਾ ਮੋਹਿ ॥ ਹਮ ਸੌਂ ਪ੍ਰੀਤਿ ਬਨੀ ਅਤ ਤੋਹਿ ॥
ਬੈਰਕੁ ਬੈਠਾ ਨੀਕਾ ਹੋਇ ॥ ਜੈ ਜੈ ਕਾਰੁ ਕਰੇ ਸਭੁ ਕੋਇ ॥
ਐਸੀ ਭਗਤਾ ਪ੍ਰੀਤਿ ਪਿਜਾਰੀ ॥ ਭਗਤਾ ਵਸੰਗਤਿ ਇਉ ਗਿਰਧਾਰੀ[4] ॥ ੨੨੫ ॥

**ਦੋਹਰਾ ॥**

ਏਕਸ ਮੇ ਏਕਠਿ ਭਏ ਪੰਡਤ ਮਿਲਿ ਇਕਿ ਠੌਰ ॥ ਚਲਹੁ ਚਲਹਿ ਰਿਵਦਾਸ ਥੇ ਵਿਗਰੀ ਜਾਵੈ ਸੌਰ ॥ ੨੨੬ ॥

---

**1.** ਪ੍ਰਸੰਨਤਾ, ਧੀਰਜ **2.** ਹੱਕ ਸੰਬੰਧੀ **3.** ਸਾਰੀ ਸ੍ਰਿਸ਼ਟੀ ਦੀ ਖਲਾਸੀ **4.** ਪ੍ਰਭੂ

**ਚੌਪਈ ॥**

ਸਭ ਦਿਜ ਜੁਰ ਮੰਤ੍ਰ ਇਹੁ ਕਥਿਜਾ ॥ ਰਿਵਦਾਸ ਭਗਤਿ ਪਹਿਜਾਨਾ ਮਥਿਜਾ ॥
ਚਲਹੁ ਚਲਹਿ ਬ੍ਰਿਦਾਸੈ ਕੋਲਿ ॥ ਰਹਿ ਨ ਗਈ ਕਹੁ ਕਾਈ ਭੋਲਿ ।
ਰਾਮੁ ਨਿਆਰਾ ਉਸ ਕਾ ਭਯਾ ॥ ਨਿਜ ਨੈਨੀ ਤੁਮ ਦਿਸਟੀ ਪਯਾ ॥
ਉਸ ਕੌ ਬੂਝਹਿ ਚਲ ਦਰ ਹਾਲ ॥ ਤੁਮ ਪਰ ਕਿਉ ਕਰ ਭਯੌ ਦਯਾਲ ॥ ੨੨੭ ॥

**ਦੋਹਰਾ ॥**

ਸਭ ਦਿਜ ਚਲੇ ਇਕਤ੍ਰ ਹੁਇ ਬ੍ਰਿਦਾਸ ਭਗਤ ਕੈ ਪਾਸਿ ॥ ਆਵਹੁ ਜੀ ਬਲਿਹਾਰ ਜਾਂ ਕਹਿ ਉਠਿਆ ਰਿਵਦਾਸੁ ॥ ੨੨੮ ॥

**ਚੌਪਈ ॥**

ਜੌ ਬਾਮਨ ਗ੍ਰਿਹਿ ਭੀਤ੍ਰ ਆਏ ॥ ਬ੍ਰਿਦਾਸ ਭਗਤਿ ਛਾਵਨੇ ਛਾਏ ॥
ਆਦਰੁ ਭਾਉ ਬਹੁਤੁ ਕ੍ਰ ਦੀਆ ॥ ਸਮਾਧਾਨੁ ਦਿਜਨ[1] ਨ ਕੀਆ ॥
ਹਾਥਿ ਜੋੜਿ ਠਾਂਢਾ ਹੁਇ ਰਹਿਜਾ ॥ ਜੀਉ ਆਇਜਾ ਕੌ ਮੁਖ ਤੇ ਕਹਿਜਾ ॥
ਆਯੇ ਜੀ ਬਲਿਹਾਰੇ ਜਾਂਉ ॥ ਬੈਠਹੁ ਜੀ ਹੁਇ ਪਾਵਨੁ ਥਾਂਉ ॥ ੨੨੯ ॥

**ਦੋਹਰਾ ॥**

ਹਮ੍ਰੇ ਉਗ੍ਰ[2] ਭਾਗ ਥੇ ਹੂਏ ਅਸੀ ਨਿਹਾਲੁ ॥ ਹਮ ਕ੍ਰਿਤਾਰਥੁ ਹੋਇ ਰਹੈ ਤੁਮ ਹੂਏ ਕਿਰਪਾਲ ॥ ੨੩੦ ॥

**ਚੌਪਈ ॥**

ਇਹੁ ਧਰਤੀ ਅਬ ਪਾਵਨੁ[3] ਭਈ ॥ ਤੁਮ ਕਿਰਪਾ ਤੇ ਦੁਰਮਤਿ ਗਈ ॥
ਇਉ ਬ੍ਰਿਦਾਸ ਅਰਜੁ ਜਬ ਕੀਆ ॥ ਅਸੀਰਵਾਦੁ ਪੰਡਿਤਹੁ ਦੀਆ ॥
683.ਅ ਸਭ ਹੀ ਬੈਠਿ ਗਏ ਕਹਿ ਰਾਮੁ ॥ ਬ੍ਰਿਦਾਸ ਦਾ ਸਕੈ ਸੁਦਰ / ਧਾਮ ॥
ਬਾਮਨ ਬੋਲਹਿ ਸੁਨਹੁ ਗੁਸਾਂਈ ॥ ਹਮਰਾ ਬਾਦ ਨ ਮਨ ਮਹਿ ਲਿਜਾਈ ॥ ੨੩੧ ॥

**ਦੋਹਰਾ ॥**

ਹਮਰੇ ਕੀਏ ਕਯਾ ਭਯਾ ਜੁ ਠਾਕੁਰੁ ਕੀਆ ਪਖੁ ॥ ਤਿਲ ਤੇ ਕਰਦਾ ਮੇਰੁ[4] ਜੋ ਕੱਖਹੁ[5] ਕਰਦਾ ਲੱਖੁ ॥ ੨੩੨ ॥

**ਸੋਰਠਾ ॥**

ਤੁਮ ਉਪਰ ਕਿਰਪਾਲ ਹਮ ਪਰ ਕਿਰਪਾ ਨਾ ਭਈ ॥ ਤੁਮ ਪਰ ਰਾਮ ਦਿਆਲ ਕੌਨੁ ਤਪਸਿਆ ਤੁਮ ਕਰੀ ॥ ੨੩੩ ॥

**ਚੌਪਈ ॥**

ਹਮ ਪਰ ਅਪਨੀ ਕ੍ਰਿਪਾ ਕੀਜੈ ॥ ਸੋ ਉਪਦੇਸੁ ਅਸਾ ਕੌ ਦੀਜੈ ॥
ਅਸੀ ਭਿ ਕਿਵ ਹੀ ਪਾਵਹਿ ਪਾਰੁ ॥ ਹਮ ਪ੍ਰ ਕੀਜੈ ਇਹੁ ਉਪਕਾਰੁ ॥
ਕਹਿ ਬ੍ਰਿਦਾਸੁ ਪੰਡਿਤੁ ਤੁਮ ਬੌਰੇ[6] ॥ ਬੌਰੀ ਬਾਤ ਕਰੌ ਕਤ ਤੌਰੇ ॥
ਪਾਰੁ ਪਵਨੁ ਕਿਸ ਕੈ ਵਸਿ ਨਾਂਹਿ ॥ ਸਮਝੁ ਦੇਖ ਅਪਨੈ ਮਨ ਮਾਂਹਿ ॥ ੨੩੪ ॥

**ਦੋਹਰਾ ॥**

ਹਮ ਤੌ ਬੋਰੈ ਫਿਰਤਿ ਹੈ ਸਭ ਕਿਛੁ ਤੁਮਰੇ ਹਾਥਿ ॥ ਅੰਗੁ ਤੁਮਾਰਾ ਕਰਤੁ ਹੈ ਵਸੈ ਤੁਮਾਰੇ ਸਾਥਿ ॥ ੨੩੫ ॥

**ਚੌਪਈ ॥**

ਰੇ ਬੌਰੇ ਕਿਉ ਪਾਯੇ ਪਾਰੁ ॥ ਮਹਾਂ ਬਿਖਮ[7] ਭੈਜੁਲ[8] ਸੈਸਾਰੁ ॥
ਬਾਮਨ ਬੋਲੇ ਕਰਿ ਅਰਦਾਸਿ ॥ ਪਾਰੁ ਨ ਕਿਸੇ ਪਾਯਾ ਰਿਵਦਾਸਿ ॥
ਸਤਿਜੁਗ ਤ੍ਰੇਤੇ ਦੁਆਪਰ ਮਾਂਹਿ ॥ ਕਲਿਜੁੰਗਿ ਪਾਰ ਭਿ ਪਾਯੌ ਨਾਹਿ ॥
ਕਹਿ ਬ੍ਰਿਦਾਸੁ ਅਬ ਏਵ ਨ ਹੋਈ ॥ ਕ੍ਰਣੀ ਕਰੈ ਪਵੈ ਪਾਰ ਸੋਈ ॥ ੨੩੬ ॥

**ਦੋਹਰਾ ॥**

ਇਹੁ ਬਿਧਿ ਤੁਝ ਕੌ ਬੁਝਤੇ ਕਿਤਿ ਬਿਧਿ ਪਾਯੇ ਪਾਰੁ ॥ ਸਤਿਜੁਗ ਤੇਤੇ ਦ੍ਵਾਪਰੈ ਕਲਿਜੁਗ ਕੀ ਬਿਵਹਾਰੁ ॥ ੨੩੭ ॥

---

1. ਬ੍ਰਾਹਮਣਾਂ 2. ਉਘੜੇ, ਚੰਗੇ 3. ਪਵਿੱਤਰ 4. ਪਰਬਤ 5. ਕੱਖ ਤੋਂ 6. ਦੀਵਾਨੇ 7. ਮੁਸ਼ਕਲ 8. ਭਵਜਲ

**ਚੌਪਈ॥**

ਸਤਿਜੁਗਿ ਸੱਚੁ ਤ੍ਰੇਤੇ ਜਤਧਾਰੀ॥ ਦੁਆਪ੍ਰ ਤਪਸਾ ਪੂਜਾ ਚਾਰੀ॥
ਤ੍ਰਿਹੁ ਜੁਗ ਇਤੁ ਬਿਧਿ ਪਾਯਾ ਪਾਰੁ॥ ਕਲਿਜੁਗੁ ਕੀਰਤਨੁ ਨਾਮੁ ਅਧਾਰੁ॥
ਨਾਮੁ ਜਪੈ ਸੋ ਮੁਕਤਾ ਹੋਇ॥ ਔਰੁ ਨ ਪਾਰ ਪਵੈਗਾ ਕੋਇ॥
ਪੰਡਿਤ ਬੁਝਹਿ ਸਗਲਾ ਭੇਦੁ॥ ਮੁਕਤਿ ਨ ਪਾਵੈ ਪੜੈ ਜੁ ਬੇਦੁ॥ ੨੩੮॥

**ਦੋਹਰਾ॥**

684.ੳ ਸੰਸਾ ਪ੍ਰਾਪਤਿ ਹੋਇ ਹੈ ਮੁਕਤਿ ਨ ਪ੍ਰਾਪਤਿ ਹੋਇ॥ ਬੇਦ ਪੜੇ ਕਾ ਏਹੁ ਗੁਣ ਪੜਿ ਦੇਖਹੁ/ਤੁਮ ਕੋਇ॥ ੨੩੯॥

**ਚੌਪਈ॥**

ਬੇਦ ਪੜੇ ਇਹ ਸੰਸਾ ਪਰੇ॥ ਕ੍ਰਮ ਅਕ੍ਰਮ ਕਾ ਨਿਰਣੌ ਕਰੇ॥
ਪੁੰਨ ਪਾਪ ਤੇ ਕਰੇ ਬਿਚਾਰੁ॥ ਮਨ ਮਹਿ ਧਾਰੇ ਬਹੁ ਅਹੰਕਾਰ॥
ਪੁੰਨ ਦਾਨ ਸੰਜਮ ਅਰੁ ਸੇਵਾ॥ ਤਿਨ ਕਾ ਉਪਜਤਿ ਮਨ ਅਹੰਮੇਵਾ॥
ਜੌ ਲੌ[1] ਸੰਸਾ ਟੂਟਿ ਨ ਜਾਵੈ॥ ਤੌ ਲੌ ਇਹੁ ਨਰੁ ਪਾਰੁ ਨ ਪਾਵੈ॥ ੨੪੦॥

**ਦੋਹਰਾ॥**

ਪੰਡਿਤ ਬੋਲੇ ਫੇਰਿ ਤਬ ਮਨ ਮਹਿ ਕ੍ਰਤ ਬੀਚਾਰੁ॥ ਕਰਮ ਧਰਮ ਤਰਤਾ ਨਹੀਂ ਤਰਤਾ ਕਿਤੁ ਸੈਸਾਰੁ॥ ੨੪੧॥

**ਚੌਪਈ॥**

ਕਰਮ ਧਰਮ ਸਬ ਕ੍ਰੇ ਨ ਜਾਹੀ॥ ਤਾ ਤੇ ਪਾਰ ਪਵੈ ਕੋ ਨਾਹੀ॥
ਕੋਈ ਕਹਤਾ ਤੀਰਥਿ ਨਾਵਹੁ॥ ਕੋਈ ਕਹਤਾ ਦਾਨੁ ਕਰਾਵਹੁ॥
ਬਹੁਤੁ ਭਾਂਤਿ ਕਾ ਪੁੰਨੁ ਬਤਾਵੈ॥ ਅਨਿਕ ਭਾਂਤਿ ਕਾ ਦਾਨੁ ਕਹਾਵੈ॥
ਪੁੰਨੁ ਕਰੇ ਭੌ ਗਰਬੁ ਨ ਜਾਇ॥ ਇਤਿ ਬਿਧਿ ਗਰਭਿ ਵਾਸ ਮਹਿ ਪਾਇ॥ ੨੪੨॥

**ਦੋਹਰਾ॥**

ਕਰਮ ਧਰਮ ਜੋ ਕਹੈ ਹੈ ਏਤੇ ਕਰੇ ਨ ਕੋਇ॥ ਤਿਸੁ ਕਾ ਅਤ ਅਭਿਮਾਨੁ ਹੁਇ ਇਕੁ ਅਧੁ ਜੇ ਹੋਇ॥ ੨੪੩॥

**ਚੌਪਈ॥**

ਕਰਮ ਧਰਮ ਕਾ ਇਹੁ ਬੀਚਾਰੁ॥ ਕਿਉ ਕਰਿ ਕੋਈ ਪਾਵੈ ਪਾਰੁ॥
ਪੰਡਿਤ ਭਾਖਹਿ ਸੁਣ ਰਿਵਦਾਸ॥ ਤੀਰਥਿ ਨਾਤਿਜਾ[2] ਕਟੀਏ ਫਾਸ॥
ਇਸਨਾਨੁ ਕ੍ਰੇ ਤੀਰਥ ਰੁਚਿ ਧਾਰ[3]॥ ਕਿਉ ਨ ਪਾਵੈਗਾ ਉਹੁ ਪਾਰੁ॥
ਤੀਰਥ ਨਾਵਨੁ ਐਸਾ ਜਾਨੁ॥ ਜਿਉ ਕੁੰਚਰ ਕੇਰਾ ਇਸਨਾਨੁ॥ ੨੪੪॥

**ਦੋਹਰਾ॥**

ਨੀਰ ਨਵਾਲਿਆ ਕੁੰਚਰੋ[4] ਮੈਲੁ ਉਤਾਰੀ ਧੋਇ॥ ਬਾਹਰਿ ਨਿਕਸਿਜਾ ਨੀਰ ਤੇ ਖੇਹ ਉਡਾਵੈ ਸੋਇ॥ ੨੪੫॥

**ਚੌਪਈ॥**

ਤਿਉ ਨਰ ਨਿਕਸੇ ਬਾਹਰ ਨਾਇ॥ ਹੋਵੈ ਸੁੱਧ ਬਿਕਰਮ[5] ਮਿਟਾਇ॥
ਬਾਹਰਿ ਨਿਕਸਜਾ ਕਰੇ ਬਿਕਾਰ॥ ਕਿਉ ਕਰ ਪਾਵੈ ਮੋਖ ਦੁਆਰਿ॥
ਭਿਰਸਟ ਕਰਮ ਕਰ ਭ੍ਰਿਸਟੋ ਭਯਾ॥ ਇਤਿ ਬਿਧਿ ਨਰੁ ਨਰਕਾ ਕੌ ਗਯਾ॥
ਤੀਰਥ ਪਹਿ ਇਹੁ ਸਕਤਿ ਨ ਹੋਇ॥ ਆਗਮ ਪਾਪ[6] ਹਟਾਵੈ ਕੋਇ॥ ੨੪੬॥

**ਦੋਹਰਾ॥**

684.ਅ ਰਵਿ[7] /ਚੜਿਤੇ ਨਿਸਿ[8] ਨਾਸੁ ਜਿਨੌ ਪਾਰਸ ਪਰਸੇ ਲੋਹੁ॥ ਤਿਉ ਗੁਰੁ ਪੂਰਾ ਭੇਟਿ ਕੈ ਨਰ ਤੇ ਨਿਰਜੁਰ[9] ਹੋਹੁ॥ ੨੪੭॥

---

1. ਜਦ ਤੱਕ 2. ਇਸ਼ਨਾਨ ਕਰਨ ਨਾਲ 3. ਰੁਚੀ ਕਰਕੇ, ਮਨ ਲਾ ਕੇ 4. ਹਾਥੀ 5. ਬੁਰੇ ਕਰਮ, ਪਾਪ 6. ਬਜਰ ਪਾਪ, ਮਹਾਂਪਾਪ 7. ਸੂਰਜ 8. ਰਾਤ 9. ਦੇਵਤਾ

**ਚੌਪਈ ॥**

ਐਸਾ ਦਰਸਨੁ ਪਾਵੈ ਕੋਇ ॥ ਮੁਕਤਿ ਪਰਾਪਤਿ ਤਾ ਕੌ ਹੋਇ ॥
ਉਸ ਕੈ ਦ੍ਰਸ ਪਰਮਗਤਿ ਪਾਵੈ ॥ ਅਗਲੀ ਪਿਛਲੀ ਦੁਰਮਤਿ ਜਾਵੈ ॥
ਪੰਡਿਤ ਬੋਲੇ ਐਸਾ ਕੋਇ ॥ ਮੋਹਿ ਬਤਾਇ ਦੇਹੁ ਜੀ ਸੋਇ ॥
ਤਿਸਕਾ ਦਰਸਨੁ ਦੇਖ ਅਘਾਵਉ[1] ॥ ਦਰਸਨੁ ਪ੍ਰਸ ਮੁਕਤਿ ਫਲੁ ਪਾਵਉ ॥ ੨੪੮ ॥

**ਦੋਹਰਾ ॥**

ਪਾਯੈ ਪਰਸੁ ਪ੍ਰੇਮ ਗੁਰੁ ਜੇ ਹੋਵਹਿ ਵਡਿਭਾਗ ॥ ਪਾਯੈ ਮੁਕਤਿ ਪਦਾਰਥੋ ਪਾਪ ਜਾਂਹਿ ਸਭਿ ਭਾਗਿ ॥ ੨੪੯ ॥

**ਚੌਪਈ ॥**

ਆਗੈ ਪਾਪੁ ਨ ਹੋਵਨੁ ਪਾਵੈ ॥ ਪਿਛੁਲੇ ਕਲ ਕਲੇਸ ਮਿਟਿ ਜਾਵੈ ॥
ਆਗੇ ਗਯਾਨੁ ਉਪਦੇਸੁ ਦਿੜਾਇ ॥ ਪਾਪਾਂ ਤੇ ਮਨੁ ਲੈਹਿ ਹਟਾਇ ॥
ਮਨ ਮਹਿ ਹੋਇ ਜਾਇ ਸਿਤਲਾਈ[2] ॥ ਗੁਰ ਦਰਸਨ ਕੀ ਇਹੁ ਵਡਿਆਈ ॥
ਬੋਲੈ ਪੰਡਿਤੁ ਸੁਨੁ ਰ੍ਵਿਦਾਸ ॥ ਇਕਿ ਹਮ ਦੇਖੇ ਫਿਰਤਿ ਉਦਾਸ ॥ ੨੫੦ ॥

**ਦੋਹਰਾ ॥**

ਫਿਰਤੇ ਸਦਾ ਉਦਾਸ ਇਕਿ ਟਿਕਹਿ ਨ ਕਿਤੇ ਉਪਾਇ ॥ ਤੀਰਥ ਬ੍ਰਤ ਨ ਗਜਾਨੁ ਧਜਾਨ ਬੈਠਿ ਨ ਸਕਹਿ ਅਘਾਇ ॥ ੨੫੧ ॥

**ਸੋਰਠਾ ॥**

ਏਹੁ ਜਿ ਟਿਕਦਾ ਨਾਂਹਿ ਟਿਕੇ ਨ ਇਸਕੀ ਭਾਵਨੀ ॥ ਲਿਖਿਆ ਮਿਟੈ ਨ ਨਾਂਹਿ ਲਿਖੇ ਉਪ੍ ਭਰਮਾਈਐ ॥ ੨੫੨ ॥

**ਚੌਪਈ ॥**

ਕੋਟਿ ਉਪਾਇ ਜਤਨ ਬਹੁ ਕਰੈ ॥ ਤੌ ਭਿ ਭਾਵਨੀ ਨਾਹਨ ਟਰੇ ॥
ਜੈਸੀ ਕੀਰਤਿ ਪਰੀ ਇਸੁ ਬਾਬਿ ॥ ਸੋ ਲਾਗਾ ਕ੍ਨੇ ਐਬਿ ਸਬਾਬਿ[3] ॥
ਪ੍ਰੇਮ ਭਗਤਿ ਮਨ ਨਾਹਿਨ ਆਈ ॥ ਤੌ ਲੌ ਮਿਟੈ ਨ ਮਨ ਕੀ ਧਾਈ[4] ॥
ਪ੍ਰੇਮਿ ਭਗਤਿ ਆਵੈ ਮਨ ਮਾਂਹਿ ॥ ਠਹਿਰ ਰਹੇ ਫਿਰਿ ਡੋਲੇ ਨਾਹਿ ॥ ੨੫੩ ॥

**ਦੋਹਰਾ ॥**

ਸਭ ਪੰਡਿਤ ਕਰ ਜੋਰ ਕੈ ਡੰਡੌਤਿ ਕ੍ਰੀ ਸਿ੍ ਨਿਜਾਇ ॥ ਲੰਬੇ ਆਸਨ ਹੋਇ ਕੈ ਉਪਮਾ ਕਹਹਿ ਸੁਨਾਇ ॥ ੨੫੪ ॥

**ਚੌਪਈ ॥**

685.ੳ ਧੰਨੁ ਰਿਵਦਾਸੁ ਧੰਨੁ ਰ੍ਵਿਦਾਸ ॥ ਜਿ / ਸ ਗਲ ਪਈ ਕਵਾਇ ਖਲਾਸ[5] ॥
ਸਗਲੇ ਪੰਡਿਤ ਸੇਵਕ ਭਏ ॥ ਮਨ ਕੈ ਭ੍ਰਮ ਸਭੈ ਉਡਿ ਗਏ ॥
ਆਪੋ ਆਪਣੀ ਘ੍ਰੀ ਸਿਧਾਏ ॥ ਰ੍ਵਿਦਾਸ ਭਗਤ ਕੀ ਕੀਰਤਿ ਗਾਏ ॥
ਇਸੁ ਪ੍ਰਕਾਰ ਕਥਾ ਇਵ ਭਈ ॥ ਨਿਤਿ ਨਿਤਿ ਗੋਸਟਿ ਹੋਵਤਿ ਨਈ ॥ ੨੫੫ ॥

**ਦੋਹਰਾ ॥**

ਇਕਿ ਦਿਨਿ ਆਏ ਮੁਨੀ ਮਿਲਿ ਰ੍ਵਿਦਾਸ ਭਗਤ ਕੈ ਪਾਸਿ ॥ ਨਿਮਸਕਾਰੁ ਕਰਿ ਬਹਿ ਗਏ ਮਿਲੇ ਸਹਤ ਇਕਲਾਸ[6] ॥ ੨੫੬ ॥

**ਚੌਪਈ ॥**

ਨਿਮਸਕਾਰੁ ਕੀਆ ਰਿਵਦਾਸ ॥ ਬੈਠਿ ਗਏ ਜੁਰ ਪਾਸੋ ਪਾਸਿ ॥
ਮੁਨੀ ਕਹਹਿ ਸੁਨਿ ਲੇਹੁ ਗੁਸਾਈ ॥ ਹਮ ਸੁਨਿ ਆਏ ਤੁਧੁ ਵਡਿਜਾਈ ॥
ਬਹੁਤੁ ਕਰਮ ਰਤੁ ਸੁਨਿਜਾ ਥਾ ਮੋਹਿ ॥ ਸੀਧੀ ਚਾਲ ਚਲਤਿ ਹੌ ਤੋਹਿ ॥
ਅਬ ਮੁਝ ਕੌ ਦੀਜੈ ਅਰਥਾਇ ॥ ਕੌਨੁ ਕਰਮੁ ਹਰਿ ਲਯੈ ਰਿਝਾਇ ॥ ੨੫੭ ॥

---

1. ਤ੍ਰਿਪਤ ਹੋਣਾ 2. ਮਨ ਦੀ ਸੀਤਲਤਾ, ਠੰਡਕ 3. ਔਗੁਣ ਤੇ ਗੁਣ 4. ਭਟਕਣ 5. ਮੁਕਤੀ ਖਲਾਸ ਦਾ ਚੋਗਾ (ਕਵਾਇ) 6. ਇਖ਼ਲਾਸ, ਮਿੱਤਰਤਾ

**ਦੋਹਰਾ ॥**

ਤੁਮ ਜੋ ਭਗਤਿ ਕਹਾਂਵਦੇ ਸੇਵਾ ਕੌਨੁ ਕਮਾਇ ॥ ਕੌਨ ਭਗਤਿ ਕਹ ਕੈ ਤੁਮੋ ਰਾਮੁ ਲਯਾ ਪਰਚਾਇ ॥ ੨੫੮ ॥

**ਚੌਪਈ ॥**

ਕੌਨੁ ਸੇਵ ਤੇ ਸਾਧ ਕਹਾਵਹੁ ॥ ਕੌਨੁ ਕਰਮ ਜੋ ਤੁਮਹਿ ਕਮਾਵਹੁ ॥
ਬਾਨੀ ਬੋਲੀ ਜਨ ਰਿਵਦਾਸ ॥ ਮੁਨੀਆ ਪਹਿ ਕੀਨੀ ਅਰਦਾਸਿ ॥
ਪਰਚੈ ਰਾਮੁ ਰਵੈ ਜੇ ਕੋਇ ॥ ਪਾਰਸ ਭੇਟੇ ਦੁਬਿਧ ਨ ਹੋਇ ॥
ਫਲ ਕਾਰਨਿ ਫੂਲੀ ਬਨਰਾਇ ॥ ਫਲ ਲਾਗੈ ਤਬ ਫੂਲ ਬਿਲਾਇ[1] ॥ ੨੫੯ ॥

**ਦੋਹਰਾ ॥**

ਗਿਯਾਨ ਕਾਰਨ ਕੁਨੇ ਕਰਮ ਲੈਣਾ ਗੁਰ ਉਪਦੇਸੁ ॥ ਗਿਯਾਨੁ ਉਦੇ ਜਬ ਹੋਵਈ ਭਯਾ ਕਰਮ ਕੌ ਨਾਮੁ[2] ॥ ੨੬੦ ॥

**ਚੌਪਈ ॥**

ਪ੍ਰੀਤਿ ਹੇਤ ਨਰੁ ਕਰਮ ਕਮਾਵੈ ॥ ਏਹੋ ਸੁੰਦਰ ਫੂਲੁ ਕਹਾਵੈ ॥
ਕਰਮ ਕਰਤ ਤਬ ਉਪਜੈ ਗਯਾਨੁ ॥ ਤਜੈ ਕਰਮ ਫੂਲ ਜਿਉ ਜਾਨੁ ॥
ਫਲ ਕੌ ਕਹੀਏ ਦੇਹੁ ਸੁਨਾਇ ॥ ਰ੍ਵਿਦਾਸ ਸੁਨਾਵੋ ਮੁਨ ਕੌ ਗਾਇ ॥
ਪ੍ਰਮੇਸੁਰ ਕੌ ਦੂਰ ਪਛਾਨੈ ॥ ਤਬ ਲਗੁ ਕਰਤਾ ਕਿਉ ਕਰਿ ਜਾਨੈ ॥ ੨੬੧ ॥

**ਦੋਹਰਾ ॥**

685.ਅ ਜਾਤਾ ਨਿਕਟਿ ਗੁਵਿੰਦੁ ਜਬ ਏਹੁ ਗ / ਯਾਨੁ ਫਲੁ ਜਾਨੁ ॥ ਕਹਾਂ ਕਰੈ ਕਹਿ ਨ ਕਰੈ ਸਭ ਕੁਛ ਹੈ ਭਗਵਾਨੁ ॥ ੨੬੨ ॥

**ਸੋਰਠਾ ॥**

ਬਹੁਤੁ ਰਹੇ ਹਮ ਮੋਨ ਮੋਨੀ ਬੋਲੈ ਫੇਰਿ ਤਬ ॥ ਹਮਰੀ ਗਤਿ ਕਹੁ ਕੌਨ ਬਹੁਤ ਬਰਸ ਸਾਧੀ ਮੋਨ ॥ ੨੬੩ ॥

**ਚੌਪਈ ॥**

ਰ੍ਵਿਦਾਸੁ ਗੁਸਾਈ ਕਹਿਜੋ ਅਲਾਇ ॥ ਬਾਣੀ ਮਹਿ ਦੀਆ ਸਮਝਾਇ ॥
ਸੋ ਮੋਨੀ ਜੋ ਮਨ ਕੌ ਖਾਵੈ ॥ ਮਨ ਤੇ ਦੁਬਿਧਾ ਸਗਲ ਮਿਟਾਵੈ ॥
ਮੁਖ ਤੇ ਸੋਭਾ ਸਭ ਕੋ ਕਹੈ ॥ ਕਰਤਾ ਹੋਇ ਸੁ ਅਨ ਭੋ[3] ਲਹੈ ॥
ਬਾਹਰਿ ਤੇ ਜੋ ਮੋਨੀ ਹੋਇ ॥ ਅੰਤਰੁ ਕਲਪੈ ਰਹੈ ਨ ਕੋਇ ॥ ੨੬੪ ॥

**ਦੋਹਰਾ ॥**

ਏਹੁ ਮੋਨ ਕਿਤੁ ਕਾਂਮਿ ਹੈ ਮਿਟੈ ਨ ਮਨ ਹੀ ਚਾਹਿ ॥ ਸੰਕਲਪ ਵਿਕਲਪ ਕ੍ਰਤਾ ਰਹੈ ਇਕ ਤਿਲੁ ਵਿਲਮੇ[4] ਨਾਹਿ ॥ ੨੬੫ ॥

**ਚੌਪਈ ॥**

ਅੰਤ੍ਰ ਸਾਂਤਿ ਖਿਮਾ ਸਿਵ ਆਵੈ ॥ ਕਿਸੀ ਕਾਮਨਾ ਕੌ ਨਹਿ ਧਾਵੈ ॥
ਬਾਹਰਿ ਮੁਖਿ ਬੋਲੈ ਸੁਭ ਬਾਨੀ ॥ ਹਰਿਜਸੁ ਕੀਰਤਿ ਅਕਥ ਕਹਾਨੀ ॥
ਸੋ ਮੋਨੀ ਪ੍ਰਮੇਸੁਰੁ ਪਾਵੈ ॥ ਜੋ ਜਨੁ ਐਸੀ ਮੋਨ ਕਮਾਵੈ ॥
ਬਿਨੁ ਬੋਲੈ ਅੰਤ੍ਰ ਕੀ ਜਾਨੈ ॥ ਝੂਠੀ ਮੋਨ ਨ ਕਬਹੂ ਮਾਨੈ ॥ ੨੬੬ ॥

**ਦੋਹਰਾ ॥**

ਮੋਨੀ ਬੋਲੈ ਫੇਰਿ ਤਬਿ ਕਿਉ ਕਰਿ ਪਾਯੈ ਜੋਗੁ ॥ ਕਹਿ ਰ੍ਵਿਦਾਸੁ ਸਤਿਗੁਰ ਮਿਲੇ ਜੋਗੁ ਸਪੂਰਨੁ ਹੋਗੁ ॥ ੨੬੭ ॥

**ਚੌਪਈ ॥**

ਜੋ ਉਪਜੇ ਸੋ ਬਿਨਸ ਬਿਨਾਸਾ ॥ ਮਨ ਮਹਿ ਵਿਗਸੈ ਵੇਖਿ ਤਮਾਸਾ ॥
ਚਹੁ ਬਰਨਾ ਕਾ ਭੇਦੁ ਤਿਜਾਗੇ ॥ ਹਰਿ ਕੌ ਭਜੈ ਜੋਗ ਕੌ ਲਾਗੈ ॥ ੨੬੮ ॥

---

1. ਅੱਡ ਹੋ ਜਾਂਦੇ ਹਨ ਭਾਵ ਗਿਰ ਪੈਂਦੇ ਹਨ 2. ਏਥੇ 'ਨਾਮੁ' ਦੀ ਥਾਂ 'ਨਾਸੁ' ਸ਼ਬਦ ਚਾਹੀਦਾ ਹੈ, ਪਰ ਮੂਲ ਲਿਖਤ ਵਿੱਚ 'ਨਾਮ' ਹੀ ਹੈ 3. ਹੋਰ (ਅਨ), ਡਰ (ਭੌ, ਭਉ) 4. ਬਿਲਮੇ, ਵਿਰਲਾਪ ਕਰੇ

**ਚੌਪਈ ॥**

ਘ੍ਰਿਤ ਕਾਰਨ ਦਬ ਮਥੈ ਸਿਜਾਨੀ[1] ॥ ਜੀਵਤ ਮੁਕਤਿ ਸਦਾ ਨ੍ਰਿਬਾਨੀ ॥

ਭਣੈ ਰ੍ਵਿਦਾਸੁ ਪ੍ਰਮ ਬੈਰਾਗੁ ॥ ਹਿਰਦੇ ਨਾਮੁ ਨ ਜਪਹਿ ਅਭਾਗ ॥

ਦੁਧੁ ਆਤਮਾ ਘਿਉ ਹਰਿਨਾਮੁ ॥ ਮਥਿਐ ਪਾਯੈ ਪੂਰਨੁ ਰਾਮੁ ॥

ਮਨੁ ਹੀ ਮਥ ਕਰ ਹੂਏ ਸਾਧ ॥ ਜੀਵਨ ਮੁਕਤੇ ਨਾਮੁ ਅਰਾਧ ॥ ੨੬੯ ॥

**ਦੋਹਰਾ ॥**

ਪ੍ਰੀਤਿ ਸਾਥਿ ਹਰਿ ਕੌ ਭਜੌ ਪਾਵਹੁ ਪਦੁ ਨਿਰਬਾਨ ॥ ਸੁਣਿ ਸਿਖਿਆ ਘਰ ਕੌ ਗਏ ਭਜਨ ਲਗੇ ਭਗਵਾਨੁ ॥ ੨੭੦ ॥

686.ੳ / **ਚੌਪਈ ॥**

ਠਾਕੁਰ ਇਕਿ ਦਿਨਿ ਮਨ ਮਹਿ ਆਈ ॥ ਰ੍ਵਿਦਾਸ ਭਗਤ ਕੌ ਲਿਜੈ ਪ੍ਰਤਾਈ[2] ॥

ਦੇਖੋ ਕੈਸਾ ਭਗਤੁ ਹਮਾਰਾ ॥ ਕੈਸਾ ਹਮ ਸੌ ਹੈ ਹਿਤਕਾਰਾ[3] ॥

ਜਦ ਰ੍ਵਿਦਾਸੁ ਠਾਕੁਰ ਪਹਿ ਜਾਇ ॥ ਦੇਤਾ ਆਦਰੁ ਲੇਤਿ ਬੁਲਾਇ ॥

ਜਾ ਰਿਵਦਾਸੁ ਠਾਕੁਰ ਪਹਿ ਗਯਾ ॥ ਸਲਾਮ ਨ ਝਲਿਜਾ ਸਸਿ ਦਿਲੁ ਭਯਾ ॥ ੨੭੧ ॥

**ਦੋਹਰਾ ॥**

ਪਾਰਬ੍ਰਹਮੁ ਖਿਝਿਆ ਮੁਝੈ ਕੌਨੁ ਕਰਾ ਮੁਝਿ ਪਾਪੁ ॥ ਲਾਗਾ ਮਨ ਕੌ ਸੋਧਨੈ ਬਹੁਤੁ ਕਰਤ ਪਛੁਤਾਪੁ ॥ ੨੭੨ ॥

**ਸੋਰਠਾ ॥**

ਤਜਿ ਸਿਮਰਨੁ ਗਜਾ ਸੋਇ ਹਰਿ ਪ੍ਰਭੁ ਮਨਹੁ ਵਿਸਾਰਿ ਕੈ ॥ ਕੌਨੁ ਕਾਮੁ ਦੀਆ ਖੋਇ ਸਲਾਮੁ ਨ ਝਲਿਜੈ ਪਾਰਬ੍ਰਹਮ ॥ ੨੭੩ ॥

**ਚੌਪਈ ॥**

ਕੈ ਮੈ ਪਰਾਈ ਨਿੰਦਜਾ ਕਰੀ ॥ ਕੈ ਪਰ ਧਨ ਕੀ ਚਿੰਤਾ ਪਰੀ ॥

ਕੈ ਪ੍ ਨਾਰੀ[4] ਨੈਨ ਨਿਹਾਰੀ ॥ ਇਤਿ ਕਰਿ ਖਿਝਿਜਾ ਮੁਝ ਬਨਿਵਾਰੀ ॥

ਕੈ ਮੈ ਕੋਈ ਜੀਉ ਦੁਖਾਯਾ ॥ ਏਹੁ ਦੋਖੁ ਮੇਰੇ ਸਿਰੁ ਆਯਾ ॥

ਕੈ ਮੁਝ ਥੀ ਇਸਨਾਨੁ ਨ ਥੀਆ ॥ ਕੈ ਆਪ ਉਪ੍ ਗੁਮਾਨ ਕੁਛੁ ਕੀਆ ॥ ੨੭੪ ॥

**ਦੋਹਰਾ ॥**

ਪ੍ਰਭ ਕੀਆ ਮਿੱਠਾ ਨਿ ਲਗਾ ਲੁਭਯਾ ਕਿਸੀ ਸ੍ਵਾਦ ॥ ਬੂਝੈ ਉਤਰੁ ਨ ਦੀਆ ਕੈ ਕੀਨਾ ਬਹੁ ਵਾਦੁ ॥ ੨੭੫ ॥

**ਸੋਰਠਾ ॥**

ਇਨਿ ਦੇਖਨ ਤੇ ਕੋਇ ਅਬ ਤਕੁ ਅਬ ਤੇ ਨਿਭਜਾ ॥ ਰਹਿਜਾ ਬਿਸਮੁ ਬਹੁ ਹੋਇ ਕਰੇ ਜੋਦੜੀ ਬਹੁ ਝੁਰੈ ॥ ੨੭੬ ॥

**ਚੌਪਈ ॥**

ਰ੍ਵਿਦਾਸ ਘੌ੍ ਸੁਖੁ ਭਾਗਨਿ ਲਾਗਾ ॥ ਮਾਨੌ ਦੁਖੁ ਸੋਜਾ ਅਬ ਜਾਗਾ ॥

ਪੁੱਤ੍ ਦੁਖੀ ਹੋਇ ਘਰਿ ਪਯਾ ॥ ਘਰ ਕਾ ਸੂਤੁ ਕਸੂਤ[5] ਹੋਇ ਗਯਾ ॥

ਘਰ ਤੇ ਵਸਤੁ ਖੋਈ ਕੁਛੁ ਗਈ ॥ ਜੋਰੂਭੀ ਦੁਖ ਲਾਗੈ ਪਈ ॥

ਅਜੁ ਕੁਛੁ ਔਰੁ ਭਲਕ ਕੁਛੁ ਔਗਾ ॥ ਬਿਗ੍ਰੇ ਕਾਰਜੁ ਕਛੂਨ ਸੌਰਾ ॥

ਦੂਖ ਲਪੇਟਿ ਲਯਾ ਰਿਵਦਾਸੁ ॥ ਹੋਇ ਨ ਸਾਕੈ ਦੁਖਹੁ ਖਲਾਸੁ[6] ॥ ੨੭੭ ॥

**ਦੋਹਰਾ ॥**

686.ਅ ਰ੍ਵਿਦਾਸੁ ਭਗਤ ਦੇਖੈ ਜਬੈ ਮਨ ਮਹਿ ਧਰੇ ਧਿਆਨੁ ॥ ਅੰ / ਤ ਦੇਖਿਆ ਚਾਹਿ ਤਾ ਹਮਰਾ ਸ੍ਰੀ ਭਗਵਾਨੁ ॥ ੨੭੮ ॥

**ਚੌਪਈ ॥**

ਰ੍ਵਿਦਾਸੁ ਕੇ੍ ਮਨ ਮਾਹਿ ਬਿਚਾਰੁ ॥ ਤੋਰਿਜਾ ਚਾਹੈ ਮੁਝੈ ਮੁਰਾਰ ॥

ਅਗਾਧ[7] ਬਾਣੀ ਆਇ ਰਵਿਦਾਸ ॥ ਸੁਨਿ ਕਰਿ ਮਨ ਮਹਿ ਭਜਾ ਉਦਾਸ ॥

---

1. ਸੁਆਣੀ 2. ਪ੍ਰੀਖਿਆ ਲਈਏ 3. ਪ੍ਰੇਮ ਕਰਨ ਵਾਲਾ 4. ਬੇਗਾਨੀ ਇਸਤਰੀ 5. ਗਲਤ 6. ਛੁਟਕਾਰਾ 7. ਅਤਿਅੰਤ ਗੰਭੀਰ, ਜਿਸਦਾ ਥਾਹ ਨਾ ਪਾਇਆ ਜਾ ਸਕੇ

ਹੌ ਅਬ ਚਾਹੌਂ ਤੁਝ ਕੌ ਤੋਰਾ ॥ ਤੂਕਤ ਖਿਜਾਲੁ ਕੂਤੁ ਹੈ ਮੋਰਾ ॥
ਤਬ ਰ੍ਵਿਦਾਸ ਬੋਲੀ ਮੁਖਿ ਬਾਨੀ ॥ ਹਰਿ ਪ੍ਰਭ ਕੌ ਜਨ ਆਖਿ ਵਖਾਨੀ ॥ ੨੭੯ ॥

**ਦੋਹਰਾ ॥**

ਰ੍ਵਿਦਾਸੁ ਕੂਤ ਹੈ ਬੇਨਤੀ ਅਪਨੈ ਠਾਕੁਰ ਪਾਹਿ ॥ ਨਿਸੰਕ ਹੁਇ ਕ੍ਰ ਕੂਕਿਆ ਮਨ ਤੇ ਧੋਖਾ ਲਾਹਿ ॥ ੨੮੦ ॥

**ਚੌਪਈ ॥**

ਤੁਮ ਤੋਰਹੁ ਪਰੁ ਹਮ ਨਹਿ ਤੋਰਹਿ ॥ ਤੁਮ ਸੇ ਤੋਰ ਕੌਨ ਸੇ ਜੋਰਹਿ ॥
ਜੇ ਤੁਮ ਗਿਵ੍ਰ[1] ਤੌ ਹਮ ਮੋਰਾ[2] ॥ ਜੇ ਤੁਮ ਚੰਦ੍ਰ ਹਮਹ ਚਕੋਰਾ[3] ॥
ਜੇ ਤੁਮ ਦੀਪਕ ਤੌ ਹਮ ਬਾਤੀ ॥ ਤੁਮ ਤੀਰਥ ਹਮ ਤੀਰਥ ਜਾਤੀ[4] ॥
ਜਹਾਂ ਜਾਂਉ ਤਹਿ ਤੇਰੀ ਸੇਵਾ ॥ ਤੁਮ ਸਮਸਰ[5] ਔਰੁ ਨ ਸੁਆਮੀ ਦੇਵਾ ॥ ੨੮੧ ॥

**ਦੋਹਰਾ ॥**

ਭਜਨ ਤੁਮਾਰੇ ਕਾਟੀਅਹਿ ਦੂਖ ਜਮੋ ਕੀ ਫਾਸ ॥ ਕਹਿਤਾ ਹਰਿ ਪਹਿ ਬੇਨਤੀ ਭਗਤਿ ਹੇਤਿ ਰਵਿਦਾਸੁ ॥ ੨੮੨ ॥

**ਚੌਪਈ ॥**

ਠਾਕੁਰੁ ਹੂਆ ਪਰਮ ਦਿਆਲੁ ॥ ਦਰਸਨੁ ਦੀਆ ਕੀਆ ਨਿਹਾਲੁ ॥
ਬੇਗਮਪੁਰ ਮਹਿ ਲਜੌ ਬੁਲਾਈ ॥ ਸਭ ਮਹਿ ਲਾਇਤ ਠੌਰ ਦਿਖਾਈ ॥
ਰ੍ਵਿਦਾਸ ਠਾਕੁਰ ਕੀ ਗੋਸਟ ਭਈ ॥ ਰ੍ਵਿਦਾਸ ਭਗਤਿ ਕੌ ਕਹਿਜੌ ਰਘੁਰਈ ॥
ਮੇਰਾ ਕੀਆ ਮਾਨੇ ਜੋਈ ॥ ਮੇਰਾ ਭਗਤੁ ਭਾਵੈ ਮੁਝ ਸੋਈ ॥ ੨੮੩ ॥

**ਦੋਹਰਾ ॥**

ਜੋ ਹੌ ਕਰੌ ਸੁ ਮਾਨਲੇ ਸੁਨਹੁ ਹਮਾਰੀ ਸੀਖ ॥ ਕੌਰਾ ਕਦੇ ਨ ਹੋਵਈ ਜਿਜੌ ਮਿਠਿਆਈ[6] ਈਖ[7] ॥ ੨੮੪ ॥

**ਚੌਪਈ ॥**

ਜੈਸੇ ਸੁਆਦੁ ਈਖ ਮਿਠਿਜਾਈ ॥ ਟੁਕ ਟੁਕੁ ਕੀਚੈ ਸਾਦੁ ਨ ਜਾਈ ॥
ਜੌ ਘਾਨੀ ਮਹਿ ਪੀੜਿਜਾ ਪੀਠਾ ॥ ਤੌ ਭੀ ਰਸੁ ਮੀਠੇ ਤੇ ਮੀਠਾ ॥
ਪਾਛੈ ਪਾਨੀ ਪਾਇ ਧੁਲਾਯੈ ॥ ਤੌ ਭੀ ਰਸ ਮਿਠਿਜਾਈ ਪਾਯੈ ॥
687.ੳ ਪਾਇ ਕੜਾਹੇ ਮਾਹਿ ਤਪਾਯਾ ॥ ਤਾ ਤੇ ਮੀਠਾ ਗੁੜਿ / ਹੋਇ ਆਯਾ ॥ ੨੮੫ ॥

**ਦੋਹਰਾ ॥**

ਬਹੁਰਿ ਤਪਾਯੈ ਨੇਹਿ ਜਬ ਤਬ ਸਕਰ ਹੁਇ ਜਾਇ ॥ ਮਿਠੁ ਨ ਤਿਜਾਗੇ ਆਪਣਾ ਜਯੋਂ ਜਯੋਂ ਮਿਲਸਨਿ[8] ਤਾਇ ॥ ੨੮੬ ॥

**ਚੌਪਈ ॥**

ਬਹੁਰਿ ਤਪਾਯੈ ਹੋਵੈ ਖੰਡੁ ॥ ਹੋਇ ਨ ਕੋਰੀ ਦੀਏ ਡੰਡ ॥
ਬਹੁਰਿ ਤਪਾਯੈ ਮਿਸਰੀ ਹੋਇ ॥ ਮੀਠੇ ਤੇ ਮੀਠੀ ਭਈ ਸੋਇ ॥
ਫੇਰਿ ਤਪਾਯੈ ਹੋਇ ਨਿਬਾਤਿ[9] ॥ ਦੁਖ ਕੌ ਝਲੇ ਬਹੁਤੀ ਭਾਤਿ ॥
ਜਜੌ ਜਜੌ ਦੁਖੁ ਪਾਵੈ ਬਹੁ ਤੇਰਾ ॥ ਤਿਜੌ ਤਿਜੌ ਮੀਠਾ ਹੋਇ ਘਨੇਰਾ ॥ ੨੮੭ ॥

**ਦੋਹਰਾ ॥**

ਕਹਿ ਠਾਕੁਰੁ ਰਵਿਦਾਸ ਕੌ ਮਮ ਭਗਤਾ ਇਵ ਰੀਤਿ ॥ ਜਯੋਂ ਜਯੋਂ ਮੈ ਦੁਖੁ ਦੇਵਸਾ ਭਯੋਂ ਭਯੋਂ ਵਧੇ ਪਰੀਤਿ ॥ ੨੮੮ ॥

**ਚੌਪਈ ॥**

ਰ੍ਵਿਦਾਸ ਬੇਨਤੀ ਆਖਿ ਸੁਨਾਈ ॥ ਤੂ ਹੈ ਸਿਰਜਨਹਾਰੁ ਗੁਸਾਈ ॥
ਸਦਾ ਦਜਾਲੁ ਪ੍ਰਭੁ ਅੰਤ੍ਰਜਾਮੀ ॥ ਹਮ ਕਲਜੁਗ ਕੇ ਕਪਟੀ ਕਾਮੀ ॥

---

1. ਪਰਬਤ 2. ਮੋਰ 3. ਚਕੋਰ, ਇਕ ਪੰਛੀ ਜੋ ਚੰਨ ਵੱਲ ਟਿਕਟਿਕੀ ਲਾ ਕੇ ਵੇਖਦਾ ਰਹਿੰਦਾ ਹੈ 4. ਯਾਤਰੀ 5. ਬਰਾਬਰ 6. ਮਿਠਾਸ 7. ਗੰਨਾ 8. ਮਿਲਦਾ 9. ਮਿਸ਼ਰੀ ਕਾਲਪੀ

ਹਮ ਕਿਜਾ ਜਾਨਹਿ ਭਗਤਿ ਤੁਮਾਰੀ ॥ ਜਜੌਂ ਜਾਨਹਿ ਤਯੌਂ ਰਾਖ ਹੁਮਾਰੀ ॥
ਸਤਿਜੁਗ ਗੋਤਮ ਘਰ ਹਰ ਆਯਾ ॥ ਸੰਕਰ[1] ਸਹੰਸ ਭਗ[2] ਤਨ ਪਾਯਾ ॥ ੨੮੯ ॥

**ਦੋਹਰਾ ॥**

ਅਬ ਕਲਜੁਗ ਮਹਿ ਹਮ ਭਏ ਕਾਮ ਕ੍ਰੋਧ ਕੀ ਖਾਣਿ[3] ॥ ਆਠਿ ਪਹਰਿ ਚਿਤਵੌਂ ਸਦਾ ਕਾਮ ਕ੍ਰੋਧ ਕੁਬਾਣਿ[4] ॥ ੨੯੦ ॥

**ਚੌਪਈ ॥**

ਸਹੰਸ੍ਰ ਭਗ ਸਕ੍ਰ ਤਬ ਪਾਏ ॥ ਅਬ ਹਮ ਕਲਜੁਗ ਕਾਮ ਬਿਹਾਏ ॥
ਕਲਜੁਗ ਕਾਮ ਕ੍ਰੋਧ ਬਿਵਹਾਰਾ ॥ ਲਬੁ ਲੋਭੁ ਕਪਟ ਅਹੰਕਾਰਾ ॥
ਅਬ ਹਮਰਾ ਕਿ ਹੋਗੁ ਹਵਾਲੁ ॥ ਕਲਜੁਗੁ ਮਹਾਂ ਘੋਰ ਬਿਕਰਾਲੁ[5] ॥
ਹਮ ਕਿਜਾ ਜਾਨਹਿ ਤੁਮਰੀ ਭਗਤਿ ॥ ਕਾਮ ਕ੍ਰੋਧ ਮਹਿ ਮਹਾਂ ਅਸਕਤਿ[6] ॥ ੨੯੧ ॥

**ਦੋਹਰਾ ॥**

ਫੇਰਿ ਕਰੀ ਤਬ ਬੇਨਤੀ ਰਾਮ ਪਾਸਿ ਰਵਿਦਾਸ ॥ ਕਹਾਂ ਕਰੌਂ ਅਬ ਰਾਮ ਜੀ ਮਿਟੈ ਨ ਮਨ ਕੀ ਪਿਜਾਸ ॥ ੨੯੨ ॥

**ਚੌਪਈ ॥**

687.ਅ ਏ ਜਿ ਪੰਚ ਮੇਰੇ ਮਨ ਮਾਂਹੀ ॥ ਭਗਤਿ ਕਰਨਿ ਦੇਤਿ ਯ / ਹ ਨਾਹੀ ॥
ਪਲੁ ਪਲੁ ਪ੍ਰਭੁ ਸੌ ਅੰਤ੍ਰ ਮੇਲਹਿ ॥ ਮਾਯਾ ਮੋਹਿ ਪਾਪ ਵਲ ਪੇਲਹਿ[7] ॥
ਇਨਿ ਪੰਚਨ ਇਹੁ ਮਾਰ ਬਿਡਾਰਜੌਂ ॥ ਖੰਡ ਖੰਡ ਕ੍ਰ ਇਹੁ ਮਨੁ ਡਾਰਯੌਂ ॥
ਇਹੁ ਖਲੁ[8] ਸਮਝੈ ਨਾਹਨ ਬੌਰਾ ॥ ਉਨਿ ਸੰਗਿ ਮਿਲਿ ਮਿਲਿ ਫਿਰਿ ਹੈ ਦੌਰਾ ॥ ੨੯੩ ॥

**ਦੋਹਰਾ ॥**

ਏਹੁ ਨ ਸਮਝੈ ਮੂੜ ਮਨੁ ਇਹ ਬੈਰੀ[9] ਬੁਰਿਆਰਿ ॥ ਇਨ ਤੇ ਨਿਜਾਰਾ ਹੁਇ ਰਹੌਂ ਲਗੌਂ ਨ ਇਨਕੀ ਲਾਰ ॥ ੨੯੪ ॥

**ਸੋਰਠਾ ॥**

ਇਨਿ ਸੰਗਿ ਕਰੇ ਪ੍ਰੀਤਿ ਨਹ ਸਮਝੈ ਆਸ ਮਝੁ ਮਨੁ ॥ ਮਨ ਮੂਰਖ ਕੀ ਰੀਤ ਜੋ ਕਰਣੀ ਸੋ ਕਹਿ ਦਈ ॥ ੨੯੫ ॥

**ਚੌਪਈ ॥**

ਤੈ ਬਿਨੁ ਠਾਕੁਰੁ ਹੋਰੁ ਨ ਕੋਈ ॥ ਏਸਿ ਜੀਵ ਕੌ ਰਾਖੇ ਜੋਈ ॥
ਤੂਦਜਾਲੁ ਹੁਇ ਕਰ ਖਸਮਾਨਾ ॥ ਤੂੰ ਹੈ ਤੂੰਹੈ ਪ੍ਰਭੁ ਭਗਵਾਨਾ ॥
ਕਹਿ ਰ੍ਵਿਦਾਸ ਕੌਨੁ ਬਿਧਿ ਕੀਜੈ ॥ ਤੁਹਿ ਬਿਨੁ ਸੁਨਿ ਕੌਨ ਕੀ ਲੀਜੈ ॥
ਤੁਧੁ ਬਿਨੁ ਦੂਸਰੁ ਕੋਊ ਨਾਹਿ ॥ ਤੁਮ ਤਜਿ ਸਰਨਿ ਕੌਨ ਕੀ ਜਾਂਹਿ ॥ ੨੯੬ ॥

**ਸੋਰਠਾ ॥**

ਠਾਕੁਰੁ ਭਯੌਂ ਦਜਾਲ ਰ੍ਵਿਦਾਸ ਭਗਤ ਪ੍ਰ ਅਤ ਪ੍ਰਭੂ ॥ ਕਹੇ ਹੋਇ ਕਿਰਪਾਲ ਹੌ ਤਾਂ ਮੇਰੇ ਸੰਗਿ ਹਾਂ ॥ ੨੯੭ ॥

**ਚੌਪਈ ॥**

ਤੁਮ ਮਨ ਚਿੰਤਾ ਕਰਹੁ ਨ ਕਾਈ ॥ ਆਠ ਪਹਰਿ ਹੌ ਸੰਗਿ ਸਹਾਈ ॥
ਠਾਕੁਰ ਅਪਨੈ ਕੰਠਿ ਲਗਾਯਾ ॥ ਮਨ ਕਾ ਧੋਖਾ ਸਗਲ ਚੁਕਾਯਾ ॥
ਹੌਂ ਸੇ ਤੂੰ ਤੂੰ ਸੌਂ ਹੌਂ ਹੋਯਾ ॥ ਦੁਬਿਧਾ ਦੁਰਮਤਿ ਕਾ ਭੌ ਖੋਯਾ ॥
ਜਿਸੁ ਪ੍ਰ ਹੂਆ ਤੂੰ ਕਿਰਪਾਲੁ ॥ ਤਿਸੁ ਊਪਰ ਹੌਂ ਹੋਗ ਦਜਾਲੁ ॥ ੨੯੮ ॥

**ਦੋਹਰਾ ॥**

ਇਕਿ ਦਿਨਿ ਆਗਜਾ ਇਉ ਭਈ ਮਿਲਿ ਆਏ ਸਬ ਸਾਧ ॥ ਭਗਤ ਸੰਤ ਰਵਿਦਾਸ ਪਹਿ ਬੂਝਨ ਬਾਤ ਅਗਾਧ ॥੨੯੯ ॥

**ਚੌਪਈ ॥**

ਕਰ ਪ੍ਰਣਾਮੁ ਕਹਣ ਤਬ ਲਾਗੈ ॥ ਦੁਇ ਕਰਿ ਜੋਰਿ ਭ੍ਰਗਤਿ ਕੈ ਆਗੈ ॥
ਜਿਸੁ ਠਾਕਰ ਸੌਂ ਤੂਹੈ ਰਾਤਾ ॥ ਕੈਸਾ ਠਾਕੁਰੁ ਜਿਸੁ ਪਹਿ ਜਾਤਾ ॥

1. ਇੰਦਰ 2. ਹਜ਼ਾਰ ਯੋਨੀ 3. ਖਾਣ, ਭੰਡਾਰ, ਖ਼ਜ਼ਾਨਾ 4. ਬੁਰੀ ਆਦਤ 5. ਭਿਆਨਕ 6. ਸ਼ਕਤੀ ਰਹਿਤ 7. ਲਾਉਣਾ 8. ਮੂਰਖ 9. ਵੈਰੀ

688.ੳ ਕੈਸਾ ਨਗਰ / ਠੌਰ ਵਹਿ ਕੈਸੀ ॥ ਕੌਨੁ ਨਾਮੁ ਕਹਿ ਦੀਜੈ ਜੈਸੀ ॥
ਊਹਾਂ ਵਸਹਿ ਕੈਸੇ ਕਹੁ ਲੋਕ ॥ ਹੈ ਕੁਛੁ ਊਹਾ ਹਰਖੁ ਅਰੁ ਸੋਕੁ ॥ ੩੦੦ ॥

**ਦੋਹਰਾ ॥**

ਸਭ ਬਿਧਿ ਉਸਕੀ ਤੁਮ ਕਹੌ ਕੌਨ ਰੌਸ[1] ਉਹ ਗਾਉਂ ॥ ਕੀ ਵਰਤਾਰਾ ਵਰਤਿਦਾ ਕੌਨ ਜਿਨਸਿ ਉਹੁ ਥਾਉਂ ॥ ੩੦੧ ॥

**ਚੌਪਈ ॥**

ਤੂ ਰ੍ਵਿਦਾਸ ਮੁਖਿ ਬਾਨੀ ਗਾਈ ॥ ਸਭਾ ਸਾਰ ਤਿਨ ਕੌ ਸਮਝਾਈ ॥
ਅਬ ਮੁਹਿ ਖੂਬ ਵਤਨ ਗਹਿ ਪਾਈ ।[2] ਊਹਾ ਖੈਰ ਸਦਾ ਮਮ ਭਾਈ ॥
ਬੇਗਮਪੁਰੀ ਸਹਰ ਕੋ ਨਾਉ ॥ ਫਿਕਰ ਅੰਦੇਸੇ ਕਾ ਨਹਿ ਠਾਂਉ ॥
ਕਾਇਮ ਦਾਇਮ ਸਦ ਪਾਤਿਸਾਹੀ ॥ ਦੋਮ ਨ ਸੋਮ ਏਕ ਸਮ ਆਹੀ ॥ ੩੦੨ ॥

**ਦੋਹਰਾ ॥**

ਬਿਸਮੇ ਹੂਏ ਸੁਣਿ ਸਭੇ ਰਿਵਦਾਸ ਭਗਤ ਕੀ ਬਾਤਿ ॥ ਮਨੁ ਸੀਤਲੁ ਸਦ ਹੀ ਸੁਖੀ ਜਨ ਦੁਸਨ ਭਈ ਸਾਂਤਿ ॥ ੩੦੩ ॥

**ਚੌਪਈ ॥**

ਅਵਾਦਾਨ[3] ਸਦਾ ਮਹਸੂਰੁ[4] ॥ ਊਹਾਂ ਬਸਤੇ ਗਨੀ[5] ਮਮੂਰੁ[6] ॥
ਤਯੋਂ ਤਯੋਂ ਸੈਲੁ ਕਰੀ ਜਜੌਂ ਭਾਵੈ ॥ ਮਹਰਮ[7] ਮਹਲ ਨ ਕੋ ਅਟਕਾਵੈ ॥
ਕਹੁ ਰ੍ਵਿਦਾਸ ਖਲਾਸ[8] ਚਮਾਰਾ ॥ ਜੋ ਉਸਿ ਸਹਰੀ ਮਿਤ੍ਰ ਹਮਾਰਾ ॥
ਨਿਮਸਕਾਰੁ ਕਰਿ ਬਿਦਿਜਾ[9] ਭਏ ॥ ਆਪੋ ਆਪਣੇ ਘ੍ਰ ਕੌ ਗਏ ॥ ੩੦੪ ॥

**ਦੋਹਰਾ ॥**

ਏਕ ਦਿਵਸੁ ਰਵਿਦਾਸ ਜਨੁ ਮਗ ਮਹਿ ਚਲਿਆ ਜਾਇ ॥ ਰਾਜਾ ਮ੍ਰਿਤਕੁ ਦੇਖਿਆ ਲੋਕ ਰੋਨ ਕਰ ਹਾਇ ॥ ੩੦੫ ॥

**ਚੌਪਈ ॥**

ਬਹੁਤ ਲੋਗ ਏਕਠਿ ਹੁਇ ਗਏ ॥ ਰੁਦਨੁ[10] ਕਰਤ ਸਭ ਹੀ ਜਨ ਭਏ ॥
ਮਹਾਂ ਪ੍ਰੀਤਿ ਸੋ ਰੋਵਹਿ ਬੀਰਿ ॥ ਲੱਗੇ ਬੱਧੇ ਨੈਬ[11] ਬਜੀਰੁ ॥
ਬੇਟਾ ਬੇਟੀ ਭ੍ਰਾਤ ਭਤੀਜੈ ॥ ਮਿਤ੍ਰ ਪਿਆਰੇ ਦੂਜੈ ਤੀਜੈ ॥
ਸਭੈ ਰੋਵਹਿ ਕਰਹਿ ਸਿਆਪਾ ॥ ਬਿਲੀਪਾਤ ਕਰ ਕ੍ਰਹਿ ਕਲਾਪਾ[12] ॥ ੩੦੬ ॥

**ਦੋਹਰਾ ॥**

ਰ੍ਵਿਦਾਸ ਭਗਤੁ ਬਿਸਮੈ ਭਯਾ ਦੇਖਿ ਜਗਤਿ ਕੀ ਚਾਲਿ ॥ ਰੋਵਹਿ ਅਪਨੈ ਕਾਮ ਕੌ ਉਸਕਾ ਕੌਨੁ ਹਵਾਲੁ ॥ ੩੦੭ ॥

**ਚੌਪਈ ॥**

ਤਬ ਬੋਲੇ ਰਿਵਦਾਸ ਗੁਸਾਂਈ ॥ ਦੇਖਾ ਇਸ ਕਾ ਕੌਨੁ ਸਹਾਈ ॥
688.ਅ ਰਾਜੇ ਕੇ ਗ੍ਰਿਹਿ ਭੀਤਰ ਗਜਾ ॥ ਜਿਥੇ ਭੂਪਤੁ ਮ੍ਰਿ / ਤਕ ਪਜਾ ॥
ਨਵਾਇ ਧੁਆਇ ਸਿੜੀ ਪਰ ਪਾਯਾ ॥ ਕਾਢਨ ਕੌ ਅਤ ਭਉ ਕਰਾਯਾ ॥
ਕਾਢਹੁ ਕਾਢਹੁ ਸਭ ਕੋ ਕਰੈ ॥ ਨੈਕ ਨ ਧੀਰਜੁ ਕੋਊਧਰੈ ॥ ੩੦੮ ॥

**ਦੋਹਰਾ ॥**

ਘਰ ਮਹਿ ਰਹਿਨ ਨ ਦੇਵਈ ਕਾਢਹੁ ਕਾਢਹੁ ਹੋਇ ॥ ਘਰਿ ਰਾਖਨ ਕੀ ਨਾ ਕਹੈ ਸਾਕ ਸਮਧੀ ਕੋਇ ॥ ੩੦੯ ॥

**ਚੌਪਈ ॥**

ਰ੍ਵਿਦਾਸ ਭਗਤੁ ਤਬ ਬੋਲੀ ਬਾਨੀ ॥ ਮਨ ਮਹਿ ਲਾਗਿ ਰਹੀ ਹੈਰਾਨੀ ॥
ਊਚੇ ਮੰਦ੍ਰ ਸਾਲ ਰਸੋਈ ॥ ਏਕ ਘੜੀ ਤਹ ਰਹਨੁ ਨ ਹੋਈ ॥

---

1. ਰਵਸ਼, ਚਾਲ 2. ਇਨ੍ਹਾਂ ਸਤਰਾਂ ਵਿੱਚ 'ਬੇ-ਗਮ ਪੁਰਾ ਸਹਰ ਕਾ ਨਾਉ' ਸ਼ਬਦ ਨੂੰ ਆਪਣੇ ਸ਼ਬਦਾਂ ਵਿੱਚ ਕਵਿਤਾਇਆ ਗਿਆ ਹੈ 3. ਵਸਦਾ 4. ਮਸ਼ਹੂਰ 5. ਧਨਵਾਨ 6. ਮਅਮੂਰ, ਸੰਘਣੀ ਵਸੋਂ ਨਾਲ 7. ਭੇਦੀ, ਇਤਬਾਰੀ ਪੁਰਸ਼ 8. ਮੁਕਤ 9. ਰੁਖ਼ਸਤ 10. ਵਿਰਲਾਪ 11. ਨਾਇਬ, ਉਪ ਅਧਿਕਾਰੀ 12. ਵਿਰਲਾਪ ਕਰਨਾ

ਇਹੁ ਤਨੁ ਐਸਾ ਘਾਸ ਕੀ ਟਾਟੀ ॥ ਜਲ ਥਲ ਘਾਸ ਪਯੋਂ ਹੈ ਮਾਟੀ ॥
ਭਾਈ ਮੀਤ ਕੁਟੰਬੁ ਘਨੇਰੇ ॥ ਉਹ ਤਾ ਲਾਗੇ ਕਾਢ ਸਵੇਰੇ ॥ ੩੧੦ ॥

**ਦੋਹਰਾ ॥**

ਕੋਈ ਰਾਖ ਨ ਸਾਕਈ ਸੱਕਾ ਸੋਦਰਾ[1] ਜੋਇ ॥ ਸਸਕਾਰੁ ਕ੍ਰਹਿ ਇਸਕਾ ਚਲਹੁ ਸਬੈ ਪੁਕਾਰਹਿ ਰੋਇ ॥ ੩੧੧ ॥

**ਚੌਪਈ ॥**

ਘ੍ਰ ਕੀ ਨਾਰ ਰਹਿਤ ਉਰ ਲਾਗੀ ॥ ਸੋ ਭੀ ਭੂਤੁ ਭੂਤੁ ਕ੍ਰ ਭਾਗੀ ॥
ਕਹੁ ਰ੍ਵਿਦਾਸ ਸਭੋ ਜਗੁ ਲੂਟਿਜੈਂ ॥ ਹਮ ਤੌਂ ਰਾਮ ਨਾਮੁ ਨਹਿ ਛੂਟਜੈਂ ॥
ਰਾਮ ਨਾਮ ਬਿਨੁ ਕੋ ਨ ਸਹਾਈ ॥ ਐਸਾ ਕਹਿ ਰਿਵਦਾਸ ਸੁਨਾਈ ॥
ਹਰਿ ਕੈ ਭਜਨ ਬਿਨਾ ਜਮੁ ਮਾਰੈ ॥ ਭੈਜਲੁ[2] ਪਾਰ ਕਹੌਂ ਕੌਂ ਤਾਰੈ ॥ ੩੧੨ ॥

**ਦੋਹਰਾ ॥**

ਇਕਿ ਦਿਨਿ ਪੰਡਿਤ ਮਿਲ ਸਭੈ ਕਰਿ ਆਏ ਇਕਲਾਸੁ[3] ॥ ਬੂਝਨ ਪੂਜਾ ਰਾਮ ਰ੍ਵਿਦਾਸ ਭਗਤ ਕੇ ਪਾਸ ॥ ੩੧੩ ॥

**ਚੌਪਈ ॥**

ਰਾਮ ਰਾਮ ਕਹ ਬੈਠੇ ਤਹਾਂ ॥ ਰ੍ਵਿਦਾਸੁ ਭਕਤ ਬੈਠਾ ਥਾ ਜਹਾਂ ॥
ਪੰਡਿਤ ਬੂਝਹ ਸੁਨਹੁ ਰ੍ਵਿਦਾਸ ॥ ਤੁਮ ਜੋ ਕਰਤੇ ਹੋ ਅਭਿਆਸੁ ॥
ਠਾਕੁਰ ਪੂਜਾ ਕੈਸੀ ਕਰਤੇ ॥ ਠਾਕੁਰ ਆਗੈ ਕਿਆ ਕੁਛ ਧਰਤੇ ॥
ਜਿਸੁ ਪੂਜਾ ਠਾਕੁਰੁ ਰੀਝਾਇ ॥ ਸੋ ਪੂਜਾ ਮੁਝ ਦੇਹੁ ਸੁਨਾਏ ॥ ੩੧੫ ॥

**ਦੋਹਰਾ ॥**

ਕਹਿ ਰ੍ਵਿਦਾਸੁ ਸੁਨ ਪੰਡਿਤੌਂ ਠਾਕੁਰੁ ਤੁਮਰੇ ਪਾਹਿ ॥ ਤੁਮ ਕਿਆ ਪੂਜਾ ਕ੍ਰਤ ਹੌ ਓਲਾ ਰਾਖੋ ਨਾਹਿ ॥ ੩੧੫ ॥

**ਸੋਰਠਾ ॥**

ਪੰਡਿਤ ਬੋਲੇ ਬੋਲ ਜਜੌਂ ਜਜੌਂ ਪੂਜਾ ਕਰਤ ਸੇ ॥ ਰ੍ਵਿਦਾਸ ਭਗਤ ਕੈ ਕੋਲ ਸਭਾ ਸੁਨਾਈ ਬਰਨ ਕੈ ॥ ੩੧੬ ॥

689.ੳ / **ਚੌਪਈ ॥**

ਪਹਿਲੇ ਠਾਕੁਰ ਕੌਂ ਨਵਲਾਵਹਿ ॥ ਚੰਦਨੁ ਅਰਚਹਿ[4] ਪੁਹਪ[5] ਚਢਾਵਹਿ ॥
ਦੂਧੁ ਦਹੀ ਔਰੁ ਬਹੁ ਮੇਵਾ ॥ ਇਤਿ ਬਿਧਿ ਕਰਿਹੈ ਹਮ ਸਭ ਸੇਵਾ ॥
ਮੈਲਾਗਰ[6] ਦਾ ਦੇਵਹਿ ਧੂਪੁ ॥ ਦੀਪ ਜਲਾਵਹਿ ਪੂਜ ਅਨੂਪ ॥
ਸਰਬ ਸੁਗੰਧ ਕਰਹਿ ਨੈਵੇਦ[7] ॥ ਪੰਡਿਤ ਸਕਲ ਬਤਾਯਾ ਭੇਦੁ ॥ ੩੧੭ ॥

**ਦੋਹਰਾ ॥**

ਹੇ ਰਾਮ ਹਮ ਕਿਆ ਕਰਹਿ ਇਹ ਬਿਧਿ ਹਮਹੁ ਨ ਹੋਇ ॥ ਜੋ ਪੂਜਾ ਪੰਡਿਤ ਕਹੀ ਹਮਹੁ ਨ ਕੀਨੀ ਕੋਇ ॥ ੩੧੮ ॥

**ਚੌਪਈ ॥**

ਏਹ ਸਮਗ੍ਰੀ ਤੁਮ ਜੋ ਕਹੀ ॥ ਅਬ ਹਮ ਜਾਨੀ ਕੀਨੀ ਸਹੀ ॥
ਮੈ ਤੌਂ ਕਬਹੁ ਨ ਪੂਜ ਚੜਾਈ ॥ ਐਸੀ ਸਮਝਿ ਨ ਮੋ ਕੌਂ ਆਈ ॥
ਦਿਜ[8] ਬੋਲੈ ਤੈ ਕਹਾ ਚੜਾਯਾ ॥ ਕਿਵ ਕਰ ਠਾਕੁਰੁ ਪੂਜ ਮਨਾਯਾ ॥
ਰ੍ਵਿਦਾਸ ਭਗਤ ਤਬ ਬੋਲੀ ਬਾਨੀ ॥ ਜਜੌਂ ਕੀ ਤਿਜੌਂ ਤਦਿ ਆਖਿ ਵਖਾਨੀ ॥ ੩੧੯ ॥

**ਦੋਹਰਾ ॥**

ਗੋ ਤਨ ਦੂਧੁ ਜੂਠਾਰਿਜਾ[9] ਪੁਹਪ ਭਵਰ[10] ਜਲ ਮੀਨ[11] ॥ ਕਹਾਂ ਚਰਾਵਉ ਰਾਮ ਕੌਂ ਨਾਹਨ ਕਛੂ ਨਵੀਨ ॥ ੩੨੦ ॥

---

1. ਸਕਾ, ਜਿਸਨੇ ਇਕ ਉਦਰ ਤੋਂ ਜਨਮ ਲਿਆ ਹੋਵੇ, ਸਕੇ ਭਰਾ 2. ਭਵਜਲ 3. ਮਿਤੱਰਤਾ, ਇਕਤਰ ਹੋ ਕੇ 4. ਦੇਵਤਿਆਂ ਨੂੰ ਚੰਦਨ ਦਾ ਤਿਲਕ ਚੜ੍ਹਾਉਣਾ 5. ਫੁੱਲ 6. ਚੰਦਨ 7. ਨਈ ਬੇਦ, ਦੇਵਤਿਆਂ ਦੇ ਨਿਮਿਤ ਅਰਪਿਆ ਪਦਾਰਥ 8. ਪੰਡਿਤ 9. ਵੱਛਾ (ਗਊ ਦਾ ਪੁੱਤਰ), ਜਿਸ ਨੇ ਦੁੱਧ ਜੂਠਾ ਕੀਤਾ 10. ਭੰਵਰ ਨੇ ਫੁੱਲ ਨੂੰ 11. ਮੱਛੀ ਨੇ ਜਲ ਨੂੰ

**ਚੌਪਈ ॥**

ਮੈਲਾਗਰ[1] ਬੇੜਿਯੋ ਭੁਇਅੰਗਾ[2] ॥ ਬਿਖੁ[3] ਅੰਮ੍ਰਿਤੁ ਬਸਹੈ ਇਕ ਸੰਗਾ ॥
ਧੂਪ ਦੀਪ ਪੁਹਪਨ ਕੀ ਬਾਸਾ ॥ ਐਸੀ ਭਗਤ ਕ੍ਹਿ ਤੇਰੇ ਦਾਸਾ ॥
ਤਨੁ ਮਨੁ ਅਰਪੌ ਪੂਜ ਚੜਾਵੌਂ ॥ ਐਸੀ ਭਗਤਿ ਨਿਰੰਜਨੁ ਪਾਵੌਂ ॥
ਔਰੁ ਨ ਪੂਜਾ ਜਾਨੌ ਕਾਈ ॥ ਐਸੇ ਕਹਿ ਰਿਵਦਾਸ ਸੁਨਾਈ ॥ ੩੨੧ ॥

**ਦੋਹਰਾ ॥**

ਜਬ ਰ੍ਵਿਦਾਸ ਐਸੇ ਕਹੀ ਬਾਨੀ ਗਾਇ ਸੁਨਾਇ ॥ ਪੰਡਿਤ ਸੁਨਿ ਬਿਸਮੇ ਭਏ ਬੂਝਹਿ ਅਤ ਹਰਖਾਇ ॥ ੩੨੨ ॥

**ਚੌਪਈ ॥**

ਪੂਜਾ ਅਰਚਾ ਆਹਿ ਨ ਹੋਈ ॥ ਕਹੁ ਰ੍ਵਿਦਾਸ ਕਿਵ ਪਾਯੈ ਸੋਈ ॥
ਕਿਜਾ ਜਾਨੌ ਕਿਵ ਠਾਕੁਰੁ ਭੀਜੈ ॥ ਨਿਤੁ ਪ੍ਰਭ ਰੀਝੈ ਸੋ ਕਹਿ ਦੀਜੈ ॥
ਤਬ ਠਾਕੁਰ ਆਇ ਦ੍ਰਸਨੁ ਦੀਆ ॥ ਜਨ ਅਪਨੇ ਕਾ ਆਦਰੁ ਕੀਆ ॥
ਕਹਿ ਠਾਕੁਰੁ ਰਵਿਦਾਸਾ ਆਖੁ ॥ ਜਿਵ ਮੁਝ ਭਗਤਿ ਤਿਵੈ ਤੂਭਾਖੁ ॥ ੩੨੩ ॥

**ਦੋਹਰਾ ॥**

ਤੂ ਕਿਵ ਕਹਤਾ ਏਵ ਮੁਖਿ ਮੈ ਨਹਿ ਜਾਨੌ ਭਗਤਿ ॥ ਜਿਵ ਜਿਵ ਮੇਰੀ ਭਗਤਿ ਹੈ ਤਿਵੈ ਦਿੜਾਵਹੁ ਜਗਤਿ ॥ ੩੨੪ ॥

**ਚੌਪਈ ॥**

689.ਅ ਰ੍ਵਿਦਾਸ ਸੁਨਾਵੈ ਕ੍ ਉ / ਪਦੇਸ ॥ ਠਾਕੁਰੁ ਭਿਜੈ[4] ਨ ਕੂੜੈ ਭੇਸ ॥
ਨ ਤਟ ਤੀਰਥ ਪੁੰਨ ਨ ਦਾਨ ॥ ਬਰਤ ਨ ਨੇਮ ਨ ਕਥੇ ਗਜਾਨ ॥
ਜਟਾ ਬਿਭੂਤਿ ਨਹੀ ਬਨਬਾਸ ॥ ਰਾਮ ਨਾਮੁ ਜਾਪ ਹੋਹੁ ਖਲਾਸ ॥
ਸਿਮਰਨਿ ਬਿਨਾ ਨ ਹੋਵੈ ਦਜਾਲੁ ॥ ਸੋ ਉਧਰੇ ਜੋ ਭਜਹਿ ਗੁੋਪਾਲੁ ॥ ੩੨੫ ॥

**ਦੋਹਰਾ ॥**

ਪੰਡਿਤ ਨਿਜ ਨਿਜ ਗ੍ਰਿਹਿ ਗਏ ਮਨ ਮਹਿ ਕਰਿ ਸੰਤੋਖੁ ॥ ਦ੍ਰਸਨੁ ਕਰ ਸੀਤਲੁ ਭਏ ਮਨ ਤੇ ਮਿਟਿਆ ਰੋਖੁ ॥ ੩੨੬ ॥

**ਚੌਪਈ ॥**

ਪਾਰਬ੍ਰਹਮ ਕੀ ਆਗਜਾ ਆਈ ॥ ਸਗਲ ਭਗਤਿ ਕੌ ਕਹਿਜੌ ਬੁਲਾਈ ॥
ਜਾਹੁ ਤੁਸੀ ਰਿਵਦਾਸੈ ਪਾਸਿ ॥ ਆਯਾ ਲੋੜੇ ਹਮਰੈ ਪਾਸਿ ॥
ਉਸ ਕੀ ਭਗਤਿ ਸਪੂਰਨ ਭਈ ॥ ਐਸੇ ਆਖਿ ਸੁਣਾਯਾ ਦਈ ॥
ਕੌਣ ਕੌਣ ਸੇ ਭਗਤ ਬੁਲਾਏ ॥ ਰ੍ਵਿਦਾਸ ਭਗਤਿ ਕੌ ਲੈਨ ਪਠਾਏ[5] ॥ ੩੨੭ ॥

**ਦੋਹਰਾ ॥**

ਕਬੀਰੁ ਤ੍ਰਿਲੋਚਨੁ ਨਾਮਦੇ ਧੰਨਾ ਲਏ ਬੁਲਾਇ ॥ ਜਾਇ ਲਿਜਾਵਹੁ ਭਗਤਿ ਕੌ ਕਹੀ ਸਭਾ ਸਮਝਾਇ ॥ ੩੨੮ ॥

**ਚੌਪਈ ॥**

ਠਾਕੁਰੁ ਕਹੈ ਜਾਹ ਤੁਮ ਤਹਾਂ ॥ ਰ੍ਵਿਦਾਸ ਭਗਤੁ ਕਾ ਆਸਣੁ ਜਹਾਂ ॥
ਇਕੀਸ ਦਿਵਸ ਕੀ ਮੁਹਲਤਿ ਦੇਹੁ ॥ ਜੋ ਕੁਛ ਕਰਣਾ ਸੋ ਕਰਿ ਲੇਹੁ ॥
ਠਾਕੁਰੁ ਜੀ ਨਿਜ ਧਾਮ ਬੁਲਾਵੈ ॥ ਇਕੀਸ ਦਿਨਾ ਕੋ ਲੈਨਿ ਪਠਾਵੈ ॥
ਹਮ ਹੀ ਤੁਮ ਕੌ ਆਵਹਿ ਲੈਨਿ ॥ ਕਬੀਰੁ ਤ੍ਰਿਲੋਚਨੁ ਸਧਨਾ ਸੈਨ ॥ ੩੨੮ ।[6]

**ਦੋਹਰਾ ॥**

ਆਗਿਜਾ ਸ੍ਰੀ ਗੋਵਿੰਦ ਕੀ ਮਿਲਿ ਆਏ ਸਭ ਸਾਧ ॥ ਰ੍ਵਿਦਾਸ ਭਗੌਤ ਕੌ ਗਮ ਭਈ ਜਾ ਕਾ ਮਤਾ ਅਗਾਧ[7] ॥ ੩੨੯ ॥

---

1. ਚੰਦਨ ਦੇ ਬ੍ਰਿਛ ਨੂੰ 2. ਸੱਪਾਂ, ਭੁਯੰਗਾਂ ਨੇ ਘੇਰਿਆ ਹੈ 3. ਜ਼ਹਿਰ 4. ਭਿਜਦਾ ਨਹੀਂ, ਪ੍ਰਸੰਨ ਨਹੀਂ ਹੁੰਦਾ 5. ਭੇਜੇ 6. ਅੰਕ 328 ਦੁਬਾਰਾ ਆਇਆ ਹੈ 7. ਜਿਸ ਦੀ ਥਾਹ ਨ ਪਾਈ ਜਾਵੇ

**ਚੌਪਈ ॥**

ਭਗਤ ਆਵਤਿ ਹੈ ਹਮਰੇ ਗ੍ਰੇਹਿ ॥ ਪਾਵਨੁ ਹੋਵਗੁ ਮਨੁਮੁਖ ਦੇਹਿ ॥
ਧਰਮਸਾਲ ਸੁਅਛ ਬਨਾਈ ॥ ਹੂੰਝੀ ਕੂਚੀ ਅਤ ਛਿਰਕਾਈ ॥
ਬਿਛਾਵਨੈ ਬਿਛਾਏ ਭਲੇ ॥ ਆਪ ਸਾਵਧਾਨ ਹੋਇ ਖਲੇ ॥
ਮੁਖ ਤੇ ਏਉ ਕਹੈ ਰ੍ਵਿਦਾਸੁ ॥ ਆਵਹੁ ਜੀ ਹਮ ਤੁਮਰੇ ਦਾਸ ॥ ੩੩੦ ॥

**ਦੋਹਰਾ ॥**

ਰ੍ਵਿਦਾਸ ਭਗਤ ਠਾਂਢਾ ਭਯਾ ਭਗਤ ਜਨਾ ਕੌ ਦੇਖਿ ॥ ਮੁਖਹੁ ਉਚਾਰੇ ਬੇਨਤੀ ਖੁਸੁ ਹੋਆ ਦਰਸਨੁ ਪੇਖਿ ॥ ੩੩੧ ॥

**ਚੌਪਈ ॥**

ਭਗਤਾ ਕੌ ਮਿਲਿਙਾ ਸਨਮੁਖ ਹੋਇ ॥ ਜਾਨੈ ਮਿਲਿਆ ਹਰਿ ਪ੍ਰਭੁ ਸੋਇ ॥
690.ੳ / ਲਾਗਾ ਚਰਨ ਬੰਦਨਾ ਕਰਨ ॥ ਤ੍ਰਾਹਿ ਤ੍ਰਾਹਿ ਕਰਿ ਆਯਾ ਸਰਨ ॥
ਬਾਰ ਬਾਰ ਬਲਿਹਾਰੈ ਜਾਇ ॥ ਬਹੁਤੁ ਬੇਨਤੀ ਕਹੀ ਸੁਨਾਇ ॥
ਤੁਮਰੇ ਦਰਸਨ ਦੁਰਮਤਿ ਗਈ ॥ ਅਬ ਤੌ ਹਮਰੀ ਪ੍ਰਮਗਤਿ ਭਈ ॥ ੩੩੨ ॥

**ਦੋਹਰਾ ॥**

ਸਾਧੋਂ ਕਾ ਮਿਲਨਾ ਜਿਵੈ ਮਿਲੈ ਦੀਨਤਾ ਸਾਥਿ ॥ ਦਰਸੁ ਪਰਸ ਐਸੇ ਭਏ ਰੰਕ ਮਿਲੇ ਜਿਵਿਆਥਿ ॥ ੩੩੩ ॥

**ਚੌਪਈ ॥**

ਮਿਲਨੁ ਸਾਧ ਕਾ ਕੈਸਾ ਹੋਇ ॥ ਪਰਸਪਰ ਜਾਨਹਿ ਮਿਲਿਆ ਸੋਇ ॥
ਉਹੁ ਉਸ ਕੌ ਪਰਮੇਸੁਰੁ ਜਾਨੈ ॥ ਉਹੁ ਉਸ ਕੌ ਠਾਕੁਰੁ ਕਰਿ ਮਾਨੈ ॥
ਦੁਹਨ ਪਖ ਪਰਮੇਸੁਰੁ ਰਾਜੀ ॥ ਜਿਨ ਮਹਿ ਐਸੀ ਨਿਮ੍ਰਿਤਾ ਸਾਜੀ ॥
ਜੋ ਜਨੁ ਅਪਨਾ ਆਪੁ ਜਨਾਵੈ ॥ ਸੋ ਜਨੁ ਅਪਨੀ ਸੇਵ ਗਵਾਵੈ ॥ ੩੩੪ ॥

**ਦੋਹਰਾ ॥**

ਜੇ ਕੋ ਲਿਙਾਵੋ ਜੀਜ ਮਹਿ ਅਪਨਾ ਗੁਣੁ ਅਰੁ ਸੇਵ ॥ ਭਹੋਂ ਸੇਵਕੁ ਹੋ ਰਾਮ ਕੌ ਹੋਵੈ ਬਿਰਥੀ ਏਵ ॥ ੩੩੫ ॥

**ਚੌਪਈ ॥**

ਅਪਨਾ ਆਪੁ ਜਨਾਵੈ ਕੋਇ ॥ ਮੋ ਸਮ ਸਾਧੂ ਔਰੁ ਨ ਕੋਇ ॥
ਤਿਸਹਿ ਕਮਾਈ ਐਸੇ ਜਾਇ ॥ ਰੇਸਮੁ ਜਲਿ ਬਲਿ ਭਯਾ ਸੁਆਇ[1] ॥
ਤੈਸਾ ਹੀ ਗੁਣ ਸਣੈ ਸਰੀਰ ॥ ਜਲਿ ਬਲਿ ਹੋਵੈ ਭਗਤਿ ਵਹੀਰ ॥
ਸਾਧ ਜਨਾ ਕਾ ਮਿਲਣਾ ਏਉ ॥ ਛਡਿ ਅਹੰਕਾਰੁ ਕਰਹੁ ਜਨ ਸੇਉ ॥ ੩੩੬ ॥

**ਦੋਹਰਾ ॥**

ਸਾਧ ਸਾਧ ਕੌ ਇਉ ਮਿਲੈ ਨਾਤ੍ਰ ਮਿਲੀਏ ਨਾਂਹਿ ॥ ਜਿਉਂ ਜਿਉ ਮਿਲਣਾ ਸਾਧ ਕਾ ਸਮਝੁ ਦੇਖੁ ਮਨ ਮਾਂਹਿ ॥ ੩੩੭ ॥

**ਚੌਪਈ ॥**

ਜਿਸ ਸਾਧ ਮਹਿ ਨਿਮਰਤਾ ਹੋਇ ॥ ਗਰੀਬੀ ਕੈ ਘ੍ਰ ਵਰਤੈ ਜੋਇ ॥
ਸਦਾ ਸਰਬਦਾ ਐਸਾ ਵਰਤੇ ॥ ਸੋ ਸਾਧੂ ਜਾਨਹੁ ਸਮ ਕਰਤੇ ॥
ਤਪੇ ਸਮਾਸੀ ਭੇਖੁ ਜੁ ਆਂਨਿ[2] ॥ ਕੋਇ ਨ ਪਹੁੰਚੈ ਸਾਧ ਸਮਾਨ ॥
ਸਾਧ ਕੌ ਮਿਲਣਾ ਐਸਾ ਹੋਇ ॥ ਮਰਿ ਕਰਿ ਮਿਲੈ ਮਿਲਿਙਾ ਜਨੁ ਸੋਇ ॥ ੩੩੮ ॥

**ਦੋਹਰਾ ॥**

ਮਰ ਕੈ ਮਿਲੈ ਜੁ ਜੀਵਿਯਾ ਜੀਵਤੁ ਮਿਲੈ ਮ੍ਰ ਜਾਇ ॥ ਦੋਊ ਫਲ ਹੈ ਸਾਧ ਮਹਿ ਦੇਖਿ ਲੇਹੁ ਪ੍ਰਤਾਇ ॥ ੩੩੯ ॥

---

1. ਸੁਆਹ 2. ਹੋਰ

**ਚੌਪਈ ॥**

690.ਅ ਭਗਤਿ ਹੌਵਣਾ ਸਹਲਾ ਜਾਣੁ ॥ ਸਾਧੂ ਹੋ / ਵਣੁ ਕਠਨੁ ਪਛਾਣੁ ॥
ਸਾਧੂ ਤੇ ਫਲੁ ਪਾਵੈ ਤਾਂਹਿ ॥ ਮਿਲੀਏ ਜਾਇ ਗ੍ਰੀਬੀ ਮਾਂਹਿ ॥
ਔਰੁ ਕਿਸੀ ਕਾ ਕਾਮੁ ਨ ਕੋਇ ॥ ਪੰਡਿਤੁ ਭਗਤੁ ਕਵੀਸਰੁ ਹੋਇ ॥
ਖੋਜੀ ਬਾਦੀ ਔਰੁ ਜੋ ਹੋਈ ॥ ਸਾਧੂ ਤੇ ਫਲੁ ਲਹੈ ਨ ਕੋਈ ॥ ੩੪੦ ॥

**ਦੋਹਰਾ ॥**

ਰਲ ਮਿਲਿ ਆਏ ਭਗਤਿ ਸਬ ਐਸੀ ਮਨ ਮਹਿ ਧਾਰਿ ॥ ਦੇਖਹਿ ਦਰਸਨੁ ਭਗਤ ਕਾ ਪਾਵਹਿ ਮੋਖ ਦੁਆਰਿ ॥ ੩੪੧ ॥

**ਚੌਪਈ ॥**

ਨਾਮਾ ਤ੍ਰਿਲੋਚਨੁ ਸੈਨੁ ਕਬੀਰੁ ॥ ਧੰਨਾ ਸਧਨਾ ਸੰਗ ਵਹੀਰੁ ॥
ਮਿਲੇ ਦੀਨਤਾ ਮਨ ਮਹਿ ਧਾਰਿ ॥ ਮਾਨੁ ਗੁਮਾਨ ਦੁਇ ਤਜੈ ਬਿਕਾਰੁ ॥
ਇਕਿ ਭਗਤੌਂ ਕੈ ਜੀ ਮਹਿ ਆਈ ॥ ਰ੍ਵਿਦਾਸ ਭਕਤ ਕੌਂ ਲੈਹਿ ਗੀਝਾਈ ॥
ਠਾਕੁਰ ਜੀ ਕਾ ਮਹਲੁ ਅਨੂਪੁ ॥ ਤਾ ਕਾ ਬਰਨ ਸੁਨਾਵਹਿ ਰੂਪੁ ॥ ੩੪੨ ॥

**ਦੋਹਰਾ ॥**

ਬਾਤ ਸੁਨਾਵਹਿ ਮਹਲ ਕੀ ਗੀਝੇਗਾ[1] ਰਵਿਦਾਸੁ ॥ ਖੁਸੀ ਹੋਇਗਾ ਭਗਤੁ ਸੁਨਿ ਮਨ ਮਹਿ ਇਹੁ ਅਭਿਆਸੁ ॥ ੩੪੩ ॥

**ਸੋਰਠਾ ॥**

ਹਮ ਭੀ ਹੋਹਿ ਨਿਹਾਲੁ ਉਸਕਾ ਦਰਸੁ ਨਿਹਾਲ ਕੈ ॥ ਹੋਵਗੁ ਓਹੁ ਖੁਸਾਲੁ ਬਾਤਾ ਸੁਨ ਕੌਂ ਮਹਲ ਕੀ ॥ ੩੪੪ ॥

**ਚੌਪਈ ॥**

ਗਏ ਭਗਤਿ ਭਗਤਿ ਕੈ ਪਾਸਿ ॥ ਚਲਤੁ ਦਿਖਾਇ ਦਯਾ ਰਿਵਦਾਸ ॥
ਠਾਕੁਰ ਜੀ ਕੌਂ ਝਝਰੀ ਗਗਰੀ[2] ॥ ਦੇਖੀ ਜਾਇ ਸਮਗ੍ਰੀ ਸਗਰੀ ॥
ਠਾਕੁਰ ਜੀ ਜੋ ਥੀ ਤਮਾਵਲੀ ॥ ਪਾਨੀ ਪੀਨੈ ਕੋ ਸੁਭਾਵਲੀ ॥
ਪਊ ਏ[3] ਠਾਕਰ ਜੀ ਕੈ ਓਹੀ ॥ ਮਾਨੌਂ ਭਈ ਬਕੁੰਠੇ ਠੋਹੀ[4] ॥ ੩੪੫ ॥

**ਦੋਹਰਾ ॥**

ਉਹੀ ਸਿਹਜ ਥੋਤੀ ਉਹੀ ਦੇਖੀ ਨਦਰਿ ਨਿਹਾਰਿ ॥ ਆਰਭਟੀ[5] ਸਗਲੀ ਵਹੀ ਠਾਕੁਰ ਕੈ ਦਰਬਾਰ ॥ ੩੪੬ ॥

**ਚੌਪਈ ॥**

ਸਭ ਹੀ ਭਗਤਿ ਭਏ ਹੈਰਾਨੁ ॥ ਬੂਝਹਿ ਨਾਹਨ ਏਹੁ ਬਿਆਨੁ ॥
ਬਕੁੰਠ ਬਿਖੇ ਹਮ ਛੋਡੇ ਜੋਈ ॥ ਕਿਵ ਕਹਿ ਆਏ ਏਥੇ ਓਈ ॥
ਕੈ ਰ੍ਵਿਦਾਸ ਲਿਆਇਆ ਜਾਇ ॥ ਕੈ ਆਪੇ ਠਾਕੁਰੁ ਆਪੇ ਦਏ ਪਠਾਇ ॥
ਕੈ ਠਾਕੁਰੁ ਜੀ ਈਹਾਂ ਬਸੈ ॥ ਭਗਤਿ ਨਿਰਖ ਕਰਿ ਮਹਾਂ ਬਿਗਸੈ ॥ ੩੪੭ ॥

**ਦੋਹਰਾ ॥**

691.ੳ ਰ੍ਵਿਦਾਸ ਭਗਤਿ ਕ੍ਰ ਜੋਰ ਕੈ ਸਿਹਜਾ[6] ਦਈ/ਵਿਛਾਇ ॥ ਆਵਹੁ ਬੈਠਹੁ ਦਜਾਲੁ ਜੀ ਚਰਨ ਪਰਾ ਲਪਟਾਇ ॥ ੩੪੮ ॥

**ਸੋਰਠਾ ॥**

ਇਸਿ ਪ੍ਰਥਹਿ ਆਨ ਜਾਇ ਇਨ ਸਿਹਜਾ ਕ੍ਰਤਾਰ ਕੀ ॥ ਲੇਵਹੁ ਚਰਨ ਧੁਆਇ ਰਵਿਦਾਸੁ ਕਹੈ ਕ੍ਰ ਜੋਰ ਕ੍ਰ ॥ ੩੪੯ ॥

**ਚੌਪਈ ॥**

ਠਾਕੁਰੁ ਚਰਨ ਪਖਾਰੇ[7] ਜਾਂ ਮਹਿ ॥ ਕਿਉ ਹਮਚਰਨ ਪਖਾਲਹਿ ਤਾ ਮਹਿ ॥
ਉਹੀ ਤਾਬੜਾ ਸਾਵਾਂ ਦੀਸੈ ॥ ਜਾ ਮਹਿ ਚੂਨ ਧੋਪਹਿ ਜਗਦੀਸੈ ॥
ਜੋ ਦੀਸੈ ਸਭੁ ਠਾਕੁਰ ਕੇਰਾ ॥ ਬਕੁੰਠ ਭਜਾ ਰ੍ਵਿਦਾਸੈ ਡੇਰਾ ॥
ਕਹਾ ਭਗਤਿ ਕੌਂ ਆਖਿ ਸੁਨਾਵਹਿ ॥ ਰ੍ਵਿਦਾਸ ਭਗਤ ਕਾ ਮਰਮੁ[8] ਨ ਪਾਵਹਿ ॥ ੩੫੦ ॥

---

1. ਪ੍ਰਸੰਨ ਹੋਵੇਗਾ 2. ਝੱਜਰ ਤੇ ਗਾਗਰ 3. ਖੜਾਵਾਂ 4. ਠਹਿਰ 5. ਪੂਜਾ ਦਾ ਸਾਮਾਨ 6. ਸੇਜ 7. ਧੋਤੇ 8. ਭੇਦ

**ਦੋਹਰਾ ॥**

ਆਰਭਟੀ ਸਭ ਦੇਖ ਕੈ ਭਗਤਿ ਭਏ ਹੈਰਾਨੁ ॥ ਏਹੀ ਬੈਕੁੰਠ ਕੈ ਹੈ ਕੈ ਈਹਾਂ ਭਗਵਾਨੁ ॥ ੩੫੧ ॥

**ਚੌਪਈ ॥**

ਧੰਨੁ ਗੋਬਿੰਦੁ ਗੁਪਾਲ ਦਯਾਲਾ ॥ ਠਾਕੁਰ ਵਰਣ ਜਾ ਕੈ ਆਲਾ ॥
ਦੁਇ ਚਾਰ ਘ੍ਰੀ ਕੀਨਾ ਬਖਯਾਨ ॥ ਸਾਈ ਕਹੀ ਕਹੀ ਭਗਵਾਨ ॥
ਧੰਨੇ ਨਾਮੇ ਕਹਾ ਕਬੀਰ ॥ ਠਾਕੁਰੁ ਭੇਜੇ ਤੁਮਰੇ ਤੀਰ[1] ॥
ਠਾਕੁਰ ਜੀ ਕੀ ਆਗਯਾ ਆਈ ॥ ਸੋ ਤੁਮ ਕੌਂ ਹਮ ਆਖਿ ਸੁਨਾਈ ॥ ੩੫੨ ॥

**ਦੋਹਰਾ ॥**

ਚਲਹੁ ਤੁਮੇ ਬੈਕੁੰਠ ਕੌਂ ਠਾਕੁਰ ਆਗਿਯਾ ਮਾਨ ॥ ਇਕੀਹ ਦਿਨਿ ਕੀ ਟੇਕ ਹੈ ਕਹਿ ਦੀਨੀ ਭਗਵਾਨ ॥ ੩੫੩ ॥

**ਚੌਪਈ ॥**

ਪਾਰਬ੍ਰਹਮ ਕੀ ਆਗਿਯਾ ਜੋਇ ॥ ਹਮਰੇ ਸਿਰਿ ਮਾਥੇ ਪਰ ਸੋਇ ॥
ਇਕੀਹ ਦਿਨ ਕੀ ਕੀਨੀ ਟੇਕ ॥ ਪਾਛੈ ਰਹਣਾ ਘੜੀ ਨ ਮੇਕ[2] ॥
ਤੁਮ ਪਹਿ ਆਏ ਆਖਨਿ ਏਹਿ ॥ ਏਹੁ ਸਨੇਹਾ ਪ੍ਰਭ ਕਾ ਲੇਹਿ ॥
ਰ੍ਵਿਦਾਸੁ ਕਹੈ ਇਕੁ ਦੇਵਹੁ ਦਾਨੁ ॥ ਭਿੰਨ ਨਹੀਂ ਤੁਮ ਤੇ ਭਗਵਾਨ ॥ ੩੫੪ ॥

**ਦੋਹਰਾ ॥**

ਭਗਤ ਕਹਿ ਕਹੁ ਭਗਤੁ ਜੀਨਿਆ ਤੁਮ ਹਮਰੇ ਪਾਹਿ ॥ ਹਮ ਜੋ ਤੁਮ ਕੌਂ ਦੇਵਸਾ ਜੋ ਤੁਮਰੇ ਮਹਿ ਨਾਹਿ ॥ ੩੫੫ ॥

**ਚੌਪਈ ॥**

ਅੰਤ ਸਮੇਂ ਤੁਮ ਦਰਸ ਦਿਖਾਯਹੁ ॥ ਕਰ ਕ੍ਰਿਪਾ ਹਮਰੇ ਪਹਿ ਆਯਹੁ ॥
ਭਗਤ ਕਹਹਿ ਤੂ ਹਰਿ ਹਰਿ ਜਾਪ ॥ ਠਾਕੁਰੁ ਆਵਗੁ ਤੁਮ ਪਹਿ ਆਪੁ ॥
ਹਮ ਕੌਣੁ ਕੀਟ ਜੋ ਪਾਛੈ ਰਹਹਿ ॥ ਰ੍ਵਿਦਾਸ ਭਕਤ ਕੌਂ ਐਸੇ ਕਹਹਿ ॥
ਠਾਕੁਰੁ ਬਸਤਾ ਘਟਿ ਘਟਿ ਮਾਂਹਿ ॥ ਕੌਣੁ ਸੋ ਠੌਰ ਜਹਾ ਹੈ ਨਾਂਹਿ ॥ ੩੫੬ ॥

**ਦੋਹਰਾ ॥**

691.ਅ ਜਾ ਕੀ ਹਰਿ ਸੌਂ ਪ੍ਰੀਤਿ ਹੈ ਤਿਨ ਸੌਂ ਹਰਿ ਕੀ ਪ੍ਰੀਤਿ ॥ ਹਰਿ ਕੀ ਭਗਤਾ ਸੋਟ ਹੈ ਹਰਿ ਭਗ /ਤਾ ਕਾ ਮੀਤ ॥ ੩੫੭ ॥

**ਚੌਪਈ ॥**

ਰ੍ਵਿਦਾਸ ਗੁਸਾਈ ਬੋਲੀ ਬਾਣੀ ॥ ਕਥਾ ਪ੍ਰੇਮ ਕੀ ਆਖਿ ਵਖਾਣੀ ॥
ਚਿਤਿ ਮਹਿ ਸਿਮਰੌਂ ਨੈਨ ਨਿਹਾਰੌਂ[3] ॥ ਸ੍ਵਨ[4] ਹਰਿ ਜਸੁ ਮੁਖਹੁ ਉਚਾਰੌਂ ॥
ਗੋਵਿੰਦ ਪ੍ਰੀਤਿ ਨ ਮੋ ਤੇ ਹਟੇ ॥ ਮੈ ਤੋ ਮੋਲ ਲਈ ਜੀਅ ਸਟੇ[5] ॥
ਤਬ ਭਗਤਾ ਮੁਖਿ ਆਖਿ ਸੁਨਾਈ ॥ ਤੁਮ ਠਾਕੁਰ ਮਹਿ ਭੇਦੁ ਨ ਰਾਈ ॥ ੩੫੮ ॥

**ਦੋਹਰਾ ॥**

ਜੁ ਤੁਮ ਕਹੌਂ ਸੋਈ ਸਹੀ ਸਤਿ ਤੁਮਾਰੀ ਬਾਤਿ ॥ ਸਾਧ ਬਿਨਾ ਨਹਿ ਹੋਵਈ ਭਾਉ ਭਗਤਿ ਮਨ ਸਾਂਤਿ ॥ ੩੫੯ ॥

**ਚੌਪਈ ॥**

ਗੋਸਟਿ ਕਰਿ ਹੂਏ ਪਰਸੰਨ ॥ ਆਵਣੁ ਫੇਰਿ ਆਏ ਜਬ ਮੰਨ ॥
ਨਾਮਾ ਕਬੀਰੁ ਤ੍ਰਿਲੋਚਨੁ ਸੋਇ ॥ ਸਬ ਹੀ ਚੱਲੇ ਵਿਦਿਆ ਹੋਇ ॥
ਜੋ ਜਨੁ ਸੇਵਕ ਮਿਲ ਤੇ ਆਇ ॥ ਰ੍ਵਿਦਾਸ ਭਗਤਿ ਸਬ ਲਏ ਬੁਲਾਇ ॥
ਸਕਲ ਮਿਲਾਪੀ ਸਮਧੀ[6] ਜੋਈ ॥ ਲਜਾ ਬੁਲਾਇ ਸਭੋ ਹੀ ਕੋਈ ॥ ੩੬੦ ॥

---

1. ਕੋਲ, ਪਾਸ 2. ਇੱਕ 3. ਵੇਖੋਂ 4. ਸੁਣੋ 5. ਆਪਣੇ ਜੀਅ ਦੇ ਬਦਲੇ 6. ਸੰਬੰਧੀ

**ਦੋਹਰਾ ॥**

ਆਗਜਾ ਆਈ ਰਾਮ ਕੀ ਹੌਂ ਠਾਕੁਰ ਪਹਿ ਜਾਂਉ ॥ ਤੁਮ ਸਬ ਹੀ ਜਨ ਮਿਲਿ ਭਜਹੁ ਗਾਵਹੁ ਹਰਿ ਹਰਿ ਨਾਂਉ ॥ ੩੬੧ ॥

**ਚੌਪਈ ॥**

ਦਿਨਿ ਅਕੀਸਵੈ[1] ਅਜ ਤੇ ਲਾਇ ॥ ਹਮ ਚਲਹਿਗੇ ਕਹਿਆ ਸੁਨਾਇ ॥
ਦਿਨ ਉਨੀਸ ਜਬ ਪਾਛੈ ਪਏ ॥ ਬੀਸੋ ਦਿਨਿ ਤਬ ਪੂਰਨੁ ਭਏ ॥
ਦਿਨੁ ਇਕੀਸਵਾ ਲਾਗਾ ਆਇ ॥ ਸਬ ਕੋ ਆਵੈ ਮਿਲਿ ਮਿਲਿ ਜਾਇ ॥
ਹਿੰਦੂਤੁਰਕਾ ਸਬੇ ਮਿਲਿ ਆਵਹਿ ॥ ਰ੍ਰਿਦਾਸ ਭਗਤ ਕਾ ਦ੍ਰਸਨੁ ਪਾਵਹਿ ॥ ੩੬੨ ॥

**ਦੋਹਰਾ ॥**

ਖਤ੍ਰੀ ਬ੍ਰਹਮਨ ਸੂਦ ਵੈਸ ਆਵਹਿ ਚਾਰੋਂ ਬਰਨ ॥ ਦਰਸਨ ਪਰਸਨ ਭਗਤਿ ਕਾ ਤਨ ਕੇ ਸਬ ਦੁਖਹਰਨ ॥ ੩੬੩ ॥

**ਚੌਪਈ ॥**

ਚਰਨੀ ਲਾਗਾ ਸਭ ਕੋ ਆਇ ॥ ਦਰਸਨੁ ਕੀਆ ਰਹੇ ਅਘਾਇ[2] ॥
ਸਮਾਧਾਨੁ[3] ਸਭਨੋ ਕਾ ਕੀਆ ॥ ਅਸੀਰਵਾਦੁ ਸਭ ਨੌ ਕੋ ਦੀਆ ॥
ਜੋਗੀ ਸਨਿਆਸੀ ਬ੍ਰਹਮਚਾਰੀ ॥ ਰਿਖੀ ਮੁਨੀ ਸਰ ਦੂਧਾਧਾਰੀ ॥
ਤਪਸੀ ਔਰੁ ਬੈਸਨੋ[4] ਜੋਈ ॥ ਭਗਤੁ ਕੀਰਤਨੀ ਪੰਡਿਤੁ ਕੋਈ ॥ ੩੬੪ ॥

**ਦੋਹਰਾ ॥**

ਖਾਨ ਖਵੀਨ ਉਤਮੁ ਨੀਚੁ ਰਾਉ ਰੰਕੁ ਉਮਰਾਉ[5] ॥ ਸਬ ਚਲਿਜਾਈ ਪ੍ਰਿਥਮੀ ਸਿਮਰਾਵੈ ਹਰਿ ਨਾਉ ॥ ੩੬੫ ॥

**ਚੌਪਈ ॥**

692.ੳ ਦਿਨਿ / ਇਕੀਸ ਵੈ ਭਈ ਪਰਾਤਿ[6] ॥ ਏਕ ਘੜੀ ਆਗੇ ਪ੍ਰਭਾਤਿ ॥
ਕਰਿ ਇਸਨਾਨੁ ਹੂਆ ਤਜਾਰੁ ॥ ਧਜਾਨੁ ਸਿਮਰਨੁ ਕਹਿ ਭਯਾ ਉਜਾਰੁ ॥
ਮਸਤਕਿ ਲੀਆ ਤਿਲਕੁ ਚਢਾਇ ॥ ਬੈਸਨੋ ਬਸਤ੍ਰ ਅੰਗਿ ਉਢਾਇ ॥
ਖੀਰੋਦਕ[7] ਧੋਤੀ ਚਾਦਰ ਲਈ ॥ ਕੁਸਾ ਵਿਛਾਇ ਭੂਮ ਪਰ ਦਈ ॥ ੩੬੬ ॥

**ਦੋਹਰਾ ॥**

ਰਾਮ ਰਾਮ ਕਹਿ ਸਭਨ ਕੋ ਰ੍ਰਿਦਾਸ ਧਜਾਨ ਲਗਾਇ ॥ ਸਾਂਇਤ ਪਹੁਤੀ ਆਇ ਤਬ ਗਜਾ ਰ੍ਰਿਦਾਸੁ ਸਮਾਇ ॥ ੩੬੭ ॥

**ਚੌਪਈ ॥**

ਬਿਬਾਨ ਸੁਖਾਸਨ ਲੈ ਬਿਸੁ ਨਾਥ[8] ॥ ਭਗਤਿ ਲਏ ਸਗਲੇ ਪ੍ਰਭ ਸਾਥਿ ॥
ਅਨਹਤ ਸਬਦ ਬਜੰਤ੍ਰ ਬਜਾਏ ॥ ਰ੍ਰਿਦਾਸ ਭਗਤ ਕੌ ਲੈਣੇ ਆਏ ॥
ਨਗਰ ਮਾਹਿ ਹੋਈ ਘਨਘੋਰ ॥ ਸਮਝਿ ਨ ਸਾਕੈ ਕੋਈ ਹੋਰੁ ॥
ਜਬ ਠਾਕੁਰ ਜੀ ਨੇੜੇ ਹੋਏ ॥ ਰ੍ਰਿਦਾਸੁ ਭਗਤ ਕ੍ਰ ਜੋਰ ਖਰੋਏ ॥ ੩੬੮ ॥

**ਦੋਹਰਾ ॥**

ਆਵਹੁ ਜੀ ਪ੍ਰਭ ਕ੍ਰਨਹਾਰ ਦੀਨ ਦਿਆਲ ਗੁਪਾਲ ॥ ਤ੍ਰਿਗੁਣ ਨਾਥ ਅਨਾਥ ਹਰਿ ਸਬਲ ਦੇਵ ਕਿਰਪਾਲ ॥ ੩੬੯ ॥

**ਚੌਪਈ ॥**

ਬਿਨਤੀ ਬਹੁਤੁ ਕਹੀ ਰਿਵਦਾਸ ॥ ਦੁਇ ਕਰਿ ਜੋਰ ਕਰੀ ਅਰਦਾਸ ॥
ਸਾਵਧਾਨ ਠਾਕੁਰ ਨਿਜ ਆਏ ॥ ਰ੍ਰਿਦਾਸੁ ਸੁਖਾਸਨ ਲਜੈ ਚਲਾਏ ॥
ਸਚਖੰਡ ਬੈਕੁੰਠ ਸਿਧਾਰੇ ॥ ਨਿਰਗੁਨ ਮਹਲ ਚੜੇ ਜਨ ਪਿਆਰੇ ॥
ਪਾਛੈ ਲੋਗ ਭਏ ਹੈਰਾਨੁ ॥ ਰ੍ਰਿਦਾਸੁ ਭਗਤੁ ਅਬ ਥਾ ਸਵਧਾਨੁ ॥ ੩੭੦ ॥

---

1. ਇੱਕੀਵੇਂ ਦਿਨ 2. ਤ੍ਰਿਪਤ ਹੋ ਗਏ 3. ਸਾਰਿਆਂ ਦੀ ਸੱਮਸਿਆ ਹੱਲ ਕੀਤੀ 4. ਵਿਸ਼ਣੂ ਨੂੰ ਮੰਨਣ ਵਾਲੇ 5. ਅਮੀਰ, ਗਰੀਬ ਤੇ ਸਨਮਾਨ ਯੋਗ 6. ਸਵੇਰ ਵੇਲਾ 7. ਦੁੱਧ ਵਰਗੀ ਸਫੈਦ 8. ਵਿਸ਼ਵ ਨਾਥ, ਦੁਨੀਆਂ ਨੂੰ ਪਾਲਣ ਵਾਲੇ

**ਦੋਹਰਾ ॥**
ਹਾਇ ਹਾਇ ਸਬ ਜਗੁ ਕਰੈ ਭਲਾ ਭਗਤੁ ਰਿਵਦਾਸੁ ॥ ਭਗਤ ਚਲਾਣਾ ਦੇਖਿ ਕੈ ਸਭੁ ਜਗੁ ਭਯੋ ਉਦਾਸੁ ॥ ੩੭੧ ॥
**ਸੋਰਠਾ ॥**
ਲੋਗ ਭਏ ਹੈਰਾਨੁ ਸਭ ਜਗੁ ਉਸਤਤਿ ਕਹਿ ਉਠਾ ॥ ਹਿੰਦੂ ਮੁਸਲਮਾਨੁ ਸਬ ਹੀ ਝੂਰਹਿ ਸਲਾਹਿ ਕਹਿ ॥ ੩੭੨ ॥
**ਚੌਪਈ ॥**
ਕੋਈ ਕਹੈ ਭਗਤੁ ਭਗਵਾਨ ॥ ਕੋਈ ਕਹੈ ਬਡੋ ਸੁਰ ਗਿਰਜਾਨੁ ॥
ਹਿਦੂ ਬੋਲੈ ਦੇਹੁ ਜਲਾਇ ॥ ਕਹਹਿ ਤੁਰਕ ਹਮ ਏਹਿ ਦਬਾਇ ॥
ਦੋਊਝਗਰਹਿ ਆਪਸ ਮਾਂਹਿ ॥ ਜਿਦਿ ਕਾਈ ਧਿਰਿ ਛੋਡੇ ਨਾਂਹਿ ॥
ਭਯਾ ਅਦਿਸਟ ਰ੍ਰਿਦਾਸ ਸਰੀਰੁ ॥ ਦੋਊ ਮਜਬ ਭਏ ਦਲਗੀਰ ॥ ੩੭੩ ॥
**ਦੋਹਰਾ ॥**
692.ਅ ਅਦਿਸਟ ਭਯੋ ਰਵਿਦਾਸ ਬਪੁ ਝਗਰਾ ਰਹਿਯੋ ਨ ਕੋਇ ॥ ਹਿੰਦੂ ਮੁਸਲਮਾਨ ਦੁਇ / ਆਪੇ ਰਹੇ ਖੜੋਇ ॥ ੩੭੪ ॥
**ਚੌਪਈ ॥**
ਰਾਮ ਰਾਮ ਹਿੰਦੂ ਕਹਿ ਗਮੇ ॥ ਅਲਹੁ ਤੁਰਕ ਕਹਹਿ ਤਿਤੁ ਸਮੇ ॥
ਧੰਨੁ ਧੰਨੁ ਰ੍ਰਿਦਾਸੁ ਗੁਸਾਈ ॥ ਕਹਿ ਉਠੀ ਸਗਲੀ ਲੋਗਾਈ ॥
ਬੋਲਹੁ ਰਾਮ ਰਾਮ ਸਬ ਕੋਈ ॥ ਰਾਮੁ ਕਹੇ ਤਿਸੁ ਕੀ ਗਤਿ ਹੋਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾਂ ਵਿਟਹੁ ਸਦ ਬਲਿਹਾਰੀ ॥ ੩੭੫ ॥
**ਦੋਹਰਾ ॥**
ਜਹਾਂ ਰਾਮ ਕੋ ਨਾਮ ਹੈ ਤਹਾਂ ਨ ਜਮ ਕੋ ਕਾਮ ॥ ਪੂਤ ਹੇਤ ਅਜਾਮਲ ਕਹਿਯੋ ਗਯੋ ਰਾਮ ਕੇ ਧਾਮ ॥ ੩੭੬ ॥
**ਦੋਹਰਾ ॥**
ਪਤਿਤ ਉਧਾਰੇ ਪਾਰਬ੍ਰਹਮ ਸੁਨਹੁ ਪੁਰਾਨੀ ਸਾਖ ॥ ਰਾਮ ਨਾਮ ਗਨਕਾ ਤਰੀ ਰਹੀ ਨ ਕਾਈ ਬਿਜਾਖ ॥ ੩੭੭ ॥
**ਦੋਹਰਾ ॥**
ਮਾਨਕ ਕੀ ਕਹ ਚਲੀ ਹੈ ਪਾਹਨ ਤਾਰੇ ਰਾਮ ॥ ਰਾਰਾ ਮੰਮਾ ਦੁਇ ਲਿਖੇ ਤਰਤੇ ਦੇਖੇ ਆਮ ॥ ੩੭੮ ॥
**ਦੋਹਰਾ ॥**
ਬਾਈ ਪ੍ਰਚੀ ਪੂਰੀ ਭਈ ਰ੍ਰਿਦਾਸ ਕਥਾ ਪ੍ਰਵਾਨ ॥
ਕਥਾ ਆਗੈ ਜੈਦੇਵ ਕੀ ਸਨਹੁ ਸਭ ਕ੍ਰ ਧਜਾਨ ॥ ੩੭੯ ॥ ੨੨ ॥
ਇਤਿ ਪ੍ਰਚੀ ਸ੍ਰੀ ਗੁਸਾਂਈ ਰਿਵਦਾਸ ਕੀ ਪਰਚੀ ਸਪੂਰਨੁ ॥ ਸਮਾਪਤੰ ॥

**ੴ ਸਤਿਗੁਰੂ ਬਾਬਾ ਨਾਨਕੁ ॥**
**ਪੂਰੀ ਜੈਦੇਵ ਭਗਤ ਕੀ ॥**

**ਦੋਹਰਾ ॥**

ਪ੍ਰੇਮ ਭਗਤਿ ਕੀ ਕਥਾ ਕੌ ਹਿਤਿ ਸੌ ਰਾਖਹੁ ਚੀਤਿ ॥ ਪ੍ਰੀਤਮ ਕੌ ਕਰਿ ਪ੍ਰੀਤਿ ਯੌ ਜਸੌ ਜਲ ਮੀਨ ਪ੍ਰੀਤਿ ॥ ੧ ॥

**ਬੈਂਤ ॥**

ਜੈਦੇਉ ਜਗਾਤ[1] ਨ ਲਗੇ ਭਾੜਾ ਘਟਿ ਅਟਕ ਛੁਟੀ ਸਾਰੇ ਜਗਤ ਸੁਣਿਆ ॥
ਜੋਰ ਭਜਨ ਦੇ ਭਜਿ ਗਏ ਦੂਤਿ ਸਗਰੇ ਭਗਤਾਂ ਮਾਂਹਿ ਜੈਦੇਉ ਭਲਾ ਭਗਤੁ ਸੁਣਿਆ ॥
ਜੈਦੇਵ ਤੱਤ ਸੱਤ[2] ਸਮਝਾਇ ਪਾਈ, ਨੀਰੁ ਖੀਰ ਤੇ ਜਿਵੈ ਨਿਤਾਰ ਪੁਣਿਆ ॥
ਦਰਬਾਰੀ ਦਾਸ ਜੈਦੇਓ ਜੈਦੇਓ[3] ਹੁਆ ਸੱਚ ਰਖਿ ਲੀਆ ਕਚੁ ਸਭੁ ਛਣਿਆ ॥੨ ॥

**ਚੌਪਈ ॥**

ਜੈਦੇਉ ਕੀ ਪਿਛਲੀ ਕਥਾ ॥ ਗੁਰਮੁਖਿ ਸੁਨਿ ਬਰਨੀ ਮਤਿ ਜਥਾ ॥
ਦੁਆਪਰਿ ਜੁਗ ਮਹਿ ਕ੍ਰਿਸਨ ਗੁਪਾਲ ॥ ਗੁਆਲੀ ਨਾਉ ਜੈ ਦੇਵ ਗੁਆਲ ॥
ਖੇਲੇ ਕ੍ਰਿਸਨ ਬਲਭਧ੍ਰ ਸਾਥਿ ॥ ਭਗਤਿ ਅੰਕੂਰੁ ਲਿਖਿਆ ਤਦਿ ਮਾਥ[4] ॥
ਕਛੁ ਕੁਭੰਗੁ[5] ਭਯੌ ਤਿਤੁ ਥਾਇ ॥ ਮਾਨਵ ਦੇਹੁ ਧਰਿਯੌ ਧਰ[6] ਆਇ ॥ ੩ ॥

**ਦੋਹਰਾ ॥**

693.ੳ ਬ੍ਰਹਮਣ ਘਰ ਅਵਤਾਰਿਆ ਧਰਿਆ ਨਾ/ਉ ਜੈਦੇਉ ॥ ਲਗਾ ਭਗਤਿ ਭਗਵਾਨ ਕੀ ਹਰਿ ਜਨ ਕੀ ਕਰ ਸੇਉ ॥ ੪ ॥

**ਸੋਰਠਾ ॥**

ਕਰਤਿ ਭਗਤਿ ਜੈ ਦੇਉ ਗੁਵਿੰਦ ਗੀਤ ਗਾਵਨ ਲਗਾ ॥ ਉਰ ਮਹਿ ਉਪਜੀ ਏਉ ਸੁਰਗਨ ਲੀਲਾ ਲਿਖੌ ਹਉ ॥੫ ॥

**ਚੌਪਈ ॥**

ਜੈਦੇ੍ਵ ਭਗਤ ਬਡੋ ਬਡਿਭਾਗਾ ॥ ਸੁਰਗਨਿ ਲੀਲਾ ਗਾਵਨਿ ਲਾਗਾ ॥
ਕ੍ਰਿਸਨ ਰਾਧਕਾ ਕੀ ਰਰਸ ਕੀਤਾ ॥ ਗਾਵਨ ਕੀ ਉਪਜੀ ਮਨ ਪ੍ਰੀਤਾ ॥
ਲਿਖਿਆ ਚਾਹੈ ਲਿਖਿ ਜਿਨਿ ਸਾਕੈ ॥ ਥਕਤੁ ਭਯਾ ਜਨ ਮਹਿ ਅਤ ਤਾਕੈ ॥
ਲਿਖਿ ਨਹਿ ਹੰਘੇ[7] ਮਨ ਮਹਿ ਆਵੈ ॥ ਔਰ ਨ ਅਛਰੁ ਤਹਾ ਬਫਾਵੈ[8] ॥ ੬ ॥

**ਦੋਹਰਾ ॥**

ਜੋ ਦੇਖੀ ਥੀ ਖੇਲ ਤਬ ਈਹਾਂ ਕਹੀ ਨ ਜਾਇ ॥ ਸੁਪਨੇ ਨਿਜਾਈ ਭਾਸਈ ਕਹਤਾ ਮੁਖਹੁ ਲਜਾਇ ॥ ੭ ॥

**ਸੋਰਠਾ ॥**

ਰਹਿਆ ਬਕਤੁ ਅਤ ਹੋਇ ਅਵਰੁ ਨ ਕਛੁ ਹੂਆ ਵੜੇ ॥ ਲਿਖਿ ਜਿਨਿ ਸਾਕੈ ਸੋਇ ਜੋ ਮਨ ਭੀਤਰ ਉਪਜੈ ॥ ੮ ॥

**ਚੌਪਈ ॥**

ਉਨ ਮਹਿ ਆਵੈ ਐਸੀ ਬਾਤ ॥ ਕਿਵ ਕਰ ਉਚਰੋ ਇਹ ਬਿਧਿ ਵਾਤਿ ॥
ਕਿਉ ਪ੍ਰਭ ਹੋਵੇ ਏਉ ਅਧੀਨ ॥ ਇਸਤ੍ਰੀ ਜਿਤਿ ਜਿਵੈ ਹੀ ਦੀਨੁ ॥
ਉਰ ਉਪਜੀ ਅਬ ਨਾਵਣ ਜਾਉ ॥ ਮਤੁ ਅਖਰੁ ਕਾ ਆਵੈ ਨਾਉ ॥
ਲਾਗਾ ਕਰਨਿ ਸੁਨਹੁ ਕੀ ਦਾਰਾ ॥ ਦੇਖਤਿ ਗ੍ਰਹੀਅਹੁ ਕਰਹੁ ਸਮਾਰਾ[9] ॥
ਕਰਿ ਆਵੌਂ ਮੈਂ ਜਲ ਇਸਨਾਨੁ ॥ ਮਤੁ ਅਛਰੁ ਕਹਾ ਉਪਜੈ ਗਿਆਨ ॥
ਕਾਗਦ ਸੌ ਪਗਯਾ ਜਲ ਤੀਰ ॥ ਪਾਛੇ ਆਏ ਹਲਧਰ ਬੀਰ[10] ॥ ੯ ॥

---

1. ਧਰਮ ਅਰਥ ਦਿੱਤੀ ਭੇਟਾ 2. ਸੱਤ (ਸਤਯ) ਦੇ ਨਿਚੋੜ (ਤੱਤ) 3. ਜੈਦੇਵ ਬਣ ਗਿਆ ਪ੍ਰਭੂ ਸਰੂਪ (ਜਯ ਦੇਵ) 4. ਮੱਥੇ ਉਪਰ 5. ਕਸੂਰ 6. ਧਰਤੀ 7. ਸਕੇ 8. ਜਚਦਾ, ਫਬਦਾ 9. ਸੰਭਾਲ 10. ਹਲ ਨੂੰ ਧਾਰਨ ਕਰਨ ਵਾਲੇ ਬਲਰਾਮ ਦਾ ਭਾਈ, ਸ੍ਰੀ ਕ੍ਰਿਸ਼ਨ

**ਦੋਹਰਾ ॥**

ਪਾਛੈ ਤੇ ਪ੍ਰਭ ਆਇਓ ਰੂਪੁ ਜੈਦੇ੍ਵ ਬਨਾਇ ॥ ਅੱਛਰ ਫੁਰਿਆ ਉਹ ਬਿਖੇ ਮਤੁ ਪਾਛੈ ਚੁਕ ਜਾਏ ॥ ੧੦ ॥

**ਚੌਪਈ ॥**

ਠਾਕੁਰ ਕੀ ਲਿਖਯਾ ਨਿਜ ਹਾਥਿ ॥ ਜਿਸੌ ਜਿਸੌ ਖੇਲੇ ਗੁਆਰਨਿ ਸਾਥਿ ॥
ਰਸ ਰੀਤਿ ਕੀ ਸਗਲੀ ਬਾਤਿ ॥ ਹੋਈ ਸੀ ਜਿਸਿ ਜਿਸਿ ਸਭ ਭਾਤਿ ॥
ਪ੍ਰੇਮ ਭਗਤਿ ਕਾ ਮੋਹ ਅਧੀਨੁ ॥ ਦੀਨ ਬੰਧ ਦੀਨਨ ਕੋ ਦੀਨੁ ॥
ਭਗਤਿ ਵਸਚਲੁ ਹਮਰਾ ਹੈ ਨਾਉ ॥ ਪ੍ਰੇਮ ਭਗਤਿ ਤੇ ਕਹਿ[1] ਨਸ ਜਾਉ ॥ ੧੧ ॥

**ਦੋਹਰਾ ॥**

ਜੈਦੇਵ ਨਾਇ (ਫਿਰਿ)[2] ਆਵਈ ਦੇਖੇ ਕਾਗਦ ਫੋਲ ॥ ਇਹ ਅਛਰ ਮੇਰੇ ਨਹੀਂ ਇਹੁ ਬਿਧ ਬਨੀ ਅਮੋਲ ॥ ੧੨ ॥

**ਸੋਰਠਾ ॥**

693.ਅ ਬੂਝਤਿ ਹੈ ਜੈ ਦੇਉ/ ਇਹੁ ਅਛਰ ਕਹੁ ਕਿਨਿ ਲਿਖੇ ॥ ਨਾਰ ਸੁਨਾਵੈ ਏਉ ਤੂਹੀ ਫਿਰਿ ਕੈ ਲਿਖਿ ਗਯਾ ॥ ੧੩ ॥

**ਚੌਪਈ ॥**

ਤੂੰ ਆਯਾ ਥਾ ਮੁੜਿ ਕੇ ਫੇਰਿ ॥ ਅਖਰੁ ਲਿਖਿਆ ਲਗੀ ਨ ਬੇਰਿ ॥
ਤੈ ਕਹਿਆ ਕਿਉ ਅਛਰੁ ਆਯਾ ॥ ਮਤੁ ਭੁਲ ਜਾਇ ਮੁੜਿ ਤੁਝੈ ਲਿਖਾਯਾ ॥
ਔਰੁ ਨ ਕੋਈ ਦੇਖਿਯਾ ਮੋਹਿ ॥ ਮੁੜ ਕੈ ਲਿਖਿਆ ਅਖਰੁ ਤੋਹਿ ॥
ਕਹਾਂ ਭਯੌ ਤੁਮ ਕੌ ਭੁਲ ਗਯਾ ॥ ਐਸਾ ਚੇਤਾ ਤੁਮਰਾ ਭਯਾ ॥ ੧੪ ॥

**ਦੋਹਰਾ ॥**

ਕਹਿ ਜੈਦੇ੍ਵ[3] ਸੁਨ ਨਾਰ ਕੀ ਮੈ ਜਿਨਿ ਆਯਾ ਫੇਰਿ ॥ ਤੂਤੌ ਮੈ ਤੇ ਭੁਲ ਗਈ ਨਾਹ ਪਛਾਤਾ ਹੇਰਿ ॥ ੧੫ ॥

**ਸੋਰਠਾ ॥**

ਨਾਰ ਕਹੇ ਜੈਦੇਉ ਮੈ ਜਿਨਿ ਭੂਲੀ ਤੁਹੀ ਥਾ ॥ ਮਨ ਮਹਿ ਸਮਝੀ ਏਉ ਰੂਪ ਵਟਾਯਾ ਰਾਮ ਜੀ ॥ ੧੬ ॥

**ਚੌਪਈ ॥**

ਧੰਨੁ ਭਾਗ ਤੂਮੇਰੀ ਨਾਰੀ ॥ ਤੈ ਤੌਂ ਪਰਸਿਆ[4] ਰਾਮੁ ਮੁਰਾਰੀ ॥
ਰੂਪ ਵਟਾਇ ਆਯਾ ਥਾ ਰਾਮੁ ॥ ਤੇਰੇ ਪੂਰਨ ਹੂਏ ਕਾਮ ॥
ਬਡੇ ਭਾਗ ਹੈ ਪ੍ਰਸਿਆ ਦਈ[5] ॥ ਤੂਤੌਂ ਅਬ ਕਿਰਤਾਰਥੁ ਭਈ ॥
ਉਹੁ ਆਯਾ ਥਾ ਅਪਿ ਗੁਸਾਈ ॥ ਰੂਪੁ ਬਨਾਇ ਲਜਾ ਮੁਝਿ ਨਿਜਾਈ ॥ ੧੭ ॥

**ਦੋਹਰਾ ॥**

ਬਿਲੀਪਾਤ[6] ਕਰਨੈ ਲਗਾ ਜੈਦੇ੍ਵ ਦੁਸ ਕੀ ਚਾਹਿ ॥ ਜਲ ਬਿਨੁ ਮਛੁਲੀ ਤਰਫਤੀ[7] ਪਤਿਬਰਤਾ ਬਿਨੁ ਨਾਹਿ[8] ॥ ੧੮ ॥

**ਚੌਪਈ ॥**

ਠਾਕੁਰ ਜੀ ਕੀ ਬਾਨੀ ਆਈ ॥ ਤੁਮਰੀ ਕਥਨੀ ਥਾਂਇ ਅਬਿ ਪਾਈ ॥
ਏਹੁ ਜੁ ਕਵਿਤਾ ਹੈ ਤੁਮ ਕੀਨੀ ॥ ਥਾਂਇ ਪਾਂਇ ਸਾਈ ਮੁਝ ਲੀਨੀ ॥
ਏਹੁ ਜੁ ਅਖਰੁ ਲਿਖਿਆ ਮੋਹਿ ॥ ਪਾਵਨੁ ਕਵਤਾ ਕਰਨੇ ਤੋਹਿ ॥
ਜਹ ਜਹ ਕਵਤਾ ਤੁਮ ਹੀ ਗਾਵੈ ॥ ਸੋ ਜਨੁ ਮੁਝ ਕੌ ਅਤ ਹੀ ਭਾਵੈ ॥ ੧੯ ॥

**ਦੋਹਰਾ ॥**

ਜਹ ਯਹਿ ਅਖਰ ਮੁਝ ਲਿਖੇ ਪਾਵਨ ਬਾਣੀ ਸੋਇ ॥ ਆਪੁ ਸੁਣਗੁ ਮੁਹਿ ਆਇ ਕੈ ਜਹ ਕਹ ਗਾਵੈ ਸੋਇ ॥ ੨੦ ॥

---

1. ਕਿਥੋ 2. ਜੈ ਦੇਵ ਨਾਇ ਨਾਲ ਦੋ ਮਾਤਰਾ ਵਧ ਗਈਆਂ, ਇਸ ਲਈ ਫਿਰਿ ਸ਼ਬਦ ਨੂੰ ਬਾਹਰ ਰੱਖਿਆ ਜਾ ਸਕਦਾ ਹੈ 3. ਭਾਈ ਦਰਬਾਰੀ ਦੋਸ, 'ਜੈਦੇ੍ਵ' ਲਿਖਦਾ ਹੈ, ਜੋ ਕਿ ਗਲਤ ਹੈ ਪਰੰਤੂ ਅਸੀਂ ਮੂਲ ਲਿਖਤ ਵਿੱਚ ਕੋਈ ਤਬਦੀਲੀ ਨਹੀਂ ਕੀਤੀ 4. ਮਿਲਿਆ 5. ਪ੍ਰਭੂ, ਪ੍ਰਮਾਤਮਾ 6. ਵਿਰਲਾਪ 7. ਤੜਪਦੀ 8. ਭਰਤਾ, ਪਤੀ

**ਚੌਪਈ॥**

ਐਸਾ ਸੰਤ ਸਹਾਈ ਰਾਮੁ ॥ ਅਨਿਦਿਨੁ ਭਗਤਨ ਕੇਰੇ ਕਾਂਮ ॥
ਸੰਤ ਸਹਾਈ ਆਦਿ ਜੁਗਾਦਿ ॥ ਭਗਤਾ ਪਾਈ ਹਰ ਦਰਿ ਦਾਦਿ[1] ॥
ਸੰਤ ਜਨਾ ਕਾ ਰਾਖਾ ਆਪਿ ॥ ਆਪ ਕਰੇ ਸੰਤਨ ਪਰਤਾਪ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੨੧ ॥

694.ਉ ਜੈਦੇਵ੍ਹ ਕਥਾ ਪੂਰਨੁ ਭਈ ਪ੍ਰਚੀ / ਤੇਈ ਜਾਨ ॥
ਧੰਨੇ ਕੀ ਆਗੇ ਕਥਾ ਸੁਨਹੁ ਭਲੂ ਦੈ ਕਾਨ ॥ ੨੨ ॥ ੨੩ ॥
ਇਤ ਪ੍ਰਚੀ ਗੁਸਾਈ ਜੈਦੇਵ ਭਗਤਿ ਕੀ ਸਮਾਪਤੰ ॥ ੨੩ ॥

1. ਪ੍ਰਸੰਸਾ

**ੴ ਸਤਿਗੁਰੂ ਬਾਬਾ ਨਾਨਕ ॥**

**ਪੂਰੀ ਧੰਨੇ ਭਗਤਿ ਕੀ ॥**

**ਦੋਹਰਾ ॥**

ਕਥਾ ਭਗਤਿ ਭਗਵਾਨ ਕੀ ਹਿਰਦੇ ਰਾਖਹੁ ਮੀਤ ॥ ਮਾਨਸਿ ਜਨਮੁ ਦੁਲੰਭੁ ਇਹੁ ਜਨਮੁ ਚਲਹੁ ਜਗਜੀਤਿ ॥ ੧ ॥

**ਬੈਂਤ ॥**

ਧੰਨੇ ਜੱਟ ਨੈ ਭੀ ਚੱਟਪੱਟ[1] ਪਾਇਆ ਜੀਉ ਸੱਟ ਦੀਆ[2] ਪੀਉ ਵੱਟ[3] ਲੀਆ ॥
ਘੱਟ ਹੱਟੁ ਕੀਆ[4] ਹੱਠ ਵੱਟੁ ਕੀਆ[5] ਘਤ ਤ੍ਰੱਕਿ[6] ਪ੍ਰੇਮ ਪਲਟਿ ਲੀਆ ॥
ਪਟ ਪੱਟ ਚੌਗਾਨੁ ਸਫਟੁ[7] ਕੀਆ ਪ੍ਰੇਮ ਪੂਰ ਪਿਆਲੜਾ ਮੱਟੁ[8] ਪੀਆ ॥
ਦਰਬਾਰੀ ਦਾਸ ਧੰਨੇ ਧਨ ਵੱਟ[9] ਨਾਹੀਂ ਸਜਣ ਸਾਹਿ ਸਰਾਫ ਆਵੱਟ[10] ਕੀਆ ॥ ੨ ॥

**ਚੌਪਈ ॥**

ਕਥਾ ਭਗਤਿ ਧੰਨੇ ਕੀ ਸੁਨੀ ॥ ਗੁਰਮੁਖਿ ਸੁਣਿ ਨਿਜ ਮੁਖਿ ਜਨ ਭਣੀ ॥
ਭੂਤ ਭਵਿਖ ਵਰਤਮਾਨ ਜੋਈ ॥ ਜਿਵ ਜਿਵ ਭਗਤਿ ਪ੍ਰਾਪਤਿ ਹੋਈ ॥
ਜਿਉ ਜਿਉ ਸੁਨੀ ਤਿਵੈ ਤਿਉ ਗਾਈ ॥ ਧੰਨੇ ਕੌ ਮਿਲਿਆ ਰਘੁਰਾਈ ॥
ਭਗਤੁ ਵਸਚਲੁ ਭਗਤ ਕਾ ਪਜਾਰਾ ॥ ਧੰਨੇ ਕੌ ਮਿਲਜਾ ਕਰਤਾਰਾ ॥ ੩ ॥

**ਦੋਹਰਾ ॥**

ਸਾਖੀ ਧੰਨੇ ਭਗਤਿ ਕੀ ਪੂਰਬਲਾ ਵਰਤੰਤੁ ॥ ਜਨੌ ਜਨੌ ਭਗਤਿ ਕਰਾਇ ਕੈ ਆਇ ਮਿਲਿਜਾ ਭਗਵੰਤੁ ॥ ੪ ॥

**ਚੌਪਈ ॥**

ਧੰਨਾ ਪਿਛਲੇ ਜਨਮ ਅਹੀਰੁ ॥ ਹਿੰਦੂ ਗੁਜਰੁ ਨ ਸਾਹੁ ਨ ਕੀਰੁ[11] ॥
ਇਕਿ ਦਿਨਿ ਗਜਾ ਥਾ ਕਿਤੇ ਗਿਰਾਇ ॥ ਪੰਕਜ[12] ਖੁਭੀ ਦੇਖੀ ਗਾਇ ॥
ਤਹ ਧੰਨੇ ਕੌ ਮੁਸਕਲ ਬਨੀ ॥ ਮਨ ਮਹਿ ਧੰਨੇ ਗਨਤੀ ਗਨੀ ॥
ਗਊ ਛਾਡਿ ਕਰ ਕਿਉ ਕਰ ਜਾਉ ॥ ਹਿੰਦੂ ਧਰਮੁ ਧਰਾਯਾ ਨਾਉ ॥ ੫ ॥

**ਦੋਹਰਾ ॥**

ਪਾਨੀ ਪੀਨੈ ਕੀ ਨਮਿਤ ਬਸੀ ਕੀਚ ਮਹਿ ਗਾਇ ॥ ਕਰੀ ਹਫਾਈ ਹਫਿ[13] ਗਿਰੀ ਕਿਵੈ ਨ ਨਿਕਸਜਾ ਜਾਇ ॥ ੬ ॥

**ਚੌਪਈ ॥**

ਧੰਨੇ ਨਿਰਖ ਗਊ ਅਰ ਰਾਨੀ ॥ ਧੰਨੇ ਦੇਖਿ ਭਈ ਹੈਰਾਨੀ ॥
ਕਾਢਿ ਨ ਹੰਘੇ[14] ਛਾਡਿ ਨ ਸਾਕੈ ॥ ਜੋਰੁ ਨ ਲਾਗੈ ਇਤ ਉਤ ਤਾਕੈ ॥
ਧੰਨਾ ਮਨ ਮਹਿ ਕਰੇ ਕਿਆਸੁ ॥ ਕਿਉ ਕਰ ਹੋਵੈ ਗਊ ਖਲਾਸੁ ॥
694.ਅ / ਧੰਨੇ ਕੈ ਮਨ ਮਹਿ ਇਵਿ ਆਈ ॥ ਹਰਿ ਪ੍ਰਭ ਅਟਕਲ ਆਪਿ ਪਠਾਈ ॥ ੭ ॥

**ਦੋਹਰਾ ॥**

ਧੰਨੇ ਉਰ ਮਹਿ ਇਉ ਧਰੀ ਲੇਵੌਂ ਗਾਇ ਕਢਾਇ ॥ ਅਕੈ ਤ ਈਹਾ ਮਰ ਰਹੌਂ ਛਾਡਿ ਨ ਸਾਕੌਂ ਜਾਇ ॥ ੮ ॥

**ਚੌਪਈ ॥**

ਮਹਾਂ ਕੀਚ ਮਹਿ ਔਖੀ ਫਾਥੀ ॥ ਹਰਿ ਬਿਨੁ ਇਸਿ ਕਾ ਕੋਇ ਨ ਸਾਥੀ ॥
ਧੰਨੇ ਕੈ ਮਨ ਉਪਜੀ ਦਯਾ ॥ ਗਊ ਛੋਡਿ ਕਰਿ ਘਰਿ ਜਿਨਿ[15] ਗਯਾ ॥
ਹਿੰਦੂਧਰਮ ਰਹਤਾ ਇਵ ਨਾਂਹੀ ॥ ਦੁਖੀ ਗਊ ਛੋਡੇ ਘਰਿ ਜਾਂਹੀ ॥
ਤਬ ਧੰਨੇ ਪੁਰਖਾਰਥੁ[16] ਕੀਆ ॥ ਝਾਊ[17] ਕਾਟਿ ਗੋ ਗਲ ਤਲਿ ਦੀਆ ॥ ੯ ॥

---

1. ਤੁਰੰਤ 2. ਜੀ ਨੂੰ ਸੁੱਟ ਦਿੱਤਾ 3. ਪ੍ਰਾਪਤ ਕਰ ਲਿਆ 4. ਆਪਣੇ ਸਰੀਰ ਨੂੰ ਪ੍ਰਭੂ ਦੀ ਹੱਟ ਬਣਾਇਆ 5. ਹਠ ਦੇ ਵੱਟੇ ਕੀਤੇ 6. ਨਫ਼ਰਤ ਨੂੰ ਦੂਰ ਕਰਕੇ 7. ਪੱਧਰਾ, ਸਾਫ 8. ਘੜਾ, ਮੱਟ 9. ਵਲ, ਵਿੰਗ ਟੇਡ 10. ਵੱਟ ਰਹਿਤ 11. ਕੰਗਾਲ 12. ਚਿਕੱੜ 13. ਥੱਕ ਕੇ 14. ਸਕੇ 15. ਨਹੀਂ 16. ਪੁਰਸ਼ਾਰਥ, ਮਿਹਨਤ 17. ਝਾੜ ਫੂਸ

**ਦੋਹਰਾ ॥**

ਹੋਰੁ ਹੋਰੁ ਬਹੁ ਆਨਿ ਕੈ ਆਗੌਂ ਦਯਾ ਵਿਛਾਇ ॥ ਪਾਉ ਉਠਾਯਾ ਗਊ ਕਾ ਕੁਛ ਬਲੁ ਕੀਆ ਗਾਇ ॥ ੧੦ ॥

**ਚੌਪਈ ॥**

ਧੰਨੇ ਗੋ ਕਾ ਪਾਉ ਉਠਾਯਾ ॥ ਕੁਛ ਕੁ ਜੋਰ ਗੋ ਆਪਿ ਲਗਾਯਾ ॥
ਉਸ ਝਾਉ ਪਰ ਪਾਉ ਟਿਕਾਇ ॥ ਦੂਜੀ ਲੀਨੀ ਟੰਗ[1] ਕਢਾਇ ॥
ਬਹੁਤੁ ਜਤਨ ਕਰ ਗਊ ਨਿਕਾਲੀ ॥ ਛੋਡਿ ਗਯਾ ਥਾ ਜੋ ਕੌ ਪਾਲੀ ॥
ਬਾਹਰਿ ਕਾਢਿ ਗਊ ਸਮਿਤਾਈ[2] ॥ ਮਾਨੌਂ ਦੈ ਕੇ ਪ੍ਰਾਣ ਜਿਵਾਈ ॥ ੧੧ ॥

**ਦੋਹਰਾ ॥**

ਸਾਬਤੁ ਹੋਈ ਗਊਜਬ ਆਗੈ ਪਾਯਾ ਘਾਹੁ ॥ ਮਾਨੋ ਪਾਈ ਰੰਕ ਨਿਧਿ ਧੰਨੇ ਮਨ ਉਤਸਾਹੁ ॥ ੧੨ ॥

**ਚੌਪਈ ॥**

ਧੰਨੇ ਹਾਂਕੀ ਗਊ ਨਗਰ ਕੌ ॥ ਧੰਨਾ ਲਾਗਾ ਜਾਇ ਮਗਰ ਕੌ ॥
ਗਊਧਣੀ[3] ਕੈ ਘਰਿ ਕੌ ਗਈ ॥ ਧੰਨੇ ਸਾਂਭਿ ਧਣੀ ਕੌ ਦਈ ॥
ਆਪਨੀ ਗੌਂ ਕੌ ਲੇਹੁ ਸਮਾਰ[4] ॥ ਆਗੇ ਧਣੀ ਥਕੇ ਥੇ ਭਾਰਿ[5] ॥
ਸਭਾ ਹਕੀਕਤ ਭਾਖਿ ਸੁਣਾਈ ॥ ਜਸੌ ਜਸੌ ਧੰਨੇ ਗਊ ਜਿਵਾਈ ॥ ੧੩ ॥

**ਦੋਹਰਾ ॥**

ਧੰਨੇ ਪਰ ਰਾਜੀ ਭਯਾ ਧਣੀ ਗੋਇ ਕਾ ਜੋਇ ॥ ਜੋ ਕੁਛੁ ਗੋ ਮਹਿ ਧਰਮੁ ਹੈ ਤੌ ਤੁਮ ਕੌ ਸੁਖੁ ਹੋਇ ॥ ੧੪ ॥

**ਚੌਪਈ ॥**

ਜੀਅ ਦਾਨੁ ਤੈ ਗੋ ਕੌ ਦੀਆ ॥ ਬਡਾ ਪੁੰਨ ਕਲਿਜੁਗ ਮਹਿ ਕੀਆ ॥
ਜੇ ਕਰਿ ਸਤਿ ਰਾਮ ਹੈ ਉਹੀ ॥ ਦਰਸਨੁ ਦੇਗੁ ਮਿਲੈਗਾ ਤੋਹੀ ॥
ਤੌ ਕੌ ਮਿਲਸੀ ਠਾਕੁਰੁ ਆਪਿ ॥ ਗਊ ਧਰਮ ਕੈ ਕਰ ਪ੍ਰਤਾਪਿ ॥
ਗਊ ਧਰਮੁ ਜੇ ਸਾਬਤੁ ਹੋਈ ॥ ਤੁਮ ਕੌ ਮਿਲਿਹੈ ਹਰਿ ਪ੍ਰਭੁ ਸੋਈ ॥ ੧੫ ॥

**ਦੋਹਰਾ ॥**

695.ੳ ਅਤ ਪ੍ਰਸੰਨ ਗੋ ਧਣੀ ਸਣੁ ਦੀਨੀ ਦੁਹਾਂ ਅਸੀਸ ॥ ਜੇ ਮਾਨੈ ਪ੍ਰ / ਭੁ ਗੋ ਧਰਮ ਮਿਲਹੈ ਬਿਸਵੈ ਬੀਸਿ ॥ ੧੬ ॥

**ਚੌਪਈ ॥**

ਗਊ ਤ ਅਪਨੇ ਮਨ ਮਹਿ ਕਹੀਂ ॥ ਤੁਮ ਕੇ ਮਿਲਿ ਹੈ ਗੋਬਿੰਦ ਸਹੀ ॥
ਪ੍ਰਗਟ ਗੋ ਕੇ ਧਣੀ ਪੁਕਾਰਾ ॥ ਤੁਮ ਕੌ ਮਿਲਸੀ ਸਿਰਜਨਹਾਰਾ ॥
ਇਹੁ ਵਰੁ ਲੈ ਧੰਨਾ ਘਰੁ ਗਯਾ ॥ ਘਰਿ ਕੌ ਜਾਇ ਮਿਰਤ ਵਸਿ ਭਯਾ[6] ॥
ਜਨਮ ਜਾਟ ਕੈ ਜਨਮਿਜਾ ਜਾਇ ॥ ਉਹੁ ਵਰ ਪਿਛਲਾ ਲਾਗਾ ਆਇ ॥ ੧੭ ॥

**ਦੋਹਰਾ ॥**

ਧੰਨਾ ਧਰਿਜਾ ਨਾਉ ਤਦਿ ਭਯੋ ਜਾਟ ਕੀ ਜਾਤਿ ॥ ਪਿਤਾ ਧੰਨੇ ਕਾ ਮਰਿ ਗਯਾ ਰਹਿ ਗਈ ਬੁਢੜੀ ਮਾਤਿ ॥ ੧੮ ॥

**ਚੌਪਈ ॥**

ਧੰਨਾ ਬਾਲ ਅਵਸਥਾ ਖੇਡੇ ॥ ਰਲ ਮਿਲਿ ਬਾਲਕ ਇਕੌ ਜੇਡੇ ॥
ਧੰਨੇ ਕੇ ਘਰਿ ਗਾਇ ਨ ਕਾਈ ॥ ਚਾਰਨ ਲਾਗਾ ਗਾਇ ਪਰਾਈ ॥
ਪਾਛੈ ਧੰਨੇ ਦਾਨੁ ਨ ਦੀਆ ॥ ਗਊ ਦਾਨੁ ਨ ਕਬਹੂਕੀਆ ॥
ਜੋ ਧੰਨੇ ਗ੍ਰਿਹਿ ਹੋਵੈ ਗਾਇ ॥ ਪਾਛੈ ਗਊ ਨ ਦੀਨੀ ਕਾਇ ॥ ੧੯ ॥

1. ਲੱਤ 2. ਸ਼ਾਂਤੀ 3. ਮਾਲਕ, ਸੁਆਮੀ 4. ਸੰਭਾਲ 5. ਭਾਲ 6. ਮੌਤ ਵੱਸ

**ਦੋਹਰਾ ॥**

ਕਪਲ ਗਊ ਹੋਇ ਉਤਰੀ ਓਹਾ ਪਿਛਲੀ ਗਾਇ ॥ ਕਾਢੀ ਥੀ ਜੋ ਕੀਚ ਤੇ ਧੰਨੇ ਜੋਰੁ ਲਗਾਇ ॥ ੨੦ ॥

**ਸੋਰਠਾ ॥**

ਧੰਨਾ ਚਾਰੇ ਪਾਲੁ[1] ਪਾਲੀ ਸਾਰੇ ਨਗਰ ਕਾ ॥ ਹੋਰੁ ਨ ਗ੍ਰਿਹ ਕਿਛੁ ਮਾਲੁ ਏਕਾ ਕਮਲਾ ਗਊ ਘਰਿ ॥ ੨੧ ॥

**ਚੌਪਈ ॥**

ਸਾਰੇ ਪੁਰ[2] ਕਾ ਚਾਰੇ ਮਾਲੁ ॥ ਕਪਲ ਗਊਭੀ ਹੋਵੈ ਨਾਲ ॥
ਗੋ ਸੌ ਧੰਨੇ ਲਾਗੀ ਪ੍ਰੀਤਿ ॥ ਰਹੇ ਦੇਖਦਾ ਨਿਸਿ ਦਿਨਿ ਨੀਤਿ ॥
ਵਰਤੁ ਇਕਾਦਸਿ ਜਿਨਿ ਦਿਨਿ ਆਵੈ ॥ ਜਲੁ ਜਿਨਿ ਪੀਵੈ ਘਾਸੁ ਨ ਖਾਵੈ ॥
ਧੰਨਾ ਭੀ ਨ ਲਏ ਅਹਾਰੁ ॥ ਵਰਤੁ ਨ ਜਾਨੈ ਗੋ ਸੌ[3] ਪਿਆਰੁ ॥ ੨੨ ॥

**ਦੋਹਰਾ ॥**

ਰਾਜੇ ਕਾ ਥਾ ਬਾਗੁ ਤਹਿ ਬਹੁਤੇ ਫੁਲ ਫਲ ਆਮ ॥ ਤਹਾ ਅਪਛਰਾ[4] ਆਇ ਕੈ ਖੇਲੈ ਕਰੇ ਅਰਾਮੁ ॥ ੨੩ ॥

**ਚੌਪਈ ॥**

ਤਹਾ ਅਪਛਰਾ ਖੇਲੇ ਆਇ ॥ ਹੱਸ ਖੇਡ ਪੁਨ ਸੁਰਪੁਰ[5] ਜਾਇ ॥
ਮਾਂਹਿ ਬਗੀਚੇ ਵੈਙਣਿ ਬੂਟੇ ॥ ਜੇ ਲੜੁ ਲਾਗੇ ਤਿਸ ਪਰੁ ਟੂਟੇ ॥
ਪਲੂਛਹਿਆ ਵੈਙਣਿ ਨਾਲਿ ॥ ਗਿਰੀ ਅਪਛਰਾ ਰਹੀ ਸਮਾਲਿ ॥
ਵੈਙਣਿ ਪਰਸੇ ਪਰ ਗਿਰਿ ਪਰੇ ॥ ਉਡਿ ਜਿਨਿ ਹੰਘੇ[6] ਅਤਿ ਹੀ ਡਰੇ ॥ ੨੪ ॥

**ਦੋਹਰਾ ॥**

ਹਾਥ ਮਰੋਰੇ ਸਿਰ ਧੁਨੇ ਲੇਵੈ ਉਭੇ ਸਾਹਿ ॥ ਕਹਾ ਕ੍ਰਹਿਗੇ ਮੋਹਿ ਸੰਗਿ ਹਰਿ ਪ੍ਰਭ ਬੇ ਪ੍ਰਵਾਹਿ ॥ ੨੫ ॥

**ਸੋਰਠਾ ॥**

695.ਉ ਬੀਤਿ ਗਈ ਇਵ ਰਾਤਿ / ਪਰੋਤਵਾ ਕਰਤ ਹੀ ॥ ਹੋਨਿ ਲਗੀ ਪਰਭਾਤਿ ਤਿਉ ਤਿਉ ਸੁਕਚੇ ਮੋਹਨੀ ॥ ੨੬ ॥

**ਚੌਪਈ ॥**

ਜਬ ਪਰਭਾਤੀ ਹੋਵਨ ਲਾਗੀ ॥ ਕਹੈ ਅਪਛਰਾ ਮੋਹਿ ਅਭਾਗੀ ॥
ਮੋ ਕੋ ਦੇਖਹਿਗੇ ਇਹੀ ਲੋਗ ॥ ਇਸੁ ਜੀਵਨ ਤੇ ਮਰਨਾ ਜੋਗੁ ॥
ਅਬੇ ਮੈਂ ਕਹਾਂ ਕਰੋਗੀ ਦਈ[7] ॥ ਰਹੀ ਇਕੇਲੀ ਪਤਿ ਉਠਿ ਗਈ ॥
ਬਾਗਵਾਨੁ[8] ਪਰਾਤਹਿ ਆਯਾ ॥ ਦੇਖਿ ਅਪਸਰਾ ਅਤ ਸਰਮਾਯਾ ॥ ੨੭ ॥

**ਦੋਹਰਾ ॥**

ਉਹੁ ਸੁਕਚਾਨੀ ਓਹ ਤੇ ਉਹੁ ਡਰਿਆ ਉਸ ਦੇਖਿ ॥ ਮਾਤ ਲੋਕ ਕੀ ਨਾਰ ਨਾਹਿ ਮੋਹਨੀ ਓਕੈ ਬੇਖਿ ॥ ੨੮ ॥

**ਚੌਪਈ ॥**

ਬਾਗਵਾਨ ਭੂਪਤਿ ਪਹਿ ਗਯਾ ॥ ਜਾਇ ਹਜੂਰਿ ਠਾਂਢਾ ਢਿਗਿ ਭਯਾ ॥
ਬਾਗ ਬੀਚਿ ਇਕ ਬੈਠੀ ਨਾਰਿ ॥ ਅਤ ਸੁੰਦਰ ਸੋਭਤ ਮੁਟਿਆਰ ॥
ਬਾਗਵਾਨ ਇਵ ਕੀਓ ਬਖਾਨ ॥ ਦੇਖੀ ਨਾਹਨ ਐਤਿ ਜਹਾਨ ॥
ਸੁਨ ਭੂਪਤਿ ਹੋਇਆ ਤਯਾਰੁ ॥ ਚਲਧੋ ਦੇਖਹਿ ਕੈਸੀ ਨਾਰ ॥ ੨੯ ॥

**ਦੋਹਰਾ ॥**

ਸੁਨੁ ਭੂਪਤੁ ਆਯਾ ਬਾਗ ਮਹਿ ਸੰਗਿ ਲਯਾ ਬਗਵਾਨੁ ॥ ਦੇਖੇ ਭੂਪ ਜਾਇ ਕੈ ਰਹਿਯਾ ਹੋਇ ਹੈਰਾਨੁ ॥ ੩੦ ॥

**ਚੌਪਈ ॥**

ਦੇਖਿ ਭੂਪ ਸੁੰਦਰ ਡਰ ਪਾਈ ॥ ਮੁਖੁ ਪਲੇਟਿ[9] ਪਈ ਸਰਮਾਈ[10] ॥
ਭੂਪ ਕਹੈ ਤੂ ਪੁਤ੍ਰੀ ਮੇਰੀ ॥ ਕਹਹੁ ਹਕੀਕਤਿ ਨਿਜ ਮਨ ਕੇਰੀ ॥

---

1. ਪਸ਼ੂ 2. ਸਾਰੇ ਨਗਰ ਦਾ 3. ਗਊ ਨਾਲ 4. ਪਰੀਆ 5. ਦੇਵਤਿਆਂ ਦੀ ਨਗਰੀ 6. ਨ ਸਕੀ 7. ਹੇ ਪ੍ਰਭੂ 8. ਮਾਲੀ 9. ਲਪੇਟ ਕੇ 10. ਸ਼ਰਮ ਖਾ ਗਈ

ਤੂਹੈ ਕੌਨੁ ਕਹਾ ਤੇ ਆਈ ॥ ਥਾਂਉ ਨਾਂਉ ਨਿਜ ਦੇਹਿ ਬਤਾਈ ॥
ਸੁਨੁ ਰਾਜਾ ਹਮਰਾ ਵਰਤਾਤੁ ॥ ਮੈ ਪੁਤ੍ਰੀ ਤ੍ਰਬਨ ਮੁਝ ਤਾਤੁ ॥ ੩੧ ॥

**ਦੋਹਰਾ ॥**

ਹਮ ਆਈ ਸੀ ਸੁਰਗ ਤੇ ਦੇਖਨਿ ਤੁਮਰਾ ਬਾਗੁ ॥ ਸਭ ਸਹੇਲੀ ਉਡਿ ਗਈ ਰਹਿ ਗਈ ਮੋਹਿ ਅਭਾਗ ॥ ੩੨ ॥

**ਸੋਰਠਾ ॥**

ਬੈਂਙਨਿ ਲਕੜੀ[1] ਲਾਗ ਪੰਖ ਹਮਾਰੇ ਗਿਰਿ ਪਰੇ ॥ ਹਮਰੇ ਬਡੇ ਅਭਾਗ ਸੁਰਪੁਰੇ ਮੈ ਜਿਨਿ ਅੱਪੜੀ ॥ ੩੩ ॥

**ਚੌਪਈ ॥**

ਅਸੀ ਅਪਸ੍ਰਾ ਸੁਰਗਹੁ ਆਈਆਂ ॥ ਔਰੁ ਖੇਲੁ ਕ੍ਰ ਸੁਰਗ ਸਿਧਾਈਆਂ ॥
ਹਮ ਕੌਂ ਛੁਹਿਜਾ ਵੈਙਨਿ ਪਾਤੁ ॥ ਖੰਡ ਟਿਰੇ[2] ਉਡਿਆ ਜਿਨਿ ਜਾਤੁ ॥
ਭੂਪ ਕਹੇ ਕੁਛ ਕਹਹੁ ਇਲਾਜੁ ॥ ਜਨੌ ਪਹੁਚੌ ਤਨੌ ਕਰੀਏ ਸਾਜੁ ॥
ਅਬ ਕਹੁ ਸੁਰ ਪੁਰ ਕਿਵ ਕ੍ਰ ਜਾਯੈ ॥ ਸਾ ਬਿਧਿ ਸਭ ਹੀ ਮੁਝੈ ਬਤਾਯੈ ॥ ੩੪ ॥

**ਦੋਹਰਾ ॥**

696.ੳ ਕਹੈ / ਅਪਛਰਾ ਭੂਪ ਕੌ ਸੁਨਹੁ ਹਮਾਰੇ ਬੈਨ ॥ ਬਰਤੁ ਇਕਾਦਸ ਜੇ ਮਿਲੈ ਸੁਰਪੁਰ ਜਾਉ ਸੁਕੈਨ ॥ ੩੫ ॥

**ਚੌਪਈ ॥**

ਬਰਤੁ ਇਕਾਦਿਸ ਜੇ ਕੋ ਦੇਵੇ ॥ ਬਡੋ ਪੁੰਨ ਜਸ ਮਹਿ ਜਸੁ ਲੇਵੈ ॥
ਭੂਪ ਕਹੈ ਹਮ ਬਰਤੁ ਨ ਜਾਨਹਿ ॥ ਈਹਾਂ ਬਰਤੁ ਨ ਕੋਊਮਾਨਹਿ ॥
ਬਰਤੁ ਇਕਾਦਸ ਕੈਸਾ ਹੋਈ ॥ ਈਹਾਂ ਤੌਂ ਰਾਖੈ ਨਹਿ ਕੋਈ ॥
ਕਰੈ ਅਪਛਰਾ ਸੁਨੁ ਭੂਪਾਲਾ ॥ ਪੁਰ ਕੈ ਲੋਕ ਸਦਹੁ ਤਤਕਾਲਾ ॥
ਬੂਝਹੁ ਸਭ ਕੌ ਜੇ ਕੋ ਜਾਨੈ ॥ ਮੁਝ ਕੌ ਦੇਵੈ ਦਾਨੁ ਪੁਰਾਨੈ ॥ ੩੬ ॥

**ਦੋਹਰਾ ॥**

ਜੇ ਹਮਰੇ ਭਲ ਭਾਗ[3] ਹੈ ਬਰਤੁ ਮਿਲੈਗਾ ਆਇ ॥ ਨਾ ਤਰ ਹੋਰੁ ਨ ਜਤਨੁ ਕੋ ਪਰੀ ਹਮਾਰੇ ਭਾਇ ॥ ੩੭ ॥

**ਸੋਰਠਾ ॥**

ਭੂਪਤਿ ਲਏ ਬੁਲਾਇ ਜੇਤਕ ਮਾਨਵ ਨਗਰ ਕੇ ॥ ਏਹਾਂ ਪੁਛ ਪੁਛਾਇ ਬਰਤੁ ਇਕਾਦਿਸ ਕੋ ਕਰੇ ॥ ੩੮ ॥

**ਚੌਪਈ ॥**

ਅਪਛਰਾ ਕੌਂ ਲੈ ਵੇੜ੍ਹ[4] ਕਰਾਯਾ ॥ ਤਾਨਿ ਕਨਾਤਿ ਲੋਕ ਸਭੁ ਆਯਾ ॥
ਇਕਾਦਿਸ ਵਰਤਿ ਨ ਜਾਣੈ ਕੋਈ ॥ ਕਰਹਿ ਇਕਾਦਿਸ ਕੈਸੀ ਹੋਈ ॥
ਧੰਨੇ ਕੀ ਬੁਢੜੀ ਥੀ ਮਾਇ ॥ ਸੋ ਭੀ ਭੂਪਤਿ ਲਈ ਬੁਲਾਇ ॥
ਬੁਢੜੀ ਬਾਤਿ ਸੁਣਾਈ ਆਖਿ ॥ ਬਰਤੁ ਨ ਜਾਨੈ ਕੋਊਰਾਖਿ ॥ ੩੯ ॥

**ਦੋਹਰਾ ॥**

ਹਮਰੇ ਕਪਲਾ ਗਊਹੈ ਉਸਕਾ ਹੈ ਇਹੁ ਰਾਹੁ ॥ ਜਾ ਦਿਨਿ ਬਰਤੁ ਇਕਾਦਸੀ ਨਾ ਜਲੁ ਅਚੇ[5] ਨ ਘਾਹੁ ॥ ੪੦ ॥

**ਚੌਪਈ ॥**

ਤਿਸੁ ਦਿਨ ਧੰਨਾ ਅੰਨੁ ਨ ਖਾਇ ॥ ਨਾ ਜਲੁ ਪੀਵੈ ਰੀਸੀ[6] ਗਾਇ ॥
ਭੂਪਤੁ ਬੋਲੈ ਕਹਿ ਉਹੁ ਬਾਲੁ ॥ ਤੁਮਰੇ ਪੁਰ ਕਾ ਚਾਰੇ ਮਾਲੁ ॥
ਭੂਪਤਿ ਅਪਨੇ ਲੋਗ ਪਠਾਏ ॥ ਧੰਨਾ ਵਾਰੀ ਲੇਹੁ ਬੁਲਾਏ ॥
ਦੁਇ ਅਨਚਰ[7] ਢੂਢਾਊ ਪਏ ॥ ਜਹਾ ਧੰਨਾ ਥਾ ਤਹ ਚਲ ਗਏ ॥ ੪੧ ॥

1. ਵੈਙਣ ਦੀ ਟਾਹਣੀ 2. ਡਿੱਗ ਪਏ 3. ਚੰਗੇ ਕਰਮ ਹਨ 4. ਵਾੜ, ਘੇਰਾ 5. ਖਾਂਦੀ ਪੀਂਦੀ 6. ਉਸ ਦੀ ਰੀਸ ਨਾਲ 7. ਨੌਕਰ

**ਦੋਹਰਾ ॥**
ਧੰਨਾ ਲੱਯਾ ਢੂਢਿ ਕੈ ਜਾਇ ਖੜੇ ਢਿਗਿ ਬਾਰ ॥ ਭੂਪਤੁ ਤੁਝੈ ਬੁਲਾਵਤਾ ਚਲਹੁ ਸਤਾਬ ਗਵਾਰ ॥ ੪੨ ॥
**ਚੌਪਈ ॥**
ਧੰਨਾ ਬੋਲੇ ਸੁਨੁ ਰੇ ਭਾਈ ॥ ਹਮ ਸਿਰਿ ਆਈ ਕੌਨੁ ਬੁਰਾਈ ॥
ਮੋਹ ਨ ਕੋਇ ਉਜਾੜਾ ਕੀਆ ॥ ਕੌਨੁ ਗੁਨਾਹੁ ਹਮਰੇ ਸਿਰਿ ਦੀਆ ॥
ਮੈ ਨ ਕਿਸੀ ਕੀ ਗਾਇ ਚੁਰਾਈ ॥ ਮੈ ਕੌ ਭੂਪਤੁ ਕਹਾਂ ਬੁਲਾਈ ॥
ਧੰਨਾ ਡਰਯਾ ਆਵੈ ਨਾਹੀ ॥ ਉਹੁ ਧੰਨੇ ਕੌ ਛੋਡਿ ਨ ਜਾਹੀ ॥ ੪੩ ॥
**ਦੋਹਰਾ ॥**
696.ਅ ਭੂਪਤ ਕਹਾਂ ਬੁਲਾਵਈ ਕਹਿ ਦੀ / ਜੈ ਮੁਝ ਕਾਮ ॥ ਮੋ ਕੌ ਈਹਾਂ ਛਡਿ ਜਾਹਿ ਭਲੀ ਕਰੇ ਤੁਮ ਰਾਮ ॥ ੪੪ ॥
**ਸੋਰਠਾ ॥**
ਹਮਰੇ ਘਰਿ ਇਕ ਗਾਇ ਸੋ ਤੁਮ ਹਮ ਤੇ ਲੀਜੀਓ ॥ ਤੁਮ ਹੀ ਦੇਹੁ ਸਜਾਇ ਜੋ ਕੁਛੁ ਮੁਝ ਕੌ ਦੇਵਣੀ ॥ ੪੫ ॥
**ਚੌਪਈ ॥**
ਰਾਜੇ ਸਦੀ ਸਗਲ ਲੁਗਾਈ ॥ ਉਹਾਂ ਹੀ ਹੈ ਤੁਮਰੀ ਮਾਈ ॥
ਮਨ ਮਾਹਿ ਚਿੰਤਾ ਤੁਮ ਧਾਰਹੁ ॥ ਉਰ ਤੇ ਸੰਸਾ ਸਗਲ ਬਿਡਾਰਹੁ[1] ॥
ਤਬ ਧੰਨੇ ਮਨ ਗਣਤੀ ਗਣੀ ॥ ਜਾਣਾ ਹੂਆ ਮੁਸਕਲ ਬਣੀ ॥
ਬੁਢੀ ਆਗੇ ਬਾਧਿ ਮਗਾਈ ॥ ਅਬ ਰਹਿਆ ਕਿਵ ਬਣਿਹੈ ਭਾਈ ॥ ੪੬ ॥
**ਦੋਹਰਾ ॥**
ਮੁਝ ਗਰੀਬ ਕੌ ਕੀ ਕਹੈ ਭੂਪਤਿ ਕੈ ਘ੍ਰ ਨਿਆਉ ॥ ਦੇਖਗੁ ਸੋਧ ਬਿਚਾਰ ਕੈ ਕਰ ਗੁਨਾਹਿ ਅਨਿਆਉ ॥ ੪੭ ॥
**ਸੋਰਠਾ ॥**
ਚਿੰਤਾ ਸਗਲੀ ਡਾਰ ਤੁਝ ਕੌ ਭੂਪ ਨ ਕੁਝ ਕਹੈ ॥ ਜੁੜਿਆ ਲੋਕੁ ਅਪਾਰੁ ਆਦਮੁ ਸਾਰੇ ਨਗਰ ਕਾ ॥ ੪੮ ॥
**ਚੌਪਈ ॥**
ਹਮਰੇ ਆਗੇ ਗਾਂਇ ਪਰਾਈ ॥ ਮਤੁ ਕਾਈ ਗੋ ਜਾਇ ਚੁਰਾਈ ॥
ਮੁੰਵਾ ਵਗੁ[2] ਛੋਡ ਕਤਿ ਜਾਯੈ ॥ ਗੋ ਗਵਾਚੈ ਕਹਿ ਤੇ ਪਾਯੈ ॥
ਇਕੁ ਚਲਹਿਗੇ ਤੁਮਰੇ ਨਾਲਿ ॥ ਇਕੁ ਰੱਖਹਿਗੇ ਗਊ ਸਮਾਲਿ ॥
ਧੰਨੇ ਕੌ ਭੂਪਤਿ ਢਿਗਿ ਲਿਜਾਏ ॥ ਇਕੁ ਧੰਨੇ ਕੀ ਗਊ ਚਰਾਏ ॥ ੪੯ ॥
**ਸੋਰਠਾ ॥**
ਧੰਨਾ ਲਯਾ ਬੁਲਾਇ ਭੂਪਤਿ ਅਪਨੇ ਨਿਕਟਿ ਹੀ ॥ ਬੂਝਤਿ ਭੂਪੁ ਪਲਾਇ ਬਰਤ ਇਕਾਦਸਿ ਕੀ ਕਥਾ ॥ ੫੦ ॥
**ਦੋਹਰਾ ॥**
ਦੀਜੈ ਬਰਤੁ ਇਕਾਦਸੀ ਕਰਿ ਲੈ ਪਰਉਪਕਾਰ ॥ ਬੇੜਾ ਭੌਜਲ ਡੂਬਤਾ ਕ੍ਰਿਪਾ ਪਾਰ ਉਤਾਰ ॥ ੫੧ ॥
**ਸੋਰਠਾ ॥**
ਬਰਤੁ ਨ ਜਾਨੌ ਮੋਹਿ ਭੂਪਤਿ ਕੈਸਾ ਹੋਤਿ ਹੈ ॥ ਮੈ ਕਿਯਾ ਦੇਵੌ ਤੋਹਿ ਨਾਂਉ ਨ ਜਾਨੌ ਬਰਤ ਕਾ ॥ ੫੨ ॥
**ਚੌਪਈ ॥**
ਭੂਪਤਿ ਬੁੱਢੀ ਲਈ ਬੁਲਾਇ ॥ ਧੰਨੇ ਵਾਗ੍ਹੀ ਕੀ ਜੋ ਮਾਇ ॥
ਤੂਕਹਤੀ ਥੀ ਪੂਤ ਹਮਾਰਾ ॥ ਬ੍ਰਤੁ ਇਕਾਦਸ ਕਰ ਨਿਰਹਾਰਾ[3] ॥
ਅਬ ਤੌਂ ਧੰਨਾ ਮੁਕਰਿ ਪਯਾ ॥ ਤੁਸੀ ਦਿਵਾਵਹੁ ਕਰਿ ਕੈ ਦਯਾ ॥
ਬੁਢੜੀ ਬੋਲੀ ਸੁਨਹੁ ਰਜਾਨਾ ॥ ਹਮ ਤੌਂ ਵਰਤੁ ਨ ਕੋਊ ਜਾਨਾ ॥ ੫੩ ॥

1. ਦੂਰ ਕਰੋ 2. ਵੱਗ, ਇੱਜੜ 3. ਭੋਜਨ ਤੋਂ ਬਗੈਰ, ਭੁੱਖਾ

**ਦੋਹਰਾ ॥**

ਜਿਸਿ ਦਿਨਿ ਥਿਤਿ ਇਕਾਦਸੀ ਰਹਤਾ ਇਹੁ ਨਿਰਿਹਾਰੁ ॥ ਪਾਨੀ ਪੀਵੈ ਨਾਹਿ ਤਦਿ ਅੰਨੁ ਨ ਕਰੇ ਅਹਾਰੁ ॥ ੫੪ ॥

697.ੳ / **ਚੌਪਈ ॥**

ਕਹੁ ਧੰਨਾ ਤੂ ਸਾਚੀ ਬਾਤ ॥ ਤਿਸੁ ਦਿਨਿ ਭੋਜਨ ਕਿਉ ਜਿਨਿ ਖਾਤ ॥
ਧੰਨਾ ਕਹਿ ਹੈ ਸੁਨੁ ਭੂਪਾਲਾ ॥ ਕਪਲ ਗਊ ਕੀ ਕਰਿ ਹੌ ਚਾਲਾ ॥
ਅੰਨੁ ਨ ਖਾਇ ਘਾਸ ਜਿਨਿ ਚਰੇ ॥ ਇਕਾਦਸ ਕੈ ਦਿਨਿ ਐਸੀ ਕਰੇ ॥
ਤਿਸੁ ਕੀ ਰੀਸ ਏਉ ਮੈ ਕਰੌ ॥ ਵਰਤੁ ਨੇਮੁ ਕਿਛ ਰਿਦੇ ਨ ਧਰੌ ॥ ੫੫ ॥

**ਦੋਹਰਾ ॥**

ਭੂਪ ਕਹੇ ਧੰਨਾ ਸੁਨਹੁ ਇਕ ਦਿਨ ਮੁਝ ਕੌ ਦੇਹੁ ॥ ਇਸਕਾ ਕਾਰਜੁ ਹੋਇਗਾ ਜੇ ਬ੍ਰਤ ਇਕਾਦਿਸ ਏਹੁ ॥ ੫੬ ॥

**ਸੋਰਠਾ ॥**

ਵਰਤੁ ਇਕਾਦਸ ਏਹੁ ਤੌ ਇਸ ਕੋ ਪਰ ਹੋਹਿਗੇ ॥ ਕ੍ਰਿਸਨ ਅਰਥ[1] ਇਕੁ ਦੇਹੁ ਧੰਨਾ ਵਰਤੁ ਇਕਾਦਿਸੀ ॥ ੫੭ ॥

**ਚੌਪਈ ॥**

ਧੰਨਾ ਬੋਲੈ ਮੈਂ ਇਕੁ ਦੀਆ ॥ ਕ੍ਰਿਸਨ ਅਰਥ ਪੁੰਨੁ ਇਹੁ ਕੀਆ ॥
ਹੂਏ ਖੰਭ ਅਪਛਰਾ ਤਾਂਈ ॥ ਉਡੀ ਅਪਛਰਾ ਪੰਛੀ ਨਿਜਾਈ ॥
ਧਨਤਾ ਦੀਨੀ ਭੂਪਤਿ ਧੰਨੇ ॥ ਤੁਮਰਾ ਕੀਆ ਠਾਕੁਰੁ ਮੰਨੇ ॥
ਧਨੁ ਧੰਨਾ ਧੰਨੁ ਭੂਪ ਸੁ ਧ੍ਰਮੀ[2] ॥ ਤੁਮ ਜਨਮੇ ਥੇ ਹਮਰੀ ਕ੍ਰਮੀ ॥ ੫੮ ॥

**ਦੋਹਰਾ ॥**

ਸੁਰਪੁਰ ਗਈ ਅਪਛਰਾ ਲੋਕ ਭਏ ਹੈਰਾਨੁ ॥ ਪਰਗਟ ਭਈ ਇਕਾਦਸੀ ਭੂਪਤਿ ਲੀਨੀ ਮਾਨ ॥ ੫੯ ॥

**ਸੋਰਠਾ ॥**

ਪੰਡਿਤ ਲਏ ਬੁਲਾਇ ਭੂਪਤਿ ਕਾਸੀ ਮਾਹਿ ਤੇ ॥ ਲੀਆ ਬਰਤੁ ਲਿਖਾਇ ਜਿਉ ਜਿਉ ਵਿਧਿ[3] ਸੀ ਵਰਤ ਕੀ ॥ ੬੦ ॥

**ਚੌਪਈ ॥**

ਵਰਤੁ ਇਕਾਦਸ ਭੂਪ ਰਖਾਏ ॥ ਸਭ ਰਜਤਿ[4] ਤੇ ਬਰਤੁ ਕਰਾਏ ॥
ਨੌਮੀ ਨੇਮੁ ਰਿਦੇ ਮਹਿ ਧਾਰੇ ॥ ਦਸਮੀ ਕਾ ਸੰਜਮੁ ਉਰਧਾਰੇ ॥
ਬਿਧਿ ਸੌ ਰਾਖੇ ਬਰਤੁ ਇਕਾਦਸਿ ॥ ਕਰੇ ਉਪਾਰਨੁ ਭਲਾ ਦ੍ਵਾਦਸਿ ॥ ੬੧ ॥

**ਦੋਹਰਾ ॥**

ਰਾਖਹਿ ਬਰਤੁ ਇਕਾਦਸੀ ਬੋਲੈ ਬਕੈ ਨ ਕੋਇ ॥ ਸਿਮ੍ਰਨੁ ਕ੍ਰਹਿ ਗੋਬਿੰਦ ਕਾ ਮਾਯਾ ਕਿਰਤ ਨ ਹੋਇ ॥ ੬੨ ॥

**ਸੋਰਠਾ ॥**

ਭੂਪਤਿ ਕਾ ਮਿਹਮਾਨੁ ਆਯਾ ॥ ਦਿਨਸਿ ਇਕਾਦਸੀ ॥
ਮਨ ਮਹਿ ਪਈ ਗਿਲਾਨ ਮਿਲਨੈ ਕੋਇ ਨ ਆਯਾ ॥ ੬੩ ॥

**ਚੌਪਈ ॥**

ਬਾਗ ਮਹਿ ਤਿਸੁ ਡੇਰਾ ਕੀਆ ॥ ਭੂਪਤਿ ਨਗਰੀ ਪਗੁ ਜਿਨਿ ਦੀਆ[5] ॥
ਕੋਊਮਿਲਣੇ ਆਯੌ ਨਾਹੀਂ ॥ ਰਾਜਪੂਤ ਗੁਸਾ ਮਨ ਮਾਂਹੀ ॥
697.ਅ ਮਨ ਮਹਿ ਕੀਤਾ ਰੋਸੁ ਜਵਾਈ ॥ ਭੂਪ ਵਰਤਿ ਕੀ / ਖਬਰ ਨ ਕਾਈ ॥
ਧੌਲਰ[6] ਬੈਠੀ ਭੂਪਤਿ ਤਨੀ[7] ॥ ਦੇਖਿ ਗਨਤੀ ਮਨ ਗਨੀ ॥
ਰੂਠਾ ਜਾਤਾ ਨਦਰੀ ਆਯਾ ॥ ਨਗਰੀ ਦਾ ਇਸੁ ਮਰਮੁ[8] ਨ ਪ੍ਾਯਾ ॥ ੬੪ ॥

---

1. ਕ੍ਰਿਸ਼ਨ ਦੀ ਖਾਤਰ, ਭਗਵਾਨ ਕਰਕੇ 2. ਧਰਮੀ ਰਾਜਾ 3. ਵਿਧੀ, ਢੰਗ 4. ਪਰਜਾ 5. ਰਾਜੇ ਦੇ ਨਗਰ ਵਿੱਚ ਪੈਰ ਨਾ ਰੱਖਿਆ 6. ਮਹਿਲ 7. ਪੁੱਤਰੀ 8. ਭੇਦ

**ਦੋਹਰਾ ॥**

ਰਾਜਤਨੀ[1] ਬਾਂਦੀ ਪਠੀ[2] ਅਪਨੈ ਪਤਿ ਕੈ ਪਾਹਿ ॥ ਰੂਠਾ ਜਾਤਾ ਭੂਪੁ ਸੁਤੁ ਤੂ ਤਿਸ ਕੈ ਢਿਗਿ ਜਾਹਿ ॥ ੬੫ ॥

**ਸੋਰਠਾ ॥**

ਜਾਇ ਕਹਹੁ ਸਮਝਾਇ ਵਰਤ ਇਕਾਦਿਸ ਕੀ ਕਥਾ ॥ ਤੁਰਤ ਕਰਹੁ ਤੁਮ ਜਾਹਿ ਭੂਪਤ ਸੁਤਾ[3] ਬੁਲਾਵਤੀ ॥੬੬ ॥

**ਚੌਪਈ ॥**

ਬਾਂਦੀ ਆਈ ਤੂਰਣ[4] ਭਾਗਿ ॥ ਗਹੀ[5] ਆਇ ਭੂਪਤ ਸੁਤ ਵਾਗਿ ॥
ਤੁਝੈ ਬੁਲਾਵੈ ਭੂਪਤ ਬੇਟੀ ॥ ਤਾ ਕੀ ਕਹੀ ਨ ਉਸਨੈ ਮੇਟੀ ॥
ਲੈ ਆਈ ਉਸਿ ਬਾਂਦੀ ਤਹਾਂ ॥ ਗੈਰ ਮਹਲ ਰਾਜੇ ਕੈ ਜਹਾਂ ॥
ਰਾਜ ਕੁਇਰ[6] ਅਤ ਆਦਰੁ ਕੀਆ ॥ ਪਲਘੁ ਵਿਛਾਇ ਭਲੀ ਬਿਧਿ ਦੀਆ ॥ ੬੭ ॥

**ਦੋਹਰਾ ॥**

ਰਾਜ ਕੁਇਰੁ ਕਹਤਾ ਭਯਾ ਰਾਜ ਕੁਇਰਿ ਕੈ ਪਾਹਿ ॥ ਕਹਾਂ ਭਯੋਂ ਇਸੁ ਨਗਰ ਕੌ ਮੋ ਢਿਗਿ ਗਜੋਂ ਕੌ ਨਾਂਹਿ ॥ ੬੮ ॥

**ਸੋਰਠਾ ॥**

ਦੀਨੀ ਸਕਲ ਬਤਾਇ ਬਰਤ ਇਕਾਦਿਸ ਕੀ ਕਥਾ ॥ ਮੋਹਨੀਆ ਤੇ ਲਾਇ ਜਿਉ ਜਿਉ ਹੋਈ ਵਾਰਤਾ ॥ ੬੯ ॥

**ਚੌਪਈ ॥**

ਆਦਿ ਕਥਾ ਸਬ ਆਖਿ ਸੁਨਾਈ ॥ ਅਪਛਰਾ ਤੇ ਫਿਰ ਲੈ ਕੇ ਫਹਿ ਮਾਈ ॥
ਤਦਿ ਦਾ ਭੂਪਤਿ ਬ੍ਰਤੁ ਠਹਿਰਾਯਾ ॥ ਸਭ ਨਗਰੀ ਤੇ ਬ੍ਰਤ ਰਖਾਯਾ ॥
ਮਾਯਾ ਕ੍ਰਿਤਿ ਧਵਰਤਾ[7] ਛੋੜੀ ॥ ਏਕ ਟੇਕ ਹਰਿ ਸੇਤੀ ਜੋੜੀ ॥
ਨਗਰਹੁ ਬਾਹਰਿ ਪਗੁ ਜਿਨਿ ਧਾਰਹਿ ॥ ਘਰਿ ਮਹਿ ਬੈਠੇ ਨਾਮੁ ਚਿਤਾਰਹਿ ॥ ੭੦ ॥

**ਦੋਹਰਾ ॥**

ਨਾ ਕੋਂ ਕਿਰਤਿ ਕਮਾਵਈ ਮਾਯਾ ਕਰਹਿ ਨ ਧੰਧੁ[8] ॥ ਬਾਤ ਨ ਬੋਲਹਿ ਕਿਸੈ ਸੌ ਭਜਹਿ ਭਜਨੁ ਭਗਵੰਤੁ ॥ ੭੧ ॥

**ਸੋਰਠਾ ॥**

ਨਾ ਕੋਂ ਪੀਏ ਨ ਖਾਇ ਨ ਕੋ ਕ੍ਰਿਤਿ ਕਮਾਵਈ ॥ ਬਾਤ ਨ ਬੋਲੇ ਕਾਇ ਬਿਨਾ ਰਾਮ ਕੈ ਨਾਮ ਥੀ ॥ ੭੨ ॥

**ਚੌਪਈ ॥**

ਭੂਪ ਪੁੱਤ੍ਰੀ ਕੀਤਾ ਪ੍ਰਬੋਧੁ[9] ॥ ਰਾਜਕੁਵਰ ਕਾ ਮਿਟਿਆ ਕ੍ਰੋਧੁ ॥
ਰਾਜੇ ਕੇ ਬੇਟੇ ਇਵ ਕਹਿਆ ॥ ਬਰਤ ਭੇਦੁ ਮੈ ਨ ਥਾ ਲਹਿਆ ॥
ਅਬ ਪ੍ਰਸਾਦੁ ਮੈ ਭੀ ਜਿਨ ਲੇਵੌਂ ॥ ਪ੍ਰਾਤ ਉਪਾਰਨੁ ਕ੍ਰ ਕੈ ਜੇਵੌਂ[10] ॥
698.ੳ ਐਸਾ ਨੇਮੁ ਕਰਿ ਕੈ ਵਹੁ ਸੋਇਆ ॥ ਐਸਾ ਕੌਤਕ ਪ੍ਰ / ਭ ਕਾ ਹੋਇਆ ॥ ੭੩ ॥

**ਦੋਹਰਾ ॥**

ਨੇਮੁ ਕੀਆ ਜਬ ਭੂਪ ਸੁਤ ਸੋਯਾ ਗਯਾ ਸਮਾਇ ॥ ਰਾਜੇ ਕੀ ਬੇਟੀ ਕਹੈ ਦਾਈ ਨਿਕਟਿ ਬੁਲਾਇ ॥ ੭੪ ॥

**ਸੋਰਠਾ ॥**

ਕਹੁ ਭੂਪਤਿ ਢਿਗਿ ਜਾਇ ਨਿਸਿ ਆਯਾ ਮਿਹਮਾਨੁ ਤੁਮ ॥ ਸੋਇਆ ਗਯਾ ਸਮਾਇ ਨਾਲੇ ਰਾਣੀ ਕੌਂ ਕਹੌਂ ॥ ੭੫ ॥
ਭੂਪਤਿ ਆਇ ਬਿਬਾਣੁ ਘੜਾਯਾ ॥ ਮਸਾਣ ਭੂਮ ਸਸਕਾਰਣਿ[11] ਆਯਾ ॥
ਏਕ ਲਕੜੀ ਧੰਨੇ ਆਂਦੀ ॥ ਜਹਾਂ ਚਿਖਾ ਸੀ ਬਣਦੀ ਜਾਂਦੀ ॥
ਧੰਨਾ ਮਨ ਮਹਿ ਨਿਤਪ੍ਰਤਿ ਧਾਰੇ ॥ ਭਗਤਿ ਕਰੌਂ ਮਨ ਮਾਂਹਿ ਬਿਚਾਰੇ ॥
ਮਾਯਾ ਧੰਧਾ ਸਗਲ ਤਿਜਾਗੋਂ ॥ ਉਠਿ ਸਵੇਰੇ ਭਗਤੀ ਲਾਗੌਂ ॥ ੭੬ ॥

---

1. ਰਾਜੇ ਦੀ ਧੀ 2. ਨੌਕਰਾਣੀ ਭੇਜੀ 3. ਰਾਜੇ ਦੀ ਬੇਟੀ 4. ਤੁਰੰਤ 5. ਪਕੜੀ 6. ਰਾਜ ਕੁਮਾਰ ਦਾ 7. ਧਾਵਰਤਾ, ਜਮਾਂ ਕਰਨ ਦੀ ਰੁਚੀ 8. ਧੰਦਾ 9. ਗਿਆਨ 10. ਖਾਉ 11. ਸੰਸਕਾਰ ਕਰਨ

**ਦੋਹਰਾ ॥**

ਧੰਨੇ ਫੇਰਿ ਬਿਚਾਰਿਆ ਬਾਲ ਅਵਸਥਾ ਮੋਹਿ ॥ ਓੜਕੁ ਅਜਹੂ ਦੂਰਿ ਹੈ ਮਤੁ ਮੁਝ ਭਗਤਿ ਨ ਹੋਹਿ ॥ ੭੭ ॥

**ਚੌਪਈ ॥**

ਫੇਰਿ ਬਿਚਾਰੇ ਨਿਜ ਮਨ ਮਾਹੀ ॥ ਅਬ ਕੀ ਓੜ[1] ਚੜੇ ਕੇ ਨਾਹੀ ॥
ਬਾਲ ਅਵਸਥਾ ਕਰ ਮਨੁ ਹੋੜੀ ॥ ਬਿਰਧ ਅਵਸਥਾ ਕਦਿ ਹੈ ਓੜੀ ॥
ਬਡਾ ਹੋਇ ਹੌ ਭਗਤਿ ਕਮਾਵੌਂ ॥ ਅਬ ਹੌ ਭਗਤਿ ਨ ਕਰਨੀ ਪਾਵੌਂ ॥
ਅਬ ਕੀ ਭਗਤਿ ਨ ਪਹੁਚੈ ਓੜਿ ॥ ਮਤੁ ਮੁਝੁ ਵਿਚਹੁ ਡਾਰੇ ਤੋੜਿ ॥ ੭੮ ॥

**ਦੋਹਰਾ ॥**

ਕੁਇਰੁ[2] ਚਢਾਯੌ ਚਿਖਾ ਚਕਿ ਲਾਂਬੂ ਦਯੌ ਲਗਾਇ ॥ ਅੱਗ ਨ ਲੱਗੇ ਚਿਖਾ ਕੌ ਥੱਕੇ ਜੋਰੁ ਲਗਾਇ ॥ ੭੯ ॥

**ਸੋਰਠਾ ॥**

ਏਉ ਨ ਲਾਗੇ ਆਗਿ ਮੋਟੀ ਲਕੜੀ ਨ ਜਲੈ ॥ ਲਿਜਾਵਹੁ ਰੇ ਤੁਸ ਭਾਗਿ ਨੰਨੀ ਲਕੜੀ[3] ਬਾਲੀਏ ॥ ੮੦ ॥

**ਚੌਪਈ ॥**

ਨੰਨੀ ਲਕੜੀ ਤਲੈ ਦਿਵਾਈ ॥ ਜਲ ਗਈ ਤੁਰਤ ਨ ਬੇਰ ਲਗਾਈ ॥
ਤਬ ਧੰਨੇ ਮਨ ਸੰਸਾ ਪਯਾ ॥ ਧੰਨੇ ਕਾ ਧੀਰਜੁ ਛੁਟਿ ਗਯਾ ॥
ਜੀਵਨ ਕੀ ਚੂਕੀ ਅਬ ਆਸਾ ॥ ਨੈਨੀ ਲਕੜੀ ਨਿਰਖਿ ਤਮਾਸਾ ॥
ਨਿਸਿ ਆਯਾ ਬਾਸੁਰ ਮਰਿ ਗਯਾ ॥ ਐਸਾ ਕੌਤਕੁ ਪਲ ਮਹਿ ਭਯਾ ॥ ੮੧ ॥

**ਦੋਹਰਾ ॥**

ਅਬ ਹੀ ਲਾਗੌਂ ਭਗਤਿ ਹਰਿ ਕਾਠੀ ਤੇ ਪਰਤਾਇ[4] ॥ ਬਿਰਧਿ ਨ ਹੋਨਾ ਮੋ ਮਿਲੈ ਕਾਲੁ ਪਹੂਚੈ ਆਇ ॥ ੮੨ ॥

**ਚੌਪਈ ॥**

ਮਤੁ ਨੰਨੈ ਨੂੰ ਮਾਰੇ ਕਾਲੁ ॥ ਨੰਨੀ ਲਕੜੀ ਜਿਸੌ ਭੂਪਾਲ ॥
ਊਹਾਂ ਤੇ ਧੰਨੇ ਗਮ ਖਾਯਾ ॥ ਭਗਤਿ ਕਰਨਿ ਕੌ ਮਨੁ ਲਪਟਾਯਾ ॥
698.ਅ ਦੇ ਪ੍ਰਦਖਨਾ ਚਿ / ਖਾ ਚੌਫੇਰੇ ॥ ਨਿਮਸਕਾਰੁ ਕਰਿ ਆਯਾ ਡੇਰੇ ॥
ਭਗਤਿ ਅਰੰਭੀ ਸਿਮਰਨੁ ਕਰੇ ॥ ਹਰਿ ਹਰਿ ਸਿਮਰੇ ਮਰਨਹੁ ਡਰੇ ॥
ਮਨ ਮਹਿ ਉਪਜੇ ਜਦਿ ਬੈਰਾਗੁ ॥ ਤਬ ਬੈਠੇ ਕਰ ਸਗਲ ਤਿਆਗੁ ॥ ੮੩ ॥

**ਦੋਹਰਾ ॥**

ਮਨ ਮਹਿ ਲਾਗਾ ਕਹਨਿ ਤਬ ਕ੍ਰੀਏ ਕੌਨੁ ਉਪਾਉ ॥ ਬੁਢੜੀ ਛੋਡੀ ਪਾਪੁ ਹੈ ਕਿਉ ਕ੍ਰ ਜਪੀਏ ਨਾਉ ॥ ੮੪ ॥

**ਚੌਪਈ ॥**

ਇਸੈ ਛੋਡਿ ਕਰਿਹੌ ਜਪ ਤਾਪੁ ॥ ਤੌ ਇਸੁ ਲਾਗੈ ਮਹਾਂ ਸੰਤਾਪੁ ॥
ਨੌ ਮਾਸ ਇਸਿ ਉਦਰਿ ਰਖਾਯਾ ॥ ਕਰੀ ਪਾਲਨਾ ਗੋਦ ਖਿਲਾਯਾ ॥
ਤਿਸੇ ਛੋਡਿ ਤਟ ਤੀਰਥ ਜਾਵੌਂ ॥ ਏਤਿ ਦੋਖ ਮਤੁ ਮੈਂ ਦੁਖੁ ਪਾਵੌਂ ॥
ਖਿਝੇ ਰਾਮੁ ਕ੍ਰੋਧੁ ਮਤੁ ਕਰੇ ॥ ਹਮ ਊਪਰ ਯਹ ਔਗਣਿ ਧਰੇ ॥ ੮੫ ॥

**ਦੋਹਰਾ ॥**

ਕਾਕ[5] ਚੀਲ[6] ਤ੍ਰਿਗਦ[7] ਜੋਨਿ ਕੂਕਰਿ[8] ਸੂਕਰਿ[9] ਸਿਜਾਲਿ[10] ॥ ਐਸੀ ਜੂਨੀ ਮੁਝ ਮਿਲੈ ਫੇਰਿ ਨ ਕਰੇ ਸਮਾਲਿ ॥ ੮੬ ॥

**ਚੌਪਈ ॥**

ਮਤ ਮੀਡਕ[11] ਕੀ ਜੂਨੀ ਪਾਵੈ ॥ ਬਿਧਵਾ ਨਾਰੀ ਜੂਨ ਕਰਾਵੈ ॥
ਮਤੁ ਮੁਝ ਕਰੈ ਦਲਿਦ੍ਰ ਵਾਸਾ ॥ ਕਿਰਮ ਕਰ ਬਿਸਟਾ[12] ਦੇ ਗ੍ਰਿਵਾਸਾ ॥

---

1. ਸਿਖਰ, ਧੁਰ ਤੱਕ ਨਿਭਣਾ 2. ਰਾਜ ਕੁਮਾਰ 3. ਛੋਟੀਆਂ ਲੱਕੜੀਆਂ 4. ਪਰਖ ਕੇ 5. ਕਾਂ 6. ਇੱਲ 7. ਗਿਲਝ 8. ਕੁੱਤਾ 9. ਸੂਰ 10. ਗਿੱਦੜ 11. ਮੈਂਡਕ, ਡੱਡੂ 12. ਗੰਦਗੀ

ਜੇ ਮੈ ਰਹੌਂ ਗ੍ਰਿਸਤਿ ਘਰ ਮਾਹਿ ॥ ਮਾਯਾ ਧੰਧਾ ਛੁਟਦਾ ਨਾਹਿ ॥
ਮਾਯਾ ਕਾ ਧੰਧਾ ਜੇ ਕਰੌਂ ॥ ਨਾ ਹਰਿ ਮਿਲੀਐ ਇਤਿ ਕੁ ਡਰੌਂ ॥ ੮੭ ॥

**ਦੋਹਰਾ ॥**

ਕਰੇ ਬੇਨਤੀ ਜੋਰ ਕਰਿ ਮਨਹੁ ਤਨਹੁ ਲਿਵ ਲਾਇ ॥ ਸਾਈ ਕਾਈ ਬਿਧਿ ਕਰਹੁ ਅਪਨੀ ਭਗਤਿ ਕਰਾਇ ॥ ੮੮ ॥

**ਚੌਪਈ ॥**

ਅੰਤਹਕਰਨ ਵਿਰਕਤੁ ਹੁਇ ਗਯਾ ॥ ਧੰਨਾ ਅਤੁ ਹੀ ਆਤਰੁ ਭਯਾ ॥
ਬਾਹਰਿ ਕਿਰਤਿ ਧਵਰਤਾ[1] ਕਰੇ ॥ ਮਾਯਾ ਲੇਪ ਲਗਠਿ ਤੇ ਡਰੇ ॥
ਐਸਾ ਕਾਰਣੁ ਪ੍ਰਭ ਕਾ ਭਯਾ ॥ ਧੰਨਾ ਬਹੁ ਬਿਸਮਾਦੁ ਹੁਇ ਗਯਾ ॥
ਕੈਸੇ ਭਗਤਿ ਕਰੌਂ ਹਰਿ ਕੇਰੀ ॥ ਭਗਤਿ ਜਾਨੌਂ ਕੈਸੀ ਤੇਰੀ ॥ ੮੯ ॥

**ਦੋਹਰਾ ॥**

ਮੈਂ ਜਿਨਿ ਜਾਨੌਂ ਭਗਤਿ ਕਰ ਕਰੌਂ ਭਗਤਿ ਕਿਤੁ ਰੌਸਿ[2] ॥ ਬਿਲੀਪਾਤ ਧੰਨਾ ਕਰੈ ਹਰਿ ਚਰਨਨ ਕੀ ਹੌਸਿ[3] ॥ ੯੦ ॥

**ਸੋਰਠਾ ॥**

ਹੇ ਪ੍ਰਭ ਮੁਝੈ ਮਿਲਾਇ ਜੋ ਕੇ ਤੇਰਾ ਸੇਵਕੋ ॥ ਦੇਵੈ ਮੁਝੇ ਬਤਾਇ ਮਾਰਗੁ ਤੁਮਰੇ ਮਿਲਣਿ ਕਾ ॥ ੯੧ ॥

**ਚੌਪਈ ॥**

699.ੳ ਆਠੋ ਪਹਿਰ ਅਚਿਵੀ ਭਈ ॥ ਲਾਗਾ ਪ੍ਰੇਮ ਅਸਾ ਇਸ ਗ / ਈ ॥
ਖਾਨ ਪੀਨ ਕੋਂ ਚਿਤਿ ਨ ਚਾਹੇ ॥ ਮਾਯਾ ਕੇ ਸੰਸੇ ਸਭਿ ਲਾਹੇ ॥
ਨਿਤਿ ਪ੍ਰਤਿ ਉਰ ਮਹਿ ਐਸੀ ਆਵੈ ॥ ਮੋ ਕੌਂ ਕੋਈ ਭਗਤੀ ਲਾਵੈ ॥
ਐਸੀ ਚਿਤਵਨਿ ਸਦ ਹੀ ਕਰੈ ॥ ਦੂਸਰਿ ਬਾਤਿ ਨ ਹਿਰਦੈ ਧਰੈ ॥ ੯੨ ॥

**ਦੋਹਰਾ ॥**

ਨਿਤਪ੍ਰਤ ਗਊਚਰਾਵਤਾ ਪੁਰ ਤੇ ਬਾਹਰਿ ਜਾਇ ॥ ਆਠ ਪਹਿਰ ਮਨ ਮਹਿ ਧਰੇ ਭਗਤਿ ਭਾਉ ਠਹਿਰਾਇ ॥ ੯੩ ॥

**ਸੋਰਠਾ ॥**

ਨਗਰਹੁ ਦੂਰਿ ਤਲਾਉ ਧੰਨਾ ਗਾਈ ਲੈ ਗਯਾ ॥ ਤਹ ਸੁੰਦਰੁ ਤਟ ਥਾਉ ਤਾ ਪਰ ਛਾਉ ਅਤ ਘਣਾ ॥ ੯੪ ॥

**ਚੌਪਈ ॥**

ਬਹੁਤੁ ਬਿਰਛ ਤਹ ਸੁੰਦ੍ਰਿ ਛਾਯਾ ॥ ਤਹ ਤਟ ਕੈ ਢਿਗਿ ਧੰਨਾ ਆਯਾ ॥
ਤਹ ਇਕੁ ਪੰਡਿਤੁ ਕਰਤਾ ਪੂਜਾ ॥ ਔਰੁ ਨ ਕੋਊ ਉਹਾਂ ਦੂਜਾ ॥
ਤਿਤੁ ਤਟਿ ਧੰਨੇ ਗਊ ਪਿਆਈ ॥ ਘੰਟੇ ਕੀ ਅਵਾਜ ਸੁਣਿ ਪਾਈ ॥
ਘੰਟਾ ਬਾਜੇ ਧੰਨਾ ਸੁਣੇ ॥ ਮਨ ਅਪਣੇ ਮਹਿ ਗਣਤੀ ਗਣੇ ॥ ੯੫ ॥

**ਦੋਹਰਾ ॥**

ਧੰਨਾ ਗਯਾ ਨਿਸੰਕ[4] ਹੁਇ ਉਸ ਬ੍ਰਹਮਣ ਕੈ ਪਾਹਿ ॥ ਨਮਸਕਾਰੁ ਕਰਿ ਬੋਲਯਾ ਸਗਲੀ ਸੰਕ ਮਿਟਾਇ ॥ ੯੬ ॥

**ਚੌਪਈ ॥**

ਧੰਨਾ ਬੋਲੇ ਸੁਣਿ ਦਿਜਰਾਇ ॥ ਹਥਿ ਜੋਰਿ ਕਰ ਸੀਸੁ ਨਿਆਇ ॥
ਇਹੁ ਕਿਜਾ ਦਿਜ ਜੂ[5] ਤੁਮਰੇ ਪਾਸਿ ॥ ਦੁਇ ਕਰ ਜੋਰ ਕਰੀ ਅਰਦਾਸਿ ॥
ਤੂਕੀ ਜਾਣਹਿ ਇਸੁ ਕੀ ਸਾਰ ॥ ਜਾਇ ਉਜਾੜੀ ਗਊਆ ਚਾਰ ॥
ਇਸ ਸੌ ਤੁਮਰਾ ਕਹਾ ਪਰੋਜਨੁ[6] ॥ ਸੋ ਤੁਮ ਕਰਹੁ ਜੁਰੇ ਜਿਤੁ ਭੋਜਨੁ ॥ ੯੭ ॥

**ਦੋਹਰਾ ॥**

ਗਊਆ ਜਾਇ ਚਰਾਉ ਤੂ ਅਪਨੀ ਕਿਰਤਿ ਕਰਾਇ ॥ ਕਾਹੇ ਕੌਂ ਤੂ ਬੂਝਤਾ ਇਸੁ ਕੀ ਬੂਝ ਨ ਪਾਇ ॥ ੯੮ ॥

---

1. ਧਨ ਜੋੜਣ ਦੀ ਕ੍ਰਿਆ 2. ਰੀਸ ਢੰਗ 3. ਇੱਛਾ, ਚਾਹ 4. ਬੇ ਸੰਸਾ, ਝਿਜਕ ਤੋਂ ਬਿਨਾਂ 5. ਜੀ 6. ਪ੍ਰਯੋਜਨ, ਮੰਤਵ

**ਚੌਪਈ ॥**

ਧੰਨਾ ਬੇਨਤੀ ਕਰੇ ਪੁਕਾਰ ॥ ਬਾਰੰਬਾਰ ਕਰੇ ਨਮਸਕਾਰ ॥
ਜਿਸ ਕਾ ਕੀਆ ਤੂ ਦਿਜਰਾਇ ॥ ਅਰਥ ਤਿਸੈ ਕੈ ਸਾਚੁ ਸੁਣਾਇ ॥
ਕਹੈ ਬਾਵਲੇ[1] ਤੂ ਕੀ ਜਾਣਹਿ ॥ ਇਨ ਕੀ ਸਾਰ ਤੂ ਕਹਾਂ ਪਛਾਣਹਿ ॥
ਦੇਖੇ ਨਾਹਿ ਸੁਣੇ ਭੀ ਨਾਹੀ ॥ ਠਾਕੁਰ ਪੂਜਾ ਸੁਣੀ ਕਹਾਂ ਹੀ ॥ ੯੯ ॥

**ਦੋਹਰਾ ॥**

ਇਹੁ ਠਾਕੁਰੁ ਇਨੁ ਦੇਵਤਾ ਇਨ ਕੀ ਸੇਵਾ ਏਹੁ ॥ ਨਾਇ ਧੋਇ ਮੁਖਿ ਤਿਲਕ ਕਰੁ ਹੋਇ ਪਵਿਤ੍ਰ ਦੇਹੁ ॥ ੧੦੦ ॥

**ਸੋਰਠਾ ॥**

699.ਅ ਠਾਕੁਰੁ ਕੌਂ/ ਨ ਵਲਾਇ ਧੋਤੀ ਕਟਿ ਪਹਿਰਾਇ ਕੈ ॥ ਭੋਜਨੁ ਭੋਗੁ ਲਗਾਇ ਹਾਥ ਬਾਂਧ ਉਸਤਤਿ ਕਰਹਿ ॥ ੧੦੧ ॥

**ਚੌਪਈ ॥**

ਪਿਰਥਮ[2] ਪ੍ਰਭ ਕੌਂ ਭੋਗੁ ਲਗਾਇ ॥ ਪੁਨ ਪਾਛੈ ਨਿਜ ਭੋਜਨੁ ਖਾਇ ॥
ਪ੍ਰਿਥਮੇ ਦੂਧ ਸਮਰਪਣੁ ਕੀਜੈ ॥ ਪੁਨ ਪਾਛੈ ਦੁਧੁ ਆਪਨ ਪੀਜੈ ॥
ਧੰਨੇ ਬਿਨਤੀ ਕੀਤੀ ਫੇਰਿ ॥ ਬਾਮਨ ਆਗੇ ਠਾਕੁਰੁ ਹੇਰਿ ॥
ਮੋ ਪਰ ਦਿਜ ਜੂ ਕ੍ਰਿਪਾ ਕੀਜੈ ॥ ਮਾਲਾ ਮੰਤ੍ਰ ਦੇ ਸਿਸੁ[3] ਕੀਜੈ ॥ ੧੦੨ ॥

**ਦੋਹਰਾ ॥**

ਅਪਨਾ ਸਿਸੁ ਮੁਝ ਕੌਂ ਕਰਹੁ ਕਰਿ ਕਿਰਪਾ ਦਿਜ ਰਾਇ ॥ ਇਕੁ ਠਾਕੁਰੁ ਮੁਝ ਕੌਂ ਮਿਲੈ ਮਸਤਕਿ ਹਾਥੁ ਟਿਕਾਇ ॥੧੦੩ ॥

**ਚੌਪਈ ॥**

ਕਰਿ ਕ੍ਰਿਪਾ ਮੋ ਪਰਿ ਦਿਜ ਦੇਵਾ ॥ ਦੀਜੈ ਠਾਕੁਰੁ ਕਰਿ ਹੌਂ ਸੇਵਾ ॥
ਬੋਲੈ ਬਾਮਨੁ ਸੁਨੁ ਰੇ ਗੁਆਰ[4] ॥ ਤੂ ਕਿਆ ਜਾਨਹਿ ਇਸੁ ਕੀ ਸਾਰ ॥
ਤੂਕਰਿ ਸਕਹਿ ਨ ਇਸੁ ਕੀ ਸੇਵਾ ॥ ਤੂ ਜਿਨਿ ਜਾਨਹਿ ਇਸ ਕਾ ਭੇਵਾ ॥
ਬ੍ਰਹਮਨ ਜਾਨਹਿ ਇਨਿ ਕੀ ਪੂਜਾ ॥ ਔਰੁ ਕਿ ਜਾਨੈ ਕੋਊ ਦੂਜਾ ॥ ੧੦੪ ॥

**ਦੋਹਰਾ ॥**

ਕੌਨੁ ਤੁਮਾਰੀ ਜਾਤਿ ਹੈ ਕੌਨ ਤੁਮਾਰਾ ਨਾਉ ॥ ਕੌਨੁ ਤੁਮਾਰੀ ਕਿਰਤਿ ਕਹੁ ਕੌਨ ਗਾਂਉ ਮਹਿ ਠਾਂਉ ॥ ੧੦੫ ॥

**ਸੋਰਠਾ ॥**

ਜਾਤਿ ਹਮਾਰੀ ਜਾਟ ਗਊ ਚਰਾਵਉ ਨਗਰ ਕੀ ॥ ਔਰੁ ਨ ਕੋਊ ਠਾਟ[5] ਠਟਿਆ ਕਾਹੂਕਿਰਤਿ ਕਾ ॥ ੧੦੬ ॥

**ਚੌਪਈ ॥**

ਧੰਨਾ ਐਸੇ ਹਮਰਾ ਨਾਂਉ ॥ ਭੀਮਸੈਣ ਰਾਜੇ ਕੇ ਗਾਂਉਂ ॥
ਮੈਂ ਕਰਿ ਜਾਨੌਂ ਕਾਰ ਨ ਕਾਈ ॥ ਨਗਰ ਸਗਰ ਕੀ ਚਾਰੌਂ ਗਾਈ ॥
ਐਸੇ ਕਹਿ ਕੈ ਆਖਿ ਸੁਣਾਯਾ ॥ ਆਪਣਾ ਗੋਤ੍ਰ ਨਾਉ ਬਤਾਯਾ ॥
ਬਾਮਨ ਕੇ ਮਨ ਐਸੀ ਆਈ ॥ ਦੀਖਿਆ ਦੇਵੌਂ ਇਸ ਕੈ ਤਾਈ ॥ ੧੦੭ ॥

**ਸੋਰਠਾ ॥**

ਭਲਾ ਤੁਮਾਰਾ ਕਾਂਮ ਜਾਤ ਜਾਟ ਭੀ ਭਲੀ ਹੈ ॥ ਦੀਖਿਜਾ ਲੈ ਜਪ ਰਾਮ ਠਾਕੁਰ ਸੇਵਾ ਨ ਪੁਗੈ ॥ ੧੦੮ ॥

**ਚੌਪਈ ॥**

ਠਾਕੁਰੁ ਸੇਵਾ ਔਖੀ ਭਾਈ ॥ ਤੁਝ ਤੇ ਪੂਜਾ ਕਰੀ ਨ ਜਾਈ ॥
ਧੰਨਾ ਬੋਲੈ ਸੁਣੁ ਦਿਜ ਦੇਵਾ ॥ ਜੁ ਤੁਮ ਕਹੌਂ ਕਰੌਂ ਸਾ[6] ਸੇਵਾ ॥
ਬਾਮਨੁ ਧੰਨੇ ਰਹਿਆ ਟਲਾਇ ॥ ਧੰਨਾ ਕਬਹੂ ਮਿਟਿ ਜਿਨਿ ਜਾਇ ॥
ਧੰਨੇ ਕੀਤਾ ਬਹੁਤੁ ਖਿਆਲੁ ॥ ਮੋ ਪਰ ਹੋਵਹੁ ਕਦੇ ਦਿਆਲ ॥ ੧੦੯ ॥

1. ਐ, ਮੂਰਖ 2. ਸਭ ਤੋਂ ਪਹਿਲਾਂ 3. ਸ਼ਿਸ਼, ਚੇਲਾ, ਸਿੱਖ 4. ਗੰਵਾਰ, ਮੂਰਖ 5. ਸਮੱਗਰੀ 6. ਉਹੀ ਕਰਾਂਗਾ

**ਦੋਹਰਾ ॥**

700.ੳ ਠਾਕਰੁ ਪਾਵ /ਨਿ ਕੇ ਨਿਮਤਿ ਤੁਝੈ ਕਰਹੁ ਗੁਰਦੇਉ ॥ ਠਾਕੁਰੁ ਮੁਝ ਕੌ ਦੇਹੁ ਤੁਮ ਕਰਿ ਕਿਰਪਾ ਦਿਜ ਦੇਉ ॥੧੧੦ ॥

**ਚੌਪਈ ॥**

ਜੋ ਚੰਦਨੁ ਠਾਕੁਰ ਤੇ ਲਯਾ ॥ ਤਿਸੁ ਕਾ ਤਿਲਕੁ ਧੰਨੇ ਕੌ ਦਯਾ ॥
ਕਾਨ ਫੂਕ[1] ਦੈ ਮੰਤੁ ਦਿੜਾਯਾ ॥ ਧੰਨੇ ਕੈ ਸਿਰਿ ਹਾਥੁ ਰਖਾਯਾ ॥
ਬਾਮਨੁ ਮਨ ਮਹਿ ਕਰੇ ਬੀਚਾਰੁ ॥ ਠਾਕੁਰ ਕੀ ਜਿਨਿ ਜਾਨੈ ਸਾਰੁ ॥
ਪਾਹੁਨੁ ਆਨ ਔਰੁ ਇਸ ਦੇਉ ॥ ਠਾਕੁਰ ਕੀ ਜਿਨਿ ਜਾਨੈ ਸੇਉ ॥ ੧੧੧ ॥

**ਦੋਹਰਾ ॥**

ਮਨ ਮਹਿ ਠਾਕੁਰ ਤੇ ਡਰੇ ਬਾਮਨੁ ਬੋਲੇ ਏਉ ॥ ਠਾਕੁਰ ਕੌ ਕਿਆ ਭਾਵਈ ਥਾਂਇ ਘਤੇ ਕਿਸੁ ਸੇਉ ॥ ੧੧੨ ॥

**ਚੌਪਈ ॥**

ਇਸ ਕੌ ਦੇਵੌਂ ਪਾਹੁਨੁ ਕੋਈ ॥ ਇਹੁ ਗਵਾਰੁ ਲੇ ਲੇਗਾ ਸੋਈ ॥
ਆਜੁ ਜਾਹੁ ਤੁਮ ਧੰਨਾ ਡੇਰੇ ॥ ਠਾਕੁਰੁ ਦੇਵਗੁ ਭਲਕ ਸਵੇਰੇ ॥
ਧੰਨੇ ਭਲੀ ਬਾਤਿ ਮਨ ਮਾਨੀ ॥ ਗੁਰ ਕ੍ਰਿਪਾਲ ਭਏ ਜੀ ਜਾਨੀ ॥
ਗਾਈ ਲੇ ਕਰਿ ਗ੍ਰਿਹਿ ਕੌ ਗਯਾ ॥ ਰੈਨਿ ਨ ਬੀਤੈ ਕਲਮਲ ਭਯਾ ॥ ੧੧੩ ॥

**ਦੋਹਰਾ ॥**

ਧੰਨੇ ਨੀਂਦ ਨ ਆਵਈ ਪ੍ਰਾਤਿ ਨ ਕਬਹੂ ਹੋਇ ॥ ਉਠੇ ਬੈਠੇ ਟੁਰਿ ਫਿਰੈ ਕਦਿ ਵੇਲਾ ਆਵੈ ਸੋਇ ॥ ੧੧੪ ॥

**ਸੋਰਠਾ ॥**

ਹੋਈ ਜਦਿ ਪਰਭਾਤਿ ਧੰਨਾ ਉਠਿ ਠਾਢਾ ਭਯਾ ॥ ਕਹੈ ਸੁਨਹੁ ਮਮ ਮਾਤ[2] ਚੌਕਾ ਲੀਪ ਸੁਅੱਛ ਕਰੁ ॥ ੧੧੫ ॥

**ਸੋਰਠਾ ॥**

ਲੇਵਹੁ ਦੂਧੁ ਦੁਹਾਇ[3] ਜਨਨੀ ਕੌ ਧੰਨਾ ਕਹੈ ॥ ਰਹਹੁ ਬੈਠਿ ਇਹਿ ਠਾਇ ਮਤੁ ਕੋ ਦੂਧੁ ਛਿਆਵਈ ॥ ੧੧੬ ॥

**ਚੌਪਈ ॥**

ਅਬ ਕਿਆ ਬਾਤ ਭਈ ਰੇ ਤਾਤ ॥ ਕਰਨ ਲਗੀ ਧੰਨੇ ਕੀ ਮਾਤ ॥
ਅਬ ਅਪਨੇ ਘਰਿ ਠਾਕੁਰੁ ਆਵੈ ॥ ਧੰਨਾ ਮਾਤਾ ਕੌ ਸਮਝਾਵੈ ॥
ਅਬ ਤੁਮ ਗਾਂਈ ਕੌ ਦੁਹਿ ਆਨਹੁ ॥ ਮੁਝ ਕੌ ਅਬ ਹੀ ਆਯਾ ਜਾਂਨਹੁ ॥
ਤਬ ਧੰਨਾ ਤਟ ਕੌ ਉਠਿ ਧਾਯਾ ॥ ਬਾਮਨ ਤੇ ਆਗੇ ਹੀ ਆਯਾ ॥ ੧੧੭ ॥

**ਸੋਰਠਾ ॥**

ਧੰਨਾ ਭੋਲੇ ਭਾਇ ਮਨ ਮਹਿ ਭਰਮੁ ਨ ਕਪਟੁ ਕੁਛੁ ॥ ਬਡੇ ਉਮਾਹੇ ਚਾਇ ਆਯਾ ਠਾਕੁਰੁ ਲੈਨ ਕੌ ॥ ੧੧੮ ॥

**ਚੌਪਈ ॥**

ਧੰਨੇ ਕੇ ਉਰ[4] ਐਸੀ ਆਵੈ ॥ ਸਾਵਧਾਨ ਠਾਕੁਰੁ ਹਥਿ ਆਵੈ ॥
ਆਵੀ ਤੇ ਖੰਘਰੁ ਦਿਜੁ ਲਿਜਾਯਾ ॥ ਝਾੜ ਮਾਠ ਕੈ ਭਲਾ ਬਣਾਯਾ ॥
700.ਅ ਆਸਣਿ ਭੀਤ੍ਰ ਲਯਾ ਲੁਨਾਇ ॥ ਬਾਮ / ਨ ਤਟਿ ਢਿਗਿ ਢੁਕਾ ਆਇ ॥
ਧੰਨਾ ਦਿਜ ਦੀ ਪੈਰੀ ਪਯਾ ॥ ਥਾਪੀ ਲਾਈ ਆਦਰੁ ਦਯਾ ॥ ੧੧੯ ॥

**ਦੋਹਰਾ ॥**

ਧੰਨਾ ਮਨ ਸਰਸ[5] ਭਯਾ ਚਰਨ ਕਵਲ ਗੁਰ ਲਾਗ ॥ ਅਬ ਠਾਕੁਰ ਕੌ ਲੇਉਗਾ ਭਏ ਹਮਾਰੇ ਭਾਗ ॥ ੧੨੦ ॥

**ਚੌਪਈ ॥**

ਧੰਨਾ ਆਯਾ ਅਬਹਿ ਸਵੇਰੇ ॥ ਚਰਨਿ ਕਮਲਿ ਤਕਿ ਆਯਾ ਤੇਰੇ ॥
ਧੰਨਾ ਬੋਲੈ ਕ੍ਰਿਪਾ ਕੀਜੈ ॥ ਕਹੀ ਕਾਲ ਸਾਈ ਅਬ ਦੀਜੈ ॥

---

1. ਕੰਨ ਵਿੱਚ ਫੂਕ ਮਾਰ ਕੇ 2. ਮੇਰੀ ਮਾਤਾ 3. ਦੁੱਧ ਚੋ ਕੇ 4. ਹਿਰਦੇ ਵਿੱਚ 5. ਖੁਸ਼ ਹੋਇਆ

ਬਾਮਨੁ ਬੋਲੈ ਤੁਝ ਕੌ ਦੇਵੌਂ ॥ ਟੂਕੁ ਸੁਸਤਾਉ ਨਾਇ ਮੁਝ ਲੇਵੌਂ ॥
ਤਬ ਬਾਮਨ ਕੀਨਾ ਇਸਨਾਨੁ ॥ ਠਾਕਰੁ ਕਾ ਦਿਜ ਧਰਿਆ ਧਿਆਨੁ ॥ ੧੨੧ ॥

**ਦੋਹਰਾ ॥**
ਕਹਿ ਧੰਨਾ ਗੁਰਦੇਉ ਜੀ ਮੇਰਾ ਠਾਕੁਰੁ ਦੇਹੁ ॥ ਖੰਘਰ ਆਵੀ ਕਾ ਲਯਾ ਧੰਨਾ ਠਾਕੁਰੁ ਲੇਹੁ ॥ ੧੨੨ ॥

**ਚੌਪਈ ॥**
ਧੰਨਾ ਲੀਨਾ ਨਮਸਕਾਰ ਕੈ ॥ ਉਰ ਅੰਤਰਿ ਹੁਲਾਸੁ ਧਾਰਿ ਕੈ ॥
ਧੰਨਾ ਠਾਕੁਰੁ ਲੇ ਘਰਿ ਆਯਾ ॥ ਪਟੁਕਾ[1] ਪਾੜਿ ਬਸਤ੍ਰ ਪਹਿਰਾਯਾ ॥
ਚੌਂਕਾ ਲੀਪ ਬਨਾਈ ਠੌਰ ॥ ਉਰ ਮਹਿ ਫੁਰੈ ਨ ਕਾਈ ਔਰ ॥
ਭੂਰੇ ਕਾ ਤਹ ਆਸਨ ਕਰਿਆ ॥ ਦੂਧ ਕਟੋਰਾ ਆਗੈ ਧਰਿਆ ॥ ੧੨੩ ॥

**ਦੋਹਰਾ ॥**
ਹਾਥ ਜੋਰ ਠਾਂਢਾ ਭਯਾ ਲਾਗਾ ਕਰਨੇ ਸੇਵ ॥ ਧੰਨਾ ਜਾਨੈ ਮਨ ਬਿਖੈ ਏਹੋ ਅਲਖ ਅਭੇਵ ॥ ੧੨੪ ॥

**ਚੌਪਈ ॥**
ਤਬ ਬੋਲੀ ਧੰਨੇ ਕੀ ਮਾਇ ॥ ਪ੍ਰਸਾਦੁ ਲੇਹੁ ਧੰਨਾ ਅਬ ਆਇ ॥
ਮੈ ਮਾਤਾ ਤਬ ਰੋਟੀ ਖਾਵੌਂ ॥ ਜੌ ਠਾਕੁਰੁ ਕੌ ਦੂਧੁ ਪਿਆਵੌਂ ॥
ਠਾਕੁਰੁ ਪੀਵੈ ਖਾਵੈ ਨਾਹਿ ॥ ਹਮ ਕਹੁ ਕਿਉ ਕਰਿ ਰੋਟੀ ਖਾਹਿ ॥
ਜੋ ਠਾਕੁਰ ਜੇਵੈ ਪਰਸਾਦੁ ॥ ਤੌ ਹਮ ਕੌ ਹੋਵੈ ਅਹਿਲਾਦ[2] ॥ ੧੨੫ ॥

**ਦੋਹਰਾ ॥**
ਠਾਕੁਰੁ ਪੈ ਪੀਏ ਨਹੀ ਹਮ ਪ੍ਰਸਾਦੁ ਨ ਲੇਹਿ ॥ ਧੰਨੇ ਕੀ ਮਾਤਾ ਕਹੇ ਬਿਖਮ[3] ਬਨੀ ਬਿਧਿ ਏਹਿ ॥ ੧੨੬ ॥

**ਸੋਰਠਾ ॥**
ਕਹਿ ਧੰਨੇ ਕੌ ਮਾਇ ਗਾਇ ਸਭਾ ਰੁਲਤੀ ਫਿਰੈ ॥ ਧੰਨਾ ਕਹੈ ਸੁਨਾਇ ਗੁਨੁ ਮਾਤਾ ਸਮਝਹੁ ਭਲੂ ॥ ੧੨੭ ॥

**ਚੌਪਈ ॥**
ਜਿਸੁ ਠਾਕੁਰ ਕੀ ਗਊ ਉਪਾਈ ॥ ਸੋਈ ਸਹਾਇ ਕਰੇ ਰਘੁਰਾਈ ॥
ਉਸ ਹੀ ਠਾਕੁਰ ਕੇ ਹਮ ਕੀਏ ॥ ਜੀਉ ਪਿੰਡੁ ਪ੍ਰਾਨ ਜਿਸੁ ਦੀਏ ॥
ਘਾਸੁ ਪਾਤੁ ਗਾਈ ਕੌ ਦੇਵੈ ॥ ਤੌ ਪ੍ਰਸਾਦੁ ਆਪਿ ਪ੍ਰਭੁ ਲੇਵੈ ॥
701.ਉ ਜੇ ਠਾਕਰੁ ਪ੍ਰਸਾਦ ਨ ਲੇਵੈ ॥ / ਤੌ ਹਮ ਰਹਿ ਸਹਿਗੇ ਸਭਿ ਏਵੈ ॥ ੧੨੮ ॥

**ਦੋਹਰਾ ॥**
ਮਾਤਾ ਬੋਲੀ ਪੂਤ ਸੁਨ ਹਮਹਿ ਮਸਕਤੀ ਜੀਵ ॥ ਮਸਕਤਿ ਕਰਹਿ ਤ ਮਿਲੇ ਕੁਛ ਦੇਇ ਨ ਕੋਈ ਈਵ ॥ ੧੨੯ ॥

**ਚੌਪਈ ॥**
ਗਊਆਂ ਸਾਂਭਿ ਲੇਹਿਗੋ ਧਣੀ[4] ॥ ਅਬ ਤੌ ਹਮ ਕੌ ਮੁਸਕਲ ਬਣੀ ॥
ਅਬ ਕਹੁ ਕਹਾਂ ਕੀਜੀਏ ਤਾਤਾ[5] ॥ ਤਬ ਧੰਨਾ ਬੋਲੇ ਸੁਨਿ ਮਾਤਾ ॥
ਜਿਸ ਪ੍ਰਭ ਸਗਲੇ ਜੀ ਉਪਾਏ ॥ ਸੋਈ ਖਾਨੁ ਪਾਨੁ ਪਹੁਚਾਏ ॥
ਤੂ ਸੰਸਾ ਕਾਹੇ ਮਨ ਧਾਰਹਿ ॥ ਕਿਉ ਨ ਹਰਿ ਕਾ ਜਸੁ ਉਰ ਧਾਰਹਿ ॥ ੧੩੦ ॥

**ਦੋਹਰਾ ॥**
ਮਾਤ ਤਾਤ ਕੌ ਕਹਿ ਰਹੀ ਬਹੁਤੁ ਕੀਆ ਉਪਦੇਸ ॥ ਧੰਨੇ ਮਨ ਨਿਹਚੋ ਭਯਾ ਮਾਤਾ ਕਰੇ ਕਲੇਸੁ[6] ॥ ੧੩੧ ॥

**ਚੌਪਈ ॥**
ਧੰਨਾ ਬੋਲੇ ਸੁਨ ਮਹਿਤਾਰੀ ॥ ਅਬ ਹਮ ਬਾਹਰਿ ਸੁਰਤਿ ਸਮ੍ਹਾਰੀ ॥
ਜਬ ਹਮ ਹੋਤੇ ਉਦਰ ਮਝਾਰਿ ॥ ਤਬ ਹਮ ਕਰਤਿ ਤਹਾਂ ਕਿਆ ਕਾਰ ॥

1. ਕਪੜਾ 2. ਅਨੰਦ 3. ਔਖੀ 4. ਮਾਲਕ 5. ਬੇਟਾ 6. ਲੜਾਈ

ਜਿਨ ਕੀਨੀ ਉਹਾਂ ਪ੍ਰਤਿਪਾਲਾ ॥ ਸੋਈ ਈਹਾਂ ਕਰਗ ਸਮਾਲਾ ॥
ਮਮ ਮਨਿ ਸੰਸਾ ਕੋਈ ਨਾਹਿ ॥ ਨਿਹਚੌ ਹੈ ਹਮਰੇ ਮਨ ਮਾਹਿ ॥ ੧੩੨ ॥

**ਦੋਹਰਾ ॥**

ਮਾਤ ਕਹੈ ਤਬ ਪੂਤ ਕੌ ਜੋ ਕੁਛ ਮਾਤਾ ਖਾਇ ॥ ਜੋ ਸਰੀਰ ਤਾਹੀ ਵਧੇ ਜਾ ਉਸ ਕੌ ਰਸੁ ਜਾਇ ॥ ੧੩੩ ॥

**ਚੌਪਈ ॥**

ਜਨਮੇ ਬਾਰਕੁ ਬਾਹਰਿ ਆਵੈ ॥ ਮਾਤ ਤਾਤ ਕੌ ਦੂਧੁ ਚੁੰਘਾਵੈ ॥
ਏਉ ਨ ਕੋਈ ਹੋਆ ਤਾਤ ॥ ਵਡਾ ਭਯਾ ਤਬ ਭੋਜਨੁ ਖਾਤੁ ॥
ਧੰਨਾ ਬੋਲੇ ਸੁਨੁ ਮਮ ਮਾਈ ॥ ਕੁੰਮੀ[1] ਜਲ ਤੇ ਬਾਹਰਿ ਬਿਜਾਈ[2] ॥
ਆਪ ਵੜੀ ਜਲ ਭੀਤਰਿ ਜਾਇ ॥ ਚੋਗੁ ਨ ਦੇਇ ਨ ਦੂਧੁ ਚੁੰਘਾਇ ॥ ੧੩੪ ॥

**ਦੋਹਰਾ ॥**

ਨਾ ਤਿਸੁ ਚੋਗੁ ਨ ਦੂਧੁ ਹੈ ਕੌਨੁ ਕਰਤਾ ਪ੍ਰਤਿਪਾਲੁ ॥ ਕ੍ਰ ਪੂਰਨ ਸਗਿ ਰਲਾਇਦਾ ਐਸਾ ਦੀਨ ਦਜਾਲ ॥ ੧੩੫ ॥

**ਚੌਪਈ ॥**

ਤਬ ਬੋਲੀ ਧੰਨੇ ਕੀ ਮਾਤਾ ॥ ਕੁੰਮੀ ਨਿਰਖਤਿ ਅਪਨੇ ਤਾਤਾ ॥
ਜੋ ਤਨੁ[3] ਨਜਰਿ ਪਰੇ ਸੋ ਜੀਵੈ ॥ ਮਰੈ ਜੁ ਨਜਰਹੁ ਓਲ੍ਹੇ ਥੀਵੈ ॥
ਧੰਨਾ ਬੋਲੈ ਸੁਨੁ ਮਮ ਜਨਨੀ ॥ ਪਥਰ ਕੀਟ ਕਰੇ ਕਿਆ ਕ੍ਰਨੀ ॥
ਤਾ ਕੌ ਮਾਰਗੁ ਗਲੀ ਨ ਕਾਈ ॥ ਉਹੁ ਕਿਵ ਕਰਿ ਜੀਵੈ ਗੋ ਮਾਈ ॥ ੧੩੬ ॥

**ਦੋਹਰਾ ॥**

ਤਿਸੁ ਆਹਾਰੁ ਪਹੁਚਾਵਈ ਦੇਵੈ ਦੇਵਣਹਾਰੁ ॥ ਹਮ ਕੋ ਸੰਸਾ ਕੁਛ ਨਹੀ ਜਾਣੈ ਪਰਵਦਗਾਰੁ ॥ ੧੩੭ ॥

**ਚੌਪਈ ॥**

701.ਅ ਜੋ ਸਭਨਾ ਕੇ ਦੇਤ ਅਹਾਰੁ ਕੌ ਦੇਤਿ ॥ ਸੋਈ / ਹਮਰੇ ਦੇਵਣਹਾਰੁ ॥
ਭਾਵੈ ਕੋਈ ਤਹ ਤਹ ਜਾਵੈ ॥ ਜੋ ਪ੍ਰਭ ਦੇਣਾ ਸੋਈ ਪਾਵੈ ॥
ਤਬ ਧੰਨੇ ਕੀ ਬੋਲੀ ਮਾਇ ॥ ਤੁਮ ਬਿਨੁ ਹੌ ਭਿ ਨ ਸਕੌ ਖਾਇ ॥
ਠਾਕੁਰੁ ਜੇਵਗੁ[4] ਤਾ ਤੂ ਜੇਵਹਿ ॥ ਤੁਝ ਬਿਨੁ ਮੋਹਿ ਅਹਾਰ ਨ ਲੇਵਹਿ ॥ ੧੩੮ ॥

**ਦੋਹਰਾ ॥**

ਮਾਤ ਤਾਤ ਬਿਥਿ[5] ਬਹਿ ਰਹੇ ਦੁਹੁ ਨੇ ਕੀਆ ਨੇਮੁ ॥ ਗਾਈ ਤਜਿਜਾ ਘਾਸੁ ਪਤੁ ਧੰਨੇ ਕਾ ਕਰ ਪ੍ਰੇਮੁ ॥ ੧੩੯ ॥

**ਚੌਪਈ ॥**

ਧੰਨਾ ਖਾਇ ਤਹੀ ਹਮ ਖਾਵਹਿ ॥ ਨਾਤ੍ਰ ਸਭ ਭੂਖੇ ਮਰ ਜਾਵਹਿ ॥
ਧੰਨੇ ਕਾ ਨਿਹਚਾ ਹਰਿ ਦੇਖਿ ॥ ਹਠੁ ਅਰੁ ਪ੍ਰੇਮ ਭਲੂਕਰਿ ਪੇਖਿ ॥
ਠਾਕੁਰੁ ਜੀ ਤਬ ਭਏ ਦਿਆਲ ॥ ਦਰਸਨੁ ਦੀਨਾ ਹੁਇ ਕਿਰਪਾਲੁ ॥
ਪਿਛਲੀ ਰਾਤਿ ਅੱਠਵੈ ਜਾਮ[6] ॥ ਧੰਨੇ ਕੇ ਢਿਗਿ ਆਏ ਰਾਮ ॥ ੧੪੦ ॥

**ਦੋਹਰਾ ॥**

ਪਿਛਲੀ ਰਹਿੰਦੀ ਰਾਤ ਨੂੰ ਹੋਏ ਹਰਿ ਕਿਰਪਾਲ ॥ ਪਹਰਿ ਰਾਤਿ ਦਰਸਨ ਦਯੌ ਕੀਨਾ ਭਗਤੁ ਨਿਹਾਲੁ ॥ ੧੪੧ ॥

**ਚੌਪਈ ॥**

ਠਾਕੁਰ ਬੂਝੈ ਕੁਸਲ ਕਲਿਜਾਣ ॥ ਆਜੁ ਕੁਸਲੁ ਤੂ ਜਾਣੀ ਜਾਣ ॥
ਸਰਬ ਸੂਖ ਤੇਰੇ ਪਰਸਾਦ ॥ ਬਿਨਸਿ ਗਏ ਸਭ ਬਾਦ ਬਿਬਾਦ ॥

1. ਕੱਛੂ ਕੁੰਮੀ 2. ਬੱਚਿਆਂ ਨੂੰ ਜਨਮ ਦਿੰਦੀ ਹੈ 3. ਬੱਚਾ 4. ਜੇ ਖਾਏਗਾ 5. ਦੋਵੇਂ 6. ਅਠਵੇਂ ਪਹਿਰ

ਲਿਜਾਉ ਦੂਧੁ ਧੰਨਾ ਹੌ ਪੀਵੌਂ ॥ ਲੇਹੁ ਜੀ ਲੇਹੁ ਸਦਾ ਬਲਿ ਥੀਵੌਂ ॥
ਕਰਿ ਕਿਰਪਾ ਦੂਧ ਯਹਿ ਪੀਜੈ ॥ ਜੀਅ ਦਾਨੁ ਹਮ ਕੌ ਪ੍ਰਭ ਦੀਜੈ ॥ ੧੪੨ ॥

**ਦੋਹਰਾ ॥**

ਧੰਨੇ ਦੀਆ ਦੂਧੁ ਤਬ ਠਾਕੁਰ ਲੀਆ ਪੀਅ ॥ ਤੇਰੇ ਦਰਸ ਅਨੂਪ ਤੇ ਬਲਿ ਕੀਆ ਮੁਹ ਜੀਅ ॥ ੧੪੩ ॥

**ਸੋਰਠਾ ॥**

ਧੰਨਾ ਮਾਂਗਹੁ ਸੋਇ ਜੋਇ ਤੁਮੇ ਕੁਛ ਚਾਹਿਯੇ ॥ ਜੋ ਆਖਹੁ ਸੋ ਹੋਇ ਹਮ ਤੂਠੇ ਤੁਮ ਊਪਰੇ ॥ ੧੪੪ ॥

**ਚੌਪਈ ॥**

ਧੰਨੇ ਬਿਨਤੀ ਆਖਿ ਸੁਣਾਈ ॥ ਹਮ ਕੌ ਛੋਡਿ ਨ ਜਾਹੁ ਗੁਸਾਂਈ ॥
ਤੂਤੂਠਾ ਹੋਆ ਕਿਰਪਾਲ ॥ ਸਦਾ ਰਹਹੁ ਤੁਮ ਹਮਰੇ ਨਾਲ ॥
ਇਕੁ ਪਲੁ ਹਮ ਕੌ ਛੋਡਿ ਨ ਜਾਹਿ ॥ ਤੁਮੁ ਬਿਨੁ ਹਮਰਾ ਜੀਵਨੁ ਨਾਂਹਿ ॥
ਠਾਕੁਰੁ ਧੰਨੇ ਕੈ ਸੰਗਿ ਰਹੇ ॥ ਜੈ ਧੰਨੇ ਕੀ ਸਭ ਜਗੁ ਕਹੇ ॥ ੧੪੫ ॥

**ਦੋਹਰਾ ॥**

ਧੰਨਾ ਗਊ ਚਰਾਵਈ ਠਾਕੁਰੁ ਨਾਲੇ ਜਾਇ ॥ ਆਠ ਪਹਰਿ ਇਕਠੇ ਰਹਹਿ ਵਿਥ ਨ ਕਬਹੂ ਪਾਇ ॥ ੧੪੬ ॥

**ਸੋਰਠਾ ॥**

702.ੳ ਇਕਿ ਦਿਨ ਢੁਕਾ ਜਾਇ ਧੰਨਾ ਗਊ ਚਰਾਵਤਾ ॥ ਉਤ ਹੀ ਉਤ ਥਾਇ ਠਾਕੁਰ ਪੂਜਾ / ਦਿਜ ਕਰੈ ॥ ੧੪੭ ॥

**ਚੌਪਈ ॥**

ਘੰਟਾ ਵਜਦਾ ਸੁਣਿਆ ਕਾਨ ॥ ਤੌ ਧੰਨੇ ਦਿਜੁ ਹੋਆ ਭਾਨ ॥
ਧੰਨਾ ਬੋਲੇ ਠਾਕੁਰ ਪਾਸਿ ॥ ਦੁਇ ਕਰ ਜੋਰ ਕਰੀ ਅਰਦਾਸ ॥
ਤੁਮ ਠਾਕੁਰ ਜੀ ਗਊ ਚਰਾਵਹੁ ॥ ਹਮ ਆਏ ਬਿਨੁ ਛੋਡਿ ਨ ਜਾਵਹੁ ॥
ਮਤ ਕਾ ਗਊ ਕਹੀ ਉਠਿ ਜਾਇ ॥ ਮੈਂ ਆਵੌਂ ਗੁਰਦਰਸਨੁ[1] ਪਾਇ ॥ ੧੪੮ ॥

**ਦੋਹਰਾ ॥**

ਈਹਾਂ ਮੁਝ ਗੁਰਦੇਉ ਹੈ ਕਰਤਾ ਠਾਕੁਰੁ ਸੇਉ ॥ ਤਿਸੁਕਾ ਦਰਸਨ ਦੇਖਿ ਹੌ ਮਿਲਿ ਆਵੌਂ ਗੁਰਦੇਉ ॥ ੧੪੯ ॥

**ਚੌਪਈ ॥**

ਠਾਕੁਰੁ ਬੋਲੇ ਧੰਨਾ ਜਾਵਹੁ ॥ ਗੁਰ ਅਪਨੇ ਦਰਸਨੁ ਕਰਿ ਆਵਹੁ ॥
ਧੰਨਾ ਗਯਾ ਤੀਰ ਗੁਰਦੇਵਾ ॥ ਕਰਤਾ ਦੇਖਾ ਠਾਕੁਰ ਸੇਵਾ ॥
ਠਾਕੁਰ ਦੇਖੇ ਓਡਾ ਕੇਡਿ[2] ॥ ਛੋਡਿ ਗਯਾ ਮੈਂ ਉਤਿ ਦਿਨਿ ਜੇਡਿ[3] ॥
ਧੰਨਾ ਦਿਜ ਕੀ ਪੈਰੀ ਪਯਾ ॥ ਥਾਪੀ ਲਾਈ ਆਦਰੁ ਦਯਾ ॥ ੧੫੦ ॥

**ਦੋਹਰਾ ॥**

ਕਹਿ ਧੰਨਾ ਗੁਰਦੇਵ ਜੁਠਾਕੁਰੁ ਓਡੋ ਹੋਇ ॥ ਕੇਤੇ ਦਿਨਿ ਪਾਛੈ ਪਏ ਇਕੁ ਤਿਲੁ ਵਧੇ ਨ ਕੋਇ ॥ ੧੫੧ ॥

**ਚੌਪਈ ॥**

ਠਾਕੁਰੁ ਤੇਰੇ ਓਡਾ ਕੇਡੇ ॥ ਉਸ ਦਿਨਿ ਛੋਡਿ ਗਯਾ ਮੈਂ ਜੇਡੇ ॥
ਰਜਤੇ ਹੈਂ ਕਿ ਰਜਤੇ ਨਾਂਹਿ ॥ ਸੰਸਾ ਪਯਾ ਬਾਮਨ ਮਨ ਮਾਂਹਿ ॥
ਸਾਚੁ ਕਹੌ ਧੰਨਾ ਸਿਸੁ ਮੇਰਾ ॥ ਤੁਮਰਾ ਠਾਕੁਰੁ ਭਯਾ ਵਡੇਰਾ ॥
ਸਾਚ ਕਹੌ ਤੁਮ ਵਧਿਆ ਕੇਤਾ ॥ ਮੋ ਕੌ ਕਹਿ ਦੀਜੈ ਸਿਸਿ ਤੇਤਾ ॥ ੧੫੨ ॥

**ਦੋਹਰਾ ॥**

ਤੁਮਰੇ ਓਡਾ ਕੇਡ ਹੈ ਮੁਝ ਠਾਕੁਰ ਮੁਟੀਆਰੁ[4] ॥ ਗਾਇ ਚਰਾਵੈ ਨਾਲਿ ਮੁਝ ਕਾਜ ਸਵਾਰਨਹਾਰੁ ॥ ੧੫੩ ॥

---

1. ਗੁਰੂ ਦਾ ਦਰਸ਼ਨ ਪਾ ਕੇ 2. ਓਨਾ ਕੁ ਹੀ 3. ਜਿੱਡਾ 4. ਨੌ ਜੁਆਨ, ਵੱਡਾ ਹੋ ਗਿਆ

**ਸੋਰਠਾ ॥**

ਦੇਖੇ ਧੰਨੇ ਓਰ ਬਾਮਨ ਅਪਨੀ ਨਜਰਿ ਭਰਿ ॥ ਧੰਨੇ ਚਿਹਰਾ ਹੋਰੁ ਕਿਆ ਕਹਿਤਾ ਹੈ ਜਾਟੁ ਇਹੁ ॥ ੧੫੪ ॥

**ਚੌਪਈ ॥**

ਬਡਾ ਭਯਾ ਕਿਆ ਠਾਕੁਰੁ ਆਪੇ ॥ ਗਊ ਚਰਾਵਤਿ ਠਾਕੁਰੁ ਭਾਖੇ ॥
ਠਾਕੁਰੁ ਬਡੇ ਹੋਹਿ ਕਹੁ ਕੈਸੇ ॥ ਹਮ ਕੌ ਬੋਲੈ ਠਾਕੁਰ ਵੈਸੇ ॥
ਧੰਨੇ ਕੇ ਮੁਖ ਓਰ ਨਿਹਾਰੇ ॥ ਦੇਖਿ ਜੋਤਿ ਅਤਿ ਅਪਰ ਅਪਾਰੇ ॥
ਬਾਮਨੁ ਨਿਰਖਿ ਰਹਿਆ ਹੈਰਾਨੁ ॥ ਧੰਨਾ ਮਾਨੌ ਰੂਪੁ ਨਰਾਨ[1] ॥ ੧੫੫ ॥

**ਦੋਹਰਾ ॥**

ਬਾਮਨੁ ਧੰਨੈ ਕੌ ਕਹੈ ਸਾਚੁ ਕਹੈਂ ਉਪਹਾਸੁ[2] ॥ ਗੁਰੂ ਪਾਸ ਉਪਹਾਸ ਕੌ ਕਰਿ ਸਕਦਾ ਹੈ ਦਾਸੁ ॥ ੧੫੬ ॥

702.ਅ / **ਚੌਪਈ ॥**

ਤਬ ਬਾਮਨ ਮਨ ਮਾਂਹਿ ਬੀਚਾਰਾ ॥ ਕੁਛ ਈਹਾਂ ਹੋਆ ਉਪਚਾਰਾ ॥
ਜਾਟੁ ਹੋਰੁ ਕਾ ਹੋਰੋ ਭਯਾ ॥ ਇਸ ਕਾ ਰੂਪੁ ਅਨੂਪੁ ਹੁਇ ਗਯਾ ॥
ਕਹੁ ਧੰਨਾ ਹੋਈ ਕਿਵ ਬਾਤ ॥ ਜਿਉਂ ਕੀ ਤਿਉ ਕਹਿ ਦੀਜੈ ਤਾਤਿ ॥
ਤੁਮਰਾ ਠਾਕੁਰੁ ਵਧਿਆ ਕਿਕੂ ॥ ਸਾਚੁ ਸੁਨਾਵਹੁ ਹੋਈ ਜਿਕੂ ॥ ੧੫੭॥

**ਦੋਹਰਾ ॥**

ਬਾਮਨ ਬੂਝੈ ਸਾਚੁ ਕਹੁ ਕਿਵ ਕਰਿ ਹੁਈ ਬਾਤਿ ॥ ਤੁਮਰਾ ਠਾਕੁਰੁ ਕੇਡਕੁ ਭਯਾ ਬਿਧਿ ਹੋਈ ਕਿਤੁ ਭਾਤਿ ॥ ੧੫੮ ॥

**ਚੌਪਈ ॥**

ਈਹਾਂ ਤੇ ਠਾਕੁਰੁ ਲੈ ਗਯਾ ॥ ਤੌ ਕਹੁ ਕੈਸਾ ਕੌਤਕੁ ਭਯਾ ॥
ਧੰਨੇ ਸਭ ਬਿਧਿ ਆਖਿ ਸੁਨਾਈ ॥ ਜ੍ਰਿ ਜਿਵ ਹੋਈ ਤਿਉ ਤਿਉ ਗਾਈ ॥
ਠਾਕੁਰ ਕੌ ਜਲ ਜਾਇ ਨਵਾਯਾ ॥ ਠਾਕੁਰੁ ਆਗੇ ਦੂਧੁ ਰਖਾਯਾ ॥
ਨਾ ਕੁਛ ਪੀਵੈ ਨ ਕਿਛੁ ਖਾਇ ॥ ਮੰਨੇ ਨਾਹਨ ਰਹੇ ਮਨਾਇ ॥ ੧੫੯ ॥

**ਦੋਹਰਾ ॥**

ਤਬ ਨਿਹਚੌ ਹਮ ਭੀ ਕਰਾ ਠਾਕੁਰੁ ਖਾਇ ਤ ਖਾਂਉ ॥ ਗਾਈ ਭੀ ਨਿਹਚੌ ਕਰਾ ਸਣੁ ਬੁਢੜੀ ਮੁਝ ਮਾਉ ॥ ੧੬੦ ॥

**ਸੋਰਠਾ ॥**

ਗਊ ਨ ਖਾਵੈ ਘਾਸੁ ਮੈਂ ਮਾਤਾ ਜਲ ਅੰਨੁ ਤਜ ॥ ਹਮਰੇ ਮਨ ਅਭਿਆਸੁ ਠਾਕੁਰੁ ਖਾਇ ਤਾਂ ਖਾਂਹਿਗੇ ॥ ੧੬੧ ॥

**ਚੌਪਈ ॥**

ਇਕਿ ਦਿਨਿ ਠਾਕੁਰੁ ਆਯੌ ਨਾਹੀਂ ॥ ਹਮਰੇ ਨਿਹਚੌ ਅਤਿ ਮਨ ਮਾਂਹੀ ॥
ਜਿਉਂ ਜਿਉਂ ਠਾਕੁਰੁ ਆਵੈ ਨਾਂਹਿ ॥ ਮਰਣੁ ਮੰਡਿਯਾ[3] ਹਮ ਮਨ ਮਾਹਿ ॥
ਤੀਨ ਪਹਰਿ ਬੀਤੀ ਜਬ ਰਾਤਿ ॥ ਠਾਕੁਰੁ ਆਏ ਪਹਰਿ ਪਰਾਤਿ ॥
ਤਬ ਠਾਕੁਰ ਜੀ ਭਏ ਦਯਾਲ ॥ ਕਰਿ ਕਿਰਪਾ ਆਏ ਕਿਰਪਾਲ ॥
ਜਬ ਠਾਕੁਰੁ ਮੁਝ ਦਰਸਨੁ ਦਯਾ ॥ ਸਾਵਧਾਨੁ ਠਾਕੁਰੁ ਤਬ ਭਯਾ ॥ ੧੬੨ ॥

**ਦੋਹਰਾ ॥**

ਠਾਕੁਰੁ ਬੋਲਾ ਭਲੇ ਹੌ ਧੰਨਾ ਕੁਸਲ ਕਲਿਯਾਣੁ ॥ ਤੁਮਰੇ ਦਰਸਨ ਅਜੁ ਭਲੇ ਤੂਪ੍ਰਭ ਜਾਣੀਜਾਣੁ ॥ ੧੬੩ ॥

**ਚੌਪਈ ॥**

ਲਿਆਉ ਦੂਧੁ ਧੰਨਾ ਮੁਝ ਦੇਹੁ ॥ ਮੈਂ ਦੀਆ ਕਿਰਪਾਨਿਧਿ ਲੇਹੁ ॥
ਪੀਆ ਦੂਧੁ ਕਿਰਪਾ ਪ੍ਰਭ ਕਰੀ ॥ ਵਰੰਬ੍ਰਹ[4] ਭਏ ਮੁਝ ਹਰੀ ॥

---

1. ਨਾਰਾਇਣ 2. ਮਖੌਲ, ਹਾਸਾ, ਟਿੱਚਰ 3. ਮਰਨਾ ਧਾਰਿਆ 4. ਵਰ ਦੇਣ ਯੋਗ

ਮੈਂ ਤੂਠਾ[1] ਧੰਨਾ ਮੰਗਿ ਲੇਹਿ ॥ ਜੌ ਠਾਕੁਰ ਆਖੀ ਮੁਝ ਏਹਿ ॥
ਸਦੀ ਹੀ ਹੋਵਹੁ ਸੰਗਿ ਸਹਾਇ ॥ ਹਮ ਕੌ ਛੋਡਿ ਨ ਕਬਹੂਜਾਇ ॥ ੧੬੪ ॥

703.ੳ / **ਦੋਹਰਾ ॥**

ਹਮਰੇ ਸਦ ਹੀ ਸੰਗਿ ਰਹੁ ਜੇ ਤੂਠੇ ਗੋਪਾਲ ॥ ਮੋ ਕੌ ਛੋਡਿ ਨ ਜਾਹੁ ਪ੍ਰਭ ਜੇ ਤੁਮ ਹਹੁ ਕਿਰਪਾਲ ॥ ੧੬੫ ॥

**ਚੌਪਈ ॥**

ਬਾਮਨੁ ਬੋਲੈ ਧੰਨੇ ਤਾਈ ॥ ਤੈ ਠਾਕੁਰੁ ਸੌ ਭਲ ਠਹਿਰਾਈ ॥
ਅਬ ਠਾਕੁਰੁ ਜੀ ਹੈ ਕਹੁ ਕਹਾਂ ॥ ਸਾਚੁ ਬਤਾਵਹੁ ਠਾਕੁਰੁ ਜਹਾਂ ॥
ਅਬ ਮੈਂ ਗਊਆਂ ਪਾਛੈ ਲਾਯਾ ॥ ਤਬ ਤੁਮਰੇ ਦਰਸਨ ਕੌ ਆਯਾ ॥
ਤਬ ਬਾਮਨੁ ਉਲਟਾ ਉਠਿ ਪਯਾ ॥ ਧੰਨੇ ਕੀ ਚਰਨੀ ਲਪਟਯਾ ॥ ੧੬੬ ॥

**ਦੋਹਰਾ ॥**

ਧਨੁ ਧਨੁ ਧੰਨਾ ਭਗਤੁ ਤੂਜਿਸੁ ਮਿਲਿਆ ਹਰਿ ਆਇ ॥ ਧੰਨਾ ਸੁਣੁ ਮੁਝ ਬੇਨਤੀ ਮੁਝ ਕੌ ਰਾਮੁ ਮਿਲਾਇ ॥ ੧੬੭ ॥

**ਚੌਪਈ ॥**

ਏਹੁ ਦਖਣਾ[2] ਮੁਝ ਕੌ ਦੀਜੈ ॥ ਠਾਕੁਰੁ ਪਾਸਿ ਬਿਨੰਤੀ ਕੀਜੈ ॥
ਤੂਮਮ ਸਿਖ ਮੈਂ ਤੁਝ ਗੁਰਦੇਉ ॥ ਤੁਝ ਕੌ ਮੁਝੈ ਬਤਾਈ ਸੇਉ[3] ॥
ਜਾ ਤੂਮੁਝ ਕੌ ਰਾਮੁ ਮਿਲਾਵਹਿ ॥ ਤਾ ਤੂ ਸਗੁਰਾ ਸਭ ਸੁਖੁ ਪਾਵਹਿ ॥
ਠਾਕਰ ਕੌ ਪੂਛੌ ਇਕਿ ਬਾਰ ॥ ਕਰੌ ਬੇਨਤੀ ਬਾਰੰਬਾਰ ॥
ਜੇ ਠਾਕੁਰ ਮਾਨੀ ਮੁਝ ਕਹੀ ॥ ਤੌ ਤੁਮ ਦਰਸੁ ਕਰਾਵੌ ਸਹੀ ॥ ੧੬੮ ॥

**ਦੋਹਰਾ ॥**

ਧੰਨਾ ਆਯਾ ਦੌੜਿ ਕਰਿ ਮਨ ਮਹਿ ਬਹੁਤੇ ਚਾਇ ॥ ਠਾਕੁਰੁ ਬੋਲੈ ਧੰਨਿਆ ਸਾਚੁ ਸੁਨਾਵਹੁ ਆਇ ॥ ੧੬੯ ॥

**ਚੌਪਈ ॥**

ਪੈਰੀ ਪੜਿਹੈ ਬਹੁਤੀ ਬਾਰ ॥ ਉਸਤਤਿ ਕਰੇ ਕਰੇ ਨਮਸਕਾਰ ॥
ਧੰਨਾ ਬੇਨਤਿ ਆਖਿ ਸੁਣਾਵੈ ॥ ਕਰੌ ਬਿਨੰਤੀ ਜੇ ਤੁਧੁ ਭਾਵੈ ॥
ਬ੍ਰਹਮਨੁ ਇਕ ਮੇਰਾ ਗੁਰਦੇਉ ॥ ਦਰਸਨੁ ਦੀਜੈ ਚਾਹੌ ਏਉ ॥
ਦਯਾ ਕਰਹੁ ਪ੍ਰਭੁ ਦਰਸਨੁ ਦੀਜੈ ॥ ਹਮਰੇ ਊਪਰ ਕ੍ਰਿਪਾ ਕੀਜੈ ॥ ੧੭੦ ॥

**ਦੋਹਰਾ ॥**

ਐਸੀ ਬਾਤ ਨ ਫੁਨ[4] ਕਹੌ ਧੰਨਾ ਦੂਜੀ ਬਾਰ ॥ ਬ੍ਰਹਮਨ ਕੌ ਦਰਸਨੁ ਨਹੀਂ ਮਨ ਮਹਿ ਕਰਹੁ ਸਮਾਰ ॥ ੧੭੧ ॥

**ਚੌਪਈ ॥**

ਬਾਰਹ ਬਰਸ ਕਰੀ ਉਨਿ ਸੇਵ ॥ ਸਬਾ ਬਿਰਥਾ ਹੋਈ ਦੇਵ ॥
ਏਕ ਨਿਮਖ ਮੋ ਸੌ ਜਿਨਿ ਰਚਿਯਾ ॥ ਮਾਯਾ ਮੈ ਉਸਿ ਕਾ ਚਿਤੁ ਖਚਿਯਾ ॥
ਇਸੁ ਬ੍ਰਹਮਨ ਕਾ ਰਿਦਾ ਕਸੁਧੁ ॥ ਇਕੁ ਪਲ ਹੋਇ ਨ ਸਾਕੈ ਸੁੱਧੁ ॥
ਕਸੁੱਧ ਆਤਮੇ ਮਿਲੌ ਨ ਕੋਇ ॥ ਮਿਲੌ ਤੁਰਤੁ ਸੁਧ ਰਿਦ ਹੋਇ ॥ ੧੭੨ ॥

**ਦੋਹਰਾ ॥**

703.ਅ ਕਸੁਧ ਆਤਮੇ ਨ ਮਿਲੌ ਕ੍ਰ ਰਹੈ ਜਤਨ ਅਨੇਕ ॥ ਸੁਧ ਆਤਮੈ ਮਿਲੋ ਲਾਵੌ ਘੜੀ ਨ / ਏਕ ॥ ੧੭੩ ॥

**ਚੌਪਈ ॥**

ਮੇਰੇ ਸਾਥਿ ਰਚੇ ਜੋ ਕੋਈ ॥ ਹਮਰਾ ਦ੍ਰਸਨ ਪਰਸੇ ਸੋਈ ॥
ਇਸੁ ਬਾਮਨ ਮਨ ਕਪਟੁ ਘਨੇਰਾ ॥ ਇਸ ਕੌ ਦ੍ਰਸਨੁ ਨਾਹਨ ਮੇਰਾ ॥

---

1. ਪ੍ਰਸੰਨ ਹੋਇਆ 2. ਦਕਸ਼ਣਾ, ਭੇਟਾ 3. ਸੇਵਾ 4. ਫੇਰ, ਦੁਬਾਰਾ

ਧੰਨਾ ਬਿਨਵੈ ਸੁਨੁ ਅਰਦਾਸੇ ॥ ਬਚਨ ਦੀਆ ਮੈਂ ਤੁਧੁ ਭ੍ਵਾਸੇ ॥
ਦਰਸਨੁ ਤੁਝ ਕੌ ਆਇ ਕਰਾਵੈਂ ॥ ਤੁਝ ਲੈ ਚਲੌ ਕਿ ਠਾਕੁਰਿ ਲਿਜਾਵੈਂ ॥ ੧੭੪ ॥
**ਦੋਹਰਾ ॥**
ਜਿਸੌ ਜਾਨਹੁ ਤਿਉ ਦਸੁ ਦੇਹੁ ਹਮਰਾ ਬਚਨੁ ਮੁਕਾਇ ॥ ਨਿੰਦਾ ਹੋਇ ਨ ਜਗ ਬਿਖੇ ਬਚਨੁ ਨ ਬਿਰਥਾ ਜਾਇ ॥ ੧੭੫ ॥
**ਚੌਪਈ ॥**
ਠਾਕਰ ਬੋਲੀ ਬਾਣੀ ਏਹਿ ॥ ਧੰਨਾ ਇਸ ਕਾ ਨਾਮੁ ਨ ਲੇਹਿ ॥
ਉਸ ਕੌ ਦਰਸਨੁ ਦੇਣਾ ਨਾਂਹਿ ॥ ਘੜੀ ਘੜੀ ਸਰਮਾਵਹਿ ਕਾਂਹਿ ॥
ਤਬ ਠਾਕੁਰ ਸੌ ਧੰਨੇ ਕਹਿਆ ॥ ਰਹੀ ਬਾਤਿ ਜਾ ਦਰਸਨੁ ਰਹਿਆ ॥
ਰਖੁ ਦਰਸੁ ਅਪਨਾ ਭਗਵਾਨਹਿ ॥ ਅਹਿ ਤੂ ਤੇਰੀ ਗਊਆਂ ਜਾਨਹਿ ॥ ੧੭੬ ॥
**ਦੋਹਰਾ ॥**
ਉਸ ਬਾਮਨ ਸੌ ਮੈ ਰਲੌਂ ਕਾਸਟੁ[1] ਲੇਵਹਿ ਜਾਇ ॥ ਸਣੁ ਬ੍ਰਹਮਣ ਹਮ ਜਲ ਮਰਹਿ ਧੰਨਾ ਚਲਿਆ ਧਾਇ ॥ ੧੭੭ ॥
**ਚੌਪਈ ॥**
ਬੁਰੀ ਭਈ ਅਬ ਠਾਕੁਰੁ ਕਹੈ ॥ ਵਡਾ ਹਠੀ ਯਹਿ ਬਾਰਕੁ ਅਹੈ ॥
ਸੁਧੁ ਆਤਮਾ ਮਨ ਮਹਿ ਸਾਂਚੁ ॥ ਮਤੁ ਮਰ ਜਾਇ ਆਗਿ ਕੀ ਆਂਚ[2] ॥
ਕਹਿਆ ਭਗਤ ਕੀਤਾ ਬਣੇ ॥ ਸੋ ਕੁਛ ਕਰੌਂ ਜੁ ਧੰਨਾ ਭਣੇ ॥
ਤਬ ਠਾਕਰ ਜੀ ਭਏ ਦਿਆਲ ॥ ਮਾਤ ਪਿਤਾ ਜਿਸੌ ਊਪਰਿ ਬਾਲ ॥ ੧੭੮ ॥
**ਦੋਹਰਾ ॥**
ਮਾਤ ਪਿਤਾ ਤੇ ਮਾਂਗਤਾ ਬਾਲਕੁ ਕਾਈ ਬਾਤਿ ॥ ਰੋਇਆ ਹੀ ਬਹੁਤਾ ਕਰੇ ਲਏ ਤ ਆਵੈ ਸਾਂਤਿ ॥ ੧੭੯ ॥
**ਸੋਰਠਾ ॥**
ਰਹੇ ਰੁਸਿ ਗਿਰਿ ਪਾਇ ਮਾਤ ਪਿਤਾ ਕਾ ਮਨੁ ਘਿਰੇ ॥ ਤਿਸ ਕੌ ਦੇਹਿ ਬੁਲਾਇ ਜਿਸੁ ਊਪਰਿ ਸੀ ਰੁਸਤਾ[3] ॥ ੧੮੦ ॥
**ਚੌਪਈ ॥**
ਭਗਤ ਪੂਤ ਠਾਕੁਰੁ ਪਿਤ ਮਾਤਾ ॥ ਜੋਇ ਕਹਾਵਹਿ ਕਰੇ ਬਿਧਾਤਾ ॥
ਧੰਨਾ ਠਾਕੁਰ ਲਯਾ ਬੁਲਾਇ ॥ ਆਵਹੁ ਧੰਨਾ ਰੁਸਿ ਨ ਜਾਇ ॥
ਉਸ ਕੌ ਦਰਸਨੁ ਦੇਵੌਂ ਲਿਆਉ ॥ ਜੀਉ ਬੁਰਾ ਕਰਹੁ ਨ ਹੀਆਉ[4] ॥
ਧੰਨਾ ਹਰਖ ਮਾਨ ਮਨ ਭਯਾ ॥ ਬਾਮਨ ਕੇ ਢਿਗਿ ਹਸਦਾ ਗਯਾ ॥ ੧੮੧ ॥
**ਦੋਹਰਾ ॥**
704.ੳ ਚਲਹੁ ਸੁਆਮੀ ਦਸੁ ਕਰ ਮਸਾਂ ਮਨਾਯਾ ਰਾਂਮੁ ॥ ਦਰਸਨੁ ਦੇਖ / ਹੁ ਚੱਲ ਹੋਹਿ ਸਪੂਰਨ ਕਾਂਮ ॥ ੧੮੨ ॥
**ਚੌਪਈ ॥**
ਧੰਨੇ ਪਾਛੈ ਦਰਸਨੁ ਦੀਆ ॥ ਬਾਮਨ ਹਰਿ ਕਾ ਦਰਸਨੁ ਲੀਆ ॥
ਏਉ ਸਿਖਿ ਨੇ ਗੁਰੂ ਤਰਾਯਾ ॥ ਬਾਮਨ ਧੰਨੇ ਤੇ ਪ੍ਰਤਾਯਾ[5] ॥
ਤਬ ਧੰਨੇ ਕੌ ਠਾਕੁਰ ਕਹਿਆ ॥ ਈਹਾਂ ਬਣੇ ਨ ਹਮਰਾ ਰਹਿਆ ॥
ਹੋ ਹੌ ਤੁਮਰੇ ਸੰਗਿ ਸਹਾਇ ॥ ਹਮਰੇ ਗੁਣ ਗਾਵਹੁ ਚਿਤੁ ਲਾਇ ॥ ੧੮੩ ॥
**ਦੋਹਰਾ ॥**
ਕਲੀਕਾਲੁ[6] ਅਤਿ ਕਠਨੁ ਹੈ ਮਹਾਂ ਅੰਧ ਗੋਬਾਰੁ ॥ ਈਹਾਂ ਰਹਿਣਾ ਨ ਬਨੈ ਹਮਰਾ ਤੌ ਸਵਧਾਨ ॥ ੧੮੪ ॥
**ਚੌਪਈ ॥**
ਜਹਾਂ ਅਰਾਧਹਿ ਤਹ ਹੌ ਆਊਂ ॥ ਤੁਧੁ ਕੌ ਇਕੁ ਪਲੁ ਛੋਡਿ ਨ ਜਾਊਂ ॥
ਇਹੁ ਜੁਗੁ ਮੈਂ ਹੀ ਕਠਨੁ ਬਨਾਯਾ ॥ ਧੰਨਾ ਤੈ ਕਲਜੁਗ ਮੈ ਪਾਯਾ ॥

---

1. ਲੱਕੜਾਂ 2. ਅੱਗ ਦੇ ਅੰਗ 3. ਰੁੱਸਦਾ 4. ਹਿਰਦਾ 5. ਪ੍ਰਤੀਤ ਹੋਈ 6. ਕਲਯੁਗ ਵਿੱਚ

ਅਠੈ ਪਹਰਿ ਧਰਹੁ ਮੁਝ ਧਿਆਨੁ ॥ ਅੰਤਰ ਕਰਨਿ ਨਿਕਟ ਮੁਝ ਜਾਨੁ ॥
ਤਬ ਧੰਨੇ ਇਕੁ ਪ੍ਰਸਨੁ ਕੀਆ ॥ ਏ ਪ੍ਰਭੁ ਜੀ ਸਭ ਤੇਰੇ ਜੀਆ ॥ ੧੮੫ ॥

**ਦੋਹਰਾ ॥**

ਸਭਨਾ ਕੀ ਪ੍ਰਤਿਪਾਲ ਪ੍ਰਭ ਕਿਵ ਕਰਿ ਕਰਤਾ ਤੋਹਿ ॥ ਸਭਨਾ ਕਰਹਿ ਸਮਾਲ ਕਿਵ ਇਹੁ ਸੰਸਾ ਮਨ ਮੋਹਿ ॥ ੧੮੬ ॥

**ਸੋਰਠਾ ॥**

ਲੱਖ ਚੌਰਾਸੀ ਜੋਨ ਅਸਥਾਵਰ[1] ਜੰਗਮ[2] ਕੀਟ ਜੋ ॥ ਇਕਿ ਬੋਲਹਿ ਇਕਿ ਮੋਨ ਸਭਨਾ ਸਕਹਿ ਸਮਾਲ ਕਿਵ ॥ ੧੮੭ ॥

**ਚੌਪਈ ॥**

ਠਾਕੁਰੁ ਬੋਲੇ ਆਖੀ ਮੀਟਹੁ ॥ ਦੇਖਹੁ ਹਸਤੀ ਲੌ ਅਰੁ ਕੀਟਹੁ[3] ॥
ਨੇਤ੍ਰ ਮੂਦੇ ਧਰਿਆ ਧਿਆਨੁ ॥ ਅਚਰਜੁ ਦੇਖਿ ਰਹਿਆ ਹੈਰਾਨੁ ॥
ਘਟਿ ਘਟਿ ਵਸਿਆ ਏਕੋ ਸੋਈ ॥ ਤਿਸੁ ਤੇ ਖਾਲੀ ਠਾਉ ਨ ਕੋਈ ॥
ਜਿਉ ਪਰਛਾਵਾ ਦੇਹੀ ਨਾਲਿ ॥ ਸਭਨੌ ਕੈ ਸੰਗਿ ਲਖਾ ਨਿਹਾਲਿ ॥ ੧੮੮ ॥

**ਦੋਹਰਾ ॥**

ਸਭਨੌ ਸੇਤੀ ਰਵਿ ਰਹਿਆ ਇਕੁ ਤਿਲੁ ਵਿਥੁ ਨ ਪਾਇ ॥ ਜਿਉ ਪਰਤਬਿੰਬ[4] ਆਦ੍ਰਸ ਰਹਿਜੌ ਮੈ ਘਟਿ ਘਟਿ ਰਹਯੌ ਸਮਾਇ ॥ ੧੮੯ ॥

**ਚੌਪਈ ॥**

ਪੂਰਨੁ ਬ੍ਰਹਮ ਧੰਨੇ ਦ੍ਰਿਸਟਾਯਾ ॥ ਜੋ ਘਟਿ ਭੀਤ੍ਰ ਬ੍ਰਹਮੁ ਲੁਕਾਯਾ ॥
ਧੰਨਾ ਪੇਖਿ ਭਯਾ ਮੁਸਤਾਕੁ[5] ॥ ਬਾਕੀ ਚੂਕੀ ਭਯਾ ਬਿਬਾਕੁ ॥
ਧੰਨੇ ਪਾਯਾ ਮਹਾਂ ਬਬੇਕੁ ॥ ਘਟਿ ਘਟਿ ਨਿਰਖਿਜੌ[6] ਠਾਕੁਰੁ ਏਕੁ ॥
ਪੁਨ ਠਾਕੁਰੁ ਬੈਕੁੰਠ ਸਿਧਾਯਾ ॥ ਧੰਨੇ ਕਾ ਸੰਤੋਖੁ ਕਰਾਯਾ ॥ ੧੯੦ ॥

704.ਅ / **ਦੋਹਰਾ ॥**

ਧੰਨਾ ਸੁਣਿਆ ਜਗਤਿ ਮਹਿ ਭਯਾ ਭਗਤੁ ਪਰਬੀਨੁ ॥ ਠਾਕੁਰੁ ਜਾ ਕੈ ਸੰਗਿ ਤਿਹੈ ਰਹਤਾ ਸਦਾ ਅਧੀਨੁ ॥ ੧੯੧ ॥

**ਚੌਪਈ ॥**

ਆਵਨ ਲਾਗੇ ਚਾਰੋ ਬਰਨ ॥ ਭਗਤਿ ਧੰਨੇ ਕਾ ਦਰਸਨੁ ਕਰਨ ॥
ਦਰਸਨ ਆਵਹਿ ਚਾਰ ਅਸਰਮ ॥ ਆਪੋ ਆਪਣੇ ਪੂਛਹਿ ਧਰਮ ॥
ਰਾਜੇ ਭੀਮ ਸੈਣ ਮਨ ਆਈ ॥ ਦਰਸਨੁ ਕਰੌ ਧੰਨੇ ਪਹਿ ਜਾਈ ॥
ਅਪਨੀ ਬਿਨਤੀ ਆਖਿ ਸੁਣਾਵੌ ॥ ਧੰਨਾ ਭਾਖੇ ਆਇ ਕਮਾਵੌ ॥ ੧੯੨ ॥

**ਦੋਹਰਾ ॥**

ਭੀਮ ਸੈਣੁ ਅਸਵਾਰ ਹੋਇ ਆਯਾ ਧੰਨੇ ਪਾਸਿ ॥ ਦ੍ਰਸਨੁ ਦੇਖਿ ਨਿਹਾਲੁ ਹੁਇ ਕ੍ਰ ਜੋਰ ਕਰੀ ਅਰਦਾਸਿ ॥ ੧੯੩ ॥

**ਚੌਪਈ ॥**

ਧੰਨਾ ਜੀ ਇਕ ਬਿਨਤੀ ਕਰੌ ॥ ਤੁਮਰੇ ਗੁਸੇ ਤੇ ਅਤ ਡਰੌ ॥
ਧੰਨਾ ਬੋਲੇ ਸੁਨਹੁ ਭੁਤਾਰ ॥ ਜੋ ਤੁਮਰੇ ਮਨ ਕਹੌ ਹਿਝਾਰਿ ॥
ਜਨੌ ਤੁਮਰੇ ਪਰ ਕ੍ਰਿਪਾ ਹੋਈ ॥ ਐਸਾ ਹੋਰੁ ਨ ਹੋਆ ਕੋਈ ॥
ਧੰਨਾ ਬੋਲੇ ਸੁਨਹੁ ਭੁਤਾਰ ॥ ਹੌ ਹੌ ਕੌਨੁ ਕੀਟੁ ਬਿਚਾਰ ॥ ੧੯੪ ॥

**ਦੋਹਰਾ ॥**

ਬਹੁਤ ਭਗਤਿ ਭਗਵਾਨ ਕੈ ਕੌਨੁ ਕੀਟੁ[7] ਹੌ ਮੋਹਿ ॥ ਸਤਿਜੁਗੁ ਤੇਤੇ ਹੋਹਿਗੇ ਕਲੂ ਸਮਾਨ ਨ ਤੋਹਿ ॥ ੧੯੫ ॥

**ਚੌਪਈ ॥**

ਸਤਿਜੁਗੁ ਤ੍ਰੇਤੇ ਦੁਆਪਰਿ ਹੋਈ ॥ ਕਲਿਜੁਗ ਤੋਹਿ ਸਮਾਨੂ ਨ ਕੋਈ ॥
ਧੰਨੇ ਬਾਣੀ ਗਾਇ ਸੁਣਾਈ ॥ ਜਨੌ ਕਲਿ ਭਗਤਾ ਭਗਤਿ ਕਮਾਈ ॥

---

1. ਸਥਿਰ 2. ਚਲਿਤ, ਤੁਰਨ ਫਿਰਨ ਵਾਲਾ 3. ਹਾਥੀ ਤੋਂ ਲੈ ਕੇ ਕੀੜੀ ਤੱਕ 4. ਪ੍ਰਤੀਬਿੰਬ, ਅਕਸ 5. ਉਤਾਵਲਾ 6. ਦੇਖ ਲਿਆ, ਜਾਣ ਲਿਆ 7. ਕੀੜਾ

ਗੋਬਿੰਦ ਕੈ ਸੰਗਿ ਨਾਮਾ ਲੀਣਾ ॥ ਆਢਿ ਦਾਮ[1] ਤੇ ਭਜੈ ਲਖੀਣਾ ॥
ਬੁਨਨਾ ਤਨਨਾ ਤਿਜਾਗਿ ਕਬੀਰ ॥ ਨੀਚ ਜਾਤਿ ਤੇ ਗਹਿਰ ਗੰਭੀਰ ॥ ੧੯੬ ॥

**ਦੋਹਰਾ ॥**

ਰ੍ਰਿਦਾਸ ਢੁਵੰਤਾ ਢੋਰ ਨਿਤਿ ਨੀਚ ਜਾਤਿ ਚੰਮਿਜਾਰ ॥ ਪ੍ਰਗਟੁ ਹੋਆ ਸਾਧ ਸੰਗਿ ਪਾਯਾ ਮੋਖ ਦੁਆਰ ॥ ੧੯੭ ॥

**ਚੌਪਈ ॥**

ਬੁਤਕਾਰੀ[2] ਥਾ ਸੈਨਾ ਨਾਈ ॥ ਭਯਾ ਪਵਿਤ੍ਰ ਮਿਲੈ ਗੁਸਾਈ ॥
ਇਹੁ ਬਿਧਿ ਸੁਨ ਮੈ ਭਗਤੀ ਲਾਗ ॥ ਮਿਲੇ ਆਇ ਮੇਰੇ ਵਡਿਭਾਗ ॥
ਧੰਨੇ ਤੇ ਨ੍ਰਿਪਿ ਦੀਖਿਆ ਲਈ ॥ ਸਿਖੁ ਭਯਾ ਮਨ ਸਾਂਇਤ[3] ਭਈ ॥
ਧੰਨੇ ਤੇ ਵਿਦਿਆ ਲੈ ਆਯਾ ॥ ਨਮਸਕਾਰੁ ਕਰ ਘ੍ਰੀ ਸਿਧਾਯਾ ॥ ੧੯੮ ॥

**ਦੋਹਰਾ ॥**

705.ੳ ਭੀਖ ਸੈ/ਣੇ ਕੇ ਨਗਰ ਤੇ ਦੁਇ ਦਿਜਿ[4] ਭਏ ਉਦਾਸ ॥ ਤੀਰਥਿ ਕਰਣੇ ਕੌ ਚਲੇ ਮਨ ਮਹਿ ਕਰਿ ਅਭਿਆਸ ॥੧੯੯ ॥

**ਚੌਪਈ ॥**

ਅਠਸਠਿ ਤੀਰਥ ਬਾਮਨ ਨਾਏ ॥ ਜਨਮ ਭੂਮ ਫਿਰਿ ਦੇਖਨਿ ਆਇ ॥
ਆਇ ਪਏ ਤਬ ਮਹਾ ਉਜਾਰਿ ॥ ਨਗਰੁ ਨ ਨੇੜੇ ਝਾਉਝਾਰਿ[5] ॥
ਬਿਰਛ ਉਪਰਿ ਚਢਿ ਬੈਠੇ ਦੋਊ ॥ ਸਿੰਘੁ ਬਘਿਜਾੜੁ ਖਾਵੈ ਮਤੁ ਕੋਊ ॥
ਰਾਹਿ ਪਈ ਯਹਿ ਕੌਤਕ ਭਯਾ ॥ ਅਤਭੁਜੁ ਨਗਰ ਊਹਾ ਹੁਇ ਗਯਾ ॥ ੨੦੦ ॥

**ਦੋਹਰਾ ॥**

ਅਤਭੁਜ[6] ਉਪਜਿਯਾ ਨਗਰੁ ਤਬ ਹਾਟ ਪਟਣ[7] ਬਾਜਾਰ ॥ ਨਰਪਤੁ[8] ਬੈਠਾ ਸਭਾ ਲਾਇ ਸੁੰਦਰ ਸਭ ਸੀਂਗਾਰ ॥ ੨੦੧ ॥

**ਚੌਪਈ ॥**

ਦੇਖਿ ਤਮਾਸਾ ਅਚਰਜੁ ਭਏ ॥ ਬਾਮਨ ਦੋਨੋ ਬਿਸਮ ਹੁਇ ਗਏ ॥
ਨਗਰੁ ਅਲੋਪ ਭਯੋ ਪਰਭਾਤਿ[9] ॥ ਜਿਯੋ ਦਿਨ ਕੌ ਤਾਰੇ ਛਪ ਜਾਤਿ ॥
ਬਾਮਨ ਦੇਖਿ ਭਏ ਹੈਰਾਨੁ ॥ ਕੁਦਰਤਿ ਕੌਨ ਕਰੀ ਭਗਵਾਨ ॥
ਆਜੁ ਦਿਵਸ ਈਹਾਂ ਅਬ ਰਹੀਜੈ ॥ ਐਸਾ ਕੌਤਕੁ ਦੇਖਿਯਾ ਚਹੀਐ ॥ ੨੦੨ ॥

**ਦੋਹਰਾ ॥**

ਦਿਨੁ ਬੀਤਾ ਤਬ ਨਿਸਿ ਭਈ ਪਸਰਿਯਾ ਫੇਰਿ ਪਸਾਰੁ ॥ ਨਗਰੁ ਸੁਹਾਵਾ ਭੂਪੁ ਜਣੁ ਹਾਟ ਪਟਣ ਬਜਾਰ ॥ ੨੦੩ ॥

**ਚੌਪਈ ॥**

ਸੁੰਦਰ ਮਾਣਸ ਸੁੰਦਰ ਨਾਰ ॥ ਸੌਦਾ ਹੋਵੈ ਬਹੁਤੁ ਬਜਾਰ ॥
ਬਾਮਨੁ ਮਾਣਸੁ ਏਕੁ ਬੁਲਾਯਾ ॥ ਸੋ ਮਾਣਸੁ ਬਾਮਣ ਢਿਗਿ ਆਯਾ ॥
ਬਾਮਨ ਬੂਝੀ ਤਾ ਤੇ ਬਾਤਿ ॥ ਦਿਨੇ ਉਜਾਰ ਬਸੈ ਪੁਰ[10] ਰਾਤਿ ॥
ਕੌਨੁ ਏਸ ਭੂਪ ਕੌ ਨਾਂਉ ॥ ਜਿਸ ਕਾ ਨਿਸ ਕੌ[11] ਬਨੇ ਗਿਰਾਂਉ ॥ ੨੦੪ ॥

**ਦੋਹਰਾ ॥**

ਬਾਮਨ ਬੋਲੇ ਤਾ ਸਕੌ ਜਾਵਹੁ ਭੂਪਤਿ ਪਾਸਿ ॥ ਚਿਤ ਹਮਾਰਾ ਮਿਲਣ ਕੌ ਜਾਇ ਕਰਹੁ ਅਰਦਾਸਿ ॥ ੨੦੫ ॥

**ਚੌਪਈ ॥**

ਜਾਇ ਖੜਾ ਭੂਪਤਿ ਕੈ ਪਾਸਿ ॥ ਬਾਮਨ ਕੀ ਕੀਨੀ ਅਰਦਾਸਿ ॥
ਮਾਤ ਲੋਕ ਕੈ ਬਾਮਨ ਦੋਇ ॥ ਮਿਲਿਆ ਬੋਲਹਿ ਤੁਮ ਕੌ ਸੋਇ ॥

---

1. ਅੱਧੇ ਪੈਸੇ ਭਾਵ ਅੰਧਲੇ ਦਾ 2. ਬਿਨਾ ਮਜ਼ੂਰੀ ਸੇਵਾ ਕਰਨ ਵਾਲਾ 3. ਸ਼ਾਂਤੀ ਆਈ 4. ਦੋ ਬ੍ਰਾਹਮਣ 5. ਝਾੜ ਬੂਟ 6. ਹੈਰਾਨੀ ਜਨਕ 7. ਸ਼ਹਿਰ ਨਗਰ 8. ਰਾਜਾ 9. ਸਵੇਰ ਹੋਣ ਤੇ 10. ਸ਼ਹਿਰ 11. ਰਾਤ ਨੂੰ

ਆਗਿਜਾ ਕਰਉ ਲਿਆਵਹੁ ਜਾਇ ॥ ਜਾਇ ਕਹੌ ਮਿਲਹੋਂ ਮੁਝ ਆਇ ॥
ਛੇਤੀ ਦਿਜ ਕੌ ਜਾਨਿ ਬੁਲਾਯਾ ॥ ਤੂਰਣ ਭੂਪਤਿ ਤੀਰ ਲਿਆਜਾ ॥ ੨੦੬ ॥

**ਦੋਹਰਾ ॥**

705.ਅ ਦੋ ਦਿਜ ਦੀਨੀ ਆਸ ਕਾ ਭੂਪ ਕ੍ਰੀ ਨਮਸਕਾਰ ॥ ਭੂਪਤਿ ਆਦਰੁ ਅਤਿ ਕੀਆ ਮਿਲੇ ਭਲੀ / ਪਰਕਾਰ ॥ ੨੦੭ ॥

**ਚੌਪਈ ॥**

ਭੂਪਤੁ ਬੂਝੈ ਬਾਤਿ ਬਨਾਇ ॥ ਕੌਨੁ ਠੌਰ ਤੇ ਆਏ ਜਾਇ ॥
ਕਹੌ ਤੁਮਾਰਾ ਕੌ ਅਸਥਾਨੁ ॥ ਰਾਜਾ ਬੂਝੈ ਸਾਚੁ ਬਖਾਨੁ ॥
ਬਾਮਨੁ ਬੋਲੇ ਸੁਨਹੁ ਰਜਾਨਾ ॥ ਆਏ ਤੀਰਥ ਕਰ ਇਸਨਾਨਾ ॥
ਭੂਪਤਿ ਭੀਮ ਸੈਣ ਪੁਰ ਜਾਗਾ ॥ ਤਹਾ ਬਸਹਿ ਜਿਨ ਕੈ ਵਡਿਭਾਗਾ ॥ ੨੦੮ ॥

**ਸੋਰਠਾ ॥**

ਹਮਰਾ ਉਹੁ ਅਸਥਾਨੁ ਭੀਮ ਸੈਣ ਨਗਰੀ ਜਹਾਂ ॥ ਕਰ ਤੀਰਥ ਇਸਨਾਨੁ ਜਨਮ ਭੂਮ ਕੌ ਜਾਤ ਅਬ ॥ ੨੦੯ ॥

**ਦੋਹਰਾ ॥**

ਬਰਤ ਇਕਾਦਿਸ ਰਹਤਿ ਹੈ ਅਜਹੂਓਤਿ ਗਿਰਾਇ ॥ ਭੂਪਤੁ ਬੂਝੈ ਬਾਮਨਾ ਮੋ ਕੌ ਸਾਚੁ ਸੁਨਾਇ ॥ ੨੧੦ ॥

**ਚੌਪਈ ॥**

ਭੂਪਤਿ ਅਪਨੀ ਬਾਤਿ ਸੁਨਾਈ ॥ ਭੀਮ ਸੈਣ ਕਾ ਮੋਹ ਜਵਾਈ ॥
ਮੈ ਆਯਾ ਭੂਪਤ ਕੀ ਨਗਰੀ ॥ ਬਰਤੁ ਇਕਾਦਸ ਨਗਰੀ ਸਗਰੀ ॥
ਮੋ ਕੌ ਕੋਊ ਮਿਲਨ ਨ ਆਯਾ ॥ ਮੈਂ ਗੁਸਾ ਮਨ ਅਧਕ ਵਸਾਯਾ ॥
ਰੂਠਿ ਚਲਾ ਮੈਂ ਗੁਸਾ ਖਾਇ ॥ ਦਾਈ ਭੇਜੀ ਲਯਾ ਬੁਲਾਇ ॥ ੨੧੧ ॥

**ਦੋਹਰਾ ॥**

ਰਾਜੇ ਕੀ ਬੇਟੀ ਕਹਾ ਮੋ ਕੌ ਨਿਕਟਿ ਬੁਲਾਇ ॥ ਸਭ ਮੁਖੁ ਬਰਤ ਇਕਾਦਸੀ ਬਾਹਰਿ ਕੋਇ ਨ ਜਾਇ ॥ ੨੧੨ ॥

**ਚੌਪਈ ॥**

ਬਰਤ ਇਕਾਦਸ ਕੀ ਮਹ ਮਾਇ ॥ ਮੋ ਕੌ ਸਬਹੀ ਦਈ ਸੁਨਾਇ ॥
ਜਿਵੈ ਅਪਛਰਾ ਸੁਰਗਹੁ ਆਈ ॥ ਬਰਤੁ ਦੇਹਿ ਕਰ ਸੁਰਗੁ ਪਠਾਈ ॥
ਧੰਨੇ ਬਰਤੁ ਇਕਾਦਸੁ ਦੀਆ ॥ ਪਰਉਪਕਾਰ ਓਸ ਪਰ ਕੀਆ ॥
ਬ੍ਰਤ ਇਕਾਦਸ ਸਬ ਕੌ ਰਾਖੇ ॥ ਭਜਨ ਬਿਨਾ ਮੁਖ ਔਰੁ ਨ ਭਾਖੇ ॥ ੨੧੩ ॥

**ਦੋਹਰਾ ॥**

ਬਰਤ ਬਾਤਿ ਜਬ ਮੈ ਸੁਨੀ ਗੁਸਾ ਦਯਾ ਮਿਟਾਇ ॥ ਉਰ ਮਹਿ ਆਈ ਸਾਂਤਿ ਮੁਝ ਰਹੀ ਗਿਲਾਂਨ[1] ਨ ਕਾਇ ॥੨੧੪ ॥

**ਚੌਪਈ ॥**

ਪ੍ਰਾਤ ਸਮੇ ਮੈਂ ਭੋਜਨੁ ਪਾਯਾ ॥ ਰਾਤਿ ਬਰਤਿ ਤਾ ਨੇਮੁ ਕਰਾਯਾ ॥
ਬਰਤੁ ਨੇਮ ਕਰਿ ਕੈ ਮੈਂ ਸੋਯਾ ॥ ਛੁਟਕੇ ਪ੍ਰਾਨ ਨਾਲ ਵਸਿ ਹੋਯਾ ॥
ਜਮਕੰਕਰ ਮੁਝ ਕੌ ਲੈ ਗਏ ॥ ਧਰਮਰਾਇ ਕੌ ਬੂਝਤਿ ਭਏ ॥
ਦੇਖਹੁ ਇਸੇ ਕਮਾਯਾ ਕੀਆ ॥ ਧਰਮ ਜਮਾਂ ਕੌ ਇਵ ਕਹਿ ਦੀਆ ॥ ੨੧੫ ॥

**ਦੋਹਰਾ ॥**

ਜਮਗਣ ਕੌ ਜਮਪਤ ਕਹੈ ਬਡ ਪਾਪੀ ਹੈ ਏਹੁ ॥ ਇਸ ਕਾ ਕਹੁ ਕੀ ਪੂਛਨਾ ਨਰਕ ਕੁੰਭੀ ਮੈਂ ਦੇਹੁ ॥ ੨੧੬ ॥

**ਚੌਪਈ ॥**

706.ੳ / ਕੁੰਭੀ ਨਰਕ ਮੁਝੈ ਲੈ ਚੱਲੇ ॥ ਧਰਮਰਾਇ ਕੈ ਜਮਗਣ ਘੱਲੇ ॥
ਮੁਝ ਕੋ ਲੀਆ ਬਹੁੜ[2] ਬੁਲਾਇ ॥ ਧਰਮ ਨਿਕਟਿ ਮੁਝ ਕੀਆ ਜਾਇ ॥

---

1. ਮੰਦਾ ਵਿਚਾਰ 2. ਫੇਰ

ਏਕੁ ਧਰਮ ਨਿਕਲਾ ਅਬ ਇਸਕਾ ॥ ਕੀਆ ਜਾਇ ਹਿਸਾਬੁ ਨ ਜਿਸਕਾ ॥
ਮੋ ਪਹਿ ਫਲੁ ਗਿਨਿਆ ਜਿਨਿ ਜਾਈ ॥ ਠਾਕੁਰ ਜੀ ਪਹਿ ਕਹੌ ਸੁਨਾਈ ॥ ੨੧੭॥

**ਦੋਹਰਾ ॥**

ਧਰਮੁ ਗਯਾ ਦਰਗਾਹ ਕੌ ਠਾਕੁਰ ਜੀ ਕੈ ਪਾਸਿ ॥ ਹਮਰੇ ਪਾਪੋ ਪੁੰਨ ਕੀ ਜਾਇ ਕਰੀ ਅਰਦਾਸ ॥ ੨੧੮ ॥

**ਚੌਪਈ ॥**

ਏਕੁ ਜੀਉ ਐਸਾ ਪ੍ਰਭ ਹੋਇ ॥ ਜਨਮ ਨ ਸੁਕ੍ਰਤੁ ਕੀਨਾ ਕੋਇ ॥
ਇਕੁ ਇਕਾਦਸੀ ਬਰਤੁ ਰਖਾਯਾ ॥ ਪ੍ਰਾਤ ਸਮੇ ਜਾ ਭੋਜਨ ਪਾਯਾ ॥
ਤਿਸ ਕੌ ਨੇਮੁ ਬਰਤਿ ਕਾ ਕੀਆ ॥ ਜੋ ਸੋਯਾ ਸੌ ਕਾਲ ਵਸਿ ਥੀਆ ॥
ਉਸ ਕੌ ਕਹੌ ਕੌਨੁ ਫਲੁ ਦੀਜੈ ॥ ਸਾਰਾ ਮਿਲੈ ਕਿ ਅਧਾ ਕੀਜੈ ॥ ੨੧੯ ॥

**ਸੋਰਠਾ ॥**

ਅੰਧੁ ਬਰਤੁ ਫਲੁ ਦੇਹੁ ਠਾਕੁਰੁ ਬੋਲੈ ਧਰਮ ਕੌ ॥ ਆਗਯਾ ਆਈ ਏਹੁ ਧ੍ਰਮ ਆਯਾ ਨਿਜ ਠੌਰ ਕੌ ॥ ੨੨੦ ॥

**ਚੌਪਈ ॥**

ਤਖਤਿ ਧ੍ਰਮਰਾਇ ਬੈਠਾ ਆਇ ॥ ਮੋ ਕੌ ਈਹਾਂ ਦੀਆ ਪਠਾਇ ॥
ਅਧ ਬਰਤ ਕਾ ਫਲ ਤੁਧੁ ਹੋਇ ॥ ਠਾਕੁਰ ਜੀ ਕਹਿ ਦੀਜਿਆ ਜੋਇ ॥
ਰਾਤ ਸਮੇਂ ਤੂ ਹੋਵਹਿ ਭੂਪੁ ॥ ਦਿਨ ਕੌ ਹੋਹਿਗਾ ਮਿਰਗ ਸਰੂਪੁ ।
ਐਸੀ ਆਗਿਯਾ ਮੋ ਕੌ ਦਈ ॥ ਸਾਈ ਅਬ ਹਮਰੇ ਸੰਗਿ ਭਈ ॥ ੨੨੧ ॥

**ਦੋਹਰਾ ॥**

ਐਸਾ ਬਰਤੁ ਇਕਾਦਸੀ ਜੇ ਕੋ ਰਾਖੇ ਜਾਣ ॥ ਆਧ ਬਰਤ ਐਸੀ ਕਰੀ ਰਾਖਿਜਾ ਮੁਝੇ ਅਜਾਣ ॥ ੨੨੨ ॥

**ਚੌਪਈ ॥**

ਏਕ ਬਾਤ ਔਰ ਮੁਝ ਕਹੀ ॥ ਤੁਝ ਕੌ ਆਖਿ ਸੁਨਾਵੌ ਵਹੀ ॥
ਜੇ ਅਰਧੰਗੀ[1] ਪਾਛੈ ਹੋਇ ॥ ਏਕੁ ਬਰਤੁ ਤੁਧੁ ਦੇਵੈ ਸੋਇ ॥
ਤੌ ਦਿਨੁ ਰਾਤਿ ਰਾਜੁ ਥਿਰੁ ਹੋਈ ॥ ਏਕੁ ਬਰਤੁ ਦੇਵੈ ਤੁਧੁ ਜੋਈ ॥
ਹਮਰੇ ਭਾਗੁ ਭਏ ਤੁਮ ਆਏ ॥ ਊਹਾਂ ਤੁਸੀਂ ਸੁਨਾਵਹੁ ਜਾਏ ॥ ੨੨੩ ॥

**ਦੋਹਰਾ ॥**

ਰਾਜੇ ਕੀ ਬੇਟੀ ਜਹਾਂ ਜਾਇ ਕਹੌ ਤੁਮ ਬਾਤ ॥ ਜਸੌ ਤੁਮ ਦੇਖੀ ਬਿਧਿ ਸਭਾ ਜਾਇ ਸੁਨਾਵਹੁ ਵਾਤਿ ॥ ੨੨੪ ॥

**ਚੌਪਈ ॥**

ਰਾਜੇ ਕੀ ਬੇਟੀ ਢਿਗਿ ਜਾਇ ॥ ਏਹੁ ਸੰਦੇਸਾ ਕਹੌ ਸੁਨਾਇ ॥
ਏਕ ਆਧੁ ਬਰਤੁ ਜੇ ਦੇਇ ॥ ਹਮਰਾ ਪੁੰਨੁ ਬਹੁਤੁ ਕਰ ਲੇਇ ॥
706.ਅ ਜਨਮ ਹਮਾਰਾ ਬਾਦਿ ਬਿਹਾਵੈ[2] ॥ ਬਰਤੁ ਬਿਨਾ ਜਬ ਥਿ / ਰਥਾ ਜਾਵੈ ॥
ਅਬ ਹਮਰੀ ਗਤਿ ਤੁਮਰੇ ਹਾਥਿ ॥ ਹਮ ਅਨਾਥ ਕੌ ਕਰਹੁ ਸੁਨਾਥ ॥ ੨੨੫ ॥

**ਦੋਹਰਾ ॥**

ਬਹੁਤੁ ਬੇਨਤੀ ਕਰ ਕਹੀ ਤਿਨ ਬਾਮਨ ਕੇ ਪਾਸਿ ॥ ਤੁਮ ਸੁਖਦਾਇ ਕਹੌ ਸਦਾ ਕਰਦੇ ਦੂਖ ਬਿਨਾਸ ॥ ੨੨੬ ॥

**ਚੌਪਈ ॥**

ਹਮ ਤੇ ਲੋਚਹਿਗੇ ਬਹੁਤੇਰਾ ॥ ਰਾਮੁ ਕਰੇਗਾ ਕਾਰਜੁ ਤੇਰਾ ॥
ਦਾਨੁ ਦੱਖਨਾ ਅਬ ਤੁਮ ਲੇਹੁ ॥ ਹਮਰਾ ਕਾਰਜੁ ਕੀਜੈ ਏਹੁ ॥

1. ਅੱਧੇ ਅੰਗ ਦੀ ਬਣੀ, ਪਤਨੀ 2. ਬੀਤ ਜਾਵੇ

ਭਿਛਿਆ ਕੌ ਹਮ ਨਾਹਨ ਆਏ ॥ ਹਮ ਤੌ ਤੀਰਥ ਕਰਨ ਸਿਧਾਏ ॥
ਪਰਮੇਸੁਰ ਅਰਥਿ ਕਰਹਿਗੇ ਕਾਂਮੁ ॥ ਹਮਰਾ ਤੁਮਰਾ ਸਾਖੀ ਰਾਮੁ ॥ ੨੨੭ ॥
**ਦੋਹਰਾ ॥**
ਹੋਵਨ ਲਗੀ ਪ੍ਰਾਤ ਤਬ ਲੁਕਨੈ ਲਾਗਾ ਗਾਂਉ ॥ ਜਜੌ ਤਾਰੇ ਪ੍ਰਭਾਤਿ ਕੌ ਨਿਸਿ ਅੰਧਿਆਰੀ ਛਾਉ ॥ ੨੨੮ ॥
**ਚੌਪਈ ॥**
ਭੂਪਤਿ ਮਿਰਗੁ ਹੋਇ ਤਬ ਗਯਾ ॥ ਰੋਹੀ ਭੀਤਰ[1] ਟਪਤਾ ਭਯਾ ॥
ਰਾਮ ਰਾਮ ਤਬ ਕਰਨੈ ਲਾਗੇ ॥ ਸਿਰੁ ਧੁਨ ਉਹਾਂ ਤੇ ਉਠਿ ਭਾਗੇ ॥
ਭੀਮ ਸੈਣ ਕੀ ਨਗਰੀ ਆਏ ॥ ਆਇ ਮਿਲੇ ਤਬ ਲੋਕ ਸਬਾਏ ॥
ਨਗਰੀ ਕੌ ਪ੍ਰਦਖਨਾ ਦੀਨੀ ॥ ਨਮਸਕਾਰ ਮਾਤ ਪਿਤ ਕੀਨੀ ॥ ੨੨੯ ॥
**ਦੋਹਰਾ ॥**
ਭੀਮਸੈਣੁ ਆਯਾ ਤਬੇ ਆਏ ਸੁਨੇ ਅਤੀਤ ॥ ਸਭ ਨਗਰੀ ਮਿਲਣੈ ਗਈ ਮਨ ਤਨ ਹਿਤੁ ਕਰਿ ਚੀਤ ॥ ੨੩੦ ॥
**ਚੌਪਈ ॥**
ਤੀਰਥ ਕੀ ਸਭ ਬੂਝੀ ਬਾਤਿ ॥ ਕਥਾ ਸੁਨਾਈ ਬਹੁਤੀ ਭਾਤਿ ॥
ਬਾਮਨ ਬੋਲੇ ਸੁਨਹੁ ਰਜਾਨਾ ॥ ਕੌਤਕ ਦੇਖਿ ਭਏ ਹੈਰਾਨਾ ॥
ਜਿਜੌ ਜਿਜੌ ਬਾਮਨ ਨਿਸ ਤਹ ਪੇਖੀ[2] ॥ ਆਖਿ ਸੁਨਾਈ ਜਜੌ ਜਜੌ ਦੇਖੀ ॥
ਬਸਤੀ ਸਘਨੀ ਹਾਟ ਬਜਾਰਾ ॥ ਨਿਸ ਕੌ ਵਸਦੀ ਦਿਨੇ ਉਜਾਰਾ ॥ ੨੩੧ ॥
**ਦੋਹਰਾ ॥**
ਅਚਰਜੁ ਦੇਖੀ ਬਾਰਤਾ ਦੇਖਿ ਭਏ ਹੈਰਾਨੁ ॥ ਨਿਸ ਰਾਜਾ ਦਿਨੁ ਮਿਰਗੁ ਹੋਇ ਜੋ ਤੁਮਰਾ ਮਿਹਮਾਨੁ ॥ ੨੩੨ ॥
**ਚੌਪਈ ॥**
ਰਾਜਾ ਤਿਨ ਕੌ ਘਰ ਲੇ ਆਯਾ ॥ ਮੰਦਰ ਅੰਦਰ ਲੈ ਬੈਠਾਯਾ ॥
ਰਾਨੀ ਬੇਟੀ ਲਈ ਬੁਲਾਇ ॥ ਬਾਮਨ ਕੇਰੇ ਨਿਕਟਿ ਬੈਠਾਇ ॥
ਅਤੀਤਹੁ ਤੇ ਉਹੁ ਕਥਾ ਕਰਾਈ ॥ ਰਾਨੀ ਬੇਟੀ ਕੌ ਸਮਝਾਈ ॥
ਏਹੁ ਬਾਤ ਹਮ ਨੈਨ ਨਿਹਾਰੀ ॥ ਸਚੀ ਮਾਨਹੁ ਬਾਤ ਹਮਾਰੀ ॥ ੨੩੨ ।[3]

707.ੳ **ਦੋਹ / ਰਾ ॥**
ਰਾਜੇ ਕਾ ਬੇਟਾ ਕਹੇ ਰਾਜਪੁੱਤ੍ਰੀ ਤੋਹਿ ॥ ਰਾਮ ਅਰਥ ਇਕੁ ਅਧੁ ਬਰਤੁ ਸੋ ਦੀਜੀਏ ਮੋਹ ॥ ੨੩੩ ॥
**ਸੋਰਠਾ ॥**
ਹਮਰਾ ਜਾਇ ਸਰਾਪੁ ਬਰਤੁ ਇਕਾਦਸਿ ਜੇ ਮਿਲੇ ॥ ਕਟੀਏ ਹਮ੍ਰਾ ਪਾਪੁ ਰਾਜਤਨੀ[4] ਦੇ ਬਰਤੁ ਇਕੁ ॥ ੨੩੪ ॥
**ਚੌਪਈ ॥**
ਰਾਜੇ ਕੇ ਬੇਟੇ ਇਵ ਕਹੀ ॥ ਤੁਮ ਕੌ ਆਇ ਕਹੀ ਅਬਿ ਵਹੀ ॥
ਏਕੁ ਬਰਤੁ ਦੀਜੈ ਕਰ ਮਯਾ[5] ॥ ਰਾਜੇ ਕਾ ਕਹਣਾ ਇਵ ਭਯਾ ॥
ਸੁਣੀ ਸੁਣਾਈ ਬਸੈ ਨ ਚੀਤਿ ॥ ਨੈਨੀ ਨਿਰਖੌ ਤੌ ਪਰਤੀਤਿ ॥
ਅਖੀ ਦੇਖੀ ਸਾਈ ਸਾਚੁ ॥ ਸੁਣੀ ਸੁਣਾਈ ਕਾਚੋ ਕਾਚੁ ॥ ੨੩੫ ॥
**ਦੋਹਰਾ ॥**
ਸੁਨੁ ਪਰਤੀਤਿ ਨ ਆਵਈ ਬਰਤੁ ਨ ਦੀਆ ਜਾਇ ॥ ਮੈਂ ਮਨ ਤਾਂਹਿ ਪਤੀਜਈ ਜਬ ਦੇਖੋ ਪਰਤਾਇ ॥ ੨੩੬ ॥
**ਚੌਪਈ ॥**
ਤੂ ਅਬ ਹਮਰੀ ਪੁਤ੍ਰੀ ਭਈ ॥ ਅਬ ਹਮ ਚੱਲਹਿ ਤੇਰੀ ਲਈ ॥
ਜਹ ਉਹੁ ਠੌਰ ਤਹਾਂ ਲੈ ਜਾਂਹਿ ॥ ਦੇਖਹੁ ਨੈਨੀ ਝੂਠੀ ਨਾਂਹਿ ॥

1. ਰੋਹੀ, ਖੁਲ੍ਹੀ ਧਰਤੀ ਤੇ 2. ਵੇਖੀ, ਜੋ ਰਾਤ ਨੂੰ ਵੇਖਿਆ ਸੀ 3. ਇਥੇ 232 ਅੰਕ ਦੁਬਾਰਾ ਆਇਆ ਹੈ 4. ਰਾਜੇ ਦੀ ਪੁੱਤਰੀ (ਤਨੀ) 5. ਦਯਾ

ਤਬ ਭੂਪਤਿ ਕੌਂ ਪੁਤ੍ਰੀ ਕਹਾ ॥ ਆਇਸਿ ਦੇਹੁ ਜਾਂਉ ਹੌ ਤਹਾ ॥
ਤਬ ਪੁੱਤ੍ਰੀ ਪ੍ਰਤਿ ਭੂਪਤੁ ਭਣੇ ॥ ਤੇਰਾ ਜਾਣਾ ਏਉ ਨ ਬਣੇ ॥
ਏਉ ਨ ਭਲੀਏ ਕਲੀ ਜਾਂਹਿ ॥ ਮੈਂ ਕੀ ਕਹਗੁ ਜਗਤਿ ਕੇ ਮਾਂਹਿ ॥ ੨੩੭ ॥

**ਦੋਹਰਾ ॥**

ਰਾਜੇ ਕੌਂ ਪੁਤ੍ਰੀ ਕਹੇ ਤੂਚਲ ਹਮਰੇ ਨਾਲਿ ॥ ਨਾਲੇ ਤੀਰਥ ਕਰਹਿਗੇ ਦੇਖਹਿ ਸੁਤੁ ਭੂਪਾਲ ॥ ੨੩੮ ॥

**ਚੌਪਈ ॥**

ਇਹੁ ਅਚਰਜੁ ਦੇਖਹਿ ਬਿਦਿਮਾਨ ॥ ਕਬੂਨ ਦੇਖਾ ਸੁਨਾ ਨ ਕਾਨ ॥
ਭੂਪਤੁ ਆਖਿ ਸੁਨਾਵੈ ਵਾਤਿ ॥ ਪ੍ਰਭ ਕੌਂ ਅਚ੍ਰਜ ਨ ਕਾਈ ਬਾਤਿ ॥
ਰਾਜਾ ਪੁਤ੍ਰੀ ਅਤੀਤ[1] ਭਿ ਲਏ ॥ ਜਾਤੇ ਜਾਤੇ ਊਹਾ ਗਏ ॥
ਓਤਿ ਠੌਰ ਜਬ ਪਹੁਤੇ ਜਾਈ ॥ ਠੌਰ ਪਛਾਤੀ ਜਾਇ ਦਿਖਾਈ ॥ ੨੩੯ ॥

**ਦੋਹਰਾ ॥**

ਰਾਤਿ ਪਈ ਓਵੈ ਭਈ ਸਭਾ ਬਨਾਈ ਭੂਪ ॥ ਤਦਿ ਦੋਊਦਿਜ ਜਾ ਮਿਲੈ ਸੋਭਾ ਬਨੀ ਅਨੂਪੁ ॥ ੨੪੦ ॥

**ਚੌਪਈ ॥**

ਆਦਰੁ ਭਾਉ ਦਯਾ ਬੈਠਾਏ ॥ ਕਹੁ ਸੁਾਮੀ ਅਬ ਕਿਵ ਕ੍ਰ ਆਏ ॥
707.ਅ ਤਬ ਦਿਜ ਮੁਖ ਤੇ ਆਖਿ / ਸੁਨਾਯਾ ॥ ਭੀਮੁ ਸੈਣੁ ਭੂਪਤੁ ਭੀ ਆਯਾ ॥
ਤੁਮਾਰਾ ਕੌਤਕੁ ਦੇਖਨ ਤਾਂਈ ॥ ਨਾਲੇ ਉਸ ਕੀ ਪੁਤ੍ਰੀ ਆਈ ॥
ਉਹੁ ਕਾਹੇ ਕੌਂ ਆਂਦੇ ਨਾਲਿ ॥ ਰਾਜ ਪੁਤ੍ਰੀ ਅਰੁ ਭੂਪਾਲੁ ॥ ੨੪੧ ॥

**ਦੋਹਰਾ ॥**

ਰਾਜਤਨੀ[2] ਪ੍ਰਬੋਧ ਕੌਂ ਬ੍ਰਤੁ ਲੈਣਾ ਇਕੁ ਆਧੁ ॥ ਕਾਹੇ ਭੂਪਤੁ ਆਣਿਆ ਕੀਨੀ ਖਲੀ ਉਪਾਧ ॥ ੨੪੨ ॥

**ਚੌਪਈ ॥**

ਇਹੁ ਪ੍ਰਪੰਚੁ ਪ੍ਰਮੇਸੁਰੁ ਜਾਣੇ ॥ ਦੂਸਰੁ ਕੋਊ ਕਹਾਂ ਪਛਾਣੇ ॥
ਹਮ ਕਹਿ ਥਾਕੇ ਅਤਿ ਬਹੁਤੇਰਾ ॥ ਉਹੁ ਦੇਖਿਜਾ ਚਾਹਹ ਦ੍ਰਸਨੁ ਤੇਰਾ ॥
ਤਬ ਹਮਰੇ ਪਹਿ ਲਿਜਾਵ੍ਹੁ ਜਾਇ ॥ ਵਿਦਿਜਾ ਹੋਵਹਿ ਅਬ ਹੀ ਆਇ ॥
ਨਿਸਿ ਨਿਸਿ ਆਵਹਿ ਨਿਸਿ ਨਿਸਿ ਜਾਂਹਿ[3] ॥ ਢੀਲ ਲਗਾਵ੍ਹੁ ਤੁਮ ਤੌ ਨਾਹਿ ॥ ੨੪੩ ॥

**ਦੋਹਰਾ ॥**

ਤੂ ਰਣ[4] ਬਾਮਣ ਉਠਿ ਗਏ ਲੇ ਆਏ ਭੂਪਾਲ ॥ ਲਸਕ੍ਰ ਸਣੇ ਦਮਾਮਿਜਾ ਰਾਜਪੁਤ੍ਰੀ ਨਾਲ ॥ ੨੪੪ ॥

**ਚੌਪਈ ॥**

ਮਿਲੈ ਪਰਸਪਰ ਪੁੱਛੀ ਸੁੱਖ ॥ ਭਏ ਪ੍ਰਸੰਨ ਪੇਖਿ ਕੈ ਮੁਖਿ ॥
ਰਾਜਪੁਤ੍ਰ ਉਠਿ ਠਾਢਾ ਭਯਾ ॥ ਰਾਜਤਨੀ ਕੌਂ ਕਹਤਾ ਭਯਾ ॥
ਏਕੁ ਆਧੁ ਬਰਤੁ ਮੁਝ ਦੀਜੈ ॥ ਪਰਉਪਕਾਰੁ ਆਗੇ ਜਿਸੌ ਕੀਜੈ ॥
ਜਿਤਨੇ ਬਰਤ ਮੋਹ ਇਬਿ ਕੀਏ ॥ ਤਿਨ ਤੇ ਅਧੇ ਤੁਝ ਕੌਂ ਦੀਏ ॥ ੨੪੫ ॥

**ਦੋਹਰਾ ॥**

ਅਖੇ ਰਾਜੁ ਤਾ ਕਾ ਭਯਾ ਇਕਾਦਿਸ ਕੈ ਪ੍ਰਤਾਪ ॥ ਰੋਗ ਸੋਗ ਸਗਰੇ ਗਏ ਬਿਨਸੇ ਪਾਪ ਸੰਤਾਪ ॥ ੨੪੬ ॥

**ਸੋਰਠਾ ॥**

ਬਿਦਿਜਾ ਭਯਾ ਭੂਪਾਲ ਤੀਰਥ ਨਾਵਣ ਕੌਂ ਗਯਾ ॥ ਬੇਟੀ ਲੀਨੀ ਨਾਲਿ ਕਰ ਤੀਰਥ ਘਰ ਕੌਂ ਗਏ ॥ ੨੪੭ ॥

---

1. ਤਿਆਗੀ ਪੁਰਖ 2. ਰਾਜੇ ਦੀ ਪੁੱਤਰੀ 3. ਰਾਤ ਰਾਤ ਨੂੰ ਹੀ 4. ਤੁਰੰਤ

**ਚੌਪਈ ॥**

ਧੰਨੇ ਕੀ ਆਇ ਪੈਰੀ ਪਏ ॥ ਦੇ ਪਰਦਖਨਾ[1] ਠਾਂਢੇ ਭਏ ॥
ਧੰਨੇ ਆਗੇ ਅਗਮੁ[2] ਜਣਾਯਾ ॥ ਭੂਪਤਿ ਕੌ ਸਭੁ ਆਖਿ ਸੁਣਾਯਾ ॥
ਕਹੁ ਰਾਜਾ ਜੀ ਤੀਰਥਿ ਨਾਏ ॥ ਪੁਤ੍ਰੀ ਪਤਿ ਦਰਸਨੁ ਕਰਿ ਆਏ ॥
ਰਾਜਾ ਬੋਲੇ ਤੌ ਪਰਸਾਦੁ ॥ ਕੌਤਕੁ ਦੇਖਿ ਭਯਾ ਬਿਸਮਾਦੁ ॥ ੨੪੮ ॥

**ਦੋਹਰਾ ॥**

ਦੁਇ ਕਰਿ ਜੋਰੇ ਭੂਪ ਤਬ ਜੋਰ ਕਰੀ ਅਰਦਾਸ ॥ ਪਾਯਾ ਬਰਤੁ ਇਕਾਦਸੀ ਪੂਰਨੁ ਹੋਈ ਆਸ ॥ ੨੪੯ ॥

**ਚੌਪਈ ॥**

708.ੳ / ਵਰਤੁ ਇਕਾਦਸ ਤੈ ਤੇ ਪਾਯਾ ॥ ਤੌ ਪ੍ਰਸਾਦ[3] ਸਭ ਕੁਛ ਹਥਿ ਆਯਾ ॥
ਤੂਗੁਰ ਹਮਰਾ ਹਮ ਤੁਮ ਸੀਖ ॥ ਤੁਮ ਤੇ ਪਾਈ ਹਮ ਇਹੁ ਦੀਖ[4] ॥
ਅਬ ਤੌ ਹਮਰੀ ਤੁਮ ਕੌ ਲਾਜ ॥ ਹਮਰੇ ਕਰਹੁ ਸਪੂਰਨ ਕਾਜ ॥
ਧੰਨੇ ਗਾਇ ਸੁਣਾਈ ਬਾਣੀ ॥ ਸਭ ਬਿਧਿ ਭੂਪਤਿ ਆਖਿ ਵਖਾਣੀ ॥ ੨੫੦ ॥

**ਦੋਹਰਾ ॥**

ਤੀਰਥ ਬਰਤ ਅਰੁ ਪੁੰਨ ਦਾਨ ਮਿਟੈ ਨ ਜਮ ਕੀ ਕਾਨਿ ॥ ਕੀਏ ਨ ਫਲੁ ਪਾਯੈ ਜੋ ਕੀਚੈ ਜਾਣ ਅਜਾਣ ॥ ੨੫੧ ॥

**ਚੌਪਈ ॥**

ਤੀਰਥ ਬਰਤ ਪੁੰਨ ਬਹੁ ਦਾਨ ॥ ਇਨ ਤੇ ਮਿਟੈ ਨ ਜਮ ਕੀ ਕਾਨ ॥
ਜਲ ਤਪੁ ਕਰੈ ਅਗਨ ਤਪੁ ਸਾਧੈ ॥ ਭਾਵੈ ਦੇਵੀ ਦੇਵ ਅਰਾਧੈ ॥
ਜਮ ਕਾ ਡੰਡੁ ਨ ਸਿਰ ਤੇ ਟਰੈ ॥ ਕੀਤਾ ਪਾਵੈ ਜੰਮੇ ਮਰੈ ॥
ਤਪ ਤੇ ਰਾਜੁ ਭੋਗ ਸੁਖ ਪਾਵੈ ॥ ਰਾਜੇ ਤੇ ਫਿਰਿ ਨਰਕਿ ਸਿਧਾਵੈ ॥ ੨੫੨ ॥

**ਦੋਹਰਾ ॥**

ਹਰਿ ਸਿਮਰਨਿ ਬਿਨ ਗਤਿ ਨਹੀਂ[5] ਕੇਤੇ ਕਰਮ ਕਮਾਇ ॥ ਜਤੀ ਰਹੈ ਮੋਨੀ ਰਹੈ ਜਨਮੀ ਆਵੈ ਜਾਇ ॥ ੨੫੩ ॥

**ਸੋਰਠਾ ॥**

ਤਪਸਾ ਕਰੇ ਅਨੇਕ ਏਕ ਨ ਪੁਜੈ ਨਾਮ ਸਮ ॥ ਬਿਸਰੇ ਘੜੀ ਨ ਮੇਕ[6] ਹਰਿ ਜਪ ਮੁਕਤੇ ਸੇ ਭਏ ॥ ੨੫੪ ॥

**ਚੌਪਈ ॥**

ਰਾਮ ਨਾਮ ਬਹੁਤ ਪਤਿਤ ਉਧਾਰੇ ॥ ਪਾਹਨ ਸਮ[7] ਪਾਪੀ ਅਤ ਭਾਰੇ ॥
ਧੰਨਾ ਬੋਲੇ ਸੁਨਹੁ ਰਜਾਨਾ ॥ ਗੁਰ ਕੌ ਮਿਲਿ ਕੈ ਭਜੁ ਭਗਵਾਨਾ ॥
ਹਰਿ ਹਰਿ ਜਪਉ ਰੇ ਬਹੁ ਪਾਪੀ ॥ ਜਿਨ ਕੀ ਪਾਪਾ ਬੁਧ ਸਰਾਪੀ ॥
ਤੁਮ ਭੀ ਸਿਮਰਹੁ ਗੋਬਿੰਦੁ ਨਾਮੁ ॥ ਮੁਕਤਿ ਹੋਹਿ ਪਾਵਹਿ ਨਿਜ ਧਾਮੁ ॥ ੨੫੫ ॥

**ਦੋਹਰਾ ॥**

ਧੰਨੇ ਬਾਣੀ ਬੋਲਿ ਕੈ ਭੂਪਤਿ ਕਹੀ ਸਮਝਾਇ ॥ ਬਡੇ ਭਾਗ ਭਏ ਭੂਪ ਕੇ ਦੀਨੀ ਭਗਤਿ ਦਿੜਾਇ ॥ ੨੫੬ ॥

**ਚੌਪਈ ॥**

ਧੰਨੇ ਹਰਿ ਜਸੁ ਗਾਇ ਸੁਣਾਯਾ ॥ ਸੋ ਭੂਪਤੁ ਕੈ ਹਿਰਦੈ ਆਯਾ ॥
ਭੀਮ ਸੈਣ ਭੂਪਤਿ ਗਤਿ ਹੋਈ ॥ ਧੰਨੇ ਨਾਮੁ ਦਿੜ੍ਹਾਯਾ ਸੋਈ ॥
ਧੰਨੇ ਪਰਚੀ ਪੂਰਨ ਭਈ ॥ ਪੜ੍ਹੇ ਸੁਣੇ ਤਿਸੁ ਦੁਰਮਤਿ ਗਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੨੫੭ ॥
ਧੰਨੇ ਕੀ ਪਰਚੀ ਭਈ ਪੂਰਨ ਕਥਾ ਚੌਬੀਸ ॥
ਆਗੇ ਬੇਣੀ ਕੀ ਕਥਾ ਸੁਣਿਅਹੁ ਬਿਸਵੇ ਬੀਸ ॥ ੨੫੮ ॥ ੨੪ ॥
ਇਤਿ ਸ੍ਰੀ ਗੁਸਾਂਈ ਧੰਨੇ ਕੀ ਪ੍ਰਚੀ ਸੰਪੂਰਨੁ ਭਈ ॥ ੨੪ ॥

---

1. ਪਰਕਰਮਾ 2. ਜੋ ਪਹੁੰਚ (ਗਮ) ਤੋਂ ਬਾਹਰ ਹੋਵੇ 3. ਤੁਹਾਡੀ ਕਿਰਪਾ 4. ਸਿੱਖਿਆ 5. ਮੁਕਤੀ ਨਹੀਂ 6. ਇੱਕ ਘੜੀ ਨਹੀਂ 7. ਪੱਥਰ ਵਰਗੇ

708.ਅ / ੧ਓ ਸਤਿਗੁਰੂ ਬਾਬਾ ਨਾਨਕੁ ॥

**ਪਰਚੀ ਗੁਸਾਂਈ ਬੇਣੀ ਕੀ ॥**

**ਬੈਂਤੁ ॥**

ਬੇਣੀ ਭਾਟ ਨੂੰ ਸਾਟ[1] ਭੀ ਖੂਬ ਲਗੀ ਜਗੀ ਲਾਟ ਪ੍ਰੇਮ ਉਜੀਰੁ[2] ਹੂਆ ॥
ਜਮਘਾਟ[3] ਕੀ ਵਾਟ ਭੀ ਕਾਂਟਿ[4] ਸੁੱਟੀ ਲਗੀ ਚਾਟ[5] ਚਟਾਕ[6] ਜੰਜੀਰੁ ਹੂਆ ॥
ਪੁਟ ਪਾਟ[7] ਚੌਫਾਟ[8] ਕਪਾਟ ਖੁਲੇ ਲਗੀ ਆਟ ਤਾ ਛੇਕੜਹੁ ਮੀਰ ਹੂਆ ।[9]
ਦਰਬਾਰੀ ਦਾਸ ਘੜੇ ਬੇਣੀ ਘਾਟੁ[10] ਸਚਾ ਅਚਿੰਤ ਨਾਥੁ[11] ਜਿਸਕੈ ਸਿਰਿ ਪੀਰ ਹੂਆ ॥ ੧ ॥

**ਚੌਪਈ ॥**

ਕਥਾ ਭਗਤਿ ਬੇਣੀ ਕੀ ਤਥਾ ॥ ਆਖਿ ਸੁਣਾਈ ਮੈ ਮਤਿ ਜਥਾ ॥
ਪੂਰਬ ਜਨਮੁ ਬੇਣੀ ਕਾ ਸੁਣਿਆ ॥ ਗੁਰਮੁਖਿ ਸੁਣਿ ਨਿਜ ਮੁਖਿ ਭਣਿਆ ॥
ਪਿਛੂਲੇ ਜਨਮ ਖੱਤ੍ਰੀ ਧਰਮਾ ॥ ਰਹਤ ਪਵਿਤ੍ਰ ਗ੍ਰਿਸਤਿ ਅਸਰਮਾ ॥
ਧਰਮ ਆਤਮਾ ਹਰਿ ਕਾ ਦਾਸੁ ॥ ਪਾਪੁ ਨ ਚਿਤਵੈ ਧ੍ਰਮੁ ਅਭਿਆਸੁ ॥ ੨ ॥

**ਦੋਹਰਾ ॥**

ਗੁਰ ਕੀ ਆਗਯਾ ਮਹਿ ਰਹੈ ਕਰੇ ਗੁਰੂ ਕੀ ਸੇਉ ॥ ਮੰਦੇ ਪਾਉ[12] ਨ ਰਖਈ ਸਿਮਰੇ ਅਲਖ ਅਭੇਉ ॥ ੩ ॥

**ਚੌਪਈ ॥**

ਮਹਾਂ ਧਨਾਢਿ ਬਹੁਤੁ ਧਨ ਪੱਲੈ ॥ ਜੋ ਮੁਖ ਬੋਲੈ ਵਚਨੁ ਨ ਚੱਲੈ ॥
ਅਰਥੀ ਆਇ ਬਿਜਰਥ ਨ ਜਾਵੈ ॥ ਨਿਤਿ ਪ੍ਰਤਿ ਬਿਪਾ[13] ਦਾਨੁ ਦਿਵਾਵੈ ॥
ਮੁਖ ਤੇ ਕਬਹੂਝੂਠੁ ਨ ਬੋਲੈ ॥ ਵਧਿ ਨ ਲਏ ਘਟਿ ਜਿਨਿ ਤੋਲੈ ॥
ਧਰਮ ਪ੍ਰੀਤਿ ਪਾਪ ਜਿਨਿ ਕਾਂਛਾ[14] ॥ ਅਸੁੱਭ ਨ ਇਛਾ ਸੁਭ ਬਛ ਬਾਛਾ[15] ॥ ੪ ॥

**ਦੋਹਰਾ ॥**

ਗੁਰੁ ਭਗਤਾ ਹਰਿ ਜਸੁ ਭਣੇ ਗਣੇ ਨ ਗਣਤੀ ਆਨ ॥ ਸਦਾ ਪ੍ਰੀਤਿ ਸੁਭ ਕਰਮ ਸੌ ਨਾਮ ਦਾਨੁ ਇਸਨਾਨ ॥੫ ॥
ਗੁਰ ਕੀ ਆਗਿਜਾ ਭੰਗੁ ਨ ਕੀਨੀ ॥ ਅਖੰਡਤ ਭਗਤਿ ਓਸਿ ਕ੍ ਲੀਨੀ ॥
ਗੁਰ ਕੀ ਕ੍ਰਿਪਾ ਅਤ ਹੀ ਭਾਈ ॥ ਭਲੀ ਭਗਤਿ ਕਲ ਮਹਿ ਕਰਿ ਲਈ ॥
ਅਵਰਦਾ[16] ਜੀਤੀ ਇਤੀ ਸੁਭਾਇ ॥ ਤੌ ਲੌ ਕਾਲ ਪਹੂਚਿਜੌ ਆਇ ॥
ਛੁਟਕੈ ਪ੍ਰਾਨ ਦੇਹਿ ਭਿਨਿ ਭਈ ॥ ਕਰਣੀ ਕੀਰਤਿ ਸਾਥੇ ਗਈ ॥ ੬ ॥

**ਦੋਹਰਾ ॥**

ਖੱਤ੍ਰੀ ਤੇ ਰਾਜਾ ਭਯਾ ਜਨਮੁ ਧਰਿਜਾ ਜਬ ਆਇ ॥ ਭੂਪਤਿ ਕੈ ਘਰ ਜਨਮਿਜਾ ਪਿਛਲੇ ਪੁੰਨ ਸਹਾਇ ॥ ੭ ॥

**ਚੌਪਈ ॥**

ਕੌਊਚਿਰੁ ਕੀਨੋ ਜਬ ਰਾਜੁ ॥ ਫੁਨ ਫੀਕ ਲਾਗਾ ਰਾਜੁ ਸਮਾਜੁ ॥
ਪਿਛੂਲੇ ਧਰਮ ਨੈ ਕਰੀ ਸਹਾਇ ॥ ਰਾਜੁ ਸਮਾਜੁ ਨ ਤਿਸੈ ਸਹਾਇ ॥
709.ੳ / ਰਾਜਿ ਛੋਡਿ ਕਰਿ ਲੀਆ ਜੋਗੁ ॥ ਤਜ ਦੀਨੇ ਮਾਯਾ ਰਸ ਭੋਗ ॥
ਜੋਗ ਮਾਰਗ ਮਹਿ ਜੋਗੁ ਕਮਾਯਾ ॥ ਸਾਸਤ੍ਰ ਪੜਨੇ ਵਲਿ ਮਨੁ ਲਾਯਾ ॥ ੮ ॥

**ਸੋਰਠਾ ॥**

ਪੜਣੇ ਲਾਗਾ ਬੇਦੁ ਬਾਣੀ ਪੰਡਿਤ ਹੋਨ ਕੌ ॥ ਪਾਵਣ ਕਾਰਣ ਭੇਦੁ ਜੋਗ ਗਜਾਨ ਅਰੁ ਭਗਤ ਕਾ ॥ ੯ ॥

---

1. ਸੱਟ (ਦਿਲ ਉਪਰ) ਚੋਟ 2. ਉਜਾਗਰ, ਪ੍ਰਗਟ 3. ਜਮ ਦੇ ਘਾਟ, ਨਰਕ 4. ਕੱਟ ਦਿੱਤੀ, ਮੁਕਾ ਦਿੱਤੀ 5. ਪ੍ਰੇਮ 6. ਤੁਰੰਤ 7. ਪਾੜ, ਤ੍ਰੇੜ 8. ਚਾਰੇ ਦਰਵਾਜ਼ੇ 9. ਮਿਲਾਪ (ਆਂਟ) ਹੋਇਆ, ਅੰਤਲੇ ਤੋਂ ਪਹਿਲੇ ਸਥਾਨ ਤੇ ਆ ਗਿਆ 10. ਸਥਾਨ 11. ਭਗਤ ਬੇਣੀ ਦਾ ਗੁਰੂ 12. ਪੈਰ 13. ਬਿਪਾਂ, ਪੰਡਿਤਾਂ ਨੂੰ 14. ਇੱਛਾ ਨਹੀਂ 15. ਸੁਭ ਬਚਨ (ਬਛ) ਬੋਲਣਾ (ਬਾਚਾ) 16. ਉਮਰ

**ਚੌਪਈ ॥**
ਜੋ ਸਾਸਤ੍ਰ ਅਧਿ ਪੜਿਆ ਹੋਆ ॥ ਤੌ ਨਿਕਟਿ ਜਾਨੁ ਫੁਨ ਆਇ ਖੜੋਆ ॥
ਅੰਤ ਕਾਲ ਬਸਿਜੋ ਮਨ ਮਾਂਹਿ ॥ ਸਾਸਤ੍ਰ ਪੂਰਨੁ ਪੜਿਯੌ ਨਾਹਿ ॥
ਬੇਦੁ ਸਪੂਰਨੁ ਖੜਤਾ ਜੌ ਹੀ ॥ ਭਲੀ ਬਾਤਿ ਹੋਤਿ ਸੀ ਤੌ ਹੀ ॥
ਅਬ ਤੌ ਆਇ ਪਹੂਤਾ ਕਾਲੁ ॥ ਜਜੌ ਮਛੁਲੀ ਕੋ ਪਵਈ ਜਾਲੁ ॥ ੧੦ ॥
**ਦੋਹਰਾ ॥**
ਅੰਤ ਸਮੇ ਚਿਤਵੈ ਕਛੂ ਸੋਈ ਕੁਛੁ ਹੋਇ ਜਾਇ ॥ ਉਸ ਵੱਤ੍ਰ ਕਾ ਬੀਜਿਆ ਸਕੇ ਨ ਕੋਇ ਮਿਟਾਇ ॥੧੧ ॥
**ਚੌਪਈ ॥**
ਇਤਨੀ ਕਹਿ ਕਰਿ ਗਯਾ ਸਮਾਇ ॥ ਬੇਣੀ ਲਯਾ ਬਿਬਾਣ ਚਢਾਇ ॥
ਕਾਲ ਜਾਇ ਹਰਿ ਹਾਜਰੁ ਕੀਆ ॥ ਆਗੇ ਤੇ ਠਾਕੁਰ ਕਹਿ ਦੀਆ ॥
ਇਸੁ ਪਾਛੈ ਕੁਛੁ ਕਰਣਾ ਰਹਿਜਾ ॥ ਬੇਣੀ ਕਾ ਸੰਗਾ ਪ੍ਰਭ ਕਹਿਜਾ ॥
ਅੰਤ ਕਾਲ ਜੋ ਮਨ ਮਹਿ ਆਵੈ ॥ ਜਹ ਚਿਤਵੈ ਤਹਿ ਹੀ ਲੈ ਜਾਵੈ ॥ ੧੨ ॥
**ਦੋਹਰਾ ॥**
ਬੇਦ ਪੜਨਿ ਇਛਾ ਰਹੀ ਤਜੇ ਪ੍ਰਾਨ ਚਿਤ ਮਾਹਿ ॥ ਜੋ ਇਹੁ ਚਿੰਤਨ ਚਿਤਵਤਾ ਜਨਮੁ ਨ ਮਿਲਤਾ ਤਾਹਿ ॥ ੧੩ ॥
**ਚੌਪਈ ॥**
ਬੇਦ ਪੜਨਿ ਕੀ ਚਿੰਤਾ ਰਹੀ ॥ ਤਾ ਤੇ ਜਨਮੁ ਧਰੇਗਾ ਸਹੀ ॥
ਬੇਣੀ ਬ੍ਰਹਮਣ ਅਰ ਔਤਾਰਹੁ ॥ ਬਿਦਿਆ ਇਸ ਕੈ ਘਟਿ ਮਹਿ ਧਾਰਹੁ ॥
ਬ੍ਰਹਮਣ ਕੈ ਘ੍ਰ ਜਨਮਿਆ ਆਇ ॥ ਬਿਦਿਆ ਪੜਨੇ ਦੀਆ ਪਾਇ ॥
ਬਡਾ ਪੰਡਿਤ ਪੜਿ ਹੋਆ ਸੋਇ ॥ ਜਾ ਕੈ ਸਮ ਨਹੀਂ ਦੂਜਾ ਕੋਇ ॥ ੧੪ ॥
**ਦੋਹਰਾ ॥**
ਗੁਰੁ ਸੇਵਾ ਪੂਰਨੁ ਕਰੀ ਪਾਈ ਬ੍ਰਾਹਮਨ ਦੇਹਿ ॥ ਭਗਤੁ ਭਯਾ ਤੀਜੇ ਜਨਮ ਭਗਤਿ ਨੀਸਾਨੀ ਏਹਿ ॥ ੧੫ ॥
**ਚੌਪਈ ॥**
ਭਗਤਿ ਬਿਨਾ ਜੋ ਪ੍ਰਾਨੀ ਮਰੈ ॥ ਊਚੁ ਨੀਚੁ ਜਾਇ ਜੂਨੀ ਪਰੈ ॥
ਅਪਨਾ ਕੀਆ ਭੋਗੈ ਜਾਇ ॥ ਜੈਸੀ ਜੈਸੀ ਜੋਨੀ ਪਾਇ ॥
ਭਗਤਿ ਕਰਤਿ ਜੋ ਮਰੈ ਪ੍ਰਾਨੀ ॥ ਹੋਇ ਭਗਤੁ ਸੋ ਬ੍ਰਹਮ ਗਿਆਨੀ ॥
709.ਅ / ਸਰੂਪ ਮੁਕਤਿ ਸੋਈ ਜਨੁ ਪਾਵੈ ॥ ਜਜੌ ਜਲ ਮਹਿ ਜਲੁ ਜਾਇ ਸਮਾਵੈ ॥ ੧੬ ॥
**ਦੋਹਰਾ ॥**
ਭਗਤਿ ਜੁ ਨੌ ਪਰਕਾਰ ਕੀ ਕਰੇ ਭਗਤੁ ਸੋ ਹੋਇ ॥ ਬਿਨਾ ਭਗਤਿ ਭਗਵੰਤ ਕੀ ਭਗਤੁ ਨ ਹੋਵੈ ਕੋਇ ॥ ੧੭ ॥
**ਚੌਪਈ ॥**
ਕੌਨੁ ਕੌਨੁ ਭਗਤਿ ਸੌ ਕਹਿਯੈ ॥ ਗੁਰੁ ਪੂਰੇ ਬਿਨ ਕਿਸੁ ਤੇ ਲਹਿਯੈ ॥
ਆਠ ਪਹਰਿ ਹਰਿ ਕਾ ਜਸੁ ਗਾਵੈ ॥ ਏਕ ਭਗਤਿ ਪ੍ਰਕਾਰੁ ਕਹਾਵੈ ॥
ਆਠ ਜਾਮ ਸ੍ਰਵਣ[1] ਜਸੁ ਸੁਣੈ ॥ ਭਗਤਿ ਪ੍ਰਕਾਰੁ ਦੂਸਰਾ ਭਣੈ ॥
ਹਿਰਦੈ ਹਰਿ ਦਾ ਸਿਮਰਨੁ ਕਰੈ ॥ ਦਯਾ ਭਾਉ ਮਨੁ ਭੀਤਰ ਧਰੈ ॥ ੧੮ ॥
**ਦੋਹਰਾ ॥**
ਬਾਟ[2] ਖਾਏ ਰਾਖੇ ਨਹੀ ਤੀਜਾ ਭਗਤਿ ਪ੍ਰਕਾਰੁ ॥ ਏਕ ਉਦਾਸੀ ਹੁਇ ਗਏ ਤਜੇ ਸਗਲ ਬਿਵਹਾਰ ॥ ੧੯ ॥

1. ਕੰਨ 2. ਵੰਡ ਕੇ

**ਸੋਰਠਾ ॥**

ਇਕ ਦਰਸਨ ਕੀ ਚਾਹਿ ਸਿਮਰਨੁ ਸਦਾ ਗੋਬਿੰਦ ਕਾ ॥ ਔਰੁ ਨਹੀਂ ਮਨ ਮਾਹਿ ਚੌਥਾ ਭਗਤਿ ਪ੍ਰਕਾਰੁ ਇਹ ॥ ੨੦ ॥

**ਚੌਪਈ ॥**

ਭਜਹਿ ਗੋਬਿੰਦੁ ਕ੍ਰਿਹਿ ਖਟ ਕ੍ਰਮ ॥ ਸੁਨਹ ਬੇਦ ਪੁਰਾਨ ਸੁਰਤਿ ਧਰਮ ॥
ਜੱਗ ਹੋਮ ਪੁੰਨ ਬਹੁ ਕਰਹੀ ॥ ਧਰਮ ਦਾਨ ਸੁਭ ਕਰਮ ਉਰ ਧਰਹੀ ॥
ਟੋਬੇ ਵਾਈ[1] ਭੂਪ ਦਿਵਾਵਹਿ ॥ ਬੇਦੁ ਧਰਮ ਕਰਹਿ ਗੁਨ ਗਾਵਹਿ ॥
ਪੰਜਵਾਂ ਏਹੁ ਭਗਤਿ ਪਰਕਾਰੁ ।ਭਗਤ ਕਰੇ ਸੋ ਪਾਵੈ ਪਾਰੁ ॥ ੨੧ ॥

**ਦੋਹਰਾ ॥**

ਇਕ ਪ੍ਰਕਾਰ ਇਹ ਭਗਤਿ ਹੈ ਬੈਠੇ ਰਹਹਿ ਗਰੇਹਿ ॥ ਬੋਲਹਿ ਬਕਹਿ ਨ ਕਿਸੇ ਸੋਂ ਬਡੀ ਭਗਤਿ ਹੈ ਏਹਿ ॥ ੨੨ ॥

**ਚੌਪਈ ॥**

ਅਪਨੇ ਰਿਦੇ ਗੋਬਿਦੁ ਅਰਾਧਹਿ ॥ ਐਸੀ ਭਗਤਿ ਅਪਨੇ ਮਨ ਸਾਧਹਿ ॥
ਜੋ ਪ੍ਰਭੁ ਦੇਵੈ ਸੋ ਲੈ ਖਾਹਿ ॥ ਔਰੁ ਕਿਸੀ ਸੇ ਮਾਂਗਹਿ ਨਾਂਹਿ ॥
ਔਰ ਦੇਹਿ ਲੇਹਿ ਕਿਛੁ ਨਾਹੀਂ ॥ ਭਗਤਿ ਕਮਾਵਹਿ ਘਰ ਹੀ ਮਾਹੀ ॥
ਖਟ ਪ੍ਰਕਾਰ ਭਗਤਿ ਹੈ ਏਹਿ ॥ ਜਿਸੁ ਪ੍ਰਭ ਦੇਵੈ ਸੇ ਜਨ ਲੇਹਿ ॥ ੨੩ ॥

**ਦੋਹਰਾ ॥**

ਆਏ ਹਰਖੁ ਨ ਹੋਵਈ ਗਏ ਸੋਗੁ ਨ ਹੋਇ ॥ ਐਸਾ ਸਾਧੁਜਗਤ ਮਹਿ ਵਿਰਲਾ ਵਿਰਲਾ ਕੋਇ ॥ ੨੪ ॥

**ਚੌਪਈ ॥**

ਆਪਿ ਸਮਝਿ ਔਰਾ ਸਮਝਾਵਹਿ ॥ ਆਪਿ ਜਪ ਔਰਾ ਨਾਮੁ ਜਪਾਵਹਿ ॥
ਸਤਵਾ ਏਹੁ ਭਗਤਿ ਪ੍ਰਕਾਰੁ ॥ ਹਰਿ ਹਰਿ ਸਿਮਰਹਿ ਬਾਰੰਬਾਰ ॥
710.ੳ ਊਠਤ ਬੈਠਤ ਸੋਵਤਿ ਜਾਗੈ ॥ / ਖਾਵਤ ਪੀਵਤਿ ਭਗਤੀ ਲਾਗੈ ॥
ਰਹਹਿ ਸਦਾ ਮਨ ਅੰਤਰ ਧਿਯਾਨ ॥ ਇਤਿ ਪਰਕਾਰ ਭਗਤ ਭਗਵਾਨ ॥
ਆਤਮ ਅੰਤਰ ਸਿਮਰਨੁ ਕਰਹਿ ॥ ਆਤਮ ਅੰਤਰ ਮੰਤ੍ਰ ਧਰਹਿ ॥ ੨੫ ॥

**ਦੋਹਰਾ ॥**

ਆਠ ਪ੍ਰਕਾਰ ਕੀ ਭਗਤਿ ਇਹੁ ਨਾਵੀ ਭੀ ਸੁਨੁ ਲੇਹੁ ॥ ਬਾਲ ਸੁਭਾਇ ਸਦਾ ਰਹਹਿ ਨੌਧਾ ਭਗਤਿ ਅਤ ਏਹੁ ॥ ੨੬ ॥

**ਸੋਰਠਾ ॥**

ਭਗਤਿ ਏਤ ਪਰਕਾਰ ਆਤਮ ਰਾਮੁ ਪਛਾਨ ਤੇ ॥ ਭਗਤਿ ਜਗਤਿ ਮਹਿ ਸਾਰ ਆਤਮ ਰੂਪੀ ਹੁਇ ਰਹੈ ॥ ੨੭ ॥

**ਚੌਪਈ ॥**

ਜੋ ਜਨ ਕਰਹਿ ਭਗਤਿ ਲਿਵਲਾਇ ॥ ਜਗ ਮਹਿ ਬਿਚਰਹਿ ਬਾਲ ਸੁਭਾਇ ॥
ਦਿਤਾ ਲਏਹਿ ਨ ਮੰਗਜਾ ਰਾਖਹਿ ॥ ਬਿਖੈ ਭੋਗ ਰਸ ਨਾਹਨ ਚਾਖਹਿ ॥
ਸਭਸ ਕਿਸੀ ਦਾ ਭਲਾ ਮਨਾਵਹਿ ॥ ਦੁਖੀ ਨ ਹੋਹਿ ਨ ਕਿਸੇ ਦੁਖਾਵਹਿ ॥
ਨੌਧਾ ਭਗਤਿ ਏਸ ਕੋਂ ਕਹਹਿ ॥ ਜਿਨਿ ਪ੍ਰਭੁ ਦੇਵੈ ਸੋਈ ਲਹਹਿ ॥ ੨੮ ॥

**ਦੋਹਰਾ ॥**

ਤਬ ਬੇਣੀ ਪੜਨੇ ਲਗਾ ਸਾਸਤ੍ ਬੇਦ ਪੁਰਾਨ ॥ ਜਹਾ ਕਹਾ ਪੰਡਿਤ ਕਈ ਨਾਹਨ ਬੇਣ ਸਮਾਨ ॥ ੨੯ ॥

**ਚੌਪਈ ॥**

ਐਸਾ ਬੇਦੁ ਨ ਕੋਊ ਜਾਨੈ ॥ ਸਭ ਕੋਂ ਆਨਿ ਬੇਣਿ ਕੀ ਮਾਨੈ ॥
ਜੋ ਕੋਂ ਆਵੈ ਬੇਦ ਪੜਾਵੈ ॥ ਭੇਦੁ ਨ ਰਾਖੇ ਭਲੂ[2] ਸਿਖਾਵੈ ॥

---

1. ਹਿੰਦੂਆਂ ਦੇ ਕਰਮ ਅਨੁਸਾਰ ਟੋਬੇ ਵਿਚੋਂ ਪਿਤਰਾਂ ਨਮਿਤ ਮਿੱਟੀ ਕੱਢਣੀ 2. ਭਲਾਈ

ਨਿਤਿ ਪ੍ਰਤਿ ਪ੍ਰਾਤ[1] ਨਦੀ ਤਟ ਜਾਇ ॥ ਪੁਸਤਕਿ ਚਲਹਿ ਨਾਲਿ ਉਠਾਇ ॥
ਕਈ ਭਾਰ ਪੁਸਤਕਿ ਲੈ ਨਾਲਿ ॥ ਸੰਗਿ ਚਾਟੜੇ ਬਾਲ ਬਿਸਾਲ[2] ॥ ੩੦ ॥

**ਦੋਹਰਾ ॥**

ਅਨਿੰਨ ਪੰਡਿਤੁ ਬੇਣੀ ਭਜਾ ਕੋਇ ਨ ਤਾਸ[3] ਸਮਾਨ ॥ ਬਿਦਿਆ ਕਾ ਬਲ ਜਾਨ ਕੈ ਬੇਣੀ ਮਨ ਅਭਿਮਾਨ ॥੩੧ ॥

**ਚੌਪਈ ॥**

ਬੇਣੀ ਬਾਮਣੁ ਬਾਚੈ ਬੇਦ ॥ ਤਤ ਵਸਤ ਕਾ ਲਹੈ ਨ ਭੇਦ ॥
ਤਤੁ ਪਥਰ ਪੂਜੈ ਧਰੇ ਧਿਆਨੁ ॥ ਪੂਰਨ ਬ੍ਰਹਮੁ ਨ ਸਕੈ ਪਛਾਨ ॥
ਗਾਇਤ੍ਰੀ ਸੰਧਿਆ ਤ੍ਰਪਨੁ ਕਰੇ ॥ ਰਾਮੁ ਨਾਮੁ ਜਗੁ ਜਿਨਿ ਉਠ ਧਰੇ ॥
ਪੰਡਿਤਾਈ ਕਾ ਅਤ ਅਭਿਮਾਨੁ ॥ ਕਿਸ ਕੌ ਬਦੇ[4] ਨ ਆਖਿ ਸਮਾਨ ॥ ੩੨ ॥

**ਦੋਹਰਾ ॥**

ਠਾਕੁਰੁ ਜੀ ਕਹਨੈ ਲਗਾ ਅਚਿੰਤ ਨਾਥੁ ਬੁਲਾਇ ॥ ਬੇਣੀ ਕਰਨਾ ਭਗਤੁ ਸੀ ਪੰਡਿਤੁ ਭਯਾ ਸੁਭਾਇ ॥ ੩੩ ॥

**ਚੌਪਈ ॥**

ਭਗਤ ਮਾਰਗ ਮਹਿ ਫਰਕੁ ਕਿਨੇਹਾ ॥ ਪੰਡਿਤ ਮਾਰਗੁ ਕੇਹਾ ਜੇਹਾ ॥
710.ਅ ਪੰਡਿਤ ਭੂਲੇ ਕਰਿ ਅਭਿਮਾਨੁ ॥ ਨਾ / ਹਿ ਬਚੇ ਕੌ ਆਖਿ ਸਮਾਨ ॥
ਹਮ ਪੰਡਿਤ ਮੂਰਖ ਸਭ ਲੋਗ ॥ ਪ੍ਰਭ ਕਾ ਦਰਸਨ ਤਿਸੇ ਨ ਜੋਗ ॥
ਭਗਤਿ ਗਰੀਬੀ ਮਾਰਗੁ ਹੋਇ ॥ ਹਮ ਹੈ ਬੁਰੇ ਭਲਾ ਸਭ ਕੋਇ ॥ ੩੪ ॥

**ਦੋਹਰਾ ॥**

ਤਿਨ ਕੌ ਦਰਸਨੁ ਦੇਤੁ ਹੌ ਕਰ ਕ੍ਰਿਪਾ ਹੌ ਆਇ ॥ ਭਗਤਿ ਮਾਰਗੁ ਐਸਾ ਭਲਾ ਠਾਕੁਰ ਕਹੈ ਸੁਨਾਇ ॥ ੩੫ ॥

**ਸੋਰਠਾ ॥**

ਅਚਿੰਤ ਨਾਥ ਤੂਜਾਹਿ ਬੇਣੀ ਬ੍ਰਹਮਣ ਕੈ ਨਿਕਟਿ ॥ ਭੀਤਿ[5] ਭਰਮ ਕੀ ਢਾਹਿ ਭਗਤਿ ਮਾਰਗੁ ਪਾਵਹੁ ਤਿਸੈ ॥੩੬ ॥

**ਚੌਪਈ ॥**

ਭਗਤ ਪੰਡਿਤ ਮਹਿ ਇਹ ਅੰਤਰਾਉ ॥ ਅਚਿੰਤ ਨਾਥ ਤੂੰ ਭਗਤਿ ਦ੍ਰਿੜਾਉ ॥
ਤੂਤੌਂ ਹਮਰਾ ਹੌਂ ਨਿਜ ਰੂਪੁ ॥ ਜਾਇ ਦ੍ਰਿੜਾਵਹੁ ਭਗਤਿ ਅਨੂਪੁ ॥
ਬੇਣੀ ਕੌ ਜਾਇ ਦ੍ਰਸਨੁ ਦੀਜੈ ॥ ਪੰਡਿਤ ਤੇ ਫੁਨਿ ਭਗਤੁ ਕਰੀਜੈ ॥
ਭਗਤਿ ਮਾਰਗ ਮਹਿ ਪਾਵਹੁ ਜਾਇ ॥ ਉਸ ਕੌ ਅਪਨਾ ਦਰਸੁ ਦਿਖਾਇ ॥ ੩੭ ॥

**ਦੋਹਰਾ ॥**

ਸਿਖੁ ਕਰਹੁ ਦੇ ਦੀਖਿਆ ਮਾਰਗੁ ਮੁਝੈ ਬੁਝਾਇ[6] ॥ ਜਿਤੁ ਮਾਰਗੁ ਮੁਝ ਕੌ ਮਿਲੈ ਸੋਈ ਮੰਤੁ ਦ੍ਰਿੜਾਇ ॥ ੩੮ ॥

**ਚੌਪਈ ॥**

ਚੌਬੀਸ ਅਵਤਾਰਾ ਮਹਿ ਅਵਤਾਰੁ ॥ ਭਗਤਾ ਮਹਿ ਇਹੁ ਭਗਤੁ ਅਪਾਰੁ ॥
ਤਿਸੁ ਊਪਰਿ ਇਹੁ ਕ੍ਰਿਪਾ ਹੋਈ ॥ ਠਾਕੁਰ ਕਾ ਨਿਕਟੀ ਥਾ ਸੋਈ ॥
ਪਾਰਬ੍ਰਹਮ ਕੀ ਆਗਿਯਾ ਪਾਇ ॥ ਦਰਸੁ ਦੀਆ ਬੇਣੀ ਕੌ ਆਇ ॥
ਆਯਾ ਬੇਣੀ ਕੌ ਨਿਸਤਾਰਨਿ ॥ ਕਲਜੁਗ ਮਹਾਂ ਕਠਨ ਮਹਿ ਤਾਰਣ ॥ ੩੯ ॥

**ਦੋਹਰਾ ॥**

ਅਚਿੰਤ ਨਾਥੁ ਮਨ ਮਹਿ ਕਹੇ ਮੋ ਕੌ ਆਗਿਆ ਏਹੁ ॥ ਜਿਤੁ ਮਾਰਗੁ ਮੁਝ ਕੌ ਮਿਲੈ ਸੋ ਮਾਰਗੁ ਬੇਣੀ ਦੇਹੁ ॥ ੪੦ ॥

**ਚੌਪਈ ॥**

ਬੇਣੀ ਕੌ ਤਿਤੁ ਮਾਰਗ ਪਾਵੈ ॥ ਪਾਰਬ੍ਰਹਮ ਕੌ ਤੁਰਤੁ ਮਿਲਾਵੈ ॥
ਛਿ ਘੜੀਆਂ ਜਬ ਰਹਿਤੀ ਰਾਤਿ ॥ ਪਿਛਲੀ ਨਿਸਿ ਹੋਵਤਿ ਪ੍ਰਭਾਤਿ ॥
ਤਦਿ ਬੇਣੀ ਚਲਿ ਨਦੀ ਪਰ ਆਵੈ ॥ ਸੰਗਿ ਚਾਟੜੇ[7] ਤਦਿ ਹੀ ਨਾਵੈ ॥
ਬੇਦ ਮਿਰਜਾਦ ਜਿਵੈ ਜਿਵ ਹੋਈ ॥ ਤਿਉ ਤਿਉ ਪੂਜੈ ਸੇਵੈ ਸੋਈ ॥ ੪੧ ॥

---

1. ਸਵੇਰੇ, ਪ੍ਰਾਤਾਕਾਲ 2. ਵਿਸ਼ਾਲ, ਅਧਿਕ 3. ਉਸਦੇ 4. ਬਿਦੇ, ਗਿਣੇ 5. ਕੰਧ 6. ਮੇਰਾ, ਮੈਨੂੰ ਦੱਸੋ 7. ਚੇਲੇ, ਸੇਵਕ

**ਦੋਹਰਾ ॥**

ਤਿਤੁ ਹੀ ਬੇਰਾ ਆਇ ਕੈ ਬੇਣੀ ਕ੍ਰ ਇਸਨਾਨੁ ॥ ਸਾਲਗਿਰਾਮ[1] ਸੇਵਾ ਕ੍ਰੇ ਜਿਉ ਜਿਉ ਬੇਦ ਬਿਧਾਨ ॥ ੪੨ ॥

**ਚੌਪਈ ॥**

ਘੜੀ ਰਾਤਿ ਜਬ ਰਹਿਤੀ ਆਇ ॥ ਤਬ ਬੇਣੀ ਨਗਰੀ ਮਹਿ ਜਾਇ ॥
ਏਕੋ ਵਖਤੁ ਰਸੋਈ ਪਾਵੈ ॥ ਜੋ ਕੋ ਆਵੈ ਤਿਸੈ ਜਿਵਾਵੈ ॥
711.ਓ *ਸਾਰੋ / ਦਿਵਸੁ ਨਦੀ ਪਰ ਰਹੈ ॥ ਕਰਮ ਸਾਸਤ੍ਰ ਮਤ ਜੋਤਕੁ[2] ਕਹੈ ॥*
ਅਚਿੰਤ ਨਾਥ ਤਬ ਆਗਜਾ ਪਾਇ ॥ ਪਾਰ ਕਿਨਾਰੇ ਬੈਠਾ ਆਇ ॥ ੪੩ ॥

**ਦੋਹਰਾ ॥**

ਬੇਣੀ ਦੇਖੇ ਨਿਰਖਿ ਕਰ ਸਾਧੂ ਸੁਧੁ ਸਰੂਪੁ ॥ ਦਰਸਨ ਕੀ ਮਿਤਿ ਕਿਛੁ ਨਹੀਂ ਮਾਨੌਂ ਠਾਕੁਰ ਰੂਪੁ ॥ ੪੪ ॥

**ਸੋਰਠਾ ॥**

ਐਸਾ ਸਾਧੂ ਦਰਸੁ ਮਾਨੌਂ ਪੂਰਾ ਗੁਰੂ ਹੈ ॥ ਚਾਹੇ ਕੀਆ ਸਪਸੁ ਬੁਲਾਏ ਬਿਨਾ ਨ ਬੋਲਈ ॥ ੪੫ ॥

**ਚੌਪਈ ॥**

ਸਾਧ ਦ੍ਰਸਨ ਕਾ ਇਹੁ ਪਰਵਾਨੁ ॥ ਔਰੁ ਨ ਲਾਗੇ ਸਾਧ ਸਮਾਨ ॥
ਸਾਧ ਦਰਸ ਸਮ ਔਰੁ ਨ ਕੋਇ ॥ ਸਾਧ ਸਮਾਨ ਨ ਕੋਈ ਹੋਇ ॥
ਸਾਧ ਦਰਸ ਕਾ ਇਹੀ ਸੁਭਾਉ ॥ ਜੋ ਦੇਖੇ ਮਨ ਉਪਜੇ ਚਾਉ ॥
ਸਾਧ ਦਰਸੁ ਬੇਣੀ ਕੌਂ ਭਯਾ ॥ ਸਾਲਗ੍ਰਾਮ ਬੇਦੁ ਭੁਲਿ ਗਯਾ ॥ ੪੬ ॥

**ਦੋਹਰਾ ॥**

ਸ੍ਰੇ ਪੂਜਾ ਬੇਦ ਪਾਠ ਸਾਲਗ੍ਰਾਮ ਕੀ ਸੇਵ ॥ ਕਰਿ ਨ ਸਾਕੈ ਹੋਰੁ ਕਿਛੁ ਲਾਗ ਰਹੀ ਦਿਜ ਟੇਵ[3] ॥ ੪੭ ॥

**ਸੋਰਠਾ ॥**

ਮਨ ਮਹਿ ਉਪਜੈ ਚਾਉ ਦਰਸਨੁ ਕੀਚੈ ਨਿਕਟਿ ਹੁਇ ॥ ਮਧ ਗਹਿਰਾ ਦ੍ਰੀਆਉ ਬੇਣੀ ਲੰਘ ਨ ਹੰਘਈ ॥ ੪੮ ॥

**ਚੌਪਈ ॥**

ਮਹਾਂਪੁਰਖ ਕਾ ਦਰਸਨੁ ਕਰੇ ॥ ਮੁਖ ਤੇ ਬਾਤ ਨ ਕਛੂ ਉਚਰੇ ॥
ਅਚਿੰਤ ਨਾਥੁ ਜਬ ਉਰ ਕਰ ਦੇਖੇ ॥ ਬੇਣੀ ਕੇ ਦਰਸਨ ਵਲਿ ਪੇਖੇ ॥
ਬੇਣੀ ਨਿਰਖਿ ਡੰਡੌਤਾ ਕਰੇ ॥ ਮਹਾਂਪੁਰਖੁ ਆਗੇ ਪਗੁ ਧਰੇ ॥
ਚਲਤਿ ਚਲਤਿ ਬੇਣੀ ਢਿਗਿ ਗਯਾ ॥ ਬੇਣੀ ਉਠਿ ਠਾਂਢਾ ਤਬ ਭਯਾ ॥ ੪੯ ॥

**ਦੋਹਰਾ ॥**

ਬੇਣੀ ਕੀਨੀ ਬੰਦਨਾ ਡੰਡੋਤ ਕਰੀ ਕ੍ਰ ਜੋਰ ॥ ਲਾਗ ਰਹੀ ਟਕ ਦਰਸ ਸੌਂ ਜੈਸੇ ਚੰਦ ਚਕੋਰ ॥ ੫੦ ॥

**ਚੌਪਈ ॥**

ਅਚਿੰਤ ਨਾਥੁ ਕਹੈ ਸੁਣੁ ਭਾਈ ॥ ਕੁਸਲ ਕਲਿਜਾਣੁ ਹੈਗਾ ਤੁਝ ਤਾਂਈ ॥
ਬੇਣੀ ਬੋਲੇ ਦਰਸਨ ਤੇਰੇ ॥ ਆਜੁ ਭਲਾ ਹੌ ਸੁਖੁ ਸਭ ਮੇਰੇ ॥
ਅਚਿੰਤ ਨਾਥੁ ਬੂਝੈ ਕਰਿ ਦਯਾ ॥ ਕਿਆ ਹੈ ਤੁਮਰੇ ਆਗੇ ਪਯਾ ॥
ਸਾਲਗ੍ਰਾਮ ਅਰੁ ਪੁਸਤਕਿ ਏਹਿ ॥ ਤੁਮ ਕੌਂ ਕਹੁ ਇਹਿ ਕਿਆ ਸੁਖੁ ਦੇਹਿ ॥ ੫੧ ॥

**ਦੋਹਰਾ ॥**

ਕਹੁ ਬੇਣੀ ਕਿਆ ਹੋਇ ਹੈ ਇਨਿ ਕੀ ਸੇਵਾ ਮਾਂਹਿ ॥ ਮੁਕਤਿ ਹੋਤਿ ਹਮ ਸੁਨੀ ਹੈ ਨਰਕਿ ਮਾਂਹਿ ਜਨਿ ਜਾਂਹਿ ॥ ੫੨ ॥

**ਚੌਪਈ ॥**

ਬੇਣੀ ਦੇਖਿ ਲੇਹੁ ਪਰਤਾਇ ॥ ਕਰਾਮਾਤਿ ਇਸ ਕੀ ਅਜ਼ਮਾਇ ॥
ਆਪਿ ਤਰੈ ਤੌਂ ਤੁਝ ਕੌਂ ਤਾਰੈ ॥ ਆਪਿ ਡੁਬੇ ਕਿਉ ਤੁਝ ਨਿਸਤਾਰੈ ॥

---

1. ਪੂਜਣ ਯੋਗ ਪੱਥਰ 2. ਜਿਹੜਾ ਵੀ 3. ਆਦਤ

711.ਅ ਐਸੀ ਬਾਤਿ ਗੁਸਾਂਈ ਜਾਨੈ ॥ ਐ / ਸੇ ਐਸੇ ਬੇਦ ਬਖਾਨੈ ॥
ਸਾਲਗ੍ਰਿਮ ਕੀ ਸੇਵਾ ਕਰੇ ॥ ਮਹਾਂ ਭੈਜਲ ਬਿਖਮੁ ਅਤ ਤਰੇ ॥ ੫੩ ॥

**ਦੋਹਰਾ ॥**

ਬੇਣੀ ਕੀ ਆਖੀ ਸੁਣੀ ਕਹਿ ਅਚਿੰਤੁ ਸਮਝਾਇ ॥ ਸੁਣੁ ਬੇਣੀ ਬਿਧਿ ਇਉ ਨਹੀਂ ਕਹੌ ਤੁਝੇ ਸਮਝਾਇ ॥ ੫੪ ॥

**ਚੌਪਈ ॥**

ਅਚਿੰਤ ਨਾਥ ਤਬ ਕਹਨੈ ਲਾਗੇ ॥ ਜੋ ਕੁਛ ਅਬਿ ਹੈ ਸੋ ਕਿਛੁ ਆਗੇ ॥
ਜੋ ਅਬ ਨਾਹਿ ਸੋ ਆਗੇ ਨਾਹਿ ॥ ਸਮਝ ਦੇਖੁ ਅਪਨੇ ਮਨ ਮਾਹਿ ॥
ਸੇਵਾ ਤਿਸੁ ਕੀ ਉਤਮੁ ਜਾਣੁ ॥ ਜੋ ਕੋ ਦੇਵੈ ਪੈਨਣੁ ਖਾਣ ॥
ਈਹਾਂ ਦੇਇ ਸੋ ਆਗੇ ਦੇਈ ॥ ਜਾਨ ਲੀਜੀਏ ਬਾਤ ਜੁ ਦੇਈ ॥ ੫੫ ॥

**ਦੋਹਰਾ ॥**

ਜੇ ਆਪੇ ਭੂਖਾ ਮਰੇ ਤੁਝ ਕੌ ਕਹੁ ਕਿਜਾ ਦੇਇ ॥ ਜੋ ਈਹਾ ਤੁਝ ਦੇਗਾ ਆਗੇ ਦੇਵਹਿ ਸੇਇ ॥ ੫੬ ॥

**ਚੌਪਈ ॥**

ਅਬ ਜੁ ਤੁਮਰੇ ਆਗੇ ਤਰੇ ॥ ਤਿਸੁ ਕੀ ਸੇਵਾ ਕਰੁ ਨਿਸਤਰੇ ॥
ਮਹਾਂਪੁਰਖ ਅਜਮਤਿ ਦਿਖਲਾਈ ॥ ਪਾਨੀ ਊਪਰ ਖੌਸ[1] ਤਰਾਈ ॥
ਖੜਾਂਵ ਨਦੀ ਉਪਰਿ ਟਿਕਿ ਰਹੀ ॥ ਹੇਠ ਹੇਠ ਨਦੀ ਜਲ ਵਹੀ ॥
ਨਦੀ ਵਗੇ ਖੜਾਂਉ ਠਹਿਰਾਈ ॥ ਜਿਉ ਜਲ ਊਪਰਿ ਹੈ ਮੁਰਗਾਈ ॥ ੫੭ ॥

**ਦੋਹਰਾ ॥**

ਅਚਿੰਤੁ ਕਹੈ ਬੇਣੀ ਸੁਣਹੁ ਜਾਇ ਲਿਆਉ ਖੜਾਉ ॥ ਐਸੀ ਸਮਰਥਾ ਕਹਾਂ ਕਹਾਂ ਹਮਾਰਾ ਨਾਉ ॥ ੫੮ ॥

**ਚੌਪਈ ॥**

ਅਚਿੰਤ ਨਾਥੁ ਕਹੈ ਦਿਜਿ ਦੇਵ ॥ ਕੇਤੇ ਬਰਸ ਕਰੀ ਤੁਮ ਸੇਵ ॥
ਸਾਲਗਿਰਾਂਮੁ ਕੀ ਕਰਤੇ ਸੇਵ ॥ ਬੀਸ ਬਰਸ ਬੀਤੇ ਗੁਰਦੇਵ ॥
ਸਾਲਗਿਰਾਮ ਅਰਾਧ ਲਿਆਉ ॥ ਅਰਾਧਿ ਰਹਿਜਾ ਜਿਨਿ ਜਾਜਾ ਜਾਉ ॥
ਸਿਰਿ ਊਪਰਿ ਪਾਣੀ ਫਿਰਿ ਜਾਇ ॥ ਡੂਬਨ ਕਾ ਸੰਸਾ ਜੀਜ ਪਾਇ ॥ ੫੯ ॥

**ਦੋਹਰਾ ॥**

ਕਹਿ ਅਚਿੰਤੁ ਬੇਣੀ ਸੁਣਹੁ ਕਹਾਂ ਭਈ ਕਹੁ ਬਾਤਿ ॥ ਭ੍ਰਮ ਨ ਜਾਵੈ ਜੀਅ ਤੇ ਜਲ ਮਹਿ ਪਯਾ ਨ ਜਾਤਿ ॥੬੦ ॥

**ਚੌਪਈ ॥**

ਸਾਲਗਰਾਂਮ ਕੌ ਦੇਹ ਬਹਾਇ ॥ ਬੇਣੀ ਨਦ ਮਹਿ ਦੀਏ ਡੁਬਾਇ ॥
ਜਲ ਮਹਿ ਤਰਹਿ ਕਿ ਡੂਬਹਿ ਦੇਖੁ ॥ ਅਪਨੀ ਅਖੀ ਅਬ ਇਨਿ ਪੇਖੁ[2] ॥
ਬੇਣੀ ਦੇਖਿ ਰਹਿਜਾ ਹੈਰਾਨੁ ॥ ਮੁਝ ਕਿਆ ਤਾਰਹਿ ਇਹ ਭਗਵਾਨ ॥
ਬੇਦ ਪਾਠ ਤੇ ਕੈ ਦਿਨਿ ਭਏ ॥ ਤ੍ਰੀਹ ਬਰਸ ਅਬਿ ਪਾਛੇ ਪਏ ॥ ੬੧ ॥

**ਦੋਹਰਾ ॥**

ਕਹੈ ਅਰਾਧਹੁ ਬੇਦ ਕੌ ਲਿਜਾਵਹੁ ਜਾਇ ਖਿੜਾਉ[3] ॥ ਬੇਦੁ ਅਰਾਧਿ ਧਸਨੇ ਲਗਾ ਸੰਸਾ ਸਭੌ[4] ਨ ਜਾਉ ॥ ੬੨ ॥

712.ੳ **ਚੌਪ / ਈ ॥**

ਬੇਣੀ ਬਿਨਵੈ ਵੜਿ ਜਿਨਿ[5] ਸਾਕੈ ॥ ਜਲ ਡੂਬਣਿ ਤੇ ਡਰਤਾ ਤਾ ਕੈ ॥
ਅਬ ਤੂ ਵਾਹਗੁਰੂ[6] ਮੁਖਿ ਆਖੁ ॥ ਹਿਰਦੇ ਸੰਸਾ ਭ੍ਰਮੁ ਨ ਰਾਖੁ ॥

---

1. ਖੜਾਂਵ 2. ਵੇਖ ਲੈ 3. ਖੜਾਂਵ 4. ਸਾਰਾ ਸੰਸਾ 5. ਵੜ ਨਹੀਂ, ਜਾ ਨਹੀਂ 6. ਬੇਣੀ ਦੇ ਗੁਰੂ ਰਾਹੀਂ ਵਾਹਿਗੁਰੂ ਅਖਵਾਉਣਾ ਠੀਕ ਨਹੀਂ ਜਾਪਦਾ, ਕਿਉਂ ਕਿ ਵਾਹਿਗੁਰੂ ਤਾਂ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋਇਆ, ਜੋ ਬੇਣੀ ਤੋਂ ਪਿਛੋਂ ਹੋਏ ਹਨ

ਵਾਹਿਗੁਰੂ ਉਸਿ ਮੁਖਹੁ ਕਹਾਯਾ ॥ ਮਨ ਤੇ ਸੰਸਾ ਭ੍ਰਮੁ ਗਵਾਯਾ ॥
ਆਗੇ ਗੁਰੂ ਕੀਆ ਤੁਧੁ ਕੋਇ ॥ ਕਹੌ ਗੁਰੂ ਕੀਆ ਮੈ ਜੋਇ ॥ ੬੩ ॥

**ਦੋਹਰਾ ॥**

ਕਵਨ ਅਰਥ ਕਹੁ ਗੁਰੁ ਕਰਾ ਮੁਝ ਕੌ ਕਹੁ ਸਮਝਾਇ ॥ ਬਿਦਿਜਾ ਅਰਥਿ ਕੀਆ ਗੁਰੂ ਬਿਦਿਆ ਦਈ ਪਢਾਇ ॥੬੪ ॥

**ਚੌਪਈ ॥**

ਮੁਕਤਿ ਅਰਥ ਗੁਰੂ ਅਬ ਕਰੌ ॥ ਕੌਨੁ ਸੀਸੁ ਪਰ ਗੁਰ ਅਬ ਧਰੌ ॥
ਜਿਸੁ ਊਪਰਿ ਮਨੁ ਮਾਨੈ ਤੇਰਾ ॥ ਸੋ ਗੁਰੁ ਕਰਹੁ ਜੁ ਲਗੈ ਭਲੇਰਾ ॥
ਤੁਝ ਊਪਰ ਮੇਰਾ ਮਨੁ ਮਾਨੈ ॥ ਮੁਕਤਿ ਰੂਪ ਮਨੁ ਤੁਝੈ ਪਛਾਨੈ ॥
ਤੂਹੈ ਅਬ ਮੇਰਾ ਗੁਰਦੇਉ ॥ ਲਾਇ ਲੇਹੁ ਮੁਝ ਅਪਨੀ ਸੇਉ ॥ ੬੫ ॥

**ਦੋਹਰਾ ॥**

ਚਰਨੀ ਲਾਗਾ ਧਾਇ ਕੈ[1] ਕ੍ਰ ਜੋਰ ਕ੍ਰੀ ਅਰਦਾਸਿ ॥ ਮਾਥੇ ਦੀਆ ਤਿਲਕੁ ਤਿਸੁ ਪੂਰਨੁ ਕੀਨੀ ਆਸਿ ॥ ੬੬ ॥
ਵਾਹਗੁਰੂ ਤਿਸ ਮੁਖਹੁ ਕਹਾਯਾ ॥ ਰਾਮ ਨਾਮੁ ਜਪੁ ਜਾਪੁ ਜਪਾਯਾ ॥
ਤੀਨ ਬੇਰ ਗੁਰੁ ਗੁਰੂਕਹਾਯਾ ॥ ਏਕ ਬਾਰ ਮੁਖ ਰਾਮੁ ਜਪਾਯਾ ॥
ਕਹੈ ਖੜਾਉ ਲਿਆਵਹੁ ਜਾਇ ॥ ਪਾਨੀ ਊਪਰਿ ਊਪਰਿ ਜਾਇ ॥
ਨਮਸਕਾਰੁ ਕਰਿ ਨਦ[2] ਮਹਿ ਪਰਿਜਾ ॥ ਪਾਉ ਨ ਖੁਥੈ ਜਾਵੈ ਤਰਿਜਾ ॥ ੬੭ ॥

**ਦੋਹਰਾ ॥**

ਪਾਨੀ ਊਪਰਿ ਊਪਰੈ ਖੜਾਵ ਲਿਜਾਆ ਜਾਇ ॥ ਮਨ ਮਹਿ ਸਰਸਾ[3] ਹੋਇ ਕੈ ਚਰਨੀ ਲਾਗਾ ਆਇ ॥ ੬੮ ॥

**ਸੋਰਠਾ ॥**

ਗਏ ਸੂਖੁਲ ਕਪਾਟ ਜਬ ਕ੍ਰਿਪਾ ਗੁਰ ਕੀ ਭਈ ॥ ਅਟਕ ਛੁਟੀ ਘਟ ਘਾਟਿ ਬੇਣੀ ਭਗਤਿ ਪ੍ਰਗਟ ਭਯਾ ॥ ੬੯ ॥

**ਚੌਪਈ ॥**

ਪਾਹੁਨਿ ਤੌ[4] ਪਾਨੀ ਮਹਿ ਪਾਏ ॥ ਫੁਨ ਬੇਣੀ ਕੌ ਗੁਰ ਸਮਝਾਏ ॥
ਏਹੁ ਬੇਦ ਬਾਹਹੁ ਜਲ ਮਾਂਹਿ ॥ ਮਨੁ ਡੋਬਨਿ ਕੌ ਕਰਤਾ ਨਾਂਹਿ ॥
ਇਹੁ ਕਿਛੁ ਹਮਰਾ ਬੁਰਾ ਨ ਕਰਹਿ ॥ ਇਨਿ ਪਰ ਦੋਸੁ ਕਾਂਹਿ ਕੌ ਧਰਹਿ ॥
ਇਨਿ ਤੇ ਜੋ ਹੋਵੈ ਬੁਰਿਜਾਈ ॥ ਸੋ ਬੇਣੀ ਗੁਰ ਸਮਝਾਈ ॥ ੭੦ ॥

**ਦੋਹਰਾ ॥**

ਬੇਣੀ ਇਨ ਕੌ ਪਾਠ ਕੈ ਮਨ ਮਹਿ ਧਰਹਿ ਗੁਮਾਨੁ ॥ ਔਰੁ ਲੋਕੁ ਮੂਰਖ ਸਭੈ ਕੋਇ ਨ ਮੋਹ ਸਮਾਨ ॥ ੭੧ ॥

**ਚੌਪਈ ॥**

ਔਰਾ ਕੌ ਮੂਰਖੁ ਕਰ ਜਾਨਹਿ ॥ ਆਪਸਿ ਕੌ ਅਤ ਚਤੁਰੁ ਪਛਾਨਹਿ ॥
712.ਅ ਐਸੀ ਰਿਦੈ ਤੁਮਾਰੇ ਆਵੈ ॥ ਇ / ਹੀ ਬਸਤੁ ਨਰਕ ਲੈ ਜਾਵੈ ॥
ਐਸੇ ਕਹਿ ਕਹਿ ਗੁਰੁ ਸਮਝਾਯਾ ॥ ਸਮਝਿ ਗਜਾ ਬੇਣੀ ਮਨ ਭਾਯਾ ॥
ਬੇਣੀ ਬਿਨਵੈ ਸੁਨੁ ਗੁਰਦੇਵ ॥ ਬੇਦ ਪੜੇ ਪਾਹੁਨ ਕੀ[5] ਸੇਵ ॥ ੭੨ ॥

**ਦੋਹਰਾ ॥**

ਜੈਸੇ ਗੁਰੁ ਜੀ ਤੁਮ ਕਹੀ ਤੈਸੀ ਮੋ ਮਨ ਮਾਂਹਿ ॥ ਮੈਂ ਪੰਡਿਤੁ ਪੜ੍ਹਿਆ ਜੋਤਕੀ[6] ਮੋ ਸਮ ਕੋਈ ਨਾਂਹਿ ॥ ੭੩ ॥

**ਚੌਪਈ ॥**

ਐਸਾ ਮੇਰੇ ਮਨ ਅਭਿਮਾਨਾ ॥ ਔਰ ਨ ਗਨਉ ਆਪ ਸਮਾਨਾ ॥
ਤਾ ਤੇ ਬੇਣੀ ਇਨਾ ਡੁਬਾਇ ॥ ਬਾਹਹੁ ਜਲ ਮਹਿ ਬਿਲਮੁ ਨ ਲਾਇ ॥

---

1. ਮੂਲ ਪਾਠ ਵਿਚ ਮਾਤਰਾ ਘਟਾਉਣ ਹਿਤ ਹੀ 'ਰਾਰੇ' ਪੈਰ ਵਿੱਚ ਪਾਏ ਹਨ 2. ਨਦੀ 3. ਅਨੰਦਿਤ 4. ਪੱਥਰ 5. ਪੱਥਰਾਂ (ਬੁੱਤਾਂ) ਦੀ 6. ਜੋਤਿਸ਼

ਸੁਣੁ ਬੇਣੀ ਤੁਸਾਚੀ ਸਾਖ ॥ ਤੁਝ ਕੌ ਮੋਹ ਸੁਣਾਵੌ ਆਖ ॥
ਆਪਸ ਕੌ ਦੀਰਘ[1] ਕਰਿ ਮਾਨਹਿ ॥ ਔਰਾ ਕੌ ਲਘ[2] ਮਾਤ ਪਛਾਨਹਿ ॥ ੭੪ ॥

**ਦੋਹਰਾ ॥**

ਆਪਸ ਕੌ ਉਤਮੁ ਗਨਹਿ ਔਰ ਲੋਗ ਸਬ ਨੀਚ ॥ ਏਹੀ ਬਸਤੁ ਲਿਜਾਵਤੀ ਨਰਕਿ ਘੋਰ ਕੈ ਬੀਚਿ ॥ ੭੫ ॥

**ਚੌਪਈ ॥**

ਮਤੁ ਇਹੁ ਨੀਚੁ ਮੁਝੈ ਭਿਟਿ ਜਾਵੈ ॥ ਫੇਰਿ ਨਾਵਣਾ ਮੁਝ ਕੌ ਪਾਵੈ ॥
ਮੈਂ ਤੌ ਅਤ ਹੀ ਰਹਾਂ ਪਵਿਤ੍ਰ ॥ ਇਹੁ ਤੌ ਲੋਕ ਸਬੇ ਅਪਵਿਤ੍ਰ ॥
ਸਬ ਲੋਗਨ ਕਾ ਦੋਖੁ ਮਨਾਵੈ ॥ ਤੌ ਨਰੁ ਨਰਕਿ ਘੋਰ ਗਤਿ ਪਾਵੈ ॥
ਬੇਣੀ ਬਿਨਵੈ[3] ਸੁਣ ਗੁਰਦੇਵ ॥ ਚਿਤਵਤਿ ਰਹੌ ਸਦਾ ਮੈਂ ਏਵ ॥ ੭੬ ॥

**ਦੋਹਰਾ ॥**

ਤੌ ਤੇਰੇ ਵੈਰੀ ਭਏ ਸਾਲਗ੍ਰਾਮ ਸਣੁ ਬੇਦ ॥ ਬੇਣੀ ਬਿਨਵੈ ਗੁਰ ਬਿਨਾ ਕੌਣੁ ਬਤਾਵੈ ਭੇਦੁ ॥ ੭੭ ॥

**ਚੌਪਈ ॥**

ਜਿਨ ਕੌ ਜਾਣਹਿ ਮੂਰਖ ਨੀਚ ॥ ਰਾਮੁ ਰਮਿਆ ਸਭਨਾ ਕੇ ਬੀਚਿ ॥
ਬੇਣੀ ਬਿਨਵੈ ਹੋਇ ਅਧੀਣੁ[4] ॥ ਤੂਹੈਂ ਸਤਿਗੁਰੁ ਜਾਣ ਪ੍ਰਬੀਣੁ ॥
ਐਸੀ ਆਵੈ ਮੋ ਮਨ ਮਾਂਹਿ ॥ ਇਹਿ ਬਿਧਿ ਕਬਹੂਸਮਝੈ ਨਾਹਿ ॥
ਬੇਦ ਭਵਾਲੀ[5] ਐਸੀ ਦਈ ॥ ਅਭਿਮਾਨ ਮੱਤਿ ਹਮਰੇ ਮਨ ਭਈ ॥
ਜੋ ਨਿਜ ਵੈਰੀ ਤਿਸੁ ਕੀ ਕ੍ਰੀਏ ॥ ਪਹੁਚਿ ਹੁਇ ਤਿਸੇ ਪ੍ਰਹਰੀਏ ॥ ੭੮ ॥

**ਦੋਹਰਾ ॥**

ਡੋਬਿਆ ਲੋੜੇ ਆਪਿ ਕੌ ਤਿਸੇ ਡੁਬਾਈ ਦੇਹਿ ॥ ਗੁਰੂ ਬਤਾਈ ਬਾਤ ਯਹਿ ਸੀਖ ਹਮਾਰੀ ਲੇਹਿ ॥ ੭੯ ॥

**ਚੌਪਈ ॥**

ਜੋ ਗੁਰੁ ਕਹੀ ਸੁ ਬੇਣੀ ਮਾਨੀ ॥ ਦਏ ਬਹਾਇ ਪੁਸਤਕਿ ਤਦਿ ਪਾਨੀ ॥
ਪੁਸਤਕਿ ਡੋਬਿ ਦਏ ਜਲ ਮਾਂਹਿ ॥ ਮਨ ਮਹਿ ਸੰਸਾ ਆਯੌ ਨਾਹਿ ॥
713.ੳ ਗੁਰਚਰਨੀ ਪਰਿਆ ਲਪਟਾਇ ॥ ਜਾਗੇ ਭਾਗ ਬੇਣਿ ਕੇ / ਆਇ ॥
ਸੰਗੀ ਸਗਲੇ ਵਿਦਿਆ ਕੀਏ ॥ ਬੇਣੀ ਸੰਗਿ ਗੁਰੂਕੇ ਲੀਏ ॥ ੮੦ ॥

**ਦੋਹਰਾ ॥**

ਬਰਸੁ ਦਿਨਾ ਫਿਰਤਾ ਰਹਿਆ ਬੇਣੀ ਗੁਰ ਕੈ ਨਾਲਿ ॥ ਫਿਰਿ ਆਯਾ ਘਰਿ ਆਪਣੇ ਬੈਠਾ ਛੋਡਿ ਜੰਜਾਲਿ ॥ ੮੧ ॥

**ਚੌਪਈ ॥**

ਬੇਣੀ ਨਿਜ ਘਰਿ ਬੈਠਾ ਆਇ ॥ ਇਕ ਟੁਕ ਲਾਗੀ ਮਨੁ ਠਹਿਰਾਇ ॥
ਬੇਣੀ ਕੀ ਜਨਨੀ[6] ਹੈਰਾਨੀ ॥ ਆਗੇ ਗਾਵੈ ਬੇਣੀ ਬਾਨੀ ॥
ਅਬ ਬੇਣੀ ਕੌ ਕੀ ਹੁਇ ਗਯਾ ॥ ਮਾਤਾ ਕੈ ਮਨ ਸੰਸਾ ਪਯਾ ॥
ਲੋਗੁ ਜੁ ਆਵਹਿ ਦੇਖਨਿਹਾਰੇ ॥ ਬੋਲੇ ਬਕਹਿ ਨ ਰਹਹਿ ਸੈਸਾਰੇ ॥ ੮੨ ॥

**ਦੋਹਰਾ ॥**

ਲੋਕ ਬੁਲਾਇ ਨ ਸਾਕਈ ਨਮਸਕਾਰੁ ਕਰਿ ਜਾਹਿ ॥ ਬੇਣੀ ਕੌ ਕਹੁ ਕੀ ਭਯਾ ਸੰਸਾ ਸਭਨਾ ਮਾਂਹਿ ॥ ੮੩ ॥

**ਚੌਪਈ ॥**

ਆਤਰੁ[7] ਹੋਇ ਬੁਲਾਵੈ ਮਾਤਾ ॥ ਮੋ ਸੌ ਪੂਤ ਕਰਹੁ ਅਬ ਬਾਤਾ ॥
ਬੋਲਹੁ ਪੂਤ ਬੁਲਾਇ ਲੈ ਖਾਇ ॥ ਤੁਝ ਕੌ ਲਾਗਗੀ ਕੌਨ ਬਲਾਇ ॥

---

1. ਵੱਡਾ 2. ਛੋਟਾ 3. ਬੇਨਤੀ ਕਰੇ 4. ਅਧੀਨ, ਨਿਮਾਣਾ 5. ਗਿਆਨ ਦਾ ਚੱਕਰ 6. ਬੇਣੀ ਦੀ ਮਾਤਾ 7. ਦੁਖੀ ਹੋ ਕੇ

ਰਾਮ ਦੁਹਾਈ ਬੋਲਹੁ ਤਾਤਾ ॥ ਆਗੇ ਮੋ ਸੌਂ ਕਰਤਾ ਬਾਤਾ ॥
ਕਾਂਧੇ ਤੇ ਫੜਿ ਮਾਤ ਡੁਲਾਯਾ ॥ ਬੇਣੀ ਨੈਨ ਖੋਲਿ ਤਦਿ ਆਯਾ ॥ ੮੪ ॥

**ਦੋਹਰਾ ॥**

ਬੇਣੀ ਬੋਲੇ ਮਾਤ ਸੁਣਿ ਕਿਸੇ ਸੁਣਾਵੌਂ ਗਾਇ ॥ ਮੇਰਾ ਕਹਿਆ ਨ ਸਮਝਨੀ ਕਹੌ ਕੌਨੁ ਪਤਿਆਇ ॥ ੮੫ ॥

**ਚੌਪਈ ॥**

ਬੇਣੀ ਬਾਣੀ ਗਾਇ ਸੁਣਾਈ ॥ ਮਾਤਾ ਕੌਂ ਕਹਿ ਕੈ ਸਮਝਾਈ ॥
ਮਨ ਮੇਰਾ ਲਾਗਾ ਤਹਿ ਠਾਇ ॥ ਜਹਾ ਬਸੇ ਹੈ ਆਤਮਰਾਇ ॥
ਮਾਤਾ ਕੋ ਹੋਇਆ ਸੰਤੋਖੁ ॥ ਬੇਣੀ ਪਾਯਾ ਜੀਵਨ ਮੋਖੁ[1] ॥
ਲੋਕ ਸਭੇ ਹੀ ਸਮਝ ਖਲੋਏ ॥ ਬੇਣੀ ਕੇ ਸਬ ਕਾਰਜ ਹੋਏ ॥ ੮੬ ॥

**ਦੋਹਰਾ ॥**

ਮਾਹੌਂ ਬਤਾਵੈ ਪੂਤ ਕੌਂ ਸੁਨਹੁ ਤਾਤ[2] ਬਲਿ ਜਾਉ ॥ ਆਗੇ ਪੜਤਾ ਬੇਦ ਤੂਅਬ ਕੁਛ ਮੁਝੈ ਸੁਨਾਉ ॥ ੮੭ ॥

**ਚੌਪਈ ॥**

ਬੇਣੀ ਬਾਣੀ ਬੋਲ ਸੁਣਾਈ ॥ ਮਾਤਾ ਕੌਂ ਕਹਿ ਕੇ ਸਮਝਾਈ ॥
ਬੇਦ ਪੜਨਿ ਕੌਂ ਮਨੁ ਜਿਨਿ ਕਰੇ ॥ ਰਾਮ ਨਾਮ ਅਛਰ ਉਰ ਧਰੇ ॥
ਰਾਰਾ ਮੰਮਾ ਅੱਛਰ ਦੋਊ ॥ ਸਾਸਿ ਸਾਸਿ ਸਿਮਰੌ ਨਿਤ ਸੋਊ ॥
ਕਹੌਂ ਸੁਨਾਵੌਂ ਇਹ ਬਿਧਿ ਕਿਸ ਕੌਂ ॥ ਮਹਰਮੁ ਨਾਹਿ ਸੁਨਾਵੌਂ ਜਿਸ ਕੌਂ ॥ ੮੮ ॥

**ਦੋਹਰਾ ॥**

ਮਹਰਮੁ[3] ਹੋਵੈ ਦੇਸ ਕਾ ਮਾਰਗੁ ਜਾਣੈ ਸੋਇ ॥ ਮੀਨ ਮਾਰਗੁ ਮੀਠਾ ਲਖੇ ਔਰੁ ਨ ਜਾਣੇ ਕੋਇ ॥ ੮੯ ॥

**ਚੌਪਈ ॥**

ਲੋਕ ਬੇਨਤੀ ਕਰਹਿ ਸੁਨਾਇ ॥ ਜੋ ਤੁਝ ਦੇਖਿਆ ਮੁਝੇ ਦਿਖਾਇ ॥
713.ਅ ਬੇਣੀ ਬੋਲੇ ਸੁਣੁ ਜਨ ਭਾਈ ॥ ਇਹਿ ਬਿ / ਧਿ ਮੁਝ ਮਹਿ ਕਹੀ ਨ ਜਾਇ ॥
ਜੈਸੇ ਰੰਕ ਪਰਾਪਤਿ ਧਨੁ ਹੋਇ ॥ ਸੋ ਸਭਹੂ[4] ਤੇ ਰਖੇ ਲਕੋਇ ॥
ਜੈਸੇ ਐਬੀ ਐਬ ਲੁਕਾਵੈ ॥ ਕਿਸ ਹੀ ਕੌਂ ਜਿਨ ਕਹੈ ਸੁਣਾਵੈ ॥ ੯੦ ॥

**ਦੋਹਰਾ ॥**

ਮੈ ਜੋ ਪਾਯਾ ਕਿਸੁ ਕਹੌਂ ਕਹਿ ਜਿਨਿ ਸਾਕੌਂ ਕੋਇ ॥ ਗੁੰਗੇ ਗੁੜ ਖਾਯਾ ਜਿਵੈ ਕਹਾਂ ਸੁਣਾਵੈ ਸੋਇ ॥ ੯੧ ॥

**ਚੌਪਈ ॥**

ਜੋ ਦੇਖਿਆ ਸੋ ਕਹਿਆ ਨ ਜਾਇ ॥ ਲੁਕੈ ਨਹੀ ਬਹੁ ਰਹਿਆ ਲੁਕਾਇ ॥
ਸਾਰੇ ਜਗ ਵਿਚਿ ਬਾਤਿ ਚਲਾਈ ॥ ਬੇਣੀ ਕੌਂ ਮਿਲਿਆ ਰਘੁਰਾਈ[5] ॥
ਪਾਰਬ੍ਰਹਮੁ ਬੇਣੀ ਨੈ ਪਾਯਾ ॥ ਚਾਰੋ ਬਰਨ ਚਰਨ ਲਪਟਾਯਾ ॥
ਦਰਸਨ ਕਾਰਨ ਸਭ ਜਗੁ ਆਵੈ ॥ ਦਰਸਨ ਪਰਸ ਪਰਚਿਆ[6] ਜਾਵੈ ॥ ੯੨ ॥

**ਦੋਹਰਾ ॥**

ਪੰਡਿਤ ਆਵੈ ਮਿਲਿ ਸਬੈ ਬੂਝਨ[7] ਬੇਣੀ ਪਾਸਿ ॥ ਆਏ ਬੇਣੀ ਕੇ ਨਿਕਟਿ ਹੋਇ ਨਿਰਖਿ ਉਦਾਸ ॥ ੯੩ ॥

**ਚੌਪਈ ॥**

ਕੜਤ[8] ਸੇਤੀ ਵੁਣਿਆ ਪ੍ਰਯੰਕੁ[9] ॥ ਤਿਸ ਊਪਰਿ ਬੈਠਾ ਨਿਹਸੰਕੁ[10] ॥
ਊਪਰ ਬੈਠਾ ਰੋਟੀ ਖਾਇ ॥ ਪੰਡਿਤ ਦੇਖਿ ਚਲੇ ਕਹਿ ਹਾਇ ॥

---

**1.** ਜੀਵਨ ਮੁਕਤੀ **2.** ਹੇ ਪੁੱਤਰ **3.** ਭੇਤੀ **4.** ਸਾਰਿਆਂ ਤੋਂ **5.** ਪ੍ਰਭੂ **6.** ਆਨੰਦ ਪ੍ਰਾਪਤ ਕਰੇ **7.** ਪੁਛਦੇ ਸਨ **8.** ਚੰਮ ਦੇ ਨਾਲ **9.** ਪਲੰਘ ਬੁਣਿਆ **10.** ਬੇ ਸੰਸਾ, ਬੇਫਿਕਰ ਹੋ ਕੇ

ਭ੍ਰਸਟਿ ਭਯਾ ਬੇਣੀ ਅਬ ਦੇਖ ॥ ਕੜਤ ਮੰਚ ਪਰ ਜੇਵਤਿ[1] ਪੇਖ ॥
ਮੁੜਿ ਭਾਗੇ ਪੰਡਿਤ ਉਤ ਵੇਰਿ ॥ ਮੁੜਿ ਜਿਨਿ ਦੇਖਹਿ ਪਿਛਾ ਫੇਰਿ ॥ ੯੪ ॥

**ਦੋਹਰਾ ॥**

ਇਕੁ ਦਿਜੁ ਦੂਜੇ ਪੰਡਿਤੋ ਤੀਜੈ ਭਗਤੁ ਗੋਪਾਲ ॥ ਜੇਵੈ ਮੰਜੇ ਕੜਤ ਕੈ ਹੂਆ ਕੌਣੁ ਹਵਾਲੁ ॥ ੯੫ ॥

**ਚੌਪਈ ॥**

ਭਲੇ ਲਏ ਦਰਸਨ ਕੌ ਆਏ ॥ ਸਾਸਿ ਬਿਅਰਥੇ ਅਸਾਂ ਗਵਾਏ ॥
ਜਿਤਨੇ ਪਗ[2] ਬੇਣੀ ਵਲਿ ਪਾਏ ॥ ਸੋ ਸਬ ਬਿਰਥੇ ਕਾਂਮ ਨ ਆਏ ॥
ਬੇਣੀ ਕੈ ਮਨ ਐਸੀ ਆਈ ॥ ਇਨਿ ਕੀ ਚਾਹੇ ਚਿੰਤ ਮਿਟਾਈ ॥
ਸੰਤ ਨਿੰਦ ਜੋ ਕੋਊ ਕਰਈ ॥ ਨਰਕ ਪਰੈ ਜੂਨੀ ਦੁਖੁ ਭਰਈ ॥ ੯੬ ॥

**ਦੋਹਰਾ ॥**

ਸੋ ਸਾਧੂ ਉਸਤਤਿ ਕਰੇ ਪਾਏ ਮੋਖੁ ਦੁਆਰੁ ॥ ਸੰਤ ਨਿੰਦ ਅਤ ਦੁਖੁ ਸਹੈ ਨਰਕ ਘੋਰ ਗੁਬਾਰੁ ॥ ੯੭ ॥

**ਸੋਰਠਾ ॥**

ਲਿਜਾਵਹੁ ਜਾਹੁ ਬੁਲਾਇ ਬੇਣੀ ਭੇਜੇ ਸੇਵਕਾ ॥ ਦੀਨੀ ਬਾਤਿ ਸੁਣਾਇ ਬੇਣੀ ਕਹੀ ਸੁ ਤਿਨਿ ਕਹੀ ॥ ੯੮ ॥

**ਚੌਪਈ ॥**

ਸੇਵਕ ਭਾਗਾ ਪਹੁਤਾ ਜਾਇ ॥ ਬੇਣੀ ਕਹੀ ਸੁ ਕਹੀ ਸੁਣਾਇ ॥
ਸੇਵਕ ਬੋਲੇ ਪੰਡਿਤ ਬੀਰ ॥ ਇਕ ਬਿਰ ਚਲਹੁ ਬੇਣੀ ਤੀਰ ॥
ਦਰਸਨੁ ਕਰਿ ਕਰਿ ਫੇਰਿ ਸਿਧਾਵਹੁ ॥ ਮਨ ਤੇ ਸੰਸਾ ਸਗਲ ਮਿਟਾਵਹੁ ॥
714.ੳ ਪੰਡਿਤ ਬੋਲੇ ਬਾਤ ਸੁਨਾਈ ॥ ਦਰਸਨ ਕਰ ਪਹੁ / ਤੇ ਹਮ ਭਾਈ ॥ ੯੯ ॥

**ਦੋਹਰਾ ॥**

ਰਾਮ ਦੁਹਾਈ ਦੇ ਕਹਾ ਕੀਨੀ ਅਤ ਅਰਦਾਸ ॥ ਏਉ ਨ ਜਾਵਹੁ ਪੰਡਿਤੋ ਚਲੁ ਬੇਣੀ ਕੈ ਪਾਸਿ ॥ ੧੦੦ ॥

**ਚੌਪਈ ॥**

ਬੇਣੀ ਬਹੁਤੁ ਬੁਲਾਵੈ ਭਾਈ ॥ ਆਗੇ ਜਾਹੁ ਤ ਰਾਮ ਦੁਹਾਈ[3] ॥
ਬੇਣੀ ਕੌ ਮਿਲਿ ਕੈ ਤੁਮ ਜਾਹੁ ॥ ਸਾਧੁ ਦਰਸ ਕਾ ਲੇਵਹੁ ਲਾਹੁ ॥
ਰਾਮ ਦੁਹਾਈ ਮੇਟੀ ਨਾਹਿ ॥ ਮੁੜਿ ਚਲੇ ਬੇਣੀ ਕੈ ਪਾਹਿ ॥
ਜਬ ਓਇ ਮੁੜਿ ਅੰਤ੍ਰ ਕੌ ਆਏ ॥ ਦੇਖਿ ਚਲਿਤ੍ਰ ਬਹੁ ਬਿਸਮਾਏ ॥ ੧੦੧ ॥

**ਦੋਹਰਾ ॥**

ਚੌਕੈ ਭੀਤਰ ਦੇਖਿਆ ਬੇਣੀ ਬੈਠਾ ਆਇ ॥ ਜੈਸੀ ਵੈਸਨ[4] ਰਹਤ ਥੀ ਤੈਸੀ ਦੇਖੀ ਜਾਇ ॥ ੧੦੨ ॥

**ਚੌਪਈ ॥**

ਮਥੈ ਤਿਲਕ ਗਲਿ ਮਾਲ ਬਨਾਈ ॥ ਧੋਤੀ ਬਾਧੀ ਪੰਚ ਕਖਾਈ ॥
ਪਟੇ ਮੇਲਿ ਕਰਿ ਕਰੀ ਰਸੋਈ ॥ ਜੈਸੀ ਰੀਤ ਬੈਸਨੋ ਹੋਈ ॥
ਪੰਡਿਤ ਨਿਰਖ ਭਏ ਹੈਰਾਨੁ ॥ ਅਚਰਜੁ ਦੇਖਿ ਭਏ ਭੈਵਾਨੁ ॥
ਏਕ ਪਲਕ ਮਹਿ ਉਲਟੀ ਭਈ ॥ ਤੁਰਤੁ ਔਰ ਕੀ ਔਰ ਹੁਇ ਗਈ ॥ ੧੦੩ ॥

**ਦੋਹਰਾ ॥**

ਏਕੁ ਚਸਾ[5] ਹੋਯਾ ਨਹੀਂ ਇਹੁ ਕੀ ਬਨਜਾ ਬਨਾਉ ॥ ਮਾਨ ਹਰਖੇ ਸਰਸੇ[6] ਭਏ ਮਨ ਮਹਿ ਬਹੁਤਾ ਭਾਉ ॥ ੧੦੪ ॥

---

1. ਜੇਵਣਾ, ਛਕਣਾ, ਖਾਣਾ 2. ਕਦਮ, ਪੈਰ 3. ਰਾਮ ਦੇ ਨਾਮ ਤੇ 4. ਵੈਸ਼ਣਵਾਂ ਦੀ, ਵਿਸ਼ਣੂ ਨੂੰ ਮੰਨਣ ਵਾਲੇ 5. ਵਕਤ ਦਾ ਬਹੁਤ ਛੋਟਾ ਹਿੱਸਾ (15 ਵਿਸੇ ਦਾ ਇਕ ਚਸਾ) 6. ਖੁਸ਼ ਹੋਏ

**ਚੌਪਈ ॥**

ਕੜਤ ਮੰਚ ਪਰ ਦੇਖਾ ਥਾ ਤਬ ॥ ਰੋਟੀ ਖਾਤਾ ਥਾ ਅਜਹੂਅਬ ॥
ਏਹੁ ਚਲਿਤੁ ਕਹਿ ਤੇ ਭਯਾ ॥ ਸਬ ਪੰਡਿਤ ਬਿਸਮੇ ਹੁਇ ਗਯਾ ॥
ਜੇਵਨ[1] ਲਾਗੇ ਹੋਇ ਪੁਨੀਤ ॥ ਭੂਲ ਗਈ ਪਿਤਲੀ ਬਿਧਿ ਚੀਤ ॥
ਜੋ ਉਨ ਬੂਝੀ ਬੇਣੀ ਕਹੀ ॥ ਪੰਡਿਤ ਜੀਅ ਗਿਲਾਨ ਨ ਰਹੀ ॥ ੧੦੫ ॥

**ਦੋਹਰਾ ॥**

ਬੇਣੀ ਬਾਣੀ ਬੋਲਿ ਕੈ ਕੀਨਾ ਸਭੁ ਸੰਤੋਖੁ ॥ ਖਿਮਾ ਗਹੀ ਤਬ ਪੰਡਿਤੋਂ ਦੂਰ ਕੀਆ ਉਰ ਰੋਖੁ[2] ॥ ੧੦੬ ॥

**ਚੌਪਈ ॥**

ਪੰਡਿਤ ਪਰਚੇ ਪਰਚਾ ਪਾਇ ॥ ਮਨ ਮਹਿ ਰਹੀ ਗਿਲਾਨ ਨ ਕਾਇ ॥
ਦੀਖਿਆ ਲੀਨੀ ਸੇਵਕ ਭਏ ॥ ਪਿਛਲੇ ਔਗਨਿ ਸਬ ਹੀ ਗਏ ॥
ਬੇਣੀ ਪਰਚੀ ਪੂਰਨ ਭਈ ॥ ਸਭਾ ਹਕੀਕਤ[3] ਲਿਖੀ ਨ ਗਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੧੦੭ ॥

**ਦੋਹਰਾ ॥**

ਪਚੀਸ ਪਰਚੀ ਪੂਰਨੁ ਭਈ ਬੇਣੀ ਭਗਤਿ ਕੀ ਪਰਵਾਨੁ ॥
ਸਧਨੇ ਕੀ ਪ੍ਰਚੀ ਕਥਾ ਸੁਨਹੁ ਲਾਇਕੁ ਧਿਆਨੁ ॥ ੧ ॥
ਇਤਿ ਬੈਣੀ ਭਗਤਿ ਕੀ ਪ੍ਰਚੀ ਸੰਪੂਰਨੁ ਸਮਾਪਤੰ ॥ ੨੫ ॥

1. ਖਾਣ ਲੱਗੇ 2. ਰੋਸ 3. ਅਸਲੀਅਤ ਅਥਵਾ ਕਥਾ

714.ਅ **ੴ ਸਤਿਗੁਰੁ ਬਾਬਾ ਨਾਨਕੁ ॥**
**ਪਰਚੀ ਗੁਸਾਂਈ ਸਧਨੇ ਭਗਤਿ ਕੀ ॥**

**ਬੈਂਤੁ ॥**

ਸਧਨੇ ਸੱਟ ਲੱਗੀ ਸੋਟੇ ਸੱਚ ਦੇ ਦੀ ਸੀਸਾ ਕੱਚ ਦਾ ਫੁੱਟਿ ਚਕਚੂਰ ਹੂਆ ॥
ਸੁੱਧ ਬੁੱਧ ਸੈਸਾਰ ਦੀ ਸਭ ਭੁੱਲੀ ਬੇ ਸਾਊਰ[1] ਤੇ ਬੇ ਸਊਰ[2] ਹੂਆ ॥
ਸੇਵਾ ਸਫਲ ਹੁਈ ਸਜਣੁ ਸੰਗਿ ਜਾਤਾ ਸਦਾ ਦੂਰ ਤੇ ਪੀਉ ਅਨਦੂਰ[3] ਹੂਆ ॥
ਦਰਬਾਰੀ ਦਾਸ ਪਾਇਆ ਸਧਨੇ ਸਚੁ ਸੋਈ ਚਾਣਚੱਕ[4] ਚੌ ਚੱਕ[5] ਮਸਾਊਰੁ ਹੂਆ ॥ ੧ ॥

**ਚੌਪਈ ॥**

ਸਧਨੇ ਕੀ ਸਾਖੀ ਸੁਨ ਲੀਜੈ ॥ ਸ੍ਰਵਣ ਦੇ ਅੰਮ੍ਰਿਤੁ ਰਸੁ ਪੀਜੈ ॥
ਸਧਨਾ ਪਿਛਲਾ ਭਗਤੁ ਪੁਰਾਣਾ ॥ ਚੂਕ ਪਰੀ ਕੁਛੁ ਕਪਟੁ ਕਮਾਣਾ ॥
ਬੈਸਨ ਰੂਪ ਸਧਨਾ ਜਨੁ ਰਹੈ ॥ ਭਗਤਿ ਕਰੇ ਹਰਿ ਕਾ ਜਸ ਕਹੈ ॥
ਸਧਨੇ ਕਾ ਗੁਰੁ ਸੀ ਸਰਬੰਗੀ[6] ॥ ਸਧਨਾ ਰਹਤਿ ਰਹਤਿ ਅਤ ਚੰਗੀ ॥ ੨ ॥

**ਦੋਹਰਾ ॥**

ਸਧਨਾ ਵੈਸਨ ਰੂਪ ਥਾ ਗੁਰੁ ਥਾ ਮਹਾ ਅਧੂਤੁ[7] ॥ ਗੁਰੁ ਚੇਲੇ ਮਹਿ ਫਰਕੁ ਬਹੁ ਮਿਲੇ ਨ ਦੁਹੁ ਕਾ ਸੁਤੁ ॥ ੩ ॥

**ਸੋਰਠਾ ॥**

ਸਧਨੇ ਕਾ ਗੁਰਦੇਉ ਮਾਸ ਅਹਾਰੀ ਮਦੁ ਅਚੇ[8] ॥ ਸਧਨਾ ਹਰਿ ਕੀ ਸੇਉ ਮਦੁ ਅਰੁ ਮਾਸੁ ਭਿਟੇ ਨਹੀਂ ॥ ੪ ॥

**ਚੌਪਈ ॥**

ਇਕਿ ਦਿਨਿ ਗੁਰੁ ਸਧਨੇ ਕੌ ਬੋਲੇ ॥ ਮਾਸੁ ਲਿਜਾਉ ਬਜਾਰਹੁ ਮੋਲੇ ॥
ਸਧਨੇ ਕੈ ਮਨ ਸੰਸਾ ਪਯਾ ॥ ਸੁਨਿ ਸਧਨਾ ਬਿਸਮੇ[9] ਹੁਇ ਗਯਾ ॥
ਹੇ ਰਾਮ ਅਬ ਕਹਾ ਕਰੀਜੈ ॥ ਗੁਰਹ ਜਬਾਬ ਕਹਾਂ ਕਹੁ ਦੀਜੈ ॥
ਹਮ ਤੌ ਮਾਸੁ ਛੁਹੌ ਜਿਨਿ ਕੋਈ ॥ ਅਬ ਕਹੁ ਹਮਰੀ ਕਿਆ ਗਤਿ ਹੋਈ ॥ ੫ ॥

**ਦੋਹਰਾ ॥**

ਜਬਾਬ ਨ ਦੀਆ ਜਾਇ ਮੁਝ ਮਾਸ ਨ ਲਾਵੌਂ ਹਾਥ ॥ ਮੁਸਕਲੁ ਮੋ ਕੌ ਅਤ ਬਣੀ ਕਹਾ ਕਰੌਂ ਅਬ ਨਾਥ ॥ ੬ ॥

**ਚੌਪਈ ॥**

ਸਧਨੇ ਕੈ ਮਨ ਐਸੀ ਆਈ ॥ ਐਸਾ ਕਰਮੁ ਨ ਕੀਆ ਜਾਈ ॥
ਗੁਰਹ ਜਬਾਬੁ ਨ ਦੀਆ ਜਾਇ ॥ ਅਬ ਕਹੁ ਕੀਜੈ ਕੌਨੁ ਉਪਾਇ ॥
ਗੁਰੁ ਕੇ ਕਹਿਐ ਜਾਉ ਬਜਾਰ ॥ ਸਧਨੈ ਕੈ ਮਨ ਪਰੀ ਬਿਚਾਰ ॥
ਮਾਸ ਨ ਲੀਨਾ ਘਰ ਜਿਨਿ ਗਯਾ[10] ॥ ਉਸਤੇ ਆਗੇ ਰਮਤਾ[11] ਭਯਾ ॥ ੭ ॥

**ਦੋਹਰਾ ॥**

ਸਧਨਾ ਗਯਾ ਨ ਸਦਨ ਮੁੜਿ ਮਾਸੁ ਨ ਕਰੇ ਸਪਰਸੁ[12] ॥ ਮਾਸ ਅਹਾਰੀ ਗੁਰੁ ਭਯਾ ਸਾਧਨ ਰਹੇ ਅਪਰਸੁ[13] ॥੮ ॥

**ਸੋਰਠਾ ॥**

715.ੳ / ਸਧਨੇ ਕਾ ਗੁਰਦੇਉ ਤਿਸੁ ਦਿਨਿ ਭੂਖਾ ਹੀ ਰਹਾ ॥ ਸਧਨੇ ਕੀ ਬਿਧਿ ਏਉ ਮੁੜਿ ਕੈ ਘਰਿ ਕੌ ਨ ਗਯਾ ॥ ੯ ॥

---

1. ਬੇ ਅਕਲ ਤੋਂ 2. ਅਕਲ ਵਾਲਾ, ਮੂਲ ਪਾਠ ਵਿੱਚ ਦੁਬਾਰਾ ਵੀ ਬੇ-ਸਊਰ ਹੀ ਲਿਖਿਆ ਹੈ, ਇਥੇ ਬਾ ਸਊਰ ਚਾਹੀਦਾ ਹੈ 3. ਨੇੜੇ 4. ਅਚਾਨਕ ਹੀ 5. ਚੌਹੀਂ ਚੱਕੀ ਭਾਵ ਚਾਰੇ ਪਾਸੇ 6. ਸਰਬ ਆਹਾਰੀ 7. ਨਿਰਭੈ, ਨਿਡਰ 8. ਸ਼ਰਾਬ ਪੀਂਦਾ ਸੀ 9. ਹੈਰਾਨ 10. ਘਰ ਨਹੀਂ ਗਿਆ 11. ਚਲਾ ਗਿਆ 12. ਛੂਹੇ 13. ਜਿਸ ਨੇ ਕਿਸੇ ਵਸਤੂ ਨੂੰ, ਨਾ ਛੂਹਣ ਦਾ ਪ੍ਰਣ ਲਿਆ ਹੋਵੇ

**ਚੌਪਈ ॥**

ਅਗਲੇ ਦਿਨਿ ਭੀ ਰਹਿਜਾ ਉਡੀਕ ॥ ਮਨ ਮਹਿ ਜਾਨੀ ਉਠਿ ਗਯਾ ਠੀਕ ॥
ਤੌ ਗੁਰਦੇਵ ਸ੍ਰਾਪੁ ਪਠਾਯਾ ॥ ਜਨਮੁ ਕਸਾਈ ਮੁਖਹੁ ਅਲਾਯਾ ॥
ਅਬ ਤੌ ਸਧਨਾ ਗਯਾ ਸੰਗਾਇ ॥ ਮਾਸੁ ਛੁਹੇ ਅਪਰਸੁ ਕਹਾਇ ॥
ਆਗੇ ਧਾਰਗੁ ਜਨਮੁ ਕਸਾਈ ॥ ਸਮਝ ਗੁਨਾਹੀ ਭਲੀ ਬੁਰਾਈ ॥ ੧੦ ॥

**ਦੋਹਰਾ ॥**

ਏਤਿ ਦੋਖ ਸਧਨੇ ਲਯਾ ਜਨਮੁ ਕਸਾਈ ਧਾਮ ॥ ਮਾਤ ਪਿਤਾ ਸਰਸੇ ਭਏ ਸਧਨਾ ਧਰਿਆ ਨਾਮੁ ॥ ੧੧ ॥

**ਚੌਪਈ ॥**

ਪਿਛਲੇ ਭਵ ਕੀ ਇਹਿ ਬਿਧਿ ਭਈ ॥ ਜਿਉ ਸੁਨਿਆ ਤਿਉ ਤਿਉ ਕਹਿ ਦਈ ॥
ਸਧਨਾ ਨਾਮੁ ਕਸਾਈ ਜਾਤਿ ॥ ਬਡਾ ਪਾਲ ਕੀਆ ਪਿਤ ਮਾਤ ॥
ਜੋਰੂ ਮੂਰਤਿ ਨਾਮੁ ਵਿਆਹੀ ॥ ਪ੍ਰਗਟਿਆ ਗੁਰੁ ਕੌ ਸ੍ਰਾਂਪ ਤਦਾਹੀ ॥
ਬਕਰੇ ਕੁਸੇ ਬੇਚੇ ਹੇੜਾ[1] ॥ ਹੋਵਨ ਲਾਗਾ ਸੰਤ ਨਿਬੇੜਾ ॥ ੧੨ ॥

**ਦੋਹਰਾ ॥**

ਬਕਰੇ ਛਤਰੇ ਮਾਰਹੀ ਮਾਸੁ ਵੇਚੇ ਅਰੁ ਖਾਇ ॥ ਗੁਰ ਕਹਿਜਾ ਪੂਰਾ ਭਯਾ ਪਾਸ ਨ ਕਾਈ ਪਾਇ ॥ ੧੩ ॥

**ਸੋਰਠਾ ॥**

ਇਕਿ ਦਿਨਿ ਗਈ ਵਿਕਾਇ ਸਗਲ ਸਗੌਤੀ[2] ਨਾ ਰਹੀ ॥ ਏਉ ਨ ਰੋਟੀ ਖਾਇ ਬਿਨਾ ਮਾਸ ਕਹਿ ਘਾਸੁ ਹੈ ॥੧੪ ॥

**ਚੌਪਈ ॥**

ਬਕਰਾ ਕੁੱਠਾ ਕਾਮ ਨ ਆਵੈ ॥ ਬਾਸੀ ਮਾਸੁ ਨ ਮੋਲ ਬਿਕਾਵੈ ॥
ਅਬ ਰਵਿ ਅਸਤੇ[3] ਹੋਈ ਰਾਤਿ ॥ ਮੁਸਕ ਉਠੇ ਕੋ ਲਏ ਨ ਪ੍ਰਾਤਿ ॥
ਸਧਨੇ ਮੂਰਤਿ ਨਾਰ ਭਛਾਈ ॥ ਖਾਏ[4] ਕਾਟੁ ਮੀਢੇ ਕੌ ਜਾਈ ॥
ਮੂਰਤਿ ਦੌਰੀ ਪਕਰੇ ਖਾਇ ॥ ਮੀਢਾ ਬੋਲੇ ਆਖਿ ਸੁਣਾਏ ॥ ੧੫ ॥

**ਦੋਹਰਾ ॥**

ਮੀਢਾ ਬੋਲੇ ਸੁਨਹੁ ਰੀ ਨਵਾ ਵਿਰੋਧੁ ਨ ਲਾਇ ॥ ਵੈਰੁ ਸੀਸ ਕਾ ਲੀਜੀਏ ਬੂਝਹੁ ਸਧਨੇ ਜਾਇ ॥ ੧੬ ॥

**ਚੌਪਈ ॥**

ਮੂਰਤ ਡਰਪ ਨ ਛੁਰੀ ਵਗਾਈ ॥ ਤੀਰ ਸਧਨੈ ਕੈ ਤੂਰਣ[5] ਆਈ ॥
ਮੀਢੇ ਕਾ ਕਹਿ ਦੀਆ ਜਬਾਬੁ ॥ ਸਧਨਾ ਡਰੇ ਨ ਟਰੇ ਕਸਾਬੁ ॥
ਸਧਨਾ ਉੱਠਾ ਕਰਿ ਕੈ ਰੋਹੁ ॥ ਜਾਇ ਬੁਲਾਇ ਮੀਢਾ ਓਹੁ ॥
ਮੀਢਾ ਬੋਲੇ ਸੁਣਹੁ ਕਸਾਈ ॥ ਸੰਭਲ ਕੈ ਅਬ ਕਰਦ ਵਗਾਈ[6] ॥
ਨਵਾਂ ਲਵੇਰਾ ਵੈਰੁ ਨ ਲਾਇ ॥ ਸੰਭਲ ਕੈ ਅਬ ਕਰਹੁ ਵਗਾਇ ॥ ੧੭ ॥

**ਦੋਹਰਾ ॥**

715.ਅ ਸਿਰ / ਕਾ ਵਟਾ ਸੀਸੁ[7] ਹੈ ਜੋ ਅਬ ਲੀਜੈ ਕਾਟਿ ॥ ਨਵ ਵੈਰੁ[8] ਲਾਵਹੁ ਅਬੈ ਕੌਨ ਪਰੀ ਅਬ ਬਾਟਿ ॥ ੧੮ ॥

**ਚੌਪਈ ॥**

ਸਿਰ ਕਾ ਵਟਾ ਲੀਜੈ ਭਾਈ ॥ ਸਧਨੇ ਕਰਦ ਤੁਰਤੁ ਸੁਟ ਪਾਈ ॥
ਮਨ ਮਹਿ ਲਗਾ ਅਚੰਭਾ ਆਇ ॥ ਸਧਨਾ ਰੋਵੈ ਕਰਿ ਹੈ ਹਾਇ ॥
ਪਿਛਲੇ ਪਾਪ ਚਿਤਾਰੇ ਰੋਵੈ ॥ ਹਾਥ ਪਛੋੜੈ[9] ਹੁਣਿ ਕੀ ਹੋਵੈ ॥ ੧੯ ॥

---

1. ਮਾਸ 2. ਮਾਸ 3. ਸੂਰਜ ਦੇ ਡੁੱਬਣ ਤੇ ਸ਼ਾਮ ਨੂੰ 4. ਪਤਾਲੂ 5. ਛੇਤੀ, ਤੁਰੰਤ 6. ਛੁਰੀ ਚਲਾਈ 7. ਸਿਰ ਦਾ ਬਦਲਾ 8. ਨਵਾਂ ਵੈਰ 9. ਹੱਥ ਮਲੇ, ਪਛਤਾਵੇ

**ਦੋਹਰਾ ॥**

ਹਾਥ ਮਰੋੜੇ ਸਿਰ ਧੁਨੇ ਲੇਵੈ ਉਭੇ ਸਾਹਿ[1] ॥ ਸਿਖਰ ਪੁਕਾਰੈ ਰੋਇ ਕੈ ਪਾਪ ਚਿਤਵ ਮਨ ਮਾਹਿ ॥ ੨੦ ॥

**ਚੌਪਈ ॥**

ਸਧਨਾ ਝੂਰੇ ਦਿਨੁ ਅਰੁ ਰਾਤਿ ॥ ਨਾ ਜਲੁ ਪੀਵੈ ਅੰਨੁ ਨ ਖਾਤਿ ॥
ਨੀਂਦ ਨ ਸਵੈ ਨ ਕਰੈ ਆਰਾਮੁ ॥ ਨਿਕਸ ਗਯਾ ਭਜ ਕੈ ਧਨੁ ਧਾਮੁ[2] ॥
ਰੋਤਾ ਫਿਰੈ ਚਿਤਾਰੈ ਪਾਪ ॥ ਕਿਵ ਕਰ ਹੋਵੌਂ ਅਬ ਨਿਹਪਾਪੁ ॥
ਖਰਾ ਅਧੀਣਾ[3] ਮਹਾਂ ਅਧੀਨੁ ॥ ਦੀਨਾ ਤੇ ਭੀ ਹੋਇਆ ਦੀਨੁ ॥ ੨੧ ॥

**ਦੋਹਰਾ ॥**

ਹਥ ਪਛੋੜੇ ਸਿਰੁ ਧੁਨੇ ਰੋਵੈ ਕਰੈ ਕਲਾਪੁ ॥ ਪਤਿਤਿ ਉਧਾਰਨੁ ਕਹਿਜੀਏ ਮਰੈ ਚਿਤਾਰੈ ਪਾਪ ॥ ੨੨ ॥

**ਚੌਪਈ ॥**

ਸਧਨਾ ਰੋਵੈ ਕਰੇ ਕਲਾਪ[4] ॥ ਕਿਵ ਕਰਿ ਨਿਬਰਹਿ ਪਿਛਲੇ ਪਾਪ ॥
ਤੁਝ ਤੇ ਗੁੱਝਾ ਕਛੂਨ ਹੋਇ ॥ ਤੂ ਕਰਿ ਕਰਿ ਵੇਖੇ ਵਿਗਸਹਿ[5] ਸੋਇ ॥
ਤੇਰਾ ਨਾਮ ਸੁਣਿਆ ਬਖਿਸੰਦੁ ॥ ਤੇਰੇ ਦਿੱਤੇ ਤਨੁ ਧਨੁ ਜਿੰਦੁ ॥
ਸਧਨਾ ਮੁਖ ਤੇ ਬੋਲੇ ਏਵੈ ॥ ਅਪਨਾ ਕੀਤਾ ਆਪੇ ਲੇਵੈ ॥ ੨੩ ॥

**ਦੋਹਰਾ ॥**

ਨੀਹੁ ਗਈ ਅਰੁ ਭੁਖ ਗਈ ਕੀਤਾ ਬ੍ਰਿਹਿ ਉਛਾਲੁ[6] ॥ ਦੀਪਕੁ ਪ੍ਰੇਮ ਜਗਾਯਾ ਘਟਿ ਮਹਿ ਭਯਾ ਉਜਾਲ[7] ॥ ੨੪ ॥

**ਚੌਪਈ ॥**

ਕੂੜੁ ਗਯਾ ਕਪਟੁ ਉਠਿ ਭਾਗਾ ॥ ਮਨ ਮਹਿ ਦੀਪਕ ਸਹਜੇ ਜਾਗਾ ॥
ਕਾਮੁ ਕ੍ਰੋਧੁ ਲੋਭੁ ਅਹੰਕਾਰ ॥ ਮੋਹ ਮਾਯਾ ਤੇ ਭਯਾ ਨਿਜਾਰਾ ॥
ਜੈਸੇ ਸੁਇਨਾ ਸੋਧਿਜਾ ਸੋਲਾ ॥ ਲਾਇਕ ਹੋਵੇ ਰਤਨ ਅਮੋਲਾ ॥
ਐਸਾ ਸਧਨਾ ਹੋਆ ਸੁਧੁ ॥ ਜੈਸਾ ਉਜਲੁ ਗੋਕਾ ਦੁੱਧ ॥ ੨੫ ॥

**ਦੋਹਰਾ ॥**

ਸਧਨਾ ਹੋਇਜਾ ਸੁਧ ਜਬ ਮਿਟਿਜਾ ਬਾਦੁ ਬਿਬਾਦੁ ॥ ਰਾਮ ਨਾਮ ਰਸਨਾ ਰਸੀ ਤਜਿਆ ਔਰ ਸੁਆਦੁ ॥ ੨੬ ॥

**ਸੋਰਠਾ ॥**

ਦੀਨ ਦਯਾਲੁ ਗੁਪਾਲੁ ਨਾਮੁ ਪ੍ਰਭੂ ਪ੍ਰਸਿਧਿ ਹੈ ॥ ਹੋਇਜਾ ਹਰਿ ਕਿਰਪਾਲ ਦੇਖਿ ਦੀਨਤਾ ਆ ਮਿਲੇ ॥ ੨੭ ॥

**ਚੌਪਈ ॥**

716.ੳ / ਸਧਨੇ ਨੋ ਜਦਿ ਮਿਲਿਆ ਰਾਮੁ ॥ ਤਦਿ ਸਧਨੇ ਮਨ ਭਯਾ ਅਰਾਮੁ ॥
ਪਿਛਲਾ ਜਨਮ ਨਜਰਿ ਆਇ ਗਯਾ ॥ ਜਿਤ ਕਰ ਜਨਮੁ ਕਸਾਈ ਭਯਾ ॥
ਸਧਨਾ ਲਾਗਾ ਹਰਿ ਗੁਰ ਸੇਵ ॥ ਗੁਰ ਕੌਂ ਜਾਤਾ ਅਲਖ ਅਭੇਵ ॥
ਭਗਤਿ ਕਰੇ ਹਰਿ ਕੇ ਗੁਨ ਗਾਇ ॥ ਆਠਿ ਪਹਰਿ ਏਕਾ ਲਿਵ ਲਾਇ ॥ ੨੮ ॥

**ਦੋਹਰਾ ॥**

ਸਿਧਤਨੀ[8] ਜਿਵ ਸੁਆਂਤ ਬੂੰਦ ਪਰਤ ਤੁਰਤੁ ਠਹਿਰਾਇ ॥ ਤਿਉ ਸਧਨੇ ਸੁਖੁ ਪਾਇਆ ਰਾਮ ਨਾਮ ਗੁਨ ਗਾਇ ॥੨੯ ॥

**ਚੌਪਈ ॥**

ਸਧਨਾ ਲਾਗਾ ਭਗਤਿ ਕਮਾਵਨਿ ॥ ਆਠ ਜਾਮ ਹਰਿ ਕੇ ਗੁਨ ਗਾਵਨਿ ॥
ਭਗਤਿ ਕਰੀ ਜਗ ਰਹੇ ਨਛਾਨੀ[9] ॥ ਭਗਤਿ ਜਗਤਿ ਸਬ ਪ੍ਰਗਟੁ ਜਾਨੀ ॥

---

1. ਪਛਤਾਵੇ ਦੇ ਭਰੇ ਸਾਹ 2. ਘਰ ਛੱਡ ਕੇ 3. ਬਹੁਤ ਨਿਰਮਾਣ 4. ਵਿਰਲਾਪ 5. ਪ੍ਰਸੰਨ ਹੋਵੇ 6. ਵਿਛੋੜੇ ਦਾ ਦੁੱਖ 7. ਉਜਾਲਾ 8. ਸਮੁੰਦਰ (ਸਿੰਧ) ਦੀ ਪੁੱਤਰੀ (ਤਨੀ) ਸਿੱਪੀ 9. ਨਿਸ਼ਾਨੀ

ਬਾਦਸਾਹਿ ਢਿਗਿ ਕਾਜੀ ਗਯਾ ॥ ਬਾਦਸਾਹ ਪਹਿ ਕਹਤਾ ਭਯਾ ॥
ਬਾਦਸਾਹਿ ਪਹਿ ਚੁਗਲੀ ਖਾਈ ॥ ਹਰਿ ਹਰਿ ਸਧਨਾ ਜਪੇ ਕਸਾਈ ॥ ੩੦ ॥

**ਦੋਹਰਾ ॥**

ਸਧਨਾ ਜਾਤਿ ਕਸਾਬੁ[1] ਥਾ ਮੁਸਲਮਾਨ ਥਾ ਆਪਿ ॥ ਕਲਮਾ ਬਾਂਗ ਨਿਵਾਜ ਤਜਿ ਜਪੇ ਰਾਮ ਕੋ ਜਾਪ ॥ ੩੧ ॥

**ਚੌਪਈ ॥**

ਮੁਸਲਮਾਨ ਕਾ ਥਾ ਫਰਜੰਦੁ[2] ॥ ਜਪਨੇ ਲਾਗਾ ਰਾਮ ਗੋਵਿੰਦੁ ॥
ਸਰਾ[3] ਤਿਆਗਿ ਕਾਫਰੁ ਹੁਇ ਗਯਾ ॥ ਰੌਸ ਹਿੰਦਵਾ[4] ਕੀ ਵਹੁ ਭਯਾ ॥
ਉਸ ਕੌ ਦੇਹੁ ਸਜਾਇ ਸਦਾਇ ॥ ਔਰਾ ਕੌ ਨਹਿ ਦੇਇ ਗਵਾਇ ॥
ਆਪਿ ਗਯਾ ਹੋਇਆ ਬਦਰਾਹੁ[5] ॥ ਮੁਸਲਮਾਨ ਕਾ ਛਡਿਆ ਰਾਹੁ ॥ ੩੨ ॥

**ਦੋਹਰਾ ॥**

ਕਾਜੀ ਜਾਇ ਭਖਾਇਆ ਤਪਿਆ ਅਤ ਪਤਿਸਾਹੁ ॥ ਸਦਹੁ ਸਧਨੇ ਕਸਾਬ ਨੂਤੁਰਤ ਲਿਆਵਹੁ ਜਾਹੁ ॥ ੩੩ ॥

**ਚੌਪਈ ॥**

ਭੇਜੇ ਛੜੀਏ ਲਯਾ ਬੁਲਾਇ ॥ ਸਧਨਾ ਹਾਜਰੁ ਕੀਤਾ ਜਾਇ ॥
ਸਧਨੇ ਕੌ ਕਹਿਆ ਪਤਿਸਾਹਿ ॥ ਮੋਲਿ ਲਿਆਵਹੁ ਗਾਂਈ ਜਾਹਿ ॥
ਸਹਿਜਾਦੇ ਕਾ ਕਰਨਾ ਬਿਆਹੁ ॥ ਤੁਰਤੁ ਲਜਾਵਹੁ ਗਾਈ ਜਾਹੁ ॥
ਲੋਕਾ ਕੌ ਮੈਂ ਕਰੌ ਭੁਜਾਈ ॥ ਮੋ ਕੌ ਆਨਿ ਦੇਹਿ ਅਬ ਗਾਈ ॥ ੩੪ ॥

**ਦੋਹਰਾ ॥**

ਕਹਿ ਸਧਨਾ ਹਜਰਤਿ ਸੁਨਹੁ ਜਗ ਮਹਿ ਗਾਇ ਨ ਕਾਇ ॥ ਮੇਰਾ ਕਹਯਾ ਨ ਮਾਨਹੌ ਤੌ ਦੇਖ ਲੇਹੁ ਪ੍ਰਤਾਇ ॥੩੫ ॥

**ਚੌਪਈ ॥**

ਪਾਤਿਸਾਹਿ ਕਹੇ ਤੁਮ ਸੁਨਹੁ ਕਸਾਈ ॥ ਝੂਠ ਕਹੌ ਜਗ ਮਹਿ ਬਹੁ ਗਾਈ ॥
ਸਧਨਾ ਬੋਲੇ ਕੋਇ ਨ ਗਾਇ ॥ ਔਰ ਕਿਸੀ ਤੇ ਲੇਹੁ ਮੰਗਾਇ ॥
ਕਹਿ ਪਤਿਸਾਹੁ ਸੁਨਹੁ ਕਸਾਬ ॥ ਤੂ ਲੋੜਹਿ ਪਾਯਾ ਅਜਾਬੁ ॥
716.ਅ ਜੇਕ੍ਰ ਮੋਹ ਮੰਗਾਵੇਂ / ਗਾਈ ॥ ਗਰਦਨ ਮਾਰੌਗਾ ਤੁਝ ਤਾਂਈ ॥ ੩੬ ॥

**ਦੋਹਰਾ ॥**

ਔਰ ਕਸਾਬ ਬੁਲਾਇ ਕੈ ਭੇਜਿ ਦਏ ਦੇ ਦਾਮ ॥ ਨਜਰਬੰਦ ਸਧਨਾ ਕ੍ਯਾਂ ਬੈਠਾ ਸਿਮਰੇ ਰਾਮ ॥ ੩੭ ॥

**ਚੌਪਈ ॥**

ਕਸਾਈ ਲਿਜਾਏ ਗਾਂਈ ਜਾਇ ॥ ਬੈਲ ਭਏ ਜਬ ਦੇਖੇ ਆਇ ॥
ਹੋਰੁ ਹੋਰੁ ਮੰਗਾਵੈ ਗਾਈ ॥ ਬੈਲ ਹੋਹਿ ਚਿਹਨੁ ਮਿਟਿ ਜਾਈ ॥
ਲੋਗਨ ਕੌ ਖਿਝਿਆ ਪਤਿਸਾਹੁ ॥ ਗਾਂਈ ਲਿਆਵਹੁ ਕੁਟਨਹੁ ਜਾਹੁ ॥
ਲੋਕ ਕਹਹਿ ਹਮ ਆਂਨੀ ਗਾਇ ॥ ਈਹਾਂ ਆਇ ਬੈਲ ਹੁਇ ਜਾਇ ॥ ੩੮ ॥

**ਦੋਹਰਾ ॥**

ਸਹਰੁ[6] ਸਕਲ ਇਉ ਜਾਨਤਾ ਹਮ ਆਨੀ ਸਬ ਗਾਇ ॥ ਬੂਝਹੁ ਸਗਲੇ ਲੋਕ[7] ਕੌ ਲੇਵਹੁ (ਸਗਲ)[8] ਬੁਲਾਇ ॥ ੩੯ ॥

**ਚੌਪਈ ॥**

ਲੋਗ ਉਗਾਹੀ ਦੇਵਹਿ ਆਇ ॥ ਈਹਾਂ ਬੈਲ ਹੈ ਊਹਾਂ ਥੀ ਗਾਇ ॥
ਤਬਿ ਪਾਤਿਸਾਹਿ ਮਹਾਂ ਗਮੁ ਖਾਯਾ ॥ ਸਚੁ ਖੁਦਾਇ ਸਧਨੇ ਨੇ ਪਾਯਾ ॥

---

1. ਕਸਾਈ 2. ਪੁੱਤਰ 3. ਸ਼ਰਹ ਨੂੰ ਛੱਡ ਕੇ 4. ਹਿੰਦੂਆਂ ਦੇ ਰੀਤੀ ਰਿਵਾਜ 5. ਗਲਤ ਰਾਹ 6. ਸ਼ਹਿਰ 7. ਹਰਿਜਸ ਪੋਥੀ ਦੇ ਹਾਸ਼ੀਏ ਵਿੱਚ 'ਲੋ' ਲਿਖਿਆ ਹੈ ਜੋ ਲਿਖਾਰੀ ਤੋਂ ਰਹਿ ਗਿਆ ਸੀ 8. ਮੂਲ ਪਾਠ ਵਿੱਚ 'ਲੇਵਹੁ' ਉਪਰ + ਦੀ ਨਿਸ਼ਾਨੀ ਤਾਂ ਹੈ ਪਰ ਹਾਸ਼ੀਏ ਵਿੱਚ ਹੋਰ ਸ਼ਬਦ ਨਹੀਂ ਲਿਖਿਆ ਅਸੀਂ ਆਪਣੇ ਵਲੋਂ ਅਨੁਮਾਨ ਲਾ ਕੇ ਸਗਲ ਲਿਖਿਆ ਹੈ

ਇਸਿ ਕੈ ਆਖੇ ਵਿਚਿ ਖੁਦਾਇ ॥ ਜਗ ਵਿਚਿ ਰਹੀ ਨ ਕਾਈ ਗਾਇ ॥
ਸਧਨੇ ਕੀ ਚਰਨੀ ਲਪਟਾਯਾ ॥ ਸਧਨਾ ਤੈ ਪਰਮੇਸੁਰ ਪਾਯਾ ॥ ੪੦ ॥

**ਦੋਹਰਾ ॥**

ਪਤਿਸਾਹੁ ਪਜਾ ਸਧਨੇ ਪਗੀ ਬਖਸੁ ਹੋਹੁ ਕਿਰਪਾਲੁ ॥ ਚੂਕ ਪਰੀ ਹਮਰੇ ਬਿਖੇ ਤੁਮ ਹੋ ਸਦਾ ਦਿਆਲ ॥ ੪੧ ॥

**ਚੌਪਈ ॥**

ਬਖਸਹੁ ਸਧਨਾ ਚੂਕ ਹਮਾਰੀ ॥ ਅਬ ਹਮ ਗਿਧੀ ਪਨਾਹੁ ਤੁਮਾਰੀ[1] ॥
ਸਧਨਾ ਬੋਲੇ ਸੁਨ ਸੁਲਤਾਨੁ ॥ ਤੁਮਰਾ ਭਲਾਹ ਕਰਗੁ ਭਗਵਾਨੁ ॥
ਡਰਹੁ ਸਾਹਿਬ ਤੇ ਕਰਹੁ ਨਿਜਾਉ ॥ ਨੇੜੇ ਜਾਵਹੁ ਸਹੀ ਖੁਦਾਉ ॥
ਸੁਲਤਾਨ ਬੇਨਤੀ ਆਖਿ ਸੁਣਾਈ ॥ ਤੈ ਹੀ ਪਾਯੌ ਸੋਈ ਸਾਈ ॥ ੪੨ ॥

**ਦੋਹਰਾ ॥**

ਜੋ ਤੂ ਕਹਹਿ ਸੋਈ ਕ੍ਰੇ ਤੁਮਰੇ ਵੱਸਿ ਖੁਦਾਇ ॥ ਜਿਸੁ ਬਖਸਾਵਹਿ ਬਖਸੀਐ ਮੁਝ ਕੌ ਲੇਹੁ ਬਚਾਇ ॥ ੪੩ ॥

**ਚੌਪਈ ॥**

ਸਧਨਾ ਬੋਲੇ ਸੁਨੁ ਸੁਲਤਾਨ ॥ ਤੁਮ ਕੌ ਦਜਾ ਕਰਗੁ[2] ਭਗਵਾਨ ॥
ਸਧਨਾ ਅਪਨੇ ਘਰਿ ਕੌ ਗਯਾ ॥ ਪਤਿਸਾਹੁ ਅਪਨੇ ਆਸਨ ਭਯਾ ॥
ਐਸਾ ਠਾਕੁਰੁ ਭਗਤਿ ਸਹਾਈ ॥ ਭਗਤਾ ਕੌ ਦੀਨੀ ਵਡਿਆਈ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤ ਜਨਾ ਵਿਟਹੁ ਬਲਿਹਾਰੀ ॥ ੪੪ ॥

**ਦੋਹਰਾ ॥**

ਪਰਚੀ ਭਈ ਛਬੀਸਵੀ ਸਧਨੇ ਕੀ ਯਹਿ ਸਾਖ ॥
ਆਗੈ ਪਰਚੀ ਸੈਨ ਕੀ ਸੁਨੀ ਸੁਨਾਈ ਆਖਿ ॥ ੪੫ ॥ ੨੬ ॥
ਇਤਿ ਸਧਨੇ ਕੀ ਪ੍ਰਚੀ ਪੂਰਨ ਭਈ ॥ ੨੬ ॥
ਪ੍ਰਚੀ ਸੈਨ ਭਗਤਿ ਕੀ ਚਲੀ ॥

1. ਤੁਹਾਡੀ ਸ਼ਰਨ ਲਈ ਹੈ 2. ਕਰੇਗਾ

717.ੳ /੧ਓ ਸਤਿਗੁਰੂ ਬਾਬਾ ਨਾਨਕੁ ॥ ਅਭੈ ਰਾਮ ਪ੍ਰਸਾਦਿ ॥

**ਬੈਂਤੁ ॥**

ਸੈਨ ਸੁਰਾਹੀ ਪੂਰ ਪ੍ਰੇਮ ਪੀਤੀ ਸੋਤਾ ਪੀਵਤਾ ਹੀ ਠਾਰੂਰ[1] ਹੂਆ ॥
ਪ੍ਰੀਤਮੁ ਪ੍ਰੇਮ ਦੇ ਵੱਸਿ ਸਾਦੀਵ[2] ਹੈਗਾ ਸਜਣੁ ਸੈਣ ਦੇ ਥਾਂਇ ਮਾਜੂਰ[3] ਹੂਆ ॥
ਸਜਣੁ ਸਰਬ ਦੇ ਸੰਗਿ ਬਿਰਜਦਾ ਬਿਨਾ ਪ੍ਰੇਮ ਥੀ ਪੀਵਣਾ ਕੂਰ[4] ਹੂਆ ॥
ਦਰਬਾਰੀ ਸੈਨ ਨੈ ਐਨੁ ਚੰਦ ਸੈਨੁ[5] ਪਾਇਆ ਵਿਚਹੁ ਭਰਮ ਦਾ ਬਾਦਰਾ[6] ਦੂਰ ਹੂਆ ॥ ੧ ॥

**ਚੌਪਈ ॥**

ਸੈਨੁ ਭਗਤੁ ਜਾਤਿ ਕਾ ਨਾਈ ॥ ਜਿਸੁ ਕਲਜੁਗ ਭੀਤ੍ਰ ਭਗਤ ਕਮਾਈ ॥
ਸੈਨੁ ਭਗਤੁ ਥਾ ਭਗਤੁ ਪੁਰਾਣਾ ॥ ਪਾਰਬ੍ਰਹਮ ਪਰਮੇਸੁਰ ਭਾਣਾ ॥
ਸੈਨ ਭਗਤਿ ਜਿਉ ਭਗਤਿ ਕਮਾਈ ॥ ਠਾਕੁਰੁ ਹੋਇਆ ਆਪਿ ਸਹਾਈ ॥
ਰਾਮਾਨੰਦ ਕੀਆ ਗੁਰਦੇਉ ॥ ਅਹਿਨਿਸ[7] ਸਿਮਰੇ ਅਲਖ ਅਭੇਉ ॥ ੨ ॥

**ਦੋਹਰਾ ॥**

ਸੈਨ ਸਮਾਲੇ ਸਚੁ ਕੌ ਕੂੜੁ ਨ ਕਰੇ ਵਪਾਰੁ ॥ ਰਾਮ ਨਾਮ ਸਿਮਰੇ ਸਦਾ ਗਾਵੈ ਸਿਖਰ ਪੁਕਾਰ ॥ ੩ ॥

**ਚੌਪਈ ॥**

ਸੈਨ ਭਗਤਿ ਸਾਹਿਬ ਕਾ ਪਿਆਰਾ ॥ ਭਗਤ ਕਰੇ ਅਤ ਅਪਰ ਅਪਾਰਾ ॥
ਜੇ ਕੋ ਸੈਨ ਭਗਤਿ ਪਹਿ ਆਵੈ ॥ ਆਪ ਜਪੇ ਉਸਿ ਨਾਮੁ ਜਪਾਵੈ ॥
ਮਾਨੁ ਭੰਗੁ ਨ ਕਿਸ ਕਾ ਕਰੇ ॥ ਅਪਨੇ ਮਨ ਅਪਮਾਨੁ ਨ ਧਰੇ ॥
ਜੇ ਕੋ ਆਵੈ ਸੈਨ ਦੁਆਰਿ ॥ ਹਜਾਮਤਿ ਕਰੇ ਹਿੰਝਾਰਿ[8] ਸਵਾਰਿ ॥ ੪ ॥

**ਦੋਹਰਾ ॥**

ਮਨ ਮਹਿ ਰੰਚਕ[9] ਲੋਭੁ ਜਿਨਿ ਖਿਜਮਤਿ ਕਰੇ ਬਨਾਇ ॥ ਮਜੂਰੀ ਲਏ ਨ ਮਾਂਗ ਮੁਖਿ ਮਨ ਮਹਿ ਚਿੰਤ ਨ ਕਾਇ ॥੫ ॥

**ਚੌਪਈ ॥**

ਸੈਨ ਭਗਤਿ ਕੀ ਕੈਸੀ ਚਾਲ ॥ ਸਦਾ ਰਹੇ ਸਭ ਪੈ ਕ੍ਰਿਪਾਲ ॥
ਭੈ ਮਹਿ ਭਗਤਿ ਕਮਾਵੈ ਸੈਨੁ ॥ ਜੀਤਿਆ ਲੋਭੁ ਮੋਹੁ ਮਦੁ ਮੈਨੁ ॥
ਪੰਚ ਪਚੀਸਨਿ ਬਲੁ ਕਰਿ ਦਏ ॥ ਹਰਿਗੁਨ ਗਾਵੈ ਨਵਤਨ ਨਏ ॥
ਮੁਖ ਤੇ ਕਹੇ ਨ ਕਾ ਕੀ ਨਿੰਦਾ ॥ ਅਨਿਦਿਨੁ ਸਿਮਰੇ ਗੁਣ ਗੋਬਿੰਦਾ ॥ ੬ ॥

**ਦੋਹਰਾ ॥**

ਮਨਮੁਖ ਗਾਵੈ ਗੀਤਿ ਪ੍ਰਭ ਔਰੁ ਨ ਉਚਰੇ ਬਾਤਿ ॥ ਅਪਨਾ ਆਪ ਪਛਾਨਿਆ ਕਰੇ ਨਹੀਂ ਪਰ ਤਾਤਿ[10] ॥ ੭ ॥

**ਚੌਪਈ ॥**

ਹਰਿ ਹਰਿ ਕੀਰਤਨੁ ਮੁਖ ਕਰ ਗਾਵੈ ॥ ਹਾਥਹੁ ਹਰਿ ਕੀ ਟਹਲਿ ਕਮਾਵੈ ॥
ਧਰਮ ਮਾਰਗ ਊਪ੍ਰ ਪਗੁ ਧਰੇ ॥ ਗੁਰ ਕਹਿਆ ਸੋ ਹਿਤ ਕ੍ਰ ਕਰੇ ॥
ਕਾਂਮੁ ਕ੍ਰੋਧ ਲੋਭੁ ਅਹੰਕਾਰੁ ॥ ਛੋਡਿ ਦੀਆ ਇਨਿ ਕਾ ਬਿਉਹਾਰ ॥
717.ਅ / ਜੇ ਕੋ ਜੀਉ ਸੈਨ ਢਿਗਿ ਜਾਇ ॥ ਸੈਨੁ ਨ ਸਕੈ ਕਿਸੈ ਦੁਖਾਇ ॥ ੮ ॥

**ਦੋਹਰਾ ॥**

ਸਭਨਾ ਆਸ ਪੂਰਨੁ ਕਰੇ ਬਿਰਥਾ ਕੋਇ ਨ ਜਾਇ ॥ ਜੈਸੀ ਜੈਸੀ ਭਾਵਨੀ ਤੈਸੀ ਦੇਇ ਪੁਜਾਇ ॥ ੯ ॥

1. ਠਰ ਗਿਆ 2. ਸਦਾ ਹੀ 3. ਮਜ਼ਦੂਰ 4. ਝੂਠਾ 5. ਪ੍ਰਭੂ 6. ਬੱਦਲ 7. ਦਿਨ ਰਾਤ 8. ਧਿਆਨ ਨਾਲ 9. ਰੱਤੀ ਮਾਤਰ ਵੀ 10. ਦੂਜਿਆਂ ਦੀ ਬੁਰਾਈ ਜਾਂ ਈਰਖਾ

**ਚੌਪਈ ॥**
ਪਿਛਲੀ ਰਾਤਿ ਕਰੇ ਇਸਨਾਨੁ ॥ ਗਾਵੈ ਕੀਰਤਨੁ ਧਰੇ ਧਯਾਨੁ ॥
ਫਿਰ ਪੀਪੇ ਕੀ ਟਹਲ ਕਮਾਵੈ ॥ ਮਰਦਨੁ[1] ਕਰਿ ਇਸਨਾਨੁ ਕਰਾਵੈ ॥
ਨਿਤਿ ਪ੍ਰਤਿ ਜਾਵੈ ਰਾਜ ਦੁਆਰ ॥ ਏਹੁ ਕਮਾਵੈ ਸੈਨਾ ਕਾਰ ॥
ਪੀਪਾ ਰਾਜਾ ਸੈਨ ਹਜਾਮੁ ॥ ਨਿਤ ਪ੍ਰਤ ਏਹੁ ਕਮਾਵੈ ਕਾਂਮੁ ॥ ੧੦ ॥

**ਦੋਹਰਾ ॥**
ਅਹਿਨਿਸਿ ਹਰਿ ਹਰਿ ਜਸੁ ਜਪੇ ਸਿਮਰੇ ਆਠੌਂ ਜਾਮ ॥ ਬੋਲੇ ਨਾਹਨ ਔਰੁ ਮੁਖਿ ਜਬ ਬੋਲੇ ਤਬ ਰਾਮ ॥ ੧੧ ॥

**ਚੌਪਈ ॥**
ਇਕਿ ਦਿਨਿ ਆਏ ਸਾਧ ਮਿਹੰਮਾਨ ॥ ਸੰਤ ਜਨਾ ਕੇ ਸੰਤ ਪ੍ਰਾਨ ॥
ਹਰਿ ਕੀ ਕਥਾ ਉਚਾਰਨਿ ਲਾਗੇ ॥ ਹਰਿ ਕੀਰਤਨ ਮਹਿ ਅਨਿਦਿਨੁ ਜਾਗੇ ॥
ਭੂਲ ਗਈ ਭੂਪਤਿ ਕੀ ਕਾਰ ॥ ਪ੍ਰੇਮ ਮਗਨੁ ਹੁਇ ਭਜਹਿ ਮੁਰਾਰ ॥
ਸਾਧੋ ਕੇ ਸੰਗਿ ਸੈਨੁ ਰਸਾਯਾ[2] ॥ ਤ੍ਰੈ ਦਿਨ ਭੂਪਤਿ ਕੈ ਨਹੀਂ ਆਯਾ ॥ ੧੨ ॥

**ਦੋਹਰਾ ॥**
ਕੀਰਤਨ ਸੌ ਮਨੁ ਮਾਨਿਜਾ ਭੂਲ ਗਈ ਵਹ ਚਾਲ ॥ ਭੂਪਤਿ ਕੈ ਗ੍ਰਹਿ ਨ ਗਯਾ ਤ੍ਰੈ ਦਿਨਿ ਤੀਨੋ ਕਾਲ ॥ ੧੩ ॥

**ਚੌਪਈ ॥**
ਤਬ ਠਾਕੁਰ ਜੀ ਰੂਪੁ ਵਟਾਯਾ ॥ ਸੈਨ ਨਾਈ ਜੇਹਾ ਬਨਿ ਆਯਾ ॥
ਪੀਪੇ ਕੀ ਆਇ ਟਹਲ ਕਮਾਵੈ ॥ ਤੇਲ ਮ੍ਰਦਨੁ ਕਰ ਨੀਰ ਨਵਾਵੈ[3] ॥
ਤ੍ਰੈ ਦਿਨਿ ਐਸੀ ਖਿਜਮਤਿ ਕਰੀ ॥ ਰਾਜੁ ਰੀਝਾਇ ਲਯਾ ਨਰ ਹਰੀ ॥
ਤਾ ਪਾਛੈ ਨ ਸੈਨੁ ਸਿਧਾਯਾ ॥ ਪੀਪਾ ਬੋਲੇ ਅਬ ਕਿਉ ਆਯਾ ॥ ੧੪ ॥

**ਦੋਹਰਾ ॥**
ਸੈਨੁ ਲਗਾ ਪਛੋਤਾਵਨੇ ਭੂਪਹਿ ਤੇ ਡਰੁ ਮਾਨ ॥ ਕਿਜਾ ਜਾਨੌ ਅਬ ਕਿਆ ਕਹੇ ਥਰ ਥਰ ਕਾਂਪਹਿ ਪ੍ਰਾਨ ॥ ੧੫ ॥

**ਚੌਪਈ ॥**
ਡਰਤਾ ਡਰਤਾ ਸੈਨੁ ਉਚਾਰੇ ॥ ਏਹੁ ਅਵਿਗਿਆ[4] ਪਈ ਹਮਾਰੇ ॥
ਤੀਨਿ ਦਿਹਾੜੇ ਮੈਂ ਜਿਨਿ ਆਯਾ ॥ ਏਹੁ ਗੁਨਾਹੁ ਬਖਸੁ ਅਬਿ ਰਾਯਾ ॥
ਤ੍ਰੈ ਦਿਨਿ ਟਹਲ ਨ ਹੋਈ ਤੇਰੀ ॥ ਭੂਲ ਗਈ ਸਭ ਹੀ ਸੁਧ ਮੇਰੀ ॥
ਏਹੁ ਅਵਿੱਗਿਜਾ ਬਖਸੁ ਰਜਾਨਾ ॥ ਭੂਪੁ ਕਹੈ ਸੁਨੁ ਸੈਨ ਸੁਜਾਨਾ ॥ ੧੬ ॥

**ਦੋਹਰਾ ॥**
ਪੀਪਾ ਬੋਲੇ ਸੈਨ ਸੁਨ ਭੂਲ ਗਈ ਤੁਧੁ ਬਾਤਿ ॥ ਮੁਝ ਕੌ ਗਜਾ ਨਵਾਲ ਤੂਤ੍ਰੈ ਦਿਨਿ ਪਿਛਲੀ ਰਾਤਿ ॥ ੧੭ ।

**ਚੌਪਈ ॥**
ਸੈਨੁ ਹੈਰਾਨੁ ਭਯਾ ਸੁਨ ਗਾਲ ॥ ਮੈ ਜਿਨਿ ਆਯਾ ਪਰਸੋ ਕਾਲ ॥
718.ੳ ਫੇਰਿ ਸੈਨ ਕੇ ਆਖਿ ਸੁਨਾ / ਯਾ ॥ ਤੀਨੋ ਦਿਨਿ ਤੌ ਮੈਂ ਜਿਨਿ ਆਯਾ ॥
ਪੀਪਾ ਬੋਲੇ ਸੁਨੁ ਰੇ ਨਾਈ ॥ ਤੈ ਤ੍ਰੈ ਦਿਨ[5] ਅਤ ਟਹਲ ਕਮਾਈ ॥
ਐਸੀ ਟਹਲ ਨ ਪਾਛੈ ਹੋਈ ॥ ਸੈਨੁ ਕਹੈ ਕਹੁ ਕੰਰਿ ਗਯਾ ਕੋਈ ॥ ੧੮ ॥

**ਦੋਹਰਾ ॥**
ਸੈਨ ਕਹੈ ਵਹੁ ਆਪ ਥਾ ਕਰਨੇਹਾਰੁ ਅਪਾਰੁ ॥ ਧੰਨੁ ਹਮਾਰੇ ਭਾਗ ਹੈ ਤੈ ਪਾਯਾ ਦੀਦਾਰੁ ॥ ੧੯ ॥

---

**1.** ਮਾਲਿਸ਼ **2.** ਰਸ ਮੁਘਧ ਹੋਇਆ **3.** ਇਸ਼ਨਾਨ ਕਰਾਵੇ **4.** ਗਲਤੀ ਹੋਈ, ਭੁੱਲ ਹੋਈ **5.** ਤੂੰ ਤਿੰਨ ਦਿਨ

**ਸੋਰਠਾ ॥**

ਧੰਨੁ ਤੁਮਾਰੇ ਭਾਗੁ ਸੈਨੁ ਕਹੈ ਭੂਤਾਰ[1] ਕੌ ॥ ਕਹਿਜਾ ਚਰਨੀ ਲਾਗ ਤੈ ਦਰਸਨੁ ਪਾਯਾ ਰਾਮ ਕਾ ॥ ੨੦ ॥

**ਚੌਪਈ ॥**

ਦੇ ਪ੍ਰਦਖਨਾ[2] ਚਰਨੀ ਲਾਗਾ ॥ ਤੂ ਪੀਪਾ ਰਾਜਾ ਵਡਿਭਾਗਾ ॥
ਤੈ ਹਰਿ ਪ੍ਰਭ ਕਾ ਦਰਸਨੁ ਪਾਯਾ ॥ ਸੈਨ ਪੀਪੇ ਕੌ ਆਖਿ ਸੁਨਾਯਾ ॥
ਸਿਰੇਪਾਉ[3] ਪੀਪੇ ਪਹਿਰਾਜਾ ॥ ਸੈਨੁ ਪਹਿਰ ਕ੍ ਘਰ ਕੌ ਆਸਾ ॥
ਐਸਾ ਸੰਤ ਸਹਾਈ ਰਾਮੁ ॥ ਭਗਤਿ ਜਨਾ ਕੇ ਪੂਰੇ ਕਾਮ ॥ ੨੦ ॥

**ਸੋਰਠਾ ॥**

ਭਗਤਾ ਕੈ ਪ੍ਰਭ ਸੰਗਿ ਸਦਾ ਸਹਾਈ ਕ੍ਰਨਹਾਰੁ ॥ ਆਪ ਕਰੇ ਜਨ ਅੰਗੁ ਭਗਤਿ ਕਹਹਿ ਸੋਈ ਕਰੇ ॥ ੨੧ ॥

**ਚੌਪਈ ॥**

ਧੰਨੁ ਭਗਤਿ ਧੰਨੁ ਭਗਵਾਨੁ ॥ ਭਗਤਾ ਵਿਟਹੁ ਹੌ ਕੁਰਬਾਨ ॥
ਭਗਤਿ ਜਨਾ ਕੀ ਰਖਿਜਾ ਕਰੇ ॥ ਭਗਤਾ ਦਾ ਸੰਗੀ ਨਰਹਰੇ ॥
ਜਹ ਜਹ ਭੀਰ[4] ਭਗਤ ਕੋ ਪਾਇ ॥ ਤਹ ਤਹ ਆਪਿ ਨਿਵਾਰੇ ਆਇ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੨੨ ॥

**ਦੋਹਰਾ ॥**

ਬੀਸ ਸਪਤ ਪਰਚੀ ਭਈ ਸੈਨ ਭਗਤਿ ਕੀ ਸਾਖ ॥ ਪੀਪੇ ਕੀ ਪਰਚੀ ਸੁਨਹੁ ਸੁਨੀ ਸੁਨਾਈ ਆਖਿ ॥ ੨੩ ॥
ਇਤਿ ਸੈਨ ਭਗਤ ਕੀ ਪ੍ਰਚੀ ਸਪੂਰਨੁ ਹੋਈ ॥ ੨੭ ॥
ਆਗੇ ਪਰਚੀ ਪੀਪੇ ਭਗਤਿ ਕੀ ਚਲੀ ॥

---

1. ਰਾਜੇ ਨੂੰ 2. ਪਰਕਰਮਾ 3. ਸਿਰੋਪਾ, ਸਿਰ ਤੋਂ ਪੈਰਾਂ ਤੱਕ 4. ਭੀੜ, ਦੁੱਖ

ੴ ਸਤਿਗੁਰੂ ਬਾਬਾ ਨਾਨਕੁ ॥ ਅਭੇ ਰਾਮ ਪ੍ਰਸਾਦਿ ॥

**ਬੈਂਤ ॥**

ਪੀਪੇ ਪ੍ਰੇਮ ਪਿਆਲਾ ਪੂਰ ਪੀਤਾ ਸੋਤਾ ਪੀਵਤਾ ਤੁਰਤੁ ਮਸਤਾਨੁ ਹੂਆ ॥
ਪੀਉ ਪੀਉ ਪੁਕਾਰਤਾ ਪ੍ਰੇਮ ਸੇਤੀ ਸੋਤਾ ਪ੍ਰੇਮ ਹੀ ਮਾਹਿ ਗਲਤਾਨੁ[1] ਹੂਆ ॥
ਪੀਪੇ ਪਾਇ ਲੀਆ ਪਿਰੁ ਆਪਣਾ ਜੀ ਮਾਨੋ ਪ੍ਰੇਮ ਸੀ ਮਧ ਜਮਾਨ[2] ਹੂਆ ॥
ਜਿਨਾ ਜੀਉ ਦੀਆ ਤਿਨਾ ਪੀਉ[3] ਲੀਆ ਕੁਛ ਪਾਵਣਾ ਪੀਉ ਅਸਾਨੁ ਹੂਆ ॥ ੧ ॥

**ਚੌਪਈ ॥**

ਪੀਪਾ ਭਗਤ ਜਾਤਿ ਰਾਜਪੂਤ ॥ ਮਾਯਾ ਤਿਜਾਗੀ ਭਯਾ ਔਧੂਤੁ[4] ॥
ਦੱਖਣ ਦੇਸ ਗਗਨਪੁਰ ਗਾਉ ॥ ਰਾਜ ਠੌਰ ਤਹ ਪੀਪਾ ਰਾਉ ॥
ਧਰਮ ਰਾਜ ਸੁਖ ਦੇਸੁ ਵਸਾਵੈ ॥ ਕਰਿ ਕੁਨਿਜਾਉ ਨ ਕਿਸੈ ਦੁਖਾਵੈ ॥
718.ਅ ਪੀਪਾ ਪਿਛਲਾ ਭਗਤੁ ਭਲੇਰਾ ॥ / ਫੁਰਨਾ ਅੰਤ ਫੁਰਯਾ ਇਕਿ ਵੇਰਾ ॥ ੨ ॥

**ਦੋਹਰਾ ॥**

ਰਾਜ ਭੋਗ ਚਾਹਿ ਕੁਛ ਰਹੀ ਅੰਤ ਮਨ ਮਾਹਿ ॥ ਸੁੱਧ ਸੰਕਲਪੁ ਪੂਰਨੁ ਭਯਾ ਬ੍ਰਿਥਾ ਹੋਇਓ ਨਾਹਿ ॥ ੩ ॥

**ਚੌਪਈ ॥**

ਪੀਪੇ ਜਨਮੁ ਭੂਪਤਿ ਘਰਿ ਲਯਾ ॥ ਮਤਿ ਸਮਾਲੀ ਭੂਪਤੁ ਭਯਾ ॥
ਭੋਗਣਿ ਲਾਗਾ ਰਾਜ ਬਹੁ ਭੋਗ ॥ ਮਨ ਮਹਿ ਨਾਹਨ ਸੰਸਾ ਸੋਗੁ ॥
ਭਗਤਿ ਭਾਉ ਉਰ ਮਹਿ ਫੁਰਮਾਯਾ ॥ ਜਿਸੁ ਦਿਨਿ ਤੇ ਠਾਕੁਰ ਨਵਲਾਜਾ ॥
ਸੈਨ ਭਗਤਿ ਕਾ ਦਰਸਨੁ ਹੋਵੈ ॥ ਸਨੈ ਸਨੈ ਮਲੁ ਦੁਰਮਤਿ ਧੋਵੈ ॥ ੪ ॥

**ਦੋਹਰਾ ॥**

ਮਨ ਮਹਿ ਭਯਾ ਉਦਾਸ ਤਬ ਉਪਜ ਖਲਾ ਵੈਰਾਗੁ[5] ॥ ਮਾਯਾ ਦੀਸੈ ਸਰਪਨੀ ਭੋਗ ਵਿਸਟਾ ਸਮ ਕਾਗ[6] ॥ ੫ ॥

**ਚੌਪਈ ॥**

ਪੀਪੇ ਤਜਿਆ ਰਾਜੁ ਸਭੁ ਭਾਗੁ ॥ ਮਾਯਾ ਤਯਾਗ ਲਯਾ ਬੈਰਾਗੁ ॥
ਸੀਤਾ ਨਾਮ ਇਸਤ੍ਰੀ ਸੋਈ ॥ ਸੋ ਭੀ ਸੰਗਿ ਬੈਰਾਗਨਿ ਹੋਈ ॥
ਬਾਗੜ ਦੇਸ[7] ਟਾਂਗ ਟੋਡੇ[8] ਗਯਾ ॥ ਪੀਪੇ ਕਾ ਸਿਸੁ[9] ਭੂਪਤੁ ਭਯਾ ॥
ਟਾਂਗ ਟੋਡੇ ਮਹਿ ਅਸਥਲੁ ਕੀਆ ॥ ਉਹੁ ਰਾਜਾ ਉਸ ਕਾ ਸਿਸੁ ਥੀਆ ॥ ੬ ॥

**ਦੋਹਰਾ ॥**

ਪੀਪਾ ਪਰਵਦਗਾਰ ਕੀ ਭਗਤਿ ਕਰੇ ਲਿਵ ਲਾਇ ॥ ਜਯੋਂ ਜਯੋਂ ਸੁਨਿਆ ਗੁਰਮੁਖੀ[10] ਤਯੋਂ ਤਯੋਂ ਕਹੌਂ ਸੁਨਾਇ ॥੭ ॥

**ਸੋਰਠਾ ॥**

ਜਯੋਂ ਚਖਮਖ ਮਹਿ ਆਗਿ ਭਗਤਿ ਭਾਉ ਮਨ ਮਹਿ ਰਹੀ ॥ ਲੋਹੇ ਠੁਕਰ ਲਾਗ ਬਾਹਰਿ ਆਗਿ ਪ੍ਰਗਟੁ ਭਈ ॥ ੮ ॥

**ਚੌਪਈ ॥**

ਸੌ ਬਰਸਾ ਚਖਮਖ[11] ਜਲ ਮਾਹਿ ॥ ਤੌ ਉਸ ਕੀ ਅਗਿ ਨਿਕਰੇ ਨਾਹਿ ॥
ਭਾਉ ਭਗਤਿ ਜਾ ਕੈ ਘਟਿ ਹੋਈ ॥ ਚਖਮਖ ਅਗਨਿ ਨਯਾਈ ਸੋਈ ॥
ਸਾਧ ਮਿਲੇ ਤੇ ਪਰਗਟੁ ਹੋਇ ॥ ਮਾਯਾ ਜਲਤੇ ਕਾਢੇ ਸੋਇ ॥
ਸਾਧ ਮਿਲੇ ਬਿਨੁ ਸਾਧੁ ਨ ਹੋਈ ॥ ਅਗਨਿ ਨ ਨਿਕਸੈ ਲੋਹ ਬਿਨੁ ਕੋਈ ॥ ੯ ॥

---

1. ਪੂਰਨ ਰੂਪ ਵਿੱਚ ਸਮਾ ਗਿਆ 2. ਲੀਨ ਹੋ ਗਿਆ 3. ਪ੍ਰਭੂ ਪਾ ਲਿਆ 4. ਅਵਧੂਤ, ਤਿਆਗੀ 5. ਵੈਰਾਗ ਪੈਦਾ ਹੋ ਗਿਆ 6. ਕਾਂ ਦੇ ਸਮਾਨ 7. ਜੋਧਪੁਰ ਬੀਕਾਨੇਰ ਦਾ ਇਲਾਕਾ, ਮਾਰਵਾੜ ਦੀ ਭੂਮੀ 8. ਸ਼ਹਿਰ ਦਾ ਨਾਮ 9. ਸਿੱਖ ਚੇਲਾ 10. ਗੁਰੂ ਦੇ ਮੁੱਖ ਤੋਂ ਭਾਵ ਅਭੇ ਰਾਮ ਤੋਂ 11. ਚਮਕ ਪੱਥਰ, ਜਿਸਨੂੰ ਰਗੜ ਕੇ ਅੱਗ ਜਲਾਈ ਦੀ ਹੈ

**ਦੋਹਰਾ ॥**

ਪੀਪੇ ਕੈ ਮਨ ਮੈ ਰਹੈ ਪਿਛਲੀ ਭਗਤਿ ਸਮਾਇ ॥ ਤਾਂ ਹੀ ਠਾਕੁਰੁ ਆਯਾ ਨਾਂਈ ਰੂਪ ਵਟਾਇ ॥ ੧੦ ॥

**ਚੌਪਈ ॥**

ਪੀਪਾ ਲਾਗਾ ਭਗਤਿ ਗੋਵਿੰਦ ॥ ਤਨ ਤੇ ਮਗਨ ਸੁ ਰਹੇ ਅਨੰਦਾ ॥
ਏਹਿ ਚਾਲ ਪੀਪੇ ਕੀ ਆਹੀ ॥ ਪੀਪੇ ਕੈ ਮਨ ਸੰਸਾ ਨਾਹੀਂ ॥
ਜੇ ਕੋ ਕੁਛ ਪੀਪੇ ਤੇ ਮੰਗੈ ॥ ਦੇਵੈ ਪੀਪਾ ਮੂਲ ਨ ਸੰਗੈ ॥
ਭਾਂਵੈ ਵਸਤੁ ਕਿਸੇ ਕੀ ਹੋਈ ॥ ਦੇਂਦਾ ਢਿਲ ਨ ਲਾਵੈ ਸੋਈ ॥ ੧੧ ॥

**ਦੋਹਰਾ ॥**

719.ੳ ਜਿਸ ਦੀ ਵਸਤੁ ਉਠਾਇ ਦੇ ਤਿਸੁ ਹਰਿ ਦੇਵੈ ਹੋਰੁ ॥ ਪੀਪਾ ਤੁਰਤੁ ਉਠਾਇਦੇ ਮਨ ਮਹਿ ਹ/ਰਿ ਕਾ ਜੋਰੁ ॥ ੧੨ ॥

**ਚੌਪਈ ॥**

ਪੀਪਾ ਜਿਸਦਾ ਕੁਛ ਕਿਸਿ ਦੇਵੈ ॥ ਵੈਸੀ ਠਾਕੁਰੁ ਹੋਰੁ ਕਰ ਦੇਵੈ ॥
ਧਣੀ ਪਛਾਣੇ ਜਾਣੈ ਮੇਰੀ ॥ ਕੀਤੀ ਫਿਰੇ ਨ ਪੀਪੇ ਕੇਰੀ ॥
ਰਾਮਾਨੰਦ ਕੀਆ ਗੁਰਦੇਉ ॥ ਅਨਿਦਿਨੁ ਸਿਮਰੇ ਅਲਖ ਅਭੇਉ ॥
ਪੀਪਾ ਭਗਤੁ ਜਗਤ ਪ੍ਰਸਿੱਧੁ ॥ ਪਾਛੇ ਲਾਗ ਰਹੀ ਰਿਧ ਸਿਧ[1] ॥ ੧੩ ॥

**ਦੋਹਰਾ ॥**

ਜੇ ਕੋ ਆਵੈ ਸਦਨ ਮੈ ਤਿਸੁ ਕੋ ਦੇ ਅਸਰਾਮੁ ॥ ਚਰਨ ਚਾਂਪ[2] ਬੀਜਨੁ[3] ਕਰੇ ਜਾਨੇ ਆਯਾ ਰਾਮੁ ॥ ੧੪ ॥

**ਚੌਪਈ ॥**

ਦੋਇ ਲੌਂਦ ਤਪਸੀ ਬਨਿ ਆਏ ॥ ਬੈਰਾਗੀ ਕਾ ਭੇਖੁ ਬਨਾਏ ॥
ਰਾਮ ਰਾਮ ਪੀਪੇ ਕੌ ਕਹੀ ॥ ਸੱਤਿ ਰਾਮੁ ਰਾਜਾ ਹਰਿ ਸਹੀ ॥
ਨਮਸਕਾਰੁ ਕਰਿ ਬੈਠੇ ਦੋਉ ॥ ਕਹਨਿ ਲਗੇ ਪੀਪੇ ਕੌ ਓਊ[4] ॥
ਰਾਮ ਅਰਥਿ ਮੁਝ ਦਾਨੁ ਦਿਵਾਵਹੁ ॥ ਹਮਰੇ ਮਨ ਕੀ ਆਸ ਪੁਰਾਵਹੁ ॥ ੧੫ ॥

**ਦੋਹਰਾ ॥**

ਰਾਮ ਨਾਮੁ ਜੇ ਮਾਨਤਾ ਜੋ ਮਾਂਗੇ ਸੁ ਦੇਹਿ ॥ ਪੀਪਾ ਬੋਲੇ ਰਾਮ ਸੀ ਸਭ ਕੁਛ ਤੁਮਰਾ ਗ੍ਰੇਹਿ ॥ ੧੬ ॥

**ਚੌਪਈ ॥**

ਏਕ ਰਾਤਿ ਨਾਰਿ ਮੁਝ ਦੇਹਿ ॥ ਹਮਰੀ ਅਗਨਿ ਬੁਝਾਵੈ ਏਹਿ ॥
ਕਾਮ ਅਗਨਿ ਹਮਰੀ ਬੁਝਿ ਜਾਇ ॥ ਅਪਨੀ ਨਾਰੀ ਮੁਝੇ ਦਿਵਾਇ ॥
ਪੀਪਾ ਬੋਲੇ ਪ੍ਰਭ ਜੀ ਲੇਹਿ ॥ ਤੁਮਰੀ ਦਾਸੀ ਹੈਗੀ ਏਹਿ ॥
ਪੀਪੇ ਸੀਤਾ ਲਈ ਬੁਲਾਇ ॥ ਸਬ ਹੀ ਬਿਧਿ ਦੀਨੀ ਸਮਝਾਇ ॥ ੧੭ ॥

**ਦੋਹਰਾ ॥**

ਭੂਖਨ ਬਸਤ੍ਰ ਪੈਨਿ ਕੈ ਜਾਵਹੁ ਮੰਦਰਿ ਮਾਹਿ ॥ ਰਾਜਾ ਰਾਮ ਆਯਾ ਅਬੈ ਹਮਰੇ ਸੰਸਾ ਨਾਹਿ ॥ ੧੮ ॥

**ਚੌਪਈ ॥**

ਸੀਤਾ ਬਸਤ੍ਰ ਭੂਖਨ ਪਾਏ ॥ ਮੋਹਨੀਆ ਕਾ ਰੂਪੁ ਬਨਾਏ ॥
ਮੰਦਰਿ ਬੈਠੀ ਸੀਤਾ ਜਾਇ ॥ ਅੰਦਰਿ ਦੀਪਕ ਦਯਾ ਜਲਾਇ ॥
ਪੀਪਾ ਬੋਲੈ ਅੰਦਰਵਾਰਿ ॥ ਊਹਾਂ ਬੈਠੀ ਸੀਤਾ ਨਾਰਿ ॥
ਦੋਊ ਲਉਦ ਗਏ ਤਬ ਅੰਦ੍ਰ ॥ ਨਾਰ ਨ ਦੇਖੀ ਬੈਠੀ ਅੰਦਰਿ ॥ ੧੯ ॥

---

1. ਰਿਧੀਆਂ ਸਿਧੀਆਂ 2. ਮੁੱਠੀ ਚਾਪੀ 3. ਪੱਖੇ ਦੀ ਸੇਵਾ 4. ਉਹ

**ਦੋਹਰਾ ॥**

ਬੈਠੀ ਦੇਖੀ ਬਾਘਨੀ ਸੰਗਿ ਖਲੋਇ ਓਇ ॥ ਘੁਰਰਾਨੀ ਜਬ ਬਾਘਨੀ[1] ਭਾਗੇ ਸੁਣਿ ਕੈ ਸੋਇ ॥ ੨੦ ॥

**ਚੌਪਈ ॥**

ਆਏ ਦੋਊਪੀਪੇ ਪਾਸਿ ॥ ਆਇ ਕਹੀ ਅਪਨੀ ਅਰਦਾਸਿ ॥
ਭਲੀ ਕਰੀ ਜੀ ਹਮਰੇ ਨਾਲਿ ॥ ਜੀਉ ਗਵਾਯਾ ਥੀ ਤਤਕਾਲ ॥
ਦੇਨੀ ਕੀਨੀ ਹਮ ਕੌ ਨਾਰਿ ॥ ਬਾਘਨੀ ਊਪ੍ਰ ਪਏ ਅਸਾਰਿ ॥
ਨਾਰੀ ਕਹਿ ਕੈ ਸੀਹਣੀ ਦੀਨੀ ॥ ਹਮਰੇ ਹਾਥਿ ਐਸੀ ਤੁਮ ਕੀਨੀ ॥ ੨੧ ॥

**ਦੋਹਰਾ ॥**

719.ਅ ਪੀ / ਪਾ ਬੋਲੇ ਰਾਮ ਜੀ ਮੈ ਤੌ ਭੇਜੀ ਨਾਰਿ ॥ ਦਿਸਟਾਨੀ[2] ਤੁਧ ਬਾਘਨੀ ਤੁਮਰੀ ਦਿਸਟਿ ਬਿਕਾਰਿ ॥ ੨੨ ॥

**ਚੌਪਈ ॥**

ਤੁਮਰੀ ਦਿਸਟ ਦੋਖੁ ਕਿਛੁ ਹੋਈ ॥ ਹਮ ਮਹਿ ਛਲੁ ਛਿਦਰੁ[3] ਜਿਨਿ ਕੋਈ ॥
ਦੋਊ ਮਿਲਿ ਕਰ ਪੈਰੀ ਪਏ ॥ ਅਪਨ ਘਰ ਕੌ ਰਮਤੇ ਭਏ ॥
ਭਗਤਾ ਕੈ ਪ੍ਰਭ ਸੰਗਿ ਸਹਾਈ ॥ ਭਗਤਾ ਕੌ ਦੇਵੈ ਵਡਿਆਈ ॥
ਸੀਤਾ ਪੀਤਬ੍ਰਤਿ ਸਤਿਆਵਾਨ ॥ ਤਿਸੁ ਕੀ ਹਰਿ ਪ੍ਰਭਿ ਰਖੀ ਆਂਨਿ ॥ ੨੩ ॥

**ਦੋਹਰਾ ॥**

ਕਰਨ ਕਰਨੇਹਾਰ ਦਾ ਕਰਿ ਕਰਿ ਦੇਖੇ ਸਾਜ ॥ ਆਪੇ ਭੇਜੇ ਅੰਤ ਕੌ ਆਪੇ ਰਾਖੇ ਲਾਜ ॥ ੨੪ ॥

**ਚੌਪਈ ॥**

ਇਕਿ ਦਿਨ ਆਯਾ ਇਕੁ ਬੈਰਾਗੀ ॥ ਅੰਤਰਿ ਕਾਮ ਅਗਨਿ ਤਿਸੁ ਜਾਗੀ ॥
ਰਾਮ ਰਾਮ ਪੀਪੇ ਕੌ ਕਹੀ ॥ ਆਵਹੁ ਬੈਠਹੁ ਰਾਮ ਹਰਿ ਸਹੀ ॥
ਘੜੀ ਕੁ ਬੈਠਿ ਕਹੀ ਸਸਤਾਇ[4] ॥ ਪੀਪੇ ਕੌ ਦੀਆ ਸਮਝਾਇ ॥
ਮੈ ਸੁਣਿ ਆਯਾ ਤੁਮਰੇ ਪਾਸਿ ॥ ਪੀਪੀ ਜੀ ਹਮਰੀ ਅਰਦਾਸਿ ॥ ੨੫ ॥

**ਦੋਹਰਾ ॥**

ਮੌ ਕੌ ਦੀਜੈ ਨਾਰ[5] ਨਿਜ ਆਯਾ ਤੁਮਰੇ ਪਾਹਿ ॥ ਦਾਤਾ ਸੁਣਿਆ ਜਗਤ ਮੈਂ ਹਮਰੀ ਤ੍ਰਿਸਨਾ ਲਾਹਿ ॥ ੨੬ ॥

**ਚੌਪਈ ॥**

ਲੀਜੈ ਜੀ ਅਬਿ ਕ੍ਰਿਪਾ ਧਾਰਿ ॥ ਸੀਤਾ ਦਾਸੀ ਤੁਮਰੀ ਨਾਰਿ ॥
ਏਕ ਰੈਨਿ ਅਬ ਮੁਝ ਕੌ ਦੀਜੈ ॥ ਚਾਰ ਜਾਮ ਮਮ ਕਹਿਆ ਕੀਜੈ ॥
ਹਮਰੀ ਮੇਟਹੁ ਕਾਮ ਪਿਆਸਿ ॥ ਪੂਰਨ ਕੀਜੈ ਹਮਰੀ ਆਸਿ ॥
ਤੁਮੈ ਸੁਨਿਆ ਪਰਉਪਕਾਰੀ ॥ ਤੌ ਮੈ ਮਾਂਗੀ ਤੁਮ ਤੇ ਨਾਰੀ ॥ ੨੭ ॥

**ਦੋਹਰਾ ॥**

ਪੀਪੇ ਸੀਤਾ ਕੌ ਕਹਾ ਬੈਰਾਗੀ ਸੰਗ ਹੋਹੁ[6] ॥ ਏਕ ਰਾਤਿ ਮਾਨੋ ਸਹੀ ਜੋ ਕੁਛ ਕਹਿਸੀ ਓਹੁ ॥ ੨੮ ॥

**ਚੌਪਈ ॥**

ਪੀਪੇ ਸੀਤਾ ਕੌ ਇਵ ਕਹੀ ॥ ਜੋ ਬੈਰਾਗੀ ਕਹੇ ਸੁ ਸਹੀ ॥
ਏਕ ਰਾਤਿ ਜੋ ਕਹੇ ਸੁ ਮਾਨਹੁ ॥ ਤਾ ਤੇ ਪਿਛੈ ਫਿਰਿ ਤੁਮ ਜਾਨਹੁ ॥
ਸੀਤਾ ਕੀ ਭੁਜ[7] ਦਈ ਫੜਾਇ ॥ ਲੈ ਚਲਿਆ ਬੈਰਾਗੀ ਧਾਇ ॥
ਬੈਰਾਗੀ ਬੋਲੇ ਸੁਨੁ ਰੀ ਦਾਰਾ[8] ॥ ਅਬ ਕਹੁ ਕਹਿਆ ਮਾਨੁ ਹਮਾਰਾ ॥ ੨੯ ॥

---

1. ਸ਼ੇਰਨੀ 2. ਤੁਹਾਡੀ ਦ੍ਰਿਸ਼ਟੀ ਵਿੱਚ 3. ਛਲ ਕਪਟ 4. ਆਰਾਮ ਕਰਕੇ ਸਾਹ ਲੈ ਕੇ 5. ਆਪਣੀ ਪਤਨੀ 6. ਬੈਰਾਗੀ ਨਾਲ ਜਾਹ 7. ਬਾਂਹ 8. ਹੇ ਇਸਤਰੀ

**ਦੋਹਰਾ ॥**

ਹਮਰਾ ਅਸਥਲ ਭਲਾ ਹੈ ਅਮਕੇ ਨਗਰ ਮਝਾਰਿ ॥ ਰਾਜਾ ਹਮਰਾ ਸਿਖੁ ਹੈ ਸੁਣੁ ਤੂਸਮਝ ਹਿਝਾਰ ॥ ੩੦ ॥

**ਚੌਪਈ ॥**

ਦੂਧ ਦਹੀ ਹਮਰੇ ਬਹੁ ਗ੍ਰੇਹਿ ॥ ਹਮਰੀ ਕਹੀ ਮਾਨੁ ਸਚੁ ਏਹਿ ॥
ਤੁਮ ਕੌ ਭੂਖਨ ਬਹੁ ਪਹਿਰਾਵੌਂ ॥ ਦਾਸੀ ਦਾਸੁ ਤੁਧ ਲਈ ਰਖਾਵੌਂ ॥
720.ੳ ਸੁੰਦਰ ਬਸਤਰ ਦੇਉ ਮੰਗਾ / ਇ ॥ ਬੈਰਾਗੀ ਮਗ ਮਹਿ[1] ਕਹਤਾ ਜਾਇ ॥
ਹਮਰਾ ਕਹਣਾ ਮਾਨਹੁ ਸੀਤਾ ॥ ਏਹੁ ਬਚੁਨੁ ਬੈਰਾਗੀ ਕੀਤਾ ॥ ੩੧ ॥

**ਦੋਹਰਾ ॥**

ਤੁਮਰਾ ਕਹਿਆ ਕਰੋਗੀ ਮਾਨੀ ਸਾਚੀ ਬਾਤਿ ॥ ਬੈਰਾਗੀ ਇਤਿ ਲੋਭ ਕਰਿ ਕਹਿਜੌ ਨਹੀਂ ਕੁਛੁ ਰਾਤਿ ॥ ੩੨ ॥

**ਸੋਰਠਾ ॥**

ਰਾਖੀ ਲਾਜ ਗੋਪਾਲ ਜਿਉ ਧ੍ਰੋਪਤਿ ਪੜਦਾ ਢਕਿ ਲਯਾ ॥ ਐਸਾ ਪ੍ਰਭੁ ਰਖ ਪਾਲ ਰਾਖੇ ਦਾਤੋ[2] ਜੀਭ ਜਿਵ ॥ ੩੩ ॥

**ਚੌਪਈ ॥**

ਜੋ ਬੈਰਾਗੀ ਮੁਖਹੁ ਅਲਾਵੈ ॥ ਸੋ ਸੋ ਸੀਤਾ ਮਨਦੀ ਜਾਵੈ ॥
ਕਿਸੇ ਬਾਤਿ ਨੂੰ ਕਹੇ ਨ ਨਾਹਿ ॥ ਬੈਰਾਗੀ ਸੰਗਿ ਲਾਗੀ ਜਾਹਿ ॥
ਜਬ ਦਿਨੁ ਚੜਿਆ ਹੋਈ ਲੋਇ[3] ॥ ਸੀਤਾ ਬੋਲੀ ਜਾਉ ਨ ਕੋਇ ॥
ਸੀਤਾ ਬੈਠੀ ਆਸਣੁ ਧਾਰਿ ॥ ਬੈਰਾਗੀ ਜਾਨੈ ਬੈਠੀ ਹਾਰਿ ॥ ੩੪ ॥

**ਦੋਹਰਾ ॥**

ਕਹ ਬੈਰਾਗੀ ਹਾਰੁ ਜਿਨਿ ਅਬ ਅਸਥਲੁ ਮੁਝ ਤੀਰ ॥ ਮਨ ਮਹਿ ਧੀਰਜੁ ਧਾਰੁ ਅਬ ਹੋਹੁ ਨਾਹ ਭੈ ਭੀਰ ॥ ੩੫ ॥

**ਚੌਪਈ ॥**

ਸੀਤਾ ਬੋਲੀ ਸੁਣੁ ਬੈਰਾਗੀ ॥ ਅਬ ਤਕ ਤੁਮਰੇ ਆਖੇ ਲਾਗੀ ॥
ਅਬ ਤੁਮਰੇ ਤੀਰ[4] ਨ ਆਵੌਂ ॥ ਊਚੀ ਕੂਕੌਂ ਤੁਝੇ ਬੰਧਾਵੌਂ ॥
ਕਹਿ ਬੈਰਾਗੀ ਇਹ ਕਿਆ ਕੀਆ ॥ ਕੂੜ ਤਗਾਦਾ[5] ਹਮ ਕੌ ਦੀਆ ॥
ਕਹਿ ਬੈਰਾਗੀ ਸੁਣ ਰੀ ਸੀਤਾ ॥ ਐਸਾ ਛਲੁ ਹਮ ਸੌ ਕਤ ਕੀਤਾ ॥ ੩੬ ॥

**ਦੋਹਰਾ ॥**

ਰਾਤਿ ਝੂਠ ਕਤ ਬੋਲਿਜਾ ਦਯਾ ਜਬਾਬੁ ਨ ਮੋਹਿ ॥ ਅਬ ਬੈਠੀ ਆਸਣੁ ਮੰਡਿ ਤੂ ਇਹੁ ਕਿਜਾ ਕੀਆ ਤੋਹਿ ॥ ੩੭ ॥

**ਚੌਪਈ ॥**

ਸੀਤਾ ਬੋਲੀ ਸੁਣੁ ਬੈਰਾਗੀ ॥ ਕਹੈ ਸੁਆਮੀ ਕੈ ਮੈ ਲਾਗੀ ॥
ਬਿਰਥਾ ਬਚਨੁ ਨ ਪੀਪੇ ਹੋਇ ॥ ਰਾਤਿ ਜਬਾਬੁ ਨ ਦੇਵੌਂ ਕੋਇ ॥
ਏਕ ਰਾਤਿ ਕੀ ਆਗਿਜਾ ਕਰੀ ॥ ਸੋ ਆਗਿਜਾ ਹਮ ਮਾਥੇ ਧਰੀ[6] ॥
ਮੇਰੇ ਸੁਆਮੀ ਕੀ ਸੀ ਬਾਚਾ ॥ ਸਤੁ ਬਚਨੁ ਜਿਨਿ ਹੋਵੈ ਕਾਚਾ ॥ ੩੮ ॥

**ਦੋਹਰਾ ॥**

ਬੈਰਾਗੀ ਪਛੁਤਾਵਈ ਰਾਤਿ ਕਹਿਜੌ ਕੁਛੁ ਨਾਹਿ ॥ ਅਬ ਕੁਛੁ ਕਹਯਾ ਨ ਜਾਵਈ ਅਤ ਝੂਰੇ ਉਰ ਮਾਹਿ ॥ ੩੯ ॥

**ਚੌਪਈ ॥**

ਸੀਤਾ ਬੈਠ ਰਹੀ ਤਿਤੁ ਠਾਇ ॥ ਬੈਰਾਗੀ ਘਰਿ ਕੌ ਚਲਿਜਾ ਧਾਇ ॥
ਅਗਲੇ ਪੁਰ[7] ਜਬ ਗਯਾ ਅਤੀਤੁ ॥ ਮਾਂਗਨ ਊਪਰ ਹੋਇਜਾ ਚੀਤੁ ॥
ਮਨਹੁ ਬੈਰਾਗੀ ਬਹੁਤੁ ਉਦਾਸੁ ॥ ਪੂਰਨੁ ਭਈ ਨ ਮਨ ਕੀ ਆਸਿ ॥
ਮਾਂਗਨਿ ਚੜਿਆ ਅਗਲੇ ਗਾਇ ॥ ਘਰਿ ਘਰਿ ਸੀਤਾ ਦੇਖੀ ਜਾਏ ॥ ੪੦ ॥

---

1. ਰਸਤੇ ਵਿੱਚ ਜਾਂਦਿਆਂ 2. ਦੰਦਾਂ ਵਿੱਚ 3. ਚਾਨਣ 4. ਨੇੜੇ 5. ਵਾਅਦਾ 6. ਮੰਨ ਕੇ 7. ਅਗਲੇ ਪਿੰਡ

720.ਅ **ਦੋ / ਹਰਾ ॥**
ਜਿਤੁ ਘਰਿ ਭਿਛਿਆ ਮਾਂਗਨੇ ਕਰਸੀ ਜਾਇ ਆਵਾਜ ॥ ਸੀਤਾ ਬੈਠੀ ਦੇਖੀਏ ਜਾਣੇ ਉਘੈ ਪਾਜ ॥ ੪੧ ॥
**ਚੌਪਈ ॥**
ਜਾਇ ਵੜੇ ਬੈਰਾਗੀ ਜਹਾਂ ॥ ਸੀਤਾ ਬੈਠੀ ਦੀਸੇ ਤਹਾਂ ॥
ਤਹ ਤੇ ਨਿਕਸਿ ਔਰੁ ਘਰਿ ਜਾਇ ॥ ਸਭ ਘਰਿ ਸੀਤਾ ਨਜਰੀ ਪਾਇ ॥
ਬੈਰਾਗੀ ਛੋਡਿ ਗਯਾ ਉਹ ਗਾਉ ॥ ਮਾਂਗੋਗਾ ਅਬ ਔਰ ਗਿਰਾਉ ॥
ਜਿਤੁ ਜਿਤੁ ਨਗਰੀ ਜਾਇ ਨਿਹਾਰੇ ॥ ਸੀਤਾ ਬੈਠੀ ਦੇਖੀ ਸਾਰੇ ॥ ੪੨ ॥
**ਦੋਹਰਾ ॥**
ਭਵ ਝਵ[1] ਥਾਕਾ ਬੈਸਨੋ ਹੋਇ ਗਯਾ ਖਫਖੂਨੁ[2] ॥ ਸੀਤਾ ਪੂਰਨੁ ਸਰਬ ਮੈਂ ਕਾਹੂਠਾਇ ਨ ਊਨ ॥ ੪੩ ॥
**ਚੌਪਈ ॥**
ਸਹੰਸਰ[3] ਮੂਰਤਿ ਸੀਤਾ ਭਈ ॥ ਬੈਰਾਗੀ ਕੀ ਹੈਰਤਿ ਗਈ ॥
ਸੀਤਾ ਜਾਤੀ ਦੇਵੀ ਰੂਪੁ ॥ ਦੇਵੀ ਕਾ ਪਰਤਖ ਸਰੂਪ ॥
ਤਬ ਬੈਰਾਗੀ ਕੈ ਮਨ ਆਈ ॥ ਅਪਨੀ ਭੂਲ ਬਖਸਾਵੌਂ ਜਾਈ ॥
ਸੀਤਾ ਪਹਿ ਮੁੜਿ ਕੈ ਅਬ ਜਾਵੌਂ ॥ ਭੂਲ ਆਪਨੀ ਛਿਮਾ ਕਰਾਵੌਂ ॥
ਸੀਤਾ ਲੈ ਜਾਂ ਪੀਪੇ ਪਾਸ ॥ ਅਪਨੀ ਜਾਇ ਕਰੈ ਅਰਦਾਸਿ ॥ ੪੪ ॥
**ਦੋਹਰਾ ॥**
ਬੈਰਾਗੀ ਮਨ ਆਪਨੈ ਦੇਖੇ ਸੋਧ ਬਿਚਾਰ ॥ ਕੀਏ ਬਿਨਾ ਬਿਗਾਰ ਥੀ ਮਤੁ ਆਵੇ ਸਿਰਿ ਭਾਰੁ ॥ ੪੫ ॥
**ਚੌਪਈ ॥**
ਜਬ ਬੈਰਾਗੀ ਦੇਖੇ ਜਾਇ ॥ ਸੀਤਾ ਬੈਠੀ ਉਤ ਹੀ ਠਾਇ ॥
ਚਰਨੀ ਲਾਗਾ ਧਾਇ ਫਕੀਰੁ ॥ ਤੂ ਮਾਤਾ ਮੈਂ ਚੂੰਘੋ ਖੀਰ[4] ॥
ਸੀਤਾ ਕਾ ਮੁੰਮਾ[5] ਮੁਖਿ ਲੀਆ ॥ ਤੌਂ ਸੀਤਾ ਤਿਸੁ ਆਦਰੁ ਦੀਆ ॥
ਚਲੁ ਜਨਨੀ[6] ਤੁਝ ਕੌ ਲੈ ਜਾਵੌਂ ॥ ਸੁਆਮੀ ਪੀਪੇ ਪਾਸਿ ਪਠਾਵੌਂ ॥ ੪੬ ॥
**ਦੋਹਰਾ ॥**
ਸੀਤਾ ਕੋ ਲੇ ਆਯਾ ਸੁਆਮੀ ਪੀਪੇ ਪਾਸਿ ॥ ਸੀਤਾ ਮੇਰੀ ਮਾਤ ਹੈ ਕਹਿ ਦੀਨੀ ਅਰਦਾਸਿ ॥ ੪੭ ॥
**ਚੌਪਈ ॥**
ਬਖਸਹੁ ਪੀਪਾ ਹਮਰੀ ਚੂਕ[7] ॥ ਮੋਹਿ ਸੁਨਾਵੌਂ ਤੌਂ ਢਿਗਿ ਕੂਕ ॥
ਮੋਹ ਬਿਕਾਰੁ ਨ ਕੀਆ ਕੋਇ ॥ ਹਮਰੀ ਸੀਤਾ ਮਾਤਾ ਹੋਇ ॥
ਸੀਤਾ ਮਾਤਾ ਆਖਿ ਬੁਲਾਈ ॥ ਤੁਮ ਨ ਲਿਜਾਵਹੁ ਮਨ ਪਰ ਕਾਈ ॥
ਪੀਪਾ ਬਖਸਹੁ ਅਰਥਿ ਗੋਵਿੰਦ ॥ ਤੁਮਰੇ ਆਗੇ ਤਨੁ ਧਨੁ ਜਿੰਦੁ ॥ ੪੮ ॥
**ਦੋਹਰਾ ॥**
ਪੀਪਾ ਬੋਲੇ ਅਤ ਭਲਾ ਅਚਿੰਤ ਰਹੌਂ ਮਨ ਮਾਹਿ ॥ ਸੀਤਾ ਤੁਮਰੀ ਦਾਸੀ ਆ ਭਾਵੈ ਫੇਰਿ ਮਿਲਿ ਜਾਹਿ ॥ ੪੯ ॥
**ਸੋਰਠਾ ॥**
ਲਾਗਿ ਮੁਝਿਯਾ ਸੰਸਾਰੁ ਸਭ ਤੇ ਮੀਠੀ ਕਾਮਨੀ ॥ ਡਾਰਿਆ ਸਿਰ ਤੇ ਭਾਰੁ ਸੋ ਪੀਪੇ ਤ੍ਰਿਣ ਭਗਿਮਣੀ ॥ ੫੦ ॥
**ਚੌਪਈ ॥**
721.ੳ ਐਸਾ ਪੀਪਾ / ਭਗਤੁ ਤਿਆਗੀ ॥ ਮਾਯਾ ਤਿਆਗ ਭਯਾ ਬੈਰਾਗੀ ॥
ਪੀਪਾ ਨਾਮੁ ਰਾਤਿ ਰਾਜਪੂਤੁ ॥ ਜਿਨਿ ਜਿਣਿ[8] ਲੀਤੇ ਪੰਜੇ ਦੂਤ ॥
ਪਾਰਬ੍ਰਹਮ ਕਾ ਦਰਸੀ ਭਯਾ ॥ ਜੰਮਣੁ ਮਰਣੁ ਦੋਉ ਮਿਟਿ ਗਯਾ ॥
ਨਾਨਕ ਪੰਥੀ ਜਨੁ ਦਰਬਾਰੀ ॥ ਭਗਤਾ ਵਿਟਹੁ ਸਦ ਬਲਿਹਾਰੀ ॥ ੫੧ ॥
**ਦੋਹਰਾ ॥**
ਬੀਸ ਅਸਟਿ ਪ੍ਰਚੀ ਭਈ ਭਗਤਿ ਪੀਪੇ ਕੀ ਸਾਖ ॥ ਆਗੇ ਪਰਚੀ ਸੂਰ ਕੀ ਸੁਨੇ ਸੁਨਾਵੇ ਆਖਿ ॥ ੫੨ ॥ ੨੮ ॥
ਭਗਤ ਪੀਪੇ ਕੀ ਪਰਚੀ ਪੂਰਨੁ ਭਈ ॥ ੧ ॥ ਆਗੈ ਪਰਚੀ ਸੂਰਦਾਸ ਭਗਤਿ ਕੀ ਚਲੀ ॥

1. ਭੌਂ ਭੌਂ ਕੇ 2. ਦੁਖੀ 3. ਹਜ਼ਾਰ 4. ਦੁੱਧ 5. ਥਣ ਦੁੱਧ 6. ਐ ਮਾਤਾ 7. ਗਲਤੀ 8. ਜਿਸ ਨੇ ਜਿੱਤ ਲਏ

**ੴ ਸਤਿਗੁਰੂ ਬਾਬਾ ਨਾਨਕ ॥**

**ਬੈਂਤੁ ॥**

ਸੂਰ ਸੁਰਾਹੀ ਪ੍ਰੇਮ ਪੂਰ ਪੀਤਾ ਸੋ ਤ ਪੀਵਤਾ ਹੀ ਭਰਪੂਰ ਹੂਆ ॥
ਸਚੁ ਸਿਦਕੁ ਤੇ ਸਾਬਤੀ ਸਾਥਿ ਰਖੀ ਕਪਟੁ ਕੂਰੁ[1] ਅਨਦੂਰ[2] ਤੇ ਦੂਰ ਹੂਆ ।
ਐਨਕ ਐਨ[3] ਦੀ ਐਨੁ[4] ਨਿਹਾਰ ਲੀਤਾ ਸੀਸਾ ਭਰਮ ਦਾ ਭੱਜਿ ਚਕਚੂਰ ਹੂਆ ।
ਗੈਰਹਾਜਰੀ ਗੈਰ ਤਾਗੀਰ[5] ਕੀਤੀ ਖਿਜਮਤਿ[6] ਖਸਮ ਕੀ ਸੂਰ ਹਜੂਰ ਹੂਆ ॥
ਦਰਬਾਰੀ ਦਾਸ ਬਿਆਸ ਬਹੀਰੁ ਹੂਈ ॥ ਚਾਰ ਚਕ ਹੀ ਸੂਰ ਮਸਹੂਰ ਹੂਆ[7] ॥ ੧ ॥

**ਚੌਪਈ ॥**

ਸਰਗੁਨ ਲੀਲਾ ਗਾਵੈ ਸੂਰੁ ॥ ਜਾਕੌ ਚੱਕ ਭਯਾ ਮਸਹੂਰ ॥
ਕਲਜੁਗ ਭੀਤਰ ਭਗਤਿ ਕਮਾਈ ॥ ਧੰਨੁ ਧੰਨੁ ਸੋ ਸੂਰ ਗੁਸਾਈ ॥
ਸੇਵਕ ਸੰਗੀ ਸਗਲ ਉਧਾਰੇ ॥ ਜਸੁ ਨੌਕਾ[8] ਕਰਿ ਪਾਰ ਉਤਾਰੇ ॥
ਪ੍ਰੇਮ ਭਗਤਿ ਹਰਿ ਕੀ ਉਰਧਾਰੀ ॥ ਹਰਿਜਨ ਜਸੁ ਗਾਵੈ ਦਰਬਾਰੀ ॥ ੨ ॥

**ਦੋਹਰਾ ॥**

ਕਲਜੁਗ ਅੰਦਰਿ ਸੂਰ ਕੌ ਦੀਆ ਦਰਸੁ ਦਿਆਲ ॥ ਪੂਰਬਲੀ ਹੀ ਪ੍ਰੀਤ ਸੀ ਸੂਰਦਾਸ ਨੰਦ ਲਾਲ ॥ ੩ ॥

**ਸੋਰਠਾ ॥**

ਜਿਉ ਜਿਉ ਮਿਲੇ ਮੁਕੰਦ ਸੂਰਦਾਸ ਕੀ ਭਗਤਿ ਜਿਉ ॥ ਭੇਜਜੌ ਗੋਕਲਚੰਦ ਕਲਜੁਗ ਗੁਆਲੀ ਸ੍ਰਾਪ ਦਯਾ ॥੪ ॥

**ਚੌਪਈ ॥**

ਪੂਰਬਲੀ ਸਬ ਬਿਧਿ ਸੁਨਿ ਲੀਜੈ ॥ ਹਿਤੁ ਚਿਤੁ ਦੈ ਜਨ ਜਸੁ ਰਸੁ ਪੀਜੈ ॥
ਹਰਿ ਹਰਿ ਜਨ ਕੀ ਕਥਾ ਪੁਨੀਤੁ[9] ॥ ਹੋਇ ਪੁਨੀਤ ਸੁਨੈ ਦੈ ਚੀਤੁ ॥
ਦੁਆਪਰ ਅੰਤ ਕ੍ਰਿਸਨ ਅਵਤਾਰ ॥ ਕੀਨੇ ਕੌਤਕ ਅਪਰ ਅਪਾਰ ॥
ਦੈਤ ਸੰਘਾਰੇ ਅਸੁਰ ਬਿਡਾਰੇ ॥ ਸੰਤ ਉਬਾਰੇ ਪਾਰ ਉਤਾਰੇ ॥ ੫ ॥

**ਦੋਹਰਾ ॥**

721.ਅ / ਮਥੁਰਾ ਤੇ ਗੋਕਲ ਗਯਾ ਖੇਲੇ ਬਾਲਾ ਨਾਲਿ ॥ ਬ੍ਰਜ ਬਾਸੀ ਤਦਿ ਸੂਰੁ ਥਾ ਗੁਆਲੀ ਨਾਮ ਗੁਆਲੁ ॥ ੬ ॥

**ਚੌਪਈ ॥**

ਗੋਪੀ ਲੈ ਸੰਗਿ ਖੇਲੇ ਕਾਨੁ ॥ ਰਾਤਿ ਛਿਮਾਸਨ[10] ਚੜਿਓ ਭਾਨੁ ॥
ਖੇਲਤ ਖੇਲਤ ਬਹੁ ਸੁਖ ਪਾਯੋ ॥ ਤਿਸੁ ਸੁਖ ਕਾ ਜਸੁ ਕਵ[11] ਬਹੁ ਗਾਯੋ ॥
ਖੇਲਤ ਗੋਪੀ ਗੁਆਰ ਕਨਾਈ ॥ ਗੁਆਲੀ ਕੈ ਮਨ ਮਸਤੀ ਆਈ ॥
ਗੋਪੀ ਵਲਿ ਕੁਪ[12] ਦ੍ਰਿਸਟਿ ਨਿਹਾਰੀ ॥ ਗੁਆਲੀ ਕਾਮਨ ਭਯਾ ਬਿਕਾਰੀ ॥ ੭ ॥

**ਦੋਹਰਾ ॥**

ਅੰਤਰਜਾਮੀ ਕ੍ਰਿਸਨ ਚੰਦ ਸਬ ਘਟ ਜਾਨਨਹਾਰ ॥ ਗੁਆਲੀ ਕੈ ਉਰ ਜੋ ਉਠੀ ਪ੍ਰਗਟ ਕਰੀ ਨਿਹਾਰ ॥ ੮ ॥

**ਚੌਪਈ ॥**

ਠਾਕੁਰ ਬੋਲੇ ਸੁਨੁ ਰੇ ਗੁਆਲੀ ॥ ਕਾਮ ਦ੍ਰਿਸਟਿ ਤੁਧ ਗੁਆਰ[13] ਨਿਹਾਲੀ ॥
ਅਬ ਤੌਂ ਰੇ ਤੂਪਾਪੀ ਭਯਾ ॥ ਗੋਪੀ ਪਰ ਮਨੂਆ ਚਲਿ ਗਯਾ ॥
ਗੁਆਲੀ ਦੋਇ ਕਰ ਜੋਰ ਖਰੋਆ ॥ ਮਨ ਮਹਿ ਹੋਇ ਅਧੀਨਾ[14] ਹੋਆ ॥
ਏਸਿ ਪਾਪ ਕੀ ਕੌਨ ਸਜਾਇ ॥ ਸ੍ਰੀ ਮੁਖ ਤੇ ਪ੍ਰਭ ਦੇਹੁ ਸੁਨਾਇ ॥ ੯ ॥

---

1. ਕੂੜ, ਝੂਠ 2. ਨੇੜੇ ਤੋਂ 3. ਅੱਖ 4. ਬਿਲਕੁਲ ਚੰਗੀ ਤਰ੍ਹਾਂ 5. ਤਾਕੀਦ 6. ਖਿਦਮਤ 7. ਮਸ਼ਹੂਰ 8. ਕਿਸ਼ਤੀ 9. ਪਵਿੱਤਰ 10. ਰਾਤ ਅੰਦਰ 11. ਕਵੀ ਜਨ 12. ਬੁਰੀ 13. ਗੋਪੀ 14. ਨਿਰਮਾਣ

**ਦੋਹਰਾ ॥**

ਠਾਕੁਰ ਬੋਲੈ ਵਰੁ ਸ੍ਰਾਪੁ ਕਲਜੁਗਿ ਜਨਮੁ ਧਰਾਇ ॥ ਤੁਝ ਕੋ ਲੇਉ ਮਿਲਾਇ ਮੁਝ ਸੁਰਗੁਨ[1] ਲੀਲਾ ਗਾਇ ॥੧੦ ॥

**ਚੌਪਈ ॥**

ਦੋ ਕਰ ਜੋਰ ਗੁਆਲੀ ਖਲਾ ॥ ਸਤ ਬਚਨ ਕਹਿ ਭਲਾ ਜੀ ਭਲਾ ॥
ਨੇਤ੍ਰ ਮੋਰੇ ਲੇਹੁ ਨਿਕਾਰ ॥ ਬਿਨੁ ਨੈਨਾ ਭੇਜੋ ਸੈਸਾਰਿ ॥
ਤੁਧੁ ਢਿਗਿ ਹੋਤੇ ਟਲੇ ਨ ਏਹਿ ॥ ਆਗੇ ਮਤੁ ਮੁਝ ਕੌ ਦੁਖੁ ਦੇਹਿ ॥
ਤੁਮ ਸੰਗ ਹੋਤੇ ਦੀਨਾ ਜਨਮੁ ॥ ਇਨਕਾ ਦੇਖਨੁ ਮਿਟੈ ਨ ਕਰਮੁ ॥ ੧੧ ॥

**ਦੋਹਰਾ ॥**

ਗਏ ਬਕੁੰਠਿ ਗੁਪਾਲ ਸੰਗ ਗੋਪੀ ਸਗਲ ਗੁਆਲ ॥ ਦੁਆਪਰ ਜੁਗ ਭੀ ਮੁਕ ਗਯਾ ਆਇਆ ਕਲਜੁਗ ਕਾਲ ॥੧੨ ॥

**ਚੌਪਈ ॥**

ਦੁਆਪਰੁ ਤੇ ਕਲਜੁਗੁ ਅਬ ਆਇਯਾ ॥ ਫੁਰਿਆ ਸ੍ਰਾਪ ਜੋ ਪ੍ਰਭੁਪਠਾਇਯਾ ॥
ਠਾਕੁਰੁ ਬਿਧਿ ਕੌ ਲਯੌ ਬੁਲਾਇ ॥ ਏਸਿ ਸ੍ਰਾਪ ਕਾ ਪਾਪੁ ਫਲਾਇ ॥
ਗੁਆਲੀ ਹਮਰਾ ਅਤ ਹਿਤਕਾਰੀ ॥ ਬਹੁਤੁ ਹਿਤੂ ਕਹਿਯੋਂ ਬਨਵਾਰੀ ॥
ਏਕੁ ਜਨਮੁ ਇਸ ਕੌ ਲਿਖਿ ਦੀਜੈ ॥ ਪੁਨ ਇਸ ਕਾ ਖਸਮਾਨਾ ਕੀਜੈ ॥ ੧੩ ॥

**ਦੋਹਰਾ ॥**

ਠਾਕੁਰ ਬਿਧ ਸੌ ਬਚਨ ਕਹਿ ਸਭ ਬਿਧਿ ਦਈ ਸੁਨਾਇ ॥ ਹਮਰੀ ਸੇਵਾ ਬਹੁ ਕਰੀ ਜੋ ਕਿਵ ਬਿਰਥੀ ਜਾਇ ॥ ੧੪ ॥

**ਚੌਪਈ ॥**

ਜਨਮੁ ਬਰਨੁ ਧਰਮੁ ਲਿਖ ਦੇਹੁ ॥ ਮਥਰਾ ਧਰਤੀ ਜਨਮੈ ਏਹੁ ॥
ਗੁਅਰਧਨੁ[2] ਨਗਰੁ ਜਨਮੁ ਅਸਥਾਨੁ ॥ ਕਾਇਥ[3] ਜਾਤਿ ਪਿਤਾ ਭਗਵਾਨੁ ॥
722.ੳ ਭਗਤਿ ਅੰਕੁਰੁ ਲਿਖਹੁ ਲਿਲਾ / ਟ[4] ॥ ਧਰਮਰਾਇ ਕੀ ਪਰੈ ਨ ਬਾਟਿ ॥
ਲੇਖ ਭੇਖ ਅਰ ਆਉ ਲਿਖਾਈ ॥ ਠਾਕੁਰ ਕੌ ਬਿਧਿ ਲਿਖਿ ਦਿਖਵਾਈ ॥ ੧੫ ॥

**ਦੋਹਰਾ ॥**

ਠਾਕੁਰ ਕਹੈ ਗੁਆਲੀਆ ਅਬ ਤੂ ਸਿਧਾਉ ॥ ਕਲਜੁਗ ਤੇ ਨ ਹਾਰੀਯੋ ਸੂਰਦਾਸ ਤੁਮ ਨਾਉ ॥ ੧੬ ॥

**ਚੌਪਈ ॥**

ਭਗਵਾਨ ਦਾਸ ਕਾਇਥ ਕੈ ਘਰਿ ॥ ਸੂਰਦਾਸ ਜਾਇ ਬਪੁ ਧਰਿ ॥
ਗੁਆਲੀ ਕੀ ਮਾਨੀ ਅਰਦਾਸ ॥ ਨੇਤ੍ਰ ਰਾਖੇ ਆਪਨੇ ਪਾਸ ॥
ਸੂਰਦਾਸ ਲੀਲਾ ਅਵਤਾਰੁ ॥ ਭਗਵਾਨ ਦਾਸ ਕੁਲ ਕਰਨਿ ਉਧਾਰ ॥
ਭਗਵਾਨ ਦਾਸੁ ਬਦਸਾਹਿ ਦੀਵਾਨੁ ॥ ਬਜੇ ਸਦੀਆਨੇ[5] ਦੀਨਾ ਦਾਨ ॥ ੧੭ ॥

**ਦੋਹਰਾ ॥**

ਬੇਟੀ ਬੇਟਾ ਹੋਰ ਨਾ ਭਗਵਾਨ ਦਾਸ ਕੈ ਕੋਇ ॥ ਸੂਰਦਾਸੁ ਇਕੁ ਜਨਮਿਆ ਤਾ ਕੌ ਨੈਨ ਨ ਹੋਇ ॥ ੧੮ ॥

**ਚੌਪਈ ॥**

ਸੁਤੁ ਜਨਮਾ ਆਖੀ ਤੇ ਅੰਧੁ ॥ ਸਰਸੇ ਮਿਤ੍ਰ ਭਾਈ ਬੰਧੁ ॥
ਬਰਸਾ ਦਸਾ ਬਾਰਾਂ ਕਾ ਸੂਰੁ ॥ ਸੂਰਤਿ ਮੂਰਤਿ ਅਤਿ ਭਰਪੂਰ ॥
ਸਰਾਪ ਅੰਤੁ ਅਬ ਔਧ ਮੁਕਾਨੀ ॥ ਪ੍ਰਗਟ ਆਯਾ ਵਰੁ ਨਿਕਟਾਨੀ ॥
ਪੂਰਬਲੀ ਜੋ ਪ੍ਰੀਤਿ ਗੁਸਾਈ ॥ ਚਖਮਖ ਜਿਉ ਜਲ ਆਗਿ ਨ ਜਾਈ ॥ ੧੯ ॥

---

1. ਸਰਗੁਣ, ਸਾਕਾਰ 2. ਗਊਆਂ (ਗੋ) ਦੇ ਵਧਾਉਣ (ਵਰਧਨ) ਵਾਲਾ ਇਕ ਪਹਾੜ ਜੋ ਬ੍ਰਿੰਦਾਬਨ ਤੋਂ 18 ਮੀਲ ਮਥਰਾ ਵਿੱਚ ਹੈ 3. ਇਕ ਜਾਤੀ 4. ਮਸਤਕ, ਮੱਥਾ
5. ਖੁਸ਼ ਦੇ ਵਾਜੇ

**ਦੋਹਰਾ ॥**

ਦਸ ਬਾਰਹ ਬ੍ਰਸਾਂ ਆਰਜਾ ਸੂਰਦਾਸੁ ਜਬ ਹੋਇ ॥ ਮੀਠਾ ਲਾਗੇ ਸਬਬ ਕੌ ਕੌੜਾ ਕਹੈ ਨ ਕੋਇ ॥ ੨੦ ॥

**ਚੌਪਈ ॥**

ਭਗਵਾਨ ਦਾਸ ਬਦਸਾਹਿ ਹਜੂਰਿ ॥ ਨਿਕਟੀ ਸਦਾ ਨ ਹੋਵੈ ਦੂਰਿ ॥
ਭਗਵਾਨ ਦਾਸੁ ਬਦਸਾਹਿ ਬਤਾਇਜਾ ॥ ਤੁਮਰੇ ਗ੍ਰਿਹਿ ਪੁਤ੍ਰ ਸੁਨਿ ਪਾਇਜਾ ॥
ਭਗਵਾਨ ਦਾਸ ਕਹੇ ਜੀ ਆਹੌਂ ॥ ਮੈ ਢਿਗਿ ਲਿਜਾਉ ਗਹੋ ਮਮ ਬਾਹੌਂ ॥
ਅਸਾਮੀ[1] ਕਰੌਂ ਦੇਉ ਵਡਿਆਈ ॥ ਤੁਰਤੁ ਬੁਲਾਵਹੁ ਲਿਜਾਵਹੁ ਜਾਈ ॥ ੨੧ ॥

**ਦੋਹਰਾ ॥**

ਅਸਾਮੀ ਕੀ ਲਾਇਕ ਨਹੀ ਚਸਮਹੀਨ[2] ਫਰਜੰਦੁ[3] ॥ ਕੌਨੁ ਖਬਰ ਦੂਸਰੁ ਲਏ ਸਾਰ ਨ ਕਰੇ ਖਵੰਦੁ ॥ ੨੨ ॥

**ਸੋਰਠਾ ॥**

ਭਲੀ ਕਰੀ ਬਦਸਾਹਿ ਆਲਮ ਪਨਾਹ ਸੁਨੁ ਆਜਜੀ ॥ ਹਮ ਕੈਸੀ ਪਰਵਾਹਿ ਮਿਹਰ ਕਰੀ ਬਦਸਾਹਿ ਜਬ ॥ ੨੩ ॥

**ਚੌਪਈ ॥**

ਜਨਮਤ ਅੰਧਹ ਦੀਸਤਿ ਨਾਹਿ ॥ ਮੈਂ ਢਿਗਿ ਲਿਜਾਉ ਕਹੇ ਬਾਦਸਾਹੁ ॥
ਦੇਖੌਂ ਤਿਸੈ ਨਿਹਾਰੋ ਰੂਪੁ ॥ ਕੈਸੀ ਸੁਰਤਿ ਰੂਪ ਕਰੂਪ ॥
ਸੂਰੁ ਬੁਲਾਇ ਲਜਾ ਤਤਕਾਲ ॥ ਬਾਦਸਾਹਿ ਤਦ ਕਰੀ ਨਿਹਾਲ ॥
ਵਾਹੁ ਵਾਹੁ ਸੂਰਤਿ ਹੈ ਖੂਬ ॥ ਵਾਹੁ ਵਾਹੁ ਰਚਨਾ ਮਹਬੂਬ ॥ ੨੪ ॥

**ਦੋਹਰਾ ॥**

ਕਹਾਂ ਭਯੌਂ ਜੇ ਅੰਧੁ ਹੈ ਨਹੀ ਮੁਖੌਂ ਪਤਿਸਾਹਿ ॥ ਦੇਹੀ ਸੁੰਦਰ ਸੂਰਮਾ ਕੀਨੀ ਬਹੁਤੁ ਸਲਾਹਿ ॥ ੨੫ ॥

**ਚੌਪਈ ॥**

ਬਾਦਸਾਹਿ ਬਹੁ ਮਿਹਰਿ ਕਰਾਈ ॥ ਸੂਰਦਾਸ ਦੀਨੀ ਵਡਿਆਈ ॥
722.ਅ ਸੈਂ ਘੋੜੇ ਕੀ ਕਰੀ ਅਸਾ / ਮੀ ॥ ਸੂਰੁ ਹਜੂਰਹੁ ਭਜਾ ਇਨਾਮੀ ॥
ਕ੍ਰ ਤਸਲੀਮ[4] ਦੋ ਖਰੇ ਹਜੂਰਿ ॥ ਭਗਵਾਨ ਦਾਸ ਅਰੁ ਪੁਤ੍ਰ ਸੂਰ ॥
ਸਦੀ ਕਾ ਮੁਨਸਫੁ[5] ਤਬ ਕੀਆ ॥ ਸੁਨ ਹੁਇ ਨਾਮ ਹਜੂਰਹੁ ਦੀਆ ॥ ੨੬ ॥

**ਦੋਹਰਾ ॥**

ਦੋਹੌਂ ਦੋਗੈ ਦੇਵਏ ਦੋ ਦੀਨੇ ਸਿਰ ਪਾਉ ॥ ਦੋਇ ਸੁਖਾਸਣਿ ਬਾਹਣੀ ਦੋ ਦੋ ਕੀਆ ਪਸਾਉ ॥ ੨੭ ॥

**ਚੌਪਈ ॥**

ਦੋ ਲਾਖ ਰੁਪਜਾ ਦਯਾ ਇਨਾਮੁ ॥ ਏਤਾ ਭਯਾ ਹਜੂਰਹੁ ਕਾਮੁ ॥
ਜਾਇ ਜਗੀਰ ਸਭਾ ਲਿਖਿ ਦੀਨੀ ॥ ਬ੍ਰਜ ਬਾਸੀ ਸਿਕਦਾਰੀ ਕੀਨੀ ॥
ਬਸੌ ਅਸਵਾਰੁ ਸੂਰ ਕੈ ਸੰਗਾ ॥ ਆਪੁ ਪਛਾਤਾ ਲਾਗੀ ਚੰਗਾ ॥
ਬੈਠਿ ਜਗੀਰ ਦੀਵਾਨੁ ਲਗਾਇ ॥ ਨਿਜ ਲੋਗਨ ਕੌਂ ਯੌਂ ਸਮਝਾਇ ॥ ੨੮ ॥

**ਦੋਹਰਾ ॥**

ਸਬ ਬਿਧਿ ਕਹਿ ਸਮਝਾਵਤਾ ਮੋਦੀ ਤੀਰ ਬੁਲਾਇ ॥ ਚਰਵੇਦਾਰ[6] ਮਹਾਵਤਾ ਸੰਗੀ ਸਭ ਫਹਮਾਇ ॥ ੨੯ ॥

**ਚੌਪਈ ॥**

ਅਮੁਕੇ ਏਹੁ ਅਲੂਫ[7] ਦੇਹੁ ॥ ਹਾਥੀ ਕਾ ਰਾਤਬ[8] ਹੈ ਏਹੁ ॥
ਬ੍ਰਜ ਬਾਸਨ ਢਿਗਿ ਜਾਤੀ ਏਕੁ ॥ ਸੂਰੁ ਦੇਖਿ ਮੁਖਿ ਬਕੈ ਬਬੇਕ ॥

---

1. ਇਸਮ ਦੇ ਬਹੁਵਚਨ ਅਸਮਾ ਤੋਂ ਅਸਾਮੀ, ਵੱਡਾ ਨਾਮਵਰ ਮਨੁੱਖ 2. ਬਿਨਾਂ ਅੱਖ (ਚਸ਼ਮ) ਤੋਂ 3. ਪੁੱਤਰ 4. ਮੰਨ ਕੇ 5. ਹਾਕਮ, ਇਨਸਾਫ ਕਰਨ ਵਾਲਾ 6. ਪਾਲੀ, ਚਾਰਨਵਾਲਾ 7. ਤਨਖਾਹ, ਵਜ਼ੀਫ਼ਾ 8. ਖ਼ੁਰਾਕ, ਭੋਜਨ

ਗੁਜਰੀ ਕੀ ਬਾਨੀ ਕਨਿ ਪਈ ॥ ਹਾਥੀ ਘੋੜੇ ਕਿਸੁ ਕੀ ਲਈ ॥
ਸੂਰਦਾਸ ਨੈ ਸੁਨੀ ਹਿੰਝਾਰਿ ॥ ਕੀ ਕਹਤੀ ਜਾਤੀ ਯਹਿ ਗ੍ਹਾਰ ॥ ੩੦ ॥

**ਸੋਰਠਾ ॥**
ਇਸ ਕੌਂ ਲੇਹੁ ਬੁਲਾਇ ਕਹਾਂ ਕਹਿਜੈਂ ਇਸੁ ਗੂਜਰੀ ॥ ਲੀਨੀ ਤੁਰਤ ਮੰਗਾਇ ਸਾਚੁ ਕਹੌਂ ਕੀ ਭਾਖਿਜਾ ॥ ੩੧ ॥

**ਦੋਹਰਾ ॥**
ਸੁਨੁ ਦਯ ਮਾਰੇ ਅੰਧੁਲੇ ਮੂਰਖ ਮੂਗਧ ਗਵਾਰ ॥ ਬਹੁਤੁ ਲਗਾਵਹੁ ਜੋਰੁ ਜੇ ਮੁਝ ਡਾਰਹੁਗੇ ਮਾਰ ॥ ੩੨ ॥

**ਚੌਪਈ ॥**
ਸੁਨੁ ਅੰਧੇ ਮੂਰਖ ਗਾਵਾਰ ॥ ਕੀ ਹੋਇਗਾ ਜੇ ਡਾਰਹੁ ਮਾਰ ॥
ਬਡੇ ਪਾਪ ਤੇ ਅੰਧਾ ਹੋਆ ॥ ਅਜੋ ਮਨ ਮੈਂ ਸਮਝ ਖਲੋਆ ॥
ਹਾਥੀ ਘੋੜੇ ਤੁਝ ਕਿਤੁ ਕਾਮ ॥ ਕਿਉ ਨ ਜਪਹਿ ਹਰਿਰਾਮ ਕੌ ਨਾਮੁ ॥
ਕਾਂਹਿ ਬਿਹਾਝਿਜੌ ਏਹੁ ਜੰਜਾਲੁ ॥ ਸੰਗ ਨ ਚਾਲੇ ਯਹਿ ਧਨੁ ਮਾਲੁ ॥ ੩੩ ॥

**ਦੋਹਰਾ ॥**
ਜਨਮੁ ਗਵਾਵਹਿ ਕਾਂਹਿ ਰੇ ਮੂਰਖ ਮੁਗਧ ਅਜਾਣਿ ॥ ਕੀ ਲਿਜਾਯਾ ਲੈ ਜਾਂਹਿ ਕੀ ਅਪਣਾ ਮੂਲੁ ਪਛਾਣੁ ॥ ੩੪ ॥

**ਚੌਪਈ ॥**
ਠਾਕੁਰ ਕਾ ਜਸੁ ਕਿਉ ਜਿਨਿ ਗਾਵਹਿ ॥ ਜਿਸੁ ਜਸ ਗਾਏ ਨਿਜ ਪਦੁ ਪਾਵਹਿ ॥
ਕਿਉ ਚਮੜਾਈ ਏਹ ਬਲਾਇ ॥ ਇਤੁ ਲਾਗੇ ਭਵ ਬਿਰਥਾ ਜਾਇ ॥
ਏਤਾ ਜਨਮੁ ਗਵਾਯੌ ਬਾਦ ॥ ਕਰਨੈਹਾਰੁ ਨ ਕੀਤੋ ਯਾਦ ॥
ਤੁਧ ਪਹਿ ਮਾਲੁ ਪਰਾਯਾ ਏਹਿ ॥ ਜਦ ਚਾਹਹਿ ਤਦਿ ਤੁਝ ਤੇ ਲੇਹਿ ॥ ੩੫ ॥

**ਦੋਹਰਾ ॥**
723.ੳ ਤਾ ਤੇ ਚਿਤੁ ਨ ਲਾਇ ਇਸੁ ਦੇਖਹੁ ਉਰ[1] ਬੀਚਾਰ ॥ ਜੇ ਈਹਾਂ ਯਰਿ ਯਾਹਿ ਊਬਰੀ ਤ ਸੰਗ ਨ ਚਾਲਨਿਹਾਰ ॥ /੩੬ ॥

**ਸੋਰਠਾ ॥**
ਕਾਹੇ ਕਰਹੁ ਵਿਗਾਰ ਸ੍ਰਿ ਬੋਝਾ ਭਾੜਾ ਬਾਟ ਹੈ ॥ ਨਿਜ ਮਨ ਲੇਹੁ ਬਿਚਾਰ ਸਤ ਮਿਥਿਯਾ ਨਿਰਨਾ ਕਰੋ ॥ ੩੭ ॥

**ਚੌਪਈ ॥**
ਯਹ ਜੰਜਾਲ ਤਿਜਾਗੁ ਸਵੇਰੇ ॥ ਰਾਮ ਨਾਮੁ ਭਜੁ ਜੋ ਕਮ ਤੇਰੇ ॥
ਯਹਿ ਉਪਦੇਸੁ ਗ੍ਹਾਰ ਸੁਨਾਇਜੈਂ ॥ ਸੂਰਦਾਸ ਉਰ ਤੀਰੁ ਗਡਾਇਓ ॥
ਮਾਨੋ ਮਿਲਿਆ ਸਤਿਗੁਰੁ ਦੇਉ ॥ ਸੂਰ ਨ ਆਵਤ ਥੋ ਇਵ ਭੇਉ ॥
ਪੂਰਬਲਾ ਸੀ ਭਗਤੁ ਪਿਆਰਾ ॥ ਗੁਰਦੀਪ ਬਿਨਾ ਜਿਨ ਹੋਤ ਉਜਾਰਾ ॥ ੩੮ ॥

**ਦੋਹਰਾ ॥**
ਸੂਰੁ ਝੁਰੈ ਅਰ ਸਿਰੁ ਧੁੰਨੈ[2] ਏਵੇ ਖੋਈ ਆਉ ॥ ਭਜਜੈਂ ਨ ਚਿਤੁ ਦੈ ਰਾਮੁ ਨਾਮੁ ਜਿਜੁ ਆਇਜਾ ਤਿਉ ਜਾਉ ॥੩੯ ॥

**ਚੌਪਈ ॥**
ਸੂਰ ਲੁਟਾਇ ਦਯੌ ਤਬ ਡੇਰਾ ॥ ਹਾਥੀ ਘੋੜੇ ਮਾਲੁ ਕਿਸੁ ਕੇਰਾ ॥
ਚਾਦਰ ਰਾਖੀ ਏਕੁ ਉਪਰਨਾ[3] ॥ ਠਾਕੁਰ ਕਾ ਜਸ ਮਥਿਆ ਕਰਨਾ ॥
ਖੁਲੇ ਕਪਾਟ ਗਇਜਾ ਸੜਿ ਪੜਦਾ ॥ ਜਿਸੁ ਓਲ੍ਹੇ ਨਿਸ ਦਿਨ ਥਾ ਕੜਦਾ ।
ਹਰਿ ਜਸੁ ਕਰੇ ਰਬਾਬੁ ਬਜਾਇ ॥ ਸੁਰਗਨ ਲੀਲਾ ਅਹਿਨਿਸਿ ਗਾਇ ॥ ੪੦ ॥

**ਦੋਹਰਾ ॥**
ਕਵਤਾ ਕਰਿ ਜਸ ਗਾਵਈ ਸੁਰਗਨ ਲੀਲਾ ਸੂਰੁ ॥ ਜੋ ਆਵੈ ਸੀਖੇ ਸੁਨੇ ਕਿਲਵਿਖਿ ਵੰਞਹਿ[4] ਦੂਰਿ ॥ ੪੧ ॥

---

1. ਹਿਰਦੇ ਵਿੱਚ 2. ਪਛਤਾਵਾ ਕਰੇ 3. ਇਕ ਸਾਫਾ ਜਾਂ ਤੌਲੀਆ 4. ਪਾਪ (ਕਿਲਵਿਖ) ਨੱਸ ਜਾਂਦੇ

**ਚੌਪਈ ॥**

ਸੂਰਦਾਸ ਕੀ ਚਲੀ ਕਹਾਨੀ ॥ ਬਾਉ ਸਾਥਿ ਜਿਉ ਬਾਸੁ ਉਡਾਨੀ ॥
ਭਗਤੁ ਭਗਤੁ ਚਹੁ ਕੁੰਡੀ ਸੁਣਿਆ ॥ ਸੂਰਦਾਸ ਹਰਿਜਸੁ ਮੁਖਿ ਭਣਿਆ ॥
ਚਲਿ ਚਲਿ ਆਵਹਿ ਚਾਰੇ ਬਰਨ ॥ ਸੂਰਦਾਸ ਕਾ ਦਰਸਨੁ ਕਰਨ ॥
ਦਰਸਨੁ ਕਰਹਿ ਅਘਾਵਹਿ[1] ਲੋਗ ॥ ਹਰਿ ਜਸੁ ਸੁਨਿ ਤਜ ਜਾਵਹਿ ਸੋਗ ॥ ੪੨ ॥

**ਦੋਹਰਾ ॥**

ਜੋ ਆਵਹਿ ਭੁੰਚਾਈਅਹਿ ਕਰੇ ਭਜਨ ਉਪਦੇਸੁ ॥ ਡੰਡੌਤਿ ਬੰਦਨਾ ਨਮਸਕਾਰੁ ਸਬ ਚਲ ਕਰਤਿ ਅਦੇਸੁ ॥ ੪੩ ॥

**ਚੌਪਈ ॥**

ਜੋ ਆਵੈ ਸੋ ਧਾਪਿਆ ਜਾਇ ॥ ਰਾਮ ਨਾਮ ਸੁਨਿ ਭੋਜਨੁ ਖਾਇ ॥
ਕੋਊਕਹੈ ਯਹਿ ਭਗਤੁ ਮੁਰਾਰੀ ॥ ਕੋਉ ਕਹੈ ਕਵੀਸਰੁ ਭਾਰੀ ॥
ਸਭ ਮਨ ਕਵਿਤਾ ਸੂਰ ਸੁਖਾਈ ॥ ਸਿਖਿ ਸਿਖਿ ਆਗੈ ਗਾਇ ਸੁਣਾਈ ॥
ਸੂਰਦਾਸੁ ਜਸੁ ਗਾਵੈ ਜੋਈ ॥ ਲਿਖਿ ਲਿਖਿ ਪਢੈ ਗਾਵੈ ਸਭ ਕੋਈ ॥ ੪੪ ॥

**ਦੋਹਰਾ ॥**

723.ਅ ਪ੍ਰਭੂ ਸਲਾਹਿ ਨ ਰੱਜਈ ਨਿੰਦੇ ਅਪਨਾ ਆਪੁ ॥ ਪਤਤਿ ਉਧਾਰਨਿ ਪਾਰਬ੍ਰਹ / ਮ ਮਮ ਕਾਢਹੁ ਮਿਟੈ ਸ੍ਰਾਪੁ ॥ ੪੫ ॥

**ਚੌਪਈ ॥**

ਆਊ ਗਈ[2] ਕੌ ਝੂਰੇ ਸੂਰੁ ॥ ਏਤਾ ਕਾਂਹਿ ਮਾਇਆ ਕੂਰੁ ॥
ਸਚ ਨਾਮ ਸੌ ਪ੍ਰੀਤਿ ਨ ਲਾਈ ॥ ਏਵੈ ਬ੍ਰਿਥੀ ਆਊ ਗਵਾਈ ॥
ਸਾਧ ਮਿਲੇ ਬਿਨੁ ਪਰੇ ਨ ਬੂਝ ॥ ਸਤਿਗੁਰ ਮਿਲਿ ਸਬ ਹੋਵੈ ਸੂਝ ॥
ਐਸੇ ਕਹਿ ਕਹਿ ਸੂਰੁ ਝੁਰਾਨਾ ॥ ਅਹਿਨਿਸਿ ਗੁਨ ਗਾਵੈ ਭਗਵਾਨਾ ॥ ੪੬ ॥

**ਦੋਹਰਾ ॥**

ਹਰਿ ਆਗੇ ਬਿਨਤੀ ਕਰੇ ਸੂਰਦਾਸੁ ਧਰ ਧਜਾਨੁ ॥ ਤੁਧੁ ਬਿਨ ਮੇਰਾ ਕੋ ਨਹੀਂ ਸ੍ਰੀ ਕਿਰਸਨ ਭਗਵਾਨ ॥ ੪੭ ॥

**ਚੌਪਈ ॥**

ਨੈਨਹੀਨ[3] ਮਤ ਭਗਤਿ ਨ ਜਾਨੀ ॥ ਕਥਾ ਜਾਕੌ ਜਿਨਿ ਅਕਥ ਕਹਾਨੀ ॥
ਜਨਮੁ ਗਵਾਇਆ ਮਾਇਆ ਅਟਕੇ ॥ ਬਿਰਤਾ ਗਹੀ ਨ ਮਨੂਆ ਭਟਕੇ ॥
ਅਬ ਮਮ ਆਇ ਗਹੀ ਸਰਨਾਈ ॥ ਕਰਨਾ ਕਰਿ ਹਰਿ ਲੇਹੁ ਮਿਲਾਈ ॥
ਅਜਮਲੁ ਗਨਕਾ[4] ਜਿਵੈ ਮਿਲਾਏ ॥ ਪਤਿਤ ਉਧਾਰਨੁ ਬਿਰਦੁ ਰਖਾਏ ॥ ੪੮ ॥

**ਦੋਹਰਾ ॥**

ਕਪਟੁ ਪੂਦਨਾ[4] ਕਰਿ ਮਿਲੀ ਲੀਨੀ ਤੁਧ ਮਿਲਾਇ ॥ ਤਿਉ ਕਰਨਾ ਕਰਿ ਸੂਰ ਕੌ ਲੇਹੁ ਪ੍ਰਭੂ ਲੜਿ ਲਾਇ ॥ ੪੯ ॥

**ਚੌਪਈ ॥**

ਐਸੇ ਕਹਿ ਕਹਿ ਗਾਵੈ ਸੂਰੁ ॥ ਘਟ ਘਟ ਜਾਨ ਲਜਾ ਭਰਪੂਰੁ ॥
ਕੀਰਤਨੁ ਕਰੈ ਬਜਾਵੈ ਤਾਲ ॥ ਆਠ ਪਹਰ ਕਛੁ ਔਰੁ ਨ ਖਿਆਲੁ ॥
ਨਏ ਬਿਸਨਪਦ[5] ਗਾਏ ਆਪ ॥ ਜਾ ਸਮ ਕੋਈ ਜਾਪ ਨ ਤਾਪ ॥
ਗੋਪੀ ਕਾਨ ਲਡਾਵੈ ਗਾਇ ॥ ਆਠ ਪਹਰਿ ਹਰਿ ਹਰਿ ਜਸੁ ਧਿਆਇ ॥ ੫੦ ॥

**ਦੋਹਰਾ ॥**

ਜਗਤ ਜੰਜਾਲ ਤਜਾਗ ਕੈ ਗਾਵੈ ਜਸੁ ਜਗਦੀਸ ॥ ਦੂਬਾਰੀ ਤੇ ਮੁਖਿ ਧੰਨ ਹੈ ਤਿਨਿ ਸੌ ਕੈਸੀ ਰੀਸ ॥ ੫੧ ॥

---

1. ਤ੍ਰਿਪਤ ਹੋ ਜਾਂਦੇ 2. ਉਮਰ ਬੀਤ ਗਈ 3. ਅੱਖਾਂ ਤੋਂ ਬਿਨਾਂ 4. ਵਿਸਥਾਰ ਜਾਣਨ ਲਈ ਵੇਖੋ ਹਰਿਜਸੁ ਪੋਥੀ ਪਹਿਲੇ ਭਾਗ ਦੀ ਅੰਤਿਕਾ-1 5. ਪ੍ਰਭੂ ਦੀ ਉਪਮਾ ਵਿੱਚ ਸ਼ਬਦ

**ਚੌਪਈ ॥**

ਜੋ ਜਨ ਲੇਵੈ ਹਰਿ ਕਾ ਨਾਉ ॥ ਤਿਨ ਕੇ ਸਦ ਬਲਿਹਾਰੇ ਜਾਉ ॥
ਪ੍ਰੇਮ ਪਿਆਲਾ ਜਿਸੁ ਜਨ ਪੀਤਾ ॥ ਤਿਸੁ ਤੇ ਹੰਉ ਬਲਿਹਾਰੀ ਕੀਤਾ ॥
ਪ੍ਰੇਮ ਭਗਤਿ ਜਿਸੁ ਕੈ ਮਨਿ ਆਈ ॥ ਤਿਨਿ ਕੌ ਦੇਵਹੁ ਧੂਰ ਗੁਸਾਈ ॥
ਹਰਿ ਜਸੁ ਲੀਲਾ ਜੋ ਜਨੁ ਗਾਵੈ ॥ ਦਰਬਾਰੀ ਜਨੁ ਤਿਸੁ ਬਲਿ ਬਲਿ ਜਾਵੈ ॥ ੫੨ ॥

**ਦੋਹਰਾ ॥**

ਮਨ ਲਈ ਕਵਿ ਸੂਰ ਕੀ ਸਿਰਜਨਹਾਰੇ ਆਪ ॥ ਜਗਤੁ ਕਰੇ ਜਸੁ ਸੂਰ ਕਾ ਹਰਿ ਜਸ ਕੇ ਪ੍ਰਤਾਪ ॥ ੫੩ ॥

**ਚੌਪਈ ॥**

ਚਾਰ ਬੇਦ ਖਟ ਸਾਸਤ੍ਰ ਜੋਈ ॥ ਸੋਈ ਕਹੈ ਜੁ ਤਿਨਿ ਮੈ ਹੋਈ ॥
724.ੳ ਅਠਾਰਾ ਪੁਰਾਣ / ਸੁ ਆਖਿ ਸੁਣਾਵੈ ॥ ਬਿਨੁ ਬਾਚੈ ਸੂਰੁ ਸੋਈ ਗਾਵੈ ॥
ਸਿੰਮ੍ਰਿਤ ਮਾਹਿ ਜੋ ਲਿਖਿਆ ਸਹੀ ॥ ਸੂਰੁ ਗੁਸਾਈ ਸਾਈ ਕਹੀ ॥
ਕੁਰਾਨੁ ਕਿਤਾਬ ਜੁ ਕਹੇ ਬਿਜਾਨੁ ॥ ਸੂਰਦਾਸ ਕੀ ਕਹੇ ਜੁਬਾਨ ॥ ੫੪ ॥

**ਦੋਹਰਾ ॥**

ਸੂਰਦਾਸੁ ਜਸੁ ਹਰਿ ਭਣੇ ਸੂਰੁ ਜਪੈ ਸੈਸਾਰੁ ॥ ਭਗਤੁ ਜਗਤਿ ਮੈ ਜਿਨਿ ਪਚੈ ਨਿਸਿ ਸੂਰਜ ਉਜਿਆਰ ॥ ੫੫ ॥

**ਕਬਿਤੁ ॥**

ਤੂਲ[1] ਤਲੈ ਆਗ ਜੈਸੇ ਪਾਗ ਤਲੈ ਭਾਗ ਕੈਸੇ ਬਾਉ ਤਲੇ[2] ਬਾਸਨਾ ਛਪੈ ਨ ਛਪਾਈਏ ॥
ਖੁਰਾਕ ਮਧੇ ਪੋਸੁ ਜੈਸੇ[3] ਪਾਪ ਮਧੇ ਦੋਸ ਜੈਸੇ ਕੀਨੀ ਕ੍ਰਤੂਤਿ ਜੈਸੀ ਲੁਕੈ ਨ ਲੁਕਾਈਏ ॥
ਰੈਨ ਮਧੇ ਸੂਰੁ[4] ਜੈਸੇ ਸੂਰ ਮਧੇ ਨੂਰ ਜੈਸੇ ਕੇਲੈ ਮੇ ਕਪੂਰ ਜੈਸੇ ਛਾਨੇ ਨ ਛਨਾਈਏ ॥
ਜਨੁ ਕਹੇ ਦਰਬਾਰੀ ਐਸੇ ਭਗਤਿ ਉਜਿਜਾਰੀ ......[5] ਛਪੈ ਨ ਛਪਾਈਏ ॥ ੫੬ ॥

**ਚੌਪਈ ॥**

ਸੂਰਦਾਸ ਕੀ ਮਹਮਾ ਭਈ ॥ ਬਾਦਿਸਾਹਿ ਸੋਇ[6] ਸੁਨਿ ਲਈ ॥
ਲੋਗੁ ਸੁਣਾਵਹਿ ਜਾਇ ਹਜੂਰਿ ॥ ਸੂਰਦਾਸੁ ਸਭ ਤੇ ਮਸਾਊਰ ॥
ਬਾਦਸਾਹ ਜੋ ਦਈ ਬਡਾਈ ॥ ਸੂਰਦਾਸ ਸੋ ਸਭਾ ਲੁਟਾਈ ॥
ਡੇਰਾ ਛੋਡਿ ਭਯਾ ਦਰਵੇਸੁ ॥ ਅਲਫੀ[7] ਡਾਰ ਫਕੀਰੀ ਭੇਸੁ ॥ ੫੭ ॥

**ਦੋਹਰਾ ॥**

ਕਵਿਤਾ ਕਰਿ ਜਸੁ ਗਾਵਈ ਨਏ ਬਿਸਨਪਦ ਸੋਇ ॥ ਆਠ ਪਹਿਰ ਹਰਿ ਜਸੁ ਕਰੇ ਔਰੁ ਖਿਆਲੁ ਜਿਨਿ ਕੋਇ ॥੫੮ ॥

**ਚੌਪਈ ॥**

ਬਾਦਿਸਾਹੁ ਕਹਿ ਲੋਕ ਬਤਾਏ ॥ ਸੂਰ ਕਬਿਤਾ ਕੋ ਕਹੈ ਸੁਨਾਇ ॥
ਸੂਰਦਾਸ ਜੋ ਕਵਿਤਾ ਕੀਨੀ ॥ ਕਹੁ ਕਾਹੂ ਹਿਰਦੇ ਧਰ ਲੀਨੀ ॥
ਮੋਹ ਸੁਨਾਵਹੁ ਕਾਂ ਕੈ ਯਾਦ ॥ ਸੂਰਦਾਸ ਕੀ ਦੇਖੌਂ ਦਾਦ ॥
ਕੈਸੀ ਕਵਿਤਾ ਦੇਖੌਂ ਸੂਰੁ ॥ ਸਾਚੀ ਹੈ ਕਿ ਕਾਚੀ ਕੂਰ ॥ ੫੯ ॥

**ਦੋਹਰਾ ॥**

ਏਕੁ ਰਬਾਬੀ ਉਠਿ ਖੜਾ ਸਲਾਮ ਕਰੀ ਢਿਗਿ ਆਇ ॥ ਕਮਲਨੈਨ ਕੇ ਰੂਪ ਕਾ ਪਦਾ ਸੁਨਾਇਆ ਗਾਇ ॥ ੬੦ ॥

---

1. ਰੂਈ 2. ਹਵਾ ਹੇਠ 3. ਖੁਰਾਕ ਨਾਲ ਪਾਲਣ ਪੋਸਣ 4. ਸੂਰਜ 5. ਸਤਰ ਦਾ ਏਨਾ ਹਿੱਸਾ, ਮੂਲ ਪਾਠ ਵਿੱਚ ਲਿਖਾਰੀ ਦੀ ਉਕਾਈ ਕਾਰਣ ਰਿਹਾ ਹੋਇਆ ਹੈ
6. ਖਬਰ 7. ਫਕੀਰਾਂ ਦਾ ਇਕ ਲੰਬਾ ਚੋਲਾ ਜੋ ਬਿਨਾਂ ਬਾਹਾਂ ਤੋਂ ਹੁੰਦਾ ਹੈ, ਜਿਸ ਉਪਰ ਰੱਬ ਦੇ ਹਜ਼ਾਰ ਨਾਮ ਲਿਖੇ ਹੁੰਦੇ ਹਨ

**ਚੌਪਈ ॥**

ਕਮਲਨੈਨੁ[1] ਪੀਤਾਂਬਰੁ[2] ਸੋਹੈ ॥ ਮੁਰਲੀਧੁਨ ਸੁਰ ਨਰ ਮੁਨ ਮੋਹੈ ॥
ਮੋਟ ਮੁਕਟ ਸਿਰਿ ਬਰ੍ਹੈ ਬਿਰਾਜੈ ॥ ਕੁੰਡਲ ਕੀ ਛਬ ਸਸਿ[3] ਸੁਨਿ ਲਾਜੈ ॥
ਸਜਲ[4] ਸਘਨ[5] ਘਨਵਤ[6] ਤਨ ਸਜਾਮ ॥ ਧਜਾਨੁ ਧਰੇ ਜਿਸੁ ਕੋ ਦੇਉ ਥਾਮ ॥
ਮਦਨ ਰਦਨ[7] ਸੁਖ ਸਦਨ ਗੁਪਾਲ ॥ ਭ੍ਰਿਗਲਤਾ[8] ਮਣ ਗਲ ਬਨਮਾਲ ॥ ੬੧ ॥

**ਦੋਹਰਾ ॥**

ਘੁੰਘਰਿਆਰੇ ਕੇਸ ਸਿਰਿ ਭੌਰਾਂ ਭ੍ਰਿੰਗਨ[9] ਪਾਤ ॥ ਕਮਲਨੈਨ ਕਾਰਨ ਕਰਨ ਅਮਲ ਕਮਲ ਵਤ ਵਾਤ ॥ ੬੨ ॥

**ਚੌਪਈ ॥**

ਸੂਰਦਾਸ ਜੋ ਪਦ ਮਹਿ ਗਾਯਾ ॥ ਸੋਇ ਰਬਾਬੀ ਗਾਇ ਸੁਣਾਯਾ ॥
724.ਅ ਸੁਨਿ ਬਦਿਸਾਹੁ ਭਯਾ ਮੁਸਤਾਕੁ[10] ॥ ਸੂਰਦਾ / ਸ ਕੀ ਰਸਨਾ ਪਾਕ[11] ।
ਬਾਦਸਾਹੁ ਕਹੈ ਕਵਿ ਕੀਨੀ ਖੂਬ ॥ ਰੂਪ ਸਮੁਦ੍ਰ ਮੈ ਗਯਾ ਡੂਬ ॥
ਬਾਦਸਾਹਿ ਮਨ ਐਸੀ ਆਈ ॥ ਸੂਰਦਾਸ ਕੌ ਲੇਉ ਬੁਲਾਈ ॥ ੬੩ ॥

**ਦੋਹਰਾ ॥**

ਬਦਸਾਹੁ ਕਹੈ ਕਵਿ ਕੀਨੀ ਖੂਬ ॥ ਰੂਪ ਸਮੁਦ੍ਰ ਮੈ ਗਯਾ ਡੂਬ ॥
ਬਾਦਸਾਹਿ ਐਸੀ ਮਨ ਆਈ ॥ ਸੂਰਦਾਸ ਕੌ ਲੇਉ ਬੁਲਾਈ ॥ ੬੩ ॥
ਬਦਸਾਹਿ ਬਸਾਈ ਮਨ ਬਿਖੇ ਲੇਉ ਸੂਰੁ ਬੁਲਾਇ ॥ ਮੋਰੀ ਸੋਭਾ ਜਗਤ ਮੈ ਸੂਰੁ ਸੁਨਾਵੈ ਗਾਇ ॥ ੬੪ ॥

**ਚੌਪਈ ॥**

ਬਾਦਸਾਹੁ ਨਿਜ ਲੋਕ ਸੁਨਾਏ ॥ ਸੂਰੁ ਲਿਜਾਵਹੁ ਮੋ ਢਿਗਿ ਜਾਇ ॥
ਏਕੁ ਕਬਿੱਤੁ ਹਮਾਰਾ ਗਾ ਕਹੇ ॥ ਜੋ ਚਾਹੇ ਸੁ ਮੁਝ ਤੇ ਲਹੇ ॥
ਮਹਲ ਸੁਨਹਰੀ ਦੇਉ ਉਸਾਰਿ ॥ ਮੁਹਰੇ ਰੁਪਯੇ ਕਈ ਹਜਾਰਿ ॥
ਮੁਲਖੁ ਪਰਗਨਾ[12] ਦੇਉ ਲਗਾਇ ॥ ਸੂਰਦਾਸ ਕੌ ਕਹੌ ਸੁਨਾਇ ॥ ੬੫ ॥

**ਦੋਹਰਾ ॥**

ਆਗੇ ਤੇ ਅਗਲਾ ਕਰੋ ਅਧਕ ਦਿਵਾਵੌ ਦੇਸੁ ॥ ਲਿਜਾਵਹੁ ਤੁਮ ਪਰਬੋਧ ਕੈ ਜਾਹਿ ਕਰੋ ਉਪਦੇਸੁ ॥ ੬੬ ॥

**ਚੌਪਈ ॥**

ਅਰਜੀ ਲਿਖਿ ਭੇਜੀ ਪਤਸਾਹਿ ॥ ਤੁਮਰੇ ਦਰਸਨ ਕੀ ਮਮ ਚਾਹਿ ॥
ਔਰੁ ਲਿਖਾਇ ਹਕੀਕਤਿ ਦਈ ॥ ਅਪਨੀ ਖਤ ਪਰ ਪਾਈ ਸਈ[13] ॥
ਪਾਤੀ ਊਪਰ ਪਤੇ ਲਿਖਾਏ ॥ ਖਤ ਪਰ ਅਪਨਾ ਮਤਾ ਪਵਾਏ ॥
ਊਪਰ ਅਪਨੀ ਮੁਹਰ ਲਗਾਈ ॥ ਅਪਨੇ ਸਿਰਿ ਕੀ ਕਸਮ ਲਿਖਾਈ ॥ ੬੭ ॥

**ਦੋਹਰਾ ॥**

ਦੀਨੀ ਹਾਥਿ ਬਜੀਰ ਕੈ ਸੰਗ ਚਢੈ ਅਸਵਾਰ ॥ ਸੂਰਦਾਸ ਢਿਗਿ ਜਾਇ ਕੈ ਸਭ ਮਿਲਿ ਕਰੀ ਜੁਹਾਰ[14] ॥ ੬੮ ॥

**ਸੋਰਠਾ ॥**

ਪਾਤੀ ਦੀਨੀ ਹਾਥਿ ਸੂਰਦਾਸ ਢਿਗਿ ਜਾਇ ਕੈ ॥ ਜੋਰ ਕ੍ਰ ਨਜਾਏ ਮਾਥ ਬਦਸਾਹਿ ਕਹੀ ਸੁਇਨਿ ਕਹੀ ॥ ੬੯ ॥

**ਚੌਪਈ ॥**

ਸੂਰਦਾਸੁ ਮਨ ਅੰਤਰ ਕਹੇ ॥ ਮਿਲੇ ਬਿਨਾ ਬਦਸਾਹੁ ਨ ਰਹੇ ॥
ਸੂਰੁ ਚਲਾ ਮਿਲਿ ਸੰਗ ਬਜੀਰ ॥ ਸੰਗੀ ਸਾਥੀ ਨਾਲ ਫ਼ਕੀਰ ॥

---

1. ਕਮਲ ਫੁੱਲ ਜੈਸੀਆਂ ਅੱਖਾਂ 2. ਪੀਲੇ ਕਪੜੇ ਪਹਿਨਣ ਵਾਲਾ ਕ੍ਰਿਸ਼ਨ 3. ਚੰਦਰਮਾ 4. ਜਲ ਸਮੇਤ 5. ਸੰਘਣੇ 6. ਬੱਦਲ 7. ਕਾਮਦੇਵ ਦਾ ਨਾਸ਼ਕ (ਰਦਨ) 8. ਭ੍ਰਿਗੁ ਦੀ ਲੱਤ ਦਾ ਨਿਸ਼ਨ ਰੱਖਣ ਵਾਲਾ ਵਿਸ਼ਨੂ 9. ਭੌਰਿਆਂ ਦੀਆਂ 10. ਸ਼ੌਕੀਨ 11. ਪਵਿੱਤਰ 12. ਕੋਈ ਸ਼ਹਿਰ 13. ਦਸਤਖਤ ਕੀਤੇ 14. ਨਮਸਕਾਰ

ਬਾਦਸਾਹਿ ਢਿਗਿ ਜਾਇ ਖਲੋਏ ॥ ਸੂਰੁ ਗੁਸਾਈ ਹਾਜਰੁ ਹੋਏ ॥
ਗਲ ਮਿਲਿ ਆਦਰੁ ਬਹੁਤਾ ਕੀਆ ॥ ਤਖਤਿ ਸਿੰਘਾਸਨ ਆਸਨੁ ਦੀਆ ॥
ਪੂਛੀ ਕੁਸਲ ਪਰਸਪਰ ਦੋਊ ॥ ਸੁਖੁ ਅਨੰਦੁ ਕਰੇ ਮਿਲਿ ਸੋਊ ॥ ੭੦ ॥

**ਦੋਹਰਾ ॥**

ਹਕੀਕਤਿ ਕ੍ਰੀ ਮਲੂਮੁ ਤੁਧੁ ਸੂਰੁ ਕਹੇ ਬਦਸਾਹਿ ॥ ਲੋਭੁ ਦਿਖਾਏ ਸੂਰ ਕੋ ਸੂਰ ਨ ਮਨਿ ਪਰਵਾਹਿ ॥ ੭੧ ॥

**ਚੌਪਈ ॥**

ਏਕੁ ਕਵਿਤੁ ਕਰੌ ਮਮ ਕੇਰਾ ॥ ਕਰੋ ਮਰਾਤਬ[1] ਬਹੁਤਾ ਤੇਰਾ ॥
ਠਾਕੁਰ ਕੀ ਜਿਮਿ ਕੀਰਤਿ ਗਾਈ ॥ ਐਸੀ ਮੇਰੀ ਕਹੁ ਵਡਿਆਈ ॥
ਮੋਹ ਮਿਟੋ ਜਿਨਿ ਦੇਉ ਵਧੇਰਾ ॥ ਏਕੁ ਕਵਿਤੁ ਕਰੌ ਤੁਮ ਮੇਰਾ ॥ ੭੨ ॥

**ਦੋਹਰਾ ॥**

725.ੳ ਸੂਰ ਸਰਾਹੇ[2] ਏਕ ਕੌ ਦੂਸਰੁ ਲਏ ਨ ਨਾਉ ॥ ਠੌਰ ਠੌਰ / ਠਾਕੁਰੁ ਰਮੇ ਖਾਲੀ ਕੋਇ ਨ ਠਾਉ ॥ ੭੩ ॥

**ਚੌਪਈ ॥**

ਸੂਰਦਾਸੁ ਕਹੇ ਕਹਿ ਕੀਜੈ ॥ ਕੰਚਨੁ[3] ਛੋਡਿ ਕਚੁ ਕਿਉ ਲੀਜੈ ॥
ਮਨੁਖ ਸਿਫਤਿ ਪ੍ਰ ਫਿਰੇ ਨ ਰਸਨਾ ॥ ਇਆਂ ਰਸਨਾ ਪਰ ਹਰਿਜਸੁ ਬਸਨਾ ॥
ਕਿਵ ਕਰ ਭਾਖੇ ਮਾਨਵ ਨਾਉ ॥ ਅੰਮ੍ਰਿਤੁ ਛੋਡੌ ਬਿਖਿਜਾ ਖਾਉ ॥
ਰਾਮ ਕ੍ਰਿਸਨ ਜੋ ਰਸਨਾ ਬੋਲੈ ॥ ਔਰ ਨਾਉ ਪਰ ਸੋ ਕਿਉ ਡੋਲੇ ॥ ੭੪ ॥

**ਦੋਹਰਾ ॥**

ਆਠ ਪਹਰਿ[4] ਚੌਸਠ ਘਰੀ[5] ਕੀਚੈ ਸਿਫਤਿ ਖੁਦਾਇ ॥ ਏਕ ਘਰੀ ਮੋ ਕੋ ਮਿਲੇ ਮੋਰਾ ਭੀ ਜਸੁ ਗਾਇ ॥ ੭੫ ॥

**ਚੌਪਈ ॥**

ਏਕ ਘਟੀ ਕੀ ਕਹੁ ਕੀ ਬਾਤ ॥ ਰਾਮ ਨ ਬਿਸਰੇ ਅਸੂਲੁ ਧਾਤੁ ॥
ਜਾਗ੍ਰਤਿ ਸੋਵਤਿ ਸੁਪਨੇ ਮਾਹਿ ॥ ਇਕੁ ਖਿਨੁ ਹਰਿ ਜਸੁ ਬਿਸਰੇ ਨਾਹਿ ॥
ਸਾਸਿ ਸਾਸਿ ਸਰਾਹੌਂ[6] ਏਕ ॥ ਏਕ ਬਿਨਾ ਨਾਹੀ ਅਨਟੇਕ ॥
ਜਿਤੁ ਮੁਖਿ ਖੰਡੂ ਖੀਰ ਰਸੁ ਖਾਏ ॥ ਨਿੰਮ ਮੇਲਿ ਮੁਖਿ ਸਾਦੁ ਗਵਾਏ ॥ ੭੬ ॥

**ਦੋਹਰਾ ॥**

ਬਦਸਾਹੁ ਕਹੇ ਨ ਦੀਦੁ ਯਹਿ ਇਸ ਕੋ ਕਹਾ ਹਜਾਉ ॥ ਗੀਝੈ ਖੀਝੈ ਸਮਝ ਨਾਂ ਤਿਸੁ ਕੌ ਕੀ ਸਮਝਾਉ ॥ ੭੭ ॥

**ਚੌਪਈ ॥**

ਸੂਰ ਕਹੇ ਨ ਦੀਦੁ ਕਹਾਏ ॥ ਖਸਮੁ ਛੋਡਿ ਕਰਿ ਆਪੁ ਗਣਾਏ ॥
ਪਾਤਸਾਹਿ ਕੇ ਮਨ ਮਹਿ ਆਈ ॥ ਸਾਚੁ ਕਹਿਆ ਯਹਿ ਸੂਰ ਗੁਸਾਂਈ ॥
ਜਾਹੁ ਜਾਇ ਕੈ ਭਜਹੁ ਖੁਦਾਇ ॥ ਸੂਰਦਾਸ ਕੀ ਪਾਈ ਪਾਇ ॥
ਸੂਰਦਾਸੁ ਨਿਜ ਆਸਣ ਆਯਾ ॥ ਕਲਜੁਗ ਭਗਤਿ ਪਹਾਰਾ ਪਾਯਾ ॥ ੭੮ ॥

**ਦੋਹਰਾ ॥**

ਮਥਰਾ ਬਾਸੀ ਸੂਰ ਥਾ ਮਨ ਮਹਿ ਕਰੇ ਗਿਆਨੁ ॥ ਮਨਸਾ ਕਾ ਦਾਤਾ ਪ੍ਰਭੁਮਾਂਗੋਂ ਦਰਸਨੁ ਦਾਨੁ ॥ ੭੯ ॥

**ਚੌਪਈ ॥**

ਨੈਨ ਬਿਨਾ ਜਿਨਿ ਦਰਸਨੁ ਹੋਈ ॥ ਤਾਂ ਤੇ ਨੇਤ੍ਰ ਮਾਂਗੌਂ ਦੋਈ ॥
ਸੂਰਦਾਸ ਕੈ ਯਹਿ ਮਨ ਆਈ ॥ ਬਿਨਤੀ ਕਰ ਦੇਖੌਂ ਮਨ ਭਾਈ ॥

---

1. ਮਰਤਬਾ (ਪਦਵੀ) ਦਾ ਬਹੁ ਵਚਨ 2. ਉਪਮਾ ਕਰੇ 3. ਸੋਨਾ 4. ਅੱਠ ਪਹਿਰ, ਦਿਨ ਰਾਤ 5. 64 ਘੜੀ ਭਾਵ ਹਰ ਵੇਲੇ 6. ਸਲਾਹੌਂ, ਜਸ ਗਾਵਾਂ

ਸੂਰਦਾਸੁ ਅਰਦਾਸ ਸੁਨਾਵੈ ॥ ਬਿਨਤੀ ਨਾਲਿ ਉਲਾਮੇ[1] ਲਾਵੈ ॥
ਕਿਸੁ ਕੌਂ ਦੀਨਾ ਤਿਜਾਗ ਗੁਸਾਂਈ ॥ ਅਨਾਥ ਨਿਵਾਜਿਜਾ ਕੌਨੁ ਕਨਾਈ ॥ ੮੦ ॥

**ਦੋਹਰਾ ॥**

ਸੁਦਾਮੇ ਕੌਂ ਹਰਿ ਸੁਖ ਦਯਾ ਪਿਛਲੀ ਪ੍ਰੀਤ ਪਛਾਨ ॥ ਗੁਰੁ ਭਾਈ ਮਿਤ੍ਰ ਜਾਨ ਕੈ ਚਾਰ ਪਦਾਰਥ ਦਾਨ ॥ ੮੧ ॥

**ਚੌਪਈ ॥**

ਧ੍ਰੋਪਤਿ ਜੇ ਹਰਿ ਚੀਰ ਵਧਾਏ ॥ ਫਲਿਆ ਕੀਤਾ ਦਾਨੁ ਸੁਭਾਏ ॥
ਸਭ ਭਗਤਾ ਕੌਂ ਦਈ ਵਡਾਈ ॥ ਭਗਤਾ ਤੇਰੀ ਭਗਤਿ ਕਮਾਈ ॥
ਭਲਿਆ ਸੌਂ ਭਲਜਾਈ ਕਰੇ ॥ ਸੋ ਉਪਕਾਰੁ ਕੌਨੁ ਸਿਰਿ ਧਰੇ ॥
725.ਅ ਦਾਤਾ ਤਿਜਾਗੀ ਤੌਂ ਤੁਮ ਜਾਨਾ ॥ ਦਾਨ ਸੂ/ ਰ ਕੌਂ ਦੇ ਭਗਵਾਨਾ ॥
ਸੂਰਦਾਸ ਬਿਨਤੀ ਮਨ ਲਈ ॥ ਸੁਨਿ ਅਰਦਾਸਿ ਆਵੈ ਢਿਗਿ ਦਈ[2] ॥ ੮੨ ॥

**ਦੋਹਰਾ ॥**

ਕਰਨਾ ਕੀਨੀ ਕਰਨਹਾਰ ਸੂਰ ਬੁਲਾਯੌ ਆਇ ॥ ਕਹੋ ਸੂਰ ਤੁਮ ਚਾਹਿ ਮਨ ਦੇਵੌਂ ਤੁਰਤੁ ਪਠਾਇ ॥ ੮੩ ॥

**ਚੌਪਈ ॥**

ਦ੍ਰਸਨੁ ਅਪਨਾ ਦੇਹੁ ਮੁਰਾਰੀ ॥ ਪੇਖਨ ਕੌਂ ਬਿਬਿ ਨੈਨ[3] ਬਿਹਾਰੀ ॥
ਠਾਕੁਰ ਬੋਲੈ ਕਹੁ ਮੁਖ ਰਾਮ ॥ ਉਘਰੇ ਨੇਤ੍ਰ ਦਰਸੇ ਸਜਾਮ ॥
ਰਾਮ ਕ੍ਰਿਸਨ ਤ੍ਰੈ ਬੇਰ ਕਹਾਯਾ ॥ ਨੇਤ੍ਰ ਉਘਰੇ[4] ਦਰਸਨੁ ਪਾਯਾ ॥
ਦੇ ਪ੍ਰਦਖਨਾ ਪੈਰੀ ਪਾਇ ॥ ਪ੍ਰਸੰਨ ਭਏ ਹਰ ਜਾਦਵ ਰਾਇ ॥ ੮੪ ॥

**ਦੋਹਰਾ ॥**

ਜਾ ਕੌਂ ਦ੍ਰਸਨੁ ਪ੍ਰਭੁ ਦੈਜਾ ਤਾ ਕੌਂ ਭਯਾ ਉਜਾਰੁ ॥ ਆਗਾ ਪਾਛਾ ਵਰਤਮਾਨ ਦੀਸਤ ਹੋਵਨਹਾਰੁ ॥੮੫ ॥

**ਚੌਪਈ ॥**

ਪੂਰਬਲੇ ਜੋ ਬੀਤੀ ਜਨਮ ॥ ਨਜਰੀ ਆਯੌ ਸਗਰਾ[5] ਕਰਮੁ ॥
ਓਹੀ ਮਥਰਾ ਗੋਕਲ ਧਾਮੁ ॥ ਮੋਹਿ ਗੁਆਈ ਏਹਿ ਸਜਾਮ ॥
ਸਗਲੇ ਚਿਤਿ ਆਏ ਵਹਿਕੇਲ[6] ॥ ਗੋਪ ਗੁਆਰੀ ਹਰਿ ਕੇ ਖੇਲ ॥
ਏਤੁ ਦੋਖ ਹਉ ਅੰਧਾ ਭਯਾ ॥ ਨੈਨ ਨੇ ਮੋ ਕੌਂ ਭੌਂ ਦਯਾ ॥ ੮੬ ॥

**ਦੋਹਰਾ ॥**

ਨੇਤ੍ਰ ਮੋਰੇ ਕਾਢਿ ਲੇਹਿ ਲੇ ਰਖੁ ਅਪਨੇ ਸੰਗ ॥ ਤੁਮ ਸੰਗ ਤੇ ਭੋ ਭਜਾ ਅਬ ਉਧਰੋ ਕਿਤੁ ਢੰਗ ॥ ੮੭ ॥

**ਸੋਰਠਾ ॥**

ਸੋ ਨੇਤਰ ਮਮ ਦੇਹਿ ਤੁਝੈ ਪਛਾਨੌਂ ਰੈਣ ਦਿਨੁ ॥ ਏਨੇ ਤਰਲੇ ਲੇਹੁ ਤੁਝ ਬਿਨੁ ਔਰ ਨ ਦੇਖਉ ॥ ੮੮ ॥

**ਚੌਪਈ ॥**

ਠਾਕੁਰ ਬੋਲੇ ਕੁਛ ਮੰਗ ਲੇਹੁ ॥ ਨਾਮੁ ਦਾਨੁ ਮੋ ਕੌਂ ਪ੍ਰਭ ਦੇਹੁ ॥
ਰਾਮ ਨਾਮੁ ਦੀਆ ਭਗਵੰਤ ॥ ਪ੍ਰਭ ਵਡੀਆਯਾ ਅਪਨਾ ਸੰਤੁ ॥
ਸੂਰਦਾਸ ਅਰਦਾਸ ਸੁਨਾਈ ॥ ਸਰਗੁਨੁ ਨਿਰਗੁਨੁ ਕੀ ਕਹਿ ਗਾਈ ॥
ਮੈ ਹੀ ਨਿਰਗੁਨੁ ਮੈ ਹੀ ਸਰਗੁਨੁ ॥ ਸੋ ਸਮ ਭਾਵੈ ਗਾਵੈ ਮਮ ਗੁਨ ॥ ੮੯ ॥

**ਦੋਹਰਾ ॥**

ਸੂਰ ਸੁਰਾਹੇ ਸਮਝ ਕੈ ਸਰਗੁਨੁ ਨਿਰਗੁਨੁ ਏਕੁ ॥ ਪੂਛੈ ਪਤੀਨਾ[7] ਰਾਮ ਕੌਂ ਪਾਇਆ ਪਾਕੁ ਬਿਬੇਕੁ ॥ ੯੦ ॥

---

1. ਉਲਾਮਾ, ਦੋਸ਼ 2. ਪ੍ਰਭੂ 3. ਦੋਵੇਂ ਅੱਖਾਂ 4. ਨੇਤ੍ਰਾਂ ਤੋਂ ਦਿਸਣ ਲੱਗ ਪਿਆ 5. ਸਾਰਾ 6. ਖੇਲ 7. ਪਤੀਜ ਗਿਆ, ਵਿਸ਼ਵਾਸ਼ ਯੁਕਤ

**ਚੌਪਈ ॥**

ਸੂਰ ਸੁਰਾਹੇ ਸੁਰਗੁਨ[1] ਲੀਲਾ ॥ ਬਿੰਦ੍ਰਾਬਨ ਕੇ ਕੇਲ ਰਸੀਲਾ ॥
ਰਸਕਿ ਸੀਗਾਰ ਰਾਗੁ[2] ਧੁਨ ਗਾਏ ॥ ਕਹੂੰ ਕਹੂੰ ਨਿਰਗੁਨ ਪਦ ਲਾਏ ॥
ਬਰਨੀ ਰਾਸ ਖੇਲ ਸਭ ਕਵਿ ਮੈ ॥ ਜਿਵ ਜਿਵ ਦੇਖੀ ਪਿਛਲੇ ਭਵਿ[3] ਮੈ ॥
ਸੂਰਦਾਸ ਕੀ ਕਵਿ ਮਨਿ ਲਈ ॥ ਦਯਾ ਮਯਾ ਹਰਿ ਪ੍ਰਭ ਭਈ ॥ ੯੧ ॥

**ਦੋਹਰਾ ॥**

726.ੳ ਆਗਯਾ ਭ/ਈ ਅਲੇਖ ਕੀ ਸੂਰ ਗ੍ਰਸਤਿ ਮਹਿ ਆਉ ॥ ਗ੍ਰਸਤੁ ਧਰਮੁ ਅਤ ਭਲਾ ਜੌ ਤਾ ਕੌ ਬਿਲਮੁ ਨ ਲਾਉ ॥੯੨ ॥

**ਚੌਪਈ ॥**

ਸੂਰਦਾਸ ਤੂ ਗ੍ਰਸਤ ਕਮਾਉ ॥ ਗ੍ਰਸਤਿ ਧਰਮ ਮਹਿ ਭਗਤਿ ਸੁਭਾਉ ॥
ਗ੍ਰਸਤ ਧਰਮੁ ਅਤ ਊਤਮੁ ਹਈ ॥ ਸੂਰਦਾਸ ਕੌ ਆਖੇ ਦਈ[4] ॥
ਉਦਾਸੀ ਭੀਤਰ ਅਧੀ ਭਗਤਿ ॥ ਭਗਤਿ ਸੰਪੂਰਨ ਗ੍ਰਸਤੀ ਜਗਤਿ ॥
ਠਾਕੁਰੁ ਜੀ ਐਸੇ ਕਹਿ ਗਏ ॥ ਸੂਰਦਾਸ ਕੇ ਨੇਤਰ ਲਏ ॥ ੯੩ ॥

**ਦੋਹਰਾ ॥**

ਆਇ ਸਮਾਨੀ ਖਸਮੁ ਕੀ ਸੂਰ ਵਿਆਹੀ ਨਾਰ ॥ ਗ੍ਰਸਤੀ ਭਯਾ ਅਤੀਤ ਤੇ ਗੁਨ ਗਾਵੈ ਕਰਤਾਰੁ ॥ ੯੪ ॥

**ਚੌਪਈ ॥**

ਠਾਕੁਰ ਆਗਿਜਾ ਗ੍ਰਸਤੀ ਭਯਾ ॥ ਸੂਰਦਾਸ ਪ੍ਰਭ ਕੀ ਮਯਾ ॥
ਦੋਇ ਬਰਸ ਪੁਠੀ ਤੇ ਪਏ ॥ ਨਾਰ ਭਤਾਰ ਨ ਏਕਠ ਭਏ ॥
ਦੋਇ ਬਰਸ ਤਬ ਭਏ ਬਹੀਰ[5] ॥ ਨਾਰ ਬੁਲਾਈ ਅਪਨੇ ਤੀਰ[6] ॥
ਨਾਰ ਕਹੈ ਸੁਣ ਸੁਰ ਗੁਸਾਈ ॥ ਅਬ ਤੁਮ ਮੋ ਕਿਤੁ ਅਰਥ[7] ਬੁਲਾਈ ॥ ੯੫ ॥

**ਦੋਹਰਾ ॥**

ਦੋਇ ਬਰਖ ਪਾਛੈ ਪਏ ਮੋਹਿ ਨ ਲੀਨੀ ਸਾਰ ॥ ਤੂ ਹਮਰੋ ਭਰਤਾਰੁ[8] ਥਾ ਹਮ ਕੀ ਤੁਮਰੀ ਨਾਰ ॥ ੯੬ ॥

**ਚੌਪਈ ॥**

ਜਿਉ ਤੁਮਰਾ ਥਾ ਮੈ ਭਰਤਾਰੁ ॥ ਤਿਉ ਹਮਰਾ ਭਰਤਾ ਕਰਤਾਰੁ ॥
ਤਿਸ ਕੀ ਆਗਿਜਾ ਬਿਨਾ ਬੁਲਾਵੌਂ ॥ ਈਹਾਂ ਊਹਾਂ ਠੌਰ ਨ ਪਾਵੌਂ ॥
ਅਬ ਮੁਝ ਕੌ ਤੁਮ ਕਛੂ ਨ ਕਹੌ ॥ ਪਾਛੈ ਰਹੀ ਤਿਵੈ ਅਬ ਰਹੌ ॥
ਮੁਝ ਕੌ ਛੂਹੋ ਨ ਮੂਲ ਗੁਸਾਈ ॥ ਜਗਨਨਾਥ ਕੀ ਤੁਝੈ ਦੁਹਾਈ ॥
ਸੂਰਦਾਸ ਸੋ ਲੀਨੀ ਮਾਨ ॥ ਹਸਤੀ ਲਲਨਾ ਕਹਿਆ ਵਖਾਨੁ ॥ ੯੭ ॥

**ਦੋਹਰਾ ॥**

ਸੂਰ ਤਿਆਗੀ ਨਾਰ ਤਬ ਮੁਖ ਤੇ ਕਹੀ ਸੁਨਾਇ ॥ ਦੋਹੀ ਬਖਸਗੁ ਜਗਨਨਾਥੁ ਤਬ ਤੁਮ ਲੈਗੁ ਮਿਲਾਇ ॥ ੯੮ ॥

**ਚੌਪਈ ॥**

ਨਾਰ ਭਯੈ ਪਛਤਾਵਨ ਲਾਗੀ ॥ ਮੈ ਕਿਵਿ ਆਖੀ ਬਾਤਿ ਅਭਾਗੀ ॥
ਦੋਇ ਬਰਖ ਆਗੇ ਥੇ ਗਏ ॥ ਬਾਹਰ ਬਰਖ[9] ਔਰ ਪੁਨ ਭਏ ॥
ਸੂਰੁ ਨਾਰ ਜਿਨਿ ਭੇਟੇ ਅੰਗਾ[10] ॥ ਚੌਦਸ ਬਰਸ ਨ ਸੇਜ ਪ੍ਰਸੰਗਾ ॥
ਹਰਿ ਤਦਿ ਕੌਤਕ ਕਰਿ ਦਿਖਲਾਯਾ ॥ ਸੂਰਦਾਸ ਕਾ ਜਸੁ ਪ੍ਰਗਟਾਯਾ ॥ ੯੯ ॥

**ਦੋਹਰਾ ॥**

ਜਗੰਨਾਥ ਜਾਤ੍ਰੀ ਗਏ ਤਿਨਿ ਮਹਿ ਬੈਸਨੁ ਏਕੁ ॥ ਤਹਾਂ ਕਰੀ ਤਿਨ ਸੂਰ ਖਾ ਸਮਵੈ ਨਾਹਿ ਬਬੇਕ[11] ॥ ੧੦੦ ॥

---

1. ਭਾਵ ਸਰਗੁਨ ਤੋਂ ਹੀ ਹੈ 2. ਰਸ ਭਰੇ ਢੰਗ ਨਾਲ ਰਾਗ 3. ਪਿਛਲੇ ਜਨਮ ਵਿੱਚ 4. ਪ੍ਰਭੂ 5. ਬਤੀਤ ਹੋ ਗਏ 6. ਆਪਣੇ ਕੋਲ 7. ਕਿਸ ਗੱਲ ਲਈ 8. ਪਤੀ 9. ਬਾਰਾਂ ਸਾਲ ਹੋਰ ਹੋ ਗਏ 10. ਅੰਗ ਨਹੀਂ ਛੂਹਿਆ 11. ਗਿਆਨ

**ਚੌਪਈ ॥**

ਉਹਾਂ ਉਨਿ ਪਖੰਡੁ ਚਲਾਯਾ ॥ ਜਗਨਨਾਥ ਮਨ ਮੂਲਿ ਨ ਭਾਯਾ ॥
ਲਾਗਾ ਚੌਕਾ ਸੁਚ ਚਲਾਵਨਿ ॥ ਸੀਧਾ ਲੈ ਪ੍ਰਸਾਦ ਪਕਾਵਨਿ ॥
ਯਹਿ ਬਿਧਿ ਉਹਾਂ ਨਾਹਿ ਸੁਖਾਵੈ ॥ ਜਗਨਨਾਥ ਕੌ ਐਸੀ ਏਉ ਨ ਭਾਵੈ ॥
726.ਅ / ਤਾ ਤੇ ਉਹ ਨਰ ਕੁਸਟੀ ਭਯਾ ॥ ਅਪਨਾ ਕੀਤਾ ਆਪੇ ਲਯਾ ॥ ੧੦੧ ॥

**ਦੋਹਰਾ ॥**

ਬਾਰਹ ਬਰਸ ਕੁਸਟੀ[1] ਰਹਿਯਾ ਗਿਰਿਜਾ ਠਾਕੁਰ ਦੁਆਰ ॥ ਹੋਇ ਅਧੀਨ ਬਿਨਤੀ ਕਰੇ ਹਰਿ ਪ੍ਰਭਿ ਲੇਹੁ ਉਬਾਰਿ ॥੧੦੨ ॥

**ਚੌਪਈ ॥**

ਜਗਨ ਨਾਥ ਕੀ ਬਾਨੀ ਆਈ ॥ ਕੁਸਟੀ ਕੈ ਧੁਨ ਕਾਨ ਸਮਾਈ ॥
ਹੇ ਕੁਸਟੀ ਤੁਧੁ ਬਿਪਤਾ ਗਈ ॥ ਠਾਕੁਰ ਜੀ ਕੀ ਕਿਰਪਾ ਭਈ ॥
ਸੀਘਰ ਜਾਹੋ ਮਥਰਾ ਮਾਹਿ ॥ ਸੂਰਦਾਸੁ ਜਨੁ ਰਹੇ ਤਹਾਂਹੀ ॥
ਮਥਰਾ ਮਹਿ ਗੋਵਰਧਨ ਗਾਉ ॥ ਕਾਇਥ ਜਾਤਿ ਸੂਰ ਜਨ ਨਾਂਉ ॥ ੧੦੩ ॥

**ਦੋਹਰਾ ॥**

ਤਿਸੁ ਕੈ ਦਰਸਨ ਅਘ ਹਰਹਿ ਸੰਸਾ ਕੋਊ ਨਾਹਿ ॥ ਏਕ ਕੁਸਟ ਕੀ ਕਿਆ ਚਲੀ ਕੁਸਟ ਅਠਾਰਹਿ ਜਾਂਹਿ ॥ ੧੦੪ ॥

**ਚੌਪਈ ॥**

ਏਕੁ ਸੰਦੇਸਾ ਹਮਰਾ ਦੇਹਿ ॥ ਖੂਬ ਪਤਾ ਲਾਗੈਗਾ ਏਹਿ ॥
ਸੂਰਦਾਸ ਕੌ ਕਹੀਜੌ ਜਾਇ ॥ ਦੋਹੀ ਬਖਸੀ ਅਬ ਬ੍ਰਜਰਾਇ ॥
ਗ੍ਰਸਤ ਭੋਗ ਮਹਿ ਹੋਹੁ ਸੁਧਾਨੁ ॥ ਮੇਰੀ ਕਹੀ ਸਤਿ ਕਰਿ ਮਾਨੁ ॥
ਜਗਨਨਾਥ ਤੇ ਮਥਰਾ ਆਏ ॥ ਸੂਰਦਾਸ ਕੈ ਅਤ ਗੁਨ ਗਾਏ ॥ ੧੦੫ ॥

**ਦੋਹਰਾ ॥**

ਮਥੁਰਾ ਲੋਗਨ ਕੌ ਕਹੇ ਕੁਸਟੀ ਬਾਤਿ ਸੁਨਾਇ ॥ ਜਿਉ ਜਿਉ ਠਾਕਰ ਭੇਜਿਆ ਸਬ ਬਿਧਿ ਦਈ ਬਤਾਇ ॥ ੧੦੬ ॥

**ਚੌਪਈ ॥**

ਸੂਰਦਾਸ ਢਿਗਿ ਲੋਗ ਸੁਨਾਏ ॥ ਜਗਨਨਾਥ ਨਿਜ ਲੋਕ ਪਠਾਏ ॥
ਠਾਕੁਰ ਕੀ ਬਾਨੀ ਜਿਵ ਹੋਈ ॥ ਗਾਇ ਸੁਨਾਈ ਲੋਗਨ ਸੋਈ ॥
ਮੋਹ ਅੰਧ ਕੌ ਦਰਸਨੁ ਕੈਸਾ ॥ ਹੋਰੁ ਸੂਰੁ ਹੋਇਗਾ ਐਸਾ ॥
ਸੂਰਦਾਸ ਆਇ ਦੁਸਨੁ ਦਯਾ ॥ ਕੁਸਟੀ ਨਰ ਤਬ ਸਾਬਤੁ ਭਯਾ[2] ॥ ੧੦੭ ॥

**ਦੋਹਰਾ ॥**

ਕੁਸਟ ਗਯਾ ਨੀਕਾ[3] ਭਯਾ ਕੰਚਨ ਨਿਰਮਲੁ ਦੇਹਿ ॥ ਇਕੁ ਸੰਦੇਸਾ ਸੂਰਦਾਸ ਜਗਨਨਾਥ ਕਾ ਲੇਹਿ ॥ ੧੦੮ ॥

**ਚੌਪਈ ॥**

ਜਗਨ ਨਾਥ ਕੀ ਬਾਨੀ ਆਈ ॥ ਅਬਿ ਤੁਮ ਕੋ ਬਖਿਸੀਸਿ ਦੁਹਾਈ ॥
ਗ੍ਰਿਸਤੁ ਭੋਗੁ ਅਬਿ ਕਰਹੁ ਨਿਸੰਗੁ ॥ ਨਿਤਪ੍ਰਤਿ ਗਾਵਹੁ ਮਮ ਪ੍ਰਸੰਗੁ ॥
ਸਤਿ ਸਤਿ ਕਹਿ ਸੂਰੁ ਗੁਸਾਂਈ ॥ ਕਰੇ ਡੰਡੌਤਾ ਬਲਿ ਬਲਿ ਜਾਈ ॥
ਆਪੋ ਅਪਨੀ ਘਰੀ ਸਿਧਾਏ ॥ ਸੂਰੁ ਨਾਰ ਕੌ ਸੇਜ ਸਦਾਏ ॥ ੧੦੯ ॥

**ਦੋਹਰਾ ॥**

ਨਾਰ ਨ ਬੋਲੀ ਡਰ ਗਈ ਪਿਛਲੀ ਬਾਤਿ ਬਿਚਾਰ ॥ ਮਤੁ ਮੁਝ ਕੋ ਅਬ ਤਿਜਾਗ ਦੇ ਤਾਂ ਮਹਿ ਕਰੌ ਪੁਕਾਰੁ ॥ ੧੧੦ ॥

---

1. ਕੋਹੜੀ 2. ਕੋਹੜ ਦੂਰ ਹੋ ਗਿਆ 3. ਸੁੰਦਰ ਹੋ ਗਿਆ

**ਚੌਪਈ ॥**

ਏਕੁ ਪੂਤੁ ਸੂਰੁ ਉਪਜਾਯਾ ॥ ਸਹਜੁ ਗੁਪਾਲੁ ਸੁ ਨਾਮ ਰਖਾਯਾ ॥

727.ੳ ਐਸੀ ਕਥਾ ਸੂਰੁ ਕੀ ਸੁਨੀ ॥ / ਸਾਰੀ ਜਾਇ ਨਾਮੁ ਕਰ ਭਨੀ ॥

ਬੀਨ ਬੀਨ ਪ੍ਰਬੀਨ ਲਈ ਹੈ ॥ ਸੂਰ ਕਥਾ ਅਤ ਬਹੁਤੁ ਭਈ ਹੈ ॥

ਭਗਤਿ ਕਰਤਿ ਪੂਰਨ ਜਿਨਿ ਭਏ ॥ ਜੋਗ ਭੋਗ ਭੋਗ ਦਿਨ ਲਏ ॥ ੧੧੧ ॥

**ਦੋਹਰਾ ॥**

ਠਾਕੁਰੁ ਦੀਨੀ ਮੁਕਤਿ ਗਤਿ ਲੀਨੀ ਭਗਤਿ ਸੁਜਾਨ ॥ ਬਜਰਿ ਬਜੰਤ੍ਰ ਰਾਮ ਦਰ ਸੂਰ ਚਲੇ ਨਿਜ ਥਾਨ ॥ ੧੧੨ ॥

**ਚੌਪਈ ॥**

ਠਾਕੁਰ ਲੀਨਾ ਸੂਰੁ ਬੁਲਾਇ ॥ ਮੁਕਤਿ ਖਲਾਸ ਕਵਾਇ[1] ਪਹਿਰਾਇ ॥

ਬਾਸੈ ਨਾਨਕ ਕਹਿਆ ਜੋਇ ॥ ਤਿਥੈ ਭਗਤਿ ਵਸਹਿ ਕਈ ਲੋਇ ॥

ਜਿਨ ਕੈ ਰਾਮ ਰਹਿਆ ਭਰਪੂਰ ॥ ਸਾਈ ਠੌਰ ਪਾਈ ਜਨ ਸੂਰ ॥

ਰੁਕਮਨ ਰਾਧਕ ਗੋਪੀ ਜਹਾਂ ॥ ਸੂਰਦਾਸ ਕਾ ਆਸਨੁ ਤਹਾਂ ॥ ੧੧੩॥

**ਦੋਹਰਾ ॥**

ਸੂਰੁ ਭਯੋਂ ਮਸਊਰ ਤਬ ਗਾਏ ਗੁਨ ਗੋਪਾਲ ॥ ਦਰਬਾਰੀ ਤੂਭੀ ਗਾਉ ਗੁਨ ਮਤੁ ਪ੍ਰਭ ਹੋਇ ਦਯਾਲ ॥ ੧੧੪ ॥

**ਚੌਪਈ ॥**

ਸੁਰਦਾਸ ਭਗਤਾਂ ਮਹਿ ਗਨਿਆ ॥ ਚਾਰਕੁੰਟ ਸਚੇ ਖੰਡ ਸੁਨਿਆ ॥

ਐਸੀ ਰਾਮ ਨਾਮ ਵਡਿਆਈ ॥ ਸੁਣੇ ਭਣੇ ਤਿਸਕੀ ਗਤਿ ਭਾਈ ॥

ਭਗਤਿ ਜਗਤਿ ਮਹਿ ਉਤਮ ਕਰੇ ॥ ਭਗਤਿ ਬਿਨਾ ਗਤਿ ਮੁਕਤਿ ਨ ਲਹੇ ॥

ਨਾਨਕ ਪੰਥੀ ਜਨੁ ਦਰਬਾਰੀ ॥ ਹਰਿਜਨ ਹਰਿ ਵਿਟਹੁ ਬਲਿਹਾਰੀ ॥ ੧੧੫ ॥

**ਦੋਹਰਾ ॥**

ਰਾਮ ਕਥਾ ਤੇ ਸਤਿ ਹੈ ਭਗਤ ਕਥਾ ਪਰਵਾਨੁ ॥ ਦਰਬਾਰੀ ਹਰਿਜਨੁ ਹਰਿ ਬਿਖੇ ਤੂਤੌ ਦ੍ਵੈਤਿ ਨ ਮਾਨੁ ॥ ੧੧੬ ॥

**ਦੋਹਰਾ ॥**

ਸੂਰ ਪ੍ਰਚੀ ਪੂਰਨ ਭਈ ਕਥਾ ਬੀਸ ਨੌ ਜਾਨੁ ॥ ਬਾਬੇ ਨਾਨਕ ਕੀ ਕਥਾ ਸੁਨਹੁ ਭਲੂਦੇ ਕਾਨ ॥ ੧੧੭ ॥ ੨੯ ॥

1. ਮੁਕਤੀ ਦੀ ਪੋਸ਼ਾਕ (ਕਵਾਇ)

**ੴ ਸਤਿਗੁਰੁ ਬਾਬਾ ਨਾਨਕ ॥ ਅਭੇ ਰਾਮ ਪ੍ਰਸਾਦਿ ॥**
**ਪੂਰੀ ਕਥਾ ਗੁਰੂ ਬਾਬੇ ਨਾਨਕ ਜੀ ਕੀ॥**
**ਬੈਂਤੁ ॥**
ਨਾਨਕ ਨਾਮ ਲਏ ਦੁਖ ਪਾਪ ਗਏ ਸੇਈ ਸਫਲ ਭਏ ਏਥੇ ਆਇ ਕੇ ਤੇ ॥
ਜਿਨਾ ਦਰਸੁ ਦੀਆ ਜੂਆ[1] ਜੀਤਿ ਲੀਆ ਪੀਆ ਪ੍ਰੇਮ ਪਿਆਲਾ ਅਘਾਇ[2] ਕੇ ਤੇ ॥
ਜਿਨਾ ਬਾਕ ਮੰਨੇ ਸੇਈ ਧੰਨੁ ਧੰਨੇ ਚਲੇ ਜੰਮਣਾ ਮਰਣੁ ਮਿਠਾਇ ਕੇ ਤੇ ॥
ਦਰਬਾਰੀ ਦਾਸੁ ਆਖੇ ਸਚੋ ਸਚੁ ਭਾਖੇ ਆਖਹੁ ਵਾਹਿਗੁਰੂਚਿਤ ਲਾਇ ਕੇ ਤੇ ॥ ੧ ॥
**ਚੌਪਈ ॥**
ਗੁਰੁ ਨਾਨਕ ਕੀ ਪਰਚੀ ਏਹੁ ॥ ਤਨੁ ਮਨੁ ਸਰਵਨ ਦੈ ਸੁਨਿ ਲੇਹੁ ॥
ਗੁਰ ਨਾਨਕ ਕੀ ਉਤਮ ਕਥਾ ॥ ਜਿਤੁ ਸੁਣਿਆ ਉਜਲ ਮੁਖ ਮਥਾ ॥
ਗੁਰੁ ਨਾਨਕ ਕੀ ਅਕਥ ਕਹਾਨੀ ॥ ਜਮੁ ਦੁਖੁ ਲਾਥਾ ਜਿਨ ਸੁਨ ਆਨੀ ॥
727.ਅ / ਵਾਹਿਗੁਰੂ ਨਾਨਕ ਜੋ ਕਹੈ ॥ ਜੰਮਣ ਮਰਣ ਦੁਹਾਂ ਥੋ ਰਹੈ ॥ ੨ ॥
**ਦੋਹਰਾ ॥**
ਨਾਨਕ ਮੂਰਤਿ ਨਾਮ ਕੀ ਅੰਗਦ ਜਾ ਕੈ ਅੰਗੁ ॥ ਅਮਰਦਾਸ ਪਰੰਪਰੋ ਅਬ ਕਹਿਹੋ ਪਰਸੰਗੁ ॥ ੩ ॥
**ਚੌਪਈ ॥**
ਵਾਹਿਗੁਰੂ ਗੁਰੁ ਨਾਨਕ ਸੋਈ ॥ ਤਾਂ ਮਹਿ ਭਿੰਨ ਭੇਦੁ ਜਿਨਿ ਕੋਈ ॥
ਨਾਨਕ ਨਾਮ ਨਿਰੰਜਨ ਕੇਰਾ ॥ ਜਿਨ ਜਪਿਆ ਸਚਖੰਡ ਬਸੇਰਾ ॥
ਗੁਰ ਨਾਨਕ ਕੀ ਸੁਨੈ ਜੋ ਕਥਾ ॥ ਦੁਖ ਦਰਦ ਜਮ ਕਾ ਤੋ ਲਥਾ ॥
ਸਤਿਗੁਰੁ ਨਾਨਕੁ ਅਪਰ ਅਪਾਰਾ ॥ ਤਤੁ ਮਿਥਿਆ ਤੇ ਕੀਆ ਨਿਰਾਰਾ ॥
ਸਤਿਗੁਰੁ ਨਾਨਕ ਪਰਉਪਕਾਰੀ ॥ ਸਦਕੇ ਕੀਤਾ ਜਨੁ ਦਰਬਾਰੀ ॥ ੪ ॥
**ਦੋਹਰਾ ॥**
ਉਪਮਾ ਸਤਿਗੁਰ ਦੇਉ ਕੀ ਕਹਨ ਕਥਨ ਮਹਿ ਨਾਂਹਿ ॥ ਏਕ ਜੀਭ ਕੀ ਕਿਆ ਚਲੀ ਕੋਟਿ ਜੀਭ ਹੋ ਜਾਂਹਿ ॥੫ ॥
**ਸੋਰਠਾ ॥**
ਉਪਮਾ ਅਪਰ ਅਪਾਰ ਪਾਰੁ ਨ ਕੋਈ ਕਰ ਸਕੈ ॥ ਕਹਿ ਨ ਸਕੈ ਮੁਖ ਚਾਰ ਸੇਖਨਾਗ ਸਹੰਸ੍ਰ ਫਨੀ ॥ ੬ ॥
**ਚੌਪਈ ॥**
ਗੁਰ ਨਾਨਕ ਦੀ ਅੰਮ੍ਰਿਤ ਬਾਨੀ ॥ ਪਾਰਬ੍ਰਹਮ ਪਰਮੇਸੁਰ ਮਾਨੀ ।
ਸੁਤਹ ਸਿਧਿ ਸੁਅੰਪ੍ਰਕਾਸ[3] ॥ ਬ੍ਰਹਮ ਗਿਆਨੀ ਸਮ ਅਬਿਨਾਸ ॥
ਆਠੋਂ ਅੰਗ ਜੋਗ ਕੈ ਸਾਧਿ ॥ ਨਾਵੀ ਤੁਰੀਆ ਪਰੇ ਸਮਾਧਿ ॥
ਨਾਨਕੁ ਗੁਰੂ ਉਲੰਘਤ ਭਯਾ ॥ ਦਸ ਅਠ ਸਿਧਿ ਤਯਾਗਿ ਗੁਰੁ ਗਯਾ ॥
ਤੇਤੀਸ ਪਲਛਣ ਭਗਤਿ ਕਮਾਈ ॥ ਨਾਨਕ ਕੌ ਪ੍ਰਭ ਦਈ ਵਡਾਈ ॥ ੭ ॥
**ਦੋਹਰਾ ॥**
ਗੁਰੁ ਨਾਨਕੁ ਅਪਰੰਪਰੋ[4] ਪਾਰੁ ਨ ਪਾਯਾ ਜਾਇ ॥ ਗੁਰੁ ਸਾਗਰ ਕੀ ਥਾਹਿ ਜਿਨ ਕਹਾਂ ਸੁਨਾਵੈ ਗਾਇ ॥ ੮ ॥
**ਚੌਪਈ ॥**
ਨਾਨਕ ਪਾਯਾ ਬ੍ਰਹਮ ਗਯਾਨੁ ॥ ਖਟ ਲਖਣੁ[5] ਪੂਰਨੁ ਭਗਵਾਨੁ ॥
ਦਰਸਨੁ ਪਰਸ ਭਯਾ ਸਮਦ੍ਰਸੀ ॥ ਕਿਆ ਕੋਊ ਗੁਰੁ ਕੀ ਉਪਮਾ ਕਰਸੀ ॥

---

1. ਜੀਵਨ-ਰੂਪੀ ਖੇਲ ਦਾ, ਜੂਆ 2. ਤ੍ਰਿਪਤ ਹੋ ਕੇ 3. ਆਪਣੇ ਆਪ ਪ੍ਰਕਾਸ਼ ਹੋਇਆ 4. ਜਿਸਦਾ ਅੰਤ ਨਾ ਪਾਇਆ ਜਾ ਸਕੇ 5. ਛੇ ਲੱਛਣ (ਵੇਖੋ ਅੰਤਿਕਾ-II)

ਨਾਨਕੁ ਭਗਤੁ ਬਡਾ ਜਗ ਮਾਂਹੀ ॥ ਕਹਨ ਕਥਨ ਮਹਿ ਕੀਮਤਿ ਨਾਂਹੀਂ ॥
ਗੁਰ ਨਾਨਕ ਕੀ ਉਪਮਾ ਸੁਨੇ ॥ ਪਾਵੈ ਪ੍ਰਮਪਦੁ ਉਸਤਤਿ ਭਨੈ ॥ ੯ ॥

**ਦੋਹਰਾ ॥**

ਗੁਰ ਉਸਤਤਿ ਜੋ ਜਨੁ ਸੁਨੇ ਲਾਗੇ ਸਰਮੁ ਨ ਖੇਦੁ ॥ ਬਿਸਨ ਕਿਸਨ ਜਿਉ ਭੇਦ ਨਹਿ ਹਰਿ ਨਾਨਕ ਜਿਨਿ ਭੇਦੁ ॥੧੦ ॥

**ਚੌਪਈ ॥**

ਗੁਰ ਨਾਨਕ ਬਹੁਤ ਪਤਿਤ ਉਧਾਰੇ ॥ ਠਗ ਚੋਰ ਸਬ ਪਾਰ ਉਤਾਰੇ ॥
ਜੋ ਜਨ ਅਪਨੀ ਨਾਉ ਚੜਾਏ ॥ ਜਨਮ ਮਰਨ ਮਹਿ ਬਹੁੜਿ ਨ ਆਏ ॥
ਗੁਰ ਨਾਨਕ ਕੀ ਆਏ ਸਰਨੀ ॥ ਤਿਨੁ ਕੀ ਨਾਹਿ ਵੀਚਾਰੀ ਕਰਨੀ ॥
ਗੁਰ ਨਾਨਕ ਕੇ ਪੰਥ ਜੁ ਪਏ ॥ ਤਿਨ ਕੇ ਸੰਸੇ ਸਗਲੇ ਗਏ ॥ ੧੧ ॥

728.ਉ / **ਦੋਹਰਾ ॥**

ਪਾਛੈ ਰਾਜਾ ਜਨਕੁ ਥਾ ਕਰੇ ਰਾਜ ਮਹਿ ਜੋਗੁ ॥ ਆਏ ਹਰਖੁ[1] ਨ ਹੋਵਈ ਗਏ ਨ ਉਪਜੇ ਸੋਗ ॥ ੧੨ ॥

**ਚੌਪਈ ॥**

ਪੂਰਬਲੀ[2] ਅਬ ਕਥਾ ਸੁਨਾਊ ॥ ਗੁਰਮੁਖਿ ਸੁਨਿ ਨਿਜ ਮੁਖ ਗੁਨ ਗਾਊਂ ॥
ਤੇਤੇ ਜੁਗ ਮਹਿ ਜਨਕੁ ਰਜਾਨ ॥ ਪੂਰਨੁ ਪੂਰਖੁ ਸੁਨਹੁ ਦੇ ਕਾਨ ॥
ਕਰੇ ਰਾਜ ਮਹਿ ਜੋਗ ਸੁਭਾਇਕ ॥ ਜਗਤੁ ਉਧਾਰੁ ਕਰਨ ਕੀ ਲਾਇਕ ॥
ਰਾਜੁ ਜੋਗੁ ਦੋਨੋ ਲਯ ਕਰੇ ॥ ਜੋ ਲੜਿ ਲਾਗੇ ਪਾਰ ਉਤਰੇ ॥ ੧੩ ॥

**ਦੋਹਰਾ ॥**

ਕਰੇ ਭਗਤਿ ਜਿਉ ਭਗਤਿ ਮਹਿ ਸੋ ਤੁਮ ਦੇਹੁ ਸੁਨਾਇ ॥ ਜਿਉ ਮੁਰਗਾਈ ਜਲੁ ਬਿਖੇ ਜਲੁ ਜਿਨਿ ਛੂਹ ਨ ਪਾਇ ॥੧੪ ॥

**ਚੌਪਈ ॥**

ਜਨਕ ਚਲਾਯਾ ਧਰਮੁ ਨਿਆਉ ॥ ਕਰੇ ਨ ਕਿਸ ਹੀ ਸੌ ਅਨਿਆਉ ॥
ਜੋ ਕੋਈ ਕਰਿ ਆਵੈ ਆਸਿ ॥ ਜਨ ਕਹੁ ਕੋਇ ਨ ਜਾਇ ਨਿਰਾਸੁ ॥
ਭੂਖਾ ਆਵੈ ਖਾਇ ਅਨਾਜੁ ॥ ਸਬ ਕਾ ਕਰਦੇ ਪੂਰਨ ਕਾਜ ॥
ਤ੍ਰਿਖਾਵੰਤੁ[3] ਆਇ ਪੀਵੈ ਪਾਨੀ ॥ ਜਗ ਮਹਿ ਚਲੀ ਪੁੰਨ ਕਹਾਨੀ ॥ ੧੫ ॥

**ਦੋਹਰਾ ॥**

ਨੰਗੇ ਸੌ ਬਸਤ੍ਰ ਮਿਲੈ ਜਗ ਚਲੀ ਧਰਮਸਾਲ ॥ ਕਰੇ ਰਾਜ ਮਹਿ ਜੋਗੁ ਜਿਉ ਬਡੌ ਜਨਕੁ ਭੂਪਾਲੁ ॥ ੧੬ ॥

**ਸੋਰਠਾ ॥**

ਜਨਕੁ ਭਯਾ ਗੁਰਦੇਉ ਐਸੇ ਜੈਸੇ ਸਿਖਿ ਜਿਸੁ ॥ ਐਸਾ ਇਕੁ ਸੁਖਿ ਦੇਊ ਸੋਲਹ ਕਲਾ ਸਪੂਰਨੋ ॥ ੧੭ ॥
ਏਕੁ ਚਰਨੁ ਅਗਨਿ ਮਹਿ ਧਰੇ ॥ ਏਕੁ ਇਸਤਰੀ ਮਰਦਨੁ[4] ਕਰੇ ॥
ਸੁਖ ਦੁਖ ਦੁਹਿ ਤੇ ਰਹੇ ਪਿਆਰਾ ॥ ਜਨਕੁ ਭਗਤੁ ਠਾਕਰ ਕੋ ਪਿਆਰਾ ॥
ਸੁਖਦੇਵ ਸਿਖਿ ਉਪਰ ਪਈ ਗਿਲਾਨ[5] ॥ ਬੂਝੇਂ ਜਾਇ ਗੁਰੂ ਕੌ ਗਿਆਨ ॥
ਜੋਗ ਰਾਜ ਮਹਿ ਕਿਵ ਕਰਿ ਹੋਇ ॥ ਮਨ ਮਹਿ ਸੰਸਾ ਲਹੈ ਨ ਕੋਇ ॥ ੧੮ ॥

**ਦੋਹਰਾ ॥**

ਜੋਗ ਮਹਿ ਸਿਵ[6] ਖਿਮਾ ਜਤੁ ਰਾਜ ਮਾਹਿ ਅਭਿਮਾਨ ॥ ਕਿਵ ਕਰਿ ਜੋਗੁ ਕਮਾਂਵਨਾ ਏਕਠਿ ਨ ਨਿਸਿ ਭਾਨ[7] ॥ ੧੯ ॥

**ਚੌਪਈ ॥**

ਜਹਾਂ ਭੋਗੁ ਤਹਾਂ ਜੋਗੁ ਨ ਹੋਈ ॥ ਕਿਵ ਕਰਿ ਜੋਗ ਕਮਾਵੈ ਕੋਈ ॥
ਰਾਜ ਭੋਗ ਤਜਿ ਹੋਇ ਉਦਾਸੁ ॥ ਅਥਵਾ ਜਾਇ ਲਹੇ ਬਨਵਾਸੁ ॥

1. ਖੁਸ਼ੀ 2. ਪਿਛਲੇ ਜਨਮ ਦੀ 3. ਪਿਆਸਾ 4. ਮਾਲਿਸ਼ 5. ਨਫ਼ਰਤ 6. ਕਲਿਆਣ 7. ਰਾਤ ਅਤੇ ਸੂਰਜ ਇਕੱਠੇ ਨਹੀਂ ਹੋ ਸਕਦੇ

ਦਿਨ ਤੇ ਰਾਤਿ ਰਾਤਿ ਤੇ ਸੁਰੁ ॥ ਰਾਜ ਤੇ ਜੋਗ ਏਤਨਾ ਦੂਰ ॥
ਰਾਜ ਮਾਹਿ ਝਗਰੇ ਬਹੁ ਬਾਦਿ ॥ ਹਰਖ ਸੋਗ ਚਿੰਤਾ ਅਰੁ ਸੁਆਦਿ ॥ ੨੦ ॥
**ਦੋਹਰਾ ॥**
728.ਅ ਰਾਜ ਮਾਂਹਿ ਅਭਿਮਾਨੁ ਹੈ ਕਿਵ ਕਰਿ ਧਰੇ ਧਜਾਨੁ ॥ ਆਠ ਪਹਰ ਕੌ ਖਵ/ਝਨੈ[1] ਹੋਤਿ ਨ ਬ੍ਰਹਮ ਗਿਜਾਨੁ ॥ ੨੦ ।[2]
**ਚੌਪਈ ॥**
ਏਹਿ ਗਿਲਾਨ ਪਈ ਸੁਖਦੇਵ ॥ ਅੰਤਰਜਾਮੀ ਹੈ ਗੁਰਦੇਵ ॥
ਦੈ ਦਿਸਟਾਂਤੁ[3] ਗਿਲਾਂਨ ਮਿਟਾਈ ॥ ਭਸਾ ਨਿਹਚੌ ਸੁਖਦੇਵ ਗੁਸਾਂਈ ॥
ਥਾਲੀ ਪੂਰੀ ਜਨਕ ਸਨੇਹਿ ॥ ਸੁਕਦੇਉ ਗੁਸਾਈ ਲੀਜੈ ਏਹਿ ॥
ਬਜਾਰ ਤਮਾਸਾ ਦੇਖਹੁ ਜਾਇ ॥ ਇਸ ਕੀ ਬੂੰਦ ਨ ਜਾਣੀ ਪਾਇ ॥ ੨੧ ॥
**ਦੋਹਰਾ ॥**
ਥਾਲੀ ਲੀਨੀ ਹਾਥਿ ਮੈ ਵੜਿਆ ਜਾਇ ਬਜਾਰ ॥ ਅਨਿਕ ਤਮਾਸੇ ਰੰਗ ਬਹੁ ਸੱਕੈ ਨਾਹਿ ਨਿਹਾਰ[4] ॥ ੨੨ ॥
**ਚੌਪਈ ॥**
ਥਾਲੀ ਮਹਿ ਸੁਖਿਦੇਵ ਧਿਆਨੁ ॥ ਮਤੁ ਇਸ ਕਾ ਹੋਇ ਜਾਵੈ ਜਾਨੁ ॥
ਕਈ ਤਮਾਸੇ ਚੋਜ ਅਨੇਕ ॥ ਸੁਖਦੇਵ ਨਿਹਾਰ ਨ ਸਕਿਜੌ ਏਕੁ ॥
ਸਾਰਾ ਦਿਨੁ ਫਿਰਿ ਘਰਿ ਘਰਿ ਆਯਾ ॥ ਜਨਕ ਗੁਰੂਕੌ ਸੀਸੁ ਨਿਵਾਯਾ ॥
ਜਨਕੁ ਕਹੈ ਸੁਖਦੇਵ ਉਚਾਰ ॥ ਕਹੁ ਕੀ ਦੇਖਿਆ ਮਾਂਹਿ ਬਜਾਰ ॥ ੨੩ ॥
**ਦੋਹਰਾ ॥**
ਸੁਖਿਦੇਉ ਕਹੇ ਗੁਰਦੇਉ ਜੀ ਮੁਝੁ ਕੁਝੁ ਦੇਖਿਓ ਨਾਂਹਿ ॥ ਗਿਰੇ ਬੂੰਦ ਗਤੁ ਤੇਲ ਦੀ ਧਿਜਾਨੁ ਤੇਲ ਹੀ ਮਾਂਹਿ ॥ ੨੪ ॥
**ਚੌਪਈ ॥**
ਜਨਕੁ ਕਹੈ ਸੁਨਿ ਲੈਹ ਸੁਖਿਦੇਉ ॥ ਹਮਰਾ ਧਿਆਨੁ ਲਗਾ ਅਤਿ ਏਉ ॥
ਚਰਨ ਕਮਲ ਸੌ ਹਮਰੀ ਪ੍ਰੀਤਿ ॥ ਜਲ ਮੀਨੇ ਕੀ ਜੈਸੀ ਰੀਤਿ ॥
ਰਾਜ ਮਾਂਹਿ ਮੇਰੋ ਕਛੁ ਨਾਂਹਿ ॥ ਚਰਨ ਕਮਲ ਹਮਰੇ ਮਨ ਮਾਂਹਿ ॥
ਜਿਵੈ ਤੇਲ ਕੀ ਬੂੰਦ ਨ ਜਾਇ ॥ ਸਾਸੁ ਨ ਬਿਰਥਾ ਸਕੌ ਗਵਾਇ ॥ ੨੫ ॥
**ਦੋਹਰਾ ॥**
ਮਨ ਤੇ ਮਿਟੀ ਗਿਲਾਨ[5] ਤਬ ਸੁੱਧੁ ਭਯੋ ਸੁਖਦੇਉ ॥ ਜਾਨਿਜਾ ਅਪਨੇ ਮਨ ਬਿਖੇ ਪਾਯਾ ਸਤਿਗੁਰੁ ਦੇਉ ॥ ੨੬ ॥
**ਚੌਪਈ ॥**
ਇਕਿ ਦਿਨਿ ਆਏ ਸਾਧ ਸੁਭਾਇ ॥ ਦਰਸਨੁ ਪਾਯਾ ਬੈਠੇ ਆਇ ॥
ਮਨ ਮਹਿ ਬੂਝ ਨ ਕੀ ਕੁਝੁ ਆਵੈ ॥ ਤਬ ਬੂਝਹਿ ਜਬ ਆਪਿ ਬੁਲਾਵੈਂ ॥
ਰਾਮ ਕ੍ਰਿਸਨ ਕਰਿ ਬੈਠੇ ਸੋਇ ॥ ਜਨਕੁ ਨ ਤਿਨਾ ਬੁਲਾਵੈ ਕੋਇ ॥
ਔਰੁ ਜਗਤਿ ਕੇ ਝਗਰ ਚੁਕਾਵੈ ॥ ਸਾਧ ਜਨਾ ਕੌ ਨਾਹਿ ਬੁਲਾਵੈ ॥ ੨੭ ॥
**ਦੋਹਰਾ ॥**
ਰੂਠ ਚਲੇ ਤਬ ਸਾਧ ਜਨ ਜਨਕ ਬੁਲਾਏ ਨਾਂਹਿ ॥ ਮਤੁ ਗੁਸਾ ਮਾਨਹਿ ਸਾਧ ਜਨ ਜਨਕੁ ਕਹੇ ਮਨ ਮਾਂਹਿ ॥ ੨੮ ॥
**ਸੋਰਠਾ ॥**
ਬੋਲਜੌ ਜਨਕੁ ਸੁਭਾਇ ਸਾਧ ਜਨੋ ਕਤ ਉਠਿ ਚਲੇ ॥ ਆਇ ਕਿਤੁ ਪ੍ਰਥਾ/ਇ[6] ਸਾਈ ਸੁਨਾਵਹੁ ਆਖਿ ਮੁਝ ॥ ੨੯ ॥
**ਚੌਪਈ ॥**
ਸਾਧੂ ਬੋਲਹਿ ਸੁਨ ਭੂਪਾਲ ॥ ਭਗਤਿ ਨਬੇਰਹਿ ਝਗਰ[7] ਜੰਜਾਲ ॥
ਸਾਧੋ ਸਾਥਿ ਨ ਬੋਲਹਿ ਕਾਂਹਿ ॥ ਹਮਰੇ ਮਨ ਕੀ ਬੁਝਹਿ ਨਾਂਹਿ ॥

1. ਖੋਝਣ, ਖੋਜਣ ਨਾਲ 2. ਇਥੇ 20 ਅੰਕ ਦੁਬਾਰਾ ਆਇਆ ਹੈ 3. ਪ੍ਰਮਾਣ ਦੇ ਕੇ 4. ਵੇਖ 5. ਨਫ਼ਰਤ, ਗਿਲਾਨੀ 6. ਕਿਸ ਕਾਰਣ ਆਏ ਸੀ 7. ਝਗੜੇ ਨਬੇੜੇ

ਜਨਕੁ ਕਹੈ ਕਜੇ ਅਬ ਸੋਇ ॥ ਜੋ ਕੁਛ ਤੁਮਰੋ ਮਨ ਮਹਿ ਹੋਇ ॥
ਸਾਧੂ ਬੋਲਹਿ ਸੁਨਹੁ ਰਜਾਨ ॥ ਜੋਗੁ ਰਾਜ ਮਹਿ ਕਹਹੁ ਬਖਾਨ ॥ ੩੦ ॥

**ਦੋਹਰਾ ॥**

ਮੈਂ ਮੇਰੀ ਅਬ ਗਈ ਬਿਨੁ ਕਿਉ ਕਰਿ ਹੋਵੈ ਜੋਗੁ ॥ ਜੋਗੁ ਤਬ ਲਗੁ ਲਭੈ ਨਹੀਂ ਜਬ ਲਗ ਤਜੈ ਨ ਭੋਗ ॥ ੩੧ ॥

**ਚੌਪਈ ॥**

ਮੈਂ ਮੇਰੀ ਕਾ ਨਾਉਂ ਨ ਥਾਂਉ ॥ ਮਿਰਗ ਤ੍ਰਿਸਨਾ ਜਲੁ ਗੰਧ੍ਰਬ[1] ਗਾਉ ॥
ਸੁਪਨ ਸਮਗ੍ਰੀ ਪੇਖੀ ਮੋਹਿ ॥ ਸਾਚੁ ਸੁਨਾਇ ਬੁਝਾਵੌ ਤੋਹਿ ॥
ਦਾਈ ਜਾਨ ਖਿਲਾਵੈ ਤਾਤੁ ॥ ਹਿਤੁ ਦੇ ਰਾਖੇ ਚੂਮੇ ਵਾਤੁ ॥
ਟਹਲ ਕਰੇ ਖਵਾਇ ਪੈਨਾਇ ॥ ਦੂਧੁ ਚੁੰਘਾਵੈ ਰਖੇ ਨਵਾਇ ॥ ੩੨ ॥

**ਦੋਹਰਾ ॥**

ਟਹਲ ਭਾਉ ਸਭ ਕੁਛ ਕ੍ਰੇ ਮਨ ਮਹਿ ਰਹੈ ਨਿਰਾਸਿ ॥ ਜਨਕੁ ਕਹੈ ਸਾਧੋ ਸੁਨਹੁ ਮੋ ਮਨੁ ਇਹੁ ਬਿਸਵਾਸੁ ॥ ੩੩ ॥

**ਚੌਪਈ ॥**

ਸਾਧ ਜਨਾ ਕੌ ਪਤਾ ਸੁਣਾਯਾ ॥ ਦੇ ਦਿਸਟਾਂਤ ਸਾਧ ਸਮਝਾਯਾ ॥
ਦਾਈ ਪਾਲੈ ਕਰ ਅਤਚਾਹਿ[2] ॥ ਮਨ ਮਹਿ ਜਾਨੈ ਮੇਰੋ ਨਾਂਹਿ ॥
ਬਹੁਤੁ ਔਰ ਦਿਸਟਾਂਤ ਦਿਖਾਏ ॥ ਭਲੀ ਭਾਂਤਿ ਸਾਧ ਸਮਝਾਏ ॥
ਬਹੁਤੁ ਸੁਧੁ ਸਾਧ ਸਮਝਾਏ ॥ ਰਾਜ ਮਾਂਹਿ ਜੋਗ ਇਵ ਹੋਈ ॥
ਸਾਧਾ ਸਮਝੀ ਸਾਚੀ ਸੋਈ ॥ ੩੪ ॥

**ਦੋਹਰਾ ॥**

ਗ੍ਰਿਸਤ ਬਿਖੈ ਬੈਰਾਗੁ ਜਜੋਂ ਰਾਜ ਬਿਖੈ ਜਿਮਿ ਜੋਗੁ ॥ ਆਏ ਗਏ ਨਾ ਸੁਖ ਦੁਖੀ ਨ ਤਿਸੁ ਹਰਖੁ ਨ ਸੋਗੁ ॥ ੩੫ ॥

**ਚੌਪਈ ॥**

ਗ੍ਰਿਸਤ ਮਾਂਹਿ ਐਸਾ ਬੈਰਾਗੁ ॥ ਨਾਹਨ ਦਵੇਖ ਨਾਕਾ ਸੌ ਰਾਗੁ ॥
ਗ੍ਰਿਹ ਬਨੁ[3] ਦੋਨੋ ਸਮਸਰ ਜਾਨੈ ॥ ਕਾਗ ਵਿਸਟਾ[4] ਵਤਿ ਭੋਗ ਪਛਾਨੈ ॥
ਸਰਪ ਸਮਾਨ[5] ਨਾਰ ਕੋ ਪੇਖੇ ॥ ਬਿਖੇ ਭੋਗ ਬਿਖੁ ਸਮ ਸਬ ਦੇਖੇ ॥
ਗ੍ਰਿਸਤਿ ਮਾਂਹਿ ਬੈਰਾਗੁ ਕਹਾਵੈ ॥ ਸਾਧ ਜਨਾ ਕੌ ਜਨਕੁ ਸੁਨਾਵੈ ॥ ੩੬ ॥

**ਦੋਹਰਾ ॥**

ਜਨਕ ਵਾਰਤਾ ਸਾਧ ਸੁਨ ਸਬਨ ਨਿਵਾਜਾ ਸੀਸ ॥ ਰਾਜ ਜੋਗੁ ਦੋਨੋ ਕਰੈ ਜਾਨੀ ਬਿਸਵੇ ਬੀਸ ॥ ੩੭ ॥

**ਚੌਪਈ ॥**

ਰਾਜ ਮਾਹਿ ਜੋਗ ਇਵ ਹੋਈ ॥ ਦਾਈ ਪਾਲੀ ਰਾਖਾ ਜੋਈ ॥
ਦੂਖ ਸੂਖ ਕੀ ਬਾਛਾ ਨਾਹਿ ॥ ਵੈਰੀ ਮਿਤ੍ਰ ਸਮ ਮਨ ਮਾਹਿ ॥
ਸਾਧ ਪਤੀਣੇ ਸੁਣ ਕਰ ਗਿਆਨੁ ॥ ਰਾਜੇ ਪਾਯਾ ਜੋਗ ਧਿਆਨੁ ॥
ਸਾਧ ਬਚਨ ਸੁਣ ਵਿਦਿਆ ਭਏ ॥ ਮਨ ਕੇ ਸੰਸੇ ਸਗਲੇ ਗਏ ॥ ੩੮ ॥

**ਦੋਹਰਾ ॥**

ਜਨਕਪੁਰੀ ਬੈਕੁੰਠ ਸਮ ਜਹਾਂ ਜਨਕ ਕੌ ਰਾਜੁ ॥ ਧਰਮ ਲੋਗ ਸਗਲੇ ਬਸਹਿ ਖਾਂਹਿ ਨ ਖਾਜੁ ਅਹਾਜੁ[6] ॥ ੩੯ ॥

**ਚੌਪਈ ॥**

729.ਅ ਜਨਕ ਭਗਤ ਅਤ ਭਗਤਿ ਕਮਾਈ ॥ ਪਾਰ / ਬ੍ਰਹਮ ਜਪ੍ਯਾ ਸੁਖਿਦਾਈ ॥
ਭਗਤਿ ਕਰਤਿ ਦਿਨ ਪੂਰੇ ਭਏ ॥ ਜੁਵਾ ਅਵਸਥਾ ਕੈ ਦਿਨ ਗਏ ॥

---

1. ਜਲ ਭਰਪੂਰ 2. ਬਹੁਤ ਪਿਆਰ 3. ਘਰ ਅਤੇ ਜੰਗਲ 4. ਗੰਦਗੀ 5. ਨਾਰੀ ਨੂੰ ਸੱਪ ਸਮਝੇ 6. ਨਾ ਖਾਣ ਯੋਗ

ਠਾਕੁਰ ਜੀ ਤਬ ਭੇਜੇ ਸਾਧ ॥ ਆਗਿਆ ਕੀਨੀ ਅਗਮ ਅਗਾਧਿ ॥
ਜਨਕ ਭਗਤ ਕੋ ਲਯਾਵਹੁ ਜਾਇ ॥ ਹਰਿਜਨ ਆਏ ਆਗਿਆ ਪਾਇ ॥ ੪੦ ॥
**ਦੋਹਰਾ ॥**
ਜਨਕ ਭਗਤ ਢਿਗਿ ਆਇ ਕੈ ਬੈਠੇ ਕਰ ਨਮਸਕਾਰ ॥ ਆਪ ਸੁਣਾਈ ਜਨਕ ਕੌ ਜੋ ਆਖੀ ਕਰਤਾਰ ॥ ੪੧ ॥
**ਸੋਰਠਾ ॥**
ਭੇਜੇ ਦੀਨ ਦਿਆਲ ਪਰਮ ਕ੍ਰਿਪਾਲ ਪ੍ਰਭੁ ਜੂਭਏ ॥ ਚਲੀਏ ਜੀ ਤਤਕਾਲ ਠਾਕੁਰੁ ਤੁਝੇ ਬੁਲਾਇ ਹੈ ॥ ੪੨ ॥
**ਚੌਪਈ ॥**
ਜਨਕ ਖੁਸਾਲੁ ਭਯਾ ਸੁਨ ਬੈਨ[1] ॥ ਕਬ ਦੇਖੋਗਾ ਦਰਸਨੁ ਨੈਨ ॥
ਏਸਿ ਬਚਨ ਪਰ ਬਲਿ ਬਲਿ ਜਾਉ ॥ ਚਲੀਏ ਜੀ ਅਬ ਰਾਮੁ ਧਿਆਉ ॥
ਜਨਕ ਭਗਤ ਕੋ ਸਾਥ ਲੈ ਚੱਲੈ ॥ ਆਏ ਪਾਰਬ੍ਰਹਮ ਕੈ ਘੱਲੈ ॥
ਮਾਰਗ ਮਾਹਿ ਜਾਤਿ ਇਕ ਠੋਰ ॥ ਸੁਨੀ ਕਹਾਹ[2] ਪਰਤਿ ਅਤਿ ਰੌਰ ॥ ੪੩ ॥
**ਦੋਹਰਾ ॥**
ਜਨਕੁ ਭਗਤੁ ਠਾਢਾ ਭਯਾ ਕਾਨੌ ਪਰੀ ਕਹਾਹਿ ॥ ਜਨਕੁ ਕਹੈ ਸਾਧੋ ਸੁਨਹੁ ਕਹੁ ਕੀ ਹੋਤਾ ਆਹਿ ॥ ੪੫ ।[3]
**ਚੌਪਈ ॥**
ਬਾਵੀ ਤਰਫ[4] ਗਲਬਲਾ ਹੋਇ ॥ ਮੁਝੈ ਸੁਨਾਵਹੁ ਵਰਤੇ ਜੋਇ ॥
ਸਾਧ ਸੁਨਾਵਹਿ ਜਨਕ ਸੁਨਿ ਲੇਹੁ ॥ ਨਰਕਿ ਮਾਂਹਿ ਬੁਲਾਲਾ[5] ਏਹੁ ॥
ਦੁਖੀ ਲੋਗ ਹੋਇ ਕਰਲਾਵਹਿ ॥ ਅਪਨਾ ਕੀਤਾ ਆਪੇ ਪਾਵਹਿ ॥
ਨਰਕੁ ਨਰਕੁ ਕਹੀਦਾ ਜੋਈ ॥ ਕੰਨੀ ਸੁਣਿਆ ਦੇਖੋਂ ਸੋਈ ॥ ੪੬ ॥
**ਦੋਹਰਾ ॥**
ਬਿਨੁ ਦੇਖੇ ਜਾਵੌਂ ਨਹੀ ਮੁਝ ਕੌ ਦੇਹੁ ਦਿਖਾਇ ॥ ਸਾਧ ਕਹਿਹਿ ਡਰਤੇ ਅਸੀਂ ਨਰਕ ਨ ਸਕਹਿ ਲਿਜਾਇ ॥ ੪੭ ॥
**ਚੌਪਈ ॥**
ਸਾਧ ਕਹਹਿ ਸੁਨੁ ਭਗਤਿ ਸਲਾਹਿ ॥ ਆਗਿਆ ਨਾਹਨ ਨਰਕ ਲੈ ਜਾਹਿ ॥
ਹਰਿਜਨ ਨਰਕ ਲਿਜਾਨੇ ਨਾਹੀ ॥ ਸਮਝ ਦੇਖੋ ਅਪਨੇ ਮਨ ਮਾਹੀ ॥
ਹਰਿ ਭਗਤਾ ਕੀ ਏਹਾ ਆਨ ॥ ਸਾਧਾ ਕੋ ਦੁਖ ਹੋਇ ਨ ਭਾਨ[6] ॥
ਭਗਤਿ ਸਭ ਬੈਕੁੰਠ ਕੇ ਵਾਸੀ ॥ ਪਾਪੀ ਪਤਿਤ ਹੈ ਨਰਕ ਨਿਵਾਸੀ ॥
ਹਮਰੀ ਕਹੁ ਖਾਂ ਕੌਨੁ ਮਜਾਲਿ ॥ ਤੁਮ ਕੌ ਸਕਹਿ ਨਰਕੁ ਦਿਖਾਲਿ ॥ ੪੮ ॥
**ਦੋਹਰਾ ॥**
ਜਨਕੁ ਹੈ ਨ ਜਾਉਗਾ ਬਿਨੁ ਦੇਖੀ ਇਹ ਜਾਇ ॥ ਦੇਖੌ ਖਾਂ ਅਬ ਜਾਇ ਕੈ ਜੀਆਂ ਕੌਨੁ ਸਜਾਇ ॥ ੪੯ ॥
**ਚੌਪਈ ॥**
ਸਾਧ ਕਹਿ ਹਮ ਬੂਝਹਿ ਜਾਇ ॥ ਠਾਕੁਰ ਜੀ ਪਹਿ ਕਹੌ ਸੁਣਾਇ ॥
ਜਨਕੁ ਭਗਤੁ ਕਹੇ ਅਬ ਜਾਯੈ ॥ ਇਤ ਪ੍ਰੋਜਨ[7] ਕੁਛ ਬਿਲਮੁ ਨ ਲਾਯੈ ॥
ਸੇਵਕ ਸਾਧ ਗਏ ਹਰਿ ਪਾਸਿ ॥ ਜਾਇ ਕਹੀ ਪ੍ਰਭ ਪਹਿ ਅਰਦਾਸਿ ॥
ਜਨਕੁ ਭਗਤੁ ਏਉ ਮੁਖਿ ਕਹੇ ॥ ਨਰਕੁਪਰੀ ਕੌ ਦੇਖਿਆ ਚਹੇ ॥ ੫੦ ॥
**ਦੋਹਰਾ ॥**
730.ੳ ਠਾਕੁਰੁ ਬੋਲੇ ਸੇਵਕਾ ਜਾਹੁ ਜਨਕ ਕੈ / ਪਾਹਿ ॥ ਸਾਈ ਬਾਤਿ ਕਰਹੁ ਤੁਸੀ ਜੋ ਜਨਕ ਉਰ ਚਾਹਿ ॥ ੫੧ ॥

1. ਬਚਨ 2. ਕੁਰਲਾਹਟ 3. ਇਥੇ 44 ਅੰਕ ਛੱਡਿਆ ਹੋਇਆ ਹੈ 4. ਖੱਬੇ ਪਾਸੇ 5. ਰੌਲਾ 6. ਪ੍ਰਗਟ 7. ਪ੍ਰਯੋਜਨ, ਕਾਰਜ ਲਈ

**ਚੌਪਈ ॥**

ਸੇਵਕ ਆਏ ਆਗਿਜਾ ਪਾਇ ॥ ਚਰਨੀ ਲਾਗੇ ਮੁੜਿ ਕੇ ਆਇ ॥
ਚਲਹੁ ਭਗਤਿ ਅਬ ਦੇਖਹੁ ਠੌਰ ॥ ਜਹਾਂ ਕਹਾਹਿ[1] ਪਰਤਿ ਥੀ ਰੌਰ ॥
ਜਨਕੁ ਨਰਕ ਪੁਰ ਵੜਿਆ ਜਾਇ ॥ ਰਹਿਆ ਬੁਲਾਰਾ[2] ਖੜਕੁ ਨ ਪਾਇ ॥
ਜਨਕ ਕਹੈ ਜੀਅ ਕਹਾਂ ਸਿਧਾਏ ॥ ਸੁੰਨ ਭਈ ਅਬ ਖੜਕ ਨ ਪਾਏ ॥ ੫੨ ॥

**ਦੋਹਰਾ ॥**

ਸਾਧ ਕਹਹਿ ਸੁਨੁ ਜਨਕ ਜੀ ਏਹੁ ਸਾਧੁ ਪਰਤਾਪੁ ॥ ਅਗਨਿ ਨਰਕਿ ਕੀ ਬੁਝਿ ਗਈ ਮਿਟੇ ਦੂਖ ਸੰਤਾਪ ॥ ੫੩ ॥

**ਚੌਪਈ ॥**

ਤੁਧੁ ਆਂਏ ਆਤਸਿ[3] ਬੁਝਿ ਗਈ ॥ ਅਬ ਇਨ ਕੌ ਸੀਤਲਾਈ ਭਈ ॥
ਭਗਤਨ ਮਹਮਾ ਕਹੀ ਨ ਜਾਇ ॥ ਜਿਨ ਜਨ ਨਰਕ ਠਰਾਯਾ ਆਇ ॥
ਕਹਿ ਕਬੀਰ ਇਵ ਸਾਖ ਸੁਨਾਈ ॥ ਹਰਿ ਕਾ ਸੇਵਕ ਨਰਕ ਨ ਜਾਈ ॥
ਜੇ ਜਾਵੈ ਸਬ ਸੈਨ ਰਾਵੈ ॥ ਮਰੈ ਹੜੰਬਾ[4] ਨਰਕ ਨ ਠਾਵੈ ॥ ੫੪ ॥

**ਦੋਹਰਾ ॥**

ਜਨਕੁ ਕਹੈ ਈਹਾਂ ਰਹੌ ਇਨ ਜੀਅਨ ਸੁਖੁ ਹੋਇ ॥ ਏਹ ਠੌਰ ਹਮ ਕੌ ਭਲੀ ਆਗੈ ਜਾਂਉਂ ਨ ਕੋਇ ॥ ੫੫ ॥

**ਚੌਪਈ ॥**

ਧਰਮਰਾਇ ਕੌ ਹੋਈ ਸਾਰ ॥ ਰਾਜਾ ਜਨਕੁ ਆਯਾ ਮੁਝ ਦੁਾਰ ॥
ਧਰਮੁ ਉਤਾਇਲਿ[5] ਮਿਲਿਆ ਆਇ ॥ ਅੰਕ ਮਾਲ ਦੈ ਮਿਲੈ ਅਘਾਇ ॥
ਮਿਲੇ ਪਰਸਪਰ ਭੂਪ ਨਰੇਸ ॥ ਬੈਠਿ ਗਏ ਤਬ ਜਨਕੁ ਜਮੇਸੁ[6] ॥
ਸੁਪ੍ਰਸੰਨ ਭਏ ਮਿਲਿ ਦੋਈ ॥ ਕਹਹਿ ਪ੍ਰਸਪਰ ਕਿਰਪਾ ਹੋਈ ॥ ੫੬ ॥

**ਦੋਹਰਾ ॥**

ਜਨਕੁ ਕਹੈ ਸੁਨੁ ਧਰਮਰਾ ਨਰਕਹੁ ਜੀਅ ਨਿਕਾਰ ॥ ਧਰਮ ਕਹੈ ਸੁਨੁ ਜਨ ਜੀ ਕੀਨੇ ਬਹੁਤੁ ਬਿਕਾਰ ॥ ੫੭ ॥

**ਚੌਪਈ ॥**

ਇਹੁ ਪਾਪੀ ਜਿਨਿ ਕਾਢਨਿ ਜੋਗ ॥ ਰਾਮ ਵਿਸਾਰ ਭੋਗੇ ਬਹੁ ਭੋਗੁ ॥
ਉਦਰ ਵਾਸਤੇ ਪਾਪ ਕਮਾਏ ॥ ਕਬਹੂ ਜਾਇ ਨ ਤੀਰਥ ਨਾਏ ॥
ਦਾਨ ਪੁੰਨ ਇਨ ਧਰਮ ਨ ਕੀਨਾ ॥ ਮਨ ਮੁਖਿ ਹਰਿ ਕਾ ਨਾਮੁ ਨ ਲੀਨਾ ॥
ਵਰਤਿ ਨ ਨੇਮ ਨ ਸੰਤਨ ਸੇਵਾ ॥ ਪਿਤਰ ਨ ਪੂਜਾ ਭਜੇ ਨ ਦੇਵਾ ॥ ੫੮ ॥

**ਦੋਹਰਾ ॥**

ਜਨਕੁ ਕਹੈ ਸੁਨੁ ਧਰਮ ਜੀ ਬਡੋ ਪਾਪੁ ਕਹੁ ਕੌਨੁ ॥ ਜਿਤ ਕੀਤੇ ਦੋਜਕ ਪਰੇ ਮਿਟੈ ਨ ਆਵਾਗੌਨੁ ॥ ੫੯ ॥

**ਚੌਪਈ ॥**

ਧਰਮੁ ਕਹੈ ਸੁਨੁ ਜਨਕ ਰਜਾਨਾ ॥ ਤੁਝੈ ਸੁਨਾਵੌਂ ਸੁਨੁ ਦੇ ਕਾਨਾ ॥
ਬ੍ਰਹਮਣ ਘਾਤੁ ਗੌ ਘਾਤੁ ਕਰਾਈ ।[7] ਕੰਨਿਆ ਦਰਬੇ ਖਰਚੇ ਖਾਈ ॥
ਪ੍ਰਦ੍ਰਬ[8] ਹਿਰਹਿ ਮਦ ਮਾਸ ਅਹਾਰੀ ॥ ਜੀਆ ਕੌ ਦੇਵਹਿ ਦੁਖ ਭਾਰੀ ॥
730.ਅ ਸਾਧਾ ਨਿੰਦਹਿ ਧ੍ਰੋਹੁ ਕਮਾਵਹਿ ॥ ਕਾਮ ਕ੍ਰੋਧ ਬਹੁ / ਕਪਟੁ ਹੰਢਾਵਹਿ ॥ ੬੦ ॥

**ਦੋਹਰਾ ॥**

ਸਬ ਤੇ ਪ੍ਰਬਲੁ ਪਾਪੁ ਏਹੁ ਜੋ ਦੇਣਾ ਰਾਮੁ ਵਿਸਾਰਿ ॥ ਇਸਕਾ ਔਖਧੁ ਕੌ ਨਹੀਂ ਦਝਹਿ[9] ਨਰਕਿ ਮਝਾਰ[10] ॥ ੬੧ ॥

---

1. ਚੀਕ ਚਿਹਾੜਾ 2. ਸ਼ੋਰ ਬੰਦ ਹੋ ਗਿਆ 3. ਅੱਗ 4. ਬਨਾਰਸ ਨੇੜੇ ਇਕ ਨਗਰ 5. ਕਾਹਲ ਨਾਲ 6. ਜਮਾਂ ਦਾ ਈਸ਼, ਧਰਮਰਾਜ 7. ਇਹ ਸਾਰੇ ਬੱਜਰ ਪਾਪ ਗਿਣੇ ਹਨ 8. ਦੂਜੇ ਦਾ ਧਨ 9. ਸੜੇਗਾ 10. ਨਰਕ ਵਿੱਚ

**ਚੌਪਈ ॥**

ਜਨਕੁ ਕਹੈ ਸੁਨਹੁ ਧ੍ਰਮਰਾਈ ॥ ਇਨ ਕੀ ਕਰਹੁ ਖਲਾਸੀ ਭਾਈ ॥
ਏਕ ਘੜੀ ਕਾ ਸਿਮਰਨੁ ਲੀਜੈ ॥ ਇਨਿ ਪਾਪਨ ਜੀਅਨ ਕੌ ਦੀਜੈ ॥
ਸਿਮਰਨੁ ਏਕ ਪਾਲੜੈ ਪਾਯਾ ॥ ਇਨ ਕੈ ਪਾਪਾ ਸੰਗਿ ਜੁਖਾਯੈ ॥
ਨਾਮੁ ਪਾਲੜਾ ਜੇ ਝੁਕਿ ਜਾਇ ॥ ਇਨ ਕੋ ਕਾਢਿ ਲੇਹੁ ਧਰਮਰਾਇ ॥ ੬੨ ॥

**ਦੋਹਰਾ ॥**

ਏਕ ਪਾਸਿ ਸਿਮਰਨੁ ਧਰਾ ਪਾਏ ਪਾਪ ਅਨੇਕ ॥ ਸਿਮਰਨੁ ਛਾਬਾ ਝੁਕ ਰਹਿਆ ਧੰਨੁ ਨਾਮ ਕੀ ਏਕ ॥ ੬੩ ॥

**ਚੌਪਈ ॥**

ਨਰਕਹੁ ਛਿਨਵੈ ਕ੍ਰੋੜਿ ਨਿਕਾਰੀ[1] ॥ ਜਨਕ ਭਗਤ ਜਬ ਕ੍ਰਿਪਾ ਧਾਰੀ ॥
ਔਰ ਘੜੀ ਕਾ ਸਿਮਰਨ ਲੇਹੁ ॥ ਇਨਕੋ ਸੁਰਗੁ ਵਾਸੁ ਤੁਮ ਦੇਹੁ ॥
ਧਰਮ ਕਹੇ ਬਿਨੁ ਪਾਪੁ ਭਗਾਏ ॥ ਸੁਰਗ ਲੋਕ ਕਹੁ ਕੋ ਪਹੁਚਾਏ ॥
ਜਨਕੁ ਕਹੇ ਹੋ ਏਵ ਨ ਜਾਂਵਾਂ ॥ ਇਨ ਕੋ ਸਬ ਜਿਨਿ ਸੁਰਗ ਪਠਾਵਾਂ ॥ ੬੪ ॥

**ਦੋਹਰਾ ॥**

ਧਰਮੁ ਕਹੈ ਸੁਨੁ ਜਨਕ ਜੀ ਜਾਂਉ ਪ੍ਰਭੂ ਕੈ ਪਾਸਿ ॥ ਜੋ ਤੁਮ ਕਹੀ ਨ ਲੈ ਕਹੌ ਜਾਇ ਕਰੌ ਅਰਦਾਸਿ ॥ ੬੫ ॥

**ਚੌਪਈ ॥**

ਜਨਕੁ ਕਹੈ ਅਬ ਪ੍ਰਭ ਪਹਿ ਜਾਵਹੁ ॥ ਹਮਰੀ ਕਰਿ ਅਰਦਾਸਿ ਸੁਨਾਵਹੁ ॥
ਧਰਮਰਾਇ ਹਰਿ ਤੀਰ ਸਿਧਾਯਾ ॥ ਨਮਸਕਾਰ ਕਰਿ ਹਰਿ ਜਸੁ ਗਾਯਾ ॥
ਪਾਛੇ ਕਰਿ ਅਰਦਾਸ ਸੁਨਾਈ ॥ ਜਨਕ ਭਗਤਿ ਕੀ ਕਹੀ ਕਹਾਈ ॥
ਨਰਕਹੁ ਕਾਢਿ ਲਏ ਜੀ ਜੇਤੇ ॥ ਸੁਰਗ ਪਠਾਵਹੁ ਕਹਤਾ ਤੇਤੇ ॥ ੬੬ ॥

**ਦੋਹਰਾ ॥**

ਜਨਕੁ ਕਹੈ ਸੋਈ ਕਰਹੁ ਫੇਰੁ ਨ ਪਾਵਹੁ[2] ਕੋਇ ॥ ਬਡਾ ਭਗਤੁ ਮੁਹਿ ਜਨਕੁ ਹੈ ਜੋ ਕੁਝ ਕਹੈ ਸੁ ਹੋਇ ॥ ੬੭ ॥

**ਚੌਪਈ ॥**

ਜਨਕ ਭਗਤਿ ਕੀ ਸੁਨ ਲਹੁ ਬਾਤਿ ॥ ਸੋਈ ਕਰੌ ਜੋ ਬੋਲੇ ਵਾਤਿ ॥
ਜੇ ਓਹੁ ਕਹੈ ਜੁ ਨਰਕੁ ਗਵਾਵਹੁ ॥ ਕੋਈ ਜੀਉ ਨ ਦੋਜਕ ਪਾਵਹੁ ॥
ਉਸ ਕੈ ਕਹੈ ਮੈ ਨਰਕੁ ਗਵਾਵਾਂ ॥ ਜਨਕੁ ਕਹੈ ਮੈਂ ਫੇਰੁ ਨ ਪਾਵਾਂ ॥
ਜਨਕ ਤੀਰ ਆਏ ਧਰਮਰਾਈ ॥ ਛਿਨਵੈ ਕ੍ਰੋੜਿ ਲੈ ਸੁਰਗ ਪਠਾਈ ॥ ੬੮ ॥

**ਦੋਹਰਾ ॥**

ਜਨਕ ਭਗਤ ਕੌ ਲੈ ਗਏ ਪਾਰ ਬ੍ਰਹਮ ਕੈ ਪਾਸਿ ॥ ਦੋ ਕਰਿ ਜੋਰ ਡੰਡੌਤਿ ਕਰ ਮੁਖਹੁ ਕਹੀ ਅਰਦਾਸਿ ॥੬੯ ॥

**ਸੋਰਠਾ ॥**

ਦੀਨੀ ਪ੍ਰਭੂ ਸਬਾਸਿ ਜਨਕ ਭਗਤਿ ਕੀ ਬਿਨੋ ਸੁਨ ॥ ਪਾਈ ਮੁਕਤਿ ਖਲਾਸਿ ਸੱਚਖੰਡ ਵਾਸੀ ਭਯਾ ॥ ੭੦ ॥

**ਚੌਪਈ ॥**

731.ੳ /ਤ੍ਰੇਤਾ ਬੀਤਾ ਦੁਆਪਰੁ ਗਯਾ ॥ ਕਲਜੁਗੁ ਪਹਿਰਾ ਪ੍ਰਗਟ ਭਯਾ ॥
ਜਨਕ ਭਗਤੁ ਮਨ ਐਸੀ ਆਈ ॥ ਸੁਰਗੌ ਲੋਗ ਕੌ ਦੇਖੌ ਜਾਈ ॥
ਜਨਕੁ ਭਗਤੁ ਸੁਰਗ ਚਲ ਆਯਾ ॥ ਨਰਕਹੁ ਜੋ ਸਨਿ ਜੀਜ ਕਢਾਯਾ ॥
ਧੰਨੁ ਧੰਨੁ ਕ੍ਰ ਸਭੇ ਪੁਕਾਰੇ ॥ ਹਮ ਉਬਰੇ ਪ੍ਰਸਾਦੁ ਤੁਮਾਰੇ ॥ ੭੧ ॥

---

1. ਨਰਕ ਵਿਚੋਂ 96 ਕਰੋੜ ਦਿੱਤੇ 2. ਬਦਲੋ ਨਹੀਂ

**ਦੋਹਰਾ ॥**

ਜਨਕੁ ਕਹੈ ਸੁਨਹੁ ਸਭੇ ਸੁਖੀ ਰਹੋ ਸੁਰ ਮਾਹਿ ॥ ਔਰੁ ਸਭੋ ਸੁਖੁ ਹੈ ਅਸਾ ਛਾਜਨੁ ਭੋਜਨੁ ਨਾਹਿ ॥ ੭੨ ॥

**ਚੌਪਈ ॥**

ਜਨਕ ਭਗਤਿ ਪਹਿ ਸਭ ਜੀ ਕਹਤੇ ॥ ਭੂਖੇ ਪਜਾਸੇ ਹੈ ਹਮ ਰਹਤੇ ॥
ਜਨਕੁ ਕਹੈ ਹਰਿ ਜੀ ਕੈ ਪਾਸਿ ॥ ਜਾਇ ਕਰੌ ਤੁਮਰੀ ਅਰਦਾਸਿ ॥
ਛਾਜਨੁ ਭੋਜਨੁ[1] ਭੀ ਪਹੁਚਾਵੌਂ ॥ ਹਰਿ ਪਹਿ ਤੁਮਰੀ ਬਿਨੋ ਸੁਨਾਵੌਂ ॥
ਜਨਕੁ ਭਗਤੁ ਤਬ ਹਰਿ ਢਿਗਿ ਗਯਾ ॥ ਹਰਿ ਪਹਿ ਬਿਨਤੀ ਕਰਤਾ ਭਯਾ ॥ ੭੩ ॥

**ਦੋਹਰਾ ॥**

ਹਾਥਿ ਜੋਰ ਬਿਨਤੀ ਕਰੀ ਜਨਕ ਪ੍ਰਭੂਕੈ ਪਾਹਿ ॥ ਜੋ ਜੀਜ ਨਰਕਹੁ ਨਿਕਲੇ ਛਾਜਨੁ ਭੋਜਨੁ ਨਾਹਿ ॥ ੭੪ ॥

**ਚੌਪਈ ॥**

ਪ੍ਰਿਥਮੇ ਹਰਿ ਕੀ ਉਸਤਤਿ ਕਰੀ ॥ ਬਹੁਰਿ ਬੇਨਤੀ ਹਰਿ ਢਿਗਿ ਧਰੀ ॥
ਉਨ ਜੀਅਨ ਕੋ ਦੇਹੁ ਅਹਾਰਾ ॥ ਸ੍ਰਬ ਜੀਆ ਕੌ ਦੇਵਨਹਾਰਾ ॥
ਠਾਕੁਰ ਜੀ ਤਬ ਆਖਿ ਸੁਣਾਯਾ ॥ ਜਨਕ ਅਜੋ ਤੈ ਮਰਮੁ ਨ ਪਾਯਾ ॥
ਤੂਹੀ ਜਨਾਵਹਿ ਤਾ ਕੋ ਜਾਨੈ ॥ ਆਪਹੁ ਕੋਈ ਕਹਾਂ ਪਛਾਨੈ ॥ ੭੫ ॥

**ਦੋਹਰਾ ॥**

ਠਾਕੁਰੁ ਬੋਲੈ ਜਨਕ ਕੌ ਸੁਨਹੁ ਭਗਤੁ ਪ੍ਰਬੀਨ ॥ ਨਰਕਹੁ ਕਾਢੇ ਜੀਜ ਜੋ ਧਰਮ ਕਰਮ ਕੇ ਹੀਨ ॥ ੭੬ ॥

**ਸੋਰਠਾ ॥**

ਨਰਕਹੁ ਲਏ ਨਿਕਾਲ ਉਨ ਪਰ ਕਿਰਪਾ ਤੁਮ ਭਈ ॥ ਉਨੋ ਨ ਘਾਲੀ ਘਾਲਿ ਬਿਨੁ ਦੀਏ ਦੇਵੌ ਨਹੀਂ ॥ ੭੭ ॥

**ਚੌਪਈ ॥**

ਮਾਤ ਲੋਕ ਕੋ ਜਾਇ ਕਮਾਵਹਿ ॥ ਸੁਰਗ ਨ੍ਰਕ ਆਇ ਈਹਾਂ ਪਾਵਹਿ ॥
731.ਅ ਬਿਨਾ ਕਮਾਈ ਮਿਲੇ ਨ ਭੋਰਾ ॥ ਬਹੁ / ਤਿਯਹੁ[2] ਬਹੁਤਾ ਥੋਰਜਹੁ ਥੋਰਾ[3] ॥
ਜੇਹਾ ਕ੍ਰੇ ਤੇਹਾ ਕੋ ਪਾਵੈ ॥ ਬੇਦ ਪੁਰਾਨ ਸਾਸਤ੍ਰ ਇਵ ਗਾਵੈ ॥
ਬੀਜੇ ਬਿਨਾ ਨ ਲੁਣਸੈ[4] ਕੋਈ ॥ ਦੁਖ ਸੁਖ ਕੀਤੇ ਬਿਨਾ ਨ ਹੋਈ ॥ ੭੮ ॥

**ਦੋਹਰਾ ॥**

ਪੁੰਨੁ ਦਾਨ ਜੋ ਜਨ ਕਰੇ ਪਾਵੈ ਸੁਰਗ ਮਝਾਰ ॥ ਪਾਪੁ ਨਿੰਦਯਾ ਜੋ ਕਰੇ ਭੋਗੇ ਨਰਕੁ ਗੁਬਾਰ ॥ ੭੯ ॥

**ਚੌਪਈ ॥**

ਗੁਰੁ ਮਿਲਿ ਦਾਨੁ ਕਰੈ ਜੌ ਜੋਇ ॥ ਮਾਨਸੁ ਹੁਇ ਭੁੰਚੇ ਫਲੁ ਸੋਇ ॥
ਬਿਨੁ ਗੁਰ ਦਾਨੁ ਕਰੇ ਜੇ ਕੋਇ ॥ ਜੂਨੀ ਮਾਂਹਿ ਭੁੰਚੇ ਫਲੁ ਸੋਇ ॥
ਊਹਾਂ ਦੇ ਸੁ ਈਹਾਂ ਪਾਵੈ ॥ ਬਿਨੁ ਦੀਏ ਕਿਛੁ ਹਾਥਿ ਨ ਆਵੈ ॥
ਘਾਲ ਕਿਸੇ ਵੀ ਖੋਵੌਂ[5] ਨਾਹੀ ॥ ਸਾਚੁ ਸਮਝ ਅਪਨੇ ਮਨ ਮਾਹੀ ॥ ੮੦ ॥

**ਦੋਹਰਾ ॥**

ਏਹੁ ਜੁ ਦੇਖਹਿ ਦ੍ਵੈਤੇ ਸੁਰਪੁਰ ਬਸਨੇਹਾਰ ॥ ਖਾਹਿ ਕਮਾਈ ਤਹਾ ਕੀ ਈਹਾਂ ਕਾਇ ਨ ਕਾਰ ॥ ੮੧ ॥

**ਚੌਪਈ ॥**

ਧ੍ਰਮਖੰਡੁ ਮੇਰੀ ਧਰਮਸਾਲਾ ॥ ਸੋ ਪਾਵੈ ਜੋ ਘਾਲੇ ਘਾਲਾ ॥
ਜਨਕੁ ਕਹੈ ਇਕ ਬਿਨਤੀ ਮੇਰੀ ॥ ਇਵ ਹੁਈ ਅਬ ਆਗਯਾ ਤੇਰੀ ॥

---

1. ਕਪੜੇ ਅਤੇ ਭੋਜਨ 2. ਬਹੁਤੇ ਵਿਚੋਂ 3. ਥੋੜੇ ਵਿਚੋਂ ਥੋੜਾ 4. ਵਾਢੀ ਕਰੇਗਾ 5. ਗੁਆਉਂਦਾ, ਖਰਾਬ ਕਰਦਾ

ਕਲਿਜੁਗ ਗਜਾ ਲੀਏ ਕੁਠਾਰਾ[1] ॥ ਜੀਅ ਕੀ ਪਤਿ ਲਾਹਨਿਹਾਰਾ ॥
ਰਹਨਿ ਨ ਦੇਗੁ ਕਿਸੇ ਦੀ ਸੋਈ ॥ ਜਾਇ ਕਰੇਗਾ ਤਹ ਕੀ ਕੋਈ ॥ ੮੨ ॥

**ਦੋਹਰਾ ॥**
ਠਾਕੁਰੁ ਬੋਲੈ ਜਨਕੁ ਸੁਨੁ ਕਲਿਜੁਗੁ ਕਰੜੀ ਆਨਿ ॥ ਗੁਰੁ ਪ੍ਰਸਾਦੀ ਕੋ ਬਚੇ ਸਭ ਕੋ ਲੇਵੈ ਰਾਣਿ ॥ ੮੩ ॥

**ਚੌਪਈ ॥**
ਰਹਣਿ ਨ ਦੇਵਗੁ ਜਤੀ ਸਤੀ ਕੀ ॥ ਪਤਿ ਖੋ[2] ਦੇਵਗੁ ਹਠੀ ਤਪੀ ਕੀ ॥
ਜੋਗੀ ਸੰਨਿਆਸੀ ਔ ਬ੍ਰਹਮਚਾਰੀ ॥ ਬੈਰਾਗੀ ਗ੍ਰਿਸਤੀ ਸੈਸਾਰੀ ॥
ਸਭਨਾ ਦੀ ਪਤ ਕਲਜੁਗ ਖੋਵੈ ॥ ਜਾਇ ਬਚਾਵੈ ਐਸਾ ਹੋਵੈ ॥
ਜਨਕੁ ਕਹੈ ਸੁਨੁ ਸ੍ਰੀ ਗੁਪਾਲਾ ॥ ਜਿਸੁ ਪਰ ਹੋਵਹਿ ਤੂ ਕ੍ਰਿਪਾਲਾ ॥ ੮੪ ॥

**ਦੋਹਰਾ ॥**
732.ੳ ਜਿਸਨੋ ਕਰਨਾ ਤੂੰ ਕਰਹਿ ਸੁ ਪ੍ਰਉਪਕਾਰੀ ਹੋਇ ॥ / ਤੁਮਰੀ ਕਿਰਪਾ ਬਾਹਰਾ ਐਸਾ ਹੋਇ ਨ ਕੋਇ ॥ ੮੪ ।[3]

**ਸੋਰਠਾ ॥**
ਕਹੀ ਕਥਾ ਕਰਤਾਰ ਪ੍ਰਉਪਕਾਰੁ ਤੁਮਹੀ ਕਰਹੁ ॥ ਨਰਕਹੁ ਲਏ ਨਿਕਾਰ ਤਿਉ ਰਛਿਆ ਅਬਿ ਭੀ ਕਰਹੁ ॥ ੮੫ ॥

**ਚੌਪਈ ॥**
ਜਨਕੁ ਕਰੈ ਅਰਦਾਸਿ ਸੁਜਾਣਾ ॥ ਆਗੇ ਕਲਜੁਗੁ ਅਤਿ ਸਤਿਰਾਣਾ ॥
ਮੇਰੀ ਰਹਣੇ ਦੇਗੁ ਕਿ ਨਾਹੀ ॥ ਕੋਇ ਨ ਉਬਰੇ ਕਲਿਜੁਗ ਮਾਂਹੀ ॥
ਠਾਕੁਰੁ ਬੋਲੈ ਜਨਕ ਰਜਾਨਾ ॥ ਕਲਿਜੁਗੁ ਆਗੇ ਮਹਾਂ ਭਜਾਨਾ[4] ॥
ਕਲਿਜੁਗੁ ਤੁਮਰੇ ਨਿਕਟਿ ਨ ਆਵੈ ॥ ਕੌਨ ਮਜਾਲ ਜੁ ਤੁਝੇ ਦੁਖਾਵੈ ॥ ੮੬ ॥

**ਦੋਹਰਾ ॥**
ਜੋ ਪ੍ਰਭ ਜੂ ਆਗਜਾ ਕਰੀ ਧਰੀ ਜਨਕ ਸਿਰਿ ਸੋਇ ॥ ਜਗਤੁ ਉਧਾਰਨੁ ਕਾਰਨੇ ਮੇਟਨਿ ਕਾਰਨ ਦੋਇ ॥ ੮੭ ॥

**ਚੌਪਈ ॥**
ਜਨਕ ਭਗਤ ਅਰਦਾਸ ਸੁਣਾਈ ॥ ਕਲਿਜੁਗ ਤੇ ਪਤਿ ਰਾਖਹੁ ਸਾਂਈ ॥
ਮੋ ਢਿਗਿ ਕਲਿਜੁਗੁ ਆਵੈ ਨਾਹੀਂ ॥ ਮੋ ਕੌ ਭੇਜਹੁ ਤਾਂਹ ਤਹਾਂਹੀ ॥
ਜੇਹਾ ਕਲਿਜੁਗੁ ਕਰੇ ਖੁਆਰੀ ॥ ਤਾਂ ਮੁਝ ਭੇਜਹੁ ਨਾਹਿ ਮੁਰਾਰੀ ॥
ਠਾਕੁਰੁ ਬੋਲੇ ਜਨਕ ਗੁਸਾਂਈ ॥ ਮੈ ਕਹਿ ਛੋਡਿਆ ਕਲਜੁਗ ਤਾਈ ॥ ੮੮ ॥

**ਸੋਰਠਾ ॥**
ਜੇ ਕੋ ਮੇਰਾ ਹੋਇ ਤਿਸੁ ਕੈ ਨਿਕਟਿ ਨ ਤੂ ਛੁਹੀ[5] ॥ ਮੈ ਦੇਵਗੁ ਪਤਿ ਖੋਇ ਜੇ ਹਰ ਜਨ ਤੇ ਨ ਟਰਹਿ ॥ ੮੯ ॥

**ਦੋਹਰਾ ॥**
ਜੋ ਜੀਅ ਨਰਕਹੁ ਕਾਢਿਜਾ ਧਰਮਖੰਡ ਲੈ ਜਾਹਿ ॥ ਇਹਿ ਤੁਮਰੀ ਸੰਗਤਿ ਭਈ ਇਨਿ ਕੌ ਲੇਹੁ ਨਿਬਾਹਿ ॥ ੯੦ ॥

**ਸੋਰਠਾ ॥**
ਇਨਿ ਤੇ ਭਜਨੁ ਕਰਾਇ ਜਮ ਕਾ ਡੰਡੁ ਮਿਟਾਇ ਦਿਹੁ ॥ ਮੇਰੀ ਭਗਤੀ ਲਾਇ ਮੁਕਤ ਕਰਹੁ ਇਨਿ ਸਭਨ ਕੀ ॥੯੧ ॥

**ਚੌਪਈ ॥**
ਕਹੈ ਜਨਕ ਕੌ ਪ੍ਰਭ ਕਰਤਾਰਾ ॥ ਨਾਨਕੁ ਹੂਆ ਨਾਮ ਤੁਮਾਰਾ ॥
ਇਨਿ ਜੀਅਨ ਕੀ ਕਰਹੁ ਖਲਾਸੀ ॥ ਫੇਰਿ ਨ ਫਾਸਹਿ ਜਮ ਕੀ ਫਾਸੀ ॥
ਕਲਿਜੁਗ ਸਭ ਕੀ ਮਾਰ ਬਿਗੋਈ[6] ॥ ਗੁਰੁ ਪੂਰੇ ਬਿਨ ਬਚੇ ਨ ਕੋਈ ॥
ਨਾਮੁ ਦਾਨੁ ਇਸਨਾਨੁ ਦਿੜਾਵਹੁ ॥ ਇਨਿ ਕੌ ਹਮਰੀ ਭਗਤੀ ਲਾਵਹੁ ॥ ੯੨ ॥

---
1. ਕੁਹਾੜਾ 2. ਨਾਸ਼ ਕਰ ਦੇਵੇਗਾ 3. ਇਥੇ 84 ਅੰਕ ਦੁਬਾਰਾ ਆਇਆ ਹੈ 4. ਭਿਆਨਕ 5. ਜਾਣਾ ਨਹੀਂ 6. ਨਾਸ਼ ਕਰੇ, ਮਾਰ ਮੁਕਾਂਦਾ

**ਦੋਹਰਾ ॥**

ਜਨਕ ਭਗਤਿ ਬਿਨਤੀ ਕਰੀ ਸੁਨਹੁ ਪ੍ਰਭੂ ਅਰਦਾਸਿ ॥ ਕਲਿਜੁਗ ਤੇ ਰਾਖਹੁ ਮੁਝੇ ਔਰੁ ਅਰਜੁ ਤੁਝ ਪਾਸਿ ੯੩ ॥

**ਚੌਪਈ ॥**

ਏਸਿ ਪੰਥ ਮਹਿ ਜੋ ਜੀ ਲਿਜਾਵਹਿ ॥ ਨਾਨਕ ਪੰਥੀ ਜਗਤਿ ਕਹਾਵਹਿ ॥
ਤਿਨ ਕਾ ਲੇਖਾ ਧ੍ਰਮ ਨ ਲੇਈ ॥ ਜਮੁ ਜੰਦਾਰੁ[1] ਸਜਾਇ ਨ ਦੇਈ ॥
ਠਾਕੁਰੁ ਬੋਲੈ ਆਛੀ ਕਹੀ ॥ ਜੋ ਤੁਧੁ ਆਖੀ ਸਾਈ ਸਹੀ ॥
732.ਅ / ਜੋ ਨਰੁ ਪੰਥ ਤੁਮਾਰੇ ਆਵੈ ॥ ਤਿਨ ਕੌ ਜਮ ਜਿਨਿ ਆਈ ਰੂਆਵੈ[2] ॥ ੯੪ ॥

**ਦੋਹਰਾ ॥**

ਬਾਤ ਤੁਮਾਰੇ ਪੰਥ ਕੀ ਆਇ ਚਲਾਵੈ ਕੋਇ ॥ ਤਿਸ ਕੌ ਦੇਉ ਸਜਾਇ ਮੈ ਭਾਵੈ ਕੋਈ ਹੋਇ ॥ ੯੫ ॥

**ਚੌਪਈ ॥**

ਤੁਮ੍ਹੇ ਪੰਥ ਕੀ ਬਾਤਿ ਚਲਾਵੈ ॥ ਧਰਮਰਾਇ ਦੀ ਹੋਵੈ ਭਾਂਵੈ ॥
ਤਿਸ ਕੌ ਦੇਵੌ ਨਰਕ ਨਿਵਾਸਾ ॥ ਸਾਚੁ ਕਹੌ ਹੌ ਝੂਠੁ ਨੁ ਮਾਸਾ ॥
ਜਨਕ ਭਗਤਿ ਤਬ ਸੀਸੁ ਨਿਵਾਯਾ ॥ ਕਰੀ ਬੰਦਨਾ ਹਰਿ ਗੁਣ ਗਾਯਾ ॥
ਏਹੁ ਕਰਾਰੁ[3] ਕੀਆ ਕ੍ਰਤਾਰ ॥ ਸੱਚਖੰਡ ਪ੍ਰਭ ਕੈ ਦਰਬਾਰ ॥ ੯੬ ॥

**ਦੋਹਰਾ ॥**

ਕਲਜੁਗ ਅੰਦਰਿ ਜੀਅ ਜੋ ਪੰਥ ਤੁਮਾਰੇ ਮਾਂਹਿ ॥ ਤਿਨ ਕਾ ਲੇਖਾ ਤੁਹੀ ਲੈ ਧਰਮੁ ਨ ਬੂਝੈ ਤਾਂਹਿ ॥ ੯੭ ॥

**ਚੌਪਈ ॥**

ਦੋ ਧਰਮਰਾਇ ਕੀ ਕਾਨ ਨ ਤਾ ਕੌ ॥ ਨਾਨਕ ਪੰਥੀ ਕਹੀਅਤ ਜਾ ਕੌ ॥
ਇਨਿ ਕਾ ਲੇਖਾ ਤੁਮਰੇ ਹਾਥਿ ॥ ਇਉ ਕਹਿ ਦਯੌ ਅਨਾਥੋ ਨਾਥ ॥
ਤੂ ਗੁਰੂ ਮੈਂ ਗੁਰੂ ਗੋਸਾਈ ॥ ਸੋ ਉਧਰੇ ਲਾਗੇ ਤੁਹਿ ਪਾਂਈ ॥
ਤੂ ਨਾਨਕੁ ਹੈ ਨਾਮੁ ਤੁਮਾਰਾ ॥ ਤੁਮ ਕੌ ਸਿਮਰਗੁ ਉਤ੍ਰਗ[4] ਪਾਰਾ ॥ ੯੮ ॥

**ਦੋਹਰਾ ॥**

ਜੋ ਪ੍ਰਭ ਕੀ ਆਗਿਜਾ ਭਈ ਲਈ ਜਨਕ ਸਿਰਿ ਧਾਰ ॥ ਜਗਤੁ ਉਧਾਰਨ ਕਾਰਨੇ ਗੁਰੁ ਨਾਨਕੁ ਅਵਤਾਰੁ ॥ ੯੯ ॥

**ਸੋਰਠਾ ॥**

ਨਾਮੁ ਦਾਨੁ ਇਸਨਾਨੁ ਦਯਾ ਧਰਮੁ ਸੰਤੋਖੁ ਸਿਵ ॥ ਗਯਾਨੁ ਧਿਆਨੁ ਬਿਗਿਯਾਨੁ ਜਤੁ ਸਤੁ ਸੰਜਮੁ ਸੰਗਿ ਦੈ ॥ ੧੦੦ ॥

**ਸੋਰਠਾ ॥**

ਦੀਆ ਭਗਤ ਭੰਡਾਰੁ ਨਾਮੁ ਖਜਾਨਾ ਬਖਿਸਿਆ ॥ ਇਉ ਕਹਿਆ ਕਰਤਾਰ ਜੈਸਾ ਮੈਂ ਤੈਸਾ ਤੂਹੀ ॥ ੧੦੧ ॥

**ਚੌਪਈ ॥**

ਖਲਾਸ ਕਵਾਇ[5] ਪਨ੍ਹਾਈ[6] ਕਰਤੇ ॥ ਜਿਸੁਦੀ ਕੀਤੀ ਕੁਦਰਤਿ ਵਰਤੇ ॥
ਸੁਕ੍ਰਿਤ ਕਰਮ ਸਭੇ ਸੰਗਿ ਦੀਏ ॥ ਤੇਤੀਹੁ ਸੁੱਪਲੱਛਣੀ[7] ਸਾਥੀ ਥੀਏ ॥
ਕਲਜੁਗੁ ਨਿਕਟਿ ਨ ਆਵਗੁ ਤੇਰੇ ॥ ਜੀਆ ਜਾਈ ਉਧਾਰੁ ਸਵੇਰੇ ॥
ਭਗਤਿ ਲਗਾਇ ਲੋਕ ਨਿਸਤਾਰਹੁ ॥ ਮੋਰੀ ਆਗਯਾ ਸਿਰਿ ਪ੍ਰ ਧਾਰਹੁ ॥ ੧੦੨ ॥

**ਦੋਹਰਾ ॥**

ਕਲਿਜੁਗੁ ਭੇਜਯਾ ਮੈ ਤਹਾ ਤੂਭੀ ਉਹਾਂ ਜਾਹਿ ॥ ਕਲਿਜੁਗ ਗਯਾ ਭੁਲਾਵਣੇ ਤੂ ਸਮਝਾਇ ਨਿਬਾਹਿ ॥ ੧੦੩ ॥

**ਚੌਪਈ ॥**

ਜੇਤੇ ਕਲਿਜੁਗੁ ਜਾਇ ਭੁਲਾਵੈ ॥ ਜੀਅ ਭ੍ਰਮਾਇ ਨਰਕ ਲਿਆਵੈ ॥
733.ੳ ਇ / ਤਨੀ ਖੁਸੀ ਕਲੂ ਕੌ ਹੋਵੈ ॥ ਜਿਤਨੇ ਜੀਅ ਨਰਕ ਨੂ ਢੋਵੈ ॥

---

1. ਜਮ ਦੇ ਸੇਵਕ,ਜਮਦੂਤ 2. ਨਹੀਂ ਦੁਖੀ ਕਰੇਗਾ 3. ਇਕਰਾਰ,ਵਾਇਦਾ 4. ਸਿਮਰ ਕੇ ਪਾਰ ਉਤਰੇਗਾ 5. ਮੁਕਤੀ ਦੀ ਪੌਸ਼ਾਕ 6. ਪਹਿਨਾਈ 7. ਵਿਸਥਾਰ ਲਈ ਵੇਖੋ ਅੰਤਿਕਾ-II

ਜਿਤਨੇ ਤੂ ਸਮਝਾਇ ਲਿਆਵਹਿ ॥ ਤਿਤਨੀ ਖੁਸੀ ਅਭਾ ਤੂ ਪਾਵਹਿ ॥
ਅੜੇ ਆੜੀ ਦੋਨੋ ਪਹੁੰਚਾਏ ॥ ਉਨ ਪਾਪੀ ਉਨਿ ਭਗਤੀ ਲਾਏ ॥ ੧੦੪ ॥

**ਦੋਹਰਾ ॥**

ਸਿਰਿ ਵਿਸਨ ਇਛਾ ਭਈ ਕਲਿਜੁਗ ਭਗਤਿ ਸਹਾਇ ॥ ਨਾਮੁ ਅੰਗ ਤੇ ਬਪੁ ਧਰਜੋਂ ਨਾਨਕ ਨਾਮੁ ਧਰਾਇ ॥ ੧੦੫ ॥

**ਚੌਪਈ ॥**

ਚਾਰ ਹਜਾਰ ਪੰਜ ਸੈ ਸੱਤਰ ॥ ਕਲਜੁਗੁ ਯਾ ਸਾਲ ਜਬ ਇਤ੍ ॥
ਸੰਬਤ ਪੰਦ੍ਹ ਸਉਸ ਛਬੀਸ ॥ ਨਾਨਕੁ ਭੇਜਜਾ ਜਗ ਜਗਦੀਸ ॥
ਵਸਾਖ ਸੁਦੀ ਤ੍ਰਿਤੀਆ[1] ਕੀ ਰਾਤਿ ॥ ਪਹਰੁ ਰਾਤਿ ਰਹਿੰਦੀ ਪ੍ਰਭਾਤਿ ॥
ਓਤਿ ਵਖਤ ਲੀਨੋ ਅਉਤਾਰੁ ॥ ਅਨਹਦ ਸਬਦ ਵਜੈ ਹਰਿਦੁਆਰ ॥ ੧੦੬ ॥

**ਸਲੋਕ ॥**

ਰਘੁਵੰਸੀ ਵੇਦੀ ਕੁਲ ਵਿਖੇ ਪ੍ਰਗਟੇ ਨਾਨਕ ਦੇਉ ॥ ਹਿੰਦੂ ਮੁਸਲਮਾਨ ਮਿਲਿ ਸਭ ਕੋ ਲਾਗਾ ਸੇਉ ॥ ੧੦੭ ॥

**ਚੌਪਈ ॥**

ਜਨਮੁ ਸੁਥਾਨੁ ਚਾਹਿਲਵਾਲ[2] ॥ ਜਨਮੁ ਲਯਾ ਜਹ ਨਾਨਕ ਦਿਆਲ[3] ॥
ਕਾਲੂਵੇਦੀ ਦੇ ਗ੍ਰਿਹਿ ਆਯਾ ॥ ਮਾਤਾ ਤਿਪਰਾ ਗੋਦ ਖਿਲਾਯਾ ॥
ਕਲਿਜੁਗ ਕੈ ਨਿਸਤਾਰਨਿ ਤਾਂਈ ॥ ਨਾਨਕ ਕੌ ਦੀਨੀ ਵਡਿਆਈ ॥
ਸਿਰੇਪਾਉ ਪ੍ਰਭ ਦੇ ਪਹੁਚਾਯਾ ॥ ਜਾਹਿ ਜਗਤ ਤੂ ਮੇਰਾ ਜਾਯਾ ॥ ੧੦੮ ॥

**ਦੋਹਰਾ ॥**

ਕਹੋ ਕਥਾ ਅਬ ਸੂਚ ਕੇ[4] ਮਣ[5] ਤੇ ਕਣੁ[6] ਜਯੋਂ ਜਾਣੁ ॥ ਅਕਥ ਕਥਾ ਸਤਿਗੁਰੂ ਕੀ ਸਕੈ ਕੌਣੁ ਵਖਾਣ ॥ ੧੦੯ ॥

**ਸੋਰਠਾ ॥**

ਮਹਮਾ ਅਪਰ ਅਪਾਰ ਏਕ ਜੀਭ ਕਹੁ ਕੀ ਕਥੇ ॥ ਸਤਿਗੁਰੁ ਬੇਸੁਮਾਰੁ ਕਹਨ ਕਥਨ ਤੇ ਬਾਹਰਾ ॥ ੧੧੦ ॥

**ਚੌਪਈ ॥**

ਜੇ ਕੋ ਕਹੈ ਜਨਮ ਕਤ ਆਯਾ ॥ ਭਗਤੁ ਹੋਇ ਕਿਵ ਗਰਭ ਸਮਾਯਾ ॥
ਜਨਮ ਮਰਨ ਦੂਹਨ ਮੈ ਨਾਹੀ ॥ ਪਰਸੁਆਰਥ ਕੌ ਜਨਮੁ ਧਰਾਂਹੀ ॥
ਜਗਤੁ ਉਧਾਰਨ ਕਾਰਨਿ ਆਵਨਿ ॥ ਜੀਉ ਦਾਨ ਦੇ ਭਗਤੀ ਲਾਵਨਿ ॥
ਨਿਤਿ ਅਵਤਾਰ ਬਿਸਨਧਰ ਆਵੈ ॥ ਨਿਤਿ ਅਉਤਾਰੀ ਭਗਤਿ ਸੁਹਾਵੈ ॥ ੧੧੧ ॥

**ਦੋਹਰਾ ॥**

ਸਬਦ ਅਨਾਹਦ ਵਾਜਿਆ ਜਨਮ ਲਯਾ ਜਬ ਜਾਇ ॥ ਸਰਸੀ[7] ਸਗਲੀ ਪ੍ਰਿਥਮੀ ਘਰਿ ਘਰਿ ਮੰਜਲੁ ਗਾਇ ॥ ੧੧੨ ॥

**ਸੋਰਠਾ ॥**

733.ਅ ਕ੍ਰਹਿ ਸਭੇ ਨਮਸਕਾਰੁ / ਤੇਤੀਸ ਕ੍ਰੋੜੀ ਦੇਵਤੇ ॥ ਮਿਲਿ ਮਿਲਿ ਕ੍ਰਹਿ ਜੈਕਾਰੁ ਸਿਧਿ ਚੌਰਾਸੀ ਨਾਥ ਨੌ ॥ ੧੧੩ ॥

**ਚੌਪਈ ॥**

ਛਿਅ ਜਤੀ ਕਰਹਿ ਨਮਸਕਾਰੁ ॥ ਗੁਪਤ ਪ੍ਰਗਟ ਸਭ ਕਰਹਿ ਜੁਹਾਰ ॥
ਕੋਟਿ ਕ੍ਰੋੜਿ ਬੈਸਨੋ ਧਾਰੇ ॥ ਗੁਰ ਨਾਨਕ ਕੋ ਸਭ ਨਮਸਕਾਰੇ ॥
ਪ੍ਰਿਥਮੀ ਭੀਤਰ ਭਯਾ ਚਨਾਇਣੁ[8] ॥ ਮਾਨੋ ਭਯਾ ਸੁਖਾ ਕਾ ਆਇਣੁ[9] ॥
ਕਾਲੂ ਕੈ ਘਰਿ ਮੰਗਲ ਹੋਏ ॥ ਸੰਸੇ ਕਾੜੇ[10] ਸਗਲੇ ਖੋਏ ॥ ੧੧੪ ॥

---

1. ਭਾਈ ਦਰਬਾਰੀ ਦਾਸ ਵੀ ਵੈਸਾਖ ਸੁਦੀ ਤੀਜ ਹੀ ਪ੍ਰਵਾਨ ਕਰਦਾ ਹੈ 2. ਜ਼ਿਲ੍ਹਾ ਲਾਹੌਰ, ਬਰਕੀ ਦਾ ਪਿੰਡ 3. ਭਾਈ ਦਰਬਾਰੀ ਅਨੁਸਾਰ ਨਨਕਾਣੇ (ਤਲਵੰਡੀ) ਦੀ ਥਾਂ ਜਨਮ ਅਸਥਾਨ 4. ਸੋਚ ਕੇ 5. ਬਹੁਤ ਵਿੱਚੋਂ (40 ਸੇਰ ਵਿੱਚੋਂ) 6. ਥੋੜਾ ਜੇਹਾ (ਇਕ ਕਣ ਮਾਤਰ) 7. ਅਨੰਦਿਤ ਹੋਈ 8. ਚਾਨਣ ਹੋ ਗਿਆ 9. ਘਰ 10. ਦੁੱਖ

**ਦੋਹਰਾ ॥**

ਗੁਰੁ ਨਾਨਕ ਜਗ ਪ੍ਰਗਟੇ ਸੁਖ ਦੇ ਭਏ ਸਬੂਹ ॥ ਜਗੁ ਲਾਗਾ ਸੁਖ ਭੋਗਣੇ ਹਰਿ ਹੂਏ ਵਰੰਬੂਹ[1] ॥ ੧੧੫ ॥

**ਸੋਰਠਾ ॥**

ਜਨਮੁ ਧਰਾ ਜਬ ਆਇ ਬੰਦੀ ਜਨ ਮੁਕਤੇ ਭਏ ॥ ਰੇ ਮਨ ਤੂਜਸ ਗਾਇ ਤੇਰੀ ਬੇਰੀ[2] ਕਾਟੀਏ ॥ ੧੧੬ ॥

**ਚੌਪਈ ॥**

ਦਾਲਿਦਰੀ ਧਨਵੰਤੇ ਭਏ ॥ ਰੋਗੀ ਜੀਵ ਅਰੋਗ ਹੁਇ ਗਏ ॥
ਸਭੇ ਜੀਅ ਅਨੰਦ ਮੇ ਹੋਏ ॥ ਸੰਸੇ ਸੋਗ ਰੋਗ ਸਭ ਖੋਏ ॥
ਦੇਵ ਪਿਤ੍ਰ ਸਭ ਥੀਏ ਸਰਸੇ[3] ॥ ਸੁਖ ਸੋ ਮੇਘੁ ਸਰਸੁ ਜਲੁ ਬਰਸੇ ॥
ਪ੍ਰਿਥੀ ਅੰਨੁ ਦਸੂਣਾ[4] ਦੇਵੈ ॥ ਫੂਲ ਫਲ ਦੇਵਹਿ ਬਹੁਤ ਮੇਵੈ ॥ ੧੧੭ ॥

**ਦੋਹਰਾ ॥**

ਬਾਲਕ ਰੋਵਹਿ ਔਰ ਜੁ ਕਰਹਿ ਉਆਂਉ ਉਆਂਉ ॥ ਬਾਬਾ ਨਾਨਕ ਇਉ ਕਹੇ ਤੇਰੋ ਨਾਉ ਤੇਰੋ ਨਾਉ ॥ ੧੧੮ ॥

**ਚੌਪਈ ॥**

ਬਾਬੇ ਨਾਨਕੁ ਕਾ ਏਹੁ ਸੁਭਾਉ ॥ ਤੇਰੋ ਨਾਉ ਤੇਰੋ ਹੀ ਨਾਉ ॥
ਪਣੁ ਪਛਾਨ ਨ ਸੰਕੈ ਕੋਈ ॥ ਏਹੁ ਨ ਬਾਲਕੁ ਜਾਣੈ ਰੋਈ ॥
ਮਾਤਾ ਅਸਥਨੁ[5] ਦੇਤ ਲੇਵੈ ॥ ਨਾਹਿ ਤ ਰਾਜੀ ਰਹਿਸੀ ਏਵੈ ॥
ਕਪੜੇ ਦਾਮ ਦਾਨੁ ਦਯੋ ਅਨਾਜ ॥ ਕਾਲੂ ਕੈ ਘਰਿ ਮੰਗਲ ਸਾਜ ॥ ੧੧੯ ॥

**ਦੋਹਰਾ ॥**

ਪਾਲਨ ਲਾਗੀ ਮਾਤ ਪਿਤ ਦਿਨੁ ਦਿਨੁ ਅਤ ਪ੍ਰਗਾਸੁ ॥ ਅੰਗ ਸਾਕ ਸਰਸੇ ਭਏ ਮਾਤਾ ਪਿਤਾ ਹੁਲਾਸੁ[6] ॥ ੧੨੦ ॥

**ਚੌਪਈ ॥**

ਸਾਤ ਬਰਸ ਕਾ ਨਾਨਕੁ ਭਯਾ ॥ ਤਬ ਪਾਧੇ ਢਿਗਿ ਪੜਣਾ ਪਯਾ ॥
ਦਾਦੇ ਕਾਲੂ ਪੜਣਾ ਪਾਯਾ ॥ ਨਾਨਕ ਜੀ ਪੜ੍ਹ ਸਿਧੋਙਾਯਾ[7] ॥
ਪਾਧੇ ਪੱਟੀ ਲਿਖਿ ਕਰਿ ਦਈ ॥ ਨਾਨਕ ਹਿਤੁ ਕਰਿ ਹਾਥਿ ਨ ਲਈ ॥
ਕਿਉ ਨਾਨਕ ਜੀ ਪੜਦਾ ਨਾਹੀਂ ॥ ਮੇਰੇ ਹੀ ਪੜਦਾ ਮਾਯਾ ਫਾਹੀ ॥ ੧੨੧ ॥

**ਦੋਹਰਾ ॥**

ਪਿਤਾ ਪਠਾਯਾ ਪੜਣ ਤੂ ਕਿਉ ਨਹੀਂ ਪੜਤਾ ਬਾਲ ॥ ਸਿਧੋਙਾਯਾ ਲਿਖਿ ਦਯਾ ਬਿਦਿਆ ਭਲੀ ਬਿਸਾਲ[8] ॥ ੧੨੨ ॥

**ਚੌਪਈ ॥**

734.ੳ ਨਾਨਕੁ ਬੋਲੈ ਪਾਂਧੇ ਤਾਂਈ ॥ / ਮੋ ਕੌ ਬਿਦਿਆ ਆਖਿ ਦਿਖਾਂਈ ॥
ਆਪਿ ਪੜਿਆ ਤਬ ਮੋਹਿ ਪੜਾਉ ॥ ਮੋ ਕੌ ਵਿਦਿਆ ਆਖਿ ਸੁਣਾਉ ॥
ਆਗਤਿ[9] ਜਮਾਂ ਪੈ ਚਾਈ ਫੇਰੁ ॥ ਦਫਤਰ ਲੇਖਾ ਯਾ ਮਹਿ ਢੇਰੁ ॥
ਇਤਿ ਪੜਣੇ ਛੁਟਕਾਰਾ ਨਾਂਹੀਂ ॥ ਗਲਿ ਮਹਿ ਪਉਸੀ ਜਮ ਕੀ ਫਾਂਹੀ ॥ ੧੨੩ ॥

**ਦੋਹਰਾ ॥**

ਔਰ ਪੜਣੁ ਕਹੁ ਕੌਣੁ ਹੈ ਜਿਤੁ ਗਲਿ ਫਾਸ ਨ ਪਾਇ ॥ ਪੰਡਿਤ ਬੋਲੈ ਨਾਨਕਾ ਸੋ ਤੁਮ ਦੇਹੁ ਸੁਨਾਇ ॥ ੧੨੪ ॥

**ਚੌਪਈ ॥**

ਨਾਨਕ ਬੋਲੇ ਸੁਣਹੁ ਸੁਾਮੀ ॥ ਛੁਟਕਣ ਨਾਹਨ ਏਨੀ ਕਾਮੀ[10] ॥
ਪੰਡਿਤੁ ਭਾਖੇ ਮੁਝ ਸਮਝਾਉ ॥ ਸੋ ਵਿਦਿਆ ਮੁਝ ਕੌ ਫਹਮਾਉ ॥

---

1. ਵਰ ਯੋਗ 2. ਬੇੜੀ, ਬੰਧਨ 3. ਪ੍ਰਸੰਨ ਹੋਏ 4. ਦਸ ਗੁਣਾ 5. ਥਣ, ਮੰਮਾ (ਦੁੱਧ) 6. ਅਨੰਦ ਵਿੱਚ ਮਖ਼ਮੂਰ 7. ਲੰਡੇ ਅੱਖਰਾਂ ਦੀ ਪੁਰਾਣੀ ਮੁਹਾਰਨੀ ਜੋ ਅਸਲ ਵਿੱਚ 'ਓਨਮ ਸਿਧੰ' ਹੈ 8. ਵਿਸ਼ਾਲ 9. ਅੱਗੇ ਜਾ ਕੇ 10. ਏਨ੍ਹਾਂ ਕੰਮਾਂ ਨਾਲ

ਸੁਤਹ ਸਿੱਧਿ ਬੁੱਧਿ ਪ੍ਰਗਾਸੀ ॥ ਇਤਿ ਕੁ ਕਾਟਹੁ ਜਮ ਕੀ ਫਾਸੀ ॥
ਸ੍ਰੀਰਾਗ ਮਹਿ ਸਬਦ ਸੁਣਾਯਾ ॥ ਭਿੰਨਿ ਭਿੰਨਿ ਅਰਥੁ ਸਮਝਾਯਾ ॥ ੧੨੫ ॥

**ਦੋਹਰਾ ॥**

ਜਾਲ ਮੋਹੁ[1] ਮਸੁ[2] ਘਸ ਕਰੀ ਮਤ ਕਾਗਦੁ[3] ਕਰੁ ਸਾਰੁ ॥ ਬਾਮਨੁ ਚਰਨੀ ਗਿਰਿ ਪਰਾ ਸੁਣਿਆ ਸਬਦੁ ਬੀਚਾਰੁ ॥ ੧੨੬ ॥

**ਚੌਪਈ ॥**

ਪੈਤੀਹ ਅਖਰ ਕਾਢੇ ਸੂਚ ॥ ਜਾਂ ਮਹਿ ਪ੍ਰਭ ਕੀ ਮਹਮਾ ਊਚ ॥
ਛਤੀਹ ਰਾਗ ਬੰਧੇਜੁ ਬਣਾਯਾ ॥ ਜਾਂ ਮਹਿ ਪ੍ਰਭ ਕਾ ਕੀਰਤਨੁ ਗਾਯਾ ॥
ਬਾਮਨੁ ਮੁੜਿ ਕੈ ਚਰਨੀ ਪਯਾ ॥ ਤੂ ਸਤਿਗੁਰੂ ਹੌ ਸੇਵਕੁ ਭਯਾ ॥
ਸੰਬਤਿ ਪੰਦ੍ਰਹ ਸਹਸ ਤਿਤੀਸੇ ॥ ਏਉ ਬਿਤਾਈ ਪ੍ਰਭ ਜਗਦੀਸੇ ॥ ੧੨੭ ॥

**ਸੋਰਠਾ ॥**

ਕਿਸੇ ਕੌ ਇਕਿਸਿ ਕੋਇ ਮੇਰਾ ਸਤਿਗੁਰੂ ਤੂ ਭਯਾ ॥ ਬੋਲਿਜਾ ਪੰਡਿਤੁ ਸੋਇ ਪੜਾਵਣ ਲਾਗਾ ਪੜਿ ਪਯਾ ॥ ੧੨੮ ॥

**ਚੌਪਈ ॥**

ਚਾਹਿਲਾ ਤੇ ਵਟਾਲੇ ਆਏ ॥ ਊਹਾਂ ਕੇਤੇ ਦਿਨਿ ਬੀਤਾਏ ॥
ਤਾਂ ਤੇ ਫੁਨਿ ਤਲਵੰਡੀ ਗਏ ॥ ਊਹਾਂ ਸਦਨ ਸਵਾਰੇ ਨਏ ॥
ਦਾਦਾ ਕਾਲੂ ਪੈਚਾ ਲਾਇਕ[4] ॥ ਜਾਂ ਕੈ ਘਰਿ ਮਹਿ ਨਾਨਕੁ ਸਾਇਕੁ[5] ॥
ਨਾਨਕੁ ਖੇਲੇ ਬਾਲਾ ਨਾਲਿ ॥ ਰਾਮ ਨਾਮ ਕੀ ਹਿਰਦੇ ਮਾਲ ॥ ੧੨੯ ॥

**ਦੋਹਰਾ ॥**

ਨਾਨਕ ਕੀ ਵਲਿ ਵੇਖਿ ਕੈ ਸਭ ਕੋ ਕਰੇ ਸਲਾਹਿ ॥ ਹਿੰਦੂ ਮੁਸਲਮਾਨ ਦੁਇ ਵਾਹਿ ਨਾਨਕਾ ਵਾਹਿ ॥ ੧੩੦ ॥

**ਚੌਪਈ ॥**

ਆਠ ਬਰਸ ਕਾ ਨਾਨਕੁ ਭਯਾ ॥ ਮੁੱਲਾਂ ਦੇ ਫਿਰਿ ਪੜਣਾ ਪਯਾ ॥
ਮੁੱਲਾਂ ਕਾਲੂਸਦਨ ਬੁਲਾਯਾ ॥ ਕਾਲੂ ਨਾਨਕ ਪੜਣਾ ਪਾਯਾ ॥
ਬੁਧਿਵਾਰ ਤਖਤੀ ਲਿਖਿ ਦਈ ॥ ਨਾਨਕ ਕੌ ਆਗੇ ਗਮ ਭਈ ॥
734.ਅ ਅਲ / ਫੁ ਬੇ ਤੇ ਆਖਿ ਸੁਣਾਈ ॥ ਮੁਲਾ ਮਨ ਹੈਰਾਨੀ ਆਈ ॥ ੧੩੧ ॥

**ਦੋਹਰਾ ॥**

ਸਰਬ ਕਲਾ ਵਿਦਿਆ ਸਕਲ ਦਰਸੀ ਤੀਨੋ ਕਾਲ ॥ ਸੁਤਹਿ ਸਿਧ ਅਗਾਧਿ ਬੁਧਿ ਅਨਭਵ ਭਈ ਬਿਸਾਲ ॥ ੧੩੨ ॥

**ਚੌਪਈ ॥**

ਪੜਿਆ ਕੋ ਕੌ ਕਹਾ ਪੜਾਵੈ ॥ ਜਾਗਦਿਆਂ ਕੌ ਕਹਾਂ ਜਗਾਵੈ ॥
ਅਜੌ ਹਰਫ਼ਮੁਲਾਂ ਮੁਖਿ ਰਹੈ ॥ ਬਾਬਾ ਨਾਨਕੁ ਆਗੇ ਕਹੈ ॥
ਮੁੱਲਾਂ ਵੇਖਿ ਰਹਿਆ ਹੈਰਾਨੁ ॥ ਸੁਭਾਨ ਕੁਦਰਤਿ ਤੇਰੀ ਸੁਬਹਾਨ[6] ॥
ਮੁੱਲਾ ਕੌ ਵਰਤੀ ਹੈਰਾਨੀ ॥ ਇਹਿ ਤੌ ਗੌਸ ਕੁਤਬੁ ਸੁਭਾਂਨੀ ॥ ੧੩੩ ॥

**ਸਲੋਕੁ ॥**

ਮੁਲਾ ਕਾਲੂ ਕੌ ਕਹੈ ਨਜੀਕਿ ਹਮਾਰੇ ਆਉ ॥ ਨਾਨਕੁ ਵਲੀ[7] ਖੁਦਾਇ ਦਾ ਹੈ ਕੋਈ ਔਲੀਆਉ[8] ॥ ੧੩੪ ॥

**ਚੌਪਈ ॥**

ਮੁੱਲਾਂ ਬੋਲੈ ਕਾਲੂਤਾਂਈ ॥ ਨਾਨਕ ਪੜਿਆ ਅਕਲਿ ਖੁਦਾਈ ॥
ਮਤੁ ਜਾਣਹਿ ਫਰਜੰਦੁ[9] ਤੁਮਹਾਰਾ ॥ ਇਹੁ ਪੂਰਨੁ ਹੈ ਪੂਤੁ ਤੁਮਾਰਾ ॥

---

1. ਮਾਇਆ ਦਾ ਮੋਹ ਜਾਲ ਦੇਹ, ਸਾੜ ਦੇਹ 2. ਸਿਆਹੀ 3. ਮੱਤ ਨੂੰ ਕਾਗਜ਼ ਬਣਾ ਲੈ 4. ਸਤਿਕਾਰ ਯੋਗ ਹਸਤੀ ਪੰਚ 5. ਉੱਤਮ ਪੁਰਸ਼ 6. ਸੁਬਹਾਨ, ਵਾਹ ਵਾਹ 7. ਖੁਦਾ ਦਾ ਦੋਸਤ 8. ਵਲੀ ਦਾ ਬਹੁਵਚਨ ਖ਼ੁਦਾ ਦਾ ਮਿਤਰ 9. ਪੁੱਤਰ

ਐਸੀ ਕਹੈ ਨਸੀਹਤਿ ਭਾਰੀ ॥ ਰਹੈ ਹੈਰਾਨੀ ਖਿਲਕਤਿ ਸਾਰੀ ॥
ਹਿੰਦੂ ਤੁਰਕ ਦੁਹਾਂ ਸਮਝਾਏ ॥ ਆਪੋ ਆਪਣੇ ਕਹਿ ਬਤਾਏ ॥ ੧੩੫ ॥

**ਦੋਹਰਾ ॥**

ਫਿਰਿ ਨਾਨਕੁ ਘਰਿ ਕੌ ਗਯਾ ਰਹਿਯਾ ਚੁਪਾਤਾ ਹੋਇ ॥ ਬੋਲੈ ਬਕੈ ਨ ਕਿਸੈ ਸੌ ਸਮਝਿ ਨ ਸਾਕੈ ਕੋਇ ॥ ੧੩੬ ॥

**ਸੋਰਠਾ ॥**

ਰਹੇ ਬੁਲਾਇ ਚਲਾਇ ਨਾਨਕੁ ਬੋਲੈ ਨ ਕਛੂ ॥ ਸਗਲ ਕੁਟੰਬੁ ਭਿਰਾਇ ਸਕੈ ਸਮਧੀ ਜੇਤੜੇ ॥ ੧੩੭ ॥

**ਚੌਪਈ ॥**

ਦਾਦੇ ਕਾਲੂਮੁੱਲਾ ਆਂਦਾ ॥ ਨਾਨਕੁ ਨ ਕੁਛੁ ਪੀਂਦਾ ਖਾਂਦਾ ॥
ਨਾਂ ਕੁਛ ਬੋਲੈ ਬਕੈ ਨ ਆਖੇ ॥ ਨਾਂਹਿ ਕਿਸੀ ਵਲਿ ਦੇਖੇ ਝਾਕੇ ॥
ਮੁਲਾ ਰਹਿਯਾ ਬੁਲਾਇ ਹਲਾਇ ॥ ਨਾਨਕੁ ਬੋਲਹੁ ਬਰਾ ਖੁਦਾਇ[1] ॥
ਤੌ ਫੁਨਿ ਨਾਨਕ ਨੈਨ ਉਘਾਰੇ ॥ ਕਹੁ ਮੁੱਲਾਂ ਕਤ ਸਿਖਰ ਪੁਕਾਰੇ ॥ ੧੩੮ ॥

**ਸਲੋਕੁ ॥**

ਦੁਨੀਆ ਖਾਧਾ ਗਮੁ ਘਣਾ ਗਮੀ ਤੁਮਾਰੀ ਦੇਖਿ ॥ ਬੋਲਹੁ ਚਲਹੁ ਤੁਰ ਫਿਰਹੁ ਦੁਨੀਆ ਦੀ ਵਲਿ ਪੇਖਿ ॥ ੧੩੯ ॥

**ਚੌਪਈ ॥**

ਤਬ ਗੁਰ ਨਾਨਕ ਇਉ ਫਰਮਾਯਾ ॥ ਮੁੱਲਾ ਕੌ ਇਉ ਕਹਿ ਸਮਝਾਯਾ ॥
ਰਾਗ ਤਿਲੰਗ ਮਹਿ ਬੋਲੀ ਬਾਨੀ ॥ ਦੁਨੀਆ ਏਹਿ ਮੁਕਾਮੇ ਫਾਨੀ[2] ॥
ਸਾਰੋ ਸਬਦੁ ਸੁਣਾਯਾ ਗਾਇ ॥ ਅਰਥ ਸਮੇਤਿ ਦੀਆ ਸਮਝਾਇ ॥
735.ੳ ਤਬ ਸਭਨੋ ਮਨ / ਸਾਇਤਿ[3] ਆਈ ॥ ਨਾਨਕ ਬਾਣੀ ਗਾਇ ਸੁਣਾਈ ॥
ਪਰਚੈ ਹਿੰਦੂ ਮੁਸਲਮਾਨ ॥ ਇਹੁ ਤੌ ਕੋਈ ਪੁਰਖੁ ਸੁਜਾਨੁ ॥ ੧੪੦ ॥

**ਦੋਹਰਾ ॥**

ਨਵਾਂ ਬਰਸਾਂ ਕਾ ਜਬ ਭਯਾ ਤਾਬ ਹੂਆ ਅਣੌਤੁ[4] ॥ ਲਗੇ ਜਨੇਊ ਬਾਹਣੇ ਬਾਮਨੁ ਸਿਖਿਆ ਦੇਤੁ ॥ ੧੪੧ ॥

**ਸੋਰਠਾ ॥**

ਨਾਨਕ ਕਹਿਯਾ ਸਲੋਕੁ ਦਯਾ ਕਪਾਹਿ ਸੰਤੋਖੁ ਸੂਤੁ ॥ ਜੇਹਜੁ ਚਾਰੇ ਥੋਕ ਜਤੁ ਗੰਢੀ ਸਤੁ ਵੱਟੁ ਦੈ ॥ ੧੪੨ ॥

**ਚੌਪਈ ॥**

ਓਥੇ ਬਹੁਤੁ ਸਲੋਕ ਸੁਣਾਏ ॥ ਅਰਥਿ ਸਮੇਤਿ ਸਭੇ ਸਮਝਾਏ ॥
ਵਾਹੁ ਵਾਹੁ ਕਹਿ ਬੋਲੇ ਲੋਕ ॥ ਸੁਨਿਕੈ ਸਮਝੇ ਸਭਿ ਸਲੋਕ ॥
ਏਹੁ ਭਗਤੁ ਪੂਰਨੁ ਅਵਤਾਰੁ ॥ ਇਸ ਕਾ ਕੋਇ ਨ ਪਾਵੇ ਪਾਰੁ ॥
ਮੁਸਲਮਾਨਾ ਆਖਿ ਸੁਣਾਈ ॥ ਇਹੁ ਤੌ ਕੋਈ ਗੌਸੁ[5] ਖੁਦਾਈ ॥ ੧੪੩ ॥

**ਸੋਰਠਾ ॥**

ਕਾਲੂ ਕਾ ਆਵਾਸੁ[6] ਨਗਰੀ ਭੋਇ ਰਾਇ ਕੀ ॥ ਨਾਨਕ ਕਹੈ ਉਦਾਸੁ ਬਾਲ ਸੁਭਾਈ ਖੇਲਤਾ ॥ ੧੪੪ ॥

**ਚੌਪਈ ॥**

ਦਸਾਂ ਬਾਰਾਂ ਬ੍ਰਸਾਂ ਕਾ ਭਯਾ ॥ ਮਾਂਹੀ ਕਾਂਮ ਕਿਤੇ ਉਠਿ ਗਯਾ ॥
ਦਾਦੇ ਕਾਲੂ ਕਹਾ ਸੁਣਾਇ ॥ ਨਾਨਕ ਮਝੀ ਲਿਆਉ ਚਰਾਇ ॥
ਨਾਨਕ ਬੋਲੈ ਜਾਂਉ ਸਕਾਰੇ ॥ ਮਝੀ ਛੇੜਗੁ ਚੜਿਐ ਤਾਰੇ ॥
ਨਾਨਕ ਉਠਿ ਸਵੇਰੇ ਗਯਾ ॥ ਮੱਝੀ ਪਾਛੈ ਮਾਂਹੀ ਭਯਾ ॥ ੧੪੫ ॥

1. ਰੱਬ ਦੇ ਵਾਸਤੇ ਬੋਲੋ 2. ਨਾਸ਼ ਹੋ ਜਾਣ ਵਾਲੀ ਥਾਂ 3. ਸ਼ਾਂਤੀ 4. ਉਪਨਯਨ, ਜਨੈਊ ਸੰਸਕਾਰ 5. ਮੁਸਲਮਾਨ ਫ਼ਕੀਰਾਂ ਦਾ ਉੱਚਾ ਦਰਜਾ 6. ਵਾਸਾ, ਰਿਹਾਇਸ਼

**ਦੋਹਰਾ ॥**

ਖੰਧਾ[1] ਤਹ ਚਰਨੈ ਲਗਾ ਢਿਗਿ ਧਾਨਾਂ ਕਾ ਖੇਤੁ ॥ ਸੰਤ ਜਨਾ ਕੈ ਖਿਜਾਲਿ ਕਾ ਕੋਇ ਨ ਜਾਣੈ ਭੇਤੁ ॥ ੨੪੬ ॥

**ਚੌਪਈ ॥**

ਉਥੇ ਲਾਗਾ ਖੰਧਾ ਚਰਨੇ ॥ ਨਾਨਕੁ ਲਾਗਾ ਸਿਮਰਨੁ ਕਰਨੇ ॥
ਨਾਨਕ ਕੀ ਤਬ ਲਗੀ ਸਮਾਧਿ ॥ ਚਰਨ ਕਮਲ ਪ੍ਰਭ ਕੈ ਮਨ ਮਾਧਿ ॥
ਸਭੋ ਖੰਧਾ ਉਛਰਿ ਪਯਾ ॥ ਖੇਤੁ ਧਨਾ ਦਾ ਉਜੜਿ ਗਯਾ ॥
ਲੋਹੀ ਫੁਟੀ ਭਯਾਹ ਸਵੇਰਾ ॥ ਖਸਮ ਖੇਤ ਦੇ ਕੀਤਾ ਫੇਰਾ ॥ ੧੪੭ ॥

**ਦੋਹਰਾ ॥**

ਦੇਖੇ ਖੇਤਰ ਜਾਇ ਜਬ ਮਝੀ ਕਰੀ ਉਜਾਰ ॥ ਖਾਧਾ ਖੇਤਰੁ ਦੇਖਿ ਕੈ ਕੀਤੀ ਧਣੀ[2] ਪੁਕਾਰ ॥ ੧੪੪ ॥

**ਚੌਪਈ ॥**

ਆਂਢਿ ਗਵਾਂਢੀ ਸਭੇ ਬੁਲਾਯਾ ॥ ਖੇਤੁ ਉਜਾੜਾ ਸਭੋ ਦਿਖਾਯਾ ॥
ਉਗਾਹੀ ਭਏ ਅੜੋਸਿ ਪੜੋਸੀ ॥ ਉਗਾਹੀ ਬੂਝ ਤਪਾਵਸੁ ਹੋਸੀ ॥
ਕਾਲੂਕੇ ਖੰਧੈ ਖੇਤੀ ਖਾਧੀ ॥ ਮਾਨੋ ਖੇਤੀ ਨਾ ਸੀ ਰਾਧੀ[3] ॥
735.ੳ / ਐਸਾ ਜੰਮਿਆ ਖੇਤੁ ਖਵਾਯਾ ॥ ਠੂਠਾ ਹਮਰੇ ਹਥਿ ਫੜਾਯਾ ॥ ੧੪੯ ॥

**ਦੋਹਰਾ ॥**

ਦੇਖਹੁ ਸਭੇ ਸਾਹਦੋ ਏਸਿ ਖੇਤ੍ ਦਾ ਰੰਗੁ ॥ ਰਾ ਭੋਏ[4] ਥੇ ਆਖਣਾ ਹੋਵਗੁ ਤੁਸਾਂ ਨਿਸੰਗੁ[5] ॥ ੧੫੦ ॥

**ਚੌਪਈ ॥**

ਅਹੁ ਵੇਖਹੁ ਨਾਨਕੁ ਸੁਤਾ ਪਯਾ ॥ ਕਾਲੂ ਵੇਦੀ ਦਾ ਕੀ ਗਯਾ ॥
ਦੇਖਹੁ ਜੋ ਮੇਰੇ ਸਿਰਿ ਹੋਈ ॥ ਐਸੀ ਕਰੇ ਕਿਸੇ ਸੰਗਿ ਕੋਈ ॥
ਜੋ ਕਾਲੂਦੇ ਪੁੱਤ੍ ਕੀਤੀ ॥ ਹਥਿ ਹਮਾਰੇ ਬਗੁਲੀ[6] ਦੀਤੀ ॥
ਜੰਮਿਯਾ ਖੇਤੁ ਉਜਾੜਿ ਕਰਾਯਾ ॥ ਮੈਂ ਕਾਲੂਕਾ ਕਹਾਂ ਗਵਾਯਾ ॥
ਪੱਠਾ ਇਕੁ ਨਹੀਂ ਵਿਚਿ ਖੇਤੀ ॥ ਏਨਾ ਮੋ ਸੋ ਕੀਤੀ ਏਤੀ ॥ ੧੫੧ ॥

**ਦੋਹਰਾ ॥**

ਜੱਟੁ ਕੂਕਦਾ ਘਰਿ ਗਯਾ ਜਾਇ ਕ੍ਰੀ ਫਰੀਆਦਿ ॥ ਦੇਖਹੁ ਹਮ ਸਿਰਿ ਜੋ ਭਈ ਦੇਖ ਕਰਹੁ ਇਮਦਾਦਿ[7] ॥ ੧੫੨ ॥

**ਸੋਰਠਾ ॥**

ਹਮਰਾ ਕਰਹੁ ਨਿਆਉ ਰਾ ਭੋਏ ਥੇ ਕੂਕਿਆ ॥ ਨਾਂਹਿ ਤ ਰਾਖਹੁ ਗਾਂਉ ਹਮ ਕੌ ਦੇਹੁ ਜਬਾਬੁ ਅਬ ॥ ੧੫੩ ॥

**ਚੌਪਈ ॥**

ਕਾਲੂਵੇਦੀ ਦੇ ਪੁਤ੍ ਕੀਆ ॥ ਦੇਖਹੁ ਜੋ ਮੇਰੇ ਸਿਰਿ ਥੀਆ ॥
ਖੇਤੁ ਧਾਨਾਂ ਦਾ ਦਯਾ ਉਜਾੜਿ ॥ ਸਭੇ ਉਗਾਹੀ ਉਠੋ ਬਬਾੜਿ ॥
ਅਪਣੇ ਦੇਹੁ ਆਦਮੀ ਨਾਲਿ ॥ ਆਵਨਿ ਆਪਣੀ ਨਜਰਿ ਨਿਹਾਲਿ ॥
ਦੇਖਿ ਉਜਾੜਾ ਕਰਹੁ ਨਿਆਉ ॥ ਤੁਝ ਕਿਆ ਦੇਵੋ ਮੈ ਕੀ ਖਾਂਉ ॥ ੧੫੪ ॥

**ਦੋਹਰਾ ॥**

ਰਾਏ ਬੁਲਾਏ ਆਦਮੀ ਦੀਏ ਸਾਥਿ ਚਲਾਇ ॥ ਜਾਵਹੁ ਦੇਖਹੁ ਖੇਤੁ ਇਸੁ ਜਿਉ ਹੈ ਤਿਵੇ ਸੁਣਾਇ ॥ ੧੫੫ ॥

**ਸੋਰਠਾ ॥**

ਸਾਚੋ ਸਾਚੁ ਸੁਣਾਇ ਹੁੰਦੀ ਕਿਸੇ ਦੀਨਿ ਕਰਹੁ ॥ ਕਰਣੋ ਧਰਮ ਨਿਆਂਇ ਜੋਰੀ ਕੀਤੇ ਜੁਲਮੁ ਹੈ ॥ ੧੫੬ ॥

---

1. ਮੱਝਾਂ ਗਾਵਾਂ ਦਾ ਵੱਗ 2. ਖੇਤ ਦਾ ਮਾਲਕ 3. ਬੀਜੀ ਹੋਈ 4. ਰਾਇ ਭੋਇ, ਤਲਵੰਡੀ ਦਾ ਮਾਲਕ 5. ਬੇਸ਼ਕ 6. ਮੰਗਤੇ ਦਾ ਭਾਂਡਾ 7. ਸਹਾਇਤਾ

**ਚੌਪਈ ॥**
ਰਾਇ ਤੀ ਆਕਲਿ[1] ਦਿਤੇ ਨਾਲਿ ॥ ਜਾਵਹੁ ਦੇਖਹੁ ਨੈਨ ਨਿਹਾਲਿ ॥
ਚਲੇ ਚਲੇ ਖੇਤ੍ਰ ਮਹਿ ਆਏ ॥ ਉਗਾਹੀ ਸਗਲੇ ਨਾਲਿ ਬੁਲਾਏ ॥
ਆਵਹਿ ਦੇਖਹਿ ਖੇਤੁ ਸਵਾਯਾ ॥ ਕਿਉ ਤੂ ਕੂੜੀ ਕੂਕਦਾ ਆਯਾ ॥
ਖੇਤੁ ਤੁਮਾਰਾ ਚੰਗਾ ਭਲਾ ॥ ਕਿਉ ਵੈ ਕੀਤੀਓ ਕੂੜੀਆ ਗਲਾ ॥ ੧੫੭ ॥
**ਦੋਹਰਾ ॥**
ਕੂੜੀ ਕੂਕੇ ਰਾਇ ਥੇ ਝੂਠ ਕ੍ਰਿ ਫਰੀਆਦਿ ॥ ਖੇਤੁ ਜੰਮਿਆ ਦੇਖਿ ਕੈ ਜੱਟੂ ਭਯਾ ਬਿਸਮਾਦ ॥ ੧੫੮ ॥
**ਚੌਪਈ ॥**
736.ੳ ਕੁਛ ਕਹਿ / ਜਿਨਿ ਸਕੈ ਝੂਠਾ ਭਯਾ ॥ ਯਾ ਸਾਹਿਬ ਇਹੁ ਕਿਆ ਹੁਇ ਗਯਾ ॥
ਏਥੇ ਰਹਿਯਾ ਨਾ ਸੀ ਇਕੁ ਪਠਾ ॥ ਕਰਨੇਹਾਰਾ ਸਾਹਿਬੁ ਲਠਾ ॥
ਪੁਛਹੁ ਏਹਿ ਉਗਾਹੀ ਨਾਲਿ ॥ ਅਸੀ ਰਹੇ ਸੇ ਪਠਾ ਭਾਲਿ ॥
ਏਹੁ ਚਲਿਤੁ ਅਬ ਕੁਛ ਭਯਾ ॥ ਅਬਿ ਖੇਤ੍ਰ ਹਛਾ ਹੋਇ ਗਯਾ ॥ ੧੫੯ ॥
**ਦੋਹਰਾ ॥**
ਨਾਨਕ ਸੁਤਾ ਅਹੁ ਪਯਾ ਖੰਧਾ[2] ਚਰਦਾ ਦੂਰਿ ॥ ਪਠਾ ਇਕੁ ਨ ਟੁੱਕਿਆ ਤੈ ਕਤ ਬੋਲਯਾ ਕੂਰ ॥ ੧੬੦ ॥
**ਚੌਪਈ ॥**
ਕਿਉ ਤੂਕੂੜੀ ਕੂਕਦਾ ਗਯਾ ॥ ਕਹੁ ਤੇਰੇ ਪੱਲੇ ਕੀ ਪਯਾ ॥
ਖੇਤੁ ਤਮਰਾ ਭਯਾ ਦਸੂਣਾ[3] ॥ ਦਿਸੇ ਕੋਇ ਨ ਊਣਾ ਕੂਣਾ ॥
ਸਭੇ ਉਗਾਹੀ ਰਹੇ ਪੁਕਾਰ ॥ ਕੋਇ ਨ ਮੰਨੇ ਭਏ ਕੂੜਿਆਰ ॥
ਘਰ ਮੁੜਿ ਆਏ ਸਭ ਹੀ ਪੰਚ ॥ ਇਨਿ ਕੀਤਾ ਕੂੜਾ ਪਰਪੰਚ[4] ॥ ੧੬੧ ॥
**ਦੋਹਰਾ ॥**
ਉਗਾਹਿ ਉਗਾਹੀ ਕ੍ਰ ਗਏ ਰਾਭੋਇ ਢਿਗਿ ਜਾਇ ॥ ਚੰਗਾ ਭਲਾ ਖੇਤੁ ਹੈ ਕੂੜੀ ਚੁਗਲੀ ਖਾਇ ॥ ੧੬੨ ॥
**ਚੌਪਈ ॥**
ਏਹਿ ਬਾਤਿ ਹੋਇ ਇਵ ਬੀਤੀ ॥ ਐਸੀ ਕੁਦਰਤਿ ਨਾਨਕ ਕੀਤੀ ॥
ਕੇਤੇ ਦਿਨਿ ਬੀਤੇ ਜਬ ਫੇਰਿ ॥ ਨਾਨਕ ਲਯਾ ਬੁਲਾਇ ਸਵੇਰਿ ॥
ਦਾਦੇ ਕਾਲੂ ਏਉ ਸੁਣਾਯਾ ॥ ਰਾਖਾ ਕੰਮ ਕਿਤੇ ਹੈ ਲਾਯਾ ॥
ਝਟੁ ਕੁ ਖੇਤ ਖਲੋਵਹੁ ਜਾਇ ॥ ਚਿੜੀਆਂ ਖੇਤੁ ਨ ਜਾਨੀ ਖਾਇ ॥ ੧੬੩ ॥
**ਦੋਹਰਾ ॥**
ਨਾਨਕੁ ਬੋਲੈ ਅਤ ਭਲਾ ਜਾਂਵੇਂ ਖੇਤਰ ਮਾਂਹਿ ॥ ਲਈ ਖਭਾਨੀ ਗੋਪੀਆ[5] ਪੈ ਚਲਿਆ ਨਾਨਕ ਰਾਹਿ ॥ ੧੬੪ ॥
**ਸੋਰਠਾ ॥**
ਖੇਤਰ ਪਹੁਤਾ ਜਾਇ ਸੋ ਚੌਫੇਰੇ ਫਿਰਿ ਗਯਾ ॥ ਖੇਤਰ ਫੇਰਾ ਪਾਇ ਵਣ ਕੈ ਤਲੈ ਧਿਆਨੁ ਧਰਾ ॥ ੧੬੫ ॥
**ਚੌਪਈ ॥**
ਵਣਿ ਕੈ ਤਲੈ ਜਾਇ ਕਰ ਸੋਇਆ ॥ ਲਾਇ ਸਮਾਧ ਧਿਯਾਨ ਮਹਿ ਹੋਇਯਾ ॥
ਤਾ ਤੋੜੀ ਰਾ ਭੋਆ ਆਯਾ ॥ ਕੌਣੁ ਪਯਾ ਇਹੁ ਵਣਿ ਕੀ ਛਾਯਾ ॥
ਰਾਉ ਭੋਆ ਤਹ ਆਇ ਖਲੋਆ ॥ ਕੌਣ ਸਵੇਰੇ ਏਥੋ ਸੋਆ ॥
ਲੋਗ ਭਾਗ ਕਰ ਦੇਖਣ ਗਯਾ ॥ ਕਾਲੂ ਕਾ ਪੁੱਤ੍ਰ ਹੈ ਪਯਾ ॥ ੧੬੬ ॥

---
1. ਤਰਿਆਕਲ, ਵਿਚੋਲੇ, ਪੰਚ 2. ਵੱਗ, ਪਸ਼ੂ, ਡੰਗਰ 3. ਦਸ ਗੁਣਾ 4. ਝੂਠਾ ਦਾਅਵਾ 5. ਰੱਸੀਆਂ ਦਾ ਬਣਾਇਆ ਇਕ ਘੁਮਾਣਾ, ਜਿਸ ਵਿੱਚ ਗੁਲੇਲੇ ਪਾ ਕੇਤੇ ਘੁਮਾ ਕੇ ਸੁਟਦੇ ਹਨ

**ਦੋਹਰਾ ॥**

ਰਾਉ ਅਗਾਹਾ ਕੌ ਗਯਾ ਸੁਤਾ ਰਹਿਣੇ ਦੇਹੁ ॥ ਕੌਣੁ ਵਖਤੁ ਹੈ ਸੌਣੁ ਦਾ ਸਵੇਰੇ ਸੁਤਾ ਏਹੁ ॥ ੧੬੭ ॥

**ਚੌਪਈ ॥**

ਰਾਉ ਭੋਆ ਮੁੜਿ ਆਥਣੁ[1] ਆਯਾ ॥ ਸਾਰਾ ਦਿਨੁ ਓਧਰਿ ਧੀਤਾਯਾ ॥
ਓਥੇ ਫੇਰਿ ਨਜੀਕੀ ਭਯਾ ॥ ਓਥੇ ਡਿਠਾ ਸੁੱਤਾ ਪਯਾ ॥
736.ਅ / ਦੇਖਹੁ ਯਾਰੋ ਕੋ ਹੈ ਸੋਇਆ ॥ ਕੋਈ ਹੋਰੁ ਕਿਉ ਹੈ ਹੋਇਆ ॥
ਇਕਤੇ ਪਾਸੇ ਸੁਤਾ ਪਯਾ ॥ ਜੀਵਤੁ ਹੈ ਕਿ ਇਹੁ ਮਰ ਗਯਾ ॥ ੧੬੭ ॥[2]

**ਦੋਹਰਾ ॥**

ਜੀਵਤੁ ਹੈ ਕੇ ਮਰ ਗਯਾ ਮੁਹੁ ਉਤਹੁ ਪਲਾ ਲਾਹੁ ॥ ਪੁੱਤ੍ਰ ਕਾਲੂਦਾ ਪਯਾ ਲੈਂਦਾ ਤਾ ਹੈ ਸਾਹੁ ॥ ੧੬੮ ॥

**ਸੋਰਠਾ ॥**

ਪਯਾ ਜੁ ਇਕਤੇ ਪਾਸਿ ਫਜਰਹੁ[3] ਪੇਸੀ[4] ਅਬਿ ਭਈ ॥ ਹੋਆ ਨਾਂਹਿ ਉਦਾਸ ਪਾਸਾ ਧੁਖਿ ਨ ਉਠਿਆ ॥ ੧੬੯ ॥

**ਚੌਪਈ ॥**

ਭੋਆ ਭਟੀ ਜਾਇ ਖੜੋਆ ॥ ਏਹੁ ਚਲਿਤੁ ਕੈਸਾ ਹੋਆ ॥
ਸਭਿ ਪ੍ਛਾਵੇ ਚਲਿ ਗਏ ਹੈ ॥ ਉਤਰ ਦੇ ਵੱਲਿ ਸਭੇ ਭਏ ॥
ਸੁਰਜੁ ਸੌਹਾ[5] ਇਹੁ ਪ੍ਛਾਵਾਂ ॥ ਕਿਤਨੀ ਕੁ ਕੁਦਰਤਿ ਉਸ ਕੀ ਗਾਵਾਂ ॥
ਰਾਉ ਭੋਆ ਹੋਆ ਹੈਰਾਨੁ ॥ ਸੁਭਾਨ ਕੁਦਰਤਿ ਤੇਰੀ ਸੁਬਹਾਨ ॥ ੧੭੦ ॥

**ਦੋਹਰਾ ॥**

ਔਰੁ ਪ੍ਛਾਵੇ ਚਲਿ ਗਏ ਨਾਨਕ ਉਪਰਿ ਛਾਂਉ ॥ ਕਰਨਿ ਸਲਾਹ ਸੁ ਜਾਇ ਦੀ ਦੇਖਿ ਦੇਖਿ ਉਹੁ ਥਾਉ ॥ ੧੭੧ ॥

**ਚੌਪਈ ॥**

ਵਾਹਿ ਖੁਦਾਇ ਤੂ ਵਡਾ ਖੁਦਾਉ ॥ ਸੂਰਜ ਸੌਹੀ[6] ਰੱਖੀ ਛਾਂਉ ॥
ਇਹੁ ਤੋ ਤੁਮ ਕੌ ਖਰਾ ਪਜਾਰਾ ॥ ਨਾਨਕੁ ਕੋਈ ਗੌਸੁ ਤੁਮਾਰਾ ॥
ਨਾਨਕੁ ਤੌ ਲੌ ਭਯਾ ਸੁਚੇਤੁ ॥ ਭੋਇ ਕੌ ਚਿਤਿ ਆਯਾ ਖੇਤੁ ॥
ਜਿਵ ਛਾਂਉ ਰਹੀ ਤਿਵ ਖੇਤ ਜਮਾਯਾ ॥ ਇਸੁ ਕੀ ਅਜਮਤਿ[7] ਤੇ ਹੁਇ ਆਯਾ ॥ ੧੭੨ ॥

**ਸਲੋਕੁ ॥**

ਭੋਆ ਭੱਟੀ ਸਮਝਿਆ ਇਹੁ ਕੋਈ ਅਉਲੀਆਉ[8] ॥ ਖਾਧਾ ਖੇਤੁ ਸਾਬਤੁ ਭਯਾ ਸੂਰਜ ਸੌਹੀ ਛਾਂਉ ॥ ੧੭੩ ॥

**ਚੌਪਈ ॥**

ਭੋਆ ਭੱਟੀ ਭਯਾ ਅਧੀਨੁ ॥ ਨਾਨਕ ਆਗੇ ਹੂਆ ਦੀਨੁ ॥
ਦਸਤ[9] ਜੋਰਿ ਕਰੀ ਤਸਲੀਮ[10] ॥ ਤੁਮਰੇ ਊਪਰਿ ਰਹਮ ਰਹੀਮ ॥
ਹਮਰੇ ਊਪਰਿ ਕੀਜੈ ਕਰਮੁ ॥ ਦੀਨ ਦੁਨੀ ਮਹਿ ਰਾਖਹੁ ਸਰਮੁ ॥
ਭੋਆ ਦੇਖੇ ਦਰਸਨ ਤਾਂਈ ॥ ਸੁਧਿ ਕੀ ਮਤ ਕੁਛ ਕਹੀ ਨ ਜਾਈ ॥ ੧੭੪ ॥

**ਦੋਹਰਾ ॥**

ਰਾਇ ਸੁਣਾਈ ਬੇਨਤੀ ਕ੍ਰ ਜੋਰ ਕ੍ਰੀ ਅਰਦਾਸਿ ॥ ਸਬਾਹੋਂ[11] ਹੋਈ ਸੰਵ[12] ਅਬ ਇਕਤੇ ਪੈਯਾ ਪਾਸਿ ॥ ੧੭੫ ॥

**ਚੌਪਈ ॥**

ਰਾ ਭੋਇ ਅਰਦਾਸਿ ਸੁਣਾਈ ॥ ਫਜਰ[13] ਗਈ ਅਬ ਪੇਸੀ[14] ਆਈ ॥
ਏਤਾ ਸੁਦੇ ਲਹੀ ਨ ਜਾਗਿ ॥ ਪ੍ਛਾਵਾਂ ਗਯਾ ਨ ਤੁਝ ਕੌ ਤਿਆਗ ॥

---

1. ਸ਼ਾਮ 2. ਇਥੇ 167 ਅੰਕ ਦੁਬਾਰਾ ਆਇਆ ਹੈ 3. ਸਵੇਰ ਤੋਂ 4. ਨਮਾਜੇ ਪੇਸ਼ੀਨ, ਜਦ ਸੂਰਜ ਢਲਣ ਲੱਗੇ, ਉਸ ਸਮੇਂ ਦੀ ਨਮਾਜ਼ 5. ਸਾਹਮਣੇ 6. ਓਹੀ 7. ਕਰਾਮਾਤ ਕਰਨੀ 8. ਅਲਾਹ ਦਾ ਮਿਤ੍ਰ 9. ਹੱਥ ਜੋੜ ਕੇ 10. ਪ੍ਰਵਾਨ ਕੀਤਾ 11. ਸਵੇਰ ਤੋਂ 12. ਰਾਤ 13. ਸਵੇਰ ਗਈ 14. ਸ਼ਾਮ ਵੇਲਾ ਆ ਗਿਆ

737.ੳ ਅਜਬੁ ਤਮਾਸਾ ਦੇਖਿਆ ਏਹੁ ॥ ਕਦਮੀ ਅਪਨੀ ਲਾਇ ਮੁਝ / ਲੇਹੁ ॥
ਤਬ ਗੁਰ ਨਾਨਕ ਬੋਲੀ ਬਾਣੀ ॥ ਰਾਗ ਗਉੜੀ ਮਹਿ ਅਕਥ ਕਹਾਣੀ ॥ ੧੭੬ ॥

**ਦੋਹਰਾ ॥**

ਰਾਤਿ ਗਵਾਈ ਸੋਇ ਕੈ ਦਿਨੁਸੁ ਗਵਾਯਾ ਖਾਇ ॥ ਹੀਰੈ ਜੈਸਾ ਜਨਮੁ ਸੀ ਕਉਡੀ ਬਦਲੇ ਜਾਇ ॥ ੧੭੭ ॥

**ਚੌਪਈ ॥**

ਸਾਰੋ ਸਬਦੁ ਸੁਣਾਯਾ ਗਾਇ ॥ ਸਹਤ ਮਾਂਇਨੇ[1] ਸੁਣਿਆ ਰਾਇ ॥
ਸੁਣਿ ਕੈ ਰਾਉ ਭਯਾ ਮੁਸਤਾਕੁ[2] ॥ ਵਲੀ[3] ਖੁਦਾਇ ਦਾ ਸੂਰਤਿ ਪਾਕੁ ॥
ਦਸਾਂ ਬਾਰਾਂ ਬਰਸਾਂ ਕਾ ਭਯਾ ॥ ਤਬ ਨਾਨਕੁ ਸੀ ਰਾਖਾ ਗਯਾ ॥
ਬਾਲ ਸੁਭਾਈ ਕੌਤਕ ਏਹੁ ॥ ਆਗੇ ਭਈ ਸਾ ਭੀ ਸੁਣਿ ਲੇਹੁ ॥ ੧੭੮ ॥

**ਦੋਹਰਾ ॥**

ਰਾਇ ਸੁਣਾਈ ਦੀਨਤਾ ਹਮ ਕਰਹੁ ਰਜਾਇ ॥ ਤੁਮਰੀ ਆਖੀ ਸੁਣੀਦੀ ਰਖੇ ਸਗਮੁ ਖੁਦਾਇ ॥ ੧੭੯ ॥

**ਸੋਰਠਾ ॥**

ਰੱਖਸੁ ਸਗਮ ਖੁਦਾਇ ਨਾਨਕੁ ਬੋਲਿਆ ਦਯਾ ਕਰ ॥ ਕਦਮ ਛੁਹੇ ਸਿਰਿ ਨਾਇ ਰਾ[4] ਸੁਣਾਈ ਬੇਨਤੀ ॥ ੧੮੦ ॥

**ਚੌਪਈ ॥**

ਪੈਰ ਪਿਆਦਾ ਤੁਰਿਆ ਰਾਉ ॥ ਸਨਮੁਖ ਪਇੜੇ ਦੇ ਨ ਪਾਉ ॥
ਓਲੇ ਹੋਇ ਭਯਾ ਅਸਵਾਰੁ ॥ ਮਨ ਵਿਚਿ ਆਯਾ ਮਨਸਾ ਧਾਰ ॥
ਉਹੁ ਕ੍ਰਿਸਾਣੁ ਜੋ ਕੂਕਦਾ ਆਯਾ ॥ ਰਾ ਭੋਏ ਉਹੁ ਫੇਰਿ ਬੁਲਾਯਾ ॥
ਸਚੁ ਕਹੀ ਮੁਖਿ ਝੂਠੁ ਨ ਭਾਖੁ ॥ ਸਹੁ ਕਿਰਤੀ ਜਿਉ ਦੀ ਤਿਉ ਆਖੁ ॥ ੧੮੧ ॥

**ਦੋਹਰਾ ॥**

ਸੁਗੰਧ[5] ਤੁਝੇ ਨਿਜ ਸੀਸ ਦੀ ਸਚੋ ਸਚੁ ਸੁਣਾਇ ॥ ਸਹੀ ਉਜਾੜਾ ਭਯਾ ਸਾ ਕੂੜੀ ਕੂਕਿਯਾ ਜਾਇ ॥ ੧੮੨ ॥

**ਚੌਪਈ ॥**

ਕ੍ਰਿਸਾਣੁ ਰਾਇ ਥੇ ਕੂਕਿ ਸੁਣਾਵੈ ॥ ਖੁਦਾਇ ਦੋਗ[6] ਨ ਮੁਖਹੁ ਅਖਾਵੈ ॥
ਖਦਾਉ ਉਗਾਹੁ ਹੈ ਖੁਦਾਉ ਉਗਾਉ ॥ ਖੇਤੀ ਖੰਥੇ ਪਾਯਾ ਗਾਹੁ ॥
ਓਥੇ ਪਠਾ ਰਹਿਜੈਂ ਨ ਕੋਈ ॥ ਜਾ ਮੁੜਿ ਦੇਖਾ ਸਾਬਤੁ ਹੋਈ ॥
ਪੈਚ ਲਿਜਾਇ ਦਿਖਾਲੀ ਜਾਇ ॥ ਜੰਮੀ ਖੇਤੀ ਕਮੀ ਨ ਕਾਇ ॥ ੧੮੩ ॥

**ਦੋਹਰਾ ॥**

ਅਜਮਤਿ ਇਸ ਦੀ ਲਾਗ ਕੇ ਖੇਤੀ ਅਮਨ ਅਮਾਨ ॥ ਰਾ ਭੋਏ ਦ੍ਰਿਗਿ ਬੈਠਿ ਕੈ ਇਉ ਕਹਿਆ ਕ੍ਰਿਸਾਨ ॥ ੧੮੪ ॥

**ਚੌਪਈ ॥**

ਅਬ ਤੋ ਹੂਏ ਧਾਨ ਚਊਣੇ ॥ ਖੇਤੀ ਜੰਮੀ ਚਾਰੋ ਕੂਣੇ ॥
ਇਉ ਕਹਿ ਕੈ ਘਰਿ ਕੌ ਉਠਿ ਗਯਾ ॥ ਸਭਨੌ ਕੈ ਮਨ ਅਚਰਜੁ ਭਯਾ ॥
ਵਾਹੁ ਵਾਹੁ ਸਭੇ ਕਰਿ ਉਠੇ ॥ ਕਿਆ ਮੁਸਕਲੁ ਹੈ ਸਾਹਿਬ ਤੁਠੇ ॥

737.ਅ ਰਾਉ ਭੋ ਕਾਲੂ ਘ੍ਰ ਆ / ਯਾ ॥ ਅਗਹੁ ਕਾਲੂਸੀਸ ਨਿਯਾਯਾ ॥ ੧੮੫ ॥

**ਦੋਹਰਾ ॥**

ਮਹੀ ਉਜਾੜਾ ਜੁ ਕੀਆ ਸਹੀ ਕਰਾ ਹਮੈ ਜਾਇ ॥ ਨਿਸਾ[7] ਕਰਹੁ ਕਿਰਸਾਣ ਦੀ ਏਹੁ ਕਹਾ ਤਬ ਰਾਇ ॥ ੧੮੬ ॥

**ਸੋਰਠਾ ॥**

ਕਾਲੂ ਕਰੇ ਬਿਚਾਰੁ ਰੰਘੜੁ ਥੀਆ ਲਾਲਚੀ ॥ ਬਾਰਹ ਬਾਰ ਪੁਕਾਰ ਕਾਲੂ ਆਖਿ ਸੁਣਾਇਦਾ ॥ ੧੮੭ ॥

---

1. ਅਰਥਾਂ ਨਾਲ 2. ਦਰਸ਼ਨਾਂ ਦਾ ਚਾਹਵਾਨ 3. ਖ਼ੁਦਾ ਦਾ ਮਿੱਤਰ 4. ਰਾਇ ਭੋਇ 5. ਸੌਗੰਧ, ਕਸਮ 6. ਝੂਠ, ਗਲਤ 7. ਤਸੱਲੀ

**ਚੌਪਈ ॥**

ਭਲਾ ਰਾਇ ਜੀ ਜੋ ਤੁਧੁ ਭਾਵੈ ॥ ਬਿਨਾ ਉਜਾੜੇ ਰਾਉ ਦਿਵਾਵੈ ॥
ਹਮਰਾ ਕੀ ਹੈ ਤੁਮ ਸੌ ਚਾਰਾ ॥ ਸਭੁ ਕੁਛ ਹੋਸੀ ਕੀਆ ਤੁਮਾਰਾ ॥
ਸੁਣੁ ਵੇ ਭੋਲਿਆ ਭੋਆ ਕਹੈ ॥ ਅਹਿ ਜੋ ਤੁਮਰਾ ਪੁਤ੍ਰ ਅਹੈ ॥
ਮਤੁ ਜਾਣਹਿ ਫਰਜੰਦੁ ਹਮਾਰਾ ॥ ਅਜਮਤਿ[1] ਪੂਰਨੁ ਪੂਤੁ ਤੁਮਾਰਾ ॥ ੧੮੮ ॥

**ਦੋਹਰਾ ॥**

ਜਿਉ ਜਿਉ ਦੇਖੀ ਕ੍ਰਾਮਾਤਿ ਸਭਾ ਸੁਣਾਈ ਆਖਿ ॥ ਖੇਤ ਉਜੜਿ ਜਿ ਉਜੜੀ ਪਰਛਾਵੇ ਕੀ ਸਾਖ[2] ॥ ੧੮੯ ॥

**ਚੌਪਈ ॥**

ਮਤੁ ਇਸੁ ਤੇ ਕੁਛ ਕੰਮ ਕਰਾਵਹਿ ॥ ਦੁਖੁ ਪਾਵਹਿ ਜੇ ਇਸੇ ਦੁਖਾਵਹਿ ॥
ਵਲੀ ਖੁਦਾਇ ਦਾ ਤੇਰੇ ਆਯਾ ॥ ਇਸਦਾ ਮਰਮੁ ਨ ਕਿਨਹੂ ਪਾਯਾ ॥
ਇਹੁ ਤੌ ਵਲੀ ਹੈ ਗੌਸੁ[3] ਖੁਦਾਈ ॥ ਕੁਛ ਨ ਕਹਣਾ ਨਾਨਕ ਤਾਂਈ ॥
ਇਤਨੀ ਕਹਿ ਕ੍ਰ ਰਾਉ ਉਠਿ ਗਯਾ ॥ ਕਾਲੂ ਲੈ ਕੇ ਉਰ ਆਨਦੁ ਭਯਾ ॥ ੧੯੦ ॥

**ਦੋਹਰਾ ॥**

ਖੋੜਸ[4] ਬਰਸਾ ਕਾ ਭਯਾ ਨਾਨਕੁ ਆਉ ਕੁਮਾਰ ॥ ਲਾਗੀ ਆਏ ਦੇਖਣੇ ਹੋਆ ਸਾਕੁ ਤਯਾਰੁ ॥ ੧੯੧ ॥

**ਚੌਪਈ ॥**

ਸਮਤ ਪੰਦ੍ਰਹ ਸਹਸ ਬੈਤਾਲੀ ॥ ਭਯਾ ਮੰਗੇਵਾ[5] ਕੀਰਤਿ ਚਾਲੀ ॥
ਮੂਲੇ ਚੋਣੇ ਕੀ ਕੁੜਮਾਈ ॥ ਸਹਰਿ ਵਟਾਲੇ ਤੇ ਸੀ ਆਈ ॥
ਵਸਾਖਿ ਵਦੀ ਏਕਮ ਅੰਧਯਾਰੀ[6] ॥ ਨਾਨਕ ਪੱਲੈ ਮਿਸਰੀ ਡਾਰੀ ॥
ਨਾਲਿ ਏਕੁ ਕਟੋਰਾ ਔਰੁ ਰੁਪਯਾ ॥ ਮੂਲੇ ਚੋਣੇ ਭੇਜਿਆ ਭਯਾ ॥ ੧੯੧ ॥[7]

**ਸੋਰਠਾ ॥**

ਸਾਹਾ ਦਥਾ ਗਿਣਾਇ ਸੋਧਯਾ ਮਿਲਿ ਕੈ ਪੰਡਿਤਾ ॥ ਗੰਢੀ ਮਿਲਿਆ ਪਾਇ ਦੁਹੀ ਧਰੀ ਸਾਦੀ ਭਈ ॥ ੧੯੨ ॥

**ਦੋਹਰਾ ॥**

ਜੰਞ ਵਟਾਲੇ ਜਾ ਢੁਕੀ ਨਾਰੀ ਗਾਵਹਿ ਗੀਤ ॥ ਨਵੈ ਸਜਣ ਘਰਿ ਆਯਾ ਕਰਿ ਕਰਿ ਗਾੜ੍ਹੀ ਪ੍ਰੀਤਿ ॥

**ਚੌਪਈ ॥**

ਸਾਡੇ ਨਵੈ ਸਜਣ ਘਰਿ ਆਏ ॥ ਐਸੇ ਕਰਿ ਕਹਿ ਮੰਗਲ ਗਾਏ ॥
738.ੳ ਮਨ ਮਹਿ ਵਧਿ / ਆ ਬਹੁਤੁ ਹੁਲਾਸੁ ॥ ਨਾਨਕ ਮਨ ਮਹਿਕੀਆ ਕਿਆਸੁ ॥
ਮਾਨੁਖਾ ਕੈ ਗਾਵਹਿ ਗੀਤ ॥ ਇਨਿ ਕੈ ਮਰਣੁ ਨ ਆਵੈ ਚੀਤਿ ॥
ਇਹਿ ਤੌ ਮਾਣਸਿ ਮਰਿ ਮਰਿ ਜੰਮੇ ॥ ਏਵੈ ਗਾਵਹਿ ਗੀਤ ਨਿਕੰਮੇ ॥ ੧੯੪ ॥

**ਦੋਹਰਾ ॥**

ਸੱਜਣੁ ਸਦਾ ਸਲਾਮਤੀ ਗਾਵਹੁ ਤਿਸੁ ਕੈ ਗੀਤਿ ॥ ਨਾਨਕ ਆਖੇ ਆਪਿ ਕੌ ਗਾਉ ਮੀਤੁ ਕਰਿ ਪ੍ਰੀਤਿ ॥ ੧੯੫ ॥

**ਚੌਪਈ ॥**

ਹਮ ਘਰਿ ਸਾਜਨ ਆਏ ॥ ਸਾਚੇ ਮੇਲਿ ਮਿਲਾਏ ॥
ਰਾਗ ਸੂਹੀ ਮਹਿ ਪਦੁ ਗਾਯਾ ॥ ਜਾਂਞੀ ਮਾਂਞੀ[8] ਸਭਿ ਸੁਣਿ ਪਾਯਾ ॥
ਕੋਈ ਕਹੈ ਇਹੁ ਤੌ ਹੈ ਦਾਨਾ ॥ ਕੋਈ ਕਹੈ ਇਹ ਮਹਾਂ ਦਿਵਾਨਾ ॥
ਸੁਣਿ ਸੁਣਿ ਸਭੇ ਭਏ ਮੁਸਤਾਕੁ ॥ ਨਾਨਕ ਕੀ ਹੈ ਰਸਨਾ ਪਾਕੁ ॥ ੧੯੬ ॥

1. ਕਰਾਮਾਤ ਵਾਲਾ 2. ਸਾਖੀ, ਸ਼ਾਹਦੀ 3. ਖ਼ੁਦਾ ਦਾ ਬੰਦਾ (ਵਲੀ ਅਤੇ ਗੌਸ ਇਸਲਾਮ ਵਿੱਚ ਧਾਰਮਿਕ ਪੁਰਸ਼ਾਂ ਦੇ ਉਚੇ ਅਹੁਦੇ ਹਨ) 4. ਸੋਲਾਂ ਸਾਲਾਂ ਦਾ 5. ਮੰਗਣਾ ਹੋ ਗਿਆ 6. ਕ੍ਰਿਸ਼ਨ ਪੱਖ ਦੀ 7. ਇਥੇ 191 ਅੰਕ ਦੁਬਾਰਾ ਆਇਆ ਹੈ 8. ਲੜਕੇ ਦੇ ਪਿਤਾ ਦੇ ਸੰਬੰਧੀ (ਜਾਂਞੀ) ਅਤੇ ਲੜਕੀ ਦੇ ਪਿਤਾ ਦੇ ਸੰਬੰਧੀ (ਮਾਂਞੀ)

**ਦੋਹਰਾ ॥**

ਜਾਂਞੀ ਮਾਂਞੀ ਗਲ ਮਿਲੈ ਕੀਏ ਸੈਣ ਸਜੋਗ ॥ ਜੰਞ ਵਲਾਹੇ ਉਤਰੀ ਖੁਸੀ ਭਏ ਸਭਿ ਲੋਗ ॥ ੧੯੭ ॥

**ਚੌਪਈ ॥**

ਤਣੀ ਛੁਹਾਵਣਿ[1] ਕੌ ਲੈ ਗਯਾ ॥ ਨਾਨਕ ਕੈ ਚੁਫੇਰੇ ਭਯਾ ॥

ਤਬ ਨਾਨਕ ਨੈ ਸਬਦੁ ਅਲਾਯਾ ॥ ਰਾਗ ਪਾਇ ਕਰਿ ਗਾਇ ਸੁਣਾਯਾ ॥

ਰਾਗ ਸੂਹੀ ਮਹਿ ਮੰਗਲ ਛੰਤੁ ॥ ਨਾਨਕ ਗਾਵੈ ਗੀਤ ਬਿਅੰਤ ॥

ਆਵਹੁ ਮੀਤ ਦਰਸਨ ਦੇਖਾ ਤੇਰਾ ॥ ਅਰਥ ਸੁਣਾਯਾ ਇਸੁ ਪਦ ਕੇਰਾ ॥ ੧੯੯ ॥

**ਦੋਹਰਾ ॥**

ਸੁੱਧ ਲਗਣ ਸੁੱਧ ਸਗਣ ਕਰ ਹੋਆ ਰਾਤਿ ਵਿਵਾਹੁ ॥ ਘੁੰਮੀ[2] ਸੋ ਵਰੁ ਪਾਇਆ ਬੇਪਰਵਾਹੁ ਅਥਾਹੁ ॥ ੧੯੯ ।[3]

**ਸੋਰਠਾ ॥**

ਖੱਟ[3] ਵਿਛਾਇ ਦਿਖਾਇ ਤ੍ਰੇਰ[4] ਬ੍ਰੇਰ[5] ਤਾਣੀਆ ॥ ਦੀਆ ਦਾਜ ਚਲਾਇ ਸੁਇਨਾ ਰੂਪਾ[6] ਭਾਂਡਸਾਲ ॥ ੨੦੦ ॥

**ਸੋਰਠਾ ॥**

ਵਿਦਿਆ ਕਰੀ ਜਨੇਤਿ ਜਾਂਞੀ ਮਾਂਞੀ ਮਿਲਿ ਮੁੜੇ ॥ ਮੂਲੋ ਕੁੱਲ ਸਮੇਤਿ ਹੋਇ ਅਧੀਣਾ ਬੋਲਯਾ ॥ ੨੦੧ ॥

**ਚੌਪਈ ॥**

ਹਮ ਤੇ ਟਹਲ ਸਰੀ ਜਿਨਿ ਕਾਈ ॥ ਦਾਸੀ ਦੀਨੀ ਤੁਮਰੇ ਤਾਈ ॥

ਹੋ ਵਿਦਿਆ ਤਲਵੰਡੀ ਆਏ ॥ ਮਾਤਾ ਤਿਪਰਾ[7] ਸਗਨ ਮਨਾਏ ॥

ਅਨੰਦ ਸੋਹਿਲੇ ਸਾਦੀ ਹੋਈ ॥ ਸੰਗਾ ਸੋਗੁ ਰਹਿਓ ਨਹਿ ਕੋਈ ॥

ਰਾਇ ਭੋਏ ਕੀ ਤਲਵੰਡੀ ॥ ਮਾਨੋ ਲਾਗੀ ਸੁਖ ਕੀ ਮੰਡੀ ॥ ੨੦੨ ॥

**ਦੋਹਰਾ ॥**

ਬਰਸ ਅਠਾਰਹਿ ਕਾ ਭਯਾ ਰਹਿਜੈ ਚੁਪਾਤਾ ਹੋਇ ॥ ਹਰਖ ਸੋਗੁ ਸਗਲਾ ਗਯਾ ਸੰਸਾ ਨਾਹਨ ਕੋਇ ॥ ੨੦੩ ॥

**ਚੌਪਈ ॥**

ਨਾ ਕੁਛ ਬੋਲੈ ਨ ਕਿਛ ਬਕੈ ॥ ਵੇਖਿ ਵੇਖਿ ਲੋਕਹ ਕਪਕੈ ॥

ਜਾਂ ਬੋਲੈ ਨਸੀਹਤਿ ਗਾਵੈ ॥ ਹਿੰਦੂ ਮੁਸਲਮਾਨ ਸਮਝਾਵੈ ॥

738.ਅ ਹਿੰਦੂ ਮੁਸਲਮਾਨ ਹੈਰਾ / ਨੈ ॥ ਸਭ ਕੌ ਗੁਰੂ ਪੀਰੁ ਕਰਿ ਮਾਨੈ ॥

ਸਾਧੁ ਅਤੀਤੁ[8] ਜਹਾਂ ਸੁਨਿ ਪਾਵੈ ॥ ਨਾਨਕੁ ਗੁਰੂ ਤਹਾਂ ਚਲਿ ਜਾਵੈ ॥ ੨੦੪ ॥

**ਦੋਹਰਾ ॥**

ਠਾਈ ਬਰਸਾ ਕਾ ਭਯਾ ਸਤਿਗੁਰੁ ਨਾਨਕ ਦੇਉ ॥ ਪਾਛੈ ਭਈ ਸੋ ਸੁਨਿ ਲਈ ਆਗੇ ਕੀ ਸੁਨਿ ਲੇਹੁ ॥ ੨੦੫ ॥

**ਚੌਪਈ ॥**

ਬਰਸ ਅਠਾਈ ਕਾ ਹੁਇ ਗਯਾ ॥ ਤਬ ਦੁਇ ਬੇਟੇ ਨਾਨਕ ਕੈ ਭਯਾ ॥

ਸ੍ਰੀ ਚੰਦੁ ਅਰੁ ਲਖਮੀ ਦਾਸੁ ॥ ਤੌ ਫੁਨਿ ਨਾਨਕ ਭਯਾ ਉਦਾਸੁ ॥

ਗ੍ਰਿਹਿ ਕੁਟੰਬ ਤੇ ਬ੍ਰਿਕਤੁ ਉਦਾਸੀ[9] ॥ ਸੁਤਹ ਸਿਧਿ ਬੁਧਿ ਪਰਗਾਸੀ ॥

ਨਾਨਕੁ ਕ੍ਰਿਸਨ ਜਿਵੈ ਅਲੇਪਾ ॥ ਲਾਗੇ ਨਾਹੀਂ ਲੇਪੁ ਨ ਛੇਪਾ ॥ ੨੦੬ ॥

**ਦੋਹਰਾ ॥**

ਮਸਤੁ ਭਯਾ ਬੋਲੈ ਨਹੀ ਹੋਆ ਅੰਤਰਿ ਧਯਾਨ ॥ ਅਕੈ ਬੋਲੈ ਬਕੈ ਜਿਨਿ ਜਾਂ ਬੋਲੈ ਤਾ ਗਯਾਨੁ ॥ ੨੦੭ ॥

---

1. ਵਿਆਹ ਸਮੇਂ ਇਕ ਰਸਮ, ਲਾੜੀ ਦੇ ਘਰ ਅੱਗੇ ਬੰਨ੍ਹੀ ਹੋਈ ਮੰਗਲ ਡੋਰੀ (ਤਣੀ) ਨੂੰ ਲਾੜਾ ਘੋੜੀ ਤੇ ਚੜ੍ਹ ਕੇ ਛੂੰਹਦਾ ਹੈ 2.ਗੁਰੂ ਨਾਨਕ ਦੇਵ ਦੀ ਧਰਮਪਤਨੀ 3. ਇਥੇ 199 ਅੰਕ ਦੁਬਾਰਾ ਆਇਆ ਹੈ 3. ਦਾਜ ਦਾ ਸਮਾਨ 4. ਤਿੰਨੇ ਕਪੜੇ 5. ਲੀੜਾ ਕੁੜਤੀ, ਦੋ ਕਪੜੇ 6. ਚਾਂਦੀ 7. ਤ੍ਰਿਪਤਾ ਮਾਤਾ 8. ਤਿਆਗੀ 9. ਵਿਰਕਤ, ਨਿਰਲੇਪ

**ਚੌਪਈ ॥**

ਸੁਲਤਾਨਪੁਰ ਦੌਲਤਿ ਖਾ ਲੋਦੀ ॥ ਜੈ ਰਾਮ ਉੱਪਲ ਸੀ ਤਿਸੁ ਕਾ ਮੋਦੀ ॥
ਬਾਬੇ ਨਾਨਕ ਕਾ ਬਹਿਣੋਈ[1] ॥ ਤਿਸੁ ਕੌਂ ਭੀ ਇਹੁ ਸੋਝੀ ਹੋਈ ॥
ਨਾਨਕੁ ਨਿਸਿ ਦਿਨੁ ਰਹੈ ਉਦਾਸੁ ॥ ਕਿਵ ਹੀ ਆਵੈ ਹਮਰੇ ਪਾਸਿ ॥
ਲਿਖਿ ਚੀਰੀ ਭੇਜੀ ਜੈਰਾਮ ॥ ਨਾਨਕੁ ਭੇਜਹੁਗੇ ਸਾਮ ਸਾਮ ॥ ੨੦੮ ॥

**ਦੋਹਰਾ ॥**

ਖਤੁ ਕਿਤਾਬਤਿ ਭੇਜਯਾ ਜੈਰਾਮ ਕਾਲੂ ਤੀਰ ॥ ਕਹਿਜਾ ਜੁ ਭੇਜਜਾ ਆਦਮੀ ਜਾਂਈ ਵਾਂਙੁ ਸਮੀਰ ॥ ੨੦੯ ॥

**ਚੌਪਈ ॥**

ਨਾਨਕ ਪਹਿ ਭੇਜੀ ਅਰਦਾਸਿ ॥ ਕਰ ਕਿਰਪਾ ਆਵਹੁ ਮੁਝ ਪਾਸਿ ॥
ਹਮਰੀ ਸੁਰਤਿ ਮਿਲਨਿ ਕੌਂ ਚਾਹੇ ॥ ਚੀਰੀ ਵਾਚ ਚਲੌਂ ਪੈ ਰਾਹੇ ॥
ਕਾਲੂਕਹੈ ਕਿਵੈ ਇਹੁ ਜਾਇ ॥ ਕਿਤੇ ਕਿਵੈ ਇਸੁ ਪਰਚੋ ਪਾਇ ॥
ਨਾਨਕ ਭੀ ਤਬ ਭਯਾ ਤਯਾਰੁ ॥ ਸਰਸਾ ਥੀਆ[2] ਸਭੁ ਪਰਵਾਰੁ ॥ ੨੧੦ ॥

**ਦੋਹਰਾ ॥**

ਨਾਨਕੁ ਚਲਿਆ ਨਗਰ ਤੇ ਮਗਰ ਲਗਾ ਬਹੁ ਲੋਗੁ ॥ ਹੋਵਨਿਹਾਰੁ ਜੇ ਹੋਵਣੀ ਬਣਿਆ ਆਇ ਸਜੋਗੁ ॥ ੨੧੧ ॥

**ਚੌਪਈ ॥**

ਕਾਲੂ ਨਵੇ ਸਿਵਾਏ ਜੋੜੇ ॥ ਇਕ ਤਲੇ ਦੁਇ ਕੋਤਲਿ ਘੋੜੇ ॥
ਦੁਇ ਊਠ ਅਸਬਾਬ ਲਦਾਏ ॥ ਕਨਾਤ ਤੰਬੂ ਨਾਲਿ ਪਠਾਇ ॥
ਦੁਲੀਚੇ[3] ਸੰਗਿ ਵਿਛਾਵਣੇ ਦਏ ॥ ਸ੍ਾਇਚੇ[4] ਨਫਰ[5] ਨਾਲਿ ਬਹੁ ਦਏ ॥
ਨਾਲਿ ਚੜਾਏ ਦਸ ਅਸਵਾਰ ॥ ਸੰਗਿ ਬਣਾਇ ਲਈ ਸਿਰਕਾਰ ॥ ੨੧੨ ॥

**ਦੋਹਰਾ ॥**

ਔਰੁ ਨਫਰ ਬਹੁਤੇ ਚਲੇ ਲੀਏ ਚਰਵੈਦਾਰ[6] ॥ ਨਾਨਕ ਕੈ ਮਨ ਕੁਛ ਨਹੀਂ ਸਿਮਰੇ ਸਿਰਜਨਹਾਰੁ ॥ ੨੧੩ ॥

**ਚੌਪਈ ॥**

ਮਰਦਾਨਾ ਡੂਮੁ ਕਲਾਲਾ ਵਾਲਾ ॥ ਨਿਤ ਪ੍ਰਤ ਗਾਵੈ ਸਬਦੁ ਰਸਾਲਾ ॥
739.ੳ ਨਾਮੇ ਕਬੀਰ ਕੈ ਸਬਦ ਸੁਨਾਵੈ ॥ / ਰਿਵਦਾਸ ਤ੍ਰਿਲੋਚਨ ਕੈ ਪਦੁ ਗਾਵੈ ॥
ਨਾਨਕ ਕਾ ਚਿਤੁ ਉਨ ਸੌਂ ਲਾਗੇ ॥ ਸੋ ਸੰਗਿ ਲੀਆ ਸਾਕ ਤਜਾਗੇ ॥
ਮਾਤਾ ਘੁੰਮੀ ਆਇ ਖਲੋਈ ॥ ਦੁਇ ਕਰ ਜੋੜਿ ਅਢੀਣੀ[7] ਹੋਈ ॥ ੨੧੪ ॥

**ਦੋਹਰਾ ॥**

ਮਿਲੇ ਸਭੇ ਵਿਦਿਆ ਭਈ ਦੀਨੀ ਮੁਖਹੁ ਅਸੀਸਿ ॥ ਨਾਨਕ ਕੌਂ ਸਿੱਧੀ ਪਵੈ ਸੰਗਿ ਹੋਇ ਜਗਦੀਸ ॥ ੨੧੫ ॥

**ਚੌਪਈ ॥**

ਸਿਰੀ ਚੰਦੁ ਅਰ ਲਖਮੀ ਦਾਸੁ ॥ ਲਿਆਈ ਦਾਈ ਨਾਨਕ ਪਾਸ ॥
ਚਰਨਾ ਉਪਰਿ ਸੀਸੁ ਟਿਕਾਯਾ ॥ ਘੁੰਮੀ ਕਾ ਸੰਤੋਖੁ ਕਰਾਯਾ ॥
ਮਾਤ ਪਿਤਾ ਕੀ ਚਰਨੀ ਲਾਗਿ ॥ ਤਲਵੰਡੀ ਤਬ ਚਲੇ ਤਿਆਗਿ ॥
ਮਜਨ ਦਰਿ ਮਜਲ ਪਹੁਤੇ ਜਾਇ ॥ ਸੁਲਤਾਨਪੁਰ ਢਿਗਿ ਢੁਕੇ ਆਇ ॥ ੨੧੬ ॥

**ਦੋਹਰਾ ॥**

ਸਾਢੇ ਪੈਤੀਹ ਬ੍ਰਸ ਕਾ ਦਿਵਸ ਪੰਦਰਾ ਔਰ ॥ ਮਿਲੇ ਜਔਇ ਜੈਰਾਮ ਨੂਕੰਜ[8] ਜਿਵੈ ਹੀ ਭੌਰ[9] ॥ ੨੧੭ ॥

---

1. ਬੀਬੀ ਨਾਨਕੀ ਦਾ ਪਤੀ 2. ਖੁਸ਼ ਹੋਇਆ 3. ਗਲੀਚੇ 4. ਘਰ ਦੇ 5. ਨੌਕਰ 6. ਚਰਵਾਉਣ ਵਾਲੇ 7. ਨਿਰਮਾਣ 8. ਕੰ (ਜਲ) ਤੋਂ ਜਨਮ ਲੈਣ ਵਾਲਾ ਕਮਲ 9. ਭੰਵਰਾ

**ਚੌਪਈ ॥**

ਗਲ ਮਿਲਿ ਬੈਠਿ ਗਏ ਤਤਕਾਲ ॥ ਕੁਸਲੁ ਬੂਝ ਹੋਇ ਖੁਸਹਾਲ ॥
ਸਭ ਸੁਖ ਪਾਏ ਮਿਲਿਆ ਆਇ ॥ ਨਾਨਕ ਜੀ ਤੁਮ ਕਰੀ ਰਜਾਇ ॥
ਬੈਠ ਅਸਾਇਸਿ[1] ਕਰਹੁ ਹਮਾਰੇ ॥ ਸਿਰੁ ਹਮਰਾ ਅਰੁ ਚਰਨ ਤੁਮਾਰੇ ॥
ਕਰਨਾ ਹੋਵੈ ਕੁਛ ਰੁਜਗਾਰੁ ॥ ਦੌਲਤਿ ਖਾਂ ਕਾ ਕਰਹੁ ਦੀਦਾਰ ॥ ੨੧੮ ॥

**ਦੋਹਰਾ ॥**

ਦੋਲਤਾ ਖਾਂ ਪਤਿਸਾਹ ਨੂੰ ਮਿਲਿਆ ਕਾਰਜੁ ਹੋਗੁ ॥ ਬੈਠਿਆਂ ਕਾਰਜ ਨ ਸਰੇ ਮਿਲਣਾ ਹੀ ਹੈ ਜੋਗੁ ॥ ੨੧੯ ॥

**ਸੋਰਠਾ ॥**

ਯਹਿ ਪਤਿਸਾਹ ਦੁਆਰ ਏਕ ਟਹਲ ਪੱਲੈ ਪੜੈ ॥ ਹੋਵੈ ਬੇੜਾ ਪਾਰ ਕਮੀਨ ਜਗ ਮਹਿ ਕਾ ਰਹੈ ॥ ੨੨੦ ॥

**ਚੌਪਈ ॥**

ਨਾਲੇ ਕਾਰ ਨਾਲੇ ਸਿਰੀਕਾਰ ॥ ਵਧਿਜਾ ਸੁਣੀਐ ਸਭ ਸੈਸਾਰ ॥
ਨਾਨਕੁ ਬੋਲੈ ਆਛੀ ਕਹੀ ॥ ਜੋ ਤੁਧ ਭਾਵੈ ਸਾਈ ਸਹੀ ॥
ਦੌਲਤਿ ਖਾਂ ਬੇ ਗਜਾ ਜੈਰਾਮੁ ॥ ਜਾਇ ਸੁਣਾਯਾ ਅਪਨਾ ਕਾਂਮੁ ॥
ਯਾ ਹਜਰਤਿ ਯਕ ਅਰਜੁ[2] ਸੁਨਾਊ ॥ ਜੀਉ ਕਾਇਮੀ ਜੇ ਅਬ ਪਾਊਂ ॥
ਪਰਤੋ ਮਾਂਹਿ ਸਭਾ ਸਮਝਾਈ ॥ ਅਪਨੇ ਮਨ ਕੀ ਆਖਿ ਸੁਨਾਈ ॥ ੨੨੧ ।

**ਦੋਹਰਾ ॥**

ਏਕੁ ਹਮਾਰਾ ਸਾਕੁ ਹੈ ਆਛਾ ਦਯਾਨਤਿਦਾਰੁ ॥ ਤੁਮ ਪਹਿ ਆਯਾ ਚਾਹਿਤਾ ਦੇਖਨ ਕੌ ਦੀਦਾਰੁ ॥ ੨੨੨ ॥

**ਚੌਪਈ ॥**

ਦੌਲਤ ਖਾਨੁ ਕਹੈ ਅਬਿ ਲਿਜਾਉ ॥ ਇਸੁ ਕਾਰਜ ਕੌ ਢਿਲਿ ਨ ਲਾਉ ॥
ਪੇਸਕਸੀ ਇਕ ਘੋੜਾ ਲੀਆ ॥ ਪਾਤਿਸਾਹਿ ਕੈ ਹਾਜਰੁ ਕੀਆ ।
739.ਅ ਜਾਇ ਖੜੇ ਤਬ ਤਖਤਿ ਹਜੂਰਿ ॥ ਦੇਖੇ ਨੂਰ / ਰਹਯਾ ਭਰਪੂਰ ॥
ਦੇਖਿ ਦੀਦਾਰੁ ਭਯਾ ਮੁਸਤਾਕੁ ॥ ਇਹਿ ਤੌ ਨੂਰੀ ਸੂਰਤਿ ਪਾਕੁ ॥ ੨੨੩ ॥

**ਦੋਹਰਾ ॥**

ਇਹਿ ਤੌ ਗੌਸੁ ਖੁਦਾਇ ਦਾ ਗਤਿ ਮਿਤਿ ਲਖੀ ਨ ਜਾਇ ॥ ਐਸਾ ਬੰਦਾ ਕੌਨ ਹੀ ਸੂਰਤਿ ਦਈ ਖੁਦਾਇ ॥ ੨੨੪ ॥

**ਸੋਰਠਾ ॥**

ਵਾਹੁ ਵਾਹੁ ਤੂ ਵਾਹੁ ਵਾਹੁ ਪੈਦਾਇਸਿ ਤੇਰੀਆ ॥ ਕਿਆ ਕਹਿ ਕਹੋ ਸਲਾਹ ਸੂਰਤਿ ਸਚੇ ਰਬ ਦੀ ॥ ੨੨੫ ॥

**ਚੌਪਈ ॥**

ਸਿਰੇਪਾਉ ਸੁਨਹਰੀ ਦੀਆ ॥ ਨਾਨਕੁ ਅਪਨਾ ਮੋਢੀ ਕੀਆ ॥
ਅਪਨਾ ਕੰਮੁ ਹਵਾਲੇ ਕੀਤਾ ॥ ਹਾਸਲੁ[3] ਖਰਚੁ ਸਭੋ ਲਿਖਿ ਦੀਤਾ ॥
ਈ ਮਰਦਾਂ ਨਾਮ ਇਸਮ ਚੀਸ[4] ॥ ਜੈਰਾਮੁ ਕਹੈ ਜੀ ਨਾਨਕੁ ਈਸ[5] ॥
ਨਾਨਕੁ ਵਡਾ ਦਿਜਾਨਤਿਦਾਰੁ[6] ॥ ਪਤਿਸਾਹੁ ਖੁਸੀ ਦੇਖੇ ਦੀਦਾਰੁ ॥ ੨੨੬ ॥

**ਦੋਹਰਾ ॥**

ਖੁਸੀ ਭਯਾ ਪਤਿਸਾਹੁ ਬਹੁ ਕਰੇ ਸਲਾਹ ਖੁਦਾਂਇ ॥ ਨੂਰੀ ਸੂਰਤਿ ਏਸਿ ਦੀ ਕੀਮਤਿ ਕਹੀ ਨ ਜਾਇ ॥ ੨੨੭ ॥

**ਚੌਪਈ ॥**

ਜੇਤੀ ਹੈ ਮੇਰੀ ਸਿਰਕਾਰ ॥ ਸਭਿ ਹੂਈ ਨਾਨਕ ਅਖਤਿਜਾਰ ॥
ਨਾਨਕ ਸਭਿ ਹੀ ਕੰਮੁ ਚਲਾਵੈ ॥ ਹਕੁ ਪਰਾਯਾ ਨਾਹਨ ਖਾਵੈ ॥

---

1. ਆਰਾਮ 2. ਇਕ ਬੇਨਤੀ 3. ਆਮਦਨੀ 4. ਇਸ ਮਰਦ ਦਾ ਨਾਮ ਕੀ ਹੈ? 5. ਈਸਤ, ਇਹ ਨਾਨਕ ਹੈ 6. ਈਮਾਨਦਾਰ

ਓਦੁ ਕੰਮ ਚਲਾਵੈ ਦੂਣਾ ॥ ਕੋਈ ਥਾਂਉ ਨ ਰਹਿਜੋ ਊਣਾ ॥
ਨਾਨਕ ਕੌ ਸਭ ਦੇਹਿ ਦੁਆਈ ॥ ਸਭ ਸ੍ਰਿਕਾਰ ਫਰਾਕੀ[1] ਪਾਈ ॥ ੨੨੮ ॥

**ਦੋਹਰਾ ॥**

ਇਕਿ ਦਿਨਿ ਭਯਾ ਉਦਾਸੁ ਜਬ ਮਨ ਮਹਿ ਪਛੋਤਾਇ ॥ ਮੇਰੇ ਚਿਤਿ ਨ ਯਾਦ ਸੀ ਕੀ ਗਲ ਪਈ ਬਲਾਇ ॥ ੨੨੯ ॥

**ਸੋਰਠਾ ॥**

ਮਾਯਾ ਕੇਰਾ ਧੰਧੁ ਅੰਧੁ ਕਰਤਿ ਹੈ ਜਗਤਿ ਕੌ ॥ ਛੁਟਕਤਿ ਨਾਹਨ ਬੰਧੁ ਜਨਮ ਮਰਨ ਦੁਖੁ ਸੁਖੁ ਸਹੇ ॥ ੨੩੦ ॥

**ਸੋਰਠਾ ॥**

ਨਿਤਿ ਜਾਇ ਦਰੀਆਇ ਪ੍ਰਾਤ ਸਮੋ ਇਸਨਾਨ ਕੌ ॥ ਨਫਰੁ ਨਾਲਿ ਇਕੁ ਜਾਇ ਬਸਤਰ ਫੜਿ ਪੱਤਨਿ ਬਹੇ ॥ ੨੩੧ ॥

**ਚੌਪਈ ॥**

ਇਨਿ ਦਿਨਿ ਐਸੀ ਕੁਦਰਤਿ ਭਈ ॥ ਔਰੇ ਕੀ ਔਰਾ ਹੁਇ ਗਈ ॥
ਪਹੁਰਿ ਰਾਤਿ ਪਿਛਲੀ ਜਬ ਆਈ ॥ ਨਾਨਕੁ ਚਲਿਆ ਨਾਵਣਿ ਤਾਈ ॥
ਏਕੁ ਨਫਰੁ ਲੀਤਾ ਤਦਿ ਨਾਲੇ ॥ ਬਸਤ੍ਰ ਪਤਣਿ[2] ਬਹੇ ਸਮਾਲੇ ॥
ਨਾਵਣ ਕੀ ਕੀਤੀ ਤਯਾਰੀ ॥ ਦਰੀਆਇ ਮਧ ਜਾ ਬੁਡਕੀ ਮਾਰੀ ॥ ੨੩੨ ॥

**ਦੋਹਰਾ ॥**

ਪੁਲ ਤੇ ਬਾਂਵੀ ਤਰਫ[3] ਜੋ ਜਾਂਦਿਆ ਗੋਇੰਦਵਾਲ ॥ ਆਂਵਦਿਆਂ ਨੋ ਦਾਹਣੇ[4] ਪਤਣੁ ਭਲਾ ਬਿਸਾਲ ॥ ੨੩੩ ॥

**ਚੌਪਈ ॥**

740.ੳ ਪੁਲਹੁ ਜੇਵੜੀਆ[5] ਵੀਹ ਕੁ ਵਾਟ[6] ॥ ਬਾਂਵੀ ਤਰਫ ਪੁ / ਲਹੁ ਸੀ ਘਾਟੁ ॥
ਓਥੈ ਨਾਨਕੁ ਨਾਵਣੁ ਪਯਾ ॥ ਡੁਬਕੀ ਮਾਰੀ ਗਾਇਬੁ ਗਯਾ ॥
ਦਰੀਆਇ ਵਿਚਹੁ ਆਵੈ ਆਵਾਜ ॥ ਕਾਹਲਿ ਨਾਹੀ ਕਰਨੀ ਆਜ ॥
ਫਿਰਦੇ ਫਿਰਦੇ ਭਯਾ ਸਵੇਰੁ ॥ ਮਾਨਸ ਆਇ ਜੁੜੇ ਤਬ ਢੇਰੁ ॥ ੨੩੪ ॥

**ਦੋਹਰਾ ॥**

ਰੋਵਣ ਲਾਗਾ ਨਫਰੁ ਤਬ ਊਚੀ ਕਰੀ ਪੁਕਾਰ ॥ ਨਾਨਕੁ ਨਾਨਕੁ ਕਹਿ ਮੁਖੋ ਧਾਹ ਸੁਣਾਈ ਮਾਰ ॥ ੨੩੫ ॥

**ਚੌਪਈ ॥**

ਕੋਇ ਪੁਜਾਰੀ ਕੋਇ ਨਿਵਾਜੀ ॥ ਕੋਇ ਨ ਰਹਿਜੋ ਸੁਣਿ ਕੈ ਰਾਜੀ ॥
ਕੋਇ ਨਾਵੈ ਕੋ ਮੁਖ ਧੋਵੈ ॥ ਸੁਣਿ ਵਾਕਾ ਸਭੁ ਕੋ ਰੋਵੈ ॥
ਨਫਰੁ ਨਾਨਕ ਕਾ ਘ੍ਰ ਕੌ ਗਯਾ ॥ ਸਾਰੇ ਸਹਰਿ ਵਾਕਾ ਸੁਣਿ ਲਯਾ ॥
ਗਦ ਗਦ ਭਯਾ ਬੋਲਿ ਜਿਨਿ ਸੱਕੈ ॥ ਲੋਕ ਸਬੈ ਤਬ ਪੁੱਛਿ ਪੁੱਛਿ ਥੱਕੈ ॥ ੨੩੬ ॥

**ਦੋਹਰਾ ॥**

ਜੋ ਆਵੈ ਸੋ ਰੋਵਸੀ ਸੁਨਿਕੈ ਵਾਕਾ ਏਹੁ ॥ ਜੈਰਾਮ ਪਗ ਤਬ ਭੁਇ ਧ੍ਰੀ ਮਿਰਤੁ ਮੁਝੇ ਅਬਿ ਦੇਹੁ ॥ ੨੩੭ ॥

**ਚੌਪਈ ॥**

ਦੌਲਤ ਖਾਂਨ ਸੁਣੀ ਯਹਿ ਬਾਤ ॥ ਜੈਰਾਮ ਸੁਣਾਈ ਅਪਣੇ ਵਾਤਿ ॥
ਨਫਰੁ ਸਦਾਇ ਲਯਾ ਢਿਗਿ ਸੋਇ ॥ ਨਫਰ ਹਕੀਕਤਿ ਸੁਣਾਈ ਰੋਇ ॥
ਪਤਿਸਾਹੁ ਕਰੇ ਸੁਣਹੁ ਜੈਰਾਮ ॥ ਕੌਣੁ ਹਟਾਵੈ ਉਸ ਕੈ ਕਾਮ ॥
ਬਹੁਤੁ ਤਰੀਫ ਕਰੀ ਪਾਤਿਸਾਹਿ ॥ ਨਾਨਕ ਕੀ ਅਤਿ ਸਿਫਤਿ ਸਲਾਹਿ ॥ ੨੩੮ ॥

1. ਫਿਰਾਗਤ, ਸੁਖਚੈਨ 2. ਕਿਨਾਰੇ ਤੇ 3. ਖੱਬੇ ਪਾਸੇ 4. ਸੱਜੇ ਹੱਥ 5. ਪੁਲ ਤੋਂ ਜੇਵੜੀਆਂ ਤੱਕ 6. ਏਨੀ ਕੁ ਦੂਰ

**ਦੋਹਰਾ ॥**

ਜਾਲ ਬਹਾਵਹੁ ਨਦੀ ਮਹਿ ਮਤੁ ਪਾਯੇ ਕਲਬੂਤੁ[1] ॥ ਖਾਇ ਨ ਗਈ ਬਲਾਇ[2] ਕਾ ਜੁੱਸਾ ਹੋਗੁ ਸਬੂਤੁ ॥੨੩੯ ॥

**ਚੌਪਈ ॥**

ਦੌਲਖ ਖਾਂਨ ਆਪਿ ਚਢਿ ਗਯਾ ॥ ਨਦੀ ਕਨਾਰੇ ਠਾਂਢਾ ਭਯਾ[3] ॥
ਘਾਊਜਾਲ ਬਾਹੇ ਦਰੀਆਇ ॥ ਲੋਕ ਤਮਾਸਾ ਦੇਖਹਿ ਆਇ ॥
ਤੀਨ ਚਾਰ ਕੋਸ ਦੀਆਵੈ ॥ ਗਾਹਨਿ ਕੀਤਾ ਹਥਿ ਨ ਆਵੈ ॥
ਮੁੜਿ ਘਰਿ ਆਯਾ ਸਗਲਾ ਲੋਗੁ ॥ ਸਭਨੋ ਕੈ ਉਰ ਉਪਜਿਆ ਸੋਗੁ ॥ ੨੪੦ ॥

**ਦੋਹਰਾ ॥**

ਤੋਖੁ[4] ਕਰਾ ਜੈਰਮ ਕਾ ਸਿਰੇਪਾਉ ਪਹਿਰਾਇ ॥ ਹੋਣਿਹਾਰ ਸੋ ਹੋਇ ਹੈ ਜਿਵੈ ਖੁਦਾਇ ਰਜਾਇ ॥ ੨੪੧ ॥

**ਚੌਪਈ ॥**

ਪਤਿਸਾਹੁ ਕਹੈ ਸੀ ਗੌਸੁ ਖੁਦਾਈ ॥ ਸੋ ਅਪਨੇ ਢਿਗਿ ਲਯਾ ਬੁਲਾਈ ॥
ਇਕੁ ਬਰਸੁ ਮੁਦੀ ਅਪਣੁ ਕਮਾਯਾ ॥ ਦਿਗਰ ਬਰਸ ਕੌਤਕੁ ਦਿਖਲਾਯਾ ॥
ਸਾਢੇ ਛਤੀਸ ਬ੍ਰਸ ਕਾ ਭਯਾ ॥ ਪੰਦ੍ਰਾਹ ਦਿਨਿ ਊਪਰਿ ਜਬ ਗਯਾ ॥
740.ਅ ਤਬ ਮਾਰੀ ਡੁਬਕੀ ਦਰੀਆਇ ॥ ਉਸਕੀ ਗਤਿ ਮਿਤਿ ਲ / ਖੀ ਨ ਜਾਇ ॥ ੨੪੨ ॥

**ਦੋਹਰਾ ॥**

ਸਾਧ ਪਠਾਏ ਪਾਰਬ੍ਰਹਮ ਲੈ ਗਏ ਨਾਨਕੁ ਆਇ ॥ ਦਰਸਨੁ ਪਰਸ ਅਘਾਇਆ ਇਛਾ ਕਹੀ ਨ ਜਾਇ ॥ ੨੪੩ ॥

**ਸੋਰਠਾ ॥**

ਬੈਠਾ ਰੂਪ ਵਟਾਇ ਨਿਰੰਕਾਰੁ ਆਕਾਰੁ[5] ਕਰ ॥ ਭਗਤਿ ਵਛਲ ਹਰਿ ਰਾਇ ਤਾਹੀ ਨਾਉ ਧਰਾਇਆ ॥ ੨੪੪ ॥

**ਚੌਪਈ ॥**

ਕਰਤਾ ਪੁਰਖੁ ਅਕਾਲੁ ਗੁਸਾਂਈ ॥ ਨਾਨਕ ਦਰਸੁ ਦਿਖਾਂਵਨ ਤਾਂਈ ॥
ਰੂਪ ਬਨਾਯਾ ਕਰਨੇਹਾਰੇ ॥ ਭਗਤ ਵਛਲ ਭਗਤਾ ਕੇ ਪਜਾਰੇ ॥
ਭਗਤ ਨਿਜ ਦਰਸੁ ਦਿਖਾਯਾ ॥ ਅਪਨੇ ਭਗਤਿ ਆਪਿ ਵਡਿਆਯਾ ॥
ਦਰਸਨ ਦੇਖੇ ਭਗਤਿ ਅਘਾਏ ॥ ਔਰੁ ਨ ਤ੍ਰਿਸਨਾ ਰਹੀਆ ਕਾਏ ॥ ੨੪੫ ॥

**ਦੋਹਰਾ ॥**

ਜੇਹੀ ਜੇਹੀ ਭਾਂਵਨੀ ਤੇਹਾ ਤੇਹਾ ਰੂਪੁ ॥ ਰੂਪੁ ਰੇਖ ਤੇ ਰਹਤ ਜੋ ਹਰਿ ਪ੍ਰਭ ਪੁਰਖੁ ਅਨੂਪੁ ॥ ੨੪੬ ॥

**ਚੌਪਈ ॥**

ਕਿਸੇ ਕੌਂ ਬਾਵਨ ਰੂਪ ਦਿਖਾਯਾ ॥ ਨਰਸਿੰਘੁ ਰੂਪ ਕਿਸੇ ਥੇ ਆਯਾ ॥
ਕਿਸੇ ਕੌਂ ਮਿਲਿਜਾ ਰਾਮ ਸਰੂਪ ॥ ਕਿਸੀ ਕੌਂ ਮਿਲਿਜਾ ਕ੍ਰਿਸਨੁ ਅਨੂਪੁ ॥
ਨਾਨਕ ਲੀਏ ਰੂਪੁ ਬਣਾਯਾ ॥ ਨਾਨਕ ਦਰਸਨੁ ਦੇਖਿ ਆਘਾਯਾ ॥
ਦਰਸਨ ਮਹਮਾਂ ਕਹੀ ਨ ਜਾਇ ॥ ਕਿਆ ਕੋ ਕਹੇ ਨ ਕੀਮਤਿ ਪਾਇ ॥ ੨੪੭ ॥

**ਦੋਹਰਾ ॥**

ਰੂਪੁ ਨ ਰੇਖ ਨ ਰੰਗੁ ਕਿਛੁ ਆਦਿ ਪੁਰਖੁ ਅਲੇਖੁ ॥ ਦ੍ਰਸੁ ਦਿਖਾਵਨ ਕਾਰਨੇ ਧਰ ਬੈਠਾ ਪ੍ਰਭੁ ਭੇਖੁ ॥ ੨੪੮ ॥

**ਸੋਰਠਾ ॥**

ਮਿਲਿਆ ਏਤ ਸਰੂਪ ਸੁਪੇਦ ਰੀਸ ਕ੍ਰ ਪਾਰਬ੍ਰਮੁ ॥ ਧਰਿਆ ਰੂਪ ਅਨੂਪੁ ਰੂਪ ਰੇਖ ਤੇ ਰਹਤ ਜੋ ॥ ੨੪੯ ॥

**ਚੌਪਈ ॥**

ਪਲੰਘੁ ਸੁਨਹਰੀ ਸੇਤੁ ਨਿਹਾਲੀ[6] ॥ ਤਾ ਪਰ ਬੈਠਾ ਪ੍ਰਭੁ ਬਗ਼ਿਵਾਲੀ ॥
ਲਾਲੁ ਬਾਣਾ[7] ਅਰੁ ਦਾੜੀ ਸੇਤੁ ॥ ਨਾਨਕ ਕੌਂ ਮਿਲਿਜਾ ਰੂਪ ਏਤੁ ॥

---

1. ਸਰੀਰ, ਦੇਹ 2. ਕੋਈ ਬਲਾ ਭਾਵ ਮਗਰਮੱਛ 3. ਖੜਾ ਹੋਇਆ 4. ਸੰਤੋਖ 5. ਸਰਗੁਣ ਸਰੂਪ ਹੋ ਕੇ 6. ਸਫੈਦ ਚਿੱਟੀ ਵਿਛਾਈ 7. ਲਾਲ ਕਵਾਇਦ ਪਾ ਕੇ

ਸਬਜ ਧਰਤਿ ਅਸਮਾਨ ਸਮਜਾਨੇ ॥ ਕੁਦਰਤਿ ਕੇ ਬਨੇ ਸਬ ਬਾਨੇ ॥
ਬੂਰੀ ਭੈਸ ਤਹਾਂ ਇਕ ਦੇਖੀ ॥ ਪ੍ਰਭ ਕੀ ਕਲਾ ਅਚਰਜ ਪ੍ਰੇਖੀ[1] ॥ ੨੫੦ ॥

**ਦੋਹਰਾ ॥**

ਕਰੀ ਬੰਦਨਾ ਜੋਰ ਕਰ ਦਰਸ ਪਰਸ ਜਗਦੀਸ ॥ ਆਉ ਅਗਾਹਾਂ ਨਾਨਕਾ ਧਰੁ ਚਰਨਾ ਪਰ ਸੀਸੁ ॥ ੨੫੧ ॥

**ਸੋਰਠਾ ॥**

ਹਸ ਬੋਲੈ ਭਗਵਾਨੁ ਨਾਨਕੁ ਭੇਦੀ ਭਲੇ ਹੌ ॥ ਆਜੁ ਸਰਬ ਕਲਿਆਨ ਤੁਮਰੇ ਦਰਸਨ ਪਰਸਿਐ ॥ ੨੫੨ ॥

**ਚੌਪਈ ॥**

ਦਰਸਨ ਬਿਨਾ ਨ ਆਵੈ ਤੋਖੁ ॥ ਦਰਸਨ ਬਿਨਾ ਨ ਪਾਵੈ ਮੋਖੁ ॥
ਦਰਸਨ ਬਿਨਾ ਨਹੀਂ ਸਮਦਰਸੀ ॥ ਬਿਨੁ ਹਰਿ ਪ੍ਰਭ ਕੀ ਮੂਰਤਿ ਪ੍ਰਸੀ ॥
ਦਰਸਨ ਬਿਨਾ ਨਹੀਂ ਕਲਿਆਨ ॥ ਬਿਨੁ ਦਰਸੇ ਪੂਰਨ ਭਗਵਾਨ ॥
ਸਰਗੁਣ ਰੂਪੀ ਦਰਸ ਦਿਖਾਵੈ ॥ ਨਿਰਗੁਣੁ ਘਟਿ ਘਟਿ ਦ੍ਰਿਸਟੀ ਆਵੈ ॥ ੨੫੩ ॥

**ਦੋਹਰਾ ॥**

ਬੂਰੀ ਭੈਂਸ[2] ਦੁਹਾਇ ਕੈ ਦੂਧ ਕਟੋਰਾ ਪੂਰ[3] ॥ ਹਰਿ ਪ੍ਰਭ ਆਪਨੇ ਹਾਥਿ ਕਰ ਨਾਨਕੁ ਨਿਕਟਿ ਹਜੂਰਿ ॥ ੨੫੪ ॥

**ਚੌਪਈ ॥**

ਲੈ ਨਾਨਕ ਭੇਦੀ ਪੀਵਹੁ ਦੁਧੁ ॥ ਸਭਾ ਸੋਝੀ ਹੋਵਗੁ ਤੁਧੁ ॥
ਤੁਧੁ ਬਿਨੁ ਕਿਉ ਕਰ ਅਚੌ ਗੁਸਾਂਈ ॥ ਮੈਂ ਹੀ ਦੀਆ ਤੇਰੇ ਤਾਂਈ ॥
ਦੂਧੁ ਨਾਹੀਂ ਇਹੁ ਨਾਮੁ ਪਿਆਲਾ ॥ ਪੀਵਤਿ ਹੀ ਹੋਵਹਿ ਮਤਵਾਲਾ ॥
ਨਾਮ ਪਿਆਲਾ[4] ਨਾਨਕ ਪੀਆ ॥ ਅਮਰੁ ਅਡੋਲ ਤੁਰਤੁ ਹੀ ਥੀਆ ॥ ੨੫੫ ॥

**ਦੋਹਰਾ ॥**

ਸਭ ਹੀ ਸੌਝੀ ਹੁਇ ਗਈ ਦੀਪ ਲੋਇ ਪਾਤਾਲ ॥ ਭੂਤ ਭੂਖ ਅਰੁ ਵਰਤਮਾਨ ਦੀਸਹਿ ਤੀਨੋ ਕਾਲ ॥ ੨੫੬ ॥

**ਸੋਰਠਾ ॥**

ਗਿਆਨੁ ਧਜਾਨੁ ਬਿਗਜਾਨੁ ਰਿੱਧਿ ਸਿੱਧਿ ਨਵ ਨਿਧਿ ਸਭਿ ॥ ਭਈ ਸਰਬ ਕਲਿਆਨ ਘਟਿ ਘਟਿ ਕੀ ਸੋਝੀ ਭਈ ॥ ੨੫੭ ॥

**ਚੌਪਈ ॥**

ਸਮਤ ਪੰਦ੍ਰਾ ਸੈ ਚੌਹਵਾਸੀ ॥ ਭਾਦ੍ਰੋ ਸੁਦੀ ਸੀ ਪੂਰਨਮਾਸੀ ॥
ਜਬ ਇਹੁ ਕੁਦਰਤਿ ਕੀਤੀ ਕਰਤੇ ॥ ਜਿਸੁ ਦੀ ਕੀਤੀ ਜਗ ਵਿਚਿ ਵਰਤੇ ॥
ਤਦ ਨਾਨਕ ਕੌ ਦਰਸਨੁ ਦੀਆ ॥ ਨਾਨਕ ਕਾ ਖਸਮਾਨਾ ਕੀਆ ॥
ਤੂ ਗੁਰੂ ਮੈਂ ਗੁਰੂ ਗੁਸਾਂਈ ॥ ਨਾਨਕ ਕੌ ਦੀਨੀ ਵਡਿਆਈ ॥ ੨੫੮ ॥

**ਦੋਹਰਾ ॥**

ਦਜਾ ਧਰਮੁ ਸਿਵ ਖਿਮਾ ਸਚੁ ਜਤੁ ਸਤੁ ਤਪੁ ਸੰਤੋਖੁ ॥ ਸਿਰੋ ਪਾਉ ਪਹਿਰਾਇਆ ਦੈ ਨਾਨਕ ਕੌ ਮੋਖੁ ॥ ੨੫੯ ॥

**ਚੌਪਈ ॥**

ਸਭ ਕੁਛ ਦੀਆ ਨਾਨਕ ਤਾਂਈ ॥ ਜਾਵਹੁ ਜਗ ਮਹਿ ਕਹਾ ਗੁਸਾਂਈ ॥
ਜਾਇ ਜਗਤਿ ਮਹਿ ਨਾਮੁ ਜਪਾਵਹੁ ॥ ਨਾਮੁ ਦਾਨੁ ਇਸਨਾਨੁ ਦਿੜਾਵਹੁ ॥
ਓਥੇ ਗਯਾ ਏਕ ਦਿਨੁ ਬੀਤਿ ॥ ਏਥੇ ਤ੍ਰੈ ਦਿਨਿ ਭਏ ਬਤੀਤਿ ॥
ਨਿੱਤਿ ਨਫਰ ਓਥੇ ਚਲਿ ਜਾਇ ॥ ਲੈ ਬਸਤ੍ਰ ਜਾਇ ਉਤੇ ਥਾਇ ॥ ੨੬੦ ॥

**ਦੋਹਰਾ ॥**

ਜਿਥਹੁ ਲੈ ਗਏ ਸਾਧ ਜਨ ਛੋਡਿ ਗਏ ਤਿਤੁ ਥਾਂਇ ॥ ਨਾਨਕੁ ਨਾਨਕੁ ਕੂਕਦਾ ਨਫਰ ਢੁਕਾ ਤਹ ਆਇ ॥ ੨੬੧ ॥

---

1. ਵੇਖੀ 2. ਭੂਰੇ ਰੰਗ ਦੀ ਮੱਝ 3. ਦੁੱਧ ਦਾ ਕਟੋਰਾ ਭਰ ਕੇ 4. ਅਸਲ ਵਿੱਚ ਇਹ ਨਾਮ ਦਾ ਪਿਆਲਾ ਸੀ

**ਚੌਪਈ ॥**

ਦਿਨਿ ਤੀਜੇ ਨਾਨਕ ਨਿਕਲਿ ਆਜਾ ॥ ਅਚਰਜੁ ਹੂਆ ਲੋਭ ਸਬਾਯਾ[1] ॥
ਨਫਰ ਨ ਬਸਤ੍ਰ ਪਹਿਰਾਏ ॥ ਲੋਕ ਸਬਾਏ ਦੇਖਣਿ ਆਏ ॥
ਡੂਬਾ ਨਿਕਸਿਆ ਨਾਹਨ ਜੋਈ ॥ ਇਹ ਤੌਂ ਕਾਈ ਕੁਦਰਤਿ ਹੋਈ ॥ ੨੬੨ ॥

741.ਅ / **ਦੋਹਰਾ ॥**

ਦਰਸਨੁ ਪਰਸਹਿ ਲੋਕ ਸਭਿ ਮੁਖਿ ਤੇ ਕਰਹਿ ਸਲਾਹਿ ॥ ਵਾਹਿ ਵਾਹਿ ਪਰਮੇਸਰੋ ਵਾਹਿ ਨਾਨਕ ਤੂਵਾਹਿ ॥ ੨੬੩ ॥

**ਚੌਪਈ ॥**

ਬਾਬਾ ਨਾਨਕੁ ਡੇਰੇ ਆਯਾ ॥ ਆਇ ਕੈ ਡੇਰਾ ਸਭੁ ਲੁਟਾਯਾ ॥
ਬੈਠਾ ਜਾਇ ਫਕੀਰਾ ਨਾਲਿ ॥ ਲੋਕਹੁ ਡਿਠਾ ਨਜਰਿ ਨਿਹਾਲਿ ॥
ਬਾਬਾ ਨਾਨਕ ਕਰੇ ਅਵਾਜ ॥ ਭਜਹੁ ਗੋਬਿੰਦ ਸਵਾਰੇ ਕਾਜ ॥
ਅਕੈ ਤ ਬੋਲੇ ਏਹੁ ਜੁਬਾਨ ॥ ਨਾ ਕੋ ਹਿੰਦੂਨ ਮੁਸਲਮਾਨੁ ॥ ੨੬੪ ॥

**ਦੋਹਰਾ ॥**

ਜਗਤ ਮਹਿ ਗੋਗਾ[2] ਭਯਾ ਨਾਨਕੁ ਨਿਕਲਿਆ ਆਇ ॥ ਤੀਨ ਦਿਵਸਿ ਡੂਬ ਰਹਿਜਾ ਡੋਬਿਜੋ ਨਾ ਦੀਆਇ ॥ ੨੬੫ ॥

**ਸੋਰਠਾ ॥**

ਸੁਣਿ ਪਾਯਾ ਪਤਿਸਾਹਿ ਨਾਨਕੁ ਨਿਕਸਿਜਾ ਨਦੀ ਤੇ ॥ ਵਾਹਿ ਖਸਮ ਤੁਵਾਹਿ ਕਰੇ ਸਲਾਹਿ ਖੁਦਾਇ ਦੀ ॥ ੨੬੬ ॥

**ਚੌਪਈ ॥**

ਲੋਕ ਸੁਲਤਾਨ ਸੁਣਾਵਹਿ ਜਾਇ ॥ ਨਾਨਕ ਡੇਰਾ ਦੀਆ ਲੁਟਾਇ ॥
ਬੈਠਾ ਜਾਇ ਫਕੀਰਾ ਨਾਲਿ ॥ ਛੋਡਿ ਗਯਾ ਸਬ ਆਲ ਜੰਜਾਲਿ ॥
ਬੋਲੇ ਖਾਂਨੁ ਬੁਲਾਇ ਲਿਜਾਵਹੁ ॥ ਹਮਰੀ ਆਖੀ ਆਖਿ ਸੁਣਾਵਹੁ ॥
ਕੋਈ ਕਹੈ ਉਹੁ ਭਯਾ ਦਿਵਾਨਾ ॥ ਕੋਈ ਕਹੈ ਉਹ ਖਰਾ ਸਿਜਾਨਾ ॥ ੨੬੭ ॥

**ਦੋਹਰਾ ॥**

ਕਹਿ ਕਾਜੀ ਸੁਲਤਾਨ ਪਹਿ ਨਾਨਕ ਕੀ ਏਹੁ ਜੁਬਾਨ ॥ ਨਾ ਕੋ ਹਿੰਦੂਹੈ ਇਥੇ ਨਾ ਕੋ ਮੁਸਲਮਾਨੁ ॥ ੨੬੮ ॥

**ਚੌਪਈ ॥**

ਸਦੇ ਭੇਜੇ ਜਾਇ ਖਲੋਏ ॥ ਹਾਥਿ ਜੋੜਿ ਕਰਿ ਹਾਜਰੁ ਹੋਏ ॥
ਪ੍ਰਿਥਮ ਆਇ ਸਲਾਮੁ ਸੁਣਾਯਾ ॥ ਤੁਝ ਕੌ ਦੌਲਤਿ ਖਾਂਨ ਬੁਲਾਯਾ ॥
ਕੌਨੁ ਖਾਨੁ ਕੌਨੁ ਸੁਲਤਾਨੁ ॥ ਹਮਰੀ ਨਾਹਨ ਕਾਇ ਪਛਾਨ ॥
ਊਹਾਂ ਕਾਂਮੁ ਨ ਹਮਰਾ ਕੋਈ ॥ ਹਮ ਸਿਰਿ ਖਾਨੁ ਸੁਲਤਾਨੁ ਹੈ ਸੋਈ ॥ ੨੬੯ ॥

**ਦੋਹਰਾ ॥**

ਹਮੇ ਪਰੋਜਨੁ[3] ਕੁਛੁ ਨਹੀਂ ਤੁਮਰਾ ਹੌਵਹੁ ਖਾਨੁ ॥ ਹਮੇ ਬੁਲਾਵਗੁ ਜਾਂਹਿ ਹਮਰਾ ਜੋ ਸੁਲਤਾਨੁ ॥ ੨੭੦ ॥

**ਸੋਰਠਾ ॥**

ਗਏ ਪਾਹਿ ਸੁਲਤਾਨ ਨਾਨਕੁ ਆਵੈ ਨਾਹਿ ਜੀ ॥ ਕਹਿਆ ਦੌਲਤ ਖਾਨ ਏਉ ਕਹੁਹੁ ਤੁਮ ਜਾਇ ਕੈ ॥ ੨੭੧ ॥

**ਚੌਪਈ ॥**

ਕਹੁ ਨਾਨਕ ਕੌ ਬਰਾ ਖੁਦਾਇ ॥ ਬਾਰ ਏਕ ਦੀਦਾਰ ਦਿਖਾਏ ॥
ਬਰਾ ਖੁਦਾਇ[4] ਸੁਣਾਈ ਫੇਰਿ ॥ ਤੌਂ ਫੁਨਿ ਲਾਈ ਨਾਹਨ ਬੇਰਿ[5] ॥

742.ੳ ਅਬ ਪ / ਤਿਸਾਹੀ ਸਦਾ ਆਯਾ ॥ ਬਾਬਾ ਨਾਨਕੁ ਤੁਰਤੁ ਸਿਧਾਯਾ ॥
ਦਰਸੁ ਦੇਖਿ ਤਬ ਖਾਨੁ ਪਤੀਣਾ ॥ ਪਤਿਸਾਹੁ ਕਹੇ ਅਬ ਹੁਇ ਅਧੀਣਾ ॥ ੨੭੨ ॥

---

1. ਸਾਰੇ ਲੋਕਾਂ ਨੂੰ 2. ਰੌਲਾ, ਸ਼ੋਰ 3. ਪ੍ਰਯੋਜਨ, ਮੰਤਵ 4. ਖ਼ੁਦਾ ਦੀ ਖਾਤਰ 5. ਦੇਰੀ

**ਦੋਹਰਾ ॥**
ਨਾਨਕ ਕੀਜੈ ਕਰਮੁ ਅਬ ਗਲਹੁ ਮੁਤਕਾ[1] ਲਾਹੁ ॥ ਆਸਣੁ ਦਿਤਾ ਤਖਤੁ ਪਰ ਅਧੀਨੁ ਭਜਾ ਪਤਿਸਾਹੁ ॥ ੨੭੩ ॥
**ਚੌਪਈ ॥**
ਗਲਹੁ ਲਾਹਿ ਕਰ ਲੱਕਿ ਵਲਾਯਾ ॥ ਮੁੱਲਾ ਕੌ ਤਬ ਖਾਨ ਫਰਮਾਯਾ ॥
ਜੋ ਕਹਣਾ ਹਾਜਰੁ ਕਹਿ ਲੀਜੈ ॥ ਪਾਛੈ ਨ ਪਸ ਗੈਬਤਿ ਕੀਜੈ ॥
ਜੋ ਕਹਣਾ ਸੋ ਹੁਣਿ ਕਹਿ ਲੇਹੁ ॥ ਨਾਨਕੁ ਬੈਠਾ ਹਾਜਰੁ ਏਹੁ ॥
ਮੁਲਾਂ ਕਹੈ ਸੁਣਹੁ ਸੁਲਤਾਨ ॥ ਰਦੇ[2] ਹਿੰਦੂ ਮੁਸਲਮਾਨ ॥ ੨੭੪ ॥
**ਦੋਹਰਾ ॥**
ਕਾਇਮੁ ਦੀਨੁ ਮੁਹੰਮਦੀ ਸਾਬਤੁ ਮੁਸਲਮਾਨੁ ॥ ਹਿੰਦੂ ਹੀ ਨ ਹੋਹਿਗੇ ਸਾਬਤੁ ਦੀਨੁ ਈਮਾਨੁ ॥ ੨੭੫ ॥
**ਸੋਰਠਾ ॥**
ਮੁਲਾ ਬੋਲੈ ਵਾਤਿ ਖਾਨੁ ਕਹੈ ਕਿਵ ਨਾਨਕਾ ॥ ਇਹੁ ਕੀ ਕਹਤਾ ਬਾਤਿ ਜਿਉ ਕੀ ਤਿਉ ਤੁਮ ਭੀ ਕਰਹੁ ॥ ੨੭੬ ॥
**ਚੌਪਈ ॥**
ਨਾਨਕੁ ਬੋਲੈ ਸੁਣੁ ਸੁਲਤਾਨ ॥ ਨਾ ਕੋਈ ਹਿੰਦੂ ਮੁਸਲਮਾਨੁ ॥
ਕਰਣੀ ਕਰੇ ਸੋਈ ਪ੍ਰਵਾਨੁ ॥ ਕਰਨੀ ਕੈ ਕੁਛ ਨਾਂਹਿ ਸਮਾਨ ॥
ਨਾਨਕ ਕਹਿਆ ਤਹਾਂ ਸਲੋਕੁ ॥ ਸੁਣਦੇ ਸਗਰੇ ਜੇਤੇ ਲੋਗ ॥
ਮੁਸਲਮਾਨੁ ਕਹਾਵਣੁ ਮੁਸਕਲੁ ॥ ਮੁੱਲਾਂ ਕੂੜ ਉਠਾਵੈ ਉਸ ਕਲ ॥ ੨੭੭ ॥
**ਦੋਹਰਾ ॥**
ਸਭ ਸਲੋਕ ਕਾ ਅਰਥੁ ਤਬ ਸੁਣਿਆ ਮੁੱਲਾ ਕਾਨ ॥ ਨਾਨਕ ਨਾਇ ਮੁਹੰਮਦੈ ਛੁਟਨਿ ਮੁਸਲਮਾਨ ॥ ੨੭੮ ॥
**ਸੋਰਠਾ ॥**
ਓਸੁ ਸੂਰੁ ਉਸ ਗਾਇ ਹਕੁ ਪਰਾ ਨਾਨਕਾ ॥ ਜਾਂ ਮੁਰਦਾਰ[3] ਨ ਖਾਇ ਮੁਹੰਮਦ ਹਾਮਾ ਤੌ ਭਰੇ ॥ ੨੭੯ ॥
**ਸੋਰਠਾ ॥**
ਛੁੱਟਗੁ ਸਚੁ ਕਮਾਇ ਗਲੀ ਭਿਸਤਿ[4] ਨ ਜਾਈਐ ॥ ਕੂੜੋ ਪਲੈ ਪਾਇ ਨਾਨਕ ਗਲੀ ਕੂੜਿਈ ॥ ੨੫੦ ॥
**ਚੌਪਈ ॥**
ਮੁੱਲਾਂ ਸੁਣਿ ਫਿਰ ਕਰੀ ਅਵਾਜ ॥ ਜੋ ਜੀ ਦਾਇਮੁ ਕਰਹਿ ਨਿਵਾਜ ॥
ਤੀਹੋ ਰੋਜੇ ਰੱਖਹਿ ਜੋਇ ॥ ਜਾਇ ਬਹਿਸਤ ਅਪੁੱਛਾ ਸੋਇ ॥
ਕਲਮਾ ਕਹੇ ਨ ਦੋਜਕ ਜਾਇ ॥ ਮੁਲਾ ਇਹ ਬਿਧਿ ਕਹੀ ਸੁਣਾਇ ॥
ਤੌ ਗੁਰੁ ਨਾਨਕ ਬੋਲੀ ਬਾਣੀ ॥ ਸਚ ਕਥਾ ਗੁਰ ਆਖਿ ਵਖਾਣੀ ॥ ੨੫੧ ॥
**ਦੋਹਰਾ ॥**
742.ਅ ਓਹੁ ਨਿਵਾਜਾ ਹੋਰੁ ਹੈ ਰੋਜੇ ਭੀ ਉਹੁ ਔਰੁ ॥ ਕਲਮਾ ਭੀ ਉਹ ਔਰੁ ਹੈ ਜਿਤ ਪੜਿ / ਪਏ ਠੌਰ ॥ ੨੮੨ ॥
**ਚੌਪਈ ॥**
ਰਹਿਣੀ ਬਾਝਹੁ ਕਹਣੀ ਥੋਥੀ ॥ ਸੋਧੁ ਕੁਰਾਨੁ ਕਿਤਾਬਾ ਪੋਥੀ ॥
ਮਹੰਮਦ ਲਿਖਿਆ ਵਿਚਿ ਕਿਤਾਬ ॥ ਸਚੁ ਕਮਾਵਹੁ ਲਲਹੁ ਸਬਾਬੁ ॥
ਹਕ ਪਰਾਯਾ ਕਹਿਆ ਹਰਾਮੁ ॥ ਜੋ ਖਾਵੈ ਸੋ ਬੇਈਮਾਨ ॥
ਖੋਟੇ ਉਪਰਿ ਕਲਮਾ ਪਾਵੈ ॥ ਕਹੁ ਖਾਂ ਤਿਸਨੂੰ ਕੌਣੁ ਚਲਾਵੈ ॥ ੨੮੩ ।
**ਦੋਹਰਾ ॥**
ਓਹੁ ਨਿਵਾਜਾ ਕੌਣੁ ਹੈ ਰੋਜੇ ਭੀ ਉਹੁ ਕਉਣੁ ॥ ਕਲਮਾ[5] ਭੀ ਕਹੁ ਕਉਣੁ ਹੈ ਜਿਤੁ ਪਾਯੈ ਸੁਖ ਭੌਣੁ ॥ ੨੫੪ ॥

1. ਕਾਲਾ ਡੋਰਾ ਜੋ ਫ਼ਕੀਰ ਗਲ ਵਿੱਚ ਪਹਿਨਦੇ ਹਨ 2. ਰੱਦਦਾ ਹੈ, ਨਹੀ ਗਿਣਦਾ 3. ਹਰਾਮ ਦੀ ਕਮਾਈ 4. ਬਹਿਸ਼ਤ,ਸੁਰਗ ਵਿੱਚ 5. ਮੁਸਲਮਾਨਾਂ ਦਾ ਗੁਰ ਮੰਤ੍ਰ

**ਸਲੋਕ ॥**

ਮਿਹਰਿ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਨੁ ॥ ਸਰਮੁ ਸੁਨੰਤ ਸੀਲ ਰੋਜਾ ਜਾ ਹੋਹੁ ਮੁਸਲਮਾਨੁ ॥
ਕਰਨੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸ ਭਾਵਸੀ ਨਾਨਕ ਰਖੇ ਲਾਜ ॥ ੨੮੫ ॥

**ਸੋਰਠਾ ॥**

ਪੰਜਾ ਪੰਜੇ ਨਾਇ ਪੰਜ ਨ੍ਿਵਾਜਾ ਵਖਤ ਪੰਜ ॥ ਤੀਜੀ ਖੈਰੁ ਖੁਦਾਇ ਪਹਿਲਾ ਸਚੁ ਹਲਾਲੁ ਦੁਇ ॥ ੨੮੬ ॥[1]

**ਸੋਰਠਾ ॥**

ਪੰਜਵੀਂ ਸਿਫਤ ਸਨਾਇ ਚੌਥੀ ਨੀਅਤ ਰਾਸਿ ਕਰ ॥ ਮੁਸਲਮਾਨ ਕਹਾਇ ਕਰਣੀ ਕਲਮਾ ਆਖਿ ਕੈ ॥ ੨੫੭ ॥

**ਚੌਪਈ ॥**

ਤਾ ਤੋੜੀ ਹੋਇਆ ਵਖਤੁ ਨਿਵਾਜ ॥ ਸਤਾਬੀ ਆਏ ਉਜੂ[2] ਸਾਜ ॥
ਆਇ ਖਲੋਤੇ ਵਿਚਿ ਮਸੀਤੀ ॥ ਪੇਸੀ ਕੀ ਨਿਵਾਜ ਸੁਨੀਤੀ ॥
ਜੌ ਮੁੱਲਾਂ ਪੜਿ ਸਿਜਦਾ ਕੀਆ ॥ ਤੌ ਨਾਨਕ ਮੁੱਖਿ ਤੇ ਹਸਿ ਦੀਆ ॥
ਮੁੱਲਾਂ ਮਨ ਮਹਿ ਲਈ ਵਸਾਇ ॥ ਫੇਰ ਸਲਾਮ ਤਬ ਕਹੀ ਸੁਨਾਇ ॥ ੨੮੮ ॥

**ਦੋਹਰਾ ॥**

ਮੁੱਲਾਂ ਦੌਲਤ ਖਾਂਨ ਪਹਿ ਕਾਢੀ ਏਹੁ ਅਵਾਜ ॥ ਨਾਨਕ ਸਾਨੂ ਹਸਿਆ ਪੜਦੇ ਦੇਖਿ ਨਿਵਾਜ ॥ ੨੫੯ ॥

**ਚੌਪਈ ॥**

ਬੂਝ ਦੇਹੁ ਨਾਨਕ ਕੌ ਬਾਤਿ ॥ ਕੰਨੀ ਸੁਣਹੁ ਸੁਣਾਵਹੁ ਵਾਤਿ ॥
ਨਿਵਾਜ ਦੋਖੁ ਕੈ ਅਸਾਂ ਗੁਨਾਹੁ ॥ ਨਾਨਕ ਕੌ ਬੂਝੇ ਬਦਿਸਾਹੁ ॥
ਗੁਰ ਨਾਨਕ ਇਉ ਕਹਾ ਸੁਣਾਇ ॥ ਨਿਵਾਜ ਮੁੱਲਾ ਕੀ ਪਈ ਨ ਥਾਇ ॥
ਆਪ ਗੁਨਾਹੁ ਆਪਿ ਮੁਖ ਦੱਸੇ ॥ ਦੇਖਿ ਨਿਵਾਜ ਅਸੀਂ ਜਿਤੁ ਹੱਸੇ ॥ ੨੯੦ ॥

**ਦੋਹਰਾ ॥**

ਕਹਿ ਸੁਲਤਾਨ ਸਮਾਲ ਲੈ ਮੁਲਾ ਅਪਨਾ ਆਪੁ ॥ ਹੁਣਿ ਤਾਈ ਤਾ ਖੈਰ ਹੈ ਖੁਦਾਇ ਇਕੁ ਨਿਹਪਾਪੁ[3] ॥ ੨੯੧ ॥

**ਚੌਪਈ ॥**

743.ੳ ਕਿਉ ਨਾਨਕ ਮੁੱ / ਲਾ ਕਿਆ ਕਹੈ ॥ ਤੁਝ ਬਿਨ ਪਰ ਮਨ ਕੀ ਕੋ ਲਹੈ ॥
ਕਹਿ ਨਾਨਕੁ ਐਸੀ ਬਿਧਿ ਹੂਈ ॥ ਮੁੱਲਾਂ ਕੀ ਸੀ ਘੋੜੀ ਸੂਈ ॥
ਮਤੁ ਕੂਏ ਪਹਿ ਜਾਇ ਵਛੇਰੀ ॥ ਸੁਰਤਿ ਗਈ ਚਲਿ ਮੁੱਲਾਂ ਕੇਰੀ ॥
ਜਦ ਸਿਜਦੇ[4] ਅੰਦਰ ਮੁੱਲਾਂ ਆਯਾ ॥ ਮਨੁ ਘੋੜੀ ਮਹਿ ਸੀਸੁ ਨਿਵਾਯਾ ॥ ੨੯੨ ॥

**ਦੋਹਰਾ ॥**

ਨਿਵਾਜ ਨ ਪਈ ਕਬੂਲ ਇਵ ਸਾਹਿਬ ਦੀ ਦਰਗਾਹਿ ॥ ਨਿਵਾਜ ਰਵਾਣੀ ਜਿਉ ਭਈ ਮਨੁ ਸੀ ਘੋੜੀ ਮਾਹਿ ॥ ੨੯੩ ॥

**ਚੌਪਈ ॥**

ਨਾਨਕ ਕਹੀ ਮੁਲਾ ਮਨ ਲਈ ॥ ਨਾਨਕ ਜੀ ਜਿਉ ਦੀ ਤਿਉ ਭਈ ॥
ਦਿਲਾਂ ਦਾ ਮਾਲਕ ਨਾਨਕ ਭਯਾ ॥ ਸਭਨੋ ਦੇ ਦਿਲਿ ਸੰਸਾ ਪਯਾ ॥
ਨਾਨਕ ਬੁਝੈ ਦਿਲ ਕੀ ਠੀਕ ॥ ਏਤੀ ਦੀਨੀ ਖਸਮ ਤੌਫੀਕ[5] ॥
ਨਿਵਿ ਨਿਵਿ ਸਭੇ ਸਲਾਮਾ ਕਰਨਿ ॥ ਸਾਚ ਕਹਨੁ ਤੇ ਸਬ ਹੀ ਡਰਨਿ ॥ ੨੯੪ ॥

**ਦੋਹਰਾ ॥**

ਨਾਨਕ ਮਾਲਕ ਦਿਲਾਂ ਦਾ ਕੈ ਤਾ ਕਰਨੇਹਾਰੁ ॥ ਆਵਹਿ ਬਹੁਤੇ ਲੋਕ ਮਿਲਿ ਦੇਖਨਿ ਕੌ ਦੀਦਾਰੁ ॥ ੨੯੫ ॥

---

1. ਇਹ ਸਲੋਕ ਮਾਝ ਦੀ ਵਾਰ ਵਿੱਚ ਸੱਤਵੀਂ ਪੌੜੀ ਦੇ ਸਲੋਕ ਤੇ ਅਧਾਰਿਤ ਹੈ 2. ਵਜ਼ੂ, ਪੰਜ ਇਸ਼ਨਾਨਾ 3. ਬਿਨਾਂ ਪਾਪ ਤੋਂ 4. ਝੁਕ ਕੇ ਸਲਾਮ ਕਰਨ ਦਾ ਵੇਲਾ ਮੱਥੇ ਟੇਕਣ ਵੇਲੇ 5. ਮਾਲਕ ਨੇ ਤਾਕਤ, ਸਮਰੱਥਾ ਦਿੱਤੀ ਸੀ

**ਚੌਪਈ ॥**

ਮੁਲਾ ਮੁੜਿ ਕੈ ਚਰਨੀ ਪਯਾ ॥ ਦੁਇ ਕਰ ਜੋੜ ਅਧੀਨਾ[1] ਭਯਾ ॥

ਤੌ ਗੁਰੁ ਨਾਨਕ ਸਬਦੁ ਸੁਣਾਯਾ ॥ ਅਰਥ ਸਮੇਤਿ ਮੁਲਾ ਸਮਝਾਯਾ ॥

ਮਤੁ ਜਾਣਸਹਿ ਗਲੀ ਪਾਯਾ ਹੀ ॥ ਮਾਲ ਕੈ ਮਾਣੈ ਰੂਪ ਕੀ ਸੋਭਾ ਇਤਿ ਬਿਧਿ ਜਨਮੁ ਗਵਾਯਾ ਹੀ ॥[2]

ਮੁੱਲਾਂ ਹੂਆਂ ਮਹਾਂ ਅਧੀਨੁ ॥ ਸੁਣੁ ਸੁਲਤਾਨ ਭਏ ਅਤਿ ਦੀਨ ॥ ੨੯੬ ॥

**ਦੋਹਰਾ ॥**

ਸਭ ਕੋ ਨਾਨਕ ਤੇ ਡਰੇ ਸਭ ਕੋ ਕਰੇ ਸਲਾਮੁ ॥ ਕਮ ਸੁਆਲ ਅਚਾਹੁ ਇਹ ਨਾਨਕੁ ਹੈ ਨਿਹਕਾਮੁ[3] ॥ ੨੯੭ ॥

**ਚੌਪਈ ॥**

ਤੌ ਨਾਨਕ ਫੁਨਿ ਬਾਹਰਿ ਗਯਾ ॥ ਮਨ ਸੌ ਗੋਸਟਿ ਕਰਤਾ ਭਯਾ ॥

ਬਹੁਤੁ ਭਾਂਤ ਕਰ ਮਨ ਸਮਝਾਯਾ ॥ ਜਿਉ ਕਿਉ ਕਰਿ ਕੈ ਹਰਿ ਵਲਿ ਲਾਯਾ ॥

ਖੂਜੇ ਖੁਰ ਲੇ ਭਾਲਹੁ ਨਾਹੀ ॥ ਹਰਿਗੁਣ ਗਾਉ ਸਦਾ ਮਨ ਮਾਹੀ ॥

ਛਾਡਹੁ ਲਾਲਚ ਦੁਨੀਆ ਕੇਰੇ ॥ ਰੇ ਮਨ ਮੇਰੇ ਸਮਝ ਸਵੇਰੇ ॥ ੨੯੮ ॥

**ਸੋਰਠਾ ॥**

ਸੀਧੇ ਮਾਰਗ ਥਾਉ, ਰੇ ਮਨ ਡੀਂਗ ਨ ਡੋਲੀਐ ॥ ਪਾਛੈ ਅਗਨਿ ਤਲਾਉ ਆਗੇ ਬਾਘੁ ਡਰਾਵਣੋ ॥ ੨੯੯ ॥

**ਚੌਪਈ ॥**

743.ਅ ਤਬ ਗੁਰੂ ਨਾਨਕ ਭਯਾ ਉਦਾਸ ॥ ਰਾਮ ਨਾਮ ਕਾ ਉਰ ਅਭਿ / ਆਸ ॥

ਉਹੁ ਸੁਰਤਿ ਮਨ ਮਾਂਹਿ ਵਸਾਈ ॥ ਇਕੁ ਪਲੁ ਮਨ ਤੇ ਵਿਸਰਿ ਨ ਜਾਈ ॥

ਬਿਥਿ[4] ਬਰਖਿ ਸੁਲਤਾਨਪੁਰ ਰਹੈ ॥ ਮ੍ਰਦਾਨੇ ਕੌ ਗੁਰੁ ਨਾਨਕੁ ਕਹੈ ॥

ਚਲੁ ਮ੍ਰਦਾਨਾ ਹਮਰੇ ਨਾਲਿ ॥ ਤਜੁ ਮਾਯਾ ਕੇ ਸਕਲ ਜੰਜਾਲਿ ॥ ੩੦੦ ॥

**ਦੋਹਰਾ ॥**

ਲੈ ਮਰਦਾਨੇ ਕੌ ਗਯਾ ਤਜਿਆ ਮੁਲਖੁ ਜਹਾਂਨੁ ॥ ਮਹਾਂ ਉਜਾੜਿ ਵਿਚਿ ਪੈ ਗਏ ਜਹਾਂ ਵਡੀ ਉਦਿਆਨ ॥ ੩੦੧ ॥

**ਸੋਰਠਾ ॥**

ਮੁਖਿ ਤੇ ਆਖੇ ਨਾਂਹਿ ਮ੍ਰਦਾਨਾ ਭੂਖਾ ਹੋਇ ਜਬ ॥ ਗੁਰੂ ਨਾਨਕੁ ਮਨ ਮਾਂਹਿ ਅੰਤਰਜਾਮੀ ਜਾਨਿ ਕੈ ॥ ੩੦੨ ॥

**ਚੌਪਈ ॥**

ਐਤਿ ਸੇਧਿ ਨਗਰੀ ਹੀ ਜਾਹਿ ॥ ਲਈ ਨਹੀ ਕੁਛ ਭੋਜਨੁ ਖਾਹਿ ॥

ਤਬ ਮਰਦਾਨਾ ਓਧਰ ਜਾਇ ॥ ਆਗੇ ਮਿਲੇ ਨਗਰੁ ਸਭੁ ਆਇ ॥

ਭੋਜਨੁ ਲਿਆਵਹਿ ਪੈਰੀ ਪਾਂਹਿ ॥ ਮ੍ਰਦਾਨੇ ਕੌ ਕੁਝੁ ਬੂਝਹਿ ਨਾਹਿ ॥

ਆਯਾ ਕਿਥਹੁ ਹਰਿ ਤੂਕੌਣੁ ॥ ਆਖਹਿ ਭਯਾ ਪਵਿਤ੍ਰੁ ਭੌਣੁ ॥ ੩੦੩ ॥

**ਦੋਹਰਾ ॥**

ਫਿਰਿ ਮਰਦਾਨਾ ਆ ਰਲੇ ਸਤਿਗੁਰ ਨਾਨਕ ਨਾਲਿ ॥ ਇਕੁ ਪਲੁ ਕਿਤੇ ਨ ਠਾਹਿਰੇ ਚਲੇ ਜਾਂਹਿ ਤਤਿਕਾਲਿ ॥ ੩੦੪ ॥

**ਚੌਪਈ ॥**

ਜਾਤੇ ਜਾਤੇ ਔਝੜਿ ਗਏ ॥ ਮਹਾਂਉਦਿਆਂਨ[5] ਮਾਂਹਿ ਜਾ ਪਏ ॥

ਮਾਣਸਿ ਕੀ ਜਹ ਨਹਿ ਕਾਈ ॥ ਓਤਿ ਉਜਾੜਿ ਪਏ ਬਿਥਿ[6] ਜਾਈ ॥

ਮਰਦਾਨਾ ਡਰਜਾ ਕਰੇ ਕਲਾਣ ॥ ਭਗਤਿ ਤੁਮਰੀ ਨੋ ਸੋਹਾਣੁ ॥

ਕਿਤ ਉਜਾੜਿ ਮਹਿ ਆਨਿ ਮਚਾਏ ॥ ਕਿਥੇ ਆਨਿ ਅਸੀਂ ਤੁਧੁ ਪਾਏ ॥ ੩੦੫ ॥

---

1. ਨਿਮਰ 2. ਇਹ ਤੁਕ ਚੌਪਈ ਦੇ ਵਜ਼ਨ ਦੀ ਨਹੀਂ ਹੈ, ਪਰੰਤੂ ਮੂਲ ਪਾਠ ਵਿੱਚ, ਇਹੀ ਪਾਠ ਹੋਣ ਕਰਕੇ ਇਸ ਤਰ੍ਹਾਂ ਰੱਖ ਲਈ ਹੈ 3. ਨਿਸ਼ਕਾਮ, ਕਾਮਨਾ ਜਾਂ ਇੱਛਾ ਰਹਿਤ 4. ਦੋ ਸਾਲ 5. ਘੋਰ ਜੰਗਲ ਵਿੱਚ 6. ਦੋਵੇਂ

**ਦੋਹਰਾ ॥**
ਉਜਾੜਿ ਨਹੀਂ ਮਰਦਾਨਿਆ ਜਹ ਚਿਤਿ ਆਵੈ ਠਾਉ ॥ ਜਿਥੇ ਵਿਸਰੇ ਪਾਰਬ੍ਰਹਮੁ ਸੋਈ ਉਜੜੁ ਥਾਂਉ ॥ ੩੦੬ ॥
**ਚੌਪਈ ॥**
ਮਰਦਾਨਾ ਬੋਲਿ ਕੇ ਅਰਦਾਸਿ ॥ ਸਭਸ ਕਿਸੇ ਦਾ ਜਗ ਮਹਿ ਵਾਸੁ ॥
ਤੂਹੈ ਕਰਹਿ ਉਜਾੜਿ ਚੰਗੇਰੀ ॥ ਔਰੁ ਨ ਕਿਸਹੀ ਤਹੀ ਭਲੇਰੀ ॥
ਪੀਰ ਪੁਰਖੁ ਬਹੁਤੇ ਹੁਇ ਗਏ ॥ ਤੁਧੁ ਵਾਂਙੁ ਉਜਾੜਿ ਨ ਪਏ ॥
ਉਪਰਿ ਤੇ ਕੋ ਢਹਿ ਜਿਨਿ ਪਯਾ ॥ ਸਭ ਕੋ ਤਕੈ ਨਾਲਿ ਭਯਾ ।[1]
ਧਰਤੀ ਤੇ ਕੋ ਨਿਕਸਿਆ ਨਾਂਹੀਂ ॥ ਸਭ ਕੋ ਰਹਿਦਾ ਜਗ ਹੀ ਮਾਂਹੀ ॥ ੩੦੭ ॥
**ਦੋਹਰਾ ॥**
ਗੁਰ ਨਾਨਕ ਤਬ ਇਵ ਕਹਾ ਮਨ ਮਹਿ ਦੇਖੁ ਵਿਚਾਰਿ ॥ ਪੀਰ ਪੁਰਖ ਤਾ ਹੀ ਭਏ ਜਬ ਭਜਿਆ ਸੈਸਾਰ ॥ ੩੦੮ ॥
**ਸਲੋਕੁ ॥**
744.ੳ ਦੇਵਤਿਆ ਦਰਸਨ ਕੈ ਤਾਂਈ ਦੂਖ ਭੂਖ ਤੀਰਥ ਕੀਏ ॥ ਜੋ/ਗੀ ਜਤੀ ਜੁਗਤਿ ਮਹਿ ਰਹਿਤੇ ਕਰਿ ਕਰਿ ਭਗਣਾ ਭੇਸ ਭਏ ॥ ੩੦੯ ॥
**ਚੌਪਈ ॥**
ਓਥੇ ਸੀ ਇਹੁ ਸਬਦੁ ਸੁਣਾਯਾ ॥ ਅਰਥਿ ਸਮੇਤਿ ਸਪੂਰਣੁ ਗਾਯਾ ॥
ਤੌ ਫੁਨਿ ਆਗੇ ਕੌ ਉਠਿ ਗਏ ॥ ਮਹਾਂ ਉਦਿਜਾਨ ਮਾਂਹਿ ਜਾ ਪਏ ॥
ਤੌ ਮਰਦਾਨਾ ਭੂਖ ਮਲਾਯਾ ॥ ਥਕਤਾ ਥਕਤਾ ਛੇਕੜਿ ਆਯਾ ॥
ਜੌ ਗੁਰੁ ਨਾਨਕ ਪਾਛੇ ਦੇਖੇ ॥ ਰਹਯਾ ਮਰਦਾਨਾ ਪਾਛੇ ਪੇਖੇ ॥ ੩੦੯ ।[2]
**ਦੋਹਰਾ ॥**
ਗੁਰ ਨਾਨਕੁ ਠਾਂਢਾ ਭਯਾ ਮ੍ਰਦਾਨਾ ਲੇਉ ਮਿਲਾਇ ॥ ਤਬ ਮਰਦਾਨਾ ਢਹਿ ਪਯਾ ਸੁਧਿ ਸਰੀਰ ਨ ਕਾਇ ॥ ੩੧੦ ॥
**ਚੌਪਈ ॥**
ਤਬ ਗੁਰੁ ਬਾਬਾ ਜਾਇ ਖਲੋਆ ॥ ਮ੍ਰਦਾਨਾ ਮਾਨੋ ਬਡੇ ਮਗ ਸੋਆ ॥
ਮਸਤਕ ਚਰਨ ਅੰਗੁ ਸੁ ਲਗਾਯਾ ॥ ਮਰਦਾਨਾ ਸਾਬਤੁ ਹੋਇ ਆਯਾ ॥
ਮਰਦਾਨਾ ਤੂਕਹੁ ਕੀ ਭਯਾ ॥ ਭੂਪ ਮਲਾਯਾ ਹੌ ਮਰ ਗਯਾ ॥
ਨਾਨਕ ਬੋਲੇ ਹੋਹੁ ਸੁਚੇਤੁ ॥ ਅਬ ਹੌ ਕੀਆ ਭੂਖ ਅਚੇਤੁ ॥ ੩੧੧ ॥
**ਦੋਹਰਾ ॥**
ਰਬਾਬ ਵਜਾਉ ਮ੍ਰਦਾਨਯਾ ਗੁਣ ਵਡਿਆਯਾ ਗਾਉ ॥ ਹੋਇ ਜਾਗੁ ਕਛੁ ਭੁਖ ਦਾ ਲੇਹੁ ਉਸੇ ਦਾ ਨਾਉ ॥ ੩੧੨ ॥
**ਚੌਪਈ ॥**
ਅਬ ਤੌ ਤਬਕਿ ਮੇਰੇ ਜੁੜਿ ਗਏ ॥ ਹਮਰੇ ਪ੍ਰਾਨ ਨਿਕਸਨਿ ਪ੍ਰਭਏ ॥
ਰਬਾਬ ਵਜਾਵਨਿ ਕੀ ਆਸ ਗਰਹੀ ॥ ਜਬ ਮਰਦਾਨੇ ਐਸੀ ਕਹੀ ॥
ਸੁਹਾਣ[3] ਤੁਝੇ ਅਰ ਭਗਤਿ ਤੁਮਾਰੀ ॥ ਅਬ ਤੌ ਮ੍ਰਿਤੁ ਹੁਇ ਰਹੀ ਹਮਾਰੀ ॥
ਨਾਨਕ ਬੋਲੇ ਸੁਣੁ ਮਰਦਾਨਾ ॥ ਤੁਮਰੇ ਜਾਨਿ ਨ ਦੇਹਿ ਪ੍ਰਾਨਾ ॥ ੩੧੩ ॥
**ਦੋਹਰਾ ॥**
ਅਹੁ ਦੇਖੇ ਬਿਰਛ ਫਲ ਤਿਨਿ ਤਕਿ ਤੂ ਤੁਰ ਜਾਹਿ ॥ ਭੂਖ ਤੁਮਾਰੀ ਭਗੇਗੀ ਤੋੜਿ ਅੰਮ੍ਰਿਤ ਫਲ ਖਾਹਿ ॥ ੩੧੪ ॥
**ਚੌਪਈ ॥**
ਤੌ ਮਰਦਾਨਾ ਤੁਰਤ ਸਿਧਾਯਾ ॥ ਤੁਰਤਾ ਤੁਰਤਾ ਤਰ[4] ਤਲ ਆਯਾ ॥
ਤਿਸੁ ਤੇ ਤੋੜਿ ਤੋੜਿ ਫਲ ਖਾਏ ॥ ਰਾਜੀ ਹੋਆ ਖਾਇ ਅਘਾਇ ॥

1. ਮੂਲ ਪਾਠ ਵਿੱਚ ਇਹ ਸਤਰ ਪੂਰੀ ਪੜ੍ਹੀ ਨਹੀਂ ਜਾਂਦੀ 2. ਇਥੇ 309 ਅੰਕ ਦੁਬਾਰਾ ਆਇਆ ਹੈ 3. ਸੁਬਹਾਨ, ਵਾਹ ਵਾਹ 4. ਬ੍ਰਿਛ

ਨਾਨਕੁ ਬੂਝੈ ਕਹੁ ਫਲ ਕੈਸੇ ॥ ਐਸਾ ਹੋਰੁ ਨ ਕਹੌ ਹੌ ਜੈਸੇ ॥
ਅੰਮ੍ਰਿਤ ਪੂਰੇ ਅਤ ਕਰ ਮੀਠੇ ॥ ਨਾ ਕਦੇ ਚਾਖੇ ਨ ਕਦੇ ਡੀਠੇ ॥
ਹੁਣਿ ਹੀ ਹੋਏ ਸੁਣੇ ਨ ਆਗੇ ॥ ਐਸੇ ਮੁਝ ਕੌ ਇਹਿ ਫਲ ਲਾਗੇ ॥ ੩੧੫ ॥

**ਦੋਹਰਾ ॥**

ਨਾਨਕੁ ਆਖੇ ਖਾਇ ਲੇ ਪੱਲੇ ਬੰਨੀ ਨਾਹਿ ॥ ਇਹੁ ਲੜਿ ਬਧੇ ਬੁਰੇ ਨੀ ਜੇਤੇ ਖਾਂਹਿ ਸੁ ਖਾਂਹਿ ॥ ੩੧੬ ॥

**ਚੌਪਈ ॥**

744.ਅ ਮ੍ਰਦਾਨੇ ਲੋ / ਭ ਕੀਆ ਮਨ ਮਾਂਹਿ ॥ ਗੁਰ ਨਾਨਕ ਕਹੀ ਮਾਨੀ ਨਾਹਿ ॥
ਫਲ ਖਾਧੇ ਕੁਛੁ ਲੜਿ ਲੈ ਬਾਧੇ ॥ ਲਾਗੀ ਭੂਖ ਫੇਰਿ ਲੈ ਖਾਧੇ ॥
ਖਾਤਾ ਹੀ ਫਲ ਤਹਿ ਢਹਿ ਪਯਾ ॥ ਮਾਨੋ ਮਰਦਾਨਾ ਜੀ ਬਿਨੁ ਭਯਾਂ ॥
ਬਾਬਾ ਨਾਨਕੁ ਦੇਖੇ ਜਾਇ ॥ ਤੌ ਮਰਦਾਨਾ ਗਯਾ ਸਮਾਇ ॥ ੩੧੭ ॥

**ਦੋਹਰਾ ॥**

ਮਸਤਕਿ ਚਰਨੁ ਛੁਹਾਇ ਕੈ ਮ੍ਰਦਾਨਾ ਲਯਾ ਜਿਵਾਇ ॥ ਕਹਾਂ ਭਯੋ ਮਰਦਾਨਿਆ ਉਹੁ ਬੈਠਾ ਫਲ ਖਾਇ ॥ ੩੧੮ ॥

**ਚੌਪਈ ॥**

ਇਹੁ ਤੋ ਸੇ ਬਿਖ[1] ਕੇ ਫਲ ਭਾਈ ॥ ਜਿਤੁ ਖਾਧੇ ਮਾਣਸੁ ਮਰ ਜਾਈ ॥
ਗੁਰੂਕੇ ਬਚਨ ਅਮੀਂ ਫਲ ਭਏ ॥ ਤੈ ਉਹੁ ਪਲੈ ਕਿਉ ਬਧ ਲਏ ॥
ਕਹਿ ਮਰਦਾਨਾ ਵਿਦਿਆ ਦੇਹੁ ॥ ਹਮ ਪਰ ਕਿਰਪਾ ਕੀਜੈ ਏਹੁ ॥
ਮੰਗ ਪਿੰਨਣੀ ਜਾਤਿ ਹਮਾਰੀ ॥ ਹਮ ਤੇ ਰੀਸ ਨ ਹੋਇ ਤੁਮਾਰੀ ॥ ੩੧੯ ॥

**ਦੋਹਰਾ ॥**

ਤੂ ਮਹਾਪੁਰਖ ਬਿਜੰਤੁ ਹੈ ਤੇਰਾ ਅੰਤ ਨ ਪਾਰੁ ॥ ਜਾਤਿ ਅਸਾਡੀ ਪਿੰਨਣੀ ਬਚਹੁ ਨ ਬਾਝੁ ਅਹਾਰ ॥ ੩੨੦ ॥

**ਚੌਪਈ ॥**

ਤੂ ਸੰਤੋਖੀ ਖਾਂਹਿ ਨ ਖਾਹਿ ॥ ਖਾਧੇ ਬਾਝੁ ਅਸੀ ਮਰ ਜੱਾਹਿ ॥
ਖੁਸੀ ਕਰਹੁ ਹੌ ਘਰਿ ਕੌ ਜਾਂਉ ॥ ਮੰਗ ਪਿੰਨ ਕੈ ਟੁਕੜਾ ਖਾਂਉ ॥
ਅਖੇ ਤਾ ਮੁਝ ਕੌ ਦਿਹੁ ਸੰਤੋਖੁ ॥ ਰਾਖਹੁ ਸੰਗਿ ਕਰਹੁ ਮੁਝ ਮੋਖੁ ॥
ਤਾ ਮੈਂ ਹੋਣ ਉਸੰਗਿ ਤੁਮਾਰੇ ॥ ਈਹਾਂ ਊਹਾਂ ਸੰਗਿ ਹਮਾਰੇ ॥ ੩੨੧ ॥

**ਦੋਹਰਾ ॥**

ਡੋਲਨ ਤੇ ਰਾਖਹੁ ਮੁਝੈ ਕਰ ਲਹੁ ਆਪ ਸਮਾਨ ॥ ਤਾ ਤੁਮਰੇ ਸੰਗਿ ਮੈਂ ਰਹੌ ਨਾ ਤਰ ਦੀਜੈ ਜਾਨ ॥ ੩੨੨ ॥

**ਚੌਪਈ ॥**

ਤੌ ਤੁਮ੍ਹੇ ਸੰਗਿ ਰਹੌਂ ਇਕੈਠਾ ॥ ਤੂ ਕਰੁ ਤਪਸਾ ਮੈਂ ਢਿਗਿ ਬੈਠਾ ॥
ਔਰੁ ਮੁਝ ਤੇ ਕੁਝ ਹੋਵੈ ਨਾਂਹਿ ॥ ਏਹਿ ਬਾਤਿ ਮੇਰੇ ਮਨ ਮਾਂਹਿ ॥
ਬਾਬਾ ਬੋਲੈ ਸੀਸੁ ਨਿਆਉ ॥ ਟੇਕੁ ਮਥਾ ਅਬਿ ਨੇੜੇ ਆਉ ॥
ਚਰਨਾਂ ਉਪਰ ਸੀਸੁ ਨਿਆਯਾ ॥ ਜੇਹਾ ਸੀ ਤੇਹਾ ਦਿਸਿ ਆਯਾ ॥ ੩੨੩ ॥

**ਦੋਹਰਾ ॥**

ਮਰਦਾਨੇ ਕੌ ਸੋਝੀ ਭਈ ਅੱਗਾ ਪਿੱਛਾ ਮਲੂਮੁ ॥ ਲੋਹੇ ਤੇ ਕੰਚਨੁ ਭਯਾ ਰਹਜੌ ਨਾਹਨ ਡੂਮੁ[2] ॥ ੩੨੪ ॥

**ਚੌਪਈ ॥**

ਗੁਰੁ ਨਾਨਕੁ ਤਪੁ ਕਰਨੈ ਲਾਗਾ ॥ ਮ੍ਰਦਾਨਾ ਸੰਗਿ ਭਯਾ ਵਡਿਭਾਗਾ ॥
ਕੌਨੁ ਸੁ ਰੌਸ[3] ਤਪਸਯਾ ਧਾਰੀ ॥ ਅੰਨੁ ਨ ਖਾਇ ਰਹੇ ਨਿਰਹਾਰੀ ॥

1. ਜ਼ਹਿਰ ਦੇ ਫਲ ਸਨ (ਸੇ) 2. ਮਰਾਸੀ ਨਾ ਰਿਹਾ 3. ਰੀਸ ਕਰਕੇ

745.ੳ / ਇਕ ਬਰਖ ਮੁਕ ਜਾਵੈ ਜਬ ਹੀ ॥ ਤਲੀ ਰੇਤੁ ਮੁਖਿ ਪਾਵੈ ਤਬ ਹੀ ॥
ਏਕ ਖੋਖੜੀ ਅਕ ਕੀ ਖਾਵੈ ॥ ਔਰੁ ਨਾਹਿ ਕੁਛੁ ਮੁਖ ਮਹਿ ਪਾਵੈ ॥ ੩੨੫ ॥

**ਦੋਹਰਾ ॥**

ਵਿਚਿ ਬਲਾ ਦੇ ਤਪੁ ਕੀਆ ਜਹਾ ਨ ਮਾਨਸੁ ਕੋਇ ॥ ਗੁਰ ਨਾਨਕ ਤਪੁ ਜੋ ਕੀਆ ਕਰ ਨਾ ਸਾਕੈ ਕੋਇ ॥ ੩੨੬ ॥

**ਚੌਪਈ ॥**

ਦੁਹਿ ਦੁਹਿ ਕੋਹੀ ਢੇਰੀ ਕਰੀ ॥ ਤਪੁ ਕਰਨੇ ਕੀ ਦਾਈ ਧਰੀ ॥
ਤਿਹਿ ਭੀਤਰ ਇਕਿ ਸਾਹਾ ਫਿਰੇ ॥ ਓਦੂਸਿਰਿਓ ਦੂਜੈ ਸਿਰੇ ॥
ਤੇਰਾ ਨਾਮੁ ਸੁਹਾਵਾ ਵਖਤੁ ਸੁਹਾਵਾ ॥ ਮੁਖਿ ਆਖਾ ਮਨ ਚਾਉ ।[1]
ਮੁਖਿ ਤੇ ਉਚਰੇ ਏਹੁ ਸੁਭਾਉ ॥ ਕਈ ਬਰਸ ਜਬ ਇਤਿ ਬਿਧਿ ਵਰਤੇ ॥
ਆਗਜਾ ਆਈ ਹਰਿ ਪ੍ਰਭ ਕਰਤੇ ॥ ੩੨੭ ॥

**ਦੋਹਰਾ ॥**

ਤੇਰਾ ਤਪੁ ਪੂਰਨੁ ਭਜਾ ਅਬ ਗੁਰੁ ਕੀਜੇ ਕੋਇ ॥ ਬਿਨੁ ਗੁਰ ਪੂਰੇ ਭੇਟਿਐ ਕਾਜੁ ਨ ਸਰਹੈ ਕੋਇ ॥ ੩੨੮ ॥

**ਸੋਰਠਾ ॥**

ਆਗਯਾ ਅਲਖ ਅਭੇਉ ਗੁਰ ਨਾਨਕ ਉਰਧਾਰ ਕੈ ॥ ਕਰਨੈ ਕੋ ਗੁਰਦੇਉ ਚਲਯਾ ਢੂਢਨਿ ਤੀਰਥੀ ॥ ੩੨੯ ॥

**ਚੌਪਈ ॥**

ਚਲਤੇ ਚਲਤੇ ਦਿਲੀ ਆਏ ॥ ਬਹੁਤ ਲੋਕ ਤਹ ਮਾਰਗ ਪਾਏ ॥
ਤਹਿ ਤੇ ਗੁਰੁ ਜੀ ਗੰਗਾ ਗਏ ॥ ਬਹੁਤੁ ਲੋਕ ਤਹ ਨਾਵਨ ਪਏ ॥
ਵਸਾਖੀ ਕਾ ਦਿਨੁ ਨਾਵਹਿ ਲੋਗ ॥ ਮ੍ਰਦਾਨਾ ਬੂਝੇ ਗੁਰ ਜੀ ਜੋਗ ॥
ਨਾਵਨ ਬ੍ਰਾਹਮਣ ਖਤ੍ਰੀ ਜੇਤੇ ॥ ਸੂਰਜ ਵਲਿ ਜਲੁ ਦੇਵਨਿ ਤੇਤੇ ॥ ੩੩੦ ॥

**ਸੋਰਠਾ ॥**

ਬੂਝੇ ਗੁਰ ਜੀ ਜੋਗ ਮਰਦਾਨਾ ਬਿਨਤੀ ਕਰੈ ॥ ਮੁਕਤਿ ਇਨਾ ਦੀ ਹੋਗੁ ਜੋ ਗੰਗਾ ਨਾਵਨਿ ਸਭੈ ॥ ੩੩੧ ॥

**ਦੋਹਰਾ ॥**

ਨਾਵਣਿ ਚੱਲੇ ਤੀਰਥੀ ਮਨ ਖੋਟੇ ਤਨ ਚੋਰ ॥ ਇਕੁ ਭਉ ਲਥੀ ਨਾਤਿਆ ਦੁਇ ਭਾਇ ਚੜੀਆ ਹੋਰ ॥ ੩੩੨ ।[2]

**ਚੌਪਈ ॥**

ਨਾਨਕ ਏਹ ਸਲੋਕ ਸੁਣਾਯਾ ॥ ਅਰਥ ਸਮੇਤਿ ਭਲੂ ਸਮਝਾਯਾ ॥
ਸੁਧੁ ਰਿਦੈ ਕੋ ਵਿਰਲਾ ਨਾਵੈ ॥ ਸੋ ਨਰੁ ਸੁਰਗ ਭੋਗ ਸੁਖ ਭਾਵੈ ॥
*ਜੋ ਨਾਵੈ ਚਿਤਵੈ ਉਰ ਪਾਪੁ ॥ ਸੋ ਨਰੁ ਪਾਪੁ ਚੜਾਵੈ ਆਪ ॥*
ਗੁਰ ਨਾਨਕ ਐਸੇ ਸਮਝਾਯਾ ॥ ਤਬ ਮਰਦਾਨੇ ਹਰਿ ਗੁਣ ਗਾਯਾ ॥ ੩੩੩ ॥

**ਦੋਹਰਾ ॥**

ਸੂਰਜ ਵਲਿ ਖਤ੍ਰੀ ਸਭੇ ਪਾਣੀ ਦੇਵਹਿ ਨਾਇ ॥ ਆਥਣੁ[3] ਵਲਿ ਪਾਣੀ ਸੁਟੇ ਨਾਨਕ ਉਤਹੀ ਥਾਇ ॥ ੩੩੪ ॥

**ਸੋਰਠਾ ॥**

ਲੋਕ ਭਏ ਹੈਰਾਨ ਇਹੁ ਕੋਈ ਕਹੁ ਕੀ ਕਰੈ ॥ ਕੈ ਕੋ ਮੁਸਲਮਾਨੁ ਕੈ ਕੋਈ ਹੈ ਮੁਘਧ[4] ਨਰੁ ॥ ੩੩੫ ॥

**ਚੌਪਈ ॥**

745.ਅ ਬੂਝਣ[5] ਲਾਗੇ / ਲੋਗ ਸਬਾਏ ॥ ਇਹੁ ਜਲੁ ਦੇਂਵਹੁ ਕਹਾਂ ਪਠਾਏ ॥
ਨਾਨਕੁ ਬੋਲੈ ਸੁਣ ਜਨ ਭਾਈ ॥ ਤੁਮ ਜਲ ਦੇਵਹੁ ਕਿਸ ਕੈ ਤਾਂਈ ॥

---

1. ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਸਗੋਂ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਰਚਿਤ ਮਿਹਰਬਾਨ ਦੇ ਪੰਨਾ 111 ਅਤੇ ਆਦਿ ਸਾਖੀਆਂ ਵਿੱਚ 'ਬਾਬੇ ਤਪ ਕੀਆ' ਸਾਖੀ ਵਿੱਚ ਉਪਲਬਧ ਹਨ 2. ਵਾਰ ਸੂਹੀ ਮਹਲਾ 1 ਪਉੜੀ 12 ਦੇ ਦੂਜੇ ਸਲੋਕ ਵਿੱਚੋਂ 3. ਪੱਛਮ ਵੱਲ 4. ਸੁੱਧ ਬੁੱਧ ਖੋ ਚੁਕਿਆ ਮਨੁੱਖ 5. ਪੁੱਛਣ ਲੱਗੇ

ਪਿਤ੍ਰਾਂ ਕੌ ਜਲ ਦੇਂਦੇ ਆਹੇ ॥ ਪਿਤ੍ਰ ਤੁਮਾਰੇ ਕਹਾਂ ਸਮਾਹੇ ॥
ਦੇਵ ਲੋਕ ਹੈ ਪਿਤ੍ਰ ਹਮਾਰੇ ॥ ਉਣੰਜਹ ਕ੍ਰੋੜੀ[1] ਬੇਦ ਪੁਕਾਰੇ ॥ ੩੩੬ ॥

**ਦੋਹਰਾ ॥**

ਨਾਨਕੁ ਬੋਲੇ ਬਾਤ ਸੁਣੁ ਸੂਕੇ ਹਮਰਾ ਖੇਤੁ ॥ ਲਹੌਰ ਤੀਰ ਨਜੀਕੁ ਹੈ ਤਾ ਕੋ ਮੈਂ ਜਲੁ ਦੇਤੁ ॥ ੩੩੭ ॥

**ਸੋਰਠਾ ॥**

ਸਭੇ ਕਹਹਿ ਤਹਿਕੀਕੁ[2] ਇਹੁ ਕੋਈ ਖਪਤੀ[3] ਫਿਰੇ ॥ ਕਿਉ ਪਹੁਚੇ ਤਹ ਤੀਕੁ ਪਾਣੀ ਏਥਹੁ ਸੱਟਿਆ ॥ ੩੩੮ ॥

**ਚੌਪਈ ॥**

ਤਬ ਗੁਰ ਨਾਨਕ ਬੋਲੀ ਬਾਣੀ ॥ ਦੇਵ ਲੋਕ ਕਿਵ ਪਹੁਚਗੁ ਪਾਣੀ ॥
ਮਾਤ ਲੋਕ ਜਾ ਪਹੁਚਗੁ ਨਾਹੀਂ ॥ ਦੇਵ ਲੋਕ ਪਹੁਚਗੁ ਕਹੁ ਕਾਂਹੀ ॥
ਏਹੁ ਬਾਤਿ ਸਭ ਨੋ ਮਨ ਭਾਣੀ ॥ ਨਾਨਕ ਬੋਲੀ ਸਾਚੀ ਬਾਣੀ ॥
ਇਹੁ ਕਮਲਾ ਨਾਹੀਂ ਚਲੁ ਸਿਆਣਾ ॥ ਸਭਨਾ ਕੌ ਮਨ ਭੀਤ੍ਰ ਭਾਣਾ ॥ ੩੩੯ ॥

**ਦੋਹਰਾ ॥**

ਨਾਇ ਬੈਠੇ ਸਭੈ ਲਾਗੇ ਕਰਨੇ ਜਾਪੁ[4] ॥ ਹਾਥੋ ਮੇ ਮਾਲਾ ਫਿਰੇ ਮਨੁ ਭਾਗਾ ਆਪੋ ਧਾਪੁ ॥ ੩੪੦ ॥

**ਚੌਪਈ ॥**

ਨਾਨਕੁ ਆਖੇ ਨਰਕ ਨ ਜਾਹੁ ॥ ਰਾਹੁ ਛੋਡਿ ਕੁਰਾਹਿ ਨ ਪਾਹੁ ॥
ਲੋਕ ਕਹਹਿ ਹਰਿ ਜਪਿਆ ਪਾਪੁ ॥ ਕਦਿ ਤੁਧੁ ਜਪਿਆ ਹਰਿ ਕਾ ਜਾਪੁ ॥
ਕਾਬਲ ਵੇਚਹਿ ਤੂਤਾ ਤੇਲੁ ॥ ਤੁਮਰੇ ਮਨ ਕਾ ਪਾਇਆ ਖੇਲੁ ॥
ਕਾਬਲ ਤੇਲੁ ਤੁਮਾਰਾ ਪਯਾ ॥ ਤੁਮਰਾ ਮਨੁ ਤਹਿ ਵੇਚਣਿ ਗਯਾ ॥ ੩੪੧ ॥

**ਦੋਹਰਾ ॥**

ਮਾਲਾ ਫੇਰਹੁ ਹਾਥ ਮੈ ਮਨੁ ਚਿਤਵੈ ਕੁਛ ਔਰੁ ॥ ਸਿਮਰਨੁ ਪਾਂਇ ਨ ਥਾਇ ਜਬ ਲਗ ਮਨੁ ਜਿਨਿ ਠੌਰ ॥

**ਸੋਰਠਾ ॥**

ਅੰਤਰਜਾਮੀ ਜਾਨੁ ਸਭਨੋ ਕਰੀ ਪੁਕਾਰ ਮਿਲਿ ॥ ਇਹੁ ਪੂਰਨ ਭਗਵਾਨੁ ਹੋਕਾ ਦਯਾ ਉਲਾਰ ਭੁਜ ॥ ੩੪੩ ॥

**ਚੌਪਈ ॥**

ਹੋਕਾ ਲੋਕਾ ਦੇਸੁ ਸੁਣਾਯਾ ॥ ਏਹੁ ਪਰਮੇਸੁਰੁ ਆਪੇ ਪਾਯਾ ॥
ਅੰਤਰਜਾਮੀ ਪੁਰਖੁ ਬਿਧਾਤਾ ॥ ਸਰਬ ਘਟਾ ਕਾ ਹੈ ਇਹੁ ਗਿਆਤਾ ॥
ਆਤਮ ਕੀ ਇਹੁ ਸਭ ਬਿਧਿ ਜਾਣੇ ॥ ਪ੍ਰਗਟੁ ਸਭ ਬਿਧਿ ਆਖਿ ਵਖਾਣੇ ॥
746.ੳ ਐਸੀ ਉਪਮਾ ਆਖਿ ਸੁਣਾਈ ॥ ਝੁਬਿ ਪਈ / ਤਬ ਬਹੁਤੁ ਲੁਕਾਈ ॥ ੩੪੪ ॥

**ਦੋਹਰਾ ॥**

ਨਾਨਕ ਪੰਥੀ ਬਹੁ ਭਏ ਸਿਖਿ ਭਏ ਬਹੁ ਲੋਗ ॥ ਢੰਗੀ ਬੇੜੇ ਢੋਇਦਾ ਮਿਲਸਾ ਆਇ ਸੰਜੋਗ ॥ ੩੪੫ ॥

**ਚੌਪਈ ॥**

ਪ੍ਰਿਥਮੇ ਸਿਖਿ ਗੰਗਾ ਪਰ ਭਏ ॥ ਤਹ ਤੇ ਰਮੇ ਪ੍ਰਿਾਗ ਕੌ ਗਏ ॥
ਬਹੁਤ ਲੋਗ ਪਿਰਾਗ[5] ਮਿਲਿ ਆਏ ॥ ਸੇਵਕ ਕੀਨੇ ਚਰਨ ਲਗਾਏ ॥
ਤਹ ਤੇ ਕਾਸੀ ਕੌ ਗੁਰ ਰਮੇ ॥ ਪੰਡਤਿ ਆਏ ਮਿਲੇ ਤਿਤੁ ਸਮੇਂ ॥
ਉਤਰ ਪਰਸਨ ਕੀਨੇ ਘਨੇ ॥ ਬਹੁਤੇ ਪੰਡਿਤ ਸਿਖਿ ਤਬ ਬਨੇ ॥ ੩੪੬ ॥

---

1. 49 ਕ੍ਰੋੜ 2. ਪੱਕੀ ਗੱਲ ਠੀਕ 3. ਖਬਤ ਵਾਲਾ, ਜਨੂਨੀ 4. ਇਥੇ ਕਿਸੇ ਸ਼ਬਦ ਦੀ ਘਾਟ ਹੈ, ਤਿੰਨ ਮਾਤਰਾਂ ਹੋਰ ਚਾਹੀਦੀਆਂ ਹਨ ਜਿਵੇਂ 'ਲੋਗ' ਨਾਇ ਬੈਠੇ ਸਭੈ ਲੋਗ 5. ਪ੍ਰਯਾਗ

**ਦੋਹਰਾ ॥**
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥਿ ॥
ਪੜਿ ਪੜਿ ਬੇੜੀ ਪਾਈਅਹਿ ਪੜਿ ਪੜਿ ਗਡੀਅਹਿ ਖਾਤ ॥ ੩੪੭ ॥[1]
**ਚੌਪਈ ॥**
ਏਹੁ ਸਲੋਕੁ ਸੁਣਾਯਾ ਜਬ ਹੀ ॥ ਪੰਡਿਤ ਸੁਣਿ ਬਿਸਮਾਦੇ ਤਬ ਹੀ ॥
ਬਹੁਤੇ ਪੰਡਿਤੇ ਗੁਰਮੁਖਿ ਭਏ ॥ ਨਾਨਕ ਪੰਥੀ ਅਤ ਹੁਇ ਗਏ ॥
ਪੰਡਿਤ ਪੜ੍ਹਿ ਕੈ ਬੋਲਹਿ ਬਾਤਾ ॥ ਨਾਨਕੁ ਪੰਚੁ ਬੇਦ ਕਾ ਗਜਾਤਾ ॥
ਸੁਣਿ ਸੁਣਿ ਬਾਕ ਸਭੇ ਬਿਸਮਾਦੇ ॥ ਪੜਿਨਾ ਸੁਣਿਨਾ ਰਹਿਜੋਂ ਨ ਯਾਦੇ ॥ ੩੪੮ ॥
**ਦੋਹਰਾ ॥**
ਬਹੁਤੇ ਦਿਨਿ ਕਾਸੀ ਰਹੇ ਪੰਡਿਤ ਮਿਲੇ ਅਨੇਕ ॥ ਸਿਖਿ ਭਏ ਪੰਡਿਤ ਘਨੇ ਬੇਧੇ ਗਜਾਨ ਬਬੇਕ ॥ ੩੪੯ ॥
**ਚੌਪਈ ॥**
ਬਹੁਤੀ ਬਾਣੀ ਕਾਸੀ ਕੀਤੀ ॥ ਪੰਡਿਤ ਜਨ ਕੌ ਸਿਖਿਆ ਦੀਤੀ ॥
ਕਾਸੀ ਤੇ ਵਿਦਿਆ ਫੁਨ ਭਏ ॥ ਹਰਿ ਨਾਥ ਨ੍ਰਿਪ[2] ਕੀ ਧਰਤੀ ਗਏ1 ॥
ਪੂਰਬ ਦੇਸਿ ਮਾਹਿ ਸੋ ਨਗਰੀ ॥ ਦਰਸਨ ਕੌ ਚਲਿ ਆਈ ਸਗਰੀ ॥
ਸੁਣਿ ਹਰਿ ਨਾਥੁ ਨ੍ਰਿਪੁ ਭੀ ਆਯਾ ॥ ਨਾਨਕ ਕੀ ਚਰਨੀ ਲਪਟਾਯਾ ॥ ੩੫੦ ॥
**ਦੋਹਰਾ ॥**
ਦਰਸੁ ਪਰਸੁ ਸੀਤੁਲੁ ਭਯਾ ਵਿਰਕਤੁ ਭਯਾ ਸੁਣ ਵਾਕ ॥ ਇਕ ਬਰਾਬਰ ਹੁਇ ਗਏ ਲੋਹਾ ਸੁਇਨਾ ਖਾਕ ॥ ੩੫੧ ॥
**ਚੌਪਈ ॥**
ਰਾਜਾ ਲਾਗਾ ਹੋਣ ਤਿਆਗੀ ॥ ਮਨ ਬੈਰਾਗੁ ਭਯਾ ਬੈਰਾਗੀ ॥
ਨਾਨਕੁ ਬੋਲੇ ਸੁਣੁ ਭੂਤਾਰਾ ॥ ਐਸਾ ਹੋਇ ਨ ਮਿਲਣੁ ਹਮਾਰਾ ॥
ਘਰਿ ਘਰਿ ਟੂਕੈ ਮਾਗੈ ਰਾਜਾ ॥ ਕੈਸੇ ਤੁਮਰੇ ਸਵਰਨਿ ਕਾਜਾ ॥
ਰਾਜ ਮਹਿ ਤੁਮ ਜੋਗੁ ਕਮਾਵਹੁ ॥ ਬਚਨ ਹਮਾਰੇ ਮੁਕਤੀ ਪਾਵਹੁ ॥ ੩੫੨ ॥
746.ਅ / **ਦੋਹਰਾ ॥**
ਮੁਕਤਿ ਕਰੀ ਹਰਿ ਨਾਥ ਕੀ ਅਪਨੀ ਕਿਰਪਾ ਧਾਰਿ ॥ ਗੁਰ ਨਾਨਕ ਆਗੇ ਚਲੇ ਜਹਾਂ ਕੰਬੀਰ ਦੁਾਰਿ ॥ ੩੫੩ ॥
**ਸੋਰਠਾ ॥**
ਪੂਰਬ ਧਰਤੀ ਮਾਂਹਿ ਜਿਥੇ ਸਦਨ ਕੰਬੀਰ ਰੇ ॥ ਨਾਨਕ ਆਸਾ ਤਾਂਹਿ ਹੁਈ ਖਬਰ ਕੰਬੀਰ ਕੌ ॥ ੩੫੪ ॥
**ਚੌਪਈ ॥**
ਕਬੀਰ ਗੁਸਾਂਈ ਗਮਤਾ[3] ਭਈ ॥ ਸਚਖੰਡ ਮਹਿ ਸੋਝੀ ਪਈ ॥
ਨਾਨਕੁ ਹਮਰੇ ਅਸਥਲ ਆਯਾ ॥ ਕੰਬੀਰ ਮਿਲਨ ਕੌ ਜੀਉ ਲੁਚਾਯਾ ॥
ਬੈਕੁੰਠਹੁ ਮਿਲਜਾ ਆਇ ਗੁਸਾਂਈ ॥ ਦੁਹੀ ਧਿਰੀ ਨਿਮ੍ਰਤਾ ਆਈ ॥
ਦੁਹੀ ਧਿਰੀ ਮੁਖਿ ਸਬਦ ਅਲਾਏ ॥ ਰਾਮ ਨਾਮ ਕੀ ਕੀਰਤ ਗਾਏ ॥ ੩੫੫ ॥
**ਦੋਹਰਾ ॥**
ਸੁਪ੍ਰਸੰਨ ਦੋਊ ਭਏ ਗਾਏ ਗੁਣ ਹਰਿ ਰਾਮ ॥ ਨਾਨਕੁ ਚੁਪਕੈ ਹੁਇ ਰਹਾ ਕੰਬੀਰੁ ਗਜਾ ਪ੍ਰਮਧਾਮ ॥ ੩੫੬ ॥
**ਚੌਪਈ ॥**
ਬਾਬਾ ਨਾਨਕੁ ਚੁਪ ਕਰ ਰਹਿਯਾ ॥ ਹਰਿ ਕਾ ਜਸੁ ਨ ਜਾਈ ਕਹਯਾ ॥
ਕਬੀਰ ਸਾਰਖੇ[4] ਅੰਤੁ ਨ ਪਾਯਾ ॥ ਸੋ ਪ੍ਰਭ ਹਮ ਤੇ ਜਾਇ ਨ ਗਾਯਾ ॥

1. ਵਾਰ ਆਸਾ, ਨੌਵੀਂ ਪਉੜੀ ਦਾ ਪਹਿਲਾ ਸਲੋਕ 2. ਰਾਜੇ ਹਰਿਨਾਥ ਦੀ ਧਰਤੀ ਤੇ 3. ਅਗੰਮੀ ਸ਼ਕਤੀ ਰਾਹੀਂ ਗਿਆਨ 4. ਕਬੀਰ ਜੇਹੇ

ਨਾਨਕੁ ਹਰਿ ਨਿਜ ਧਾਮ ਬੁਲਾਯਾ ॥ ਨਾਨਕ ਕੌ ਬੂਝੈ ਹਰਿ ਰਾਯਾ[1] ॥
ਤੁਮਰੇ ਊਪਰ ਕਰਮੁ ਹਮਾਰਾ ॥ ਕਿਉ ਨਾ ਤੂ ਜਸੁ ਕਰਹਿ ਹਮਾਰਾ ॥ ੩੫੭ ॥

**ਦੋਹਰਾ ॥**

ਗੁਰ ਨਾਨਕ ਬਿਨਤੀ ਕਰੀ ਕਿਜਾ ਜਗ ਗਾਵੇਂ ਤੋਹਿ ॥ ਆਦਿ ਨ ਅੰਤੁ ਨਮੇ ਤੁਧ ਗਾਵਨ ਸਾਕੌਂ ਮੋਹਿ ॥ ੩੫੮ ॥

**ਚੌਪਈ ॥**

ਸੁਣੁ ਨਾਨਕ ਇਕ ਬਾਤੁ ਹਮਾਰੀ ॥ ਮੈਂ ਅਬ ਕਰਸਾ ਨਿਸਾ ਤੁਮਾਰੀ ॥
ਕੋ ਉਸਤਾਦਿ ਬਨਾਵੈ ਬਾਜੀ ॥ ਹੋਰੁ ਸਲਾਹੇ ਥੀਵੈ ਰਾਜੀ ॥
ਜੋ ਮੈਂ ਕੀਤਾ ਸੋਇ ਸਲਾਹਿ[2] ॥ ਏਉ ਕਹਾ ਤਦਿ ਬੇਪਰਵਾਹਿ ॥
ਵਾਰ ਮਲਾਇਰ ਕੀ ਤਬ ਕੀਤੀ[3] ॥ ਹਰਿ ਕੀਤੀ ਸਾ ਉਸਤਤਿ ਲੀਤੀ ॥ ੩੫੯ ॥

**ਦੋਹਰਾ ॥**

ਪਾਰਬ੍ਰਹਮੁ ਰਾਜੀ ਭਯਾ ਉਸਤਤਿ ਕਰੀ ਅਪਾਰ ॥ ਨਾਨਕ ਤੁਮਰਾ ਨਾਮੁ ਲੇ ਤਿਸੇ ਉਤਾਰੋ ਪਾਰ ॥ ੩੬੦ ॥

**ਚੌਪਈ ॥**

ਤਬ ਫੁਨ ਨਾਨਕੁ ਮਥੁਰਾ ਆਯਾ ॥ ਪਾਰਬ੍ਰਹਮੁ ਸਿਪਾਉ ਪਹਿਰਾਯਾ ॥
ਤਪਸਾ ਕਰੈ ਰਾਮ ਗੁਣ ਗਾਵੈ ॥ ਦਾਵੈ ਛੋਡਿ ਭਯਾ ਨਿਰਦਾਵੈ ॥
747.ੳ ਪਾਰਬ੍ਰਹਮ ਤਬ ਭਗਤ ਬੁਲਾਏ ॥ / ਦਰਸਨੁ ਕਰਿ ਆਵਹੁ ਤੁਮ ਜਾਏ ॥
ਨਾਨਕ ਭੇਦੀ[4] ਭਗਤੁ ਜੋ ਮੇਰਾ ॥ ਦਰਸਨੁ ਕਰਿ ਆਵਹੁ ਤਿਸੁ ਕੇਰਾ ॥ ੩੬੧ ॥

**ਦੋਹਰਾ ॥**

ਕਹਾ ਤੁਮਾਰਾ ਭਗਤੁ ਹੈ ਕੌਣੁ ਠੌਰ ਹਮ ਜਾਂਹਿ ॥ ਮਥੁਰਾ ਮੈਂ ਤਪਸਾ ਕਰੈ ਦਰਸਨੁ ਦੇਖਹੁ ਤਾਂਹਿ ॥ ੩੬੨ ॥

**ਚੌਪਈ ॥**

ਭਗਤਾ ਬੇਨਤ ਆਖਿ ਸੁਣਾਈ ॥ ਕੌਣੁ ਤਪਸਿਆ ਓਨਿ ਕਮਾਈ ॥
ਕਰਮ ਧਰਮ ਭਗਤ ਤਪੁ ਕਰਤਾ ॥ ਆਠ ਪਹਰਿ ਮੁਝ ਤੇ ਅਤ ਡਰਤਾ ॥
ਆਪਸ ਕੋ ਕਰ ਕੀਟੁ[5] ਪਛਾਨੈ ॥ ਕਰਨੇਹਾਰਾ ਮੁਝ ਕੌ ਜਾਨੈ ॥
ਕਰਮ ਕਰਤ ਹੋਵੈ ਨਿਹਕਰਮਾ ॥ ਏਵਡੁ ਹੋਰੁ ਨ ਕੋਈ ਧਰਮਾ ॥ ੩੬੩ ॥

**ਦੋਹਰਾ ॥**

ਨਾਨਕੁ ਭਗਤੁ ਹਮਰਾ ਬਡਾ ਤਾ ਸਮ ਨਾਹਿਨ ਕੋਇ ॥ ਪਾਛੇ ਕੋਇ ਨਾ ਹੋਇਆ ਆਗੇ ਨਾਹਨ ਹੋਇ ॥ ੩੬੪ ॥

**ਚੌਪਈ ॥**

ਕਬੀਰ ਤਿਲੋਚਨੁ ਨਾਮਾ ਛੀਪਾ ॥ ਸਧਨਾ ਸੈਨਾ ਬੇਣੀ ਪੀਪਾ ॥
ਰਿਵਦਾਸੁ ਧੰਨਾ ਜੈਦੇਉ ਆਏ ॥ ਸਭੇ ਭਗਤ ਹਰਿ ਆਪਿ ਪਠਾਏ ॥
ਆਗੇ ਆਗਮੁ ਗੁਰ ਕੌ ਹੋਇਆ ॥ ਨਾਨਕੁ ਆਗੇ ਉਠਿ ਖਲੋਇਆ ॥
ਏਹੁ ਸਬਦੁ ਗੁਰ ਨਾਨਕੁ ਬੋਲੇ ॥ ਦੂਧ ਮਾਹਿ ਤੇ ਘ੍ਰਿਤ ਵਿਰੋਲੇ [6] ॥ ੩੬੫ ॥

**ਸਬਦ ॥**

ਆਵਹੁ ਭੈਣਾ ਗਲ ਮਿਲਹ ਅੰਕ ਸਹੇਲੜੀਆਹਾ ॥ ਮਿਲਕੇ ਕਰਾਹ ਕਹਾਣੀਆ ਸਿਮਰਥ ਕੰਤ ਕੀਆਹ ॥
ਸਾਚੇ ਸਾਹਿਬ ਸਭ ਗੁਣਾ ਅਉਗਣ ਸਭ ਅਸਾਹ ॥ ੩੬੬ ॥[7]

**ਚੌਪਈ ॥**

ਏਹੁ ਸਬਦੁ ਲੈ ਮਿਲੇ ਰਸਾਲ ॥ ਭਗਤ ਭਏ ਸੁਣ ਕੈ ਸਭ ਦਯਾਲ ॥
ਚਾਰ ਪਉੜੀਆ ਸਬਦੁ ਸੁਣਾਯਾ ॥ ਅਰਥ ਸਮੇਤ ਹਰਿ ਕਾ ਜਸੁ ਗਾਯਾ ॥

---

1. ਪ੍ਰਭੂ 2. ਉਸਤਤਿ ਕਰੋ 3. ਮਲਾਰ ਦੀ ਵਾਰ ਉਚਾਰੀ 4. ਬੇਦੀ ਕੁਲ 5. ਕੀੜਾ, ਨੀਚ 6. ਘਿਉ ਕੱਢੇ ਭਾਵ ਸਾਰ ਤੱਤ ਪ੍ਰਗਟ ਕਰੇ 7. ਇਹ ਸ਼ਬਦ ਆਦਿ ਗ੍ਰੰਥ ਦੇ ਪੰਨਾ 17 ਤੇ ਹੈ

ਔਰੁ ਸੰਬਾਦੁ ਬਹੁਤੁ ਭਈ ਬਾਣੀ ॥ ਭਗਤਾ ਸੰਗੁ ਜੁ ਆਖਿ ਵਖਾਣੀ ॥
ਜੇਹਾ ਸੁਣਿਆ ਡਿੱਠਾ ਸੋਇ ॥ ਐਸਾ ਭਗਤੁ ਨਹੀਂ ਜਗ ਕੋਇ ॥ ੩੬੭ ॥

**ਦੋਹਰਾ ॥**

ਵਿਦਾ ਭਏ ਨਿਜ ਧਾਂਮ ਕੌਂ ਗਏ ਨਿਰੰਜਨ ਪਾਸਿ ॥ ਨਾਨਕੁ ਭਗਤੁ ਤੁਮ੍ਹਾ ਬਡਾ ਜਾਇ ਕਰੀ ਅਰਦਾਸਿ ॥ ੩੬੮ ॥

**ਚੌਪਈ ॥**

ਜੇਹਾ ਸੁਣਿਆ ਤੇਹਾ ਡਿਠਾ ॥ ਭਗਤਾ ਕੌ ਲਾਗਾ ਅਤ ਮਿਠਾ ॥
ਭਗਤਾ ਕੀਤੀ ਮਹਾਂ ਸਲਾਹਿ ॥ ਪਾਰਬ੍ਰਹਮ ਪਰਮੇਸੁਰ ਪਾਹਿ ॥
ਨਿਰਭਉ ਅਪਨੇ ਭੇਜੇ ਦਾਸਿ ॥ ਨਾਨਕੁ ਲਿਆਵਹੁ ਹਮਰੇ ਪਾਸਿ ॥
ਉਸਤਤਿ ਕਰਿ ਜਿਸੁ ਭਗਤਿ ਰਿਝਾਏ ॥ ਹਮਰੇ ਤੀਰ ਲਿਆਵਹੁ ਜਾਇ ॥ ੩੬੯ ॥

**ਸਲੋਕੁ ॥**

747.ਅ ਸਾਧ ਨਾਨਕ ਕੌ ਲੈ ਗਏ ਡੰਡੋਤਿ ਕਰੀ ਫਿਰਿ ਜਾਇ ॥ /ਅਭਗੁ ਦੀਬਾਣੁ ਨਿਹਚਲੁ ਅਸਥਾਨੁ ਮੁਖ ਤੇ ਕਰੀ ਦੁਆਇ ॥ ੩੭੦ ॥

**ਚੌਪਈ ॥**

ਆਵਹੁ ਨਾਨਕ ਭੇਦੀ ਭਗਤਿ ॥ ਨਾਮ ਜਪਾਯਾ ਮੇਰਾ ਜਗਤਿ ॥
ਅਬਿ ਮੇਰੀ ਤੂਉਸਤਤਿ ਗਾਉ ॥ ਮੇਰਾ ਜਸੁ ਮੁਝ ਗਾਇ ਸੁਣਾਉ ॥
ਤੁਮਰੇ ਊਪਰ ਕਰਮੁ ਹਮਾਰਾ ॥ ਗਾਵਿਆ ਪਾਵਗੁ ਥਾਂਇ ਤੁਮਾਰਾ ॥
ਤੁਮਰਾ ਜਸੁ ਮੈਂ ਗਾਵਿ ਨ ਜਾਣਾ ॥ ਤੁਧ ਨੂੰ ਗਾਵਨਿ ਆਖਿ ਵਖਾਣਾ ॥ ੩੭੧ ॥

**ਦੋਹਰਾ ॥**

ਜੋ ਤੁਧ ਨੂ ਪ੍ਰਭ ਗਾਵਦੇ ਤਿਨਕਾ ਲੇਵੋਂ ਨਾਂਉ ॥ ਤੁਧੁ ਉਪਰਿ ਮੇਰਾ ਕ੍ਰਮ ਹੈ ਮੇਰਾ ਹੀ ਜਸੁ ਗਾਉ ॥ ੩੭੨ ॥

**ਚੌਪਈ ॥**

ਸੋਦਰ ਕੀ ਪਉੜੀ ਤਬ ਗਾਈ ॥ ਪਾਰਬ੍ਰਹਮ ਫਿਰਿ ਆਖਿ ਸੁਣਾਈ ॥
ਰਾਮੁ ਕਹੈ ਤੂਮੁਝੈ ਸਲਾਹੁ ॥ ਔਰੁ ਭਰੋਸਾ ਮਨ ਤੇ ਲਾਹੁ ॥
ਸੋਈ ਸੋਈ ਸਦਾ ਸੁਗਾਯਾ ॥ ਸੋਦਰੁ ਪੂਰਾ ਗਾਇ ਸੁਣਾਯਾ[1] ॥
ਸੁ ਪਰਸੰਨ ਭਯਾ ਪਰੇਮਸੁਰੁ ॥ ਨਾਨਕ ਕੌ ਬੋਲੇ ਜਗਤੇਸੁਰੁ ॥ ੩੭੨ ॥

**ਦੋਹਰਾ ॥**

ਜਾਹਿ ਨਾਨਕ ਤੂਜਗਤ ਮੈਂ ਮੇਰਾ ਨਾਮ ਜਪਾਉ ॥ ਔਰੁ ਟੇਕ ਰਾਖਹੁ ਨਹੀ ਨਾਮ ਸਿਮਰੁ ਸਿਮਰਾਉ ॥ ੩੭੩ ॥

**ਚੌਪਈ ॥**

ਜਾਹਿ ਨਾਨਕ ਅਬ ਜਗਤ ਮਝਾਰਿ ॥ ਤੈਂ ਕੌਂ ਦੀਆ ਭਗਤਿ ਭੰਡਾਰ ॥
ਜਗ ਮਹਿ ਅਪਨਾ ਪੰਥ ਚਲਾਉ ॥ ਕਲੀ ਕਾਲ ਮਹਿ ਨਾਮੁ ਜਪਾਉ ॥
ਲੈ ਆਗਯਾ ਨਾਨਕੁ ਜਗੁ ਆਯਾ ॥ ਨਾਨਕ ਨਾਮੁ ਜਗਤੁ ਪ੍ਰਗਟਾਯਾ ॥
ਪੂਰਬ ਤੀਨੋ ਬਰਸ ਬਿਤਾਏ ॥ ਰਾਜੇ ਰਯਤਿ ਮਾਰਗ ਪਾਏ ॥ ੩੭੪ ॥

**ਦੋਹਰਾ ॥**

ਪੂਰਬ ਤੇ ਦੱਖਣ ਗਏ ਪੰਚ ਬ੍ਰਸ ਬਸੇ ਤਾਂਹਿ ॥ ਮਾਰਗੁ ਸਚੁ ਦਿਰੜਾਇਆ ਜੁ ਮਿਲਜਾ ਪਾਯਾ ਰਾਹਿ ॥ ੩੭੫ ॥

**ਚੌਪਈ ॥**

ਦੱਖਣ ਤੇ ਉਤਰ ਕੌਂ ਗਏ ॥ ਸੁਮੇਰ ਪ੍ਰਬਤ ਪ੍ਰ ਚੜਤੇ ਭਏ ॥
ਆਗੇ ਚਰਪਟੁ ਗੋਰਖ ਨਾਥੁ ॥ ਗੋਪੀ ਚੰਦੁ ਭਰਥਰੀ ਸਾਥ ॥

1. ਭਾਈ ਦਰਬਾਰੀ ਦਾਸ ਆਪਣੇ ਪੂਰਵਜਾਂ ਅਨੁਸਾਰ ਸੋਦਰ, ਨਿਰੰਕਾਰ ਦੇ ਦੇਸ ਗਾਇਆ ਮੰਨਦਾ ਹੈ, ਜਦ ਕਿ ਭਾਈ ਕਾਨ੍ਹ ਸਿੰਘ ਨਹੀਂ ਮੰਨਦਾ

ਤਿਨ ਸੇਤੀ ਤਹ ਗੋਸਟਿ ਭਈ ॥ ਸਿੱਧ ਪਤੀਣੇ ਪਰਚਾ ਲਈ ॥
ਉਤਰ ਪਰਸਨ ਜੋ ਤਹ ਭਏ ॥ ਸੋ ਮੋ ਪਹਿ ਕਹਿ ਲਿਖੇ ਨ ਗਏ ॥ ੩੭੬ ॥

**ਦੋਹਰਾ ॥**

ਸਿਧ ਗੋਸਟਿ ਜਿਉ ਜਿਉ ਭਈ ਮੋ ਪਹਿ ਕਹੀ ਨ ਜਾਇ ॥ ਏਤੀ ਬੁਧਿ ਮੋ ਪੈ ਕਹਾਂ ਬਣਾਇ ਸੁਣਾਵੋ ਗਾਇ ॥ ੩੭੭ ॥

**ਚੌਪਈ ॥**

ਜੋ ਜੋ ਸਿਧਾ ਬੂਝੀ ਬਾਣੀ ॥ ਸੋ ਗੁਰ ਨਾਨਕ ਆਖਿ ਵਖਾਣੀ ॥
748.ੳ ਪਰਸਨ ਦਾ ਉਤਰ ਕਹ ਦਯਾ ॥ / ਸੰਤੋਖੁ ਸਿਧਾ ਸਭਨਾ ਕਾ ਭਯਾ ॥
ਸੁਮੇਰੁ ਉਤਰ ਧਰ ਪ੍ਰ ਆਯਾ ॥ ਬਹੁਤੇ ਪਾਪੀ ਪਤਿਤ ਭਰਾਯਾ ॥
ਠੱਗ ਚੋਰ ਅਧਰਮੀ ਭਾਰੇ ॥ ਸਜਣ ਜੇਹੇ ਪਾਰ ਉਤਾਰੇ ॥ ੩੭੮ ॥

**ਦੋਹਰਾ ॥**

ਤੀਨ ਬਰਸ[1] ਉਤਰ ਰਹੇ ਕੀਨੇ ਪਰਉਪਕਾਰ ॥ ਬਹਤੁ ਲੋਕ ਮੁਕਤੇ ਭਏ ਭੈਜਲੁ ਉਤਰੇ ਪਾਰ ॥ ੩੭੯ ॥

**ਚੌਪਈ ॥**

ਤੀਨ ਬਰਸ ਜਬ ਉੱਤਰ ਰਹੇ ॥ ਤੌ ਮਰਦਾਨਾ ਗੁਰ ਕੌ ਕਹੈ ॥
ਏਕ ਬਾਰ ਮਕਾ ਦਿਖਲਾਵਹੁ ॥ ਮੱਕੇ ਕੇਰੀ ਹਜੁ ਕਰਾਵਹੁ ॥
ਚਲੁ ਮਰਦਾਨਯਾ ਮਕੈ ਜਾਯੈ ॥ ਪਛਮ ਕੀ ਧਰਤੀ ਫਿਰਿ ਆਯੈ ॥
ਪ੍ਰਿਥਮ ਤੌਂ ਮੁਲਤਾਨ ਸਿਧਾਏ ॥ ਪੀਰ ਪੁਰਖੁ ਬਹੁਤੇ ਮਿਲਿ ਆਏ ॥ ੩੮੦ ॥

**ਦੋਹਰਾ ॥**

ਉਤਰ ਪ੍ਰਸਨ ਬਹੁਤੇ ਭਏ ਪਰਚੇ ਸੁਣ ਕਰ ਵਾਕ ॥ ਗੁਰੁ ਨਾਨਕੁ ਸਭ ਤੇ ਸਰਸੁ ਜਾ ਕੀ ਰਸੁਨਾ ਪਾਕ ॥ ੩੮੧ ॥
ਜੋ ਜੋ ਉੱਤਰ ਪਰਸਨ ਭਏ ॥ ਸੋ ਸੋ ਮੁਝ ਤੇ ਕਹੇ ਗਏ ॥
ਸਭ ਮਿਲਿ ਚਰਨੀ ਲਗੇ ਆਇ ॥ ਨਾਨਕ ਹਮ ਕੌ ਕਰਹੁ ਦੁਆਇ ॥
ਬਾਬਾ ਨਾਨਕੁ ਮਕੇ ਆਯਾ ॥ ਮਕੇ ਕਾ ਮੁਹਿੰਡਾ ਫਿਰਵਾਯਾ ॥
ਪ੍ਰਿਥਮੇ ਸੁਤਾ ਜਾਇ ਮਸੀਤੀ ॥ ਜੀਵਣ ਮੁਲਾਂ ਰਿਸਕਤਿ[2] ਕੀਤੀ ॥ ੩੮੨ ॥

**ਦੋਹਰਾ ॥**

ਰੁਕਨਦੀਨੁ ਕਾਜੀ ਤਹਾਂ ਕਰਨੇ ਲਾਗੇ ਬਾਦੁ ॥ ਚਰਚਾ ਪਰਚਾ ਮੈਂ ਸਬਲ ਸਬ ਹੁਏ ਬਿਸਮਾਦੁ ॥ ੩੮੩ ॥

**ਸੋਰਠਾ ॥**

ਬਹੁ ਮਿਲਿ ਆਏ ਪੀਰ ਮੁਲਾ ਕਾਰੀ ਅਤਿ ਘਣੇ ॥ ਘਣੀ ਭਈ ਤਹਿ ਭੀਰ ਉਤਰ ਪਰਸਨ ਸਭ ਕਰਹਿ ॥ ੩੮੪ ॥

**ਚੌਪਈ ॥**

ਪਯਿ ਪਤੀਣੇ ਪਰਚਾ ਪਾਯਾ ॥ ਮਕੇ ਦਾ ਮੁਖ ਜਦ ਉਲਟਾਯਾ ॥
ਲਖ ਪਤਾਲ ਅਕਾਸ ਵਿਖਾਏ ॥ ਸਭਿ ਵਿਸਮਾਦੇ ਪੀਰ ਸਬਾਏ ॥
ਕਹੁ ਨਾਨਕ ਕੀ ਕਦਮੀ ਲਾਗੇ ॥ ਸਭਨੋ ਮਨ ਕੇ ਮਾਨ ਤਿਆਗੇ ॥
ਬਹੁਤੁ ਹਕੀਕਤਿ ਕਹੀ ਨ ਜਾਇ ॥ ਮਣੁ ਤੇ ਕਣ[3] ਜਿਉ ਚਿਹਨ ਸੁਣਾਏ ॥ ੩੮੫ ॥

**ਦੋਹਰਾ ॥**

ਮਕੇ ਤੇ ਫਿਰਿ ਮੁੜਿ ਪਏ ਆਏ ਮਦਰ ਦੇਸ ॥ ਬਹੁਤ ਲੋਕ ਮੁਕਤੇ ਭਏ ਨਾਨਕ ਕੇ ਉਪਦੇਸ ॥ ੩੮੬ ॥

---

1. ਮਿਹਰਬਾਨ 'ਏਕ ਬਰਸ ਉੱਤਰ ਰਹੇ' ਲਿਖਿਆ ਹੈ, ਵੇਖੋ ਸੋਢੀ ਹਰਿਜੋਤ ਸਿੰਘ, ਪਿੰਡ ਵਿਲਵਾਂ (ਫਰੀਦਕੋਟ) ਪਾਸ ਸੁਰਖਿਅਤ ਇਕ ਹੱਥ ਲਿਖਤ, ਪੱਤਰਾ 583.ਅ
2. ਗੁੱਸਾ ਕੀਤਾ ਕੋਪਵਾਨ ਹੋਇਆ 3. ਇਕ ਮਣ (ਚਾਲੀ ਸੇਰ) ਵਿੱਚੋਂ ਇਕ ਕਿਣਕਾ ਭਰ

**ਚੌਪਈ ॥**

ਗੁਰੁ ਨਾਨਕੁ ਤਲਵੰਡੀ ਆਯਾ ॥ ਮਾਤ ਪਿਤਾ ਮਿਲਿ ਕੈ ਸੁਖੁ ਪਾਯਾ ॥
ਇਕਿ ਦਿਨਿ ਨਾਨਕੁ ਬਿਸਮੇ ਭਯਾ ॥ ਬੇਸੁਮਾਰੀ ਮਹਿ ਪੈ ਗਯਾ ॥
ਤੌ ਪ੍ਰਭੁ ਅਪਨੇ ਧਾਮ ਬੁਲਾਯਾ ॥ ਆਉ ਨਾਨਕ ਤੂਮੇਰਾ ਜਾਯਾ ॥
748.ਅ ਤੇਰਾ ਨਾਉ ਸੁ ਮੇਰਾ ਨਾਉ ॥ ਜੋ ਜੋ ਜਪੈ ਸੁ ਪਾ / ਵੈ ਥਾਉ ॥ ੩੮੭ ॥

**ਦੋਹਰਾ ॥**

ਭਗਤਿ ਨਜੀਕ ਨਿਰੰਜਨੈ ਤਿਨ ਕੌ ਕਹਾ ਸੁਨਾਇ ॥ ਨਾਨਕੁ ਸਿਫਤੀ ਭਗਤੁ ਹੈ ਮੇਰੋ ਨਾਉ ਸੁਹਾਇ ॥ ੩੮੮ ॥

**ਸੋਰਠਾ ॥**

ਸਿਫਤਿ ਕਰੇ ਦਿਨੁ ਰਾਤਿ ਔਰ ਟੇਕ ਧਾਰੇ ਨਾਹੀ ॥ ਔਰ ਨ ਉਚਰੇ ਵਾਤਿ ਸਾਸਿ ਸਾਸਿ ਅਠੇ ਪਹਿਰ ॥ ੩੮੯ ॥

**ਚੌਪਈ ॥**

ਨਾਨਕ ਬੇਦੀ ਨਾਮ ਕਾ ਭੇਦੀ ॥ ਫੌਜ ਪਚੀਸਾ[1] ਕੀ ਜਿਸੁ ਖੇਦੀ[2] ॥
ਮੇਰੋ ਨਾਮ ਸਦਾ ਮੁਖ ਗਾਵੈ ॥ ਸ੍ਰੀਮੁਖਿ ਤੇ ਹਰਿ ਆਖਿ ਸੁਨਾਵੈ ॥
ਐਸਾ ਨਾਨਕ ਭਗਤ ਹਮਾਰਾ ॥ ਸਭ ਭਗਤਾ ਮਿਲਿ ਕਰੀ ਜੁਹਾਰਾ[3] ॥
ਨਮਸਕਾਰ ਨਾਨਕ ਕੌ ਕਰੀ ॥ ਧੰਨੁ ਭਗਤੁ ਔ ਧੰਨੁ ਤੂਹਰੀ ॥ ੩੯੦ ॥

**ਦੋਹਰਾ ॥**

ਚਲ ਨਾਨਕ ਅਬ ਜਗਤ ਮੈ ਮੇਰਾ ਨਾਮੁ ਜਪਾਇ ॥ ਨਾਨਕੁ ਆਯਾ ਤੁਰਤੁ ਤਬ ਮੰਨੀ ਰੱਬ ਰਜਾਇ ॥ ੩੯੧ ॥

**ਚੌਪਈ ॥**

ਫਿਰਿ ਨਾਨਕੁ ਤਲਵੰਡੀ ਆਯਾ ॥ ਨਾਮੁ ਦਾਨੁ ਇਸਨਾਨੁ ਦਿੜਾਯਾ ॥
ਕੇਤਕ ਦਿਨਿ ਰਹਿਜਾ ਉਤਿਵਾਸੀ ॥ ਤੌ ਪੁਨ ਨਾਨਕੁ ਭਯਾ ਉਦਾਸੀ ॥
ਪੱਟਣੁ ਸੇਖ ਫਰੀਦ ਹਵਾਲਾ ॥ ਤਿਥੈ ਜਾਇ ਢੁਕੇ ਤਤਕਾਲਾ ॥
ਸੇਖੁ ਬ੍ਰਹਮੁ ਫਰੀਦ ਕਾ ਪੋਤਾ ॥ ਫਰੀਦ ਤਖਤਿ ਉਪਰ ਸੀ ਹੋਤਾ ॥ ੩੯੨ ॥

**ਦੋਹਰਾ ॥**

ਤਿਸੁ ਸੇਤੀ ਗੋਸਟ ਭਈ ਗਈ ਸਿਫਤਿ ਖੁਦਾਇ ॥ ਸੇਖੁ ਬ੍ਰਹਮੁ ਰਾਜੀ ਭਯਾ ਸੁਣਿ ਕੈ ਸਿਫਤਿ ਸਨਾਇ ॥ ੩੯੩ ॥

**ਸੋਰਠਾ ॥**

ਹੋਆ ਬਹੁਤੁ ਖੁਸਾਲ ਸੁਣਿ ਕੈ ਸੱਚੀ ਬੰਦਗੀ ॥ ਜਲ ਥਲ ਉਭ ਪਯਾਲ[4] ਇਕੋ ਇਕੁ ਵਖਾਣਿਆ ॥ ੩੯੪ ॥

**ਚੌਪਈ ॥**

ਵਾਰ ਆਸਾ ਕੀ ਓਥੇ ਭਈ ॥ ਜਿਸੁ ਮਹਿ ਗਾਯਾ ਇਕੋ ਦਈ[5] ॥
ਰਹਣੀ ਊਪਰ ਟੇਕ ਟਿਕਾਈ ॥ ਕਹਣੀ ਥੋਥੀ ਕਾਮ ਨ ਆਈ ॥
ਤਦਿ ਫਿਰਿ ਨਾਨਕੁ ਵਿਦਿਆ ਭਯਾ ॥ ਭੋਏ ਭੱਟੀ ਕੈ ਪੁਰ ਗਯਾ ॥
ਤਹ ਤੇ ਭੀ ਫਿਰਿ ਭਜਾ ਉਦਾਸੁ ॥ ਜੋ ਜੋ ਮਿਲੇ ਸੋ ਹੋਇ ਖਲਾਸੁ ॥ ੩੯੫ ॥

**ਦੋਹਰਾ ॥**

ਪਖੋ ਕੀ[6] ਨਾਨਕੁ ਗਯਾ ਰਾਵੀ ਕੈ ਤਟਿ ਪਾਸਿ ॥ ਦੇਖੀ ਸੁੰਦਰ ਜਿਮੀ ਵਹਿ ਈਹਾਂ ਕਰੌ ਨਿਵਾਸੁ ॥ ੩੯੬ ॥

**ਚੌਪਈ ॥**

ਤਿਥੇ ਨਾਨਕ ਆਸਣੁ ਲਾਯਾ ॥ ਮਿਲਣੈ ਲਾਗਾ ਲੋਗੁ ਸਬਾਯਾ ॥
ਹਿੰਦੂਮੁਸਲਮਾਨ ਸਭ ਆਵਹਿ ॥ ਚਾਰ ਬਰਨ ਮਿਲਿ ਦਰਸਨੁ ਪਾਵਹਿ ॥

---

1. ਕਾਮਾਦਿਕ ਦੀਆਂ 25 ਪਰਵਿਰਤੀਆਂ 2. ਖਦੇੜ ਦਿੱਤੀ, ਨਾਸ਼ ਕੀਤੀ 3. ਨਮਸਕਾਰ ਕੀਤੀ 4. ਅਕਾਸ (ਉਭ) ਤੇ ਪਤਾਲ (ਪਯਾਲ) 5. ਪ੍ਰਭੂ, ਪ੍ਰਮਾਤਮਾ 6. ਇਕ ਨਗਰ ਦਾ ਨਾਮ ਜੋ ਗੁਰਦਾਸਪੁਰ ਜ਼ਿਲ੍ਹੇ ਵਿੱਚ ਡੇਰਾ ਨਾਨਕ ਤੋਂ ਤਿੰਨ ਕੋਹ, ਰਾਵੀ ਤੋਂ ਪਾਰ ਹੈ

ਬੈਰਾਗੀ ਜੋਗੀ ਸੰਨਿਆਸੀ ॥ ਸੁਨਿ ਸੁਨਿ ਆਵਹਿ ਬਹੁ ਬਨਿਵਾਸੀ ॥

749.ੳ ਅਤੀਤ ਦ੍ਵੇਸ ਔ ਬ੍ਰਹਮਚਾਰੀ ॥ / ਮਿਲਿ ਨੈ ਲਾਗੇ ਸਭ ਸੰਸਾਰੀ ॥ ੩੯੭ ॥

**ਦੋਹਰਾ ॥**

ਪਖੋਕਾ ਜੋ ਚੌਧਰੀ ਸੋ ਸੀ ਮੁਸਲਮਾਨੁ ॥ ਸੋ ਸੁਨ ਕੈ ਗੁੱਸੇ ਭਯਾ ਲਿਜਾਵੈ ਕਰਿ ਈਮਾਨੁ ॥ ੩੯੮ ॥

**ਚੌਪਈ ॥**

ਗੁਰ ਨਾਨਕ ਕੀ ਬਾਣੀ ਸੁਣੈ ॥ ਗੁੱਸੇ ਬੀਵੈ ਅਰੁ ਸਿਰੁ ਧੁਨੈ ॥
ਦੇਖੋ ਹਿੰਦੂਭਏ ਖਰਾਬ ॥ ਜਾਣੈ ਨਾਹੀਂ ਐਬ ਸਬਾਬ ॥
ਕਾਫਰਿ ਹੁਏ ਮੁਸਲਮਾਨ ॥ ਏਨਾ ਖੋਯਾ ਦੀਨੁ ਈਮਾਨੁ ॥
ਨਾਨਕੁ ਨਾਨਕੁ ਸਭ ਕੋ ਕਹੇ ॥ ਭਲੀ ਬੁਰੀ ਕੀ ਖਬਰ ਨਾ ਲਹੈ ॥ ੩੯੯ ॥

**ਦੋਹਰਾ ॥**

ਕਾਲੀ ਪੋਸ ਗਾਵਹਿ ਫਜ੍ਰ ਜੋ ਜੋ ਨਾਨਕ ਕਹੀ ॥ ਕੂੜਿ ਨੁ ਖੋਟੇ ਨਾਨਕਾ ਓੜਕਿ ਸਚ ਰਹੀ ॥ ੪੦੦ ॥

**ਚੌਪਈ ॥**

ਨਾਨਕ ਕੀ ਬਾਣੀ ਪਰ ਸਿਧਿ ॥ ਜਾਮੈ ਰਿਧਿ ਸਿਧਿ ਨਉ ਨਿੱਧਿ ॥
ਜੋ ਗਾਵੈ ਸੋ ਪਾਵੈ ਮੋਖੁ[1] ॥ ਦੁਸਟਾ ਸੁਣਿ ਸੁਣਿ ਆਵੈ ਰੋਖੁ[2] ॥
ਸੁਣਿ ਸਿਰੁਦਾਰੁ ਗੁੱਸੇ ਬਹੁ ਭਯਾ ॥ ਜਲ ਬਲਕਾਲ ਕੂਟਿ ਹੁਇ ਗਯਾ ॥
ਚਲੋ ਨਾਨਕ ਕੋ ਬਾਂਧਿ ਲਿਜਾਵਹਿ ॥ ਕੌਨੁ ਫੜੇ ਜੋ ਖਸਮੈ ਭਾਵਹਿ ॥ ੪੦੧ ॥

**ਦੋਹਰਾ ॥**

ਗੁੱਸੇ ਹੋਏ ਕੈ ਚੌਧ੍ਰੀ ਚੜਿਆ ਤੁਰਤਿ ਬੁਰਾਕ[3] ॥ ਸਮਝੇ ਨਾਹਿਨ ਮੂਰਖੋ ਨਾਨਕ ਕੀਨੇ ਵਾਕ ॥ ੪੦੨ ॥

**ਚੌਪਈ ॥**

ਲੋਕ ਸੰਗਲੇ ਘੋੜੇ ਚੜਿਯਾ ॥ ਸੋ ਘੋੜਾ ਸਿਰ ਪਰਨੈ ਪੜਿਯਾ ॥
ਮਿਰਤਕਿ ਹੂਆ ਨਿਕਸੇ ਸਾਸਿ ॥ ਲੋਕਾ ਮਨ ਹੂਆ ਵਿਸਵਾਸਿ ॥
ਨਾਨਕ ਕਾ ਇਨ ਬੁਰਾ ਮਨਾਯਾ ॥ ਤੁਰਤਿ ਪਿਤੁਰਤੀ[4] ਇਸਨੇ ਪਾਯਾ ॥
ਅਗਲੇ ਦਿਨ ਹੂਯਾ ਅਸਵਾਰੁ ॥ ਅੰਧਾ ਥੀਆ ਮੁਗਧੁ ਗਵਾਰੁ ॥ ੪੦੩ ॥

**ਦੋਹਰਾ ॥**

ਡਰਦੇ ਲੋਕ ਨ ਕਹਿ ਸਕਹਿ ਸਮਝ ਰਹੇ ਮਨ ਮਾਹਿ ॥ ਗੁਰ ਨਾਨਕ ਕੀ ਮਿਹਰਿ ਬਿਨੁ ਇਹ ਤੋ ਬਚਦਾ ਨਾਹਿ ॥ ੪੦੪ ॥

**ਚੌਪਈ ॥**

ਤਦਿ ਘੋੜੇ ਉਤੋ ਉਤਰਿ ਪਯਾ ॥ ਮੁਠੀ ਮੀਚ ਤਹਾ ਬਹਿ ਗਯਾ ॥
ਅਬ ਤੋ ਮੁਝਿ ਕੁਝਿ[5] ਸੂਝੇ ਨਾਹੀ ॥ ਮੁਲਾਕਾਤਿ ਕਰੋ ਮਨਿ ਮਾਹੀ ॥
ਤਸਬੀ ਫੇਰੀ ਪੀਰ ਮਨਾਏ ॥ ਦਿਸੇ ਨਾਹਿਨਿ ਗਯਾ ਸਹਿਮਾਏ ॥
ਲੋਕ ਕਹੇ ਤੋ ਮੈ ਤਕਸੀਰ[6] ॥ ਮਨੋ ਮਨਾਵਹੁ ਨਾਨਕੁ ਪੀਰੁ ॥ ੪੦੫ ॥

**ਦੋਹਰਾ ॥**

ਇਹੋ ਖਤਾ[7] ਮੋ ਤੇ ਭਯਾ ਔਰ ਨ ਕਾਈ ਚੂਕਿ ॥ ਹਾਥ ਜੋਰ ਸਿਰੁ ਧਰ ਧਰਾ ਬਿਸਰ ਗਈ ਸਭ ਸੂਕਿ[8] ॥ ੪੦੬ ॥

**ਚੌਪਈ ॥**

ਬਖਸੋ ਨਾਨਕ ਮੁਝੇ ਗੁਨਾਹਿ ॥ ਆਇ ਤੁਮਾਰੀ ਕਦਮੀ ਪਾਹਿ ॥
ਅਸੀ ਗੁਨਾਹੀ ਤੂ ਬਖਸਿੰਦੁ ॥ ਬੁਰਾ ਭਲਾ ਜਿਨਿ ਦੇਖੇ ਇੰਦੁ ॥

1. ਮੁਕਤੀ 2. ਰੋਸ, ਗੁੱਸਾ 3. ਇਕ ਪੰਖ ਧਾਰੀ ਜੀਵ, ਜਿਸ ਦਾ ਕੱਦ ਗਧੇ ਜੈਸਾ ਹੁੰਦਾ ਹੈ 4. ਤੁਰੰਤ ਹੀ 5. ਕੁਝ 6. ਕਸੂਰ 7. ਗਲਤੀ 8. ਕੰਡਾ ਭਾਵ ਹੰਕਾਰ ਦਾ

749.ਅ ਕਰੀ ਆਜਜੀ ਹੋਇ ਆਜੁਰਦੇ ॥ ਮਾਨੋ ਦੀਸੇ ਜੀ / ਵਤ ਮੁਰਦੇ ॥
ਤਬ ਫੁਨਿ ਹੋਇ ਚਸਮ ਹੈਯਾਤ[1] ॥ ਗੁਰ ਨਾਨਕ ਕੀਨੀ ਯਹਿ ਦਾਤਿ ॥ ੪੦੭ ॥

**ਦੋਹਰਾ ॥**

ਧਰ ਪਰ ਸਿਜਦਾ ਦੇ ਰਹਾ ਮੁਖ ਤੇ ਉਸਤਤਿ ਗਾਏ ॥ ਮਨ ਮੈਂ ਬਢਯਾ ਹੁਲਾਸ ਬਹੁ ਕਦਮ ਨਿਹਾਰੋ ਜਾਇ ॥ ੪੦੮ ॥

**ਚੌਪਈ ॥**

ਅਸ[2] ਚੜੇ ਹੋਇ ਸੂਲ ਦੁਖਾਲਾ ॥ ਉਤਰ ਪਵੈ ਤ ਹੋਇ ਸੁਖਾਲਾ ॥
ਚਾਰ ਪੰਚ ਵਾਰ ਪਰਤਾਯਾ ॥ ਪੈਰ ਪਿਆਦਾ ਫੁਨਿ ਹੋਇ ਧਾਯਾ ॥
ਨਾਨਕ ਕੀ ਕਦਮੀ ਜਾ ਲਾਗਾ ॥ ਦਰਸਨੁ ਦੇਖ ਭਯਾ ਭਡਭਾਗਾ[3] ॥
ਓਤ ਠਾਇ ਤਦ ਚਕੁ ਬੰਧਾਯਾ ॥ ਕ੍ਰਤਾਰਿਪੁਰ ਤਿਸੁ ਨਾਉ ਧਰਾਯਾ ॥ ੪੦੯ ॥

**ਦੋਹਰਾ ॥**

ਵਾਹੇ ਬੀਜੇ ਜਿਮੀ ਜੋ ਲੇਵੈ ਅਨ[4] ਉਪਾਇ ॥ ਏਉ ਕਰੋੜੀ ਕਹਿ ਗਯੋ ਧਰਮਸਾਲ ਸੋ ਪਾਇ ॥ ੪੧੦ ॥

**ਚੌਪਈ ॥**

ਓਥੇ ਨਾਨਕ ਸਦਨੁ ਬਨਾਯਾ ॥ ਸਗਲ ਕਬੀਲਾ ਆਨ ਵਸਾਯਾ ॥
ਦਾਦੀ ਤਿਪਰਾ ਦਾਦਾ ਕਾਲੂ ॥ ਸਗਲ ਕਬੀਲਾ ਸੰਗੇ ਲਾਲੂ[5] ॥
ਸ੍ਰੀਚੰਦੁ ਅਰੁ ਲਖਮੀ ਦਾਸੁ ॥ ਮਾਤਾ ਘੁੰਮੀ ਭਇਆ ਪ੍ਰਗਾਸੁ ॥
ਔਰੁ ਦਾਸੀਆਂ ਦਾਸ ਘਨੇਰੇ ॥ ਸਿਖ ਸੰਗਤਿ ਆਵਹਿ ਬਹੁ ਤੇਰੇ ॥ ੪੧੧ ॥

**ਦੋਹਰਾ ॥**

ਕੇਤਕਿ ਦਿਨਿ ਏਥੇ ਰਹਾ ਨਾਨਕ ਭਯਾ ਉਦਾਸ ॥ ਜੰਗਲ ਲੰਘ ਪਹਾੜ ਨਿਧਿ ਗਯਾ ਸਿਵਨਾਭ ਕੇ ਪਾਸ ॥ ੪੧੨ ॥

**ਸੋਰਠਾ ॥**

ਮਿਲਆ ਰਾਜਾ ਆਇ ਚਰਨਾ ਪਰ ਸਿਰੁ ਧਰ ਰਹਾ ॥ ਨਾਨਕ ਕਰੀ ਰਜਾਇ ਸੰਗਤਿ ਬਖਸੀ ਭੂਪ ਕੌ ॥ ੪੧੩ ॥

**ਚੌਪਈ ॥**

ਪ੍ਰਾਨ ਸੰਗੁਲੀ[6] ਓਥੇ ਹੋਈ ॥ ਜਾ ਕਾ ਮਰਮ ਨ ਜਾਨੈ ਕੋਈ ॥
ਓਅੰਕਾਰ ਕੀਆ ਤਿਤੁ ਕਾਲਿ ॥ ਭੂਪਤਿ ਕੈ ਪੰਡਿਤ ਦੇ ਨਾਲਿ ॥
ਤਿਸੁ ਤੇ ਪਾਛੇ ਪਟੀ ਗਾਈ ॥ ਪੈਂਤੀ ਅਖਰ ਉਸਤਤਿ ਆਈ ॥
ਨਾਨਕੁ ਪ੍ਰਭੁ ਨਿਜਿ ਧਾਮ ਬੁਲਾਯਾ ॥ ਕ੍ਰਿਪਾ ਕੀਤੀ ਦਰਸੁ ਦਿਖਾਯਾ ॥ ੪੧੪ ॥

**ਦੋਹਰਾ ॥**

ਕੁਸਲੁ ਪੂਛਿਆ ਪਾਰਬ੍ਰਹਮ ਨਾਨਕ ਹੈ ਕਲਿਆਣ ॥ ਤੇਰੇ ਦਰਸਨ ਸਰਬ ਸੁਖ ਨਾਨਕ ਕਰੀ ਕਲਾਣ[7] ॥ ੪੧੫ ॥
ਕਲਾਣ ॥

**ਕਲਾਣ[8] ॥**

ਅਭਗੁ ਦੀਬਾਣੁ ॥ ਨਿਹਚਲੁ ਅਸਥਾਨੁ ॥
ਸਚੁ ਨੀਸਾਣੁ ॥ ਹੁਕਮੁ ਪਰਵਾਣੁ ॥
ਤੂਹੈਂ ਏਕੁ ਹੋਰੁ ਫਾਨੀ ਮੁਕਾਮੁ ॥ ੧ ॥
ਸ੍ਰੀ ਪਾਰਬ੍ਰਹਮ ਕੌ ਦੁਆਇ ॥ ਜਿ ਸਦੀ ਵਡੀ ਰਜਾਇ ॥
ਸਿਧ ਸਾਧਕ ਰਹੇ ਕਮਾਇ ॥ ਓੜਕ ਕੀਮ ਨ ਪਾਇ ॥
ਜਾਂ ਭਵਸ ਤਾ ਲਏ ਮਿਲਾਇ ॥ ਜੀ ਨਾਨਕ ਤੇਰੇ ਬਲਿ ਬਲਿ ਜਾਇ ॥ ੨ ॥[9]

---

1. ਅੱਖਾਂ ਦਾ ਅੰਮ੍ਰਿਤ ਭਾਵ ਮਿਹਰ ਦੀ ਨਿਗਾਹ 2. ਘੋੜੇ ਤੇ 3. ਮੂਲ ਪਾਠ 'ਭਡਭਾਗਾ' ਹੈ ਪਰ 'ਵਡਭਾਗਾ' ਚਾਹੀਦਾ ਸੀ 4. ਅੰਨ 5. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਾਚਾ 6. ਹਠਯੋਗ ਅਨੁਸਾਰ ਪ੍ਰਾਣਾਯਾਮ ਦੱਸਣ ਵਾਲੀ ਪੋਥੀ ਜੋ ਗੁਰੂ ਨਾਨਕ ਦੇਵ ਜੀ ਦੀ ਰਚਨਾ ਸਮਝੀ ਜਾਂਦੀ ਹੈ 7. ਕਲਿਆਣ 8. ਜੋ ਕਲਯ (ਸਵੇਰ ਵੇਲੇ) ਉਚਾਰਣ ਕਰੀਦਾ ਹੈ 9. ਇਸ ਸ਼ਬਦ ਨੂੰ ਗਿਣਤੀ ਵਿੱਚ ਸ਼ਾਮਿਲ ਨਹੀਂ ਕੀਤਾ ਗਿਆ

**ਸੋਰਠਾ ॥**

750.ੳ ਜਦਿ ਇ/ਹ ਕਰੀ ਕਲਾਣ ਵਰੰਬ੍ਰਹੁ[1] ਠਾਕੁਰੁ ਭਯਾ ॥ ਕਹਤ ਭਜੈ ਮਿਹਰਵਾਣੁ ਆਉ ਨਾਨਕ ਆਉ ਤੂ ਢਿਗਿ ॥ ੪੧੬ ॥

**ਚੌਪਈ ॥**

ਭਲਾ ਨਾਨਕ ਭਲਾ ਤੂਭੇਦੀ ॥ ਅਹਬੁਧਿ ਦੁਬਿਧਾ ਸਗਲੀ ਛੇਦੀ[2] ॥

ਮੇਰੀ ਉਪਮਾ ਕੈਸੀ ਗਾਈ ॥ ਕਹੁ ਨਾਨਕ ਅਬਿ ਸੁਣੀ ਸੁਣਾਈ ॥

ਤੇਰੀ ਉਪਮਾ ਮੈ ਕੀ ਜਾਣਾ ॥ ਪ੍ਰੇ ਤੇ ਪ੍ਰੇ ਕੀ ਆਖਿ ਵਖਾਣਾ ॥

ਬਾਰਹ ਮਾਂਹੇ ਮੈ ਜਸੁ ਗਾਊ ॥ ਕਿਰਪਾ ਕਰਹੁ ਤਾ ਗਾਵ ਸੁਣਾਊ ॥ ੪੧੭ ॥

**ਦੋਹਰਾ ॥**

ਕਹੁ ਨਾਨਕ ਜਸੁ ਸੁਣੋਂ ਮੈ ਮੈ ਹੋ ਅਤ ਕਿਰਪਾਲੁ ॥ ਬਾਰਹ ਮਾਹਾਂ ਗਾਵਿਆ ਕੀਨੀ ਦਯਾ ਦਯਾਲ ॥ ੪੧੮ ॥

**ਚੌਪਈ ॥**

ਚਲੁ ਨਾਨਕ ਅਬਿ ਜਗਤ ਮਝਾਰਾ ॥ ਨਾਮੁ ਜਪਾਇ ਲੋਕ ਨਿਸਤਾਰਾ ॥

ਪੁਨ ਸਿਵਨਾਥ ਪਾਸਿ ਚਲਿ ਆਯਾ ॥ ਨਾਮੁ ਦਾਨੁ ਇਸਨਾਨੁ ਦ੍ਰਿੜਾਯਾ ॥

ਸੰਗਤਿ ਬਹੁਤੁ ਭੂਪ ਕੌ ਦਈ ॥ ਤਾ ਕੀ ਸੰਖਿਆ ਕਹੀ ਗਈ ॥

ਲੂਣੁ ਚਾਲੀ ਮਣ ਲੰਗਰ ਪਾਇ ॥ ਏਤੀ ਸੰਗਤ ਜੁੜਿਹੈ ਆਇ ॥ ੪੧੯ ॥

**ਦੋਹਰਾ ॥**

ਭੂਪਤ ਕੌ ਤਹ ਥਾਪ ਕੈ ਆਏ ਪੁਰ ਕਰਤਾਰ ॥ ਮਰਦਾਨਾ ਤਦਿ ਦਿਆਲ ਸੀ ਗਾਵੈ ਸਬਦੁ ਪੁਕਾਰ ॥ ੪੨੦ ॥

**ਸੋਰਠਾ ॥**

ਮਤੇ ਦੀ ਸਰਾਇ ਲਹਣਾ ਵਸਦਾ ਹਰੀ ਕਾ ॥ ਦੁਰਗਾ ਪਰਸਨ ਜਾਇ ਵਰਸ ਦਿਨਾ ਵਰਸ ਦਿਨ ॥ ੪੨੧ ॥

**ਚੌਪਈ ॥**

ਲਹਣਾ ਚਲਜਾ ਦੁਰਗਾ ਮਾਈ ॥ ਸੰਗਤਿ ਬਹੁਤੀ ਲੋਗ ਲੋਗਾਈ ॥

ਕ੍ਰਤਾਰਪੁਰਾ ਤਦਿ ਨਦ੍ਰੀ ਆਯਾ ॥ ਲੋਕਾ ਕੋਲੋ ਪੂਛ ਪੁਛਾਯਾ ॥

ਏਸਿ ਨਗਰ ਕਾ ਕਹੁ ਕੀ ਨਾਉ ॥ ਕਿਸਕਾ ਹੈ ਇਹ ਥਾਉ ਗਿਰਾਉ ॥

ਕ੍ਰਤਾਰਪੁਰ ਹੈ ਨਾਉ ਇਸੰਦਾ ॥ ਏਹੁ ਨਗਰ ਹੈ ਨਾਨਕ ਸੰਦਾ ॥ ੪੨੨ ॥

**ਦੋਹਰਾ ॥**

ਨਾਨਕੁ ਭਗਤੁ ਜੁ ਕਹੀਦਾ ਤਿਸਦਾ ਹੈ ਯਹ ਗਾਉ ॥ ਤਿਸੁਦੇ ਘਰ ਆਂਦੇ ਪ੍ਰਭੁਜਿਸਦਾ ਸੁਣਦੇ ਨਾਉ ॥ ੪੨੩ ॥

**ਚੌਪਈ ॥**

ਦਰਸਨੁ ਹੋਇਆ ਰਾਮ ਰਜਾਇ ॥ ਚੱਲਹੁ ਦਰਸਨੁ ਦੇਖਹਿ ਜਾਇ ॥

ਘੂਮਾ ਖਾਇ ਸਭੋ ਸੰਗੁ ਆਯਾ ॥ ਗੁਰ ਨਾਨਕ ਕਾ ਦ੍ਰਸਨ ਪਾਯਾ ॥

ਹੋਰ ਲੋਕ ਕੀ ਦਿਸਟੀ ਹੋਰੁ ॥ ਲਹਣਾ ਵਾਙੂਚੰਦੁ ਚਕੋਰੁ ॥

ਦਿਸਟਿ ਦਿਸਟਿ[3] ਸੇਤੀ ਮਿਲਿ ਗਈ ॥ ਜਿਵ ਦੁਇ ਦੀਵੇ ਜੋਤ ਇਕ ਭਈ ॥ ੪੨੪ ॥

**ਦੋਹਰਾ ॥**

750.ਅ / ਨਾਨਕੁ ਬੂਝੈ ਕੌਣ ਤੂੰ ਕਹਾਂ ਤੁਮਾਰੀ ਜਾਤਿ ॥ ਕੌਣੁ ਤੁਮਾਰਾ ਨਾਉ ਹੈ ਕਹੋ ਸਾਚ ਕੀ ਬਾਤਿ ॥ ੪੨੫ ॥

**ਸੋਰਠਾ ॥**

ਲਹਣਾ ਮੇਰਾ ਨਾਉ ਜਾਤਿ ਖੱਤ੍ਰੀ ਤ੍ਰਿਹਣ ਹਾਂ ॥ ਫੇਰੂਮੇਰਾ ਬਾਉ[4] ਰਹਿੰਦਾ ਜੰਗਲ ਹਰੀ ਕੀ[5] ॥ ੪੨੬ ॥

1. ਵਰ ਦੇਣ ਯੋਗ ਭਾਵ ਪ੍ਰਭੂ 2. ਨਾਸ ਕੀਤੀ 3. ਨਿਗ੍ਹਾ ਨਾਲ ਨਿਗ੍ਹਾ 4. ਮੇਰਾ ਪਿੰਡ ਫੇਰੂ ਮੱਲ ਹੈ 5. ਮੁਕਤਸਰ ਜ਼ਿਲ੍ਹੇ ਵਿੱਚ ਇਕ ਪਿੰਡ

**ਚੌਪਈ ॥**

ਲਹਣਾ ਸੀ ਤਾ ਏਥੇ ਆਯਾ ॥ ਇਉ ਗੁਰ ਨਾਨਕ ਆਖਿ ਸੁਣਾਯਾ ॥
ਲਹਣੇ ਮਨ ਕੀ ਆਖਿ ਸੁਣਾਈ ॥ ਅਬ ਮੇਰੇ ਮਨ ਸਾਂਇਤਿ[1] ਆਈ ॥
ਦਰਸੁ ਪਰਸ ਧਾਵਨ[2] ਤੇ ਰਹਿਜਾ ॥ ਐਸੇ ਲਹਣੇ ਗੁਰ ਕੌ ਕਹਿਜਾ ॥
ਤਬ ਲਹਣੇ ਪਰ ਭਯਾ ਦਯਾਲੁ ॥ ਲਹਣਾ ਕੀਤਾ ਤੁਰਤੁ ਨਿਹਾਲੁ ॥ ੪੨੭ ॥

**ਸੋਰਠਾ ॥**

ਅੰਗਦ ਤੇਰਾ ਨਾਉ ਮੈਥੋ ਜੁਦਾ ਨ ਥੀਵਸੀ[3] ॥ ਅਬਿ ਹਰਿ ਕੈ ਗੁਨ ਗਾਉ ਦੀਖਯਾ ਦੈ ਸਮਝਾਯਾ ॥ ੪੨੮ ॥

**ਚੌਪਈ ॥**

ਅੰਗਦੁ ਬਲੋਚਨ[4] ਕਾ ਅਵਤਾਰੁ ॥ ਤਾਰਣ ਆਯਾ ਕਲ ਸੰਸਾਰੁ ॥
ਬਾਵਨ[5] ਰੂਪ ਗੁਰੂ ਜੋ ਕੀਆ ॥ ਸੋ ਬਲੋਚਨ ਅੰਗਦੁ ਥੀਆ ॥
ਵਿਦਿਆ ਕੀਤਾ ਸੰਗੁ ਸਬਾਯਾ ॥ ਅੰਗਦੁ ਮੁੜ ਕੇ ਗੁਰ ਢਿਗਿ ਆਯਾ ॥
ਜਿਸ ਕਾਰਣ ਮੈਂ ਦੁਰਗਾ ਜਾਈ ॥ ਸਾ ਸਭ ਬਿਧਿ ਮੈਂ ਐਥੇ ਪਾਈ ॥ ੪੨੯ ॥

**ਦੋਹਰਾ ॥**

ਤੀਨ ਬਰਸ ਤਿਥੇ ਰਹਾ ਗੁਰੁ ਨਾਨਕ ਕੈ ਪਾਸਿ ॥ ਪੁਨ ਆਯਾ ਜੀ ਹਰੀ ਕੀ ਜਿਥੇ ਵਾਸੁ ਅਵਾਸੁ ॥ ੪੩੦ ॥

**ਚੌਪਈ ॥**

ਸਭੇ ਹਰੀ ਕੈ ਗਲ ਮਿਲਿ ਗਯਾ ॥ ਤਖਤਿ ਮਲੁ ਆ ਪੈਰੀ ਪਯਾ ॥
ਤਿਤੁ ਪਰਥਾਇ ਸਬਦੁ ਸੀ ਕੀਆ ॥ ਤਖਤ ਮਲੁ ਕੌ ਰਾਜੁ ਸੁਖ ਦੀਆ ॥
ਸੂਹੀ ਰਾਗ ਮਾਹਿ ਅਲਾਯਾ ॥ ਜਿਨ ਭਾਂਡੇ ਭਾਉ ਸੁਣਾਯਾ ॥
ਪਛੋਤਾਵਨਿ ਲਾਗੇ ਔਰ ॥ ਭਵ ਭਾਵ ਬਿਨਾ ਨ ਪਾਯੇ ਠੌਰ ॥ ੪੩੧ ॥

**ਦੋਹਰਾ ॥**

ਗੁਰ ਨਾਨਕ ਤਬ ਕਹਾ ਥਾ ਮੇਰੇ ਢਿਗਿ ਅਬਿ ਆਉ ॥ ਕ੍ਰਤਾਰਪੁਰੇ ਕੇ ਨਿਕਟਿ ਹੀ ਅਬ ਤੂ ਸਦਨੁ ਬਨਾਉ ॥ ੪੩੨ ॥

**ਚੌਪਈ ॥**

ਭਾਜੜ ਪਈ ਬਲੋਚੇ ਹਾਈ ॥ ਸਭਾ ਚੱਲੀ ਭੱਜਿ ਲੁਕਾਈ ॥
ਅੰਗਦੁ ਵਸਿਆ ਆਇ ਖਡੂਰ ॥ ਆਪਿ ਗਯਾ ਗੁਰ ਤੀਰ ਹਜੂਰ ॥
ਜੌਂ ਅੰਗਦੁ ਗੁਰੁ ਕੈ ਢਿਗਿ ਆਵੈ ॥ ਆਗੇ ਗੁਰੂ ਨਦੀਣ[6] ਕਢਾਵੈ ॥
751.ੳ ਧਾਨਾਂ ਦਾ ਨਾਦੀਣ ਕਢਾਯਾ ॥ / ਤਦਿ ਅੰਗਦੁ ਓਥੇ ਸੀ ਆਯਾ ॥ ੪੩੩ ॥

**ਦੋਹਰਾ ॥**

ਚਿਕੜਿ ਵਹਿਦੀ ਭਰੀ[7] ਸੀ ਅੰਗਦ ਦਈ ਚੁਕਾਇ ॥ ਅੰਗਦ ਸਿਰਿ ਪਰ ਧਰ ਲਈ ਸਦਨ ਟਿਕਾਈ ਆਇ ॥ ੪੩੪ ॥

**ਚੌਪਈ ॥**

ਆਇ ਮਾਤਾ ਦੀ ਪੈਰੀ ਪਯਾ ॥ ਕਪੜੇ ਚਿਕੜਿ ਲਿੱਬੜਿ ਗਯਾ ॥
ਮਾਤਾ ਬੋਲੀ ਇਹੁ ਕਿਜਾ ਕੀਆ ॥ ਅੰਗਦ ਦੈ ਸਿਰਿ ਛਤ੍ਰ ਦੀਆ ॥
ਤਬ ਸਭਨਾ ਸਿਖਾ ਉਰ ਆਈ ॥ ਅੰਗਦ ਕੌ ਦੀਨੀ ਵਡਿਆਈ ॥
ਗੁਰੁ ਅੰਗਦੁ ਆਪੇ ਵਡਿਆਯਾ ॥ ਸਭਨਾ ਕੈ ਉਰ ਅੰਤਰ ਆਯਾ ॥ ੪੩੫ ॥

**ਦੋਹਰਾ ॥**

ਮੇਲਾ ਭਯਾ ਸਿਵਰਾਤਿ[8] ਕਾ ਅਚਲ ਵਟਾਲੇ ਮਾਹਿ ॥ ਸਿਧੁ ਸਾਧ ਜੋਗੀ ਜਤੀ ਰਹਿਜੌਂ ਕੋਈ ਨਾਹਿ ॥ ੪੩੬ ॥

---

1. ਸ਼ਾਂਤੀ 2. ਜਾਣ ਤੋਂ 3. ਹੋਵੇਗਾ 4. ਵਿਰੋਚਨ, ਰਾਜਾ ਬਲੀ ਦਾ ਪਿਤਾ ਅਤੇ ਪ੍ਰਹਿਲਾਦ ਦਾ ਪੁੱਤਰ 5. ਬਾਵਨ ਅਵਤਾਰ (ਵੇਖੋ ਅੰਤਿਕਾ-II) 6. ਫਾਲਤੂ ਪੌਦੇ 7. ਪੰਡ 8. ਸ਼ਿਵਰਾਤਰੀ ਦਾ

**ਚੌਪਈ ॥**

ਬਾਬਾ ਨਾਨਕੁ ਆਯਾ ਮੇਲੇ ॥ ਜਿਥੇ ਸਿਧ ਸਾਧਕ ਗੁਰ ਚੇਲੇ ॥
ਸਿਖਿ ਸੰਗਿ ਗੁਰੁ ਅੰਗਦੁ ਨਾਲਿ ॥ ਬੈਠੇ ਆਇ ਢਾਬ ਦੀ ਪਾਲ[1] ॥
ਸਰੀਹ ਪਾਸ ਬੇਰ ਦੇ ਕੋਲਿ ॥ ਦਰਸਨ ਪਰਸਨ ਆਵਹਿ ਟੋਲ[2] ॥
ਬਾਹੀ ਭਗਤਿ ਭਗਤੀਆ ਆਇ ॥ ਸਿਧਾ ਲੋਟਾ ਲੀਜਾ ਚੁਰਾਇ ॥ ੪੩੭ ॥

**ਦੋਹਰਾ ॥**

ਭਗਤਿ ਭੁਲਾਨੀ ਭਗਤੀਆਂ ਸੰਸਾ ਪੈ ਗਯਾ ਜੀ ॥ ਭਗਤੁ ਭੁਲਾਨੀ ਨਾਨਕਾ ਕਹੁ ਖਾਂ ਹੋਇਆ ਕੀ ॥ ੪੩੮ ॥

**ਸੋਰਠਾ ॥**

ਲੋਟਾ ਲਯਾ ਚੁਰਾਇ ਏਹੁ ਵਿਚਾਰੇ ਕਿਆ ਕਹਿ ॥ ਜਿਥੇ ਧਰਿਆ ਜਾਇ ਤਿਥੋਂ ਹੀ ਤੁਮ ਕੱਢਿ ਲੇਹੁ ॥ ੪੩੯ ॥

**ਚੌਪਈ ॥**

ਬਾਬੇ ਨਾਨਕ ਆਗਯਾ ਕੀਤੀ ॥ ਇਕ ਸੇਵਕ ਕੌਂ ਆਇਸ[3] ਦੀਤੀ ॥
ਸਿਧਾਂ ਲੋਟਾ ਧਰਯਾ ਜਿਥੇ ॥ ਢਿਲਿ ਨ ਕਰਹੁ ਜਾਹੁ ਤੁਮ ਤਿਥੇ ॥
ਲੋਟਾ ਦੇਵਹੁ ਇਨ ਕੌਂ ਆਨ ॥ ਸਿਧਾ ਕਾ ਲਹਿ ਜਾਇ ਗੁਮਾਨੁ ॥
ਸੇਵਕੁ ਲੋਟਾ ਕਢਿ ਲਿਆਯਾ ॥ ਸਿਧ ਦੇਖ ਕੈ ਮਹਾਂ ਭੈ ਹਾਯਾ ॥ ੪੪੦ ॥

**ਦੋਹਰਾ ॥**

ਪਉਣ ਨਾਥ ਅਰ ਭਗੁ ਨਾਥ[4] ਕੀਤੀ ਸਿਖਰ ਪੁਕਾਰ ॥ ਨਾਨਕ ਵੇਦੀ ਖੇਦੀਆ ਸੱਦੇ ਸਿਧ ਹਕਾਰ ॥ ੪੪੧ ॥

**ਚੌਪਈ ॥**

ਸਿਧ ਪੁਕਾਰੇ ਲੈ ਗਯਾ ਨਾਨਕੁ ॥ ਸਿਧਾ ਕੌਂ ਅਤ ਲਗੀ ਅਚਾਨਕ ॥
751.ਅ ਸਿਧ ਵਾਹਰੂ ਨਾਨਕੁ ਖੇਦੀ ॥ ਲੈ ਗਯਾ ਵੈ ਅ / ਬ ਨਾਨਕੁ ਵੇਦੀ ॥
ਸਿਧ ਚੌਰਾਸੀ ਮਿਲਦੇ ਵਾਹਰ ॥ ਜੁਧੁ ਕਰਨ ਦੇ ਹੋਏ ਆਹਰ ॥
ਸਭਨੋਂ ਸਸਤ੍ਰ ਗਿਆਨ ਸਮਾਰੇ ॥ ਜਿਤੇ ਕੌਣੁ ਕੌਣ ਅਬਿ ਹਾਰੇ ॥ ੪੪੨ ॥

**ਦੋਹਰਾ ॥**

ਸਿਧ ਚੌਰਾਸੀ ਨਾਥ ਨੌਂ ਖੇਚਰ ਭੂਚਰ ਵੀਰ ॥ ਆਯਾ ਚੌਂਹਟ ਜੋਗਨੀ ਗੁਰ ਨਾਨਕ ਕੇ ਤੀਰ ॥ ੪੪੩ ॥

**ਚੌਪਈ ॥**

ਲੈ ਗਯਾ ਨਾਨਕ ਵੇਦੀ ਲੈ ਗਯਾ ॥ ਭੰਗੁਰੁ[5] ਬੂਬੂ ਕਰਤਾ ਭਯਾ ॥
ਸੁਣਿ ਕੈ ਸਿਧਿ ਸਬਾਏ ਆਏ ॥ ਵਾਹਰਿ ਕੀਤੀ ਪੁੱਜ ਸੁਭਾਏ ॥
ਨਾਥ ਨਵੈ ਸਿਧ ਚੌਰਾਸੀ ॥ ਆਪੋ ਆਪਣੀ ਸਿੱਧ ਪ੍ਰਗਾਸੀ ॥
ਸਣੇ ਮਛਿੰਦਰ ਗੋਰਖ ਨਾਥ ॥ ਗੋਪੀ ਚੰਦੁ ਭਰਥਰੀ ਸਾਥ ॥ ੪੪੪ ॥

**ਦੋਹਰਾ ॥**

ਪੌਣ ਨਾਥ ਅਰ ਭਗੁ ਨਾਥੁ ਠੀਕਰ ਨਾਥੁ ਭਿ ਸੰਗ ॥ ਚਰਪਟੁ ਈਸਰ ਨਾਥ ਸਣੁ ਸੰਗਿ ਨਾਥੁ ਚੌਰੰਗਿ ॥ ੪੪੫ ॥

**ਚੌਪਈ ॥**

ਲੂਣਾ ਚਮਾਰੀ ਬਾਲ ਗੁਦਾਈ ॥ ਝਿਲਮਿਲ ਨਾਥ ਸਿਧੁ ਸਰਸਾਈ ॥
ਦਯਾ ਨਾਥ ਅਰੁ ਘੋੜਾ ਚੋਲੀ ॥ ਇਕਿ ਇਕਿ ਬੋਲੀ ਸਭਨਾ ਬੋਲੀ ॥
ਬਾਲ ਨਾਥੁ ਸਿਧੁ ਲੋਹਿਰੀਪਾ ॥ ਅਚੰਭ ਨਾਥੁ ਸੰਗਿ ਜਲ ਧੀਪਾ ॥
ਅਚਲ ਨਾਥੁ ਗੰਮ ਨਾਥੁ ਭਿ ਆਯਾ ॥ ਗਣੇ ਨ ਜਾਲ਼ੀ ਸਿਧ ਸਬਾਯਾ ॥ ੪੪੬ ॥

1. ਢਾਬ ਦੀ ਕੰਧ ਕੋਲ 2. ਟੋਲਿਆਂ ਦੇ ਟੋਲੇ 3. ਆਗਿਆ 4. ਭੰਗਰ ਨਾਥ 5. ਭੰਗਰ ਨਾਥ

**ਸਲੋਕੁ ॥**

ਭੈਰੋਂ ਨਾਥੁ ਅਰ ਸੁਰਤਿ ਨਾਥੁ ਧਰਮੁ ਨਾਥ ਭੀ ਸਾਥਿ ॥ ਰਤਨ ਨਾਥ ਸੰਭੋ ਸਣੇ ਗਿਆਨ ਖੜਗੁ ਫੜ ਹਾਥਿ ॥ ੪੪੭ ॥

**ਸੋਰਠਾ ॥**

ਔਧੂਨਾਥਿ ਭਿ ਨਾਲਿ ਖੇਚਰ ਭੂਚਰ ਜੋਗਨੀ ॥ ਸਸਤ੍ਰ ਗਜਾਨ ਸਮਾਲ ਜਤੀ ਹਠੀ ਤਪਸੀ ਘਣੇ ॥ ੪੪੮ ॥

**ਚੌਪਈ ॥**

ਸਭਨਾ ਸਿਧਾ ਰੂਪ ਵਟਾਏ ॥ ਜਦਿ ਗੁਰੂ ਨਾਨਕ ਕੈ ਢਿਗਿ ਆਏ ॥
ਸਿਰਿ ਪਰ ਪਟੁਕੇ ਊਪਰ ਭੂਰੇ[1] ॥ ਗਜਾਨ ਖੜਗ ਫੜ ਆਏ ਸੂਰੇ[2] ॥
ਹਥੀ ਸਲਘਾ ਪਾਟੀਆਂ ਪਾਣਾ[3] ॥ ਕੌਣ ਸਿਵਾਣੇ ਭਏ ਅਜਾਣਾ ॥
ਜਟੂਕਾ ਜੇਹਾ ਰੂਪ ਬਣਾਯਾ ॥ ਨਾਨਕ ਪੀਛੈ ਵਾਹਰਿ ਆਯਾ ॥ ੪੪੯ ॥

**ਦੋਹਰਾ ॥**

ਅੰਗਦ ਡਿਠੇ ਆਂਵਦੇ ਕਹਿਆ ਏਕੁ ਸਲੋਕੁ ॥ ਜਾਨਣਿਹਾਰੇ ਜਾਣਿਆ ਔਰੁ ਕਿ ਜਾਣੇ ਲੋਕੁ ॥ ੪੫੦ ॥

**ਸੋਰਠਾ ॥**

752.ੳ ਫੈਲੁ ਫਕੜੁ ਸੈਸਾਰੁ ਹਨਿ ਥੋੜੇ ਨਾਹੀਂ ਘਣੇ ॥ ਗੁਰੁ ਸਬਦੀ ਬੀ / ਚਾਰ ਨਾਨਕ ਨਦਰੀ ਪਾਯੈ ॥ ੪੫੧ ।[4]
ਇਹ ਸਲੋਕ ਜਬ ਅੰਗਦੁ ਭਾਖੇ ॥ ਅੰਗਦੁ ਕੌ ਗੁਰੁ ਨਾਨਕੁ ਆਖੇ ॥
ਰਹੁ ਪੁਰਖਾ ਤੇਗ ਕਮੁ ਨਾਹੀਂ ॥ ਇਹਨੀ ਸਿਧ ਸਮਝੁ ਮਨ ਮਾਂਹੀ ॥
ਏਨਾ ਸੇਤੀ ਗੋਸਟ ਕਰਨੀ ॥ ਐਸੇ ਕਹਿ ਗੁਰ ਨਾਨਕ ਬਰਨੀ ॥
ਸਿਧਾ ਕਹੀ ਜੁਹਾਰ ਜੁਹਾਰ[5] ॥ ਨਾਨਕੁ ਬੋਲੈ ਸਤ ਕਰਤਾਰ ॥ ੪੫੨ ॥

**ਦੋਹਰਾ ॥**

ਵਾਗੀ ਅੱਗੇ ਵੱਸੁ ਸੀ ਕੀਤਾ ਖੇਤੁ ਉਜਾਰ ॥ ਵੱਗ ਖਸਮਾ ਦੇ ਘਰ ਗਜਾ ਪਾਈ ਪਾਲੀ ਨੂਮਾਰ ॥ ੪੫੩ ॥

**ਚੌਪਈ ॥**

ਸਿਧਾ ਇਹੁ ਦਿਸਟਾਂਤੁ ਸੁਣਾਯਾ ॥ ਜਗਤੁ ਪਟੰਤ੍ਰੇ ਵਗਿ ਦੇ ਲਾਯਾ ॥
ਇਹੁ ਸੰਸਾਰੁ ਸਭੁ ਸਿਖੁ ਤੁਮਾਰਾ ॥ ਵਗੁ ਨਿਆਈ ਕਰਗੁ ਉਜਾਰਾ ॥
ਵਗੁ ਉਜਾੜੇ ਬਾਝੁ ਨ ਰਹੈ ॥ ਤਿਉ ਜਗੁ ਪਾਪਹੁ ਸੰਗਿ ਨ ਬਹੇ ॥
ਤਿਉ ਸੰਸਾਰੁ ਕਮਾਵੈ ਪਾਪ ॥ ਕੋਣੁ ਸਹੇਗਾ ਇਹੁ ਸੰਤਾਪੁ[6] ॥ ੪੫੪ ॥

**ਦੋਹਰਾ ॥**

ਪਾਪਾ ਵਾਹੇ ਪੁਛੀਅਹਿ ਪਾਲੀ ਮਿਲੈ ਸੱਜਾਇ ॥ ਨਜਾਉ ਵੀਚਾਰਗੁ ਧਰਮ ਰਾਇ ਕੀ ਆਖਹਿਗਾ ਜਾਇ ॥ ੪੫੫ ॥

**ਚੌਪਈ ॥**

ਜਿਸਦਾ ਵੱਗ ਤਿਸੇ ਦਾ ਖੇਤੁ ॥ ਗੁਰੁ ਨਾਨਕ ਕਹਿ ਦੀਨਾ ਭੇਤੁ ॥
ਵੱਗ ਖੇਤ ਦਾ ਖਾਂਵਦੁ ਹੋ ਹੌਂ ॥ ਕੌਣੁ ਕਿਸੇ ਕੌਂ ਪਕੜਗੁ ਤਬ ਤੌਂ ॥
ਵੱਗੁ ਖੇਤ ਦੋਨੋ ਹਨਿ ਮੇਰੇ ॥ ਪੁੰਨੁ ਪਾਪ ਦੋਵੈ ਮੁਝ ਕੇਰੇ ॥
ਸੁਣਿ ਸੁਣਿ ਸਿੱਧਿ ਭਏ ਹੈਰਾਨ ॥ ਨਾਨਕੁ ਉਚਾ ਕਰੇ ਵਖਾਨੁ ॥ ੪੫੬ ॥

**ਦੋਹਰਾ ॥**

ਸਿਧ ਕਹਹਿ ਸੁਣੁ ਨਾਨਕਾ ਉਚੇ ਬੋਲਹ ਬੋਲ ॥ ਕਰਤਾ ਹਰਤਾ ਆਪਿ ਤੂ ਪਾਯੋਂ ਵਡਾ ਰੋਲੁ ॥ ੪੫੭ ॥

**ਸੋਰਠਾ ॥**

ਕੁਛ ਤਾਂ ਅਸਾਂ ਦਿਖਾਲੁ ਸਿਧ ਕਹੇ ਸੁਣੁ ਨਾਨਕਾ ॥ ਮੁਖ ਆਗੇ ਸੁ ਕਾਲ ਡਿਠੇ ਬਾਝੁ ਪਤੀਜ ਨਾ ॥ ੪੫੮ ॥

---

1. ਕੰਬਲ 2. ਸੂਰਮੇ 3. ਜੁੱਤੀਆਂ 4. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਦੀ ਇਕੋ ਤੁਕ ਹੈ ਪਰੰਤੂ ਮਿਹਰਬਾਨ ਦੀ ਰਚਨਾ ਅਨੁਸਾਰ ਭਾਈ ਦਰਬਾਰੀ ਦਾਸ ਨੇ ਦੋ ਤੁਕਾਂ ਦਿੱਤੀਆਂ ਹਨ 5. ਨਮਸਕਾਰ 6. ਦੁੱਖ

**ਚੌਪਈ ॥**

ਅਸੀਂ ਗ੍ਰੀਬੁ ਰਾਮਦਾਸ ਬਿਚਾਰੇ ॥ ਇਹੁ ਮੇਲੇ ਅਸਥਾਨ ਤੁਮਾਰੇ ॥
ਤੁਸੀ ਦਿਖਾਰਹੁ ਸੋ ਹਮ ਦੇਖਹਿ ॥ ਹਮਰਾ ਕੀਤਾ ਨੈਨੀ ਪੇਖਹਿ ॥
ਤਬ ਸਿਧਾ ਕੌ ਚਾਣਕ[1] ਆਈ ॥ ਆਪੋ ਆਪਣੀ ਸਿਧਿ ਦਿਖਾਈ ॥
ਘੋੜੇ ਜਿਉ ਕੋ ਕੰਧ ਭਜਾਵੈ ॥ ਕੋ ਜਲ ਊਪਰ ਊਪਰ ਜਾਵੈ ॥ ੪੫੯ ॥

**ਦੋਹਰਾ ॥**

752.ਅ ਤਾਰੇ ਕਿਨੈ ਉਤਾਰਿਆ ਕਿਨੈ ਉਪਾਯਾ ਸੀਤ ॥ ਕਿਨੈ ਉਪਾਈ / ਘਾਮ[2] ਅਤ ਕਿਨੇ ਭਜਾਈ ਭੀਤਿ[3] ॥ ੪੬੦ ॥

**ਦੋਹਰਾ ॥**

ਸਸਤਰ ਕਿਨੈ ਉਪਾਯਾ ਕੋਈ ਉਡੇ ਅਕਾਸ ॥ ਸਿਧਾ ਸਭੇ ਦਿਖਾਇ ਕੈ ਆਵਹਿ ਨਾਨਕ ਪਾਸਿ ॥ ੪੬੧ ॥
ਅਬ ਨਾਨਕ ਕੁਛ ਤੂਭੀ ਦਿਖਾਉ ॥ ਸਿਧ ਕਹਹਿ ਹੁਣਿ ਢਿਲਿ ਨ ਲਾਉ ॥
ਨਾਨਕੁ ਬੋਲੀ ਸਾਚੀ ਬਾਣੀ ॥ ਦਿਖਾਲਣਿ ਕੀ ਦਈ ਨੀਸਾਣੀ ॥
ਤੁਮ ਕੋ ਏਕੁ ਸਲੋਕੁ ਸੁਣਾਊ ॥ ਨਾਹਿ ਪਤੀਜਹੁ[4] ਕਰ ਦਿਖਲਾਊ ॥
ਜੇ ਤੁਮ ਕੌ ਬਿਸਵਾਸੁ ਨ ਹੋਈ ॥ ਸੋ ਕੁਛ ਕਹੋ ਹੋਵੈਗਾ ਸੋਈ ॥

**ਸਲੋਕੁ ॥**[5]

ਪਹਿਰਾ ਅਗਨਿ[6] ਹਿਵੈ ਘਰੁ ਬਾਧੌ[7] ਭੋਜਨੁ ਸਾਰੁ[8] ਕਰਾਈ ॥ ਸਗਲੇ ਦੂਖ ਪਾਨੀ ਕਰ ਪੀਵਾ ਧਰਤੀ ਹਾਕ[9] ਚਲਾਈ ॥
ਧਰ ਤਿਰਾਜੀ ਅੰਬਰ ਤੋਲੀ ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀਂ[10] ਸਭਸੇ ਨਥ ਚਲਾਈ ॥
ਏਤਾ ਤ੍ਰਾਣ ਹੋਵੈ ਮਨ ਅੰਦਰ ਕਰੀ ਭਿ ਆਖਿ ਕਰਾਈ[11] ॥ ਜੇਵਡੁ[12] ਸਾਹਿਬੁ ਤੇਵਡੁ[13] ਦਾਤੀ ਦੇ ਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸੁ ਊਪਰਿ ਸਚੁ ਨਾਮੁ ਵਡਿਆਈ ॥ ੧ ॥

**ਸਲੋਕ ॥**

ਸੁਣਿਆ ਜਦਹੁ ਸਲੋਕੁ ਇਹੁ ਹੋਵੇ ਸਿਧਿ ਖੁਸਾਲ ॥ ਭਲਾ ਨਾਨਕ ਤੂਭਲਾ ਹੈ ਤੈ ਪਾਯਾ ਦੀਨ ਦਯਾਲੁ ॥ ੪੬੨ ॥

**ਚੌਪਈ ॥**

ਸਿੱਧ ਪਤੀਣੇ ਰਾਜੀ ਭਏ ॥ ਮਨ ਤੇ ਸੰਸੇ ਸਗਲੇ ਗਏ ॥
ਅਬ ਨਾਨਕ ਹਰਿ ਕੈ ਗੁਣ ਗਾਉ ॥ ਹਰਿ ਕੀਆ ਗਲਾ ਅਸਾ ਸੁਣਾਉ ॥
ਐਸਾ ਸਾਨੂੰ ਮਿਲਜੌ ਨ ਕੋਈ ॥ ਹਰਿ ਕੀ ਕਥਾ ਸੁਣਾਵੈ ਜੋਈ ॥
ਨਾਨਕੁ ਸੁਣਿ ਕੈ ਰਾਜੀ ਭਯਾ ॥ ਸਿਧੇ ਸਭੇ ਆਸਣਿ ਕਰਿ ਗਯਾ ॥ ੪੬੫ ॥

**ਦੋਹਰਾ ॥**

ਜਿਤੁ ਸੇਵਾ ਜੋ ਭਗਤ ਕਰਹਿ ਪ੍ਰਭ ਪਾਯਾ ਤੋਹਿ ॥ ਕਿਰਪਾ ਕਰਿ ਕੈ ਆਪਣੀ ਸੋਇ ਸੁਣਾਵਹੁ ਮੋਹਿ ॥

**ਸੋਰਠਾ ॥**

ਤੈ ਪਾਯਾ ਤਹਿਤੀਕ[14] ਨਾਨਕ ਹਰਿ ਪ੍ਰਭੁ ਆਪਣਾ ॥ ਸਾਨੂੰ ਕਹੋ ਹਕੀਕਿ ਕਿਤੁ ਸੇਵਾ ਪ੍ਰਭ ਵਸਿ ਭਯਾ ॥ ੪੬੬ ॥

**ਚੌਪਈ ॥**

ਜਿਤੁ ਸੇਵਾ ਮਿਲਿਆ ਪ੍ਰਭੁ ਤੌ ਕੌ ॥ ਸਾਈ ਸੇਵ ਬਤਾਵਹੁ ਮੋ ਕੌ ॥
ਕੌ ਨ ਘਾਲ ਤੁਮੋ ਨੈ ਘਾਲੀ ॥ ਸਿਧਾ ਸਭਨਾ ਭਈ ਖੁਸਾਲੀ ॥
753.ੳ ਗਿਆ / ਨੁ ਜੁਧੁ ਕਰਿ ਸਭੇ ਝੂਝੇ ॥ ਗੁਰ ਨਾਨਕ ਕੌ ਸਭ ਕੁਝੁ ਸੂਝੇ ॥
ਜਿਧ ਚੌਰਾਸੀ ਨਾਨਕੁ ਏਕੁ ॥ ਸਭ ਜੀਤੇ ਕਰਿ ਗਿਆਨੁ ਬਬੇਕ ॥ ੪੬੭ ॥

---

1. ਕ੍ਰੋਧ 2. ਗਰਮੀ 3. ਕੰਧ 4. ਜੇ ਵਿਸ਼ਵਾਸ਼ ਨਾ ਕਰੋ 5. ਇਹ ਸ਼ਬਦ ਇਥੇ ਗਿਣਤੀ ਵਿੱਚ ਸ਼ਾਮਿਲ ਨਹੀਂ 6. ਅਗਨੀ 7. ਬਰਫ਼ ਦਾ ਘਰ ਬੰਨ੍ਹਾਂ 8. ਲੋਹੇ ਦਾ ਭੋਜਨ 9. ਹੱਕ ਕੇ 10. ਸਮਾ ਨਾ ਸਕਾਂ 11. ਆਪਣੇ ਹੁਕਮ ਨਾਲ ਕਰਵਾਵਾਂ 12. ਜਿੰਨਾ ਵੱਡਾ 13. ਓਨੀ ਵੱਡੀ 14. ਤਹਿਕੀਕ, ਸਚਾਈ

**ਦੋਹਰਾ ॥**

ਸੰਜਮੁ ਸਾਧ ਨ ਭਰਾਤਿ ਕਹਿ ਔਰੁ ਜੋਗ ਕੀ ਜੁਗਤਿ ॥ ਕਰਮ ਧਰਮ ਸਗਲੇ ਕਹੇ ਗਿਜਾਨੁ ਵਦਾਤੀ ਮੁਕਤਿ ॥ ੪੬੮ ॥

**ਚੌਪਈ ॥**

ਸਰਾਸਰੀ ਅਤ ਕਹੀ ਹਕੀਕਤ[1] ॥ ਮਾਰਫਤ ਕਹਿ ਸਣੇ ਤਰੀਕਤਿ[2] ॥
ਸਿੱਧ ਪਤੀਣੇ ਉਤਰੁ ਲੀਆ ॥ ਆਦੇਸੁ ਅਦੇਸੁ[3] ਸਭਨੋ ਮਿਲਿ ਕੀਆ ॥
ਪਤੀਆ ਲੇਤ ਪਤੀਣੇ ਸਾਰੇ ॥ ਸਿਧਾ ਸਸਤ੍ਰ ਸਭਨਾ ਡਾਰੇ ॥
ਸਿੱਧ ਗੋਸਟ ਓਥੇ ਤਦਿ ਭਈ ॥ ਰਾਮਕਲੀ ਕੀ ਸੁਰਸੀ ਲਈ ॥ ੪੬੯ ॥

**ਦੋਹਰਾ ॥**

ਸਿਧ ਗੋਸਟਿ ਪੂਰਨੁ ਭਈ ਹੋਈ ਸਿਧਾ ਨਾਲਿ ॥ ਜੋ ਕੁਛੁ ਸਿਧਾ ਬੁਝਿਆ[4] ਕਹਿ ਦੀਆ ਤਤਕਾਲਿ ॥ ੪੭੦ ॥

**ਪਉੜੀ ॥**

ਸਿਧ ਸਭਾ ਕਰ ਆਸਣ ਬੈਠੇ ਸੱਤ ਸਭਾ ਜੈਕਾਰੋ ॥ ਤਿਸੁ ਆਗੇ ਰਹਿਰਾਸਿ ਹਮਾਰੀ ਸਾਚਾ ਅਪਰ ਅਪਾਰੋ ॥ ੧ ॥

**ਚੌਪਈ ॥**

ਪ੍ਰਿਥਮ ਪਉੜੀ ਰਾਖੀ ਆਦਿ ॥ ਨਾਨਕ ਸਿਧਾ ਕੌ ਸੰਬਾਦਿ ॥
ਸਿਧ ਗੋਸਟ ਤਬ ਪੂਰੀ ਹੋਈ ॥ ਸਿਧਾ ਸੰਸਾ ਰਹਿਯੋ ਨ ਕੋਈ ॥
ਪੁਨ ਸਿੱਧਾ ਨੈ ਪ੍ਰਸਨੁ ਕੀਆ ॥ ਸਭੁ ਜਗੁ ਸਿਖੁ ਤੁਮਾਰਾ ਥੀਆ ॥
ਏਨਾ ਦੀ ਤੁਮ ਕ੍ਹਹੁਗੇ ਕਾਇ ॥ ਆਗੇ ਤੈਨੂ ਮਿਲਸਨਿ ਜਾਇ ॥ ੪੭੧ ॥

**ਦੋਹਰਾ ॥**

ਸਿਖੁ ਹਮਾਰਾ ਕੋ ਨਹੀ ਹਮ ਗੁਰ ਕਿਸ ਕੈ ਨਾਹਿ ॥ ਛਿੰਝ[5] ਪਈ ਜਿਉ ਆਵਦੇ ਸਮਝ ਦੇਖੁ ਮਨ ਮਾਹਿ ॥ ੪੭੨ ॥

**ਚੌਪਈ ॥**

ਜਿਉ ਆਵਹਿ ਛਿੰਝ ਦੇਖਣਿਹਾਰੇ ॥ ਤਿਉ ਮਿਲਿ ਆਵਹਿ ਪਾਸਿ ਹਮਾਰੇ ॥
ਕੋਈ ਮੰਗਹ ਦੂਧੁ ਅਰੁ ਪੂਤੁ ॥ ਕੋਈ ਕਹੈ ਉਤਾਰਹੁ ਭੂਤੁ ॥
ਕੋਈ ਮਾਂਗੇ ਧਨੁ ਅਰੁ ਨਾਰੀ ॥ ਆਪੋ ਆਪਣੀ ਚਾਹਿ ਪਿਆਰੀ ॥
ਰਾਮ ਨਾਮ ਕਾ ਕੋਇ ਨ ਕਾਂਖੀ ॥ ਜਿਸੈ ਸੁਨਾਵੌ ਪ੍ਰਭ ਕੀ ਸਾਖੀ ॥ ੪੭੩ ॥

**ਦੋਹਰਾ ॥**

ਜਿਸੈ ਪ੍ਰੀਤਿ ਗੋਬਿੰਦ ਕੀ ਸਿੱਖੁ ਹਮਾਰਾ ਸੋਇ ॥ ਮੋਹ ਮਾਯਾ ਕੇ ਸਿਖਿ ਹੈ ਹਮਰਾ ਸਿੱਖੁ ਨ ਕੋਇ ॥ ੪੭੪ ॥

**ਸੋਰਠਾ ॥**

753.ਅ ਅੰਗਦ ਜੋਰੇ ਹਾਥਿ ਮੁਖ ਤੇ ਬਿਨਤੀ / ਯੌ ਕਰੀ ॥ ਤੁਮ ਅਨਾਥ ਕੇ ਨਾਥ ਇਤਨੀ ਬਾਤੈ ਕਿਉ ਕਹੀ ॥ ੪੭੫ ॥

**ਚੌਪਈ ॥**

ਅੰਗਦ ਜੋਰ ਕਰੀ ਅਰਦਾਸਿ ॥ ਜੋ ਚਲਿ ਆਵਹਿ ਤੁਮਰੇ ਪਾਸਿ ॥
ਛਿੰਝ ਸਮਾਨ ਤਿਸੇ ਫਲੁ ਹੋਇ ॥ ਸੰਤ ਸਾਧ ਢਿਗ ਜਾਇ ਨ ਕੋਇ ॥
ਸਬ ਛਿੰਝ ਕਤ ਏਕ ਸਮਾਨ ॥ ਹਮਰੀ ਕੀਜੈ ਦੂਰ ਗਿਲਾਨ ॥
ਓਦੂਤੌ ਰਹੁ ਉਤ੍ਰ ਆਯਾ ॥ ਅੰਗਦ ਕੌ ਕਹਿ ਬਚਨੁ ਸੁਣਾਯਾ ॥ ੪੭੬ ॥

**ਦੋਹਰਾ ॥**

ਭਲੀ ਕਰੀ ਅੰਗਦ ਤੁਝੇ ਤੁਰਤ ਸਮਾਲੀ ਤੋਇ ॥ ਸਾਧ ਦਰਸੁ ਅਰੁ ਛਿੰਝ ਜੋ ਏਕ ਸਮਾਨ ਨ ਹੋਇ ॥ ੪੭੭ ॥

**ਸੋਰਠਾ ॥**

ਜਿਨਾ ਘਾਲੀ ਘਾਲ ਨਾਮੁ ਧਿਆਇ ਮਸਕਤਿ ਕਰੀ ॥ ਕੇਤੀ ਛੁੱਟਗੁ ਨਾਲਿ ਨਾਨਕ ਤੇ ਮੁਖਿ ਉਜਲੈ ॥ ੪੭੮ ॥

---

1. ਅਸਲੀਅਤ 2. ਅੰਤਰਹਕਰਣ ਦੀ ਸੁਧੀ ਦਾ ਤਰੀਕਾ 3. ਨਮਸਕਾਰ ਕੀਤੀ 4. ਪੁਛਿਆ 5. ਮੱਲਾਂ ਦੇ ਯੁੱਧ ਅਖਾੜਾ, ਲੋਕਾਂ ਦਾ ਇੱਕਠ

**ਚੌਪਈ ॥**

ਏਕ ਪੁਰਖ ਨੈ ਘਾਲ ਜੁ ਘਾਲੀ ॥ ਤਿਨਿ ਸੰਗਿ ਕੇਤੀ ਭਈ ਸੁਖਾਲੀ ॥
ਹਮਰਾ ਸਿਮਰਿਆ ਪਾਯਾ ਥਾਇ ॥ ਉਧਰਗੁ ਦਰਸਨ ਲਗੁਗੁ ਆਇ ॥
ਤਬ ਸਿਧਾ ਵਡ ਪੁਰਖੁ ਪਛਾਤਾ ॥ ਨਾਨਕੁ ਹੈ ਘਟਿ ਘਟਿ ਕਾ ਗਜਾਤਾ ॥
ਸਿਧ ਸਭੇ ਸੁਮੇਰ ਕੈ ਵਾਸੀ ॥ ਨਾਨਕੁ ਸਦਿ ਲਯਾ ਅਬਿਨਾਸੀ ॥ ੪੭੯ ॥

**ਦੋਹਰਾ ॥**

ਗਰਤ[1] ਗੋਰ[2] ਜਗਤ ਕੋਂ ਕਰੌ ਸੁਣਿ ਨਾਨਕ ਮਮਿ ਬਾਤਿ ॥ ਮੈ ਕੀਆ ਜਾਣਹਿ ਨਹੀ ਮੋ ਪਹਿ ਸਹੀ ਨ ਜਾਤਿ ॥ ੪੮੦ ॥

**ਚੌਪਈ ॥**

ਪਾਰਬ੍ਰਹਮ ਢਿਗਿ ਕਰ ਅਰਦਾਸਿ ॥ ਜੀਅ ਬਖਿਸਾਏ ਪ੍ਰਭ ਕੈ ਪਾਸਿ ॥
ਚਲੁ ਨਾਨਕੁ ਅਬ ਲਾਉ ਨ ਬੇਰਿ ॥ ਮਾਤ ਲੋਕ ਮੁੜਿ ਆਏ ਫੇਰਿ ॥
ਈਹਾਂ ਆਮ ਵੌਤਿ ਵਿਆਹੀ ॥ ਜੋ ਜੰਮੀ ਰੰਘੜ ਘਰ ਮਾਂਹੀ ॥
ਕਰਤਾਰਪੁਰੇ ਆਇ ਲਜਾ ਨਿਵਾਸ ॥ ਮਹਲੋ ਮਹਲੀ ਅੰਗਦ ਪਾਸਿ ॥ ੪੮੧ ॥

**ਦੋਹਰਾ ॥**

ਮਾਤਾ ਘੁੰਮੀ ਸ੍ਰੀਚੰਦੁ ਲਖਮੀਚੰਦੁ ਭਿ ਪਾਸਿ ॥ ਔਰ ਬਿਰਾਇ[3] ਭਿ ਸੰਗ ਸੇ ਹੋਇਆ ਜਦ ਪ੍ਰਗਾਸੁ ॥ ੪੮੨ ॥

**ਚੌਪਈ ॥**

ਸ੍ਰਵਣੁ ਗੁਡਿ ਗੁਡਿ[4] ਆਸੀ ਡੇਰੇ ॥ ਹੋਰ ਸਿਖ ਸੰਗਤਿ ਬਹੁਤੇਰੇ ॥
754.ਓ ਧੁੜ ਬੁਣਿਆਦੀ ਖੁਡੀ ਉਸਾਰੀ ॥ ਤਿਸੁ ਕੇ ਭੀਤਰ ਤਪਸਾ ਧਾ / ਰੀ ॥
ਵਿਚਿ ਰੋੜਾ ਦੀ ਥੜੀ ਬਣਾਈ ॥ ਤਿਸੁਕੇ ਉਪਰ ਦੱਭੁ ਵਿਛਾਈ ॥
ਤਿਸੁ ਉਪਰ ਗੁਰੁ ਨਾਨਕ ਬਹੈ ॥ ਆਠ ਪਹਰਿ ਹਰਿ ਕੇ ਗੁਣ ਕਹੈ ॥ ੪੮੩ ॥

**ਦੋਹਰਾ ॥**

ਲੰਗਰੁ ਦੋਵ ਵਖਤਿ ਹੋਇ ਜਿਤਨਾ ਕੋਈ ਖਾਇ ॥ ਜੇ ਕੋ ਆਵੈ ਤਕਿ ਕੈ ਭੂਖਾ ਕੋਇ ਨ ਜਾਇ ॥ ੪੮੪ ॥

**ਚੌਪਈ ॥**

ਖਿਚੜੀ ਰੋਟੀ ਮਾਹਿ ਸਿਆਲੇ ॥ ਦਾਲਿ ਰੋਟੀ ਹੁਇ ਵਖਤ ਉਨਾਲੇ ॥
ਬਾਬਾ ਨਾਨਕੁ ਆਪਿ ਨ ਖਾਵੈ ॥ ਨਿਰਾਧਾਰ ਹਰਿ ਭਗਤਿ ਕਮਾਵੈ ॥
ਪਾਸਿ ਮ੍ਰਦਾਨਾ ਕੀਰਤਨੁ ਕਰੈ ॥ ਗੁਰੂਨਾਨਕ ਹੂੰਗਾਰਾ ਭਰੈ ॥
ਬਾਬਾ ਨਾਨਕੁ ਚੁਪ ਕਰਿ ਜਾਇ ॥ ਸਵੈ ਮ੍ਰਦਾਨਾ ਅਪਨੈ ਥਾਇ ॥ ੪੮੫ ॥

**ਦੋਹਰਾ ॥**

ਘੜੀ ਏਕ ਗੁਰੁ ਠਾਹਿਰੇ ਬੈਠਿ ਉਠਿ ਨਾਵਣਿ ਜਾਇ ॥ ਔਰ ਸਭੇ ਸਿਖ ਸਉ[5] ਰਹਨਿ ਅੰਗਦੁ ਸੰਗਿ ਸਿਧਾਇ ॥ ੪੮੬ ॥

**ਚੌਪਈ ॥**

ਰਾਵੀ ਅੰਦਰਿ ਨਾਵੈ ਜਾਇ ॥ ਨੇਤ੍ਰ ਬਾਹਰਿ ਵਿਚਿ ਦਰੀਆਇ ॥
ਡੂਢੁ ਪਹਿਰੁ ਰਾਤ੍ਰ ਜਬ ਰਹੈ ॥ ਤੋਂ ਨਾਨਕੁ ਜਲ ਭੀਤਰ ਬਹੈ ॥
ਸੂਰਜੁ ਚੜੈ ਨ ਬਾਹਰਿ ਆਵੈ ॥ ਢੇਰੀ ਵਾਲੀ ਭਗਤਿ ਕਮਾਵੈ ॥
ਨਾਮੁ ਸੁਹਾਵਾ ਵਖਤੁ ਸੁਹਾਵਾ ਮੁਖ ਆਖੈ ਮਨ ਚਾਉ ॥[6]
ਇਕ ਸਾਹਾ ਇਹੁ ਕਰੇ ਅਲਾਉ ॥ ੪੮੭ ॥

---

1. ਟੋਆ 2. ਕਬਰ 3. ਭਰਾ 4. ਲੋਕਾਂ ਤੋਂ ਸੁਣ ਸੁਣ ਕੇ 5. ਸੌਂ ਰਹਿਣਾ 6. ਇਹ ਤੁਕ ਚੌਪਾਈ ਦੀਆਂ ਮਾਤਰਾਂ ਅਨੁਸਾਰ ਨਹੀਂ

**ਦੋਹਰਾ ॥**

ਰੁਤਿ ਸਿਆਲਾ ਮਾਹੁ ਸੀ ਠੱਕਾ[1] ਮੇਘੁ ਅਪਾਰੁ[2] ॥ ਅੰਗਦੁ ਠੰਢਿ ਰਜਾਣਿਆ ਰਹੀ ਨ ਸੁਰਤਿ ਸਮਾਰ ॥ ੪੮੮ ॥

**ਚੌਪਈ ॥**

ਮਥਾ ਟੇਕਣਿ ਆਯੌ ਨਾਹੀਂ ॥ ਅੰਗਦ ਡਿਠਾ ਪਯਾ ਉਥਾਈ ॥
ਨਾਨਕ ਚਰਨ ਅਗੂਠ[3] ਛੁਹਾਯਾ ॥ ਗੁਰੁ ਅੰਗਦੁ ਸਾਬਤੁ ਹੁਇ ਆਯਾ ॥
ਬਾਬਾ ਬੂਝੈ ਕਹੁ ਕੀ ਹੋਆ ॥ ਅੰਗਦ ਦੁਇ ਕਰ ਜੋੜ ਖੜੋਆ ॥
ਮੈਨੂਸੁਰਤਿ ਸਮਾਲ ਨ ਕਾਈ ॥ ਅੰਗਦ ਬੇਨਤ ਆਖਿ ਸੁਣਾਈ ॥ ੪੮੯ ॥

**ਦੋਹਰਾ ॥**

ਅੰਗਦ ਕੋ ਨਾਨਕੁ ਕਹੈ ਸਾਚੀ ਬਾਤ ਸੁਨਾਇ ॥ ਇਹੁ ਮਿਹਨਤ ਅਤਿ ਗਾਖੜੀ ਤੁਮ ਪਹਿ ਕਰੀ ਨ ਜਾਇ ॥ ੪੯੦ ॥

**ਚੌਪਈ ॥**

ਇਹੁ ਤਪੁ ਪੂਰਾ ਗੁਰੂ ਕਮਾਵੈ ॥ ਮਾਨਸ ਤੇ ਜਿਨਿ ਕੀਤਾ ਜਾਵੈ ॥
754.ਅ ਇਹ ਤਪ ਕਸਟ ਸਹਤਿ ਜੋ ਕੀਏ ॥ ਸੋ ਸਭ ਪੁਰ / ਖਾ ਤੇਰੇ ਲੀਏ ॥
ਤੇਰੇ ਲੀਏ ਕਰੌ ਤਪਸਿਆ ॥ ਅੰਗਦ ਕੌ ਗੁਰ ਨਾਨਕ ਦਸਿਆ ॥
ਅੰਗਦੁ ਸੁਣਿ ਕੈ ਪੈਰੀ ਪਯਾ ॥ ਤਨ ਮਨ ਕਾ ਸੰਸਾ ਸਭੁ ਗਯਾ ॥ ੪੯੧ ॥

**ਸੋਰਠਾ ॥**

ਨਾਨਕ ਪੰਥੀ ਹੋਹਿ ਮੈਥੋ ਪਿਛੇ ਲੋਕ ਜੋ ॥ ਤਿਨ ਕੈ ਲੀਏ ਮੋਹਿ ਐਸੀ ਘਾਲੌ ਘਾਲਹੌ[4] ॥ ੪੯੨ ॥

**ਚੌਪਈ ॥**

ਜਪੁ ਤਪੁ ਕਰ ਬਾਹਰਿ ਜਾ ਬਹੈ ॥ ਛਪਿਆ ਚਹੈ ਨ ਛਪਿਆ ਰਹੈ ॥
ਕਿਤੇ ਬ੍ਰਿਛ ਤਲੈ ਕੈ ਕਿਤੇ ਰੋੜੀ ॥ ਢੂਢਿ ਲਹਹਿ ਲੋਕ ਤਿਥੋ ਤੋੜੀ ॥
ਦੂਰਹੁ ਦੂਰਹੁ ਪੈਰੀ ਪਾਨਿ ॥ ਡਰਦੇ ਨੇੜਿ ਨਜੀਕ ਨ ਜਾਨਿ ॥
ਜੇ ਕੋ ਪੈਰੀ ਪਾਨਾ ਆਖੈ ॥ ਬਸਿ ਪੁਰਖਾ ਤੇਰਾ ਭਲਾ ਸੁ ਭਾਖੈ ॥ ੪੯੩ ॥

**ਦੋਹਰਾ ॥**

ਬਸਿ ਪੁਰਖਾ ਮੁਖ ਤੇ ਕਹੇ ਜੇ ਕੋ ਪੈਰੀ ਪਾਇ ॥ ਭੇਦੁ ਨ ਕੋਈ ਲਹਿ ਸਕੈ ਕੀ ਜਾਪੈ ਕਿਵੈ ਰਜਾਇ ॥ ੪੯੪ ॥

**ਚੌਪਈ ॥**

ਜਿਥੇ ਜਾਇ ਜੁੜ ਜਾਇ ਲੁਕਾਈ ॥ ਗੁਰ ਨਾਨਕ ਮਨ ਐਸੀ ਆਈ ॥
ਲੋਕਾ ਪਾਈ ਹੈ ਅਤ ਡੰਡ ॥ ਹੋਇ ਇਕੰਤ ਹਰਿ ਭਜੋ ਅਖੰਡ ॥
ਏਸਿ ਜੰਜਾਲ ਨਾਲ ਕਿਆ ਪਈ ॥ ਨਾਨਕ ਕੈ ਮਨ ਗੈਰਤਿ ਗਈ ।
ਹੋਇ ਇਕੰਤੁ[5] ਭਜੋ ਭਗਵੰਤੁ ॥ ਮਨ ਮਹਿ ਮਥਿਆ ਏਹੁ ਮਥੰਤੁ[6] ॥ ੪੯੫ ॥

**ਦੋਹਰਾ ॥**

ਅਰਧ ਰੈਨਿ ਬੀਤੀ ਜਬੈ ਸੋਏ ਸਗਲੇ ਲੋਕ ॥ ਕਿਨਹੀ ਸੁਰਤ ਨ ਲਧੀਆ ਨੀਂਦ ਲਏ ਸਬ ਰੋਕ ॥ ੪੯੬ ॥

**ਚੌਪਈ ॥**

ਨਿਸਿ ਕੌ ਨਿਕਸੇ ਬਾਹਰਿਵਾਰਿ ॥ ਅੰਗਦੁ ਲਾਗਾ ਜਾਵੈ ਲਾਰਿ[7] ॥
ਆਗੈ ਬੈਠਾ ਗੋਰਖਨਾਥੁ ॥ ਦੂਸਰੁ ਕੋਈ ਨਾਹਨਿ ਸਾਥਿ ॥
ਆਦੇਸ ਆਦੇਸ ਕ੍ਰਿ ਮਿਲੇ ਪਰਸਪਰ ॥ ਸੁ ਪ੍ਰਸੰਨ ਭਏ ਚਰਚਾ ਕਰ ॥
ਗੋਰਖੁ ਆਖੇ ਨਾਨਕ ਭਾਂਈ ॥ ਤੈਂ ਤਾਂ ਡੰਡ ਵਡੀ ਜਗ ਪਾਈ ॥ ੪੯੭ ॥

---

1. ਅਤਿ ਦੀ ਠੰਢ 2. ਬਹੁਤਾ ਬੱਦਲ 3. ਚਰਨਾਂ ਦਾ ਅੰਗੂਠਾ 4. ਘਾਲਣਾ ਘਾਲੋ 5. ਇਕਾਂਤ ਵਾਸੀ 6. ਮੰਥਨ ਉਪਰੰਤ ਹਾਸਲ ਹੋਇਆ ਇਹ ਵਿਚਾਰ 7. ਲੜ, ਸਾਥ

**ਦੋਹਰਾ ॥**

ਨਾਨਕੁ ਨਾਨਕੁ ਹੁਇ ਰਹਾ ਸਾਰੇ ਹੀ ਜਗ ਮਾਂਹਿ ॥ ਗੋਰਖੁ ਆਖੇ ਨਾਨਕਾ ਕੋ ਸਾਥੀ ਭਜੈ ਕਿ ਨਾਹਿ ॥ ੪੯੮ ॥

**ਚੌਪਈ ॥**

ਨਾਨਕੁ ਆਖੇ ਗੋਰਖ ਜੋਗੁ ॥ ਤੈ ਕੋਈ ਸਾਥੀ ਕੀਤਾ ਹੋਗੁ ॥
ਚਹੁ ਜੁਗਾ ਕਾ ਗੁਰੂ ਭਣੀਜੈ ॥ ਸੋ ਸਾਥੀ ਕਹੁ ਕਿਤੁ ਬਿਧਿ ਕੀਜੈ ॥
ਸਤਿਜੁਗੁ ਤ੍ਰੇਤਾ ਦ੍ਵਾਪਰੁ ਦੇਖਾ ॥ ਮਨ ਕਾ ਸਾਥੀ ਕੋਇ ਨ ਪੇਖਾ ॥
755.ੳ ਗੋਰਖ ਨਾਥ ਸਲੋਕੁ ਸੁ / ਣਾਯਾ ॥ ਅਰਥ ਸਮੇਤ ਭਲੂਕਰ ਗਾਯਾ ॥ ੪੯੯ ॥

**ਸਲੋਕੁ ॥**

ਮਨ ਸਮਾਨ ਕੋਈ ਮਿਲੇ ਨ ਸਾਥੀ ਗੁਰ ਸਮਾਨ ਕੋ ਚੇਲਾ ॥ ਸਬਦ ਸਮਾਨ ਕੋਉ ਮਿਲੇ ਨ ਸੂਰਾ ਇਉ ਗੋਰਖ ਨਾਥੁ ਫਿਰੈ ਅਕੇਲਾ ॥੧ ॥[1]

**ਦੋਹਰਾ ॥**

ਨਾਨਕੁ ਆਖੇ ਗੋਰਖ ਮਗਰੁ ਨ ਛੋਡਹਿ ਲੋਕ ॥ ਕਈ ਸਹੰਸ੍ਰ[2] ਜੁੜਹਿ ਜੀਅ ਰਹਹਿ ਚਫੇਰਾ ਰੋਕ ॥ ੫੦੦ ॥

**ਚੌਪਈ ॥**

ਗੋਰਖ ਆਖੇ ਨਾਨਕ ਤਾਂਈ ॥ ਏਹਿ ਤਿਆਗਹੁ ਜਗ ਵਡਿਆਈ ॥
ਕੋਈ ਐਸਾ ਸਾਂਗ ਬਨਾਇ ॥ ਦੇਖਿ ਸਭੋ ਕੋਈ ਤੁਟਿ ਜਾਇ ॥
ਤੋਂ ਗੁਰੁ ਨਾਨਕ ਸਾਂਗ ਉਠਾਯਾ ॥ ਬਹੁਤ ਲੋਕ ਤੁਟੈ ਕ੍ਰ ਮਾਯਾ ॥
ਰਹਦੇ ਰਹੇ ਜੁ ਥੋੜੇ ਜੇਹੇ ॥ ਤਿਨ ਕੈ ਲੀਏ ਸਾਂਗ ਕਿਨੇਹੇ ॥ ੫੦੧ ॥

**ਦੋਹਰਾ ॥**

ਦੁਏ ਕੁਤੇ ਦੁਇ ਕੁਤੀਆ ਕੀਤਾ ਧਾਣਕ[3] ਰੂਪੁ ॥ ਛੁਰਾ ਬਧਾਯਾ ਲੱਕਿ ਸੋਂ ਹੋਆ ਹੋਰੁ ਸਰੂਪੁ ॥ ੫੦੨ ॥

**ਸੋਰਠਾ ॥**

ਸਭੇ ਉਠੇ ਕੂਕੁ ਨਾਨਕ ਰਲਿਆ ਧਾਣਕੀ ॥ ਪੈ ਗਈ ਕਾਈ ਚੂਕ ਭਲਾ ਦਰਵੇਸੁ ਫਕੀਰ ਸਾ ॥ ੫੦੩ ॥

**ਚੌਪਈ ॥**

ਸਭਾ ਹੀ ਤੁਟਿ ਗਈ ਲੁਕਾਈ ॥ ਇਕੋ ਅੰਗਦੁ ਸੰਗਿ ਰਹਜਾ ਈ ॥
ਅੰਗਦ ਕੋ ਗੁਰੁ ਨਾਨਕ ਕਹਿਈ ॥ ਮੁੜਿ ਕੇ ਜਾਹਿ ਨ ਏਥੇ ਰਹਿਈ ॥
ਬਚਨੁ ਮੰਨ ਮੁੜਿ ਕੈ ਘਰਿ ਆਯਾ ॥ ਤੁਟੇ ਭੰਨੇ ਬਹੁੜਿ ਮਿਲਾਯਾ ॥
ਚਰਨ ਧੋਇ ਚਰਨਾਮਤ ਲੇਵੈ ॥ ਪ੍ਰਸਾਦ ਜਿਵਾਵੇ ਆਦਰੁ ਦੇਵੈ ॥ ੫੦੪ ॥

**ਦੋਹਰਾ ॥**

ਅੰਗਦ ਸੰਗਤਿ ਕੋਂ ਕਹੈ ਭਲੀ ਤਰਹਿ ਸਮਝਾਇ ॥ ਭੁਲਹੁ ਨਾਹੀਂ ਭਰਮ ਕੈ ਜੇ ਗੁਰੁ ਢੁਕੈ ਆਇ ॥ ੫੦੫ ॥

**ਚੌਪਈ ॥**

ਅੰਗਦੁ ਸੰਗਤਿ ਕੋਂ ਸਮਝਾਵੈ ॥ ਇਤਿਹਾਸਿਕ ਕਥਾ ਕਹਿ ਆਖਿ ਸੁਣਾਵੈ ॥
ਰਾਮਚੰਦ ਕਹਿ ਲਛਮਣ ਤਾਈ ॥ ਜਾਹਿ ਲਜਾਉ ਬਸਸਟਿ ਗੁਸਾਂਈ[4] ॥
ਗਜਣੀ ਧਰਤੀ ਹੈਗੀ ਜਹਾਂ ॥ ਬਸਿਸਟੁ ਗੁਸਾਈ ਬਸਈ ਤਹਾਂ ॥
ਜੌਂ ਲਛਮਣੁ ਗਜਣੀ ਮਹਿ ਆਯਾ ॥ ਬਸਿਸਟੁ ਗੁਸਾਂਈ ਸਾਂਗੁ ਬਣਾਯਾ ॥ ੫੦੬ ॥

**ਦੋਹਰਾ ॥**

ਲਛਮਣ ਦੇਖਤਿ ਮੁੜਿ ਪਯਾ ਨਾਹਨ ਏਹੁ ਬਸਿਸਟੁ ॥ ਰਾਮਚੰਦ ਆਗਯਾ ਕਰੀ ਏਹੁ ਤੋਂ ਮਹਾਂ ਭ੍ਰਸਟ[5] ॥ ੫੦੭ ॥

---

1. ਇਹ ਸਲੋਕ ਗੁਰਬਾਣੀ ਦਾ ਨਹੀਂ 2. ਹਜ਼ਾਰਾਂ 3. ਧਨੁਖਧਾਰੀ, ਭੀਲਾਂ ਵਿੱਚੋਂ ਨਿਕਲੀ ਇਕ ਨੀਚ ਜਾਤੀ 4. ਵਸ਼ਿਸ਼ਟ, ਰਾਮ ਜੀ ਦਾ ਗੁਰੂ 5. ਪਤਿਤ ਹੋਇਆ

**ਦੋਹਰਾ ॥**

ਨਾਨਕੁ ਨਾਨਕੁ ਹੁਇ ਰਹਾ ਸਾਰੇ ਹੀ ਜਗ ਮਾਂਹਿ ॥ ਗੋਰਖੁ ਆਖੇ ਨਾਨਕਾ ਕੋ ਸਾਥੀ ਭਜੈਂ ਕਿ ਨਾਹਿ ॥ ੪੯੮ ॥

**ਚੌਪਈ ॥**

ਨਾਨਕੁ ਆਖੇ ਗੋਰਖ ਜੋਗੁ ॥ ਤੈ ਕੋਈ ਸਾਥੀ ਕੀਤਾ ਹੋਗੁ ॥
ਚਹੁ ਜੁਗਾ ਕਾ ਗੁਰੂ ਭਣੀਜੈ ॥ ਸੋ ਸਾਥੀ ਕਹੁ ਕਿਤੁ ਬਿਧਿ ਕੀਜੈ ॥
ਸਤਿਜੁਗੁ ਤ੍ਰੇਤਾ ਦ੍ਵਾਪਰੁ ਦੇਖਾ ॥ ਮਨ ਕਾ ਸਾਥੀ ਕੋਇ ਨ ਪੇਖਾ ॥
755.ੳ ਗੋਰਖ ਨਾਥ ਸਲੋਕੁ ਸੁ / ਣਾਯਾ ॥ ਅਰਥ ਸਮੇਤ ਭਲੂਕਰ ਗਾਯਾ ॥ ੪੯੯ ॥

**ਸਲੋਕੁ ॥**

ਮਨ ਸਮਾਨ ਕੋਈ ਮਿਲੇ ਨ ਸਾਥੀ ਗੁਰ ਸਮਾਨ ਕੋ ਚੇਲਾ ॥ ਸਬਦ ਸਮਾਨ ਕੋਉ ਮਿਲੇ ਨ ਸੂਰਾ ਇਉ ਗੋਰਖ ਨਾਥੁ ਫਿਰੈ ਅਕੇਲਾ ॥੧ ॥[1]

**ਦੋਹਰਾ ॥**

ਨਾਨਕੁ ਆਖੇ ਗੋਰਖ ਮਗਰੁ ਨ ਛੋਡਹਿ ਲੋਕ ॥ ਕਈ ਸਹੰਸ੍[2] ਜੁੜਹਿ ਜੀਅ ਰਹਹਿ ਚਫੇਰਾ ਰੋਕ ॥ ੫੦੦ ॥

**ਚੌਪਈ ॥**

ਗੋਰਖ ਆਖੇ ਨਾਨਕ ਤਾਂਈ ॥ ਏਹਿ ਤਿਆਗਹੁ ਜਗ ਵਡਿਆਈ ॥
ਕੋਈ ਐਸਾ ਸਾਂਗ ਬਨਾਇ ॥ ਦੇਖਿ ਸਭੋ ਕੋਈ ਤੁਟਿ ਜਾਇ ॥
ਤੌ ਗੁਰੁ ਨਾਨਕ ਸਾਂਗ ਉਠਾਯਾ ॥ ਬਹੁਤ ਲੋਕ ਤੁਟੈ ਕ੍ਰ ਮਾਯਾ ॥
ਰਹਦੇ ਰਹੇ ਜੁ ਥੋੜੇ ਜੇਹੇ ॥ ਤਿਨ ਕੈ ਲੀਏ ਸਾਂਗ ਕਿਨੇਹੇ ॥ ੫੦੧ ॥

**ਦੋਹਰਾ ॥**

ਦੁਏ ਕੁਤੇ ਦੁਇ ਕੁਤੀਆ ਕੀਤਾ ਧਾਣਕ[3] ਰੂਪੁ ॥ ਛੁਰਾ ਬਧਾਯਾ ਲੱਕਿ ਸੌ ਹੋਆ ਹੋਰੁ ਸਰੂਪੁ ॥ ੫੦੨ ॥

**ਸੋਰਠਾ ॥**

ਸਭੇ ਉਠੇ ਕੂਕੁ ਨਾਨਕ ਰਲਿਆ ਧਾਣਕੀ ॥ ਪੈ ਗਈ ਕਾਈ ਚੂਕ ਭਲਾ ਦਰਵੇਸੁ ਫਕੀਰ ਸਾ ॥ ੫੦੩ ॥

**ਚੌਪਈ ॥**

ਸਭਾ ਹੀ ਤੁਟਿ ਗਈ ਲੁਕਾਈ ॥ ਇਕੋ ਅੰਗਦੁ ਸੰਗਿ ਰਹਜਾ ਈ ॥
ਅੰਗਦ ਕੋ ਗੁਰੁ ਨਾਨਕ ਕਹਿਈ ॥ ਮੁੜਿ ਕੇ ਜਾਹਿ ਨ ਏਥੇ ਰਹਿਈ ॥
ਬਚਨੁ ਮੰਨ ਮੁੜਿ ਕੈ ਘਰਿ ਆਯਾ ॥ ਤੁਟੇ ਭੰਨੇ ਬਹੁੜਿ ਮਿਲਾਯਾ ॥
ਚਰਨ ਧੋਇ ਚਰਨਾਮਤ ਲੇਵੈ ॥ ਪ੍ਰਸਾਦ ਜਿਵਾਵੇ ਆਦਰੁ ਦੇਵੈ ॥ ੫੦੪ ॥

**ਦੋਹਰਾ ॥**

ਅੰਗਦ ਸੰਗਤਿ ਕੌ ਕਹੈ ਭਲੀ ਤਰਹਿ ਸਮਝਾਇ ॥ ਭੁਲਹੁ ਨਾਹੀਂ ਭਰਮ ਕੈ ਜੇ ਗੁਰੁ ਢੁਕੈ ਆਇ ॥ ੫੦੫ ॥

**ਚੌਪਈ ॥**

ਅੰਗਦੁ ਸੰਗਤਿ ਕੌ ਸਮਝਾਵੈ ॥ ਇਤਿਹਾਸਿਕ ਕਥਾ ਕਹਿ ਆਖਿ ਸੁਣਾਵੈ ॥
ਰਾਮਚੰਦ ਕਹਿ ਲਛਮਣ ਤਾਈ ॥ ਜਾਹਿ ਲਜਾਉ ਬਸਸਟਿ ਗੁਸਾਂਈ[4] ॥
ਗਜਣੀ ਧਰਤੀ ਹੈਗੀ ਜਹਾਂ ॥ ਬਸਿਸਟੁ ਗੁਸਾਈ ਬਸਈ ਤਹਾਂ ॥
ਜੌ ਲਛਮਣੁ ਗਜਣੀ ਮਹਿ ਆਯਾ ॥ ਬਸਿਸਟੁ ਗੁਸਾਂਈ ਸਾਂਗੁ ਬਣਾਯਾ ॥ ੫੦੬ ॥

**ਦੋਹਰਾ ॥**

ਲਛਮਣ ਦੇਖਤਿ ਮੁੜਿ ਪਯਾ ਨਾਹਨ ਏਹੁ ਬਸਿਸਟੁ ॥ ਰਾਮਚੰਦ ਆਗਯਾ ਕਰੀ ਏਹੁ ਤੌ ਮਹਾਂ ਭ੍ਰਸਟ[5] ॥ ੫੦੭ ॥

---

1. ਇਹ ਸਲੋਕ ਗੁਰਬਾਣੀ ਦਾ ਨਹੀਂ 2. ਹਜ਼ਾਰਾਂ 3. ਧਨੁਖਧਾਰੀ, ਭੀਲਾਂ ਵਿੱਚੋਂ ਨਿਕਲੀ ਇਕ ਨੀਚ ਜਾਤੀ 4. ਵਸ਼ਿਸ਼ਟ, ਰਾਮ ਜੀ ਦਾ ਗੁਰੂ 5. ਪਤਿਤ ਹੋਇਆ

755.ਅ **ਚੌਪਈ ॥**

ਲਛਮਣ ਤਬ ਨਿੰਦ੍ਰਾ ਆਈ ॥ ਰਾਮਚੰਦ ਤਦ ਦਈ ਦਿ / ਖਾਈ ॥
ਲਛਮਣ ਏਹੁ ਬਸਿਸਟ ਗੁਸਾਂਈ ॥ ਸਾਂਗ ਬਣਾਯਾ ਭਰਮਨ ਭਾਈ ॥
ਮੁੜਿ ਕੈ ਲਛਮਣੁ ਫੇਰਿ ਸਿਧਾਯਾ ॥ ਬਸਿਸਟੁ ਗੁਸਾਂਈ ਕੈ ਢਿਗਿ ਆਯਾ ॥
ਲਕ ਛੁਰਾ ਅਰ ਸੂਰੀ ਚਾਰੇ ॥ ਧਾਨਕ ਰੂਪੀ ਸਾਨੇ[1] ਮਾਰੇ ॥ ੫੦੮ ॥

**ਦੋਹਰਾ ॥**

ਲਛਮਣ ਕੌਂ ਗਹਿ ਕੈ ਕਹੈ ਅਬਹਿ ਮਰਾਵੋ ਤੋਹਿ ॥ ਮੁੜਿ ਮੁੜਿ ਮੈਥੇ ਆਵਸਹਿ ਕਹਾਂ ਸਤਾਵਹਿ ਮੋਹਿ ॥ ੫੦੯ ॥

**ਚੌਪਈ ॥**

ਮੈ ਨਾ ਛੋਡੋਗਾ ਤੁਝ ਤਾਈ ॥ ਅਕੈ ਤ ਮੋ ਪਹਿ ਫੇਰਿ ਨ ਆਂਈ ॥
ਲਛਮਣੁ ਬੋਲੈ ਫੇਰਿ ਨ ਆਵਾਂ ॥ ਅਬਿ ਮੁਝ ਛਾਡੋ ਘਰ ਕੋ ਜਾਵਾਂ ॥
ਤਬ ਲਛਮਣੁ ਮੁੜਿ ਘਰਿ ਕੌਂ ਗਯਾ ॥ ਰਾਮਚੰਦ ਕਾ ਸੁਪਨਾ ਭਯਾ ॥
ਲਛਮਣ ਬਸਿਸਟ ਗੁਸਾਂਈ ਏਹੁ ॥ ਮੁੜਿ ਕੈ ਸਾਰ ਇਸੇ ਕੀ ਲੇਹੁ ॥ ੫੧੦ ॥

**ਦੋਹਰਾ ॥**

ਲਛਮਣ ਦੇਖੈ ਜਾਗ ਕੈ ਕਹਾਂ ਚਲਿਤਰੁ ਹੋਇ ॥ ਹਾਲੁ ਜੇਹਾ ਤ ਕਛੁ ਨਹੀਂ ਏਥੇ ਕੌਤਕੁ ਕੋਇ ॥ ੫੧੧ ॥

**ਸੋਰਠਾ ॥**

ਚਰਨੀ ਲਾਗੋ ਜਾਇ ਹੋਣੀ ਹੋਇ ਸੁ ਹੋਇ ਹੈ ॥ ਲਛਮਣੁ ਚਲਿਆ ਧਾਇ ਮਿਲਿਆ ਜਾਇ ਬਸਸਟ ਕੋ ॥ ੫੧੨ ॥

**ਚੌਪਈ ॥**

ਬਸਿਸਟਿ ਗੁਸਾਂਈ ਸੂਰੀ ਕੁਠੀ[3] ॥ ਲਛਮਣ ਕੈ ਮਨ ਏਹੁ ਉਠੀ ॥
ਏਥੇ ਕੋਈ ਸਾਂਗੁ ਵਰਤੈ ॥ ਆਈ ਲਛਮਣ ਕੈ ਜੀਅ ਉਤੇ ॥
ਬਸਿਸਟੁ ਗੁਸਾਂਈ ਬੋਲੇ ਰੁਖਾ ॥ ਮੈ ਜਾਣੋਂ ਤੂ ਫਿਰਦਾ ਭੁਖਾ ॥
ਆਉ ਖਾਹਿ ਸੂਰੀ ਕਾ ਮਾਸੁ ॥ ਲਛਮਣੁ ਲਾਗਾ ਖਾਣ ਗਿਰਾਸੁ[3] ॥ ੫੧੩ ॥

**ਦੋਹਰਾ ॥**

ਸੂਰੀ ਤੇ ਸੂਰਣੁ[4] ਭਯਾ ਜਿਮੀਕੰਦ ਜਿਹਿ ਨਾਉ ॥ ਬਸਿਸਟੁ ਗੁਸਾਂਈ ਹੁਇ ਗਯਾ ਦੂਰ ਭਯਾ ਭਰਮਾਉ ॥ ੫੧੪ ॥

**ਚੌਪਈ ॥**

ਬਸਿਸਟੁ ਗੁਸਾਂਈ ਚੌਕੇ ਮਾਹੀ ॥ ਤਿਲਕੁ ਜਨੇਊ ਧਾਣਕੁ ਨਾਹੀਂ ॥
ਸਾਂਗੁ ਭਰਮ ਕਾ ਦੀਨਾ ਡਾਰ ॥ ਲਛਮਣ ਕੈ ਮਨ ਭਯਾ ਕਰਾਰੁ ॥
ਮਹਾਂਪੁਰਖ ਸਾਂਗ ਕ੍ਰਦੇ ਆਏ ॥ ਸੰਗਤਿ ਕੌਂ ਅੰਗਦੁ ਸਮਝਾਏ ॥
ਸਿਰੁ ਵੇਚਿਯਾ ਤੁਸਾਂ ਸਤਿਗੁਰੁ ਆਗੇ ॥ ਜੇ ਗੁਰੁ ਆਵੈ ਜਾਹੁ ਨ ਭਾਗੇ ॥ ੫੧੫ ॥

**ਦੋਹਰਾ ॥**

ਸਿਖਾਂ ਨੂੰ ਦਿੜਤਾ ਦਈ ਦੇ ਕੇ ਪਿਛਲੀ ਸਾਖ[5] ॥ ਸਿਖ ਸਭੇ ਤਕੜੇ ਭਏ ਮਨ ਤੇ ਤਜੀ ਬਿਆਖਿ[6] ॥ ੫੧੬ ॥

**ਸੋਰਠਾ ॥**

756.ੳ ਤਾ ਕੇ ਤੇੜਿ ਗੁਪੀਨ[7] ਆਯਾ ਸਤਿਗੁਰੁ ਤੁਰਤ ਹੀ ॥ ਹੂਏ ਸਿਖ ਅ / ਧੀਨ ਆਇ ਸਭੇ ਪੈਰੀ ਪਏ ॥ ੫੧੭ ॥

**ਚੌਪਈ ॥**

ਮੋਢੇ ਕੁਤਕਾ[8] ਤੇੜਿ ਗੁਪੀਨ ॥ ਲੋਕ ਉਠੇ ਸਭ ਭਏ ਅਧੀਨ ॥
ਰਬਿ ਜੋੜਿ ਕਰ ਪੈਰੀ ਪਾਹਿ ॥ ਗੁਰੁ ਨਾਨਕ ਤਬ ਭੀਜੇ ਨਾਹਿ ॥

---

1. ਕਿਰਲੇ ਵਾਂਗ ਇਕ ਜੀਵ, ਜਿਸ ਦਾ ਤੇਲ ਵੀ ਕਢਿਆ ਜਾਂਦਾ ਹੈ, ਸਾਹਨਾ 2. ਸੂਰੀ ਨੂੰ ਮਾਰਿਆ 3. ਬੁਰਕੀ,ਗ੍ਰਾਹੀ 4. ਸੂਰਣ, ਜਿਮੀਕੰਦ 5. ਸਾਖੀ 6. ਖੋਟ 7. ਕੁਪੀਨ, ਲੰਗੋਟਾ 8. ਛੋਟਾ ਅਤੇ ਮੋਟਾ ਸੋਟਾ

ਕੌਨੁ ਤੁਮੇ ਹਮ ਸਿਖ ਤੁਮਾਰੇ ॥ ਕਦਿ ਕੈ ਹੂਏ ਸਿਖਿ ਹਮਾਰੇ ॥
ਮੈ ਤੁਸੀ ਕਹੁ ਕਦ ਸਿਖਿ ਕੀਏ ॥ ਅਸੀ ਸਿੱਖਿ ਆਪਿ ਹੀ ਥੀਏ ॥ ੫੧੮ ॥

**ਦੋਹਰਾ ॥**
ਤੂ ਸਭਦੁ ਕਿਦੂ ਬਾਹਰਾ ਤੈਨੂ ਕੀ ਪਰਵਾਹਿ ॥ ਸਿਖ ਹੋਣ ਦੀ ਮਨ ਸਿਖੇ ਸਾਨੂੰ ਹੀ ਸੀ ਚਾਹਿ ॥ ੫੧੯ ॥

**ਚੌਪਈ ॥**
ਕੁਤਕੀ ਕਾਢਿ ਪਜਾ ਤਬ ਮਾਰਨਿ ॥ ਕੌਣੁ ਜਾਣੇ ਕੀ ਬਣਿਆ ਕਾਰਨ ॥
ਜੇ ਕੋ ਆਪੇ ਹੌ ਸਿਖੁ ਤੇਰਾ ॥ ਤਿਸਨੂ ਕੁਸਹ ਬੇਰਾ ਬੇਰਾ ॥
ਏਉ ਕਹੋ ਸਿਖਿ ਤੇਰੇ ਨਾਹੀ ॥ ਤੈਨੂ ਛਡੋਗਾ ਹੌ ਤਾਂ ਹੀ ॥
ਸਿਖਿ ਸਭੇ ਤਬ ਹੀ ਭਜਿ ਗਏ ॥ ਅੱਡੋ ਅੱਡੀ ਸਭ ਲੁਕਿ ਪਏ ॥ ੫੨੦ ॥

**ਦੋਹਰਾ ॥**
ਇਕੋ ਅੰਗਦੁ ਰਹਿ ਗਯਾ ਹੋਰ ਗਈ ਸਭ ਤੁੱਟਿ ॥ ਕੋਈ ਰਹਿਜੈ ਨ ਸਾਬਤੀ ਇਕਸੇ ਅੰਗਦਿ ਛੁੱਟਿ ॥ ੫੨੧ ॥

**ਸੋਰਠਾ ॥**
ਸੀ ਕਾਮਲੁ ਦਰਵੇਸੁ ਆਖਹਿ ਲੋਕ ਪੁਕਾਰਕੇ ॥ ਕਹੁ ਕੀ ਹੋਆ ਏਸੁ ਨਾਨਕ ਧਾਣਕੁ ਹੋਇ ਗਯਾ ॥ ੫੨੨ ॥

**ਚੌਪਈ ॥**
ਸਾਂਗੁ ਅਰੰਭਣਿ ਲਾਗਾ ਹੋਰੁ ॥ ਅੰਗਦੁ ਬਿਨੋ ਕਰੇ ਕਰ ਜੋਰ ॥
ਮੋ ਬਿਨੁ ਕੋਈ ਹੋਰੁ ਨ ਹਈ ॥ ਹੋਰੁ ਸਾਂਗ ਕੀਚੇ ਕਿਸੁ ਲਈ ॥
ਇਕੋ ਜੀਉ ਮੇਰਾ ਹੁਣ ਗਹਜਾ ॥ ਮਾਰੁ ਛਡ ਅੰਗਦ ਇਵ ਕਹਿਯਾ ॥
ਨਾਨਕੁ ਬੋਲੇ ਤੂ ਭੀ ਜਾਹਿ ॥ ਮਾਰੁ ਛਡ ਮੈਂ ਜਾਵੌਂ ਨਾਹਿ ॥ ੫੨੩ ॥

**ਦੋਹਰਾ ॥**
ਅੰਗਦੁ ਮਗਰੁ ਨ ਛੋਡਈ ਨਾਨਕੁ ਰਹਿਜਾ ਡਰਾਇ ॥ ਅੱਗੇ ਨਾਨਕੁ ਜਾਵਸੀ ਅੰਗਦੁ ਪਾਛੇ ਜਾਇ ॥ ੫੨੪ ॥

**ਚੌਪਈ ॥**
ਜਾਤੇ ਜਾਤੇ ਪਏ ਉਜਾੜਿ ॥ ਅੰਗਦ ਸੇਤੀ ਕੀਤੀ ਝਾੜਿ[1] ॥
ਆਗੇ ਓਥੇ ਚਿਖਾ ਦਿਸਿ ਜਾਈ ॥ ਦੋਇ ਖਲੋਤੇ ਜਾਇ ਉਥਾਈ ॥
ਸਿੜੀ ਉਤੇ ਮੁਰਦਾ ਖਫਣਾਯਾ[2] ॥ ਗੁਰੂਨਾਨਕ ਤਬ ਬਚਨੁ ਅਲਾਯਾ ॥
ਅਕੈ ਤ ਇਸਿ ਮੁਰਦੇ ਕੌ ਖਾਹਿ ॥ ਨਾਹਤ ਹਟਿ ਪਾਛੈ ਕੌ ਜਾਹਿ ॥ ੫੨੫ ॥

**ਦੋਹਰਾ ॥**
ਜੇ ਤੂ ਮੇਰਾ ਸਿਖੁ ਹੈ ਇਸ ਮੁਰਦੇ ਕੋ ਖਾਹਿ ॥ ਨਾਹਿ ਤ ਜਾਹਿ ਪਿਛਾਹਿ ਖਾਇ ਸਕੈ ਜੇ ਨਾਹਿ ॥ ੫੨੬ ॥

**ਚੌਪਈ ॥**
ਪੈਰਾ ਥੋ ਸਿਰ ਦੀ ਵਲਿ ਜਾਇ ॥ ਨਾਨਕੁ ਆਖੇ ਸਕਹਿ ਨ ਖਾਇ ॥
ਆਖਹੁ ਤੋ ਪੈਰਾ ਵਲਿ ਖਾਂਉ ॥ ਆਖਹੁ ਤੌਂ ਸਿਰਿ ਦੀ ਵਲਿ ਜਾਉ ॥
ਪੈਰਾ ਦੀ ਵਲਿ ਹੁਇ ਕੈ ਖਾਹਿ ॥ ਉਤਹੁ ਕਪੜਾ ਵੇਖਹੁ ਲਾਹਿ ॥
756.ਅ / ਅੰਗਦ ਖੱਫਣੁ ਲਾਹੇ ਦੇਖੇ ॥ ਲੋਥ ਪਈ ਸੀਰੇ[3] ਦੀ ਵੇਖੇ ॥ ੫੨੭ ॥

**ਦੋਹਰਾ ॥**
ਵਾਹੁ ਵਾਹੁ ਕਰ ਉਠਿਆ ਅੰਗਦੁ ਮੁਖਹੁ ਸਲਾਹਿ ॥ ਧਨੁ ਧਨੁ ਤੇਰਾ ਕੌਤਕੌਂ[4] ਵਾਹਿਗੁਰੂ ਤੂ ਵਾਹਿ ॥ ੫੨੮ ॥

---

1. ਝਗੜਾ, ਲੜਾਈ 2. ਖੱਫਣ ਪਾਇਆ 3. ਮਠਿਆਈ ਦੀ 4. ਕੌਤਕ, ਚਰਿਤਰ

**ਚੌਪਈ ॥**

ਨਜਰਿ ਉਤਾਂਹ ਕਰਕੇ ਵੇਖੇ ॥ ਗੁਰੁ ਨਾਨਕੁ ਜਿਉ ਦਾ ਤਿਉ ਪੇਖੇ ॥
ਸਾਂਗ ਭ੍ਰਮ ਦਾ ਹੋਇਆ ਦੂਰਿ ॥ ਜਿਉ ਨਿਸਿ ਬੀਤੀ ਚੜਿਆ ਸੂਰਿ[1] ॥
ਗੁਰੁ ਨਾਨਕ ਤਬ ਕਹਿ ਕਹਿ ਹਸਿਆ ॥ ਗੁਰ ਅੰਗਦ ਕੈ ਮਨ ਮਹਿ ਵਸਿਆ ॥
ਠੱਗੀ ਕੀਤੀ ਸੰਗਤਿ ਨਾਲਿ ॥ ਸਾਂਗ ਨ ਕਿਨਹੀ ਸਕਿਆ ਸਮਾਲਿ ॥ ੫੨੯ ॥

**ਦੋਹਰਾ ॥**

ਤ੍ਰਾਹਿ ਤ੍ਰਾਹਿ ਸਰਨਾਗਤੀ ਰਾਖੁ ਰਾਖੁ ਗੁਰਦੇਵ ॥ ਧਨੁ ਪੁਰਖਾ ਤੂੰ ਅੰਗਦਾ ਗੁਰ ਜੀ ਕਹਿਆ ਏਵ ॥ ੫੩੦ ॥

**ਚੌਪਈ ॥**

ਗੁਰ ਨਾਨਕ ਅੰਗਦ ਕੌ ਕਹਿਯਾ ॥ ਭਲਾ ਪੁਰਖਾ ਤੂੰ ਤਕੜਾ ਰਹਿਯਾ ॥
ਤੇਰੀ ਕ੍ਰਿਪਾ ਦੀ ਤਕੜਾਈ ॥ ਆਪਹੁ ਕਛੂਨ ਕੀਤਾ ਜਾਈ ॥
ਤਿਸੁ ਤੂ ਰਾਖਹਿ ਆਪਿ ਦਿਆਲਾ ॥ ਜਿਸੁ ਊਪਰਿ ਹੋਵਸਿ ਕ੍ਰਿਪਾਲਾ ॥
ਜਾਹਿ ਅੰਗਦੁ ਅਬਿ ਤੈ ਜਗੁ ਜੀਤਾ ॥ ਜੋ ਦੇਣਾ ਸੀ ਸੋ ਦੇ ਦੀਤਾ ॥ ੫੩੧ ॥

**ਦੋਹਰਾ ॥**

ਜੋ ਕਛੁ ਲੈਣਾ ਮੰਗਿ ਲੈ ਵਰਬ੍ਰਹ[2] ਹੋ ਮੋਹਿ ॥ ਚਰਨਾ ਕੈ ਸੰਗਿ ਰਾਖਿ ਲੈ ਮੈਂ ਸਰਨਾਗਤ ਤੋਹਿ ॥ ੫੩੨ ॥

**ਸੋਰਠਾ ॥**

ਜੋ ਤੋੜੀ ਸੋ ਮੇਲੁ ਅੰਗਦ ਕੀਨੀ ਬੇਨਤੀ ॥ ਦੇਖਿ ਤੁਮਾਰਾ ਖੇਲੁ ਸਭੇ ਲੋਕ ਫਿਰਿ ਤੁਟਿ ਗਏ ॥ ੫੩੩ ॥

**ਚੌਪਈ ॥**

ਅੰਗਦ ਸੰਗਤਿ ਸਭਿ ਬਖਿਸਾਈ ॥ ਸੰਗਤਿ ਅੰਗਦ ਮਗਰ ਲਗਾਈ ॥
ਤੇਰੇ ਪਿਛੇ ਬਖਿਸੀ ਸੰਗਤਿ ॥ ਡਡੌਤਿ ਬੰਦਨਾ ਕੀਨੀ ਅੰਗਦ ॥
ਤੂ ਗੁਰਦੇਉ ਸਭਿ ਸੰਗਤਿ ਤੇਰੀ ॥ ਤੇਰੇ ਉਪਰਿ ਕ੍ਰਿਪਾ ਮੇਰੀ ॥
ਤਬ ਅੰਗਦੁ ਡੇਰੇ ਕੌ ਆਯਾ ॥ ਨਾਨਕੁ ਸਚੇ ਖੰਡ ਬੁਲਾਯਾ ॥ ੫੩੪ ॥

**ਦੋਹਰਾ ॥**

ਜਗਤ ਤੁਮਾਰਾ ਸਿੱਖ ਸਭੁ ਤੂਸਭ ਕਾ ਗੁਰਦੇਉ ॥ ਚਲੁ ਅੰਗਦ ਅਬਿ ਨਾਮੁ ਜਪੁ ਨਾਨਕ ਕਹਿਆ ਏਉ ॥ ੫੩੫ ॥

**ਚੌਪਈ ॥**

ਗੁਰੁ ਨਾਨਕ ਪਹੁਤਾ ਦਰਗਾਹਿ ॥ ਕਹਿ ਕਹਿ ਹੱਸੇ[3] ਬੇਪਰਵਾਹਿ ॥
ਕਹੁ ਨਾਨਕ ਭੇਦੀ ਤੂ ਭਲਾ ॥ ਹਾਥ ਜੋੜਿ ਕਰਿ ਨਾਨਕੁ ਖਲਾ ॥
ਕਿਉ ਨਾਨਕ ਤੈਂ ਸਾਂਗੁ ਬਣਾਯਾ ॥ ਕਾਂ ਕੈ ਲੀਏ ਜਗੁ ਭਰਮਾਯਾ ॥
ਤੂਤੋ ਭੇਜਯਾ ਜਗਤੁ ਤਰਾਵਨਿ ॥ ਨਾਮੁ ਦਾਨੁ ਇਸਨਾਨੁ ਦਿੜਾਵਨਿ ॥ ੫੩੬ ॥

**ਦੋਹਰਾ ॥**

757.ੳ ਮੈ ਨ ਬਨਾਯਾ ਰੂਪੁ ਇਹੁ ਤੁਮਰਾ ਕੀਤਾ ਹੋਇ ॥ ਤੁ ਨਾ ਕਰਹਿ ਜੇ ਪਾਰਬ੍ਰਹਮ ਤ ਮੈ ਕਰਸੋ ਨ ਕੋ / ਇ ॥ ੫੩੭ ॥

**ਚੌਪਈ ॥**

ਮੈ ਤਾ ਜਨਮੁ ਖਤ੍ਰੀ ਕਾ ਦੀਆ ॥ ਧਾਣਕ ਰੂਪੁ ਕਦਹੁ ਮੈ ਕੀਆ ॥
ਤਿਲਕੁ ਜਨੇਊ ਚੌਂਕਾ ਧੋਤੀ ॥ ਜੋ ਉਤਮੁ ਕਿਰਿਆ ਹੈ ਹੋਤੀ ॥
ਗਾਇਤ੍ਰੀ ਸੰਧਿਯਾ ਤਰਪਨੁ ਕਰੇ ॥ ਅਪਵਿਤ੍ ਕਰਮ ਸਭੇ ਪਰਹਰੇ ॥
ਤਿਤੁ ਘ੍ ਜਨਮੁ ਦਯਾ ਅਬ ਤੈਨੂ ॥ ਏਹੁ ਉਲਾਮਾ ਕੇਹਾ ਮੈਨੂ ॥ ੫੩੮ ॥

**ਦੋਹਰਾ ॥**

ਅੰਤ੍ ਮੇਰੇ ਪਾਈਆ ਬਹਤੁ ਬਲਾਈ ਤੋਹਿ ॥ ਅੰਦਰੁ ਅਪਨਾਂ ਸੋਧਿ ਕੈ ਬਾਹਰੁ ਕੀਆ ਮੋਹਿ ॥ ੫੩੯ ॥

---

1. ਸੂਰਜ 2. ਵਰ ਦੇਣ ਲਈ 3. ਉਚੀ ਉਚੀ ਹੱਸੇ

**ਚੌਪਈ ॥**

ਤਿਤੁ ਪ੍ਰਥਾਇ ਇਕੁ ਸਬਦੁ ਅਲਾਯਾ ॥ ਰਾਗ ਪਾਇ ਕੈ ਅਰਜੁ ਸੁਣਾਯਾ ॥
ਏਕੁ ਸਆਨੁ ਦੁਇ ਸੁਆਨੀ ਨਾਲਿ ॥ ਨਿਤ ਉਠਿ ਭਉਕਹਿ ਸਦ ਬਿਆਲ ॥
ਕੂੜੁ ਛੁਰਾ ਮਿਠਾ ਮੁਰਦਾਰੁ ॥ ਧਾਨਕ ਰੂਪ ਰਹਾ ਕਰਤਾਰ ॥
ਮੈ ਵਿਗੜੇ ਰੂਪ ਫਿਰਾ ਵਿਕਰਾਲ[1] ॥[2] ਮੈ ਪਤਕੀ ਪੰਦ ਨ ਕਰਣੀ ਕੀ ਕਾਰ ॥ ੫੪੦ ॥

**ਦੋਹਰਾ ॥**

ਮੈ ਇਹੁ ਆਸ ਅਧਾਰੁ ਹੈ ਨਾਮੁ ਤੇਰਾ ਕ੍ਰਤਾਰ ॥ ਨਾਮੁ ਤਾਰੇ ਸੰਸਾਰ ਕੋ ਔਰੁ ਨ ਅਸ ਅਧਾਰੁ ॥ ੫੪੧ ॥

**ਚੌਪਈ ॥**

ਆਪਿ ਕਹੇ ਨਾਨਕ ਕੈ ਤਾਈ ॥ ਸੁਰਤਿ ਸਾਖਿਣਿ ਨਿਮਾਰ ਮਿਟਾਈ ॥
ਫਾਹੀ ਸੁਰਤਿ ਮਲੁ ਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥
ਕਾਮ ਕ੍ਰੋਧ ਦੋਇ ਵਸਹਿ ਚੰਡਾਲ ॥ ਹਉ ਨਾਨਕ ਰੂਪ ਰਹਾ ਕਰਤਾਰ ॥
ਉਹੁ ਨਾਨਕ ਤਮੁਰੇ ਹਲਾਲ ਖੋਰ ॥ ਮੈ ਹਰਾਮੁ ਖੁਰਦਨੀ ਦੁਸਟ ਚੋਰੁ ॥ ੫੪੨ ॥

**ਦੋਹਰਾ ॥**

ਨਾਨਕ ਮੇਰਾ ਨਾਮੁ ਲੈ ਪਾਪ ਉਤਾਰੇ ਧੋਇ ॥ ਸਿਮਰਨਿ ਆਗੇ ਰਾਮਕੈ ਪਾਪੁ ਨ ਠਹਿਰੇ ਕੋਇ ॥

**ਚੌਪਈ ॥**

ਇਤਿ ਮੁਖਿ ਨਿੰਦਿਆ ਕਰੋ ਦਿਨੁ ਰਾਤਿ ॥ ਪਰ ਘਰਿ ਜੋ ਹੀ ਨੀਚ ਸਨਾਤਿ ॥
ਬਹੁਤਾ ਕੂੜ ਉਠਾਇਆ ਭਾਰੁ ॥ ਧਾਨਕ ਰੂਪ ਰਹਾ ਕਰਤਾਰ ॥
ਮੈ ਤੇਰਾ ਕੀਤਾ ਨ ਜਾਤਾ ਹਰਾਮ ਖੋਰੁ ॥ ਕਿਆ ਮੁਹਿਦੇਸਾ ਦੁਸਟੁ ਚੋਰੁ ॥
ਨਾਨਕ ਨੀਚੁ ਕਹੈ ਵੀਚਾਰੁ ॥ ਮੈ ਧਾਨਕ ਰੂਪ ਰਹਾ ਕਰਤਾਰ ॥ ੫੪੪ ॥

**ਦੋਹਰਾ ॥**

ਮਿਹਰ ਕਰੀ ਪਤ ਅਪਣੀ ਦੀਆ ਭਗਤਿ ਭੰਡਾਰੁ ॥ ਜਿਨਿ ਹਰਿ ਨਾਮੁ ਜਪਾਇਆ ਦਾਸ ਨਾਨਕ ਤਿਸੁ ਬਲਿਹਾਰ ॥ ੫੪੫ ॥

**ਚੌਪਈ ॥**

ਅਬ ਨਾਨਕ ਐਸਾ ਭੇਖੁ ਧਰੋ ॥ ਨਿੰਦਿਆ ਤੇਰੀ ਕੋਇ ਨ ਕਰੋ ॥
ਅਭਗਤਾ ਕੀ ਨਿੰਦਯਾ ਕਰੈ ॥ ਅਵਸ ਨਰਕ ਘੋਰ ਜਾ ਪਰੈ ॥
ਦੀਨਾ ਨਾਮੁ ਦਾਨੁ ਇਸਨਾਨੁ ॥ ਸੀਲੁ ਸੰਜਮੁ ਅਰੁ ਭਗਤਿ ਗਿਆਨੁ ॥
ਦੇਖ ਜਾਨਾ ਕਹਾ ਅਥਿ ਜਾਹਿ ॥ ਮਨ ਤੇ ਧੋਖਾ ਸਗਲਾ ਲਾਹਿ ॥ ੫੪੬ ॥

**ਸੋਰਠਾ ॥**

ਕਾਫੀ ਫੇਰਿ ਨ ਘਲਿ ਸਾਂਗੁ ਸਵਾਰਿ ਭ੍ਰਮਾਉਨਾ ॥ ਪਿਛਲੀ ਗੱਲ ਸਮਲਿ ਆਦਿ ਅੰਤੁ ਤੁਝ ਕੋ ਸੁਝੇ ॥ ੫੪੭ ॥

**ਦੋਹਰਾ ॥**

757.ਅ ਆਗਜਾ ਕਰਤੇ ਪੁਰਖ ਕੀ ਜਨਕ ਲਯਾ ਅਵਤਾਰੁ ॥ ਨਾਨਕੁ ਨਾਉ ਧਰਾਯਾ ਤਾਰਨ ਕੌ ਸੰ / ਸਾਰੁ ॥ ੫੪੮ ॥

**ਚੌਪਈ ॥**

ਪਾਰਬ੍ਰਹਮ ਕੀ ਆਗਜਾ ਆਈ ॥ ਭੇਜਜਾ ਪੰਥ ਚਲਾਵਨਿ ਤਾਂਈ ॥
ਨਾਨਕ ਅਪਨਾ ਪੰਥੁ ਚਲਾਵਹੁ ॥ ਸਮਾ ਜਾਤ ਹੈ ਗਹੁਰੁ ਨ ਲਾਵਹੁ ॥
ਤੂਤੋ ਭੇਜਜਾ ਜਗਤੁ ਤਰਾਵਨਿ ॥ ਨਾਮੁ ਦਾਨੁ ਇਸਨਾਨੁ ਦਿੜਾਵਨਿ ॥
ਪੰਥ ਚਲਾਯਾ ਮੰਨ ਰਜਾਇ ॥ ਜਿਉ ਆਗਜਾ ਕੀਤੀ ਹਰਿ ਰਾਇ ॥ ੫੪੯ ॥

---

1. ਭਿਆਨਕ 2. ਇਹ ਸ਼ਬਦ ਸ੍ਰੀ ਰਾਗ ਵਿੱਚ ਹੈ

**ਦੋਹਰਾ ॥**

ਸਿਖ ਸੇਵਕ ਸੰਗਤਿ ਕਰੀ ਆਗਯਾ ਪ੍ਰਭ ਕੀ ਪਾਇ ॥ ਚਰਨ ਧੋਇ ਪਾਹੁਲ ਦਈ ਸਚ ਸਬਦੁ ਸੁਣਾਇ ॥ ੫੫੦ ॥

**ਚੌਪਈ ॥**

ਨਵਾਂ ਬੰਧੇਜੁ ਬਣਾਯਾ ਸਾਰਾ ॥ ਸਭਨਾ ਪੰਥਾ ਪਾਸਹੁ ਨਿਯਾਰਾ ॥
ਵਾਹਿਗੁਰੂ ਮੰਤ੍ਰ ਕਰ ਦੀਆ ॥ ਚਹੁ ਨਾਵਾਂ ਕਾ ਏਕੋ ਕੀਆ ॥
ਵਾਹਗੁਰੁ ਜੋ ਜਪੈ ਜਪਾਵੈ ॥ ਨਾਨਕ ਪੰਥ ਮਾਂਹਿ ਸੋ ਆਵੈ ॥
ਊਚੁ ਨੀਚੁ ਨ ਜਾਤਿ ਵੀਚਾਰੇ ॥ ਚੜੇ ਨਾਵ ਤਿਸੁ ਪਾਰ ਉਤਾਰੇ ॥ ੫੫੧ ॥

**ਦੋਹਰਾ ॥**

ਵਾਸਦੇਵ ਗੋਬਿੰਦ ਹਰਿ ਚੌਥੇ ਰਾਮ ਕੋ ਨਾਮ ॥ ਮਥ[1] ਕਾਢੇ ਅਖਰ ਚਾਰ ਹੀ ਚਹੁ ਕਾ ਏਕੋ ਨਾਮੁ ॥ ੫੫੨ ॥

**ਚੌਪਈ ॥**

ਵਾਸਦੇਵ ਦੇ ਵਵਾ ਲੀਆ ॥ ਹਰਿ ਨਾਮ ਤੇ ਹਾਹਾ ਕੀਆ ॥
ਗੋਬਿੰਦ ਵਿਚਹੁ ਗਗਾ ਲੀਤਾ ॥ ਰਾਮ ਨਾਮ ਤੇ ਰਾਰਾ ਕੀਤਾ ॥
ਚਹੁ ਨਾਵਾਂ[2] ਕਾ ਏਕੋ ਨਾਮ ॥ ਵਾਸਦੇਵ ਹਰਿ ਗੋਬਿੰਦੁ ਰਾਮੁ ॥
ਵਾਹਗੁਰੁ ਜੋ ਕਹੇ ਅਕੇਰਾ ॥ ਫਲੁ ਹੋਵੈ ਚਹੁ ਨਾਵਾਂ ਕੇਰਾ ॥
ਵਾਹਗੁਰੂ ਕੋ ਸਿਖ ਜੋ ਸੇਵੈ ॥ ਚਹੁ ਨਾਵਾਂ ਕਾ ਜੋ ਫਲੁ ਲੇਵੈ ॥ ੫੫੩ ॥

**ਦੋਹਰਾ ॥**

ਪੈਰੀ ਪਾਣਾ ਸਤਿਗੁਰੂ ਏਹਿ ਚਲਾਈ ਰੀਤ ॥ ਨਾਮੁ ਦਾਨੁ ਇਸਨਾਨੁ ਦ੍ਰਿੜ ਦਯਾ ਧਰਮ ਸੋ ਪ੍ਰੀਤ ॥ ੫੫੪ ॥

**ਚੌਪਈ ॥**

ਗੁਰਮੁਖੀ ਅੱਖਰ ਨਵੇ ਬਣਾਏ ॥ ਅਪਨੇ ਪੰਥ ਮਹਿ ਵਰਤਾਏ ॥
ਆਰਤੀ ਸੋਹਲਾ ਸੋਦਰ ਰਹੁਰਾਸਿ ॥ ਦੁਇ ਕਰ ਜੋੜ ਕਰੀ ਅਰਦਾਸਿ ॥
ਧਰਮਪਾਲ ਥਾਪਿਆ ਅਸਥਾਨੁ ॥ ਜਿਥੈ ਬੈਠਿ ਭਜਹਿ ਭਗਵਾਨੁ ॥
ਵਾਸ ਗਿਰਾਸੁ ਉਪਦੇਸੁ ਦਿੜਾਯਾ ॥ ਪੰਥ ਮਾਹਿ ਗਿਯਾਨੁ ਪ੍ਰਗਟਾਯਾ ॥ ੫੫੫ ॥

**ਦੋਹਰਾ ॥**

ਸਿਖਿਆ ਲੈਣ ਜੋ ਆਵਨੀ ਗੁਰ ਨਾਨਕ ਕੈ ਪਾਸਿ ॥ ਬਿਬੇਕ ਬੁਧਿ ਤਿਨ ਕੋ ਕਹੇ ਪਖਾ ਪਖੀ ਕੋ ਨਾਸੁ ॥ ੫੫੬ ॥

**ਚੌਪਈ ॥**

ਪਾਹੁਲ[3] ਦੇਯੈ ਸਬਦੁ ਸੁਣਾਯੈ ॥ ਨਾਮੁ ਦਾਨੁ ਇਸਨਾਨੁ ਦਿੜਾਯੈ ॥
ਸਚੁ ਰਿਦੈ ਰਖੁ ਕਰ ਗੁਰ ਧਿਆਨੁ ॥ ਸਤੁ ਸੰਤੋਖੁ ਬਿਬੇਕੁ ਗਿਆਨੁ ॥
ਜਤੁ ਸਤੁ ਸੰਜਮੁ ਦਯਾ ਹੰਢਾਵਹੁ ॥ ਖਿਮਾ ਗਰੀਬੀ ਸੌ ਮਨੁ ਲਾਵਹੁ ॥
ਜੇ ਕੋ ਦੀਖਯਾ ਲੈਣੇ ਆਵੈ ॥ ਤਿਸ ਕੌ ਦਿੜਤਾ ਏਹੁ ਦਿੜਾਵੈ ॥ ੫੫੭ ॥

**ਦੋਹਰਾ ॥**

758.ੳ ਜੁ ਆਵਹਿ ਸ/ਭਿ ਜਿਨਈ ਅਹਿ ਲਿਆਵਹਿ ਲਯੈ ਨਾਹਿ ॥ ਕਾਰ ਭੇਟਿ ਜੋ ਲਿਜਾਵਨੀ ਲਈ ਪਿਛਾਹਾ ਜਾਹਿ ॥ ੫੫੮ ॥

**ਸੋਰਠਾ ॥**

ਬਹੁਤੁ ਮਿਲੀ ਤਬ ਆਇ ਲੋਕ ਲੁਕਾਈ ਅਤ ਘਣੀ ॥ ਇਕਿ ਆਵਹਿ ਇਕ ਜਾਇ ਸਭੁ ਪਯਾ ਸੰਸਾਰੁ ॥

**ਚੌਪਈ ॥**

ਇਕਿ ਦਿਨਿ ਨਾਨਕੁ ਭਯਾ ਉਦਾਸੁ ॥ ਗਯਾ ਸੁ ਬਾਲ ਗੁਦਾਈ[4] ਪਾਸ ॥
ਟਿਲੇ ਆਗੇ ਮੇਲਾ ਭਯਾ ॥ ਸਿਧ ਸਾਧ ਏਕਠ ਹੋਇ ਗਯਾ॥

---

1. ਰਿੜਕ ਕੇ 2. ਵ, ਹ, ਗ ਅਤੇ ਰ, ਚਾਰ ਅੱਖਰਾਂ ਦਾ 3. ਪਾਹ ਚੜ੍ਹਾ ਦੇਣ ਵਾਲਾ ਜਾਲ 4. ਇਹ ਮਹਾਤਮਾ ਦਾ ਨਾਮ, ਜੋ ਜਿਹਲਮ ਤੋਂ ਬਾਰਾਂ ਕੋਹ ਪੱਛਮ ਵੱਲ ਰਹਿੰਦਾ ਸੀ

ਬਾਲ ਗੁਦਾਈ ਲਗੀ ਅਚਾਨਿਕ ॥ ਏਥੇ ਕਿਵ ਕੁ ਆਯਾ ਨਾਨਕੁ ॥
ਬਾਲ ਗੁਦਾਈ ਮਿਲਿਆ ਆਇ ॥ ਗੋਸਟਿ ਕੀਤੀ ਸਹਜਿ ਸੁਭਾਇ ॥ ੫੬੦ ॥

**ਦੋਹਰਾ ॥**

ਬਾਲ ਗੁਦਾਈ ਕਹਤ ਹੈ ਗੁਰੁ ਨਾਨਕ ਕੌ ਏਉ ॥ ਜਗਤੁ ਤੁਮਾਰਾ ਸਿਖੁ ਹੈ ਤੁਹੀ ਜਗਤ ਗੁਰਦੇਉ ॥ ੫੬੧ ॥

**ਚੌਪਈ ॥**

ਬਹੁਤੁ ਭਾਂਤਿ ਕਰ ਗੋਸਟਿ ਹੋਈ ॥ ਦੋ ਧਿਰਿ ਸੰਸਾ ਰਹਯੋ ਨ ਕੋਈ ॥
ਸੁਣੁ ਨਾਨਕ ਇਕਿ ਬਾਤ ਹਮਾਰੀ ॥ ਕਿਤੁ ਲਗ ਉਧਰਗੁ ਇਹੁ ਸੰਸਾਰੀ ॥
ਤੂਤੇ ਪੁੰਨ ਪਾਪ ਤੇ ਨਜਾਰਾ ॥ ਕਿਉ ਕਰ ਪਾਰ ਪਾਗੁ ਸੰਸਾਰਾ ॥
ਕੋ ਕੁਛ ਲਯਾਵੈ ਲਏ ਤੂ ਨਾਹਿ ॥ ਜੋ ਆਵਹਿ ਸੋ ਰੋਟੀ ਖਾਹਿ ॥ ੫੬੨ ॥

**ਦੋਹਰਾ ॥**

ਇਹੁ ਗਲ ਭਲੀ ਨ ਕਰਤੁ ਹੋ ਜਗਤ ਭਲਾ ਕਿਉ ਹੋਇ ॥ ਉਨਕਾ ਭਲਾ ਹੋਵਗੁ ਤਬੇ ਜਾ ਕੁਛ ਪਾਇ ਰਸੋਇ ॥ ੫੬੩ ॥

**ਚੌਪਈ ॥**

ਬਲਦੀ ਅਗਨਹੁ ਲੋਕ ਨਿਕਾਲਹਿ ॥ ਸੋ ਤੂ ਅਗਨ ਮਾਹਿ ਫੁਨ ਡਾਲਹਿ ॥
ਇਹ ਬਿਧਿ ਭਲੀ ਕਿ ਮੰਦੀ ਹੋਈ ॥ ਤੁਹਨੋ ਕਹਿ ਨ ਸਕੈ ਸਚੁ ਕੋਈ ॥
ਕੋਈ ਲਿਯਾਵੈ ਕੋਈ ਖਾਵੈ ॥ ਧਰਮ ਦਲਾਲੀ ਤੈ ਹਥਿ ਆਵੈ ॥
ਧਰਮ ਦਲਾਲੀ ਬੈਠਾ ਲੈ ॥ ਤੈਨੂ ਪੁੰਨ ਪਾਪ ਕੋ ਨਾ ਹੈ ॥ ੫੬੪ ॥

**ਦੋਹਰਾ ॥**

ਮੰਨਿ ਲਈ ਗੁਰ ਬਾਤਿ ਇਹੁ ਆਏ ਪੁਰ ਕਰਤਾਰ ॥ ਆਦਰੁ ਦੀਆ ਜਗਤ ਕੋ ਮਿਲਿਆ ਬਹੁ ਸੈਸਾਰ ॥ ੫੬੫ ॥

**ਚੌਪਈ ॥**

ਗੁਰੁ ਨਾਨਕੁ ਦਰਗਾਹ ਬੁਲਾਯਾ ॥ ਓਥਹੁ ਆਗਯਾ ਲੈਂਦੇ ਆਯਾ ॥
ਜਪ ਕਰਣੇ ਕੀ ਆਇਸ[1] ਆਈ ॥ ਅੰਗਦੁ ਨਿਜ ਢਿਗਿ ਲਯਾ ਬੁਲਾਈ ॥
ਗੁਰ ਅੰਗਦ ਕੌ ਕਹਿ ਸਮਝਾਯਾ ॥ ਪੁਰਖਾ ਹਰਿ ਪ੍ਰਭ ਇਉ ਫਰਮਾਯਾ ॥
ਸਿਫਤਿ ਹਮਾਰੀ ਕਰਹੁ ਕਰਾਵਹੁ ॥ ਮੇਰੇ ਨਾਇ ਪ੍ਰਿਥਮੀ ਲਾਵਹੁ ॥ ੫੬੬ ॥

**ਦੋਹਰਾ ॥**

ਐਸੇ ਕਹਿਯਾ ਪਾਰਬ੍ਰਹਮ ਅੰਗਦ ਤੂਸੁਨਿ ਲੇਹਿ ॥ ਪਾਪੀ ਧਰਮੀ ਸਭ ਤਰੇ ਹਰਿ ਪ੍ਰਭ ਆਖ ਏਹਿ ॥ ੫੬੭ ॥

**ਚੌਪਈ ॥**

ਪ੍ਰਭ ਕੀ ਉਸਤਤਿ ਐਸੀ ਕ੍ਰੀਐ ॥ ਪਾਪੀ ਧ੍ਰਮੀ ਜਿਤੁ ਲਗਿ ਤਰੀਐ ॥
758.ਅ ਹਰਿ ਜਸ ਕਾ ਜਪੁ ਜੋੜ ਬਧੀਜੈ ॥ ਮੁਕਤਿ ਕੀ ਪੌੜੀ ਜਪੁ ਇ / ਕੁ ਕੀਜੈ ॥
ਹੁਕਮੁ ਪਰਮੇਸਰੁ ਕਾ ਇਉ ਆਯਾ ॥ ਜਿਉ ਮੈ ਤੁਹਨੋ ਆਖਿ ਸੁਣਾਯਾ ॥
ਪ੍ਰਿਥੀ ਧਰਮੁ ਉਪਦੇਸੁ ਦਿੜਾਵਹੁ ॥ ਨਾਮੁ ਦਾਨੁ ਇਸਨਾਨੁ ਬਤਾਵਹੁ ॥ ੫੬੮ ॥

**ਦੋਹਰਾ ॥**

ਦਯਾ ਧਰਮੁ ਸੰਤੋਖੁ ਸੀਲੁ ਕਹਿਜਾ ਕਮਾਵਣੂ ਏਹੁ ॥ ਬਰਾਗ[2] ਸੂਰਤ ਮਹਿ ਖੇਲਣਾ ਸਮਝਹੁ ਸਚ ਸਨੇਹੁ ॥ ੫੬੯ ॥

**ਸੋਰਠਾ ॥**

ਜਤੁ ਸਤੁ ਧਰਮੁ ਕਮਾਉ ਧਰਮਸਾਲ ਬੰਧਾਵਣੀ ॥ ਜਗ ਮਹਿ ਪੰਥੁ ਵਧਾਉ ਸਤੁ ਕ੍ਰਣਾ ਔਰ ਕਰਾਵਣਾ ॥ ੫੭੦ ॥

1. ਹੁਕਮ, ਆਗਿਆ 2. ਬੈਰਾਗ, ਵਿਛੋੜੇ ਵਿੱਚ

**ਚੌਪਈ ॥**
ਸੁਣੁ ਪੁਰਖਾ ਇਕਿ ਬਾਤ ਹਮਾਰੀ ॥ ਪ੍ਰਭ ਕੌਂ ਅਪਨੀ ਸਿਫਤਿ ਪਿਆਰੀ ॥
ਸਾਈ ਸਿਫਤਿ ਜਿ ਉਸਨੂ ਭਾਵੈ ॥ ਜੇ ਕੋ ਪੜੇ ਸੁਣੇ ਤਰ ਜਾਵੈ ॥
ਐਸੀ ਸਿਫਤਿ ਪ੍ਰਭੁ ਕੀ ਹੋਇ ॥ ਜਿਤੁ ਕੀਤੀ ਉਬਰੇ ਸਭੁ ਕੋਇ ॥
ਪਾਪੀ ਧਰਮੀ ਕੀ ਗਤਿ ਹੋਵੈ ॥ ਐਸੀ ਸਿਫਤਿ ਜੁ ਪਾਪਾ ਖੋਵੈ ॥ ੫੭੧ ॥

**ਦੋਹਰਾ ॥**
ਅੰਗਦ ਕੀਤੀ ਬੇਨਤੀ ਗੁਰ ਨਾਨਕ ਕੈ ਪਾਸਿ ॥ ਦਰਸ ਤੁਮਾਰਾ ਜਪੁ ਭਯਾ ਇਹੁ ਮੇਰੀ ਅਰਦਾਸਿ ॥ ੫੭੨ ॥

**ਚੌਪਈ ॥**
ਤੁਮਰੇ ਮੁਖ ਤੇ ਨਿਕਸੇ ਸੋਈ ॥ ਪਾਪਾ ਖੋਵੈ ਜਪੁ ਹੈ ਸੋਈ ॥
ਜੋ ਤੂ ਕਰਹਿ ਸੋਈ ਕੁਛੁ ਹੋਇ ॥ ਕੀਤਾ ਲੋੜਹਿ ਕਰਤਾ ਸੋਇ ॥
ਤੇਰੇ ਵਰਨ ਮਾਂਹਿ ਹੈ ਮੁਕਤਿ ॥ ਤੇਰੇ ਹੀ ਹਥਿ ਗਤਿ ਅਰੁ ਜੁਗਤਿ ॥
ਤੂਹੈ ਹੈ ਗਤ ਕਰਣੈਹਾਰਾ ॥ ਸਭ ਕੁਛ ਕੀਤਾ ਹੋਗੁ ਤੁਮਾਰਾ ॥ ੫੭੩ ॥

**ਦੋਹਰਾ ॥**
ਨਾਨਕੁ ਆਪੇ ਅੰਗਦਾ ਸਾਚੀ ਭਾਖੀ ਤੋਹਿ ॥ ਤਿਚਰਕੁ[1] ਏਵੈ ਜਗਤਿ ਮੈ ਜਿਚਰਕੁ[2] ਏਥੇ ਮੋਹਿ ॥ ੫੭੪ ॥

**ਚੌਪਈ ॥**
ਪੁਰਖਾ ਪ੍ਰਭ ਕੀ ਆਗਜਾ ਹੋਈ ॥ ਐਸਾ ਜਪੁ ਕੀਜੈ ਇਕੁ ਸੋਈ ॥
ਏਥੇ ਰਹਣੁ ਸਦਾ ਹੀ ਨਾਹੀ ॥ ਸਮਝਿ ਦੇਖੁ ਅਪਨੇ ਮਨ ਮਾਂਹੀ ॥
ਮੋਹਿ ਸਮਾਣੇ ਢਿਗਿ ਸੋ ਆਵੈ ॥ ਜੋ ਜਪੁ ਜਪੇ ਸੁ ਅਟਕਿ ਨ ਪਾਵੈ ॥
ਜਪੁ ਜਹਾਜੁ ਭੈਜਲੁ[3] ਜਗੁ ਤਾਰੇ ॥ ਜੁ ਜਪੁ ਜਪੇ ਸੁ ਪਾਰ ਉਤਾਰੇ ॥ ੫੭੫ ॥

**ਦੋਹਰਾ ॥**
ਜਪ ਬਿਨੁ ਮੋ ਕੌਂ ਨਾ ਮਿਲੇ ਜਿਸੁ ਪਹਿ ਜਪੁ ਨੀਸਾਨੁ[4] ॥ ਤਿਸ ਕੋ ਹਟਕਿ ਨ ਕੋ ਸਕੈ ਆਇ ਮਿਲੈ ਬਿਦਿਮਾਨ ॥ ੫੭੬ ॥

**ਸੋਰਠਾ ॥**
ਜਿਸੁ ਪਹਿ ਜਪ ਕਾ ਜੋਰੁ ਸੋ ਮੋ ਢਿਗਿ ਆਵੈ ਸਹੀ ॥ ਮੁਝ ਕੌਂ ਮਿਲੇ ਨ ਹੋਰ ਜਿਸ ਪਹਿ ਜਪੁ ਨੀਸਾਨੁ ਨਹਿ ॥ ੫੭੭ ॥

**ਚੌਪਈ ॥**
ਡੂਢੁ ਪਹੁਰੁ ਰਾਤਿ ਜਬ ਰਹੀ ॥ ਗੁਰ ਨਾਨਕ ਅੰਗਦੁ ਕੌਂ ਕਹੀ ॥
ਨਾਨਕ ਅੰਗਦੁ ਲਯਾ ਬੁਲਾਇ ॥ ਜਪੁ ਕਰਣੇ ਕੀ ਕਰੀ ਰਜਾਇ ॥
ਅੰਗਦ ਆਗਜਾ ਮੰਨੀ ਆਯਾ ॥ ਜਪੁ ਕਾ ਤੁਰਤ ਅਰੰਭੁ ਕਰਾਯਾ ॥
ਸਾਰੀ ਬਾਣੀ ਤੇ ਮਥ ਕੀਆ ॥ ਦਹੀ ਵਿਚਹੁ ਘ੍ਰਿਤੁ ਜਿਉ ਲੀਆ ॥ ੫੭੮ ॥

**ਸਲੋਕੁ ॥**
759 ੳ ਆਦਿ ਸਚੁ ਜੁਗਾਦਿ ਸਚੁ ॥ /ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥[5]

**ਦੋਹਰਾ ॥**
ਏਹੁ ਸਲੋਕੁ ਪ੍ਰਿਥਮ ਧਰਾ[6] ਨਾਨਕ ਰਾਖੀ ਨੀਵ ॥ ਜਪੁ ਕੀਤਾ ਛਤੀਹ ਪਉੜੀਆ[7] ਗਤਿ ਮੁਕਤਿ ਕੀ ਸੀਵ ॥ ੫੭੯ ॥

**ਚੌਪਈ ॥**
ਅੰਗਦੁ ਚੁਣਿ ਚੁਣਿ ਪੜਦਾ ਜਾਵੈ ॥ ਤਿਉ ਤਿਉ ਨਾਨਕ ਕੈ ਮਨ ਭਾਵੈ ॥
ਸਬਸਿ ਪੁਰਖ ਇਹੁ ਬਣੈ ਇਥਾਂਈ ॥ ਏਹੁ ਏਥੇ ਹੀ ਬਣਦੀ ਆਈ ॥

---

1. ਓਨਾ ਚਿਰ 2. ਜਿੰਨਾ ਚਿਰ 3. ਭਵਜਲ 4. ਜਪੁਜੀ ਦਾ ਨਿਸ਼ਾਨ, ਨਿਸ਼ਾਨ ਰੂਪ ਜਪੁ 5. ਜਪੁ ਜੀ ਸਾਹਿਬ ਦਾ ਪਹਿਲਾ ਸਲੋਕ 6. ਮੁੱਢ ਵਿੱਚ ਰੱਖਿਆ 7. ਭਾਈ ਦਰਬਾਰੀ ਨੇ ਜਪੁਜੀ ਦੀਆਂ ਛੱਤੀ ਪਉੜੀਆਂ ਕਿਹਾ ਹੈ

ਜਿਉ ਜਿਉ ਅੰਗਦ ਪਾਠੁ ਬਣਾਯਾ ॥ ਤਿਉ ਤਿਉ ਗੁਰ ਨਾਨਕ ਮਨ ਭਯਾ ॥
ਛਤੀਹ ਪੌੜੀ ਪੂਰੀ ਕੀਤੀ ॥ ਜਬ ਗੁਰ ਨਾਨਕ ਆਗਜਾ ਦੀਤੀ ॥ ੫੮੦ ॥

**ਦੋਹਰਾ ॥**

ਇਸੁ ਜਪ ਕੀ ਬਿਧਿ ਇਵ ਕਹੀ ਜੁਗਤਿ ਸਭਾ ਸਮਝਾਇ ॥ ਪਿਛਲੀ ਰਾਤੀ ਜਪੁ ਖੜੇ ਨਿਰਮਲੁ ਜਲੁ ਲੈ ਨਾਇ ॥ ੫੮੧ ॥

**ਚੌਪਈ ॥**

ਜਪੁ ਪੜਨੇ ਕੀ ਵਿਧਿ ਸਮਝਾਈ ॥ ਗੁਰੁ ਅੰਗਦ ਕੌ ਆਖਿ ਸੁਨਾਈ ॥
ਗੁਰ ਕੈ ਦਰਸਨ ਸੋ ਮਨੁ ਲਾਵਹੁ ॥ ਔਰੁ ਧਿਰਾ ਤੇ ਜੀਉ ਹਟਾਵਹੁ ॥
ਪਹੁਰੁ ਰਾਤਿ ਪਿਛਲੀ ਜੋ ਨਾਵੈ ॥ ਜੋ ਜਪੁ ਪੜੈ ਸੁ ਮੁਕਤੀ ਪਾਵੈ ॥
ਤ੍ਰਿਘੜੀਏ[1] ਨਾਵੈ ਰਹਿਦੀ ਰਾਤਿ ॥ ਨਿਤਿ ਜਪੁ ਪੜੈ ਨਾਇ ਪ੍ਰਭ੍ਰਾਤਿ ॥ ੫੮੨ ॥

**ਦੋਹਰਾ ॥**

ਪਹੁਰੁ ਰਾਤਿ ਮੋ ਕੋ ਮਿਲੈ ਤ੍ਰਿਘੜੀਟੇ ਸੰਗਤਿ ਵਾਸੁ ॥ ਦਿਨਿ ਸੀਰੇ ਦੇ ਜਪੁ ਪੜੈ ਪਾਰੇ ਪੁਰੀ ਨਿਵਾਸ ॥ ੫੮੩ ॥

**ਸੋਰਠਾ ॥**

ਪਾਵੈ ਪੁਰੀ ਨਿਵਾਸੁ ਤ੍ਰਿਘੜੀਏ ਨਾਵੈ ਪੜੈ ॥ ਰਾਖੇ ਜਪਦੀ ਆਸਿ ਸੋ ਅਵਸਰੁ ਪੂਰਨੁ ਕਰੈ ॥ ੫੮੪ ॥

**ਚੌਪਈ ॥**

ਜੋ ਜਪ ਕੀ ਕਰਤੂਤਿ ਕਮਾਵੈ ॥ ਗੁਰ ਪੂਰਾ ਹੋਇ ਸਿਖਿ ਤਰਾਵੈ ॥
ਜੇ ਕੋ ਸਮਝਿ ਅਰਥੁ ਵਿਚਾਰੇ ॥ ਮੁਕਤਾ ਹੋਵੈ ਨਾ ਜਮੁ ਮਾਰੇ ॥
ਜੇ ਕੋ ਜਪ ਕੀ ਟੇਕ ਰਖਾਵੈ ॥ ਜਿਤੁ ਕਿਤੁ ਔਸਰੁ ਜਪ ਕੌ ਜਾਵੈ ॥
ਸਭਨਾ ਰੋਗ ਕਾ ਜਪੁ ਹਰਤਾ ॥ ਸਰਬ ਸੁਖਾ ਕਾਹੈ ਜਪੁ ਕਰਤਾ ॥ ੫੮੫ ॥

**ਦੋਹਰਾ ॥**

ਜਿਤੁ ਕਿਤੁ ਅਵਸਰ ਜਪੁ ਪੜੈ ਪਾਵੈਗਾ ਸੁਖ ਸੋਇ ॥ ਜਪੁ ਮੰਤਰੁ ਸਿਰਿ ਮੰਤਰਾ[2] ਜਪੁ ਕੌ ਪੜੇ ਜੁ ਕੋਇ ॥ ੫੮੬ ॥

**ਚੌਪਈ ॥**

ਨਾਨਕੁ ਪ੍ਰਭ ਨਿਜ ਧਾਮ ਬੁਲਾਯਾ ॥ ਜਪੁ ਕਰਣਾ ਸੀ ਤੁਧੁ ਫੁਰਮਾਯਾ ॥
ਕਹੁ ਨਾਨਕ ਮੇਰਾ ਜਪੁ ਕੀਆ ॥ ਜੋ ਤੁਧੁ ਭਾਣਾ ਸੋ ਕੁਛ ਥੀਆ ॥
ਗੁਰ ਨਾਨਕ ਤਬ ਗਾਇ ਸੁਣਾਯਾ ॥ ਸੁਣਿ ਪ੍ਰਸੰਨ ਭਯਾ ਹਰਿ ਰਾਯਾ ॥
ਜੋ ਨਾਨਕ ਇਸ ਜਪ ਕੌ ਗਾਵੈ ॥ ਨਿਰਸੰਦੇਹ ਮੇਰਾ ਪਦੁ ਪਾਵੈ ॥ ੫੮੭ ॥

**ਦੋਹਰਾ ॥**

ਦੁਇ ਕਰ ਨਾਨਕੁ ਜੋਰ ਕੈ ਨਮਸਕਾਰੁ ਸਿਰੁ ਨਜਾਇ ॥ ਸਤਿ ਸਤਿ ਜੋ ਪ੍ਰਭ ਕਹਿਆ ਤੇਰੀ ਸਤਿ ਰਜਾਇ ॥ ੫੮੮ ॥

**ਚੌਪਈ ॥**

ਪਾਰਬ੍ਰਹਮ ਇਕੁ ਮੰਤ੍ਰ ਦੀਆ ॥ ਨਾਨਕ ਕਾ ਗੁਰੁ ਆਪੇ ਬੀਆ ॥
ਜਿਸ ਕੌ ਅਪਨੀ ਠੌਰ ਬਹਾਵਹਿ ॥ ਤਿਸੁ ਕੌ ਇਹੁ ਮੰਤ੍ਰ ਦਸਿ ਆਵਹਿ ॥
ਜਿਸ ਤੂਦਸਹਿ ਸੋ ਤੈ ਜੇਹਾ ॥ ਇਹੁ ਮੰਤ੍ਰ ਮੈਂ ਕਹਜਾ ਅਜੇਹਾ ॥
759.ਅ ਜਦ ਮੈਂ ਸ / ਦਗੁ ਤਦਿ ਤੂ ਆਈ ॥ ਇਹ ਮੰਤ੍ਰ ਤੂ ਤਦਹੁ ਸੁਣਾਈ ॥ ੫੮੯ ॥

**ਦੋਹਰਾ ॥**

ਗੁਰ ਨਾਨਕ ਤਬ ਆਇ ਕੈ ਕਹਿ ਅੰਗਦ ਕੌ ਬਾਤਿ ॥ ਜਪੁ ਕੀ ਉਪਮਾ ਅਤਿ ਕਰੀ ਹਰਿ ਪ੍ਰਭ ਅਪਨੇ ਵਾਤਿ ॥ ੫੯੦ ॥

1. ਤਿੰਨ ਘੜੀਆਂ 2. ਸਾਰੇ ਮੰਤਰਾਂ ਤੋਂ ਉਤਮ

**ਚੌਪਈ ॥**

ਜੋ ਜਪੁ ਜਪੈ ਸੁ ਮੁਕਤਾ ਹੋਵੈ ॥ ਜਪੁ ਮੰਤ੍ਰ ਸਗਲੇ ਆਪ ਖੋਵੇ ॥
ਐਸੇ ਆਪਿ ਕਹਜਾ ਨਿਰੰਕਾਰ ॥ ਜਪੁ ਕੌ ਜਪਹੁ ਵੀਚਾਰ ਵਿਚਾਰ ॥
ਗੁਰ ਅੰਗਦ ਅਰਦਾਸਿ ਵਖਾਣੀ ॥ ਕਹਣਿ ਸੁਨਿਣਿ ਕੌ ਸਿਧੀ ਬਾਣੀ ॥
ਅਰਥੁ ਨ ਸੁਝੇ ਦੂਰ ਰਖਾਯਾ ॥ ਅਰਥ ਬਿਨਾ ਕੁਛ ਸਾਦੁ[1] ਨ ਆਯਾ ॥ ੫੯੧ ॥

**ਦੋਹਰਾ ॥**

ਸੁਣੁ ਅੰਗਦ ਨਾਨਕੁ ਕਹੈ ਇਹੁ ਬਾਤਿ ਇਵ ਹੋਗੁ ॥ [2]ਸਤਿਵੀ ਪੀੜੀ ਗੁਰੁ ਜੇ ਅਰਥ ਕਰਨ ਕੌ ਜੋਗੁ[2] ॥ ੫੯੨ ॥

**ਸੋਰਠਾ ॥**

ਸਤਿਵੀ ਪੀੜੀ ਹੋਗ ਮੈਥੋ ਪਿਛੇ ਸਤਿਗੁਰੂ ॥ ਅਰਥੁ ਕਰਨ ਕੈ ਜੋਗੁ ਭੇਜਗੁ ਆਪੇ ਪਾਰਬ੍ਰਹਮੁ ॥ ੫੯੩ ॥

**ਚੌਪਈ ॥**

ਮੇਰੀ ਅਰੁ ਭਗਤੀ ਕੀ ਬਾਣੀ ॥ ਸਭਨਾ ਕੀ ਬਿਧਿ ਆਖਿ ਵਖਾਣੀ ॥
ਸਭਸੇ ਕਾ ਪਰਮਾਰਥੁ ਕਰੈ ॥ ਸਮਝ ਕਮਾਵੈ ਭੈਜਲੁ ਤਰੈ ॥
ਕੇਤਕ ਦਿਨਿ ਜਬ ਪਾਛੇ ਪਏ ॥ ਸਗਲੇ ਕਾਰਜ ਪੂਰਨੁ ਭਏ ॥
ਪਾਰਬ੍ਰਹਮ ਕਾ ਸੱਦਾ ਆਯਾ ॥ ਚਲੁ ਨਾਨਕ ਨਿਰੰਕਾਰ ਬੁਲਾਯਾ ॥
ਅੰਗਦ ਕੌ ਨਿਜ ਠੌਰ ਬਹਾਵਹੁ ॥ ਆਪਿ ਤੁਸੀ ਸੱਚਖੰਡ ਸਿਧਾਵਹੁ ॥ ੫੯੪ ॥

**ਦੋਹਰਾ ॥**

ਅੰਗਦ ਕੌ ਜਗੁ ਸੌਂਪਿ ਕੈ ਆਵਹੁ ਮੇਰੇ ਪਾਸਿ ॥ ਜਿਸੁ ਕਾਰਜ ਕੌ ਭੇਜਿਆ ਸੋ ਸਭੁ ਥੀਆ ਰਾਸਿ ॥ ੫੯੫ ॥

**ਚੌਪਈ ॥**

ਅਠੇ ਨੂੰ ਸੀ ਸੱਦਾ ਆਯਾ ॥ ਪ੍ਰਸੰਨੁ ਭਯਾ ਗੁਰੁ ਸੁਕਰੁ ਮਨਾਯਾ ॥
ਸ੍ਰੀਚੰਦ ਲਖਮੀ ਦਾਸੁ ਲਿਜਾਵਹੁ ॥ ਛੇਤੀ ਜਾਵਹੁ ਢਿਨਿ ਨ ਲਾਵਹੁ ॥
ਗਯਾ ਕਮਲੀਆ[3] ਤੁਰਤੁ ਸਿਧਾਯਾ ॥ ਗੁਰੁ ਕਾ ਚਲਣਾ ਆਖਿ ਸੁਣਾਯਾ ॥
ਪਾਛੇ ਮਾਤਾ ਘੁੰਮੀ[4] ਆਈ ॥ ਹੱਥੀ ਦੁਹਿ ਵੇੜਿਵੀ ਲਾਈ ॥ ੫੯੬ ॥

**ਦੋਹਰਾ ॥**

ਨਾਨਕੁ ਬੂਝੇ ਚੋਣੀਏ ਕਹਾ ਲਗਾਯਾ ਹਾਥਿ ॥ ਵੜਿਆ ਕੇਰੀ ਵੇੜਿਈ ਚਹੀਅਹਿ ਭੋਜਨ ਸਾਥਿ ॥ ੫੯੭ ॥

**ਚੌਪਈ ॥**

ਭਲਕਿ ਸਿਰਾਧੁ ਤੇਰੇ ਪਿਤਕੇਰਾ ॥ ਭਲਕੇ ਨਾਹਿ ਨ ਚਲਨਿ ਵੇਰਾ ॥
ਪ੍ਰਸੋ ਕਰਹਿ ਚਲਾਣਾ ਭਾਈ ॥ ਚਕਿ ਰਖਹੁ ਜੋ ਦਾਤਿ ਵਿਛਾਈ ॥
ਸਾਹਿਬਜਾਦੇ ਆਇ ਜੁ ਦੇਖਹਿ ॥ ਚੰਗਾ ਭਲਾ ਬੈਠਾ ਪੇਖਹਿ ॥
ਜਿਉ ਆਏ ਤਿਉ ਹੀ ਮੁੜਿ ਗਏ ॥ ਮਨ ਅਪਨੇ ਮਹਿ ਬਿਸਮੇ ਭਏ ॥ ੫੯੮ ॥

**ਦੋਹਰਾ ॥**

ਨੌਮੀ ਗਈ ਦਸਵੀ ਭਈ ਨਾਨਕੁ ਭਜਾ ਤਈਆਰੁ ॥ ਲੈ ਆਵਹੁ ਸਹਿਬਜਾਦਿਆਂ ਸੌਂਪੇ ਸਚੁ ਸੈਸਾਰ ॥ ੫੯੯ ॥

**ਚੌਪਈ ॥**

ਸਦਣਿ ਆਯਾ ਕਮਲਾ ਸੋਈ ॥ ਚਲਹੁ ਅਬਿ ਹੁਣਿ ਹੋਣੀ ਹੋਈ ॥
760/1ੳ ਸਾਹਿਬਜਾ / ਦੇ ਆਯਾ ਨਾਹੀ ॥ ਇਹੁ ਸਮਝੀ ਅਪਨੇ ਮਨ ਮਾਹੀ ॥
ਪਰਸੋ ਬਾਬੇ ਚਲਣੁ ਕਹਿਆ ॥ ਅਬਿ ਤਾ ਕਿਕੂਸੀ ਰਹਿਆ ॥
ਅਪਨੇ ਹਾਥਿ ਨ ਚਲਣੁ ਰਹਿਣਾ ॥ ਕੰਮ ਨਹੀ ਇਹੁ ਥੋਥਾ ਕਹਿਣਾ ॥ ੬੦੦ ॥

---

1. ਸੁਆਦ 2. ਭਾਈ ਦਰਬਾਰੀ ਦਾਸ ਦਾ ਇਥੇ ਸੱਤਵੀਂ ਪੀੜੀ ਤੋਂ ਭਾਵ ਮਿਹਰਬਾਨ ਹੈ 3. ਸ੍ਰੀ ਗੁਰੂ ਨਾਨਕ ਦੇਵ ਅਤੇ ਬਾਬਾ ਸ੍ਰੀ ਚੰਦ ਦਾ ਸੇਵਕ, ਜਿਸਦਾ ਦੂਜਾ ਨਾਉਂ ਅਲਮਸਤ ਹੈ 4. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਧਰਮ ਪਤਨੀ

**ਦੋਹਰਾ ॥**

ਨਾ ਮੰਨੀ ਆਯਾ ਨਹੀ  ਆਖਿ ਰਹੇ ਬਹੁ ਲੋਗ ॥ ਹਥਿ ਕਿਸੇ ਦੇ ਕਿਛੁ ਨਾਹੀ ਕਰਨਾ ਹੋਰੁ ਸਜੋਗੁ ॥ ੬੦੧ ॥

**ਚੌਪਈ ॥**

ਅੰਗਦ ਕੌਂ ਦੀਨੀ ਵਡਿਆਈ ॥ ਸੰਗਤਿ ਅੰਗਦ ਮਗਰ ਲਗਾਈ ॥
ਅੰਗਦੁ ਅਪਨੀ ਠੌਰ ਬਹਾਯਾ ॥ ਹਰਿ ਦੀ ਆਸੁ ਮੰਤੁ ਦ੍ਰਿੜਾਯਾ ॥
ਪੋਥੀ ਮਾਲਾ ਦੀਨੀ ਹਾਥਿ ॥ ਇਹੁ ਹਮਰਾ ਧਨੁ ਤੁਮਾਰੇ ਸਾਥਿ ॥
ਪੰਦ੍ਰਹ ਸਹਸ ਪਚਾਨਵਾ ਸਈ ॥ ਅਸੂ ਦਸਮੀ ਵਦੀ ਕਹਈ ॥ ੬੦੨ ॥

**ਦੋਹਰਾ ॥**

ਆਪਿ ਰਲੇ ਦਰਗਾਹ ਕੌਂ ਪਾਛੈ ਭੀ ਪੁਨਿ ਆਪੁ ॥ ਅੰਗਦੁ ਥਾਪਿ ਬਹਾਲਿਆ ਨਾਨਕ ਕਾ ਪਰਤਾਪੁ ॥ ੬੦੩ ॥

**ਸੋਰਠਾ ॥**

ਬੋਲੈਚਨ[1] ਅਵਤਾਰੁ ਅੰਗਦੁ ਥਾਪਿਜਾ ਆਪਿ ਹਰਿ ॥ ਤਾਰਣ ਕੌਂ ਸੈਸਾਰੁ ਕੁਦਰਤਿ ਕੀਤੀ ਕ੍ਰਣਹਾਰ ॥ ੬੦੪ ॥

**ਚੌਪਈ ॥**

ਅੰਗਦ ਕੌਂ ਨਾਨਕੁ ਸਮਝਾਵੈ ॥ ਪਰਾਯਾ ਭਲਾ ਨਾ ਕਿਸੇ ਸੁਖਾਵੈ ॥
ਮੇਰੇ ਪ੍ਰੇਤ ਨ ਰਹਨੀ ਗਾਸਿ ॥ ਰਹੀ ਨਾਹੀ ਏਨਾ ਦੇ ਪਾਸਿ ॥
ਏਥਹੁ ਉਠਿ ਜਾਇ ਰਹੀ ਖਡੂਰ ॥ ਏਨਾ ਪਾਸਹੁ ਹੋਈ ਦੂਰਿ ॥
ਏਹੀ ਬਿਧਿ[2] ਕਹਦੋ ਗਯਾ ਸਮਾਇ ॥ ਸੁਣਿ ਕੈ ਆਏ ਦੋਇ ਭਿਰਾਇ ॥ ੬੦੫ ॥

**ਦੋਹਰਾ ॥**

ਚਾਰ ਘੜੀ ਬਾਤ ਕਰਹੁ ਦਈ ਦੁਹਾਈ ਆਇ ॥ ਉਠ ਬੈਠਾ ਬਾਤ ਕਰੀ ਚਲਿਆ ਚਾਰ ਮੁਕਾਇ ॥ ੬੦੬ ॥

**ਸੋਰਠਾ ॥**

ਰਹਿਜਾ ਬਹੁਤੁ ਅਤ ਲੋਚਤੁ ਸੀ ਸਦੇ ਆਯਾ ਨਹੀ ॥ ਰਹੈ ਨ ਪੋਚੀ ਪੋਚਿ ਜਿਸ ਦੀ ਸੀ ਤਿਸ ਥੇ ਗਈ ॥ ੬੦੭ ॥

**ਚੌਪਈ ॥**

ਰੋਟੀ ਕਪੜਾ ਤੁਮ ਕੌਂ ਢੇਰੁ ॥ ਸਭ ਕੋ ਨਿਵਸੀ ਤੁਮ ਕੌਂ ਹੇਰ ॥
ਪੀਰਾ ਅਰੁ ਪਤਿਸਾਹਾ ਕੇਰੇ ॥ ਖਾਲੀ ਰਹਨਿ ਨ ਕਬਹੂਡੇਰੇ ॥
ਹਿੰਦੂ ਮੁਸਲਮਾਨ ਸਲਾਮੀ ॥ ਹੌ ਹੋਵਗੁ ਤੁਮਰੌ ਕਾਮੀ ॥ ੬੦੮ ॥

**ਦੋਹਰਾ ॥**

ਤੁਸੀ ਸਲਾਮ ਨ ਕਰੋਗੇ ਕਰਸੂ ਜਗਤੁ ਸਲਾਮੁ ॥ ਮੇਰਾ ਪਿਛੇ ਛੁਟੋਗੇ ਜਮਤੇ ਹੋਗੁ ਇਨਾਮੁ ॥ ੬੦੯ ॥

**ਚੌਪਈ ॥**

ਇਉ ਕਹਿ ਕੇ ਸਚਖੰਡ ਸਿਧਾਯਾ ॥ ਹਿੰਦੂ ਤੁਰਕਾ ਬਾਦੁ[3] ਰਚਾਯਾ ॥
ਹਿੰਦੂ ਬੋਲੈ ਚਿਖਾ ਬਣਾਵਹੁ ॥ ਤੁਰਕ ਕਹਹਿ ਰਲਿ ਗੋਰੁ[4] ਖੁਦਾਵਹੁ ॥
ਹਿੰਦੂ ਆਖਿਹਿ ਗੁਰੂ ਹਮਾਰਾ ॥ ਈਹਾਂ ਲਾਗਾ ਕਹਾ ਤੁਮਾਰਾ ॥
ਤੁਰਕ ਕਹਹਿ ਇਹੁ ਹਮਰਾ ਪੀਰੁ ॥ ਹਮਰਾ ਦੂਰ ਕਰਹੁ ਕਿਵੈ ਸੀਰੁ ॥ ੬੧੦ ॥

**ਦੋਹਰਾ ॥**

ਸਾਧੂ ਸਾਝੇ ਸਭਸ ਦੇ ਮਹਾਪੁਰਖ ਨਿਰਪੇਖ ॥ ਮੇਰ ਤੇਰ ਜਿਨਤੇ ਗਈ ਲਖਿਆ ਏਕੁ ਅਲੇਖੁ ॥ ੬੧੧ ॥

**ਸੋਰਠਾ ॥**

ਤੁਰਕ ਕਹਹਿ ਮਮ ਪੀਰ ਗੋਰ ਖੁਦਾਵਹਿ ਨਾ ਟਲਹਿ ॥ ਚਾੜਹਿ ਚਿਖਾ ਸਰੀਰ ਹਿੰਦੂਬੋਲੈ ਗੁਰੂ ਮਮ ॥ ੬੧੩ ॥[5]

---

1. ਵਿਰੋਚਨ ਪ੍ਰਹਿਲਾਦ ਦਾ ਪੁੱਤਰ, ਬਲੀ ਦਾ ਪਿਤਾ 2. ਸਾਰੀ ਮਰਯਾਦਾ ਦੱਸ ਕੇ 3. ਝਗੜਾ 4. ਕਬਰ 5. ਇਥੇ 612 ਅੰਕ ਰਹਿ ਗਿਆ ਹੈ

**ਚੌਪਈ ॥**

ਹਿੰਦੂ ਤੁਰਕਾ ਪਈ ਲੜਾਈ ॥ ਤੌ ਨਾਨਕ ਨਿਜ ਦੇਹਿ ਲੁਕਾਈ ॥
ਅੱਧੋ ਅੱਧੀ ਚਾਦਰ ਪਾੜੀ ॥ ਓਨਾ ਦਬੀ ਓਨਾ ਸਾੜੀ ॥
ਗੁਰੁ ਅੰਗਦ ਜਾਇ ਰਹਿਆ ਖਡੂਰ ॥ ਅਮਰੁ ਭੱਲਾ[1] ਰਹੇ ਹਜੂਰ ॥
ਅਮਰ ਤੇਜੁ ਰਾਜੇ ਅਵਤਾਰੁ ॥ ਸਤਿਜੁਗ ਚੱਕ ਰਵੈ ਭੁਤਾਰ[2] ॥ ੬੧੪ ॥

**ਦੋਹਰਾ ॥**

ਵਡਾ ਸੁਧਰਮੀ ਭਗਤੁ ਕਾ ਅਮਰਤੇਜ ਭੁਤਾਰੁ ॥ ਭੇਜਯਾ ਨਾਨਕ ਪੰਥ ਮੈ ਕਰਨੇ ਜਗਤੁ ਉਧਾਰੁ ॥ ੬੧੫ ॥

**ਚੌਪਈ ॥**

ਪੀਛੇ ਅੰਗਦ ਭਗਤਿ ਕਮਾਈ ॥ ਜੋ ਲੜਿ ਲਾਗੀ ਪਾਰ ਲੰਘਾਈ ॥
ਤੇਰਹਿ ਬਰਸ ਅਰੁ ਪੰਜ ਮਹੀਨੇ ॥ ਉਣੱਤੀ ਦਿਨਿ ਉਪਰ ਲੈ ਲੀਨੇ ॥
ਇਤਨਾ ਚਿਰ ਪਿਛੇ ਜਗ ਰਹੇ ॥ ਅਮਰਦਾਸ ਕੌ ਅੰਗਦੁ ਕਹੇ ॥
ਆਉ ਬਚਾ ਅਬਿ ਪੈਰੀ ਪਾਹਿ ॥ ਪੋਥੀ ਮਾਲਾ ਲੈਦੋ ਜਾਹਿ ॥ ੬੧੬ ॥

**ਦੋਹਰਾ ॥**

ਸੋਲਾ ਲੈ ਨਾਵੇ ਸਮੇ ਚੇਤ ਸੁਦੀ ਚੌਥਾਇ। ਅਮਰਦਾਸ ਕੌ ਥਾਪਿ ਕੈ ਚੱਲੈ ਆਪਿ ਰਜਾਇ ॥ ੬੧੭ ॥
ਅੰਗਦੁ ਨਾਨਕ ਪਾਸ ਸਿਧਾਯਾ ॥ ਅਮਰਦਾਸ ਗੁਰੁ ਤਖਤਿ ਬਹਾਯਾ ॥
ਗੋਇੰਦਵਾਲ ਪੁਰ ਬਾਧਾ ਜਾਇ ॥ ਨਾਨਕ ਕੌ ਬੂਝੇ ਹਰਿ ਰਾਇ ॥
ਕਲੂ ਕਾਲੁ ਅਤ ਮਹਾਂ ਗੁਬਾਰਾ ॥ ਕਿਉਂ ਕਰਿ ਚੜਗੁ ਪੰਥੁ ਤੁਮਾਰਾ ॥
ਐਸਾ ਸੂਰਾ ਭਗਤੁ ਪਠਾਯੈ ॥ ਕਲਜੁਗੁ ਭੀਤਰ ਪੰਥੁ ਚਲਾਯੈ ॥ ੬੧੮ ॥

**ਦੋਹਰਾ ॥**

ਐਸੇ ਸੂਰੇ ਭਗਤਿ ਹੈ ਪਾਡੋ ਦੇਹੁ ਪਠਾਇ ॥ ਪੰਥ ਚਲਾਵਹਿ ਜਗਤਿ ਮੈਂ ਭਗਤਿ ਕਮਾਵਹਿ ਜਾਇ ॥ ੬੧੯ ॥

**ਚੌਪਈ ॥**

ਪਾਂਡਵਾਂ ਕੌ ਪਤਿ ਕਰੀ ਰਜਾਇ ॥ ਸਿਰ ਪ੍ਰ ਮੰਨੀ ਤਜੀ ਨ ਜਾਇ ॥
ਨਾਨਕ ਪੰਥ ਮਾਹਿ ਤੁਮ ਜਾਵਹੁ ॥ ਸੋਢ ਬੰਸ ਮਹਿ ਜਨਮੁ ਧਰਾਵਹੁ ॥
ਰਾਮਦਾਸੁ ਪੰਡੁ[3] ਪੰਡ ਤੇ ਕੀਆ ॥ ਅਰਜਨੁ ਅਰਜਨ ਤੇ ਫੁਨਿ ਥੀਆ ॥
ਜੁਧਿਸਟਰ ਤੇ ਪ੍ਰਿਥੀ ਮਲ ਭਯਾ ॥ ਮਹਾਂਦੇਉ ਭੀਮੁ ਹੋਇ ਗਯਾ ॥ ੬੨੦ ॥

**ਦੋਹਰਾ ॥**

ਐਸੀ ਐਸੀ ਰੌਸ ਕਰ ਆਇ ਲਯਾ ਅਵਤਾਰੁ ॥ ਕੈਰੋ ਕੀਤੇ ਤੁਰਕ ਸਭ ਪਿਛਲਾ ਭਯਾ ਉਧਾਰੁ ॥ ੬੨੧ ॥
ਹਰਿਗੋਬਿੰਦ ਅਭਿਮੰਨ[4] ਅਵਤਾਰ ॥ ਲੈ ਆਯਾ ਪਿਛਲਾ ਹੇਤੁ ਪਯਾਰ ॥
ਮਾਤਾ ਕੁੰਤੀ ਭਾਨੀ ਭਈ ॥ ਰਾਮਦਾਸ ਵਿਆਹਿ ਸੋ ਲਈ ॥
ਕੈਰੋ ਮੁਗਲਾਂ ਦੇ ਘਰ ਆਂਦੇ ॥ ਵੈਰ ਪੁਰਾਣੇ ਕਦੇ ਨ ਜਾਂਦੇ ॥
ਧ੍ਰਿਤਰਾਸਟਰ ਤੇ ਅਕਬਰੁ ਕੀਆ ॥ ਸਾਹਿਜਹਾਂ ਜਰਜੋਧਨੁ ਥੀਆ ॥
ਗੰਧਾਰੀ ਤੁਰਕਨੀ ਤਬ ਭਈ ॥ ਅਕਬਰ ਬਿਆਹਿ ਔਰਤ ਕ੍ਰ ਲਈ ॥ ੬੨੨ ॥

**ਦੋਹਰਾ ॥**

760/2ੳ ਪਾਂਡੋ ਥੀਏ ਭਗਤ ਸਭ ਕੈਰੋ ਤੁਰਕ ਕਰੂਰ[5] ॥ ਲੈਣੁ ਦੇਣੁ ਨਾ / ਨਿਬੜੇ ਹੋਵੈ ਨਾਹਿਨ ਦੂਰ ॥ ੬੨੩ ॥

---

1. (ਸ੍ਰੀ ਗੁਰੂ) ਅਮਰਦਾਸ ਜੀ 2. ਸਤਿਜੁਗ ਦਾ ਰਾਜਾ 3. ਪਾਂਡੂ 4. ਅਭਿਮਨਿਊ 5. ਕੌੜੇ ਸੁਭਾਅ ਵਾਲੇ

**ਚੌਪਈ ॥**

ਅਰਜਨ ਜਰਜੋਧਨੁ ਸੀ ਮਾਰਾ ॥ ਸੋ ਏਥੇ ਉਨਿ ਲਯਾ ਉਧਾਰਾ ॥
ਬਾਲੀ ਬੱਧਕੁ[1] ਜਨਮ ਧਰਾਯਾ ॥ ਕ੍ਰਿਸਨ ਚਰਣ ਮਹਿ ਬਾਣ ਲਗਾਯਾ[2] ॥
ਰਾਮਾਨੰਦ ਦਾ ਵੈਰੁ ਪੁਰਾਣਾ ॥ ਅਲਾ ਦੈਤ ਮਾਰਯਾ ਤਿਸੁ ਬਾਣਾ ।[3]
ਵੈਰੁ ਪੁਰਾਣਾ ਜਾਵੈ ਨਾਹੀ ॥ ਨਿਤਿ ਨਵਾ ਸਮਝੋ ਮਨ ਮਾਹੀ ॥ ੬੨੪ ॥

**ਦੋਹਰਾ ॥**

ਅੰਗਦ ਕੈ ਪੀਛੈ ਗੁਰੂ ਅਮਰਦਾਸ ਕਾ ਰਾਜੁ ॥ ਬਾਈ ਬਰਸ ਮਾਸ ਪੰਜ ਯਾਰਾ ਦਿਵਸ ਸਮਾਜੁ ॥ ੬੨੫ ॥

**ਚੌਪਈ ॥**

ਸੰਬਤ ਸੋਲਾਂ ਸੈ ਇਕਿ ਤੀਹਾ ॥ ਭਾਦੋ ਸੁਦੀ ਪੰਦ੍ਰਸ ਰੁਤਿ ਮੀਹਾ ॥
ਅਮਰਦਾਸੁ ਸਚਖੰਡ ਸਿਧਾਯਾ ॥ ਰਮਦਾਸੁ ਗੁਰੁ ਤਖਤਿ ਬਹਾਯਾ ॥
ਪੋਥੀ ਮਾਲਾ ਮੰਤ੍ਰ ਦੀਆ ॥ ਰਮਦਾਸੁ ਸੋਢੀ ਗੁਰ ਕੀਆ ॥
ਰਮਦਾਸਪੁਰਾ ਗੁਰ ਜਾਇ ਵਸਾਯਾ ॥ ਅੰਮ੍ਰਿਤਸਰੁ ਤਿਥੇ ਪ੍ਰਗਟਾਯਾ ॥ ੬੨੫ ।[4]

**ਦੋਹਰਾ ॥**

ਹਰਿ ਪ੍ਰਭ ਆਖੇ ਨਾਨਕਾ ਭਲੀ ਕਰੀ ਜਗੁ ਜਾਇ ॥ ਨਾਮ ਜਪਾਯਾ ਜਾਇ ਕੈ ਦੀਆ ਧਰਮੁ ਚਲਾਇ ॥ ੬੨੬ ॥

**ਚੌਪਈ ॥**

ਤੇਰੇ ਮੁਖਿ ਤੇ ਬਾਣੀ ਹੋਈ ॥ ਮਾਨੋ ਮੇਰੇ ਮੁਖਿ ਥੋ ਸੋਈ ॥
ਸੁਣਨੇ ਕੌ ਸਿਧਿ ਓਟਿ ਸੁਹਾਈ ॥ ਸਮਝਣੁ ਕਠਨੁ ਨ ਸਮਝੀ ਜਾਈ ॥
ਐਸਾ ਭਗਤੁ ਭੇਜੀਐ ਕੋਈ ॥ ਅਰਥੁ ਕਰੈ ਬਾਣੀ ਦਾ ਜੋਈ ॥
ਤੇਰੀ ਅਰੁ ਭਗਤਾ ਦੀ ਬਾਣੀ ॥ ਸਭੁ ਕਾ ਅਰਥੁ ਕਰੈ ਜਗੁ ਜਾਣੀ ॥ ੬੨੭ ॥

**ਦੋਹਰਾ ॥**

ਗੁਰੁ ਨਾਨਕ ਬਿਨਤੀ ਕਰੀ ਸੱਤਿ ਸੱਤਿ ਜੀ ਸੱਤਿ ॥ ਐਸੋ ਕੋਈ ਭੇਜੀਐ ਜੋ ਮਥ[5] ਕਾਢੈ ਤਤੁ ॥ ੬੨੮ ॥

**ਚੌਪਈ ॥**

ਨਿਜ ਭਗਤੁ ਸੀ ਸੁਖਿਦੇਉ ॥ ਤਿਸ ਕੌ ਪ੍ਰਭ ਜੀ ਕਹਯਾ ਏਉ ॥
ਨਾਮੁ ਦਾਨੁ ਇਸਨਾਨੁ ਦਿਵਾਯਾ ॥ ਸੀਲੁ ਸੰਜਮੁ ਦੇ ਕੈ ਪਹੁਚਾਯਾ ॥
ਦੈਯਾ ਭਾਉ ਭਗਤਿ ਦਿਵਾਈ ॥ ਖਿਮਾ ਗਰੀਬੀ ਸੰਗਿ ਪਠਾਈ ॥
ਨਿਰਮੋਹੁ ਜਾਗਣੁ ਸਚੁ ਅਰੁ ਸੁਚ ॥ ਨਾਮ ਬਿਨਾ ਜਿਨਿ ਦੂਜੀ ਰੁੱਚ[6] ॥ ੬੨੯ ॥

**ਦੋਹਰਾ ॥**

ਵੇਦਾਂ ਕੇਰੇ ਮਥਨ ਕੌ ਭੇਜਿਯਾ ਜਿਵੈ ਬਿਆਸੁ ॥ ਤਿਉ ਬਾਨੀ ਕੌ ਅਰਥੁ ਕਰ ਸੁਖਦੇਉ ਕਰਗੁ ਪ੍ਰਗਾਸੁ ॥ ੬੩੦ ॥

**ਚੌਪਈ ॥**

ਸੰਬਤ ਸੋਲਾਂ ਸੈ ਅਠੱਤੀ ॥ ਮਾਘ ਸੁਦੀ ਬਸੰਤ ਪੰਚਮੀ ॥
ਸਵਾ ਪਹੁਰੁ ਰਾਤਿ ਰਹੀ ਜਬ ॥ ਗੁਰੁ ਮਿਹਰਵਾਨ ਜਨਮ ਲਯਾ ਤਬ ॥
ਸੋਢ ਬੰਸ ਮੈਂ ਗੁਰ ਸਾਹਿਬ[7] ਕੈ ਘਰ ॥ ਨਾਨਕ ਪੰਥ ਮਹਿ ਭੇਜਯੋਂ ਹਰ ॥
ਉਦਰ ਮਾਤਾ ਭਗਵਾਨੋ ਸਹਿਬਾਨੀ ॥ ਆਯਾ ਅਰਥਾਵਣ ਕੌ ਬਾਣੀ ॥ ੬੩੧ ॥

**ਦੋਹਰਾ ॥**

ਸੁਖਦੇਉ ਭਗਤ ਅਵ੍ਤਾਰਯਾ ਨਾਮ ਮਨੋਹਰ ਦਾਸੁ ॥ ਮਿਹਰਵਾਨ ਬਾਣੀ ਮਥੀ ਕੀਤਾ ਅਤ ਪਰਗਾਸ ॥ ੬੩੨ ॥

---

1. ਸ਼ਿਕਾਰੀ 2. ਰਾਮ ਜੀ ਨੇ ਲੁਕ ਕੇ ਬਾਲੀ ਨੂੰ ਤੀਰ ਮਾਰਿਆ, ਅਗਲੇ ਜਨਮ ਵਿੱਚ ਉਸ ਨੇ ਸ਼ਿਕਾਰੀ ਦਾ ਜਨਮ ਲੈ ਕੇ ਕ੍ਰਿਸ਼ਨ ਜੀ ਦੇ ਚਰਨ ਵਿੱਚ ਤੀਰ ਮਾਰਿਆ 3. ਰਾਮਾਨੰਦ ਦੇ ਵੈਰ ਦੀ ਕਥਾ ਦੇਖੋ "ਪਰਚੀ ਰਾਮਾਨੰਦ ਕੀ" 4. ਇਥੇ 625 ਦੁਬਾਰਾ ਆਇਆ ਹੈ 4. ਰਿੜਕ ਕੇ 5. ਰੁਚੀ 6. ਪਿਰਥੀ ਚੰਦ, ਜਿਸਨੂੰ ਭਾਈ ਦਰਬਾਰੀ ਦਾਸ ਨੇ, ਪਿਰਥੀ ਮੱਲ ਵੀ ਲਿਖਿਆ ਹੈ ਵੇਖੋ ਛੰਦ ਨੰ. 635 7. ਸੁਆਸ ਸੁਆਸ

**ਚੌਪਈ ॥**

760/2ਅ ਗੁਰੁ ਅਮਰਦਾਸ ਤੇ ਪਿਛੇ / ਭਾਈ ॥ ਰਾਮਦਾਸ ਗੁਰ ਭਗਤਿ ਕਮਾਈ ॥
ਸੱਤਿ ਬਰਸ ਸਾਰਾ ਦਿਨਿ ਰਹਯਾ ॥ ਸਾਸਿ ਸਾਸਿ3 ਹਰਿ ਕਾ ਜਸੁ ਕਹਿਆ ॥
ਮਨੋਹਰੁ ਸੱਤ ਮਾਸ ਕਾ ਥੀਆ ॥ ਗੁਰ ਰਾਮਦਾਸ ਚਲਾਣਾ ਕੀਆ ॥
ਸੰਬਤ ਸੋਲਹ ਸੇ ਅਠਤੀਹਾ ॥ ਭਾਦੋ ਸਦੀ ਤੀਜ ਸੀ ਈਹਾ ॥ ੬੩੩ ॥

**ਦੋਹਰਾ ॥**

ਸਬਦ ਥਾਪਨਾ ਰਾਮਦਾਸ ਗੁਰੁ ਅਰਜਨ ਕੌ ਦੇਇ ॥ ਆਪੁ ਆਪੇ ਮੈ ਹੁਇ ਗਯਾ ਬਾਸ ਬੈਕੁੰਠੀ ਲੇਇ ॥ ੬੩੪ ॥

**ਚੌਪਈ ॥**

ਗੁਰੁ ਅਰਜਨੁ ਭਗਤਿ ਕਮਾਵਨਿ ਲਾਗਾ ॥ ਪੂਰਨ ਪੰਥ ਗਯਾਨੁ ਵੈਰਾਗਾ ॥
ਸਭ ਬਾਨੀ ਕੀ ਬੱਧੀ ਬੀੜਿ ॥ ਜਿਨਿ ਗੁਰੁ ਜਾਤਾ ਮਿਟੀ ਜਮ ਪੀੜਿ ॥
ਪ੍ਰਿਥੀ ਮੱਲ ਹਜੂਰ ਸਦਾਯਾ ॥ ਗੁਰੂ ਸਾਹਿਬੁ ਤਬ ਨਾਉ ਰਖਾਯਾ[1] ॥
ਸਿਰਿ ਪਰ ਅਪਨੀ ਪਾਗ ਬਧਾਈ ॥ ਪੋਥੀ ਮਾਲਾ ਹਥਿ ਫੜਾਈ ॥
ਹਰਿ ਗੋਬਿੰਦ ਕੋ ਟਿਕਾ ਕੀਆ ॥ ਆਦਿ ਗਿਰੰਥੁ ਤਿਸੇ ਕੋ ਦੀਆ ॥ ੬੩੫ ॥

**ਦੋਹਰਾ ॥**

ਸਮਤ ਸੋਲਾ ਸੈ ਤ੍ਰੇਹਟੇ ਜੇਠ ਸੁਦੀ ਚੌਥਾਇ ॥ ਆਪਿ ਚਲੇ ਸਚਖੰਡ ਕੌ ਦੋਵੈ ਥਾਇ ਬਣਾਇ ॥ ੬੩੬ ॥

**ਚੌਪਈ ॥**

ਬਾਰਹ ਬਰਸ ਮਹੀਨੇ ਯਾਰਾ ॥ ਅਠਿ ਦਿਨਿ ਪਾਛੇ ਭਯਾ ਤਯਾਰਾ ॥
ਇਤਨਾ ਚਿਰੁ ਗੁਰ ਭਗਤਿ ਕਮਾਈ ॥ ਬਕੁੰਠ ਜਾਨਿ ਕੀ ਆਗਯਾ ਆਈ ॥
ਮਿਹਰਵਾਨ ਸਿਰ ਪਾਗ ਬਧਾਈ ॥ ਮਥੇ ਤਿਲਕੁ ਗਲ ਮਾਲਾ ਪਾਈ ॥
ਪੋਥੀ ਅਪਨੇ ਹਥਿ ਕਰ ਲੀਤੀ ॥ ਜੋ ਸਾਹਿਬ ਅਰਜਨ ਤੇ ਲੀਤੀ ॥ ੬੩੭ ॥

**ਦੋਹਰਾ ॥**

ਸੰਮਤਿ ਸੋਲਾ ਸੈ ਛਿਹਤ੍ਰਾ ਵਸਾਖ ਸੁਦੀ ਦਸ ਦੋਇ ॥ ਸਾਹਿਬ ਚਲੇ ਬੈਕੁੰਠ ਕੌ ਦੀਆ ਮੰਤਰੁ ਸੋਇ ॥ ੬੩੮ ॥

**ਚੌਪਈ ॥**

ਮਿਹਰਵਾਨ ਗੁਰੁ ਭਗਤਿ ਕਮਾਈ ॥ ਤਾ ਕੀ ਕੀਮਤਿ ਕਹੀ ਨ ਜਾਈ ॥
ਮਿਹਰਵਾਨੁ ਗੁਰੁ ਭਗਤੁ ਪੁਰਾਤਮੁ ॥ ਆਦਿ ਗੁਰੂ ਕਾ ਕੀਆ ਮਹਾਤਮੁ ॥
ਮਿਹਰਵਾਨ ਸੁਤੁ ਹਰਿ ਜੀ ਭਯਾ ॥ ਸਰੋਤਮ ਆਇ ਜਨਮੁ ਜਗ ਲਯਾ ॥
ਬਿਦਰਦਾਸ ਸੁਤੁ ਸਰੋਤਮੁ ਆਯਾ ॥ ਕ੍ਰਿਸਨ ਅਰਥ ਜਿਨ ਆਪ ਕੁਹਾਯਾ[2] ॥ ੬੩੯ ॥

**ਦੋਹਰਾ ॥**

ਤੇਤੀਸ ਪਲ ਛਣੀ ਭਗਤ ਕ੍ਰ ਪਾਯਾ ਪਦ ਨਿਰਬਾਨੁ ॥ ਵਾਹੁ ਵਾਹੁ ਨਾਨਕੁ ਗੁਰੂ ਧਨ ਗੁਰੂ ਮਿਹਰਵਾਨੁ ॥ ੬੪੦ ॥

**ਚੌਪਈ ॥**

ਇਕਾਹਠਿ ਬਰਸ ਕਹੀ ਪਤਿਸਾਹੀ ॥ ਜਗ ਤੇ ਦੂਰਿ ਭਈ ਬਦਰਾਹੀ[3] ॥
ਸੋਲਹ ਸਹਸ ਛਿਅਨਵਾਂ ਭਯਾ ॥ ਸੂਰਜੁ ਉਤਰ ਕੌ ਹੋਇ ਗਯਾ ॥
ਬਸੰਤ ਪੰਚਮੀ ਜਨਮੁ ਚਲਾਣਾ ॥ ਮਾਘ ਸੁਦੀ ਕੀਆ ਪੈਜਾਣਾ ॥
ਹਰਿ ਜੀ ਕੌ ਦੇ ਪੋਥੀ ਮਾਲਾ ॥ ਆਪਿ ਗਏ ਢਿਗਿ ਦੀਨ ਦਯਾਲਾ ॥ ੬੪੨ ॥

---

1. ਭਾਈ ਦਰਬਾਰੀ ਦਾਸ ਅਨੁਸਾਰ, ਪ੍ਰਿਥੀ ਮੱਲ ਦਾ ਨਾਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ "ਗੁਰੂ ਸਾਹਿਬ" ਰੱਖਿਆ ਸੀ 2. ਆਪਣੀ ਕੁਰਬਾਨੀ ਦਿੱਤੀ ਵੇਖੋ "ਪਰਚੀ ਬਿਦਰ ਭਗਤਿ ਕੀ" 3. ਬੁਰੇ ਰਾਹ, ਬੁਰੇ ਕਰਮ

**ਦੋਹਰਾ ॥**

ਨਾਨਕੁ ਮੂਰਤਿ ਨਾਮ ਕੀ ਅੰਗਦੁ ਜਾ ਕਾ ਅੰਗੁ ॥ ਅਮਰੁ ਮਨਾਯਾ ਅਮਰ ਥੋ ਤਿਹੁ ਕਾ ਏਕ ਪ੍ਰਸੰਗੁ ॥ ੬੪੨ ॥

**ਚੌਪਈ ॥**

760/3.ੳ ਰਾਮ ਦਾਸ ਗੁਰ ਭਗਤਿ ਕਮਾਈ ॥ ਅਜਮ / ਤਿ ਅਮਰਦਾਸ ਤੇ ਪਾਈ ॥
ਅਰਜਨ ਕੇ ਅਰ ਹੁਏ ਦਾਸ ॥ ਘਟਿ ਘਟਿ ਦੀਸੈ ਬ੍ਰਹਮ ਪ੍ਰਗਾਸ ॥
ਗੁਰ ਸਾਹਿਬ ਕੌ ਸਾਹਿਬੀ ਦਈ ॥ ਗੁਰੂ ਅਰਜਨ ਕੀ ਕ੍ਰਿਪਾ ਭਈ ॥
ਗੁਰ ਮਿਹਰਵਾਨ ਮਿਹਰ ਕੀ ਮੂਰਤਿ ॥ ਮਾਨੋ ਰਾਮਚੰਦੁ ਸੀ ਸੂਰਤਿ ॥
ਹਰਿ ਜੀ ਹਰਿ ਜੀਆ ਮਹਿ ਜਾਤ ॥ ਘਟਿ ਘਟਿ ਪੂਰਨ ਬ੍ਰਹਮੁ ਪਛਤ[1] ॥ ੬੪੩ ॥

**ਛਪਾ ॥**

ਨਾਨਕੁ ਅੰਗਦੁ ਅਮਰਦਾਸੁ ਰਾਮਦਾਸੁ ਸਹਾਈ ॥ ਅਰਜਨੁ ਸਾਹਿਬ ਮਿਹਰਵਾਨੁ ਹਰਿ ਜੀ ਸੁਖਦਾਈ ॥
ਹਰਿ ਨਾਰਾਇਣ ਕੌਲ ਨੈਨੁ ਸਿਮਰੋ ਹਰਿ ਨੰਦਾ ॥ ਅਭੇ ਰਾਮ ਨਿਰਭੌ ਗੁਰੂਆਪਿ ਕਰਮੁ ਕਰੰਦਾ ।
ਗੁਰੁ ਦੀਦਾਰ ਦਾਸੁ ਬਹਾਲਿਆ ਓਤ ਠੌਰ ਓਤ ਠਾਇ ॥ ਗੁਰੁ ਨਾਨਕੁ ਸਤਿ ਮਹਿ ਰਵਿ ਰਹਿਆ ਦਰਬਾਰੀ ਗੁਰ ਗੁਣ ਗਾਇ ॥ ੬੪੪ ॥

**ਦੋਹਰਾ ॥**

ਸਰਨਿ ਸਰਨਿ ਸਰਨਾਗਤੀ ਸਰਨਿ ਸੂਰ ਭਗਵਾਨ ॥ ਨਾਨਕ ਅੰਗਦ ਅਮਰਦਾਸ ਰਾਖੇ ਅਪਨਾ ਜਾਨ ॥ ੬੪੫ ॥

**ਸਵੈਯਾ ॥**

ਵਾਹਿਗੁਰੂ ਗੁਰੁ ਧੰਨ ਗੁਰੂ ਗੁਰੁ ਸਤਿਗੁਰੁ ਸਭਿ ਹੀ ਜਨ ਆਖੋ ॥
ਰਾਮ ਰਟੋ ਅਭੇ ਰਾਮ ਰਟੋ ਅਭੇ ਰਾਮ ਕਾ ਨਾਮ ਰਿਦੇ ਧਰ ਰਾਖੋ ॥
ਹਰੇ ਕ੍ਰਿਸਨ ਕਹੋ ਹਰੇ ਕ੍ਰਿਸਨ ਕਹੋ ਕ੍ਰਿਸਨ ਕਾ ਨਾਮੁ ਸਦਾ ਮੁਖ ਚਾਖੋ ॥
ਨਾਨਕੁ ਨਾਨਕੁ ਨਾਮ ਜਪੋ ਸ੍ਰੀ ਗੁਰੂ ਨਾਨਕੁ ਨਾਨਕੁ ਨਾਨਕੁ ਭਾਖੋ ॥ ੬੪੬ ॥

**ਦੋਹਰਾ ॥**

ਨਾਨਕੁ ਪਰਚੀ ਪੂਰਨ ਭਈ ਅਤਿ ਊਤਮੁ ਪਰਸੰਗ ॥ ਸਭੇ ਪ੍ਰਚੀਆ ਤੀਹ ਹੈ ਭਗਤਿ ਸਿਰੋਮਣ ਸੰਗੁ ॥ ੬੪੭ ॥ ੩੦ ॥

1. ਮੂਲ ਪਾਠ ਵਿੱਚ 'ਪਛਤ' ਹੈ, ਪਰ ਇਥੇ 'ਪਛਾਤ' ਚਾਹੀਦਾ ਸੀ

**ੴ ਸ੍ਰੀ ਸਤਿਗੁਰੂ ਬਾਬਾ ਨਾਨਕ ॥ ਅਭੇ ਰਾਮ ਪਰਸਾਦਿ ॥**
**ਗੁਰੁ ਉਪਮਾ ॥**
**ਦੋਹਰਾ ॥**

ਵਾਹੁ ਵਾਹੁ ਨਾਨਕੁ ਗੁਰੂ ਧੰਨੁ ਧੰਨੁ ਗੁਰਦੇਉ ॥ ਆਪਿ ਭਯਾ ਗੁਰਦੇਉ[1] ਸੋ ਜਿਨ ਕੀਨੀ ਗੁਰੁ ਸੇਉ[2] ॥ ੧ ॥
ਜਿਨ ਜਨ ਕੀਨੀ ਗੁਰ ਕੀ ਸੇਵਾ ॥ ਤਿਨ ਹੀ ਪਾਯਾ ਅਲਖ ਅਭੇਵਾ[3] ॥
ਜਿਨ ਜਨ ਗੁਰੁ ਪਗੁ ਸੀਸ ਨਿਵਾਯਾ ॥ ਸਿਰਿ ਤੇ ਜਮ ਕਾ ਡੰਡੁ ਮਿਟਾਯਾ ॥ ੨ ॥
ਜਿਨ ਜਨ ਗੁਰੁ ਕੀ ਉਸਤਤਿ ਗਾਈ ॥ ਮੁਕਤਿ ਬਕੁੰਠੀ ਤਿਨ ਹੀ ਪਾਈ ॥
ਜਿਨ ਜਨ ਗੁਰੁ ਪਰਮੇਸਰੁ ਜਾਤਾ ॥ ਤਿਨ ਜਨ ਪਾਯਾ ਪੁਰਖੁ ਬਿਧਾਤਾ ॥ ੩ ॥
ਜਿਨ ਜਨ ਗੁਰੁ ਕਾ ਕਹਯਾ ਕਮਾਯਾ ॥ ਤਿਨਿ ਹੀ ਮੁਕਤਿ ਪਦਾਰਥੁ ਪਾਯਾ ॥
ਜੋ ਜਨੁ ਗੁਰ ਕੀ ਕਰੇ ਕਹਾਣੀ ॥ ਤਿਨ ਜਨ ਪਾਯਾ ਪਦੁ ਨਿਰਬਾਣੀ ॥
ਗੁਰ ਉਸਤਤਿ ਕਾ ਅੰਤੁ ਨ ਪਾਰੁ ॥ ਗੁਰੁ ਕੀ ਉਪਮਾ ਅਪਰ ਅਪਾਰੁ ॥
ਗੁਰ ਕੀ ਉਪਮਾ ਪਰੇ ਤੇ ਪਰੇ ॥ ਉਪਮਾ ਕਰੇ ਸੋਈ ਜਨੁ ਤਰੇ ॥ ੫ ॥
ਜਿਨਿ ਜਨ ਗੁਰ ਕੇ ਮੰਨੇ ਵਾਕ ॥ ਜਮ ਬਾਕੀ[4] ਤੇ ਭਯਾ ਬਿਬਾਕ[5] ॥
ਜੋ ਜਨੁ ਆਯਾ ਗੁਰ ਕੀ ਸਾਮ[6] ॥ ਜਮ ਕੰਕਰ ਤੇ ਭਯਾ ਇਨਾਮ ॥ ੬ ॥
ਗੁਰ ਕੋ ਛੋਡਿ ਔਰੁ ਥਾਂ ਭਰਮੇ ॥ ਲਖ ਚੌਰਾਸੀ ਮਰ ਮਰ ਜਨਮੇ ॥
ਗੁਰ ਬਿਨੁ ਮੁਕਤਿ ਨ ਕਬਹੂ ਹੋਵੈ ॥ ਗੁਰ ਬਿਨ ਜਨਮੁ ਪਦਾਰਥੁ ਖੋਵੈ ॥ ੭ ॥
ਗੁਰ ਕੀ ਸੋਭਾ ਸਭ ਤੇ ਊਚੀ ॥ ਜੋ ਜਸ ਉਚਰੇ ਜਿਹਬਾ ਸੂਚੀ ॥
ਗੁਰ ਬਿਨੁ ਔਰੁ ਨ ਜਾਨੈ ਦੂਜਾ ॥ ਗੁਰ ਕੀ ਸੇਵਾ ਗੁਰ ਕੀ ਪੂਜਾ ॥ ੮ ॥
ਗੁਰ ਕੌ ਤਜੇ[7] ਭਜੇ ਹਰਿਨਾਮੁ ॥ ਸੋ ਨ ਕਿਤੇ ਲਹੈ ਬਿਸਰਾਮੁ ॥
ਗੁਰ ਪਰਮੇਸੁਰ ਜਿਨਹ ਪਛਾਤਾ ॥ ਨੀਚਹੁ ਊਚ ਭਯਾ ਜਗ ਜਾਤਾ ॥ ੯ ॥
ਗੁਰੁ ਨਾਨਕੁ ਨਾਨਕੁ ਹੈ ਸੋਈ ॥ ਗੁਰੁ ਪਰਮੇਸੁਰੁ ਏਕੋ ਕੋਈ ॥
ਗੁਰੁ ਨਾਨਕ ਅੰਗਦ ਵਡਿਆਯਾ ॥ ਆਪੇ ਅਪਨਾ ਰੂਪ ਵਟਾਯਾ ॥ ੧੦ ॥
ਅਮਰਦਾਸ ਕੌਂ ਅਜਮਤਿ ਦੀਨੀ ॥ ਗੁਰ ਅੰਗਦ ਨਿਜ ਕ੍ਰਿਪਾ ਕੀਨੀ ॥
ਅਮਰਦਾਸ ਰਾਮਦਾਸੁ ਨਿਵਾਜਾ ॥ ਸੰਗਤ ਕੀ ਗੁਰ ਰਾਖੀ ਲਾਜਾ ॥ ੧੨ ॥[8]
ਕਿਤੁ ਮੁਖਿ ਗੁਰੁ ਕੀ ਉਸਤਤਿ ਗਾਵਾ ॥ ਸਤਿਗੁਰ ਵਿਟਹੁ ਬਲਿ ਬਲਿ ਜਾਵਾ ॥
ਸਤਿਗੁਰੁ ਮੇਰਾ ਪਰਉਪਕਾਰੀ ॥ ਸਦਕੇ ਜਾਇ ਸਦਾ ਦਰਬਾਰੀ ॥ ੧੩ ॥
ਨਾਨਕ ਪੰਥੀ ਪਰਿਆ ਨਾਉ ॥ ਤੁਧੁ ਬਿਨੁ ਮੁਝ ਕੌ ਨਾਹਨ ਥਾਉ ॥
ਨਾਨਕ ਪੰਥੀ ਜਨੁ ਦਰਬਾਰੀ ॥ ਸਤਿਗੁਰੂ ਵਿਟਹੁ ਸਦ ਬਲਿਹਾਰੀ ॥ ੧੪ ॥
ਸਜਣਿ ਜੇਹੇ ਬੰਚਕ[9] ਤਾਰੇ ॥ ਵਿਸ੍ਵਾਸ ਘਾਤ ਪਾਪੀ ਹਤਜਾਰੇ ॥
ਗਣਤੀ ਗਣੀ ਨ ਜਾਇ ਅਨੇਕ ॥ ਤੌ ਦਰਬਾਰੀ ਕੌਤਕੁ ਏਕ ॥ ੧੫ ॥
ਕੇਸੋਦਾਸ ਕੀ ਪੈਜ ਰਖਾਈ ॥ ਮੇਦਨੀ[10] ਜਮ ਤੇ ਆਪਿ ਛਡਾਈ ॥
ਆਪਿ ਸਮਾਨ ਕਰ ਲਯਾ ਮੁਰਾਰੀ ॥ ਤਿਉ ਅਪਨਾ ਕਰ ਲੇਹੁ ਦਰਬਾਰੀ ॥ ੧੬ ॥
ਸਬਤੁ ਅਠਾਰਾ ਸੈ ਅਰੁ ਸਠੇ ॥ ਕੀਤੀ ਬਾਨੀ ਸਬਦ ਅਕਠੇ ॥
ਜੇਠਵਦੀ ਤ੍ਰਿਦਸੀ ਗੁਰਵਾਰਾ ॥ ਪੜੇ ਸੁਣੇ ਤਿਸੁ ਪਾਰ ਉਤਾਰਾ ॥ ੧੭ ॥
ਛਿੰਨਵੈ ਕਰੋੜੀ ਪਾਰ ਉਤਾਰੀ ॥ ਕਿਉ ਉਰਵਾਰ[11] ਰਖਿਆ ਦਰਬਾਰੀ ॥
ਸਤਿਗੁਰ ਤੇਰੀ ਪਨਹ[12] ਤਕਾਈ ॥ ਦਰਬਾਰੀ ਜਨ ਕੌਂ ਲੇਹੁ ਮਿਲਾਈ ॥ ੧੮ ॥

---

1. ਉਹ ਵੀ ਗੁਰੂ ਬਣ ਗਿਆ 2. ਸੇਵਾ 3. ਪ੍ਰਭੂ ਪ੍ਰਮਾਤਮਾ 4. ਬਕਾਏ ਤੇ ਕਰਜੇ ਤੋਂ 5. ਮੁਕਤ ਹੋ ਗਿਆ ਹਿਸਾਬ ਤੋਂ ਬਰੀ 6. ਸਰਨ 7. ਤਿਆਗ ਕੇ 8. ਇਥੇ ਅੰਕ 11 ਛੱਡਿਆ ਗਿਆ ਹੈ 9. ਠੱਗ 10. ਧਰਤੀ 11. ਉਰਲੇ ਪਾਸੇ 12. ਆਸਰਾ ਓਟ

# ਛੰਦ ਕਾਵਿ

ਪੋਥੀ ਹਰਿਜਸੁ ਦੇ ਪੱਤਰਾ 761 ਤੋਂ 919 ਪੱਤਰੇ ਤੱਕ ਰਚੇ ਕਾਵਿ ਨੂੰ ਅਸੀਂ "ਛੰਦ ਕਾਵਿ" ਕਿਹਾ ਹੈ ਕਿਉਂ ਕਿ ਇਸ ਭਾਗ ਵਿੱਚ ਜਿੰਨੀ ਵੀ ਕਾਵਿ ਰਚਨਾ ਹੈ, ਉਹ ਸਾਰੀ ਛੰਦਾਂ ਵਿੱਚ ਹੈ। ਦੂਜਾ ਭਾਈ ਦਰਬਾਰੀ ਦਾਸ ਨੇ ਵੀ ਇਸ ਭਾਗ ਦੀ ਰਚਨਾ ਦੇ ਸਿਰਲੇਖ ਵੀ ਛੰਦਾਂ ਦੇ ਨਾਵਾਂ ਉੱਪਰ ਹੀ ਦਿੱਤੇ ਹਨ ਜਿਵੇਂ:

ਬੈਤਿ ਹਕਾਨੀ ਹਕੀਕਤਿ
ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤ
ਬੈਤਿ ਬੈਰਾਗ ਤੀਹਰਫੀ ਵੱਡੀ
ਸਵੈਯੇ ਕਬਿਤ ਸਰਬੰਗ ਸਮੁਧੇ
ਬਾਵਨ ਅਖਰੀ ਕੇ ਸਵੈਯੇ
ਛਪੈ
ਸਲੋਕ (ਭਾਵ ਦੋਹਰੇ)
ਮਾਝਾਂ (ਭਾਵ ਦਵਈਆ)

ਅੰਗਾਂ ਦੀ ਸਾਰੀ ਰਚਨਾ ਵੀ ਛੰਦਾਂ ਵਿੱਚ ਹੀ ਹੈ।

ਇਸੇ ਅਧਾਰ ਤੇ ਇਸ ਭਾਗ ਦੀ ਕਾਵਿ ਰਚਨਾ ਨੂੰ ਹੇਠ ਲਿਖੇ ਅਨੁਸਾਰ ਵੰਡ ਸਕਦੇ ਹਾਂ:

1. ਅੰਗਾਂ ਵਿੱਚ ਰਚਿਆ ਕਾਵਿ (761.ੳ ਤੋਂ 827.ੳ)
2. ਸਵੈਯੇ ਕਬਿਤ ਸਰਬੰਗ ਸਮੁਧੇ (827.ੳ ਤੋਂ 859.ੳ)
3. ਫੁਟਕਲ ਕਾਵਿ ਰਚਨਾ (859.ੳ ਤੋਂ 869.ੳ)
   ੳ. ਬਾਵਨ ਅਖਰੀ ਕੇ ਸਵਯੇ
   ਅ. ਬਾਰਹ ਮਾਹ
   ੲ. ਵਾਰ ਲਿਖੇ ਸਤਿ
   ਸ. ਛਪੈ
   ਹ. ਪ੍ਰੇਮ ਪੈਂਡਾ
4. ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤ (ਤੀਹਰਫ਼ੀਆਂ) (869.ਅ ਤੋਂ 894.ਅ)
5. ਮਾਝਾਂ (895.ੳ ਤੋਂ 914.ੳ)
6. ਸਲੋਕ (914.ੳ ਤੋਂ 918.ੳ)
7. ਰਾਗ ਮਾਲਾ (918.ੳ ਤੋਂ 918.ਅ)

### 1) ਅੰਗਾਂ ਵਿੱਚ ਰਚਿਆ ਕਾਵਿ

ਪੋਥੀ ਹਰਿਜਸੁ ਦੇ ਪੱਤਰਾ 761 ਤੋਂ ਅੰਗਾਂ ਵਿੱਚ ਰਚਿਆ ਕਾਵਿ ਆਰੰਭ ਹੁੰਦਾ ਹੈ। ਅੰਗ ਸੰਸਕ੍ਰਿਤ ਦਾ ਸ਼ਬਦ ਹੈ ਜਿਸਦੇ ਅਰਥ ਹਨ 'ਹਿੱਸਾ'। ਇਸ ਤੋਂ ਪ੍ਰਕਰਣ, ਅਧਿਆਇ ਜਾਂ ਕਿਸੇ ਵਿਸ਼ੇਸ਼ ਵਿਸ਼ੇ ਦੇ ਗਿਆਨ ਦਾ ਭਾਵ ਵੀ ਲਿਆ ਜਾ ਸਕਦਾ ਹੈ। ਸੰਤਾਂ ਭਗਤਾਂ ਦੀ ਬਾਣੀ ਵਿੱਚ ਇਸ ਕਾਵਿ-ਰੂਪ ਦੀ ਢੇਰ ਸਾਰੀ ਵਰਤੋਂ ਹੋਈ ਹੈ। ਕਵਿਤਾ ਦੇ ਰੂਪ ਵਿੱਚ ਇਹ ਸ਼ਬਦ ਜੈਨ ਧਰਮ

ਦੇ ਗ੍ਰੰਥਾਂ ਵਿੱਚ ਮਿਲਦਾ ਹੈ। ਪਿੱਛੋਂ ਸੰਤ/ਭਗਤ ਕਵੀਆਂ ਨੇ ਵੀ ਅੰਗਾਂ ਵਿੱਚ ਆਪਣੀ ਬਾਣੀ ਰਚੀ ਹੈ, ਜਿਵੇਂ ਗਰੀਬ ਦਾਸ, ਸਵਾਮੀ ਚਰਨਦਾਸ ਦਿੱਲੀ ਵਾਲੇ, ਸੁਆਮੀ ਜੈਤ ਰਾਮ ਆਦਿ।

ਅੰਗ ਤੋਂ ਭਾਵ ਜਾਂ ਮੰਤਵ ਇਹੋ ਹੁੰਦਾ ਹੈ ਕਿ ਜਗਿਆਸੂਨੂੰ ਇਕ ਵਿਸ਼ੇ ਦਾ ਪੂਰਾ ਗਿਆਨ ਇਕੋ ਥਾਂ ਦਿੱਤਾ ਜਾ ਸਕੇ। ਇਸੇ ਕਰਕੇ ਭਾਈ ਦਰਬਾਰੀ ਦਾਸ ਨੇ ਵੱਖ-ਵੱਖ ਵਿਸ਼ੇ ਲੈ ਕੇ ਹਰ ਇਕ ਵਿਸ਼ੇ ਉੱਤੇ ਵੱਧ ਤੋਂ ਵੱਧ ਬੰਦ ਲਿਖਕੇ ਪੂਰਨ ਭਾਂਤ ਸਮਝਣ ਯੋਗ ਤੇ ਉਪਯੋਗੀ ਬਣਾਇਆ ਹੈ।

ਭਾਈ ਦਰਬਾਰੀ ਦਾਸ ਨੇ ਇਨ੍ਹਾਂ ਅੰਗਾਂ ਵਿੱਚ ਅਨੇਕ ਛੰਦ-ਚਾਲਾਂ ਦੀ ਵਰਤੋਂ ਕੀਤੀ ਹੈ। ਜਿਵੇਂ ਸਵੈਯਾ, ਕਬਿਤ, ਚੌਪਈ, ਇੰਦਵ, ਮਨਹਰ, ਹੰਸਾਵਲ ਅਤੇ ਝੂਮਲ ਆਦਿ। ਪਰੰਤੂ ਭਾਈ ਦਰਬਾਰੀ ਦਾਸ ਦਾ ਸਵੈਯੇ ਅਤੇ ਕਬਿਤ ਨਾਲ ਵਿਸ਼ੇਸ਼ ਸਨੇਹ ਹੈ। ਕਈ ਸਵੈਯੇ ਤਾਂ ਆਮ ਲੋਕਾਂ ਵਿੱਚ ਬਹੁਤ ਪ੍ਰਚਲਿਤ ਹਨ।

ਇਨ੍ਹਾਂ ਅੰਗਾਂ ਵਿੱਚ ਛੰਦ ਅਨੁਸਾਰ ਗਿਣਤੀ ਇਸ ਪ੍ਰਕਾਰ ਹੈ:

| | | |
|---|---|---|
| ਸਵੈਯੇ | = | 253 |
| ਕਬਿਤ | = | 143 |
| ਚੌਪਈ | = | 72 |
| ਇੰਦਵ | = | 71 |
| ਮਨਹਰ | = | 61 |
| ਹੰਸਾਵਲ | = | 7 |
| ਉਟੰਙਣ | = | 1 |
| ਝੂਮਲ | = | 1 |
| ਕੁਲ | = | 609 |

ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਵਿੱਚ ਕੁੱਲ 35 ਅੰਗਾਂ ਵਿੱਚ ਰਚਨਾ ਕੀਤੀ ਹੈ, ਜਿਸਦਾ ਬਿਉਰਾ ਇਸ ਪ੍ਰਕਾਰ ਹੈ: (ਬ੍ਰੈਕਟ ਵਿੱਚ ਦਿੱਤੇ ਅੰਕ, ਉਸਦੇ ਕੁਲ ਬੰਦਾਂ ਦੇ ਸੂਚਕ ਹਨ)

1. ਗੁਰਦੇਵ ਕੋ ਅੰਗ[1] (34)
2. ਗੁਰਮੁਖਿ ਬਿਸਵਾਸ ਕੋ ਅੰਗੁ (15)
3. ਰਾਮ ਨਾਮ ਦਾ ਮਹਾਤਮ (34)
4. ਸਿਛਿਆ ਕੋ ਅੰਗੁ (4)
5. ਉਪਦੇਸ ਚਿਤਾਵਨੀ ਕੋ ਅੰਗੁ (43)
6. ਕਾਲ ਚਿਤਾਵਨ ਕੌ ਅੰਗੁ (27)
7. ਦੇਹਿ ਆਤਮ ਬਿਛੋਰੇ ਕੋ ਅੰਗੁ (14)
8. ਤ੍ਰਿਸਨਾ ਕੋ ਅੰਗੁ (18)
9. ਅਧੀਰਜ ਉਰਾਹਨੈ ਕੋ ਅੰਗੁ (14)
10. ਬਿਸਵਾਸੁ ਕੋ ਅੰਗ (15)

1. ਅੰਗ ਸ਼ਬਦ ਵਿੱਚ 'ਗ' ਨੂੰ ਕਈ ਥਾਵਾਂ ਤੇ ਔਂਕੜ ਲੱਗਿਆ ਹੋਇਆ ਹੈ ਅਤੇ ਕਈ ਥਾਵਾਂ ਤੇ ਨਹੀਂ। ਇਸੇ ਤਰ੍ਹਾਂ ਕਈ ਥਾਂ 'ਕੋ' ਪਾਇਆ ਹੈ ਅਤੇ ਕਈ ਥਾਂ 'ਕੌ' ਹੈ, ਅਸੀਂ ਮੂਲ ਰਚਨਾ ਅਨੁਸਾਰ ਹੀ ਲਿਖਿਆ ਹੈ।

11. ਦੇਹਿ ਅਭਿਮਾਨ ਕੋ ਅੰਗੁ (16)
12. ਦੇਹਿ ਮਲੀਨਤਾ ਗ੍ਰਬ ਪਰਚਾਰ (17)
13. ਨਾਰੀ ਨਿੰਦ ਕੌਂ ਅੰਗੁ (10)
14. ਦ੍ਰਸਟਿ ਕੌਂ ਅੰਗੁ (6)
15. ਮਨ ਕੋ ਅੰਗੁ (31)
16. ਚਾਨਣ ਕੌਂ ਅੰਗੁ (25)
17. ਬਿਪਰੀਤਿ ਗਿਆਨੀ ਕੌਂ ਅੰਗੁ (13)
18. ਬਚਨ ਬਬੇਕ ਕੋ ਅੰਗੁ (18)
19. ਨਿਰਗੁਨ ਉਪਾਸਨਾ ਕੌਂ ਅੰਗੁ (10)
20. ਸਰਗੁਨ ਉਪਾਸਨਾ ਕੌਂ ਅੰਗੁ (18)
21. ਭਾਵ ਜਗਤ ਕੋ ਅੰਗੁ (6)
22. ਵੈਰਾਗ ਉਤਪਤ ਕੌਂ ਅੰਗੁ (6)
23. ਜੋਗ ਕੋ ਅੰਗੁ (50)
24. ਪਤਬ੍ਰਤ ਕੇ ਅੰਗੁ (10)
25. ਬ੍ਰਿਹੁ ਬਯੋਗ ਕਾ ਅੰਗੁ (6)
26. ਸਬਦ ਸਾਰ ਕੋ ਅੰਗ (11)
27. ਸੂਰਤਨ ਕੋ ਅੰਗੁ (13)
28. ਸਾਧ ਕੌਂ ਅੰਗੁ (31)
29. ਭਗਤਿ ਗਿਆਨ ਮਿਸਟਤ ਕੋ ਅੰਗੁ (5)
30. ਬੇ ਪ੍ਰਜੇ ਕੋ ਅੰਗ (5)
31. ਆਪਣੇ ਭਾਵ ਕੋ ਅੰਗੁ (12)
32. ਸਰੂਪ ਬਿਸਰਜਨ ਕੋ ਅੰਗੁ (26)
33. ਸਾਖ ਗਜਾਨ ਕੋ ਅੰਗੁ (17)
34. ਕਲਜੁਗ ਕਾ ਅੰਗੁ (6)
35. ਪਤਿਤ ਉਧਾਰਨ ਕੌਂ ਅੰਗੁ (8)

ਇੰਨ੍ਹਾਂ ਅੰਗਾਂ ਦੀ ਸਾਰੀ ਰਚਨਾ 609 ਬੰਦਾਂ ਵਿੱਚ ਹੈ।

ਭਾਈ ਦਰਬਾਰੀ ਦਾਸ ਦੀ ਗਿਣਤੀ ਅਨੁਸਾਰ ਬੰਦਾਂ ਦੀ ਗਿਣਤੀ 610 ਹੈ। ਇਸ ਅੰਤਰ ਦਾ ਕਾਰਣ ਇਹ ਹੈ ਕਿ ਅੰਕਾਂ ਦੀ ਗਿਣਤੀ ਕਰਦਿਆਂ ਲਿਖਾਰੀ ਨੇ "ਦੇਹਿ ਅਭਿਮਾਨ ਕੋ ਅੰਗ" ਵਿੱਚ 16 ਬੰਦਾਂ ਦੀ ਥਾਂ ਜੋੜ 13 ਲਿਖ ਦਿੱਤਾ। ਇਸ ਲਈ ਅਸਲ ਨਾਲੋਂ ਤਿੰਨ ਘਟ ਗਏ ਕਿਉਂ ਕਿ ਕੁੱਲ ਜੋੜ 234 ਬਣਦਾ ਸੀ ਪਰ ਲਿਖਤ ਵਿੱਚ 231 ਹੋ ਗਿਆ। ਇਸ ਤੋਂ ਥੋੜਾ ਅੱਗੇ ਜਾ ਕੇ ਨਾਰੀ ਨਿੰਦ ਕੌਂ ਅੰਗ ਦੇ ਕੁਲ 10 ਬੰਦ ਹਨ। ਇਥੇ ਚੱਲ ਰਹੇ ਜੋੜ ਅਨੁਸਾਰ 258 ਚਾਹੀਦੇ ਸਨ ਪਰੰਤੂ ਲਿਖਾਰੀ ਨੇ 262 ਲਿਖ ਦਿੱਤੇ, ਜਿਸ ਨਾਲ ਪਿਛਲੇ ਤਿੰਨ ਪੂਰੇ ਹੋਣ ਉਪਰੰਤ ਇਕ ਦਾ ਹੋਰ ਵਾਧਾ ਹੋ ਗਿਆ। ਇਹ ਵਾਧਾ ਅੰਤ ਤੱਕ ਚਲਦਾ ਰਿਹਾ, ਜਿਸ ਕਰਕੇ ਭਾਈ ਦਰਬਾਰੀ ਅਨੁਸਾਰ 610 ਬੰਦ ਹਨ ਜਦ ਕਿ ਅਸਲ ਵਿੱਚ 609 ਬੰਦ ਹਨ।

ਭਾਈ ਦਰਬਾਰੀ ਦਾਸ ਅਨੁਸਾਰ ਅੰਗ 36 ਬਣਦੇ ਹਨ ਪਰੰਤੂ ਲਿਖਾਰੀ ਦੀ ਗਲਤੀ ਨਾਲ ਅੰਕ 17 ਛੱਡਿਆ ਜਾਣ ਕਰਕੇ ਇਕ ਅੰਕ ਵੱਧ ਗਿਆ ਹੈ, ਪਰ ਅਸਲ ਵਿੱਚ 35 ਹੀ ਹਨ।

**ਵਿਸ਼ਾ ਵਸਤੂ ਅਤੇ ਉਦੇਸ਼:**

ਭਾਈ ਦਰਬਾਰੀ ਦਾਸ ਦੀ ਅੰਗਾਂ ਵਿੱਚ ਰਚੀ ਬਾਣੀ, ਇਸ ਛੰਦ ਕਾਵਿ ਦਾ ਲਗਪਗ ਤੀਜਾ ਭਾਗ ਬਣਦੀ ਹੈ। ਜਿਵੇਂ ਅਸੀਂ ਛੰਦ ਵਿਧਾਨ ਵਿੱਚ ਵੇਖਾਂਗੇ ਕਿ ਭਾਈ ਦਰਬਾਰੀ ਦਾਸ ਦੇ ਕੁੱਲ 1592 ਬੰਦਾਂ ਵਿੱਚੋਂ 609 ਬੰਦ ਇਸ ਅੰਗ ਰਚਨਾ ਦੇ ਹਨ ਜੋ ਕੁੱਲ 157 ਪੱਤਰਿਆਂ (761 ਪੱਤਰੇ ਤੋਂ 918 ਪੱਤਰੇ ਤੱਕ) ਵਿਚੋਂ 66 ਪੱਤਰਿਆਂ ਉੱਪਰ (761 ਪੱਤਰੇ ਤੋਂ 827 ਪੱਤਰੇ ਤੱਕ) ਫੈਲੀ ਹੋਈ ਹੈ। ਇਕੋ ਹੀ ਰੂਪ ਦੀ ਏਨੀ ਵਿਸਤ੍ਰਿਤ ਰਚਨਾ ਹੋਣੀ, ਭਾਈ ਦਰਬਾਰੀ ਦਾਸ ਦੀ ਇਸ ਪ੍ਰਤੀ ਉਸ ਦੀ ਪ੍ਰਿਯਤਾ, ਗਿਆਨ ਦੀ ਵਿਸ਼ਾਲਤਾ ਅਤੇ ਡੂੰਘੇ ਅਨੁਭਵ ਨੂੰ ਪ੍ਰਗਟਾਉਂਦੀ ਹੈ।

ਗੁਰਦੇਵ ਕੋ ਅੰਗ ਇਸ ਰਚਨਾ ਦਾ ਇਕ ਪ੍ਰਕਾਰ ਦਾ ਮੰਗਲਾ ਚਰਣ ਹੈ। ਇਸ ਵਿੱਚ ਚਾਰ ਸਵੈਯੇ "ਵਾਹਿਗੁਰੂ ਗੁਰੂ ਨਾਨਕ ਸਾਹਿਬ, ਸੇਵਕ ਸਾਮ ਗਹੀ ਦਰਬਾਰੀ" ਦੀ ਟੇਕ ਨਾਲ; ਤਿੰਨ ਸਵੈਯੇ "ਏਕ ਹੀ ਨਾਮ ਦਿਢਾਇ ਕਰੈ ਗਤਿ, ਸੋ ਦਰਬਾਰੀ ਯਕੋ ਗੁਰ ਨਾਨਕ" ਦੀ ਟੇਕ ਨਾਲ; ਫਿਰ "ਕਹੁ ਵਾਹਿਗੁਰੂ ਗੁਰੂ ਨਾਨਕ ਸਾਹਿਬ ਸੇਵਕ ਕੀ ਰਸਨਾ ਬਸਨਾ" ਦੀ ਟੇਕ ਨਾਲ ਰਚੇ ਹਨ। ਅਜਿਹਾ ਇਕ ਸਵੈਯਾ ਇਸ ਪ੍ਰਕਾਰ ਹੈ:

ਗਜਾਨ ਸਦਾ ਗੁਰ ਕੈ ਮੁਖ ਸੋਭਤ, ਧਜਾਨ ਕੀ ਧਾਰ ਸਦਾ ਚਖ ਧਾਰੀ।।
ਨਾਮੁ ਸਦਾ ਰਸਨਾ ਰਟਤੀ ਹਰਿ ਬੱਛ[1] ਬਿਖੇ ਬਸਹੈ ਬਨਿਵਾਰੀ।।
ਜੋ ਲੜਿ ਆਇ ਲਗੀ ਉਧਰੀ, ਸਬ ਭੌ ਜਲ[2] ਤੇ ਗਹਿ ਪਾਰ ਉਤਾਰੀ।।
ਵਾਹਗੁਰੂ ਗੁਰੁ ਨਾਨਕੁ ਸਾਹਿਬ, ਸੇਵਕ ਸਾਮ ਗਹੀ ਦਰਬਾਰੀ।।੬।। (761.ਅ)

ਅੰਗਾਂ ਵਿੱਚ ਆਈ ਰਚਨਾ ਦਾ ਸੁਰ ਉਸਦੇ ਉਪਰ ਦਿੱਤੇ ਸਿਰਲੇਖ ਤੋਂ ਸਪੱਸ਼ਟ ਹੋ ਜਾਂਦਾ ਹੈ। ਮੁੱਖ ਰੂਪ ਵਿੱਚ ਇਹ ਅਧਿਆਤਮਿਕ ਜਗਤ ਦੇ ਭਿੰਨ-ਭਿੰਨ ਮਸਲਿਆਂ ਨਾਲ ਸਬੰਧਿਤ ਵਿਸ਼ੇ ਹਨ, ਜਿਨ੍ਹਾਂ ਵਿੱਚ ਸਿੱਖਿਆ, ਨਾਮ ਤਥਾ ਭਗਤੀ ਦੇ ਸਰੂਪ ਤੇ ਮਹਾਤਮ ਬਾਰੇ ਸਭ ਕੁਝ ਹੈ। ਇਸ ਦਾ ਉਦੇਸ਼ ਜਗਿਆਸੂ ਨੂੰ ਧਰਮ ਕਰਮ ਬਾਰੇ ਪੂਰਨ ਸੋਝੀ ਦੇਣਾ ਹੈ। ਉਦਾਹਰਣ ਵਜੋਂ "ਉਪਦੇਸ਼ ਚਿਤਵਣੀ ਕੋ ਅੰਗ" ਵਿੱਚ ਪ੍ਰਭੂ ਨੂੰ ਚਿੰਤਨ ਕਰਨ ਬਾਰੇ ਉਪਦੇਸ਼ ਹੈ, "ਕਾਲ ਚਿਤਵਨ ਅੰਗੁ" ਵਿੱਚ ਕਾਲ ਦੇ ਭੈ ਬਾਰੇ, "ਰਾਮ ਨਾਮ ਕਾ ਮਹਾਤਮ ਕੋ ਅੰਗੁ" ਵਿੱਚ ਪ੍ਰਭੂ ਨੂੰ ਸਿਮਰਨ ਦੇ ਲਾਭਾਂ ਬਾਰੇ ਅਤੇ "ਗੁਰਮੁਖ ਬਿਸਵਾਸ ਕੋ ਅੰਗੁ" ਵਿੱਚ ਗੁਰੂ ਦੇ ਵਾਕ ਨੂੰ ਮਹਾਨਤਾ ਦੇਣ ਬਾਰੇ ਪ੍ਰਵਚਨ ਹਨ:

ਗੁਰੁ ਹਾਸ ਕਹੇ ਕਿ ਬਿਲਾਸ[3] ਕਹੈ, ਗੁਰ ਰਾਸ ਕਹੈ, ਜਨ ਸੌ ਮਨਿ ਮਾਨੇ।।
ਗੁਰੁ ਰੀਝ ਕਹੈ ਗੁਰੁ ਖੀਝ[4] ਕਹੈ, ਗੁਰ ਸੀਝ ਕਹੈ, ਜਨ ਏਉ ਪਛਾਨੇ।।
ਗੁਰ ਹੋਣੀ ਕਹੈ, ਅਣਹੋਣੀ ਕਹੈ, ਮਨ ਮੈ ਦੁਬਿਧਾ ਜਨ ਨਾਹਨ ਆਨੈ।।
ਸੇਵਕੁ ਸੋ ਉਧਰੇ ਨਿਸਚੇ ਜੇਓ, ਗੁਰਦੇਉ ਕੋ ਜੋ ਪਰਮੇਸਰ ਜਾਨੈ।। (765.ਅ)

ਗੁਰੂ ਨਾਨਕ ਦੇਵ ਜੀ ਦੀ ਉਪਮਾ ਅਤੇ ਸ਼ਰਧਾ ਤੋਂ ਭਲੀ ਭਾਂਤਿ ਸਿੱਧ ਹੋ ਜਾਂਦਾ ਹੈ ਕਿ ਭਾਈ ਦਰਬਾਰੀ ਦਾਸ ਦੀ ਰਗ ਰਗ ਵਿੱਚ ਗੁਰੂ ਨਾਨਕ ਸਬੰਧੀ ਸਤਿਕਾਰ ਪਿਆਰ ਅਤੇ ਭਰਪੂਰ ਸ਼ਰਧਾ ਭਰੀ ਹੋਈ ਹੈ। ਉਹ ਤਾਂ ਉਠਦਾ ਬਹਿੰਦਾ, ਤੁਰਦਾ ਫਿਰਦਾ "ਏਕ ਹੀ ਨਾਮੁ 'ਦਿਢਾਇ' ਕਰੇ ਗਤਿ, ਸੋ ਦਰਬਾਰੀ ਯਕੋ ਗੁਰ ਨਾਨਕ", ਗੁਰੂ ਨਾਨਕ ਨਾਨਕ ਹੀ ਜਪਦਾ ਹੈ। ਆਪ ਹੀ ਨਹੀਂ ਜਪਦਾ ਸਗੋਂ ਜੋਰਦਾਰ ਪ੍ਰੇਰਣਾ ਵਿੱਚ ਜਗਿਆਸੂਆਂ ਨੂੰ ਵੀ ਤਾਗੀਦ ਕਰਦਾ ਹੈ।

1. ਹਿਰਦਾ, ਮਨ 2. ਭਵਜਲ, ਸੰਸਾਰ ਰੂਪੀ ਸਮੁੰਦਰ 3. ਖੁਸ਼ੀ ਨਾਲ 4. ਗੁੱਸੇ ਹੋ ਕੇ

ਫਿਰ ਉਹ ਕੱਟੜਵਾਦੀ ਨਹੀਂ ਸਗੋਂ ਦਸਵੇਂ ਪਾਤਿਸ਼ਾਹ ਦੀ ਸਿਰਜੀ ਹੋਈ 'ਫਤਹਿ' ਬੁਲਾਉਣ ਦੀ ਵੀ ਪੁਰਜੋਰ ਪ੍ਰੇਰਣਾ ਦਿੰਦਾ ਹੈ। ਸਿਛਿਆ ਦੇ ਅੰਗ ਵਿੱਚ ਉਸਦੇ ਬੋਲ ਇਉਂ ਕਹਿੰਦੇ ਹਨ:

ਕਾਹੌਂ ਕੀ ਨ ਕੀਜੈ ਆਸ, ਰਾਖੋ ਏਕ ਟੇਕ ਰਾਸ
ਕਾਹੂ ਸੋ ਨ ਬੈਰ ਖੈਰ, ਗੰਠ ਮਨੋ ਖੋਲਣੀ।।
ਕਹੈ ਦਰਬਾਰੀ ਦਾਸੁ, ਲੀਜੈ ਗੁਰ ਓਟ ਆਸ
ਸਿਖਾਂ ਕੇ ਸਮੂਹ ਸੇਤੀ, ਫਤੇ ਗੁਰ ਬੋਲਣੀ।।੩।। (771.ੳ)

ਸਾਫ਼ ਜ਼ਾਹਿਰ ਹੈ ਕਿ "ਸਿਖਾਂ ਦੇ ਸਮੂਹ" ਨੂੰ "ਫਤੇ ਗੁਰ" ਬੁਲਾਉਣਾ, ਦਰਬਾਰੀ ਦਾਸ ਦਾ ਸਿਖਾਂ ਪ੍ਰਤੀ ਪੂਰਨ ਪਿਆਰ, ਮਿਲਾਪ ਹੈ ਅਤੇ ਦੂਜੈਗੀ ਨਹੀਂ ਹੈ। ਜਾਪਦਾ ਹੈ ਕਿ ਕਉਲ ਨੈਣ ਦੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਾਪ ਨੇ, ਪਈਆਂ ਤ੍ਰੇੜਾਂ ਨੂੰ ਸਦਾ ਲਈ ਸਮਾਪਤ ਕਰ ਦਿੱਤਾ ਸੀ, ਜਿਸਦੇ ਪ੍ਰਭਾਵ ਅਧੀਨ, ਖਤਮ ਹੋਈ ਵਿਰੋਧਤਾ ਕਾਰਣ ਹੀ ਸਹਿਜ ਸੁਭਾਅ ਸਿੱਖਾਂ ਨੂੰ ਫਤਹਿ ਬੁਲਾਉਣ ਲਈ ਪ੍ਰੇਰਣਾ ਦੇ ਰਿਹਾ ਹੈ। ਇੰਜ ਉਹ ਦਸਮ ਪਿਤਾ ਦੀ ਮਹਾਨਤਾ ਕਬੂਲ ਕਰਦਾ ਤੇ ਸਿਰ ਝੁਕਾਉਂਦਾ ਪ੍ਰਤੀਤ ਹੁੰਦਾ ਹੈ।

### 2) ਸਵੈਈਏ ਕਬਿਤ ਸਰਬੰਗ ਸਮੁਧੇ

ਅੰਗਾਂ ਵਿਚਲੀ ਬਾਣੀ ਤੋਂ ਤੁਰੰਤ ਬਾਦ ਕਬਿਤ ਅਤੇ ਸਵੈਈਏ ਪ੍ਰਾਰੰਭ ਹੁੰਦੇ ਹਨ ਜੋ ਪੱਤਰਾ 827.ੳ ਤੋਂ 853.ਅ ਅਰਥਾਤ 26 ਪੱਤਰਿਆਂ ਯਾ 52 ਪੰਨਿਆਂ ਉੱਪਰ ਫੈਲੇ ਹੋਏ ਹਨ। ਭਾਈ ਦਰਬਾਰੀ ਦਾਸ ਨੇ ਇਸ ਦਾ ਸਿਰਲੇਖ "ਸਵਯੇ ਕਬਿਤ ਸਰਬੰਗ ਸਮੁਧੇ" ਲਿਖਿਆ ਹੈ। ਸਰਬੰਗ ਤੋਂ ਭਾਵ ਹੈ, ਸਾਰੇ ਅੰਗਾਂ (ਸਰਬ+ਅੰਗ) ਤੋਂ, ਅਰਥਾਤ ਸਾਰੇ ਪਾਸਿਉਂ ਜਾਂ ਕਹੋ ਹਰ ਤਰ੍ਹਾਂ ਨਾਲ ਅਤੇ ਸਮੁਧੇ ਤੋਂ ਭਾਵ ਹੈ ਸੋਧੇ ਹੋਏ ਅਰਥਾਤ ਇਨ੍ਹਾਂ ਕਬਿਤਾਂ ਦੀ ਅਤੇ ਸਵੈਈਏ ਦੀ ਪੂਰੀ ਤਰ੍ਹਾਂ ਸੋਧ ਕੀਤੀ ਹੋਈ ਹੈ। ਇਸ ਤੋਂ ਸਿੱਧ ਹੋ ਜਾਂਦਾ ਹੈ ਕਿ ਭਾਈ ਦਰਬਾਰੀ ਦਾਸ ਨੇ ਇਸ ਨੂੰ ਏਨੇ ਧਿਆਨ ਨਾਲ ਸੋਧਿਆ ਹੈ ਕਿ ਗਲਤੀ ਦੀ ਕੋਈ ਗੁੰਜ਼ਾਇਸ਼ ਨਹੀਂ ਰਹਿ ਜਾਂਦੀ। ਫਿਰ ਵੀ ਲਿਖਾਰੀਆਂ ਕੋਲੋਂ ਕਈ ਉਕਾਈਆਂ ਜ਼ਰੂਰ ਹੋਈਆਂ ਹਨ।

ਭਾਈ ਦਰਬਾਰੀ ਦਾਸ ਨੇ ਜਿਵੇਂ ਕਿ ਸਿਰਲੇਖ ਤੋਂ ਜ਼ਾਹਿਰ ਹੈ, ਕਬਿਤ ਅਤੇ ਸਵੈਈਏ ਇਕੱਠੇ ਦਿੱਤੇ ਹਨ। ਹਾਲਾਂ ਕਿ ਇਥੇ ਵੀ ਕਬਿਤ ਅੱਡ ਅਤੇ ਸਵੈਈਏ ਅਲੱਗ ਦਿੱਤੇ ਜਾ ਸਕਦੇ ਸਨ। ਇਨ੍ਹਾਂ ਦੀ ਗਿਣਤੀ ਇਸ ਪ੍ਰਕਾਰ ਹੈ:

| | | |
|---|---|---|
| ਸਵੈਈਏ | = | 82 |
| ਕਬਿਤ | = | 140 |
| ਦੋਹਰਾ | = | 1 |
| ਮਨਹਰ | = | 1 |
| ਕੁਲ ਜੋੜ | = | 224 |

ਭਾਈ ਦਰਬਾਰੀ ਦੇ ਸਵੈਈਏ ਤੇ ਕਬਿਤਾਂ ਦਾ ਕੁੱਲ ਜੋੜ 224 ਬਣਦਾ ਹੈ, ਜਦ ਕਿ ਉਸਦੇ ਗ੍ਰੰਥ ਵਿੱਚ ਕੁਲ ਜੋੜ 215 ਦਰਜ ਹੈ। ਇਥੇ 9 ਸਵੈਈਏ ਦੇ ਘੱਟ ਹੋਣ ਦਾ ਕਾਰਣ ਇਹ ਹੈ ਕਿ ਲਿਖਾਰੀ ਅੰਕਾਂ ਦਾ ਜੋੜ ਲਿਖਦਾ-ਲਿਖਦਾ 110 ਤੋਂ ਅੱਗੇ 111 ਲਿਖਣ ਦੀ ਥਾਂ 102 ਲਿਖ ਗਿਆ ਤੇ ਅੱਗੇ ਅੰਤ ਤੱਕ ਇਹੋ ਗਿਣਤੀ ਜਾਰੀ ਰਹੀ। ਇਉਂ ਇਹ ਗਿਣਤੀ ਅਸਲ ਨਾਲੋਂ 9 ਘੱਟ ਗਈ। ਇਸ ਲਈ ਗ੍ਰੰਥ ਦੀ ਗਿਣਤੀ 215 ਵਿੱਚ 9 ਹੋਰ ਜੋੜ ਕੇ ਅਸਲ ਗਿਣਤੀ 224 ਪ੍ਰਾਪਤ ਹੁੰਦੀ ਹੈ।

ਇਨ੍ਹਾਂ ਸਵੈਈਆਂ ਅਤੇ ਕਬਿਤਾਂ ਵਿੱਚ ਇੱਕ ਅੰਤਰ ਹੋਰ ਵੀ ਹੈ ਕਿ ਕਈ ਕਬਿਤ ਇਸ ਕਾਵਿ ਵਿੱਚ ਦੁਬਾਰਾ ਆ ਗਏ ਹਨ ਜਿਵੇਂ ਬੰਦ ਨੰ. 41 ਅਤੇ 102 ਇਕੋ ਕਬਿਤ ਹੈ, ਇਸੇ ਤਰ੍ਹਾਂ ਕਬਿਤ ਨੰ. 132 ਅਤੇ 173 ਵੀ ਇਕੋ ਹੀ ਹੈ। ਭਾਵੇਂ ਇਨ੍ਹਾਂ ਵਿੱਚ

ਕੁਝ ਕੁਝ ਅੰਤਰ ਪਾਏ ਗਏ ਹਨ ਜਿਵੇਂ ਮੋਲ ਪਾਵੈ (132) ਦੀ ਥਾਂ ਬਿਕਾਊ ਪਾਵੈ (173) ਅਤੇ ਉਤਾਰੇ ਅਘ (132) ਦੀ ਥਾਂ ਪਾਪ ਧੋਵੈ (173) ਹੈ, ਇਹ ਅੰਤਰ ਕਵੀ ਦੇ ਪਾਏ ਹੋਏ ਕਹੇ ਜਾ ਸਕਦੇ ਹਨ। ਇਸ ਲਈ ਇਨ੍ਹਾਂ ਨੂੰ ਇਕ ਜੈਸੇ ਵੇਖਦੇ ਹੋਏ ਭੀ ਅਲੱਗ ਅਲੱਗ ਮੰਨਣਾ ਪਵੇਗਾ।

**ਵਿਸ਼ਾ ਵਸਤੂ:**

ਭਾਵੇਂ ਭਾਈ ਦਰਬਾਰੀ ਦਾਸ ਨੇ ਇਨ੍ਹਾਂ ਕਬਿਤ ਸਵੈਈਏ ਵਿੱਚ ਵੀ ਪ੍ਰਭੂ ਦੇ ਜਸ ਗਾਏ ਹਨ ਅਤੇ ਦੁਨਿਆਵੀ ਮਨੁੱਖ ਨੂੰ ਪ੍ਰਭੂ ਦਾ ਨਾਮ ਸਿਮਰਨ ਦੀ ਪ੍ਰੇਰਣਾ ਹੀ ਦਿੱਤੀ ਹੈ, ਫਿਰ ਵੀ ਇਸ ਦਾ ਅੰਦਾਜ਼ਕੁਝ ਅਲੱਗ ਜਿਹਾ ਪ੍ਰਤੀਤ ਹੁੰਦਾ ਹੈ। ਇਥੇ ਉਹ ਵਾਹਿਗੁਰੂ ਸਿਮਰਨ ਤੇ ਅਧਿਕ ਜ਼ੋਰ ਦਿੰਦਾ ਹੈ:

> ਵਾਹਿਗੁਰੂ ਕਹੁ ਸਾਹਿ ਸਕਾਰਥ, ਸਾਹਿ ਗਿਰਾਹਿ ਗੁਰੂਗੁਰ ਕੀਜੈ ।।
> ਵਾਹਿਗੁਰੂ ਬਿਨੁ ਸਾਹਿ ਅਕਾਰਥ, ਖੱਲ ਲੁਹਾਰ ਜਿਵੇਂ ਭਰ ਲੀਜੈ ।। (832.ਅ)

ਭਾਵ ਇਹ ਕਿ ਵਾਹਿਗੁਰੂ ਦੇ ਕਹਿਣ ਨਾਲ ਸੁਆਸ ਸਕਾਰਥਾ ਹੁੰਦਾ ਹੈ ਤੇ ਵਾਹਿਗੁਰੂ ਨਾ ਕਹਿਣ ਨਾਲ ਸੁਆਸ ਬੇਅਰਥ ਚਲਾ ਜਾਂਦਾ ਹੈ। ਇਸ ਲਈ ਸਾਸ ਗ੍ਰਾਸ ਹੀ ਗੁਰੂ ਦਾ ਨਾਮ ਜਪੋ ਨਹੀਂ ਤੇ ਲੁਹਾਰ ਦੀ ਧੌਂਕਣੀ ਵਾਂਗ ਸਾਰੇ ਸੁਆਸ ਬੇਅਰਥ ਚਲੇ ਜਾਣਗੇ।

ਹੋਰ ਤਾਂ ਹੋਰ ਵਾਹਿਗੁਰੂ ਨਾਲ ਗੁਰੂ ਨਾਨਕ ਸਾਹਿਬ ਦਾ ਸ਼ਬਦ ਜੋੜ ਕੇ ਉਸਨੇ ਵਾਹਿਗੁਰੂ ਅਤੇ ਗੁਰੂ ਨਾਨਕ ਦੇਵ ਜੀ ਨੂੰ ਇਕ ਰੂਪ ਕਰ ਦਿੱਤਾ ਹੈ। ਇਹ ਰੂਪ ਉਸਨੇ ਘੱਟੋ ਘੱਟ ਵੀਹ-ਪੱਚੀ ਸਵੈਈਆਂ ਵਿੱਚ ਦਿੱਤਾ ਹੈ ਜਿਵੇਂ:

> ਵਾਹਿਗੁਰੂ ਗੁਰੁ ਨਾਨਕ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ।।੯।। (827.ੳ)
> ਵਾਹਿਗੁਰੂ ਗੁਰੁ ਨਾਨਕ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ।।੧੯।। (829.ੳ)
> ਵਾਹਿਗੁਰੂ ਗੁਰੂ ਨਾਨਕ ਸਾਹਿਬੁ ਸੇਵਕ ਕੇ ਦੁਖ ਕਾਟਹਿ ਤੀਨੇ ।।੪੬।। (832.ਅ)
> ਕਹੁ ਵਾਹਿਗੁਰੂ ਗੁਰ ਨਾਨਕੁ ਸਾਹਿਬੁ ਪੈਰੀ ਪਏ ਭਾਈ ਪੈਰੀ ਪਏ ਜੀ ।।੫੨।। (833.ੳ)

ਸਵੈਈਆਂ ਵਿੱਚ ਸੰਤਾਂ ਦੀ ਉਪਮਾਂ ਨੂੰ ਵਿਸ਼ੇਸ਼ ਤੌਰ ਤੇ ਦਰਸਾਇਆ ਹੈ। ਸੰਤ ਸੰਸਾਰ ਤਾਰਕ ਅਤੇ ਪਰ ਉਪਕਾਰੀ ਹੁੰਦੇ ਹਨ। ਇਸ ਲਈ ਹੇ ਮਨੁੱਖ ਤੂੰ ਸੰਤਾਂ ਦੀ ਸੰਗਤ ਵਿੱਚ ਆ ਜਾ:

> ਸਾਧ ਸਮਾਗਮੁ ਹੈ ਮਹਿਘਾ ਜਗ ਜੋ ਜਨ ਜੀਉ ਦਏ ਸੁ ਲਏ ਜੀ ।।
> ਸੰਤ ਕੇ ਮੰਤ ਅਨੰਤ ਤਰੇ ਬਹੁ ਜੰਤ ਸੁਖੀ ਸਤਸੰਗਿ ਭਏ ਜੀ ।। (832.ੳ)

ਭਾਈ ਦਰਬਾਰੀ ਦਾਸ ਅਨੇਕ ਭਗਤਾਂ ਦੀਆਂ ਉਦਾਹਰਣਾਂ ਦੇ ਕੇ ਪ੍ਰਭੂ ਅੱਗੇ ਬੇਨਤੀ ਕਰਦਾ ਹੈ, ਹੇ ਪ੍ਰਭੂ ਮੈਨੂੰ ਵੀ ਤਾਰ ਦੇਹ। ਲਗਪਗ ਅੱਠ ਸਵੈਈਆਂ ਵਿੱਚ (56 ਤੋਂ 65 ਤੱਕ) ਅਨੇਕਾਂ ਪਾਪੀਆਂ ਅਤੇ ਭਗਤਾਂ[1] ਦਾ ਵਰਣਨ ਕਰਕੇ ਅੰਤ ਵਿੱਚ ਕਹਿੰਦਾ ਹੈ:

> ਨਾਨਕ ਦਾਸ ਕੌ ਦਾਸ ਕਹੈ ਪ੍ਰਭਿ ਤੌ ਸਰਣੀ ਸੁਣਿ ਕੈ ਹੁਣਿ ਆਇਆ ।।

ਇਸ ਦੇ ਨਾਲ ਹੀ ਉਹ ਮਨੁੱਖ ਨੂੰ ਸਮਝਾਉਂਦਾ ਹੈ ਕਿ ਅਜਾਈਂ ਸਮਾਂ ਨਾ ਗੁਆ ਸਗੋਂ ਪ੍ਰਭੂ ਸਿਮਰਨ ਵਿੱਚ ਲੱਗ ਕੇ ਸਮਾ ਸਕਾਰਥ ਕਰ ਲੈ।

ਅਸਲ ਵਿੱਚ ਇਨ੍ਹਾਂ ਸਵੈਈਆਂ ਅਤੇ ਕਬਿਤਾਂ ਨੂੰ, ਜੇ ਉਪਦੇਸ਼ਾਤਮਿਕ ਕਾਵਿ ਕਿਹਾ ਜਾਵੇ ਤਾਂ ਗ਼ਲਤ ਨਹੀਂ ਹੋਵੇਗਾ। ਇਨ੍ਹਾਂ ਸਭ ਦਾ ਉਦੇਸ਼ ਮਨੁੱਖ ਨੂੰ ਵਾਰ-ਵਾਰ ਉਪਦੇਸ਼ ਦੇ ਕੇ ਇਹ ਦ੍ਰਿੜ ਕਰਵਾਉਣਾ ਹੈ ਕਿ ਮਨੁੱਖਾ ਜਨਮ ਦੁਬਾਰਾ

---

1. ਇਹ ਉਹੀ ਭਗਤ ਜਾਂ ਪਾਪੀ ਲੋਕ ਹਨ ਜਿਨ੍ਹਾਂ ਦਾ ਉਹ ਆਮ ਤੌਰ ਤੇ ਜ਼ਿਕਰ ਕਰਦਾ ਹੈ, ਜਿਵੇਂ ਚੰਦ੍ਰਹਾਸ, ਧ੍ਰੋਪਤਿ, ਹਾਥੀ, ਗੁਹਰਾਇਆ, ਕੋਲੀ ਅਤੇ ਰਾਜ ਪੁੱਤਰੀ, ਧ੍ਰੂ ਪ੍ਰਹਿਲਾਦ ਆਦਿ

ਨਹੀਂ ਆਵੇਗਾ, ਮੌਤ ਨੇ ਅਵਸ਼ ਆਉਣਾ ਹੈ, ਤੇਰਾ ਸਰੀਰ ਮਿੱਟੀ ਹੋ ਜਾਵੇਗਾ। ਚਾਹੇ ਰਾਮ ਜਪ ਜਾਂ ਵਾਹਿਗੁਰੂ, ਤੈਨੂੰ ਇਸੇ ਨੇ ਪਾਰ ਲਾਉਣਾ ਹੈ। ਤੂੰ ਉੱਠ ਗੁਰੂ ਦੀ ਸ਼ਰਨ ਲੈ, ਗੁਰਬਾਣੀ ਦਾ ਜਾਪ ਕਰ, ਸੰਤਾਂ ਦੀ ਸੰਗਤ ਕਰ। ਬਦੀਆਂ ਤੋਂ ਡਰ ਅਤੇ ਸ਼ੁਭ ਕਾਰਜ ਕਰ। ਉਨ੍ਹਾਂ ਭਗਤਾਂ ਵੱਲ ਵੇਖ ਜੋ ਸਿਮਰਨ ਕਰਕੇ ਇਸ ਸੰਸਾਰ ਤੋਂ ਪਾਰ ਹੋ ਕੇ, ਪ੍ਰਭੂ ਦੇ ਦੁਆਰ ਪੁੱਜੇ। ਇਸ ਦੇ ਨਾਲ ਹੀ ਉਸ ਨੇ ਪ੍ਰਭੂ ਅੱਗੇ ਅਰਦਾਸਾਂ ਵੀ ਕੀਤੀਆਂ ਹਨ ਕਿ ਹੇ ਪ੍ਰਭੂ ਅਨੇਕਾਂ ਪਾਪੀਆਂ ਜਿਵੇਂ ਪਾਖੰਡੀ ਜੁਲਾਹਾ, ਪੂਤਨਾ, ਅਜਾਮਲ, ਇਕ ਮਲੇਛ, ਪਾਪਣ ਵੇਸਵਾ, ਆਦਿ ਦਾ ਉਧਾਰ ਕੀਤਾ, ਓਸੇ ਤਰ੍ਹਾਂ ਮੇਰਾ ਵੀ ਉਧਾਰ ਕਰ ਦੇਹ।

ਅਖੀਰਲੇ 7 ਸਵੈਯੇ ਭਾਈ ਦਰਬਾਰੀ ਦਾਸ ਨੇ ਇਸ ਪ੍ਰਕਾਰ ਗੁੰਦੇ ਹਨ ਕਿ ਪ੍ਰਭੂਨਾਮ ਦੀ ਮਾਲਾ ਤਿਆਰ ਕਰ ਦਿੱਤੀ ਹੈ। ਮਾਲਾ ਆਮ ਤੌਰ ਤੇ 108 ਮਣਕਿਆਂ ਦੀ ਹੁੰਦੀ ਹੈ। ਇਹ ਮਾਲਾ ਵੀ 108 ਮਣਕਿਆਂ ਦੀ ਪ੍ਰਤੀਤ ਹੁੰਦੀ ਹੈ। ਉਸ ਦੇ ਇਸ ਅਸਤੋਤ੍ਰ ਵਿਚੋਂ ਪ੍ਰਭੂ ਦੇ ਨਾਮਾਂ ਨੂੰ ਚੁਣ ਕੇ ਹੇਠ ਲਿਖੇ ਅਨੁਸਾਰ ਮਾਲਾ ਤਿਆਰ ਹੁੰਦੀ ਹੈ। ਬ੍ਰੈਕਟ ਵਿੱਚ ਉਨ੍ਹਾਂ ਨਾਵਾਂ ਦੇ ਅਰਥ ਦਿੱਤੇ ਗਏ ਹਨ।

1. ਪਰਮੇਸਰ (ਪਰਮਾਤਮਾ)
2. ਸੁਰਨਾਥ (ਦੇਵਤਿਆਂ ਦਾ ਮਾਲਕ)
3. ਨਿਰੰਜਨ (ਮਾਇਆ ਰਹਿਤ)
4. ਦੀਨ ਦਿਆਲ (ਦੀਨਾਂ ਤੇ ਦਇਆ ਕਰਨ ਵਾਲਾ)
5. ਗੁਪਾਲ (ਗੋ ਅਥਵਾ ਦੁਨੀਆਂ ਨੂੰ ਪਾਲਣ ਵਾਲਾ)
6. ਗੁਸਾਂਈਂ (ਸੰਸਾਰ ਦਾ ਮਾਲਕ)
7. ਨੰਦਨ ਨੰਦ (ਨੰਦ ਜੀ ਦਾ ਸਪੁੱਤਰ ਕ੍ਰਿਸ਼ਨ)
8. ਅਨੰਦ (ਖੁਸ਼ੀ ਦੇਣ ਵਾਲਾ)
9. ਮੁਕੰਦ (ਮੁਕਤੀ ਦੇਣ ਵਾਲਾ)
10. ਗੋਕਲ ਚੰਦ (ਗੋਕਲ ਦਾ ਚੰਦਰਮਾ)
11. ਗੋਬਿੰਦ (ਪ੍ਰਿਥਵੀ ਪਾਲਕ ਕਰਤਾਰ)
12. ਕਨਾਈਂ (ਕ੍ਰਿਸ਼ਨ ਜੀ)
13. ਗਿਰਧਰ (ਪਰਬਤ ਧਾਰਨ ਕਰਨ ਵਾਲਾ ਸ਼੍ਰੀ ਕ੍ਰਿਸ਼ਨ)
14. ਮੁਰਾਰ (ਪ੍ਰਭੂ, ਅਗਿਆਨ ਦਾ ਨਾਸ਼ ਕਰਨ ਵਾਲਾ)
15. ਅਪਾਰ (ਜਿਸਦਾ ਪਾਰਾਵਾਰ ਨਹੀਂ)
16. ਆਦਿ (ਜੋ ਆਰੰਭ ਤੋਂ ਹੀ ਹੈ)
17. ਜੁਗਾਦਿ (ਜੋ ਜੁਗਾਂ ਤੋਂ ਆਰੰਭ ਵਿੱਚ ਵੀ ਸੀ)
18. ਸੁਖਦਾਈ (ਸੁਖ ਦੇਣ ਵਾਲਾ)

ਆਦਿ 108 ਨਾਮਾਂ ਦੀ ਪੂਰੀ ਮਾਲਾ ਰਚ ਧਰੀ ਹੈ। ਅਸੀਂ ਵਿਸਥਾਰ ਵਿੱਚ ਜਾਣੋਂ ਗੁਰੇਜ਼ ਕੀਤਾ ਹੈ।

### 3) ਫੁਟਕਲ ਕਾਵਿ ਰਚਨਾ

ਭਾਈ ਦਰਬਾਰੀ ਦਾਸ ਦੀਆਂ ਕੁਝ ਰਚਨਾਵਾਂ ਅਜਿਹੀਆਂ ਹਨ ਜੋ ਛੰਦ-ਅਧਾਰ ਹੋਣ ਕਰਕੇ ਰਾਗ ਰਚਨਾ ਵਿੱਚ ਸੰਮਿਲਤ ਨਹੀਂ ਹੋ ਸਕੀਆਂ। ਭਾਵੇਂ ਇਹ ਵੀ ਮੰਨਿਆ ਜਾ ਸਕਦਾ ਹੈ ਕਿ ਇਹ ਸਮੇਂ ਸਿਰ ਪ੍ਰਾਪਤ ਨਾ ਹੋ ਸਕੀਆਂ ਹੋਣ, ਇਸ ਲਈ ਇਨ੍ਹਾਂ ਨੂੰ ਇਥੇ ਦਰਜ ਕਰਕੇ ਸੰਭਾਲ ਲਿਆ ਹੋਵੇ। ਕੁਝ ਵੀ ਹੋਵੇ, ਭਾਈ ਦਰਬਾਰੀ ਦਾਸ ਦੀਆਂ ਇਹ ਰਚਨਾਵਾਂ ਪਾਠਕ ਦਾ ਧਿਆਨ ਜ਼ਰੂਰ ਖਿੱਚਦੀਆਂ ਹਨ; ਉਹ ਹਨ:

ੳ) ਬਾਵਨ ਅਖਰੀ ਕੇ ਸਵੈਯੇ ( 853.ਅ ਤੋਂ 859.ੳ)

ਅ) ਬਾਰਹ ਮਾਹ (859.ੳ ਤੋਂ 860.ਅ)

ੲ) ਵਾਰ ਲਿਖੇ ਸਤਿ (860.ਅ ਤੋਂ 862.ਅ)

ਸ) ਛਪੈ (862.ਅ ਤੋਂ 865.ਅ)

### ੳ) ਬਾਵਨ ਅਖਰੀ ਕੇ ਸਵੈਯੇ

ਬਾਵਨ ਅੱਖਰੀ ਤੋਂ ਭਾਵ ਹੈ, ਉਹ ਰਚਨਾ ਜਿਸ ਨੂੰ ਸੰਸਕ੍ਰਿਤ ਦੇ ਬਵੰਜਾ ਅੱਖਰਾਂ ਨਾਲ ਰਚਿਆ ਗਿਆ ਹੈ। ਆਦਿ ਗ੍ਰੰਥ ਸਾਹਿਬ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ 52 ਅੱਖਰਾਂ ਦੀ ਵਿਆਖਿਆ ਰੂਪ ਬਾਣੀ ਗਉੜੀ ਰਾਗ ਵਿੱਚ ਲਿਖੀ ਹੈ ਜਿਸ ਦੇ 55 ਬੰਦ ਹਨ। ਇਸੇ ਤਰ੍ਹਾਂ ਕਬੀਰ ਜੀ ਨੇ ਵੀ ਗਉੜੀ ਰਾਗ ਵਿੱਚ ਬਾਵਨ ਅਖਰੀ ਰਚੀ ਹੈ ਪਰੰਤੂ ਇਨ੍ਹਾਂ ਅਖਰਾਂ ਦੀ ਤਰਤੀਬ ਲੜੀਬੱਧ ਨਹੀਂ ਹੈ। ਇਸੇ ਹੀ ਡਗਰ ਤੇ ਭਾਈ ਦਰਬਾਰੀ ਦਾਸ ਨੇ ਵੀ ਸਵੈਈਆਂ ਵਿੱਚ ਬਾਵਨ ਅਖਰੀ ਦੀ ਰਚਨਾ ਕੀਤੀ ਹੈ, ਜਿਸ ਦੇ 52 ਨਹੀਂ ਸਗੋਂ 55 ਬੰਦ ਹਨ। ਪਹਿਲੇ ਬੰਦ ਨੂੰ ਮੰਗਲ ਦੇ ਰੂਪ ਵਿੱਚ ਅਤੇ ਅੰਤਲੇ ਬੰਦ ਨੂੰ ਸਮਾਪਤੀ ਦੇ ਰੂਪ ਵਿੱਚ ਮੰਨ ਲਈਏ ਤਾਂ ਹਰ ਬੰਦ ਇਕ ਇਕ ਅੱਖਰ ਤੋਂ ਆਰੰਭ ਹੁੰਦਾ ਹੈ, ਜਿਸਦੀ ਤਰਤੀਬ ਇਸ ਪ੍ਰਕਾਰ ਹੈ:

| | | | | | | | |
|---|---|---|---|---|---|---|---|
| ੳ | ਸ | ਧ | ਙ | ਯ | ੲ | ੲ | |
| ੳ | ੳ | ਰ | ਰ | ਲ | ਲ | | |
| ਅ | ਯ | ਅ | ਙ | - | - (17) | | |
| ਕ | ਖ | ਗ | ਘ | ਙ | | | |
| ਚ | ਛ | ਜ | ਝ | ਞ | | | |
| ਟ | ਠ | ਡ | ਢ | ਣ | | | |
| ਤ | ਥ | ਦ | ਧ | ਨ | | | |
| ਪ | ਫ | ਬ | ਭ | ਮ | | | |
| ਯ | ਰ | ਲ | ਵ | ੜ (30) | | | |
| ਸ | ਖ | ਸ | ਹ | ਲ | ਖ | ਅ | ਅ (8) |

ਪੁਰਾਣੇ ਸਮੇਂ ਵਿੱਚ ਸੰਸਕ੍ਰਿਤ ਦਾ ਸ਼ਬਦ ਅ, ਉ, ਓ, ਅੰ, ਅ: ਦੀ ਥਾਂ "ਆਯੋ ਅੰਙੇ" ਕਿਹਾ ਜਾਂਦਾ ਹੈ। ਇਸੇ ਉਚਾਰਣ ਨੂੰ ਮੁੱਖ ਰੱਖ ਕੇ ਹੀ ਭਾਈ ਦਰਬਾਰੀ ਦਾਸ ਨੇ ਪਹਿਲੇ 17 ਅੱਖਰਾਂ ਵਿੱਚ ਆਖਰੀ ਚਾਰ ਸ਼ਬਦ ਅ ਯ - ਅ - ਙ ਅੱਖਰ ਵਰਤੇ ਹਨ।

ਆਮ ਤੌਰ ਤੇ ਬਾਵਨ ਅਖਰੀ, ਸੀਹਰਫ਼ੀ ਜਾਂ ਚੌਂਤੀਸ ਅਖਰੀ ਰਚਨਾ ਅੱਖਰ ਨੂੰ ਪਹਿਲਾਂ ਰੱਖ ਕੇ ਕਾਵਿ ਰਚਿਆ ਜਾਂਦਾ ਹੈ ਜਿਵੇਂ:

ਅਲਫ਼ ਅਲਹ ਕਉ ਯਾਦਿ ਕਰਿ ਗ਼ਫਲਤ ਮਨਹੁ ਵਿਸਾਰੁ ॥
ਸਾਸ ਪਲੇਟੇ ਨਾਮੁ ਬਿਨੁ ਧ੍ਰਿਗੁ ਜੀਵਨ ਸੰਸਾਰਿ ॥੧॥

ਬੇ ਬਿਦਾਇਤਿ ਦੂਰਿ ਕਰੁ, ਕਦਮ ਸਰੀਅਤਿ ਰਾਖੁ ॥
ਸਭਸਿ ਕਿਸੇ ਨੂੰ ਨਿਵਿ ਚਲੁ, ਮੰਦਾ ਕਿਸੇ ਨ ਆਖ ॥੨॥

ਪਰੰਤੂ ਇਸ ਬਾਵਨ ਅਖਰੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਅੱਖਰ, ਬੰਦ ਦੇ ਅੰਤ ਵਿੱਚ ਦਿੱਤਾ ਹੈ। ਕਾਫ਼ੀਆ ਇਸ ਪ੍ਰਕਾਰ ਰੱਖਿਆ ਹੈ ਕਿ ਅੰਤ ਵਿੱਚ ਉਸ ਅੱਖਰ ਦਾ ਨਾਮ ਆਵੇ, ਜਿਵੇਂ:

ਭੂਲੁ ਨਹੀਂ ਸੰਗਿ ਫੂਲ ਖੁਆਬ ਕੈ, ਮੂਲ ਪਛਾਨੁ ਭਜੈਂ ਕਹਿ ਭੱਭਾ ।।੪੧।।
ਨਾਨਕੁ ਨਾਨਕੁ ਨਾਮ ਜਪੈਂ ਮੁਖਿ ਨਿੰਦ ਤਿਆਗਿ ਨਿਵਾਰਤਿ ਨੰਨਾ ।।੩੭।।

ਇਕ ਗੱਲ ਜ਼ਰੂਰ ਧਿਆਨ ਵਿੱਚ ਰੱਖੀ ਹੈ ਕਿ ਜਿਸ ਬੰਦ ਵਿੱਚ, ਜੋ ਅੱਖਰ ਅੰਤ ਵਿੱਚ ਆਉਣਾ ਹੈ, ਉਸ ਬੰਦ ਦਾ ਆਰੰਭ ਉਸੇ ਅੱਖਰ ਤੋਂ ਕੀਤਾ ਹੈ। ਉਪਰੋਕਤ ਉਦਾਹਰਣ ਅਨੁਸਾਰ 'ਭ' ਵਾਲੇ ਬੰਦ ਦਾ 'ਭਾਜ ਪਰੌਂ' ਤੋਂ ਅਤੇ ਨੰਨੇ ਵਾਲੇ ਦਾ "ਨਾਮ ਨਿਰੰਜਨ" ਤੋਂ ਆਰੰਭ ਕੀਤਾ ਹੈ:

ਭਾਜ ਪਰੌਂ ਗੁਰ ਕੀ ਸਰਨਾ, ਕਰਨਾ ਨਿਧਿ ਧਜਾਉ ਨ ਖਾਵਹੁ ਖੱਭਾ ।।੪੧।।
ਨਾਮ ਨਿਰੰਜਨ ਕੌ ਜਸ ਕੀਰਤਿ, ਜੋ ਸੁਨ ਹੈ ਸੁਭ ਸੋਭਤਿ ਕੰਨਾ ।।੩੭।।

ਇਸ ਬਾਵਨ ਅੱਖਰੀ ਵਿੱਚ ਇਕ ਹੋਰ ਖੂਬੀ ਇਹ ਹੈ ਕਿ ਹਰ ਇੱਕ ਅੱਖਰ ਮਨੁੱਖ ਨੂੰ ਸੰਬੋਧਨ ਕਰਕੇ ਉਪਦੇਸ਼ ਦਿੰਦਾ ਹੈ। ਹਰ ਇੱਕ ਅੱਖਰ ਆਪਣੇ ਆਪਣੇ ਖੇਤਰ ਦੀ ਗੱਲ ਇਨਸਾਨ ਨੂੰ ਸਮਝਾਉਂਦਾ ਹੈ:

ਸਾਮ ਗਹੌਂ ਗੁਰਦਯਾਲ ਦਮੋਦਰ, ਏਉ ਕਹੈ ਅਬ ਅਛਰ ਈੜੀ ।।੬।।
ਭੀਤ ਗਿਰੇ ਤਬ ਹਾਥ ਚਰਟੈ, ਕਛੁ ਏਉ ਬਤਾਵਤ ਅੱਛਰ ਊੜਾ ।।੮।।
ਫੇਰੁ ਕਟੌਂ ਚਵਰਾਸਨਿ ਕਾ ਪੁਨ, ਫੇਰੁ ਨ ਪਾਇ ਕਹੈ ਇਵ ਯਯਾ ।।੧੫।।
ਸੰਤ ਸੁਖੀ ਸਦ ਝਾੜ ਤਜੀ ਸਬ, ਕਾੜਾ ਨਹੀਂ ਇਵ ਭਾਖਤਿ ਝਾੜਾ ।।੪੭।।

ਇਸ ਬਾਵਨ ਅੱਖਰੀ ਦੀ ਸੁਰ ਵੀ ਉਪਦੇਸ਼ਾਤਮਿਕ ਸਵਰ ਵਿੱਚ ਗੂੰਜਦੀ ਹੈ। ਹਰ ਅੱਖਰ ਮਨੁੱਖ ਨੂੰ ਸਮਝਾਉਂਦਾ ਹੈ ਕਿ ਹੇ ਮਨੁੱਖ ਤੈਨੂੰ ਇਹ ਜਨਮ ਦੁਬਾਰਾ ਨਹੀਂ ਮਿਲਣਾ। ਨਾਮ ਦਾ ਸਿਮਰਨ ਕਰ। ਚੰਗੇ ਕਾਰਜ ਕਰ ਅਤੇ ਨਾਮ ਜਪ। ਸੰਤ ਸਰਣ ਜਾਹ। ਉੱਤਮ ਕਾਰ ਅਤੇ ਨੇਕੀ ਕਰ। ਆਪਣੇ ਆਪ ਨੂੰ ਖਰਾ ਬਣਾ।

ਏਥੇ ਵੀ ਉਸਨੇ ਵਾਹਿਗੁਰੂ ਮੰਤ੍ਰ ਦੀ ਖ਼ੂਬ ਵਡਿਆਈ ਕੀਤੀ ਅਤੇ ਇਹੀ ਗੁਰਮੰਤ੍ਰ ਗਾਉਣ ਦਾ ਉਪਦੇਸ਼ ਦਿੱਤਾ ਹੈ:

ਵਾਹਗੁਰੂ ਬਸਦੇਉ ਬਿਸੰਭਰ ਧਿਜਾਉ ਸਦਾ ਬਿਨਸੇ ਜਮ ਹਾਵਾ ।।
ਵਾਹਗੁਰੂ ਉਰ ਧਾਰਿ ਸਦਾ ਹਰ ਤਜਾਗੁ ਅਪਾਇਣ ਹੋਹੁ ਨਿਦਾਵਾ ।।
ਵਾਹਗੁਰੂ ਜਪ ਹੋਵਹਿ ਸੀਤਲ ਵਾਹਗੁਰੂ ਰਸਨਾ ਜਸ ਗਾਵਾ ।।
ਵਾਹਗੁਰੂ ਵਸਿਆ ਜਿਸ ਕੈ ਘਟਿ ਸਾਹੁ ਸੋਈ ਪਾਤਿਸਾਹ ਕਹਾਵਾ ।। (858.ੳ)

ਵਾਹਿਗੁਰੂ ਨੂੰ ਜਪਣ ਵਾਲਾ ਪਾਤਿਸ਼ਾਹ ਅਖਵਾਉਂਦਾ ਹੈ, ਆਪ ਸੀਤਲ ਰਹਿੰਦਾ ਹੈ ਤੇ ਜਮਾਂ ਦਾ ਡਰ (ਹਾਵਾ) ਬਿਨਸ ਜਾਂਦਾ ਹੈ। ਭਾਈ ਦਰਬਾਰੀ ਦਾਸ ਦਾ ਵਾਹਿਗੁਰੂ ਦੇ ਸਿਮਰਨ ਤੇ ਜ਼ੋਰ ਦੇਣਾ, ਉਸਨੂੰ ਕੱਟੜਤਾ ਦੇ ਘੇਰੇ ਤੋਂ ਬਾਹਰ ਲੈ ਜਾਂਦਾ ਹੈ। ਉਹ ਗੁਰਸਿਖੀ ਧਾਰਨ ਕਰਦਾ, ਹੋਰਨਾਂ ਨੂੰ ਵੀ ਗੁਰਸਿਖ ਹੋਣ ਲਈ ਪ੍ਰੇਰਣਾ ਦਿੰਦਾ ਹੈ।

**ਅ) ਬਾਰਹਮਾਹ:**

14 ਬੰਦਾਂ ਵਿੱਚ ਰਚਿਆ ਬਾਰਹ ਮਾਹ ਪੱਤਰਾ 859.ੳ ਤੋਂ 860.ਅ ਉੱਪਰ ਦਰਜ ਹੈ। ਰਚਨਾ-ਕਰਮ ਵਿੱਚ ਇਕ ਦੋਹਰਾ ਅਤੇ ਇਕ ਸਵੈਯਾ ਵਰਤਿਆ ਹੈ ਪਰੰਤੂ ਗਿਣਤੀ ਇਕ ਦੀ ਕੀਤੀ ਹੈ। ਇੰਜ 13 ਬੰਦਾਂ ਤੱਕ 26 ਬੰਦ ਹੋ ਜਾਂਦੇ ਹਨ ਜਦ ਕਿ ਚੌਧਵਾਂ ਇਕੋ ਬੰਦ ਹੈ। ਇੰਜ ਇਸ ਬਾਰਹ ਮਾਹ ਵਿੱਚ 27 ਬੰਦ ਹੋ ਜਾਂਦੇ ਹਨ।

ਬਾਰਹ ਮਾਹ ਮੱਧ ਕਾਲੀ ਕਵੀਆਂ ਦਾ ਆਤਮ-ਨਿਰੂਪਣ ਦਾ ਇਕ ਵਧੀਆ ਕਾਵਿ ਰੂਪ ਸੀ। ਜਾਪਦਾ ਹੈ ਕਿ ਹਰ ਸੰਤ/ਭਗਤ ਕਵੀ ਨੇ ਇਸ ਕਾਵਿ ਰੂਪ ਉੱਪਰ ਜ਼ਰੂਰ ਕਲਮ ਅਜ਼ਮਾਈ ਕੀਤੀ ਹੈ। ਪਿਆਰਾ ਸਿੰਘ ਪਦਮ ਨੇ ਤਿੰਨ ਸੌ ਤੋਂ ਉੱਤੇ ਪੰਜਾਬੀ ਬਾਰਹ ਮਾਹੇ ਇਕਤ੍ਰ ਕਰਕੇ ਪ੍ਰਕਾਸ਼ਿਤ ਕਰਵਾਏ ਹਨ। ਇਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਵੀ ਤਿੰਨ ਬਾਰਹਮਾਹ ਲਿਖੇ ਜਿਨ੍ਹਾਂ ਵਿੱਚੋਂ ਇਕ ਰਾਗ ਮਾਝ ਵਿੱਚ ਦਰਜ ਹੈ ਅਤੇ ਦੂਸਰਾ ਬਿਲਾਵਲ ਰਾਗ ਵਿੱਚ ਹੈ।

ਭਾਈ ਦਰਬਾਰੀ ਦਾਸ ਨੇ ਇਸ ਤੀਸਰੇ ਬਾਰਹਮਾਹ ਵਿੱਚ ਜਿੱਥੇ ਆਪਣੇ ਗੁਰੂ ਦੇ ਵਿਛੋੜੇ ਦਾ ਦਰਦ ਭਿੰਨੇ ਸ਼ਬਦਾਂ ਵਿੱਚ ਵਰਣਨ ਕੀਤਾ ਹੈ, ਓਥੇ ਉਸ ਨੇ ਮਨੁੱਖ ਨੂੰ ਉੱਤਮ ਤੇ ਸ੍ਰੇਸ਼ਟ ਬਣਨ ਲਈ ਵੀ ਪ੍ਰੇਰਿਆ ਹੈ। ਗੁਰੂ ਪ੍ਰਤੀ ਭਾਵਨਾ ਇੰਜ ਵਿਅਕਤ ਕਰਦਾ ਹੈ:

ਮਾਘ ਮਹੀਨੇ ਮਿਹਰਵਾਨ, ਮਿਹਰ ਕਰੀ ਅਭੇ ਰਾਮ ॥
ਦਰਬਾਰੀ ਬੇ-ਖਰੀਦ, ਕੀਆ ਆਪ ਗੁਲਾਮ ॥

ਅਭੇ ਰਾਮ ਦੀ ਮਿਹਰ ਮੰਗਦਾ ਉਹ ਪ੍ਰੇਰਣਾ ਦਿੰਦਾ ਹੈ:

ਜੇਠ ਜਪੋ ਜਗਦੀਸ ਬਿਸੰਭਰੁ ਤਜਾਗ ਗੁਮਾਨ ਗਹੋ ਸਰਨਾਈ ॥
ਜਾਨ ਅਜਾਨ ਗੁਮਾਨ ਕਰੌ ਨਹਿ, ਦੇਖਤਿ ਨੈਨ ਚਲਜੈ ਜਗ ਜਾਈ ॥

ਤੇਰਵੇਂ ਬੰਦ ਵਿੱਚ ਤਾਂ ਉਹ ਸਾਰਾ ਬਾਰਹਮਾਹ ਹੀ ਰਚ ਦਿੰਦਾ ਹੈ:

ਚੇਤਿ ਚਿਤਾਰੁ ਵਸਾਖ ਵਿਹਾਵਤਿ ਜੇਠ ਜੁੜੇ ਮਨ ਹਾੜ ਮੁਰਾਰੀ ॥
ਸਾਵਣ ਸਾਚ ਭਵੈਂ ਨਹਿ ਭਾਦਵ, ਅਸਨ ਆਸ ਤਿਆਗੁ ਬਿਕਾਰੀ ॥
ਕਤਕ ਕਾਮੁ ਕ੍ਰੋਧ ਤੈਂ ਮਨ, ਮੰਘਰ ਮੌਤ ਸੁ ਕਾਂਹਿ ਬਿਸਾਰੀ ॥
ਪੋਖ ਪਰੌਬਹਿ ਮਾਘ ਦਯਾ ਧਰ, ਫਾਗਨ ਫਾਸ ਕਟੌ ਦਰਬਾਰੀ ॥

### ੲ) ਵਾਰ ਲਿਖੇ ਸਤਿ:

ਸਤਵਾਰਾ ਕਾਵਿ ਰੂਪ ਵੀ ਪੰਜਾਬੀ ਵਿੱਚ ਮਧ ਕਾਲੀ ਕਵੀਆਂ ਦਾ ਚਹੇਤਾ ਕਾਵਿ-ਰੂਪ ਰਿਹਾ ਹੈ। ਸਤਵਾਰਾ ਤੋਂ ਭਾਵ ਸੱਤ ਵਾਰ ਹੈ। ਹਰ ਬੰਦ, ਹਫਤੇ ਦੇ ਕਿਸੇ ਦਿਨ ਦੇ ਨਾਮ ਨਾਲ ਆਰੰਭ ਹੁੰਦਾ ਹੈ। ਗੁਰੂ ਅਮਰਦਾਸ ਜੀ ਨੇ ਰਾਗ ਬਿਲਾਵਲ ਵਿੱਚ ਇਕ ਸਤਵਾਰਾ ਲਿਖਿਆ ਹੈ। ਮੁਸਲਮਾਨ ਕਵੀ ਜੁਮੇ (ਸ਼ੁਕਰਵਾਰ) ਤੋਂ ਆਰੰਭ ਕਰਦੇ ਹਨ। ਬੁੱਲ੍ਹੇ ਸ਼ਾਹ ਦਾ ਭੀ ਇਕ ਅਠਵਾਰਾ ਹੈ, ਜਿਸ ਦਾ ਇਕ ਬੰਦ ਇਸ ਤਰ੍ਹਾਂ ਹੈ:

ਛਨਿਛਰ ਵਾਰ ਉਤਾਲਵੇ ਦੇਖ ਸਜਣ ਦੀ ਸੋ।
ਅਸਾਂ ਮੁੜ ਅਰ ਫੇਰ ਨ ਆਵਣਾਂ, ਜੋ ਹੋਣਾ ਸੋ ਹੋ।
ਵਾਹ ਵਾਹ ਛਨਿਛਰਵਾਰ ਵਹੀਲੇ,
ਦੁੱਖ ਸੱਜਣ ਦੇ ਮੈਂ ਦਿਲ ਪੀਲੇ
ਢੂੰਡਾਂ ਔਝੜ ਜੰਗਲ ਬੇਲੇ
ਅਧੜੀ ਰੈਣ ਕਵੱਲੜੇ ਵੇਲੇ
ਬਿਰਹਾ ਘਰੀਆਂ ॥ .......

ਬਿਲਕੁਲ ਏਸੇ ਡਗਰ ਤੇ ਇਸੇ ਧਾਰਨਾ ਅਥਵਾ ਤਰਜ ਤੇ, ਭਾਈ ਦਰਬਾਰੀ ਦਾਸ ਦਾ ਇਹ ਸਤਵਾਰਾ ਹੈ। ਵੇਖੋ ਉਸਦਾ ਛਨਿਛਰਵਾਰ:

ਛਨਛਰ ਛੇਜ ਸੁਹਾਵਣੀ ਜੇ ਸਹੁ ਸਾਰ ਕਰੇਇ ॥
ਸਫਲ ਭੇਯਾ ਸੀਗਾਰ ਤਿਸ ਕਾ, ਕਾਰਜ ਤਿਨਾ ਸਰੇਇ ॥
..............
ਛਨਛਰ ਸੇਜ ਸੁਹਾਈ ਸਾਈ ॥

ਜੋ ਪਿਰ ਅਪਨੈ ਕੇ ਮਨ ਭਾਈ ॥
ਤਿਸ ਕੀ ਦੁਰਮਤਿ ਸਗਲ ਗਵਾਈ ॥
ਜੋ ਪਿਰ ਆਪਨੜੈ ਲੜ ਲਾਈ ॥
ਸਾ ਜਗ ਆਈ ਧੰਨ ਸੁਹਾਵਣੀ ....

ਲੋਕ ਗੀਤਾਂ ਦੀ ਤਰਜ ਤੇ ਜਦੋਂ ਸੁਹਾਵਣੀ, ਧਾਵਣੀ, ਤਾਵਣੀ ਅਤੇ ਭਾਵਨੀ ਦੀਆਂ ਲੰਮੀਆਂ ਹੇਕਾਂ ਇਕ ਲੈਅ ਵਿੱਚ ਉਠਦੀਆਂ ਹਨ ਤਾਂ ਇਕ ਵਿਸਮਾਦੀ ਰੰਗ ਬੱਝ ਜਾਂਦਾ ਹੈ। ਇਨ੍ਹਾਂ ਸੱਤਾਂ ਦਿਨਾਂ ਵਿੱਚ ਐਤਵਾਰ ਵਿੱਚ ਪ੍ਰਭੂ ਤੋਂ ਵਿਛੜੀ ਆਤਮਾ ਸੋਮ ਤੇ ਮੰਗਲ ਨੂੰ ਬਿਰਹਾ ਵਿੱਚ ਭੁਜਦੀ ਜੀਵ-ਆਤਮਾ, ਬੁਧ ਵੀਰਵਾਰ ਨੂੰ ਮਿਲਣ ਦੀਆਂ ਬੇਨਤੀਆਂ ਕਰਦੀ, ਸ਼ੁੱਕਰ ਨੂੰ ਚਰਨਾਂ ਵਿੱਚ ਪੁੱਜ ਕੇ ਛਨਿਛਰ ਨੂੰ ਪ੍ਰਭੂ ਵਿੱਚ ਲੀਨ ਹੋ ਜਾਂਦੀ ਹੈ ਤੇ ਪਿਆਰ ਵਿੱਚ ਭਿਜਿਆ ਮਨ ਸੀਤਲ ਹੋ ਉਠਦਾ ਹੈ।

ਇਸ ਸਤਵਾਰੇ ਦੇ ਕੁੱਲ 14 ਬੰਦ ਹਨ।

### ਸ) ਛਪੈ:

ਛਪਯ ਜਾਂ ਛਪਾ ਇਕ ਛੰਦ ਦਾ ਨਾਮ ਹੈ। ਇਸ ਦੇ 6 ਚਰਨ ਹੋਣ ਕਰਕੇ ਇਸ ਦਾ ਨਾਮ 'ਖਟ ਪਦ' ਜਾਂ 'ਖਟਪਦੀ' ਭੀ ਹੈ। ਕਾਨ੍ਹ ਸਿੰਘ ਨਾਭਾ ਨੇ "ਗੁਰੁ ਛੰਦ ਦਿਵਾਕਰ" ਵਿੱਚ ਇਸ ਦੇ ਤਿੰਨ ਭੇਦ ਦੱਸੇ ਹਨ:

ੳ) ਪਹਿਲਾ ਰੋਲਾ ਅੰਤ ਦੋ ਚਰਨ ਦੋਹਰਾ

ਅ) ਪਹਿਲਾ ਰੋਲਾ ਅੰਤ ਦੋ ਚਰਨ ਉਲਾਲ ਦੇ

ੲ) ਪਹਿਲੀਆਂ 4 ਤੁਕਾਂ ਰੋਲਾ, ਅੰਤ ਉਲਾਲ

ਭਾਵ ਸਪੱਸ਼ਟ ਹੈ ਕਿ ਪਹਿਲਾਂ ਰੋਲਾ ਛੰਦ ਅਤੇ ਪਿੱਛੋਂ ਦੋਹਰਾ ਜਾਂ ਉਲਾਲ ਛੰਦ ਰਲ ਕੇ ਛਪਾ ਬਣਦਾ ਹੈ। ਭਾਈ ਦਰਬਾਰੀ ਦਾਸ ਨੇ ਅਧਿਕ ਤਰ ਰੋਲਾ ਅਤੇ ਉਲਾਲ 28 ਮਾਤਰਾਂ ਹੀ ਵਰਤਿਆ ਹੈ:

ਪ੍ਰੇਮ ਗਯੌ ਪਰਦੇਸ, ਪੁੰਨ ਕਰ ਪੰਖਹਿ ਧਾਯੌ ॥
ਧੱਕਿਯੌ ਧੀਰਜੁ ਧਰਮੁ, ਪਾਪ ਜਗ ਪ੍ਰਗਟ ਆਯੌ ॥
ਘਰਿ ਘਰਿ ਵਧਿਯੌ ਵੈਰ, ਗਯੌ ਇਕਲਾਸੁ ਜਗਤ ਤੇ ॥
ਛੁਟਯੋ ਸਤੁ ਸੰਤੋਖ, ਪਏ ਬੇਮੁੱਖ ਭਗਤ ਤੇ ॥
ਖੌਣ ਖਿਮਾ ਸਿਵਿ ਸਰਮ ਗਈ ਕਲ, ਸਚੁ ਨ ਬੋਲੈ ਕੋਇ ਨਰ ॥
ਦਰਬਾਰੀ ਲੱਛਣ ਕਲੂਕੌ, ਵਿਰਲਾ ਜਪਦਾ ਨਾਮ ਹਰਿ ॥੨੫॥ (865.ਅ)

ਇਹ ਛਪੈ ਗਿਣਤੀ ਵਿੱਚ ਪੱਚੀ ਹੈ।

ਇਨ੍ਹਾਂ ਛਪਿਆਂ ਵਿੱਚ, ਇਨ੍ਹਾਂ ਵਿਸ਼ਿਆਂ ਨੂੰ ਛੂਹਿਆ ਗਿਆ ਹੈ:

1. ਪ੍ਰਭੂ ਸਭ ਤੋਂ ਉੱਤਮ ਹੈ
2. ਆਪਣੇ ਗੁਰੂ ਅਤੇ ਰਾਮ ਦੀ ਉਪਮਾ
3. ਨਾਮ ਸਿਮਰਨ ਦੀ ਮਹਿਮਾ
4. ਪ੍ਰਭੂ ਵੱਲੋਂ ਭਗਤਾਂ ਦੀ ਰੱਖਿਆ
5. ਪਰਉਪਕਾਰ ਬਿਨਾ ਮਨੁੱਖ ਬੇਫਲ ਹੈ

6. ਸੇਵਾ ਨਾਲ ਮਨੁੱਖ ਤਰਦਾ ਹੈ
7. ਦੁਸਟਾਂ ਦਾ ਸੰਗ ਬੁਰਾ ਹੁੰਦਾ ਹੈ
8. ਸਤਿਗੁਰੂ ਦਾ ਸ਼ਬਦ ਸਭ ਤੋਂ ਉੱਤਮ ਹੈ।

**ਢ) ਪ੍ਰੇਮ ਪੈਂਡਾ:**

ਪੱਤਰਾ 865.ਅ ਤੋਂ ਲੈ ਕੇ ਪੱਤਰਾ 869.ਅ ਤੱਕ ਬੈਂਤਾਂ ਵਿੱਚ ਰਚੀ ਇੱਕ ਲੰਬੀ ਕਵਿਤਾ ਦਾ ਨਾਮ ਪ੍ਰੇਮ ਪੈਂਡਾ ਹੈ। ਇਸ ਪ੍ਰੇਮ ਪੈਂਡੇ ਦੇ 35 ਬੰਦ ਹਨ ਅਤੇ ਹਰ ਬੰਦ ਦੀਆਂ ਪੰਜ ਪੰਜ ਸਤਰਾਂ ਹਨ। ਇਸ ਵਿੱਚ ਕ੍ਰਿਸ਼ਨ ਜੀ ਨੇ ਊਧੋ ਨੂੰ ਗੋਪੀਆਂ ਕੋਲ ਭੇਜਿਆ, ਜੋ ਬ੍ਰਿਜ ਵਿੱਚ ਕ੍ਰਿਸ਼ਨ ਜੀ ਨੂੰ ਉਡੀਕਦੀਆਂ ਬਿਰਹਾ ਵਿੱਚ ਕਲਪਦੀਆਂ ਤੇ ਲੁੱਛਦੀਆਂ ਹਨ। ਭਾਈ ਦਰਬਾਰੀ ਦਾਸ, ਕ੍ਰਿਸ਼ਨ ਦਾ ਊਧੋ ਨੂੰ ਭੇਜਣ ਦੇ, ਕਈ ਕਾਰਣ ਦੱਸਦਾ ਹੈ:

ਊਧੋ ਭੇਜਿਆ ਸਿਆਮ ਪਹੁੰਚਾਇ ਕੇ ਤੇ, ਤੀਰ ਗੋਪੀਆਂ ਜੋਗੁ ਦਿੜਾਵਣੇ ਨੂੰ।
ਗਿਆਨ ਦੇਖਣੇ ਕਾਰਨੇ ਊਧਵੇ ਦਾ, ਅਤੇ ਗੋਪੀਆਂ ਪ੍ਰੇਮ ਪਰਤਾਵਣੇ ਨੂ।
ਖਰੇ ਕਰਣਿ ਕਾਰਣਿ ਜਨ ਆਪਣੇ ਤੈ, ਪਾਏ ਪ੍ਰੇਮ ਦੀ ਅਗਨ ਵਿਚਿ ਤਾਵਣੇ ਨੂ।
ਔਰ ਮਾਰਗ ਸਭੇ ਢੂਢਿ ਡਿਠੇ, ਨੀਕ ਮਾਰਗੋ ਪ੍ਰੇਮ ਪ੍ਰਗਟਾਵਣੇ ਨੂ।
ਦਰਬਾਰੀ ਆਪਣੇ ਆਪੁ ਪ੍ਰੇਮਿ ਵਸਿ ਕੀਤਾ, ਭਗਤਿ ਵਸਚੱਲ ਨਾਮ ਸਦਾਵਣੇ ਨੂੰ। (865.ਅ)

ਊਧੋ ਗੋਪੀਆਂ ਕੋਲ ਪਹੁੰਚਦਾ ਹੈ, ਆਪਣੇ ਗਿਆਨ ਨਾਲ ਉਨ੍ਹਾਂ ਨੂੰ ਸਮਝਾਉਂਦਾ ਹੈ ਕਿ ਕ੍ਰਿਸ਼ਨ ਸਮੱਰਥ ਹੈ, ਉਹ ਪ੍ਰਭੂ ਹੈ, ਉਹ ਕਣ ਕਣ ਵਿੱਚ ਵਸਦਾ ਹੈ, ਤੁਸੀਂ ਆਪਣੇ ਹਿਰਦੇ ਵਿੱਚ ਵੇਖੋ, ਉਥੇ ਉਹ ਦਿਸੇਗਾ। ਪਰੰਤੂ ਰਾਧਾ ਉਸਨੂੰ ਖਰੇ ਖਰੇ ਜੁਆਬ ਦਿੰਦੀ ਅਤੇ ਫਿਰ ਪ੍ਰਸ਼ਨ ਕਰਦੀ ਹੈ, ਜਿਸ ਦਾ ਉੱਤਰ ਊਧੋ ਕੋਲ ਨਹੀਂ ਹੁੰਦਾ ਤੇ ਉਸ ਦੇ ਗਿਆਨ ਦੀ ਪੁੜੀ, ਪ੍ਰੇਮ-ਕੁੱਠੀ ਰਾਧਾ ਦਾ ਇਲਾਜ ਨਹੀਂ ਕਰ ਸਕਦੀ।

ਕਈ ਬੰਦਾਂ ਵਿੱਚ ਰਾਧਾ ਦਾ ਪ੍ਰੇਮ ਛਲਕਦਾ ਹੈ, ਫਿਰ ਦੂਜਿਆਂ ਬੰਦਾਂ ਵਿੱਚ ਊਧੋ ਦਾ ਗਿਆਨ ਇਸ ਪ੍ਰਕਾਰ ਹੈ:

ਘਟਿ ਘਟਿ ਮੈ ਆਪਿ ਬਿਰਾਜ ਰਹਿਆ, ਓਹੁ ਅਗਮੁ ਅਪਾਰੁ ਅਥਾਹੁ ਰਾਧੇ ॥
ਏਨੀ ਨੇਤ੍ਰੀ ਦਿਸਿ ਨ ਆਵਦਾ ਹੈ, ਬਿਨਾ ਜੋਗ ਨ ਪਾਈਤਾ ਰਾਹੁ ਰਾਧੇ ॥
ਤਿਸੁ ਰੂਪੁ ਨ ਰੇਖਿ ਨ ਵਰਨੁ ਕੋਈ, ਸਦਾ ਸੁਣੀਦਾ ਬੇ ਪਰਵਾਹੁ ਰਾਧੇ ॥
ਓਸਨੂੰ ਪਾਇਆ ਜੇ ਚਾਹਿਨੀ ਹੈ ਤਾਂ ਤੂ ਜੋਗ ਦੇ ਮਗ ਮੈ ਜਾਹੁ ਰਾਧੇ ॥
ਦਰਬਾਰੀ ਦਾਸ ਊਧੋ ਆਖੇ ਗੋਪੀਆਂ ਨੂੰ, ਕਰਹੁ ਧਿਆਨੁ ਸਭ ਥੰਭ ਕੈ ਸਾਹੁ ਰਾਧੇ ॥

ਰਾਧਾ ਦੀ ਪ੍ਰੇਮ ਬਾਣੀ ਵੇਖੋ

ਵਰਾ ਮਰਾ[1] ਨੇੜੇ ਆਇ ਲਗਾ ਮੈਂ ਤਾਂ ਤਰਸਦੀ ਦਰਸ ਨੂੰ ਜਾਉ ਊਧੋ ॥
ਜਦਹੁ ਡੁਬ ਜਾਈਐ ਰਤੀ ਤੁਲੇ ਬਾਝੋਂ, ਕੰਮਿ ਨਾਹਿ ਮਗਰੋਂ ਮਿਲੇ ਨਾਉ ਊਧੋ ॥
ਜੈਸੇ ਚਾਤ੍ਰਕੋਂ ਤਰਸਦਾ ਬੂੰਦ ਨੂੰ ਜੀ, ਮੁਇਆ ਕੰਮਿ ਨਾ ਮਿਲੇ ਦਰੀਆਉ ਊਧੋ ॥
ਮੈਂ ਤਾਂ ਤਰਸਦੀ ਦਰਸਨ ਨੂੰ ਜਾ ਜੁਗੀ, ਕਰਹੁ ਦੈਯਾ ਸਿਆਮਿ ਨੂੰ ਲਿਆਉ ਊਧੋ ॥
ਦਰਬਾਰੀ ਦਾਸ ਰਾਧੇ ਆਖੇ ਉਧਵਾਂ ਜੀ, ਬੇਗ ਕਾਨ ਨੂੰ ਜਾਇ ਸੁਣਾਉ ਊਧੋ ॥੫॥ (867.ੳ)

---

1. ਜਰਾ ਭਾਵ ਬੁਢਾਪਾ ਅਤੇ ਮੌਤ

ਅੰਤ ਵਿੱਚ ਊਧੋ ਨੂੰ ਇਹ ਕਹਿ ਕੇ ਪੱਲਾ ਛੁਡਾਉਣਾ ਪੈਂਦਾ ਹੈ ਕਿ ਹੇ ਰਾਧਾ ਤੇਰੇ ਪ੍ਰੇਮ ਨਾਲੋਂ ਹੋਰ ਸਭ ਕੁਝ ਘੱਟ ਹੈ:

ਦਰਬਾਰੀ ਦਾਸੁ ਊਧੋ ਆਖੇ ਰਾਧਕੇ ਨੂੰ ਤੁਸਾਡੇ ਪ੍ਰੇਮ ਕੋਲਹੁ ਹੋਰੁ ਸਭ ਘਟੈ ।।੩੫।।

(869.ਅ)

ਇਹ ਬੈਂਤ ਠੇਠ ਪੰਜਾਬੀ ਵਿੱਚ ਹਨ।

**4) ਤੀਹਰਫ਼ੀਆਂ**

ਤੀਹਰਫੀ ਫ਼ਾਰਸੀ ਸ਼ਬਦ ਸੀ-ਹਰਫੀ ਦਾ ਪ੍ਰਯਾਇ ਵਾਚੀ ਪਦ ਹੈ। ਪ੍ਰਾਚੀਨ ਭਾਰਤੀ ਸਾਹਿਤ ਵਿੱਚ ਵਰਣਮਾਲਾ ਦੀ ਸਹਾਇਤਾ ਨਾਲ ਕਵਿਤਾ ਲਿਖਣ ਦਾ ਰਿਵਾਜ ਸੀ ਜਿਵੇਂ ਬਾਵਨ ਅੱਖਰੀ, ਬਾਵਨੀ ਅਤੇ ਚੌਂਤੀਸ ਅੱਖਰੀ ਆਦਿ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਚਲਿਤ ਪੰਜਾਬੀ ਦੀ ਉਸ ਵੇਲੇ ਵਰਣ ਮਾਲਾ ਦੇ ਅਧਾਰ ਤੇ ਜੋ ਬਾਣੀ ਲਿਖੀ, ਉਸ ਨੂੰ ਪੱਟੀ ਕਿਹਾ ਗਿਆ।

ਫ਼ਾਰਸੀ ਦੀ ਸੀਹਰਫ਼ੀ ਤੇ ਪੰਜਾਬੀ ਦੀ ਤੀਹਰਫ਼ੀ ਤੋਂ ਭਾਵ ਹੈ ਤੀਹ ਅੱਖਰ। ਫ਼ਾਰਸੀ ਵਰਣਮਾਲਾ ਦੇ ਕਈ ਅੱਖਰਾਂ ਨੂੰ ਛੱਡ ਕੇ[1] 28 ਅੱਖਰਾਂ ਨੂੰ ਲਿਆ ਜਾਂਦਾ ਹੈ। ਇਨ੍ਹਾਂ ਵਿੱਚ ਅਲਫ਼ ਅਤੇ ਲਾਮ ਨੂੰ ਦੁਬਾਰਾ ਦਰਜ ਕਰਕੇ 30 ਅੱਖਰ ਬਣਾਏ ਜਾਦੇ ਹਨ।[2]

ਪੰਜਾਬੀ ਸਾਹਿਤ ਦੇ ਇਤਿਹਾਸ ਨੂੰ ਘੋਖਣ ਤੋਂ ਪਤਾ ਚਲਦਾ ਹੈ ਕਿ ਸਭ ਤੋਂ ਪਹਿਲਾਂ ਅੱਖਰ ਕਰਮ ਅਨੁਸਾਰ ਲਿਖਣ ਦਾ ਕਾਰਜ ਨਾਥ ਕਵੀਆਂ ਨੇ ਆਰੰਭ ਕੀਤਾ ਜਿਨ੍ਹਾਂ ਨੇ ਪਹਿਲਾਂ ਚੌਂਤੀ ਅਖਰੀਆਂ ਲਿਖੀਆਂ। ਸੀਹਰਫ਼ੀਆਂ ਤੋਂ ਪਹਿਲਾਂ ਚੌਂਤੀਸ ਜਾਂ ਪੈਂਤੀਸ ਅੱਖਰੀ, ਬਾਵਨ ਅੱਖਰੀ ਜਾਂ ਪੱਟੀ ਆਦਿ ਹੀ ਪ੍ਰਚਲਿਤ ਸਨ। ਫ਼ਾਰਸੀ ਵਿੱਚ ਕੋਈ ਸੀਹਰਫ਼ੀ ਨਹੀਂ ਮਿਲਦੀ। ਸਪੱਸ਼ਟ ਹੈ ਕਿ ਪੰਜਾਬੀ ਕਵੀਆਂ ਨੇ ਹੀ ਇਸ ਰੂਪ ਨੂੰ ਅਪਣਾਇਆ, ਭਾਵੇਂ ਅੱਖਰ ਫ਼ਾਰਸੀ ਅਰਬੀ ਦੇ ਲਏ ਹਨ।

ਪਹਿਲਾਂ ਸੀਹਰਫ਼ੀ ਦਾ ਪ੍ਰਯੋਗ ਸੁਲਤਾਨ ਬਾਹੂ(ਜਨਮ 1039 ਹਿਜਰੀ) ਨੇ ਸੂਫ਼ੀ ਭਾਵਾਂ ਨੂੰ ਪਰਸਾਰਨ ਲਈ ਕੀਤਾ। ਬਾਵਾ ਬੁੱਧ ਸਿੰਘ (ਹੰਸ ਚੋਗ) ਅਨੁਸਾਰ ਅਲੀ ਹੈਦਰ ਨੇ ਹੀ ਸਭ ਤੋਂ ਪਹਿਲੋਂ ਸੀਹਰਫ਼ੀ ਲਿਖੀ। ਅਲੀ ਹੈਦਰ ਨੇ ਮੁਕੰਮਲ ਪੰਜ ਸੀ-ਹਰਫ਼ੀਆਂ ਲਿਖੀਆਂ ਅਤੇ ਹੋਰ ਵੀ ਜੋ ਬੈਂਤ ਆਖਿਆ ਉਹ ਵੀ ਕਿਸੇ ਹਰਫ਼ਤਹੱਜੀ ਤੋਂ ਆਸਰਾ ਲੈ ਕੇ ਹੀ ਆਖਿਆ। ਸੰਨ 1707 ਈ. ਤੱਕ ਸੁਲਤਾਨ ਬਾਹੂ ਨੇ ਸੂਫ਼ੀ ਭਾਵਾਂ, ਸ਼ਾਹ ਸ਼ਰੀਫ਼ ਨੇ ਅਲੀ ਦੀ ਮਦਹ ਤੇ ਹਾਫ਼ਜ਼ ਬਰਖ਼ੁਰਦਾਰ ਨੇ ਕਿੱਸਾ ਕਾਰੀ ਲਈ ਸੀਹਰਫ਼ੀਆਂ ਰਚੀਆਂ। ਬਰਖੁਰਦਾਰ ਨੇ ਦੋ ਦੋ ਤੁਕਾਂ ਦੇ ਬੰਦ ਰਚੇ ਤੇ ਸੀਹਰਫ਼ੀ ਦੀ ਖੁੱਲ੍ਹੀ ਵਰਤੋਂ ਕੀਤੀ। ਇਹ ਸਮਾਂ ਸੀਹਰਫ਼ੀ ਦੇ ਉਦਗਮ ਤੇ ਉਥਾਨ ਦਾ ਸੀ।[3]

ਇਨ੍ਹਾਂ ਤੋਂ ਪਿਛੋਂ ਬੁੱਲ੍ਹੇ ਸ਼ਾਹ, ਅਲੀ ਹੈਦਰ, ਸਯਦ ਗੁਲਾਮ, ਕਾਦਰ ਸ਼ਾਹ, ਫਰਦ ਫ਼ਕੀਰ, ਮੁਕਬਲ, ਬਿਹਬਲ, ਸੁੰਦਰ ਦਾਸ, ਕਵੀ ਸੰਤ ਰੇਣ, ਮੀਰਨ ਆਦਿ ਕਵੀਆਂ ਨੇ ਤਾਂ ਸੀਹਰਫ਼ੀਆਂ ਦਾ ਹੜ ਹੀ ਵਗਾ ਦਿੱਤਾ। ਸੀਹਰਫ਼ੀ ਏਨੀ ਹਰਮਨ ਪਿਆਰੀ ਹੋਈ ਕਿ ਇਕ ਤਰ੍ਹਾਂ ਨਾਲ ਇਹ ਸੀਹਰਫ਼ੀ ਦਾ ਸੁਨਹਿਰੀ ਕਾਲ ਬਣ ਗਿਆ। ਸਿੱਖ ਰਾਜ ਕਾਲ (1800 ਈ. ਤੋਂ 1850 ਈ.) ਵਿੱਚ ਹਾਸ਼ਮ, ਅਮਾਮ ਬਖ਼ਸ਼, ਕਰੀਮ ਬਖ਼ਸ਼, ਸ਼ਾਹ ਮੁਹੰਮਦ, ਕਾਦਰਯਾਰ, ਗੁਲਾਮ ਰਸੂਲ, ਹਾਕਮ ਸਿੰਘ ਦਰਵੇਸ਼ ਸਾਈਂ ਦਾਸ ਆਦਿ ਕਵੀਆਂ ਨੇ ਸੀਹਰਫ਼ੀ ਨੂੰ ਸਿਖਰ ਤੇ ਲੈ ਆਂਦਾ।

ਪੰਜਾਬੀ ਵਿੱਚ ਸੀਹਰਫ਼ੀਆਂ ਨੂੰ ਇਕੱਤਰ ਕਰਨ ਦਾ ਵਿਸ਼ੇਸ਼ ਕਾਰਜ ਡਾ. ਜੀਤ ਸਿੰਘ ਸੀਤਲ ਨੇ ਕੀਤਾ ਹੈ। ਇਸ

1. ਛੱਡੇ ਹੋਏ ਅੱਖਰ ਹਨ: ਪੇ, ਟੇ, ਚੇ, ਡਾਲ, ਅੜੇ, ਗਾਫ਼, ਹਮਜਾ, ਨਿੱਕੀ ਯੇ।
2. ਲਏ ਜਾਣ ਵਾਲੇ ਅੱਖਰ ਹਨ: 1. ਅਲਫ਼ 2. ਬੇ 3. ਤੇ 4. ਸੇ 5. ਜੀਮ 6. ਹੇ 7. ਖੇ 8. ਦਾਲ 9. ਜ਼ਾਲ 10. ਰੇ 11. ਜ਼ੇ 12. ਸੀਨ 13. ਸ਼ੀਨ 14. ਸੁਆਦ 15. ਜੁਆਦ 16. ਤੋਏ 17. ਜ਼ੋਇ 18. ਐਨ 19. ਗੈਨ 20. ਫ਼ੇ 21. ਕਾਫ਼ 22. ਕਾਫ਼ 23. ਲਾਮ 24. ਮੀਮ 25. ਨੂਨ 26. ਵਾਉ 27. ਹੇ 28. ਲਾਮ 29. ਅਲਫ਼ 30. ਯੇ
3. ਡਾ. ਜੀਤ ਸਿੰਘ ਸੀਤਲ, ਪੰਜਾਬੀ ਸੀਹਰਫ਼ੀਆਂ, ਪੰਨਾ-XIX

ਖੇਤਰ ਵਿੱਚ ਭਾਈ ਦਰਬਾਰੀ ਦਾਸ ਦੀ ਪਹਿਚਾਣ ਮੇਰੇ ਥੀਸਿਸ ਨਾਲ, ਸੰਨ 1981 ਵਿੱਚ ਹੀ ਹੋਈ ਕਿਉਂ ਕਿ ਭਾਸ਼ਾ ਵਿਭਾਗ, ਪੰਜਾਬ, ਵੱਲੋਂ ਛਾਪੀ "ਪੰਜਾਬੀ ਸੀਹਰਫ਼ੀਆਂ" ਦੀ ਪੁਸਤਕ ਜੋ ਡਾ. ਜੀਤ ਸਿੰਘ ਸੀਤਲ ਨੇ ਸੰਪਾਦ ਕੀਤੀ ਹੈ, ਵਿੱਚ ਭਾਈ ਦਰਬਾਰੀ ਦਾਸ ਦੀਆਂ ਸੀਹਰਫ਼ੀਆਂ ਸ਼ਾਮਿਲ ਨਹੀਂ ਹਨ। ਸਪੱਸ਼ਟ ਹੈ ਕਿ ਡਾ. ਜੀਤ ਸਿੰਘ ਸੀਤਲ ਨੂੰ ਭਾਈ ਦਰਬਾਰੀ ਦਾਸ ਦੇ ਨਾਮ ਦਾ ਗਿਆਨ ਅਤੇ ਧਿਆਨ ਨਹੀਂ ਸੀ। ਜੇ ਕਰ ਅਜਿਹਾ ਹੁੰਦਾ ਤਾਂ ਭਾਈ ਦਰਬਾਰੀ ਦਾਸ ਦੀਆਂ ਸੀਹਰਫ਼ੀਆਂ ਜ਼ਰੂਰ ਇਸ ਪੁਸਤਕ ਦਾ ਸ਼ਿੰਗਾਰ ਬਣਦੀਆਂ।

ਭਾਈ ਦਰਬਾਰੀ ਦਾਸ ਨੇ ਆਪਣੇ ਇਸ ਵਿਸ਼ਾਲ ਗ੍ਰੰਥ ਵਿੱਚ ਸੀਹਰਫ਼ੀਆਂ ਨੂੰ ਵੀ ਵਿਸ਼ੇਸ਼ ਸਥਾਨ ਦਿੱਤਾ ਹੈ ਜਿਸਦਾ ਪੰਜਾਬੀਕਰਣ ਕਰਕੇ ਉਸਨੇ 'ਤੀਹਰਫ਼ੀ' ਕਿਹਾ ਹੈ। ਇਸ ਗ੍ਰੰਥ ਵਿੱਚ ਉਸ ਨੇ ਪੰਜ ਤੀਹਰਫ਼ੀਆਂ ਰਚੀਆਂ ਹਨ:

| ਨਾਮ | ਬੰਦਾਂ ਦੀ ਗਿਣਤੀ | ਸੀਹਰਫ਼ੀਆਂ ਦੀ ਗਿਣਤੀ | ਪੰਨਾ |
|---|---|---|---|
| 1. ਬੈਤਿ ਬੈਰਾਗ ਰੋਸ਼ਨੀ ਹਕਾਨੀ ਹਕੀਕਤਿ ਸਰਬੰਗ ਸਮੁਧੇ ।। ਬਿਰਹੇ ਦੇ ਘਰਿ ਗਾਵਣੇ ਤੀਹਰਫ਼ੀ ਤਿਹਰੀ। | 90 | 3 | 869ਅ - 878ਅ |
| 2. ਬੈਂਤ ਹਕਾਨੀ ਹਕੀਕਤਿ ।। ਬਿਰਹੇ ਦੇ ਘਰ ਗਾਵਣੇ ।। | 31 | 4 | 878ਅ - 881ਅ |
| 3. ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤਿ ਸਰਬੰਗ ਸਬੁਧੇ ।। | 30 | 5 | 881ਅ - 884ਅ |
| 4. ਬੈਂਤ ਬੈਰਾਗ ਰੋਸਨੀ ।। ਹਕਾਨੀ ਹਕੀਕਤਿ ਸਰਬੰਗ ਸਮੁਧੇ ਤੀਹਰਫ਼ੀ ਵੱਡੀ | 30 | 6 | 884ਅ - 891ੳ |
| 5. ਬੈਂਤ ।। ਪ੍ਰੇਮ ਭਗਤਾਂ ਕੇ | 20 | - | 891ਅ - 893ਅ |
| | 201 | | |

ਇਹ ਪੰਜ ਤੀਹਰਫ਼ੀਆਂ ਹਨ ਜੋ ਭਾਈ ਦਰਬਾਰੀ ਦਾਸ ਦੇ ਹਿਸਾਬ ਨਾਲ 7 ਬਣਦੀਆਂ ਹਨ, ਕਿਉਂ ਕਿ ਭਾਈ ਦਰਬਾਰੀ ਦਾਸ ਤੀਹਰਫ਼ੀ ਤੀਹਰੀ ਨੂੰ ਤਿੰਨ ਤੀਹਰਫ਼ੀਆਂ ਗਿਣਦਾ ਹੈ। ਤੀਹਰਫ਼ੀ ਦੇ ਅੰਤ ਵਿੱਚ ਉਸ ਨੇ ਸਾਫ਼ ਤੌਰ ਤੇ ਅੰਕ 90 ਤੋਂ ਅੱਗੇ ਤਿੰਨ ਦਿੱਤਾ ਹੈ। ਉਸ ਤੋਂ ਅਗਲੀਆਂ ਤੀਹਰਫ਼ੀਆਂ ਦੇ ਅੰਤ ਤੇ 31 (ਇਕੱਤੀ) ਤੋਂ ਪਿੱਛੋਂ 4 ਅਤੇ ਤੀਜੀ ਤੀਹਰਫ਼ੀ ਦੇ ਅੰਤ ਤੇ 5 ਦਰਜ ਹੈ। ਚੌਥੀ ਤੀਹਰਫ਼ੀ ਦੇ ਅੰਤ ਉੱਪਰ 6 ਚਾਹੀਦਾ ਸੀ ਪਰੰਤੂ ਲਿਖਾਰੀ ਦੀ ਉਕਾਈ ਕਾਰਣ 7 ਦਰਜ ਹੋ ਗਿਆ ਹੈ। ਬੈਤ ਪ੍ਰੇਮ ਭਗਤਾਂ ਕੇ, ਦੇ ਕੇਵਲ 20 ਬੰਦ ਹਨ ਅਤੇ ਉਸ ਤੋਂ ਅੱਗੇ ਤਿੰਨ ਪੰਨੇ (893ਅ-894ੳ ਅਤੇ ਅ) ਖਾਲੀ ਛੱਡੇ ਹੋਏ ਹਨ । ਸਾਫ਼ ਜਾਹਿਰ ਹੈ, ਇਨ੍ਹਾਂ ਤੇ ਬਾਕੀ ਰਚਨਾ ਲਿਖੀ ਜਾਣੀ ਸੀ ਜੋ ਮਿਲ ਨਹੀਂ ਸਕੀ ਤੇ ਇਹ ਬੈਂਤ ਕੇਵਲ ਵੀਹ ਬੰਦਾਂ ਤੱਕ ਹੀ ਰਹਿ ਗਏ।

ਜੱਥੇਦਾਰ ਕਿਰਪਾਲ ਸਿੰਘ ਨੇ ਇਨ੍ਹਾਂ ਸੀਹਰਫ਼ੀਆਂ ਨੂੰ 'ਪੰਜ' ਨਹੀਂ 'ਤਿੰਨ' ਮੰਨਿਆ ਹੈ। 'ਮਾਝਾਂ ਭਾਈ ਦਰਬਾਰੀ' ਪੁਸਤਕ ਦੇ ਪੰਨਾ 13 ਉਪਰ ਉਨ੍ਹਾਂ ਦੀ ਲਿਖਤ ਹੈ,

"ਬੈਂਤ ਸਮੁਧੇ ਖੁਲ੍ਹੇ

ਇਹ ਭਾਈ ਦਰਬਾਰੀ ਦੀ ਪੰਜਾਬੀ ਬੈਂਤਾਂ ਦੀ ਪੰਜਵੀਂ ਰਚਨਾ ਹੈ।

ਇਸ ਵਿੱਚ ਖੁੱਲ੍ਹੇ ਭਾਵ ਅੱਡ ਅੱਡ ਵਿਸ਼ਿਆਂ ਦੇ ਬੈਂਤ ਹਨ। ਡਾ. ਗੁਰਚਰਨ ਸਿੰਘ ਸੇਕ ਤੇ ਉਨ੍ਹਾਂ ਦੇ ਮਗਰੋਂ ਡਾ. ਜਸਬੀਰ ਸਿੰਘ ਨੇ ਇਨ੍ਹਾਂ ਪੰਜਾਂ ਰਚਨਾਵਾਂ ਨੂੰ ਪੰਜ ਤੀਹਰਫ਼ੀਆਂ ਲਿਖਿਆ ਹੈ। ਤੀਹਰਫ਼ੀਆਂ ਅਸਲ ਵਿੱਚ ਤਿੰਨ ਹੀ ਹਨ; ਪਹਿਲੀ "ਪ੍ਰੇਮ ਪੈਂਡਾ" ਤੇ ਪੰਜਵੀਂ ਰਚਨਾ ਬੈਂਤ ਸਮੁਧੇ ਖੁੱਲ੍ਹੇ ਤੀਹਰਫ਼ੀਆਂ ਨਹੀਂ ਹਨ।

ਪੰਜਾਬੀ ਬੈਂਤਾਂ ਜਰੂਰ ਹਨ।"

ਜਥੇਦਾਰ ਕਿਰਪਾਲ ਸਿੰਘ ਜੀ ਨੂੰ ਭੁਲੇਖਾ ਲੱਗਾ ਹੈ। ਉਹ 'ਪ੍ਰੇਮ ਪੈਂਡਾ' ਨੂੰ ਮੇਰੇ ਵੱਲੋਂ ਸੀਹਰਫ਼ੀ ਲਿਖੀ ਮੰਨਦੇ ਹਨ ਜਦ ਕਿ ਅਜਿਹਾ ਨਹੀਂ ਹੈ। ਮੈਂ, ਤੀਹਰਫ਼ੀਆਂ ਵਿੱਚ, ਜਿਨ੍ਹਾਂ ਬਾਰੇ ਥੀਸਿਸ[1] ਦੇ ਪੰਨਾ 51 ਤੇ ਵਿਸ਼ਲੇਸ਼ਣ ਹੈ, ਪ੍ਰੇਮ ਪੈਂਡੇ ਨੂੰ ਸੀਹਰਫ਼ੀ ਗਿਣਿਆ ਹੀ ਨਹੀਂ। ਪ੍ਰੇਮ ਪੈਂਡੇ ਬਾਰੇ ਅਲੱਗ ਵਿਸ਼ਲੇਸ਼ਣ ਥੀਸਿਸ[2] ਦੇ ਪੰਨਾ 56 (ਸੀਹਰਫ਼ੀਆਂ ਤੋਂ ਪੰਜ ਪੰਨੇ ਬਾਅਦ ਵਿੱਚ) ਕੀਤਾ ਗਿਆ ਹੈ, ਜਿਸਨੂੰ ਸਾਫ਼ ਸ਼ਬਦਾਂ ਵਿੱਚ "ਇੱਕ ਲੰਮੀ ਕਵਿਤਾ, ਜਿਸ ਦੇ ਹਰੇਕ ਬੰਦ ਵਿੱਚ ਪੰਜ ਤੁਕਾਂ ਹਨ" ਲਿਖਿਆ ਹੈ। ਇਸ ਲਈ "ਪ੍ਰੇਮ ਪੈਂਡਾ" ਨੂੰ ਮੈਂ ਕਦੇ ਸੀਹਰਫ਼ੀ ਕਿਹਾ ਹੀ ਨਹੀਂ। ਇਸ ਤੋਂ ਬਿਨਾਂ ਹੀ ਉਸ ਦੀਆਂ ਪੰਜ ਸੀਹਰਫ਼ੀਆਂ ਹਨ ਜਿਨ੍ਹਾਂ ਦਾ ਵਿਸਥਾਰ ਉੱਪਰ ਆ ਚੁੱਕਾ ਹੈ।

ਦੂਸਰਾ, ਉਨ੍ਹਾਂ ਨੇ ਲਿਖਿਆ ਹੈ ਕਿ ਪੰਜਵੀਂ ਰਚਨਾ ਬੈਂਤ ਸਮੁਧੇ ਖੁੱਲ੍ਹੇ, ਤੀਹਰਫ਼ੀ ਨਹੀਂ। ਇਹ ਤੀਹਰਫ਼ੀ ਹੀ ਹੈ ਜਿਸਨੂੰ ਜੱਥੇ ਦਾਰ ਸਾਹਿਬ ਨੇ ਧਿਆਨ ਨਾਲ ਨਹੀਂ ਵੇਖਿਆ। ਅਸਲ ਵਿੱਚ ਇਸ ਸੀਹਰਫ਼ੀ ਵਿੱਚ ਪਹਿਲੇ ਸੱਤ ਬੰਦ ਭਗਤਾਂ ਸੰਬੰਧੀ ਹਨ ਅਤੇ 8ਵੇਂ ਬੰਦ ਤੋਂ ਸੀਹਰਫ਼ੀ ਆਰੰਭ ਹੁੰਦੀ ਹੈ, ਜਿਸਦੇ ਹਰਫ਼, ਅਲਫ਼ ਤੋਂ ਨਹੀਂ ਕਾਫ਼ ਤੋਂ ਸ਼ੁਰੂ ਹੁੰਦੇ ਹਨ। ਇਸ ਵਿੱਚ ਅਠਵਾਂ ਬੰਦ ਕਾਫ਼, ਨੌਵਾਂ ਜ਼ਾਲ, ਦਸਵਾਂ ਰੇ, ਗਿਆਰਵਾਂ ਜੀਮ, ਬਾਰਵਾਂ ਜ਼ੇ, ਤੇਰਵਾਂ ਅਲਫ਼, ਚੌਧਵਾਂ ਤੋਇ, ਪੰਦਰਵਾਂ ਤੇ, ਸੋਲਵਾਂ ਸਤਾਰਵਾਂ ਦਾਲ, ਅਠਾਰਵਾਂ ਅਲਫ਼, ਉਨੀਵਾਂ ਸੇ ਅਤੇ ਅੰਤਲਾ ਵੀਹਵਾਂ ਬੰਦ, ਦਾਲ ਅੱਖਰਾਂ ਨਾਲ ਪ੍ਰਾਰੰਭ ਹੁੰਦਾ ਹੈ। ਕੀ ਇਹ ਸੀਹਰਫ਼ੀ ਨਹੀਂ ਮੰਨੀ ਜਾ ਸਕਦੀ?

ਇਸ ਵਿਸ਼ਲੇਸ਼ਣ ਤੋਂ ਸਾਫ਼ਪ੍ਰਗਟ ਹੁੰਦਾ ਹੈ ਕਿ ਭਾਈ ਦਰਬਾਰੀ ਦਾਸ ਦੀਆਂ ਇਹ ਪੰਜ ਤੀਹਰਫ਼ੀਆਂ ਹਨ ਜੋ ਉਸ ਦੀ ਆਪਣੀ ਗਿਣਤੀ ਅਨੁਸਾਰ 7 ਮੰਨੀਆਂ ਜਾ ਸਕਦੀਆਂ ਹਨ।

ਇਹ ਸਾਰੀਆਂ ਤੀਹਰਫ਼ੀਆਂ ਬੈਂਤਾਂ ਵਿੱਚ ਹਨ। ਭਾਈ ਦਰਬਾਰੀ ਦਾਸ ਨੇ ਵੀ ਇਨ੍ਹਾਂ ਦਾ ਨਾਮ "ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤਿ" ਹੀ ਰੱਖਿਆ ਹੈ। ਕੇਵਲ ਪੰਜਵੀਂ ਤੀਹਰਫ਼ੀ ਦਾ ਨਾਮ "ਬੈਂਤ ਪ੍ਰੇਮ ਭਗਤਾਂ ਦੇ" ਰੱਖਿਆ ਹੈ ਪਰ ਕਿਹਾ ਬੈਂਤ ਹੀ ਹੈ। ਇਹ ਸਾਰੇ ਬੈਂਤ ਹੀ ਬੈਰਾਗ ਦੇ ਹਨ। ਇਸੇ ਕਰਕੇ ਭਾਈ ਦਰਬਾਰੀ ਦਾਸ ਨੇ ਸੁਚੇਤ ਵੀ ਕੀਤਾ ਹੈ ਕਿ ਇਹ 'ਬਿਰਹ' ਦੇ ਘਰ ਹੀ ਗਾਉਣੇ ਹਨ। ਬਿਰਹਾ ਵਿੱਚ ਲੁੱਛਦੀ, ਕਲਪਦੀ ਤੇ ਦਰਸ਼ਨਾਂ ਦੀ ਪਿਆਸੀ ਆਤਮਾ ਕਿਵੇਂ ਤਰਲੋ-ਮੱਛੀ ਹੋ ਰਹੀ ਹੈ:

> ਅਲਫੁ ਆਸਕਾਂ ਆਸ ਨਾ ਹੋਰ ਕਾਈ, ਇਕੁ ਆਸਰਾ ਤੇਰੇ ਹੀ ਦੁਆਰਿ ਦਾ ਜੀ।
> ਤੇਰੀ ਕਸਮਿ ਮੈਨੂੰ ਜੇ ਮੈਂ ਹੋਰੁ ਚਾਹਾਂ, ਮਨ ਮਾਂਹਿ ਇਕੁ ਤਮਾਂ ਦੀਦਾਰਿ ਦਾ ਜੀ।
> ਜਿਨਾ ਪ੍ਰੇਮ ਲਗਾ ਦਰਸੁ ਦੇਖਨੇ ਨੂੰ, ਤਿੰਨ੍ਹਾ ਝਾਗ ਲੀਆ ਤੁਕਾ ਸਾਰਿ ਦਾ ਜੀ।
> ਦਰਬਾਰੀ ਦਾਸੁ ਆਖੇ ਅਸਾਂ ਦਰਸ ਦੀਜੈ, ਏਹੋ ਅਰਜੁ ਸੁਨੌ ਗੁਨਾਗਾਰਿ ਦਾ ਜੀ ।। (878.ਅ)

ਬੈਰਾਗ ਤੋਂ ਉਪਰੰਤ ਰੋਸ਼ਨੀ ਸ਼ਬਦ ਵਰਤਿਆ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਰੋਸ਼ਨੀ ਤੋਂ ਭਾਵ ਚਾਨਣ ਹੁੰਦਾ ਹੈ। ਇਥੇ ਭਾਵ ਗਿਆਨ ਦੀ ਰੋਸ਼ਨੀ ਤੋਂ ਹੈ ਅਰਥਾਤ ਵਿੱਦਿਆ ਦਾ ਚਾਨਣ, ਜਿਨ੍ਹਾਂ ਵਿੱਚ ਗਿਆਨ ਭਰਿਆ ਹੋਇਆ ਹੈ। ਉਸ ਤੋਂ ਅਗਲਾ ਸ਼ਬਦ ਹਕਾਨੀ ਹੈ ਜੋ ਉਸਨੇ ਚਹੁੰ ਸੀਹਰਫ਼ੀਆਂ ਵਿੱਚ ਹੀ ਵਰਤਿਆ ਹੈ। ਹਕਾਨੀ ਤੋਂ ਭਾਵ ਹੈ ਹੱਕ ਸੱਚ ਦੀ ਜਾਂ ਖੁਦਾਈ ਵਾਲੀ।

---

1. ਪਰਚੀਆਂ ਭਗਤਾਂ ਦੀਆਂ ਦਰਬਾਰੀ ਦਾਸ ਕ੍ਰਿਤ ਵਿਵੇਚਨਾਤਮਕ ਅਧਿਐਨ, ਭਾਸ਼ਾ ਵਿਭਾਗ, ਪੰਜਾਬ
2. ਉਹੀ

ਇਸ ਤੋਂ ਭਾਵ ਹੋਇਆ ਕਿ ਇਨ੍ਹਾਂ ਬੈਂਤਾਂ ਵਿੱਚ ਪ੍ਰਭੂ ਜਾਂ ਖੁਦਾ ਦੀ ਪ੍ਰਾਪਤੀ ਲਈ ਗਿਆਨ ਅਤੇ ਉਸ ਦੀ ਯਾਦ ਵਿੱਚ ਬੈਰਾਗ ਦੀ ਕਥਾ ਅੰਕਿਤ ਹੈ। ਇਸੇ ਤਰ੍ਹਾਂ ਹਕੀਕਤਿ ਸ਼ਬਦ ਵੀ ਇਸੇ ਭਾਵ ਨੂੰ ਪ੍ਰਗਟ ਕਰਦਾ ਹੈ। ਇਸ ਤੋਂ ਭਾਈ ਦਰਬਾਰੀ ਦਾਸ ਦਾ ਇਹ ਸੰਕੇਤ ਹੈ ਕਿ ਇਨ੍ਹਾਂ ਬੈਂਤਾਂ ਵਿੱਚ ਪ੍ਰਭੂ ਪਿਆਰ ਨਾਲ ਸੰਬੰਧਿਤ ਹਕੀਕੀ ਪਿਆਰ ਦੇ ਵਿਚਾਰ ਅੰਕਿਤ ਹਨ। ਸਰਬੰਗ ਸਮੁਧੇ ਬਾਰੇ ਅਸੀਂ ਸਵੈਈਆਂ ਕਬਿਤਾਂ ਵਿੱਚ ਦੱਸ ਆਏ ਹਾਂ ਕਿ ਸਰਬੰਗ ਤੋਂ ਭਾਵ ਹੈ ਸਾਰਿਆਂ ਪਾਸਿਆਂ ਤੋਂ ਅਰਥਾਤ ਪੂਰੀ ਤਰ੍ਹਾਂ, ਸਮੁਧੇ ਤੋਂ ਭਾਵ ਸੋਧੇ ਹੋਏ। ਇਉਂ ਇਸ ਸਿਰਲੇਖ ਤੋਂ ਭਾਵ ਹੈ ਕਿ ਇਹ ਤੀਹਰਫ਼ੀਆਂ ਪ੍ਰਭੂ ਦੇ ਬਿਰਹਾ, ਉਸ ਦੇ ਮਿਲਾਪ ਤੇ ਉਸਦੀ ਹਕੀਕਤ ਦਾ ਗਿਆਨ ਦਿੰਦੀਆਂ ਹਨ ਜੋ ਕਿ ਪੂਰੀ ਤਰ੍ਹਾਂ ਸੋਧੀਆਂ ਹੋਈਆਂ ਹਨ।

### 1. ਤੀਹਰਫ਼ੀ ਤੀਹਰੀ:

ਜਿਵੇਂ ਅਸੀਂ ਵਰਣਨ ਕਰ ਆਏ ਹਾਂ ਕਿ ਤੀਹਰੀ ਤੋਂ ਭਾਵ ਤਿੰਨ ਤਿੰਨ ਵਾਰੀ। ਇਸ ਸੀਹਰਫ਼ੀ ਵਿੱਚ ਇਕ ਇਕ ਅੱਖਰ ਨਾਲ, ਆਰੰਭ ਹੁੰਦੇ ਤਿੰਨ ਤਿੰਨ ਬੰਦ ਹਨ। ਜਿਵੇਂ ਪਹਿਲੇ ਤਿੰਨ ਬੰਦ ਅਲਫ਼ ਦੇ, ਫਿਰ ਤਿੰਨ ਬੰਦ ਬੇ ਦੇ, ਫਿਰ ਤਿੰਨ ਬੰਦ ਸੇ ਨਾਲ ਆਰੰਭ ਹੁੰਦੇ ਹਨ ਅਤੇ ਬਾਕੀ ਹਰਫਾਂ ਦੇ ਵੀ ਤਿੰਨ ਤਿੰਨ ਬੰਦ ਹਨ। ਇਉਂ 30 ਹਰਫ਼ਾਂ ਦੇ 90 ਬੰਦ ਰਚੇ ਹਨ।

ਇਸ ਤੀਹਰਫ਼ੀ ਵਿੱਚ ਅਧਿਆਤਮਿਕ ਮੰਡਲ ਦੇ ਭੇਦ ਖੋਲਦਿਆਂ ਮਨੁੱਖ ਨੂੰ ਕੁਆਰੀ ਕੁੜੀ ਦੇ ਦਾਜ ਆਦਿ ਬਣਾ ਕੇ ਸਹੁਰੇ ਘਰ ਲੈ ਜਾਣ ਦੇ ਚਿੰਨ੍ਹ ਰਾਹੀਂ, ਪ੍ਰਭੂ ਭਗਤੀ ਵੱਲ ਪ੍ਰੇਰਿਆ ਹੈ। ਇਕ ਬੰਦ ਵਿੱਚ ਛੇਤੀ ਵਿਆਹੀ ਜਾਣ ਵਾਲੀ ਕੁੜੀ ਨੂੰ ਇਉਂ ਸੁਚੇਤ ਕੀਤਾ ਹੈ:

> ਸੇ ਸਹੁਰੇ ਸਖਸਿ ਤਈਆਰ ਹੋਵੇ, ਸੱਦੇ ਸੰਝਿ ਸੁਬਾਂਹਿ[1] ਦੇ ਆਂਵਦੇ ਨੀ।
> ਹਸਣੁ ਖੇਡਣਾ ਸੌਣੁ ਕਿਉਂ ਚਿਤਿ ਆਵੈ, ਜਾਂਵੀ ਆਂਵਦੇ ਬਹੁਤ ਬਫਾਂਵਦੇ ਨੀ।
> ਦਾਜ ਕਤਿ ਉਣਾਇ ਨ ਰੰਘਿਉ ਹੀ, ਹੁਣ ਹੋਹੁ ਤਈਆਰ ਬੁਲਾਂਵਦੇ ਨੀ।
> ਦਰਬਾਰੀ ਦਾਸ ਧੀਅਤਿਆਂ[2] ਹੋਰ ਗਾਂਵਣੁ, ਪੁਤਤਿਆਂ[3] ਹੋਰ ਹੀ ਕੁਛ ਗਾਂਵਦੇ ਨੀ ।।੪।।
>
> (870 ਅ)

ਇਸ ਸਾਰੀ ਸੀਹਰਫ਼ੀ ਵਿੱਚ ਹੀ ਦਾਜ ਬਣਾਉਣ, ਸਹੁਰੇ ਜਾਣ, ਸਹੁਰਿਆਂ ਦੇ ਵਰਤਾਉ, ਪੇਕੇ ਦੇ ਲਾਡ-ਪਿਆਰ, ਕੱਤਣ, ਅਟੇਰਣ, ਗੋਹੜੇ, ਪੂਣੀਆਂ, ਸਾਥਣਾਂ, ਤਕੱਲਾ, ਚਰਖਾ, ਤਿੰਞਣ, ਸਹੇਲੀਆਂ ਆਦਿ ਵਿਵਹਾਰ ਦੇ ਨਾਲ ਮਨੁੱਖ ਨੂੰ ਸੁਚੇਤ ਕੀਤਾ ਹੈ ਕਿ ਹੇ ਭਾਈ ਤੂੰ ਹਰੀ ਨਾਮ ਦਾ ਦਾਜ ਤਿਆਰ ਕਰ ਲੈ ਤਾਂ ਹੀ ਦਰਗਾਹ ਵਿੱਚ ਸੌਖਾ ਰਹੇਂਗਾ। ਭਾਈ ਦਰਬਾਰੀ ਦਾਸ ਦੀਆਂ ਕੁਝ ਸਤਰਾਂ ਬੜੇ ਧਿਆਨ ਯੋਗ ਹਨ:

> ਦਾਲ ਦੇਹਿ ਤਾਂ ਖੇਹਿ ਸਮਾਂਵਣੀ ਹੈ, ਏਸਿ ਦੇਹਿ ਸੌ ਕਰਹਿ ਸੰਨੇਹ ਕੇਹਾ ।।੮।। (872.ੳ)
> ਸੀਨ ਸਾਰ ਨ ਤਕੱਲੀ ਲਈ ਸਿੱਧਾ, ਨਿੱਕਾ ਕਤੁ ਤੂੰ ਤੰਦ ਸਵਾਰ ਮੋਈਏ ।।੨।। (873.ੳ)
> ਐਨੁ ਐਤਨੀਆਂ ਤੈਨੂੰ ਆਖੀਆਂ ਨੀ, ਕਾਈ ਮੁਢਿ ਕਲੇਜੇ ਦੇ ਵਗੀ[4] ਆਹੀ ।।੮।। (874.ਅ)
> ਕਾਫ਼ ਕੂਕਦੀ ਨੂੰ ਲੈ ਜਾਣ ਜਾਵੀਂ, ਮਾਂਵੀ[5] ਰਹਿਣਗੇ ਹਟਿ ਖਲੋਇ ਮੁਈਏ ।।੨।। (875.ਅ)
> ਯੇ ਯਾਰ ਨਾਹੀਂ ਯਗਿ[6] ਮਾਂਹਿ ਕੋਈ ਯਾਰੀ ਕਉਣ ਕੇ ਸੰਗ ਲਗਾਈਏ ਜੀ ।।੩੦।। (878.ਅ)

1. ਸ਼ਾਮ ਸਵੇਰ 2. ਧੀ ਦੇ ਮਾਪੇ 3. ਪੁੱਤਰ ਦੇ ਮਾਂ ਪਿਉ 4. ਅਸਰ ਕੀਤਾ 5. ਮਾਂ ਪਿਉ 6. ਜੱਗ ਵਿੱਚ

2. **ਬੈਂਤ ਹਕਾਨੀ ਹਕੀਕਤਿ:**

**ਬਿਰਹੇ ਦੇ ਘਰ ਗਾਵਣੇ**

ਦੂਜੀ ਸੀਹਰਫ਼ੀ, ਜਿਸ ਦੇ ਇਕਤੀ ਬੰਦ ਹਨ, ਬਿਰਹਾ ਦੇ ਦਰਦ ਵਿੱਚ ਕੁਰਲਾਉਂਦੀ ਆਤਮਾ ਦੇ ਪ੍ਰਭੂ ਮਿਲਾਪ ਲਈ ਤਰਲੇ ਵਿਅਕਤ ਹਨ। ਪ੍ਰਭੂ ਮਿਲਾਪ ਦੀ ਤੜਪ ਏਨੀ ਜ਼ਿਆਦਾ ਹੈ ਕਿ ਜਿੰਦ ਦਰਸ਼ਨਾਂ ਲਈ ਤਾਂਘਦੀ, ਕਲਪਦੀ, ਲੁੱਛਦੀ ਤੇ ਬਿਹਬਲ ਹੋਈ, ਜਲ ਬਿਹੂਨ ਮੱਛੀ ਵਾਂਗ ਤੜਪਦੀ ਹੈ। ਇਸ ਦੇ ਹਰ ਬੰਦ ਵਿੱਚ ਬਿਰਹਾ ਦਾ ਅਜਿਹਾ ਦਰਦਨਾਕ ਚਿਤ੍ਰਨ ਹੈ ਕਿ ਮਨ ਮੱਲੋਮਲੀ ਇਕ ਵੇਗ ਵਿੱਚ ਵਹਿ ਤੁਰਦਾ ਹੈ:

ਬੇ ਬੇਨਤੀ ਸੁਨਹੁ ਅਬ ਬਹੁਤੁ ਹੋਈ, ਮਾਰ ਬਿਰਹੁ ਬਿਓਗ ਬਿਆਬ ਕੀਤੀ।
ਬਰਛੀ ਬਿਰਹੁ ਦੀ ਬੁਰੀ ਵਲਾਇ ਵਗੀ, ਲਗੀ ਮੁੱਢਿ ਕਲੇਜੇ ਦੇ ਆਇ ਪੀਤੀ।
ਬਾਣ ਬਿਰਹੁ ਬਿਓਗ ਦੇ ਖਰੇ ਤਿੱਖੇ, ਏਨਿ ਦਰਦ ਵਿਛੋੜੇ ਦੇ ਜਾਨ ਲੀਤੀ।
ਦਰਬਾਰੀ ਦਾਸੁ ਆਖੇ ਕਦੇ ਬਾਹੁੜੇ ਜੀ, ਅਬ ਹਾਰ ਕੇ ਮੋਹਿ ਪੁਕਾਰ ਕੀਤੀ ।।੨।।

3. **ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤਿ ।।**

**ਸਰਬੰਗ ਸਬੁਧੇ ।।:**

ਇਹ ਸਾਰੀ ਦੀ ਸਾਰੀ ਸੀਹਰਫ਼ੀ ਮਨੁੱਖ ਨੂੰ ਸੰਬੋਧਨ ਹੈ। ਭਾਈ ਦਰਬਾਰੀ ਦਾਸ ਨੇ ਮਨੁੱਖ ਨੂੰ ਸਮਝਾਇਆ ਹੈ ਕਿ ਤੈਨੂੰ ਇਹ ਜਨਮ ਅਮੋਲਕ ਮਿਲਿਆ ਹੈ, ਇਸ ਲਈ ਤੂੰ ਪਾਪ ਨ ਕਰ, ਹੰਕਾਰ ਨਾ ਕਰ ਅਤੇ ਬਦੀਆਂ ਕਰਨਾ ਛੱਡ ਦੇਹ:

ਬੇ ਬੰਨ੍ਹ ਕੇ ਪੋਟ ਬੁਰਿਆਈਆਂ ਦੀ, ਸਿਰਿ ਚਾਇ ਲਈ ਅਗਿਆਨੀਆਂ ਓਇ ।।
ਬੋਝਾ ਢੋਵਦੇਂ ਸਾਰੀ ਆ ਉਮਰਿ ਖੋਈ, ਪਲੈ ਪਯੋਂ ਨ ਅਧੁ ਦੁਗਾਨੀਆਂ[1] ਓਇ ।।
ਬੁਰੀ ਵਾਟ ਦੁਖਾਲੜੀ ਸੁਣੀਂਦੀ ਹੈ, ਜਾਣ ਬੁਝ ਕੈ ਨਾ ਦਿਲਿ ਦਾਨੀਆਂ ਓਇ ।।
ਦਰਬਾਰੀ ਦਾਸੁ ਆਖੇ ਕਦੇ ਸਮਝਿ ਭੈਯਾ, ਤੈਨੂੰ ਆਖੀ ਕਿਉਂ ਨ ਪਹਿਚਾਨੀਆਂ ਓਇ ।।੨।।

4. **ਬੈਤ ਬੈਰਾਗ ਰੋਸਨੀ।। ਹਕਾਨੀ ਹਕੀਕਤਿ ।।**

**ਸਰਬੰਗ ਸਮੁਧੇ ।। ਤੀਹਰਫ਼ੀ ਵੱਡੀ ।।:**

ਜਿਥੇ ਇਹ ਤੀਹਰਫ਼ੀ, ਭਾਈ ਦਰਬਾਰੀ ਦਾਸ ਦੀ, ਸੀਹਰਫ਼ੀ ਸਾਹਿਤ ਵਿੱਚ ਵਿੱਲਖਣ ਤੇ ਅਨੁਪਮ ਦੇਣ ਕਹੀ ਜਾ ਸਕਦੀ ਹੈ, ਓਥੇ ਇਹ ਸੀਹਰਫ਼ੀ ਉਸ ਦੇ ਸਿਦਕ, ਸਿਰੜ, ਘਾਲਣਾ ਤੇ ਕਰਤਾਰੀ ਬੌਧਿਕਤਾ ਦੀ ਕਹਾਣੀ ਕਹਿੰਦੀ ਹੈ। ਇਸ ਤੀਹਰਫ਼ੀ ਦੀ ਵਿੱਲਖਣਤਾ ਇਹ ਹੈ ਕਿ ਹਰ ਬੰਦ ਆਪਣੇ ਆਪ ਵਿੱਚ ਇਕ ਪੂਰੀ ਸੀਹਰਫ਼ੀ ਹੈ। ਕਹਿਣ ਤੋਂ ਭਾਵ ਇਹ ਹੈ ਕਿ ਹਰਫ਼ਾਂ ਦੀ ਜੜਤ ਇਸ ਤਰ੍ਹਾਂ ਕੀਤੀ ਹੈ ਕਿ ਅਲਫ਼ ਤੋਂ ਯੇ ਤੱਕ, 30 ਦੇ 30 ਹਰਫ਼, ਇਕੋ ਬੰਦ ਵਿੱਚ ਆ ਜਾਂਦੇ ਹਨ। ਇਹ ਉਸਦੀ ਚਮਤਕਾਰੀ ਬੁੱਧੀ, ਉੱਤਮ ਕਾਵਿ ਕੁਸ਼ਲਤਾ ਤੇ ਹੈਰਾਨ ਕਰਨ ਵਾਲੀ ਨਿਰੰਕਾਰੀ ਦੇਣ ਹੈ ਜਿਸ ਨਾਲ ਉਸ ਨੇ 30 ਬੰਦਾਂ ਵਿੱਚ ਤੀਹ ਤੀਹਰਫ਼ੀਆਂ ਰਚ ਧਰੀਆਂ। ਇਹ ਬਿਆਨ-ਢੰਗ ਸੀਹਰਫ਼ੀ ਸਾਹਿਤ ਵਿੱਚ ਭਾਈ ਦਰਬਾਰੀ ਦਾਸ ਤੋਂ ਪਹਿਲਾਂ ਕਿਤੇ ਨਜ਼ਰ ਨਹੀਂ ਆਇਆ, ਬੇਸ਼ੱਕ ਇੱਕ ਇੱਕ ਹਰਫ਼ ਉੱਪਰ ਤਾਂ ਤਿੰਨ ਤਾਂ ਕੀ ਪੰਜ ਪੰਜ, ਛੇ-ਛੇ ਬੰਦ ਰਚੇ ਗਏ ਵੀ ਮਿਲਦੇ ਹਨ, ਜਿਵੇਂ ਸੁਲਤਾਨ ਬਾਹੂ ਆਦਿ ਦੇ, ਪਰੰਤੂ ਇਕੋ ਬੰਦ ਵਿੱਚ ਪੂਰੀ ਸੀਹਰਫ਼ੀ ਕਿਸੇ ਹੋਰ ਕਵੀ ਨੇ ਨਹੀਂ ਰਚੀ। ਉਦਾਹਰਣ ਵਜੋਂ ਉਸਦਾ ਇਕ ਬੰਦ ਇਸ ਪ੍ਰਕਾਰ ਹੈ, ਜਿਸ ਵਿੱਚ ਉਹ ਹੀਰ ਰਾਂਝੇ ਦੇ ਪ੍ਰਤੀਕ ਰਾਹੀਂ ਇਸ ਸੰਸਾਰ ਤਿਆਗਣ ਦੀ ਅਤੇ ਪ੍ਰਭੂ ਸਿਮਰਨ ਦੀ ਪ੍ਰੇਰਣਾ ਦਿੰਦਾ ਹੈ:

---

1. ਦੁਆਨੀ ਦਾ ਅੱਧ ਭਾਵ ਇਕ ਆਨਾ

ਅਲਫ਼ਆਪ ਰਾਂਝਾ ਬੇ ਬਖਿਸੰਦ ਮਾਸੇ, ਤੇ ਤਖ਼ਤ ਹਜਾਰੇ ਦਾ ਰਾਉ[1] ਸੋਈ ॥
ਸੇ ਸੰਗ ਸਹੀਵਾਂ ਜੀਮੁ ਜਾਨਿ ਨਾਹੀਂ, ਹੇ ਹੀਰ ਤੇ ਥਾਂਇ ਹੀਰ ਜਿੰਦ ਹੋਈ ॥
ਖੇ ਖੇੜੇ ਜਮ ਖੂਨੀ, ਦਾਲੁ ਦਾਜ ਮੰਗਨਿ, ਜਾਲ ਜਹਾਨ ਦੀ ਪੇਜ ਖੋਈ ॥
ਰੇ ਰਹਣਿ ਨ ਦੇਨਿ ਜੇ ਯਗਤਿ ਪੇਯੇ[2] ਸੀਨੁ ਸੀਨੁ ਸਿਆਲ ਸੀ ਜਿੰਦੁ ਰੋਈ ॥
ਸੁਆਦੁ ਸਾਹੁਰੇ ਜੁਆਦ ਜਰੂਰਿ ਜਾਣਾ, ਤੋਇ ਤੁਰਤ ਹੀ ਜੋਇ ਜੋੜਿ ਜੰਞੁ ਢੋਈ ॥
ਐਨ ਐਤ ਵਾਰੀ[3] ਗੈਨ ਗਈ ਹੋਈ, ਫੇ ਫੇਰਿ ਨ ਆਵਣਾ ਬਾਰ ਦੋਈ[4] ॥
ਕਾਫੁ ਕਾਫੁ ਕਤੋ ਲਾਂਮੁ ਲਾਇ ਕੈ ਚਿਤ ਰੀ, ਮੀਮੁ ਮਾਇ ਮਾਇਆ ਨੂਨ ਨਾਹੁ[5] ਓਈ ॥
ਵਾਉ ਵਖਤਿ ਵਹਿਦਾ[6] ਹੇ ਹਾਰੁ ਨਾਹੀ, ਲਾਮ ਲਾਉ ਪ੍ਰੀਤ ਪ੍ਰਤੀਤ ਜੋਈ ॥
ਅਲਫ਼ ਆਪੁ ਦੇਵਹੁ ਯੇ ਯਾਰੜੇ ਕਉ, ਦਰਬਾਰੀ ਦਾਸ ਨੈ ਹਰਫ਼ ਹਕੀਕ[7] ਗੋਈ[8] ॥੩॥

(885.ੳ)

ਭਾਈ ਦਰਬਾਰੀ ਦਾਸ ਦੀ ਇਸ ਤਰ੍ਹਾਂ ਸਾਰੀ ਸੀਹਰਫ਼ੀ ਦੇ ਤੀਹ ਬੰਦ ਜਿਨ੍ਹਾਂ ਦਾ ਵਿਸ਼ਾ ਅਧਿਕਤਰ ਮਿਲਣ ਦੀ ਤਾਂਘ, ਮਨੁੱਖ ਨੂੰ ਸੰਸਾਰ ਤਿਆਗਣ, ਪਾਪਾਂ ਤੋਂ ਗੁਰੇਜ਼ ਕਰਨ ਅਤੇ ਪ੍ਰਭੂ ਭਗਤੀ ਕਰਨ ਦੀ ਪ੍ਰੇਰਣਾ ਹੈ।

ਇਕ ਤੀਹਰਫ਼ੀ ਵਿੱਚ ਭਾਈ ਦਰਬਾਰੀ ਇਸ ਤੋਂ ਵੀ ਇਕ ਕਦਮ ਅੱਗੇ ਲੰਘਿਆ ਹੈ, ਉਸਨੇ ਦੋ ਦੋ ਹਰਫ਼ ਇਕੱਠੇ ਕਰਕੇ, ਇਕ ਤੀਹਰਫ਼ੀ ਇੰਜ ਰਚੀ ਹੈ:

ਅਲਫ਼ ਤੇ ਬੇ ਬਿਡਾਰ ਦੀਜੈ, ਤੇ ਤੇ ਸੇ ਨੂੰ ਕਾਢਿ ਦੀਜੈ ॥
ਜੀਮੁਹੁ ਹੁਣਿ ਤੇ ਦੂਰਿ ਕਰੀਏ, ਖੇ ਅਰ ਦਾਲੁ ਦੁਇ ਰਾਖਿ ਲੀਜੈ ॥
ਜਾਲੁ ਥੋ ਬਦਹਿ ਰੇ ਰੰਗ ਹਰਿ ਰਚਹਿ ਜੇ ਨੂੰ ਝੁਰਹਿਗਾ ਸੀਨੁ ਸੀਨੁ ਛੀਜੈ ॥
ਸੁਆਦ ਤੇ ਜੁਆਦ ਹੋਹੁ, ਤੋਇ ਤੇ ਜੋਇ ਹੋਹੁ, ਐਨੁ ਹੋਹੁ ਗੈਨੁ ਨੁਕਤਾ ਮਟੀਜੈ ॥
ਫੇ ਹੋਇ ਜਾਇ ਜੇ, ਕਾਫ ਕਾਫ ਕਟੇ, ਲਾਮ ਤੇ ਮੀਮ ਨੂੰ ਦੂਰ ਕੀਜੈ ॥
ਨੂਨ ਹੀ ਹੋਇ ਰਹੁ ਵਾਉ ਕਉ ਗਹਿ, ਰਾਖਹੁ ਹੇਤੁ ਲਾਇ ਕੇ ਲਾਮ ਲਿਉ ਲਗੀਜੈ ॥
ਅਲਫੁ ਸਾ ਮਾਲੁ ਖਾ, ਯੇ ਯਮ ਤੇ ਛੁਟਹਿ ਜਨ ਦਰਬਾਰੀ ਵੀਚਾਰ ਲੀਜਜੈ ॥੨੮॥

(890.ਅ)

ਇਹ ਸਾਰੀ ਭੇਦ ਭਰੀ ਤੀਹਰਫ਼ੀ ਹੈ ਜਿਸ ਵਿੱਚ ਅੱਖਰ ਹੀ ਪ੍ਰੀਤਕ ਹਨ ਜਿਵੇਂ ਅਲਫ਼ ਅੱਲਾ ਦਾ ਪ੍ਰਤੀਕ ਹੈ ਅਤੇ ਬੇ, ਤੋਂ ਭਾਵ ਹੈ ਦੂਜਾ ਇਸ ਲਈ ਸੰਕੇਤ ਹੈ ਕਿ ਹੇ ਮਨੁੱਖ ਅੱਲਾ ਨੂੰ ਸਿਮਰ ਅਤੇ ਹੋਰ ਦੂਜੇ ਨੂੰ ਛੱਡ ਦੇਹ। ਇਸੇ ਤਰ੍ਹਾਂ ਹੀ ਉਹ ਅਗਲੇ ਅੱਖਰਾਂ ਵਿੱਚ ਤੇ ਅਤੇ ਸੇ ਦੇ ਪ੍ਰਤੀਕ ਰਾਹੀਂ ਕਹਿੰਦਾ ਹੈ ਕਿ ਤੇ ਭਾਵ ਪ੍ਰਭੂ ਤੋਂ ਯਾ ਆਪਣੇ ਮਨ ਤੋਂ, ਸੇ ਤੋਂ ਭਾਵ ਤੀਸਰਾ ਹੈ, ਅਰਥਾਤ ਤੀਸਰੇ ਨੂੰ ਵੀ ਕੱਢ ਦੇ ਅਤੇ ਮਨ ਨੂੰ ਸਾਫ਼ ਕਰ ਲੈ। ਇੰਜ ਹੀ ਬਾਕੀ ਅੱਖਰਾਂ ਵਿੱਚ ਵੀ ਇਸ ਤਰ੍ਹਾਂ ਦੇ ਗੂੜ ਭਾਵ ਹਨ। ਇਹੋ ਹੀ ਤਾਂ ਭਾਈ ਦਰਬਾਰੀ ਦਾਸ ਦੀ ਵਿਲੱਖਣ ਦੇਣ ਹੈ, ਜਿਸ ਵਿੱਚ ਉਸਦੀ ਅਨੁਪਮ ਵਿਦਵਤਾ ਝਲਕਦੀ ਹੈ।

## 5. ਬੈਤ ॥ ਪ੍ਰੇਮ ਭਗਤਾਂ ਕੇ:

ਇਸ ਤੀਹਰਫ਼ੀ ਦੇ ਸਿਰਲੇਖ ਵਾਂਗ, ਇਸਦੇ ਆਰੰਭ ਦੇ ਸੱਤ ਬੰਦ ਵੱਖ-ਵੱਖ ਭਗਤਾਂ ਦੀ ਮਹਾਨਤਾ ਦਰਸਾਉਂਦੇ, ਸੱਤ ਭਗਤਾਂ

1. ਮਾਲਕ, ਰਾਜਾ ਭਾਵ ਪ੍ਰਭੂ 2. ਜਗਤ, ਸੰਸਾਰ ਰੂਪੀ ਪੇਕੇ 3. ਇਸ ਵਾਰੀ 4. ਦੂਜੀ ਵਾਰ 5. ਪਤੀ ਮਾਲਕ 6. ਲੰਘਦਾ ਜਾ ਰਿਹਾ ਹੈ 7. ਸੱਚਾ ਸ਼ਬਦ, ਸਹੀ ਗੱਲ 8. ਕਹੀ ਹੈ, ਦੱਸੀ ਹੈ

ਦੇ ਜੀਵਨ ਸੰਬੰਧੀ 7 ਬੰਦ ਹਨ। ਇਨ੍ਹਾਂ ਵਿੱਚ 1. ਦਾਦੂ 2. ਰੰਕਾ ਬੰਕਾ 3. ਭੀਖਨ 4. ਚੰਦ੍ਰਹਾਂਸ 5. ਪਰਮਾਨੰਦ 6. ਨਰਸੀ ਅਤੇ 7. ਸੂਰਦਾਸ ਭਗਤਾਂ ਦੀਆਂ ਪ੍ਰਮੁੱਖ ਕਥਾਵਾਂ ਹਨ। ਸੂਰਦਾਸ ਦਾ ਬੈਂਤ ਉਹੀ ਹੈ ਜੋ ਪਰਚੀਆਂ ਭਗਤਾਂ ਕੀਆਂ ਵਿੱਚ ਆ ਚੁੱਕਾ ਹੈ। ਦਾਦੂ ਸੰਬੰਧੀ ਬੰਦ ਇਸ ਪ੍ਰਕਾਰ ਹੈ:

ਦਾਵਾ ਛੱਡ ਦਾਦੂ ਦਰਿ ਦਾਦਿ ਪਾਈ, ਦੁਬਿਧਾ ਦੁਐਤਿ ਤੇ ਦੂਰ ਅਭਿਮਾਨੁ ਹੂਆ ॥
ਸੁਤੇ ਸੁੱਧ ਹੀ ਬੁਧ ਪ੍ਰਗਾਸ ਹੂਈ, ਘਟਿ ਚਾਨਣਾ ਬ੍ਰਹਮ ਗਿਆਨ ਹੂਆ ॥
ਪਾਇ ਪ੍ਰੇਮ ਪਿਆਲੜਾ ਪਾਰਿ ਪਇਆ, ਦਾਦੂ ਦੇਖਿ ਦੀਦਾਰੁ ਮਸਤਾਨੁ ਹੂਆ ॥
ਦਰਬਾਰੀ ਦਾਸ ਦਾਦੂਕਰਿ ਮਾਨੁ ਪਾਇਆ ਤਮ ਅਗਿਆਨ ਦੇ ਸੀਸ ਸਸਿ ਭਾਨੁ ਹੂਆ ॥੧॥
(891.ਅ)

ਅਠਵੇਂ ਬੰਦ ਤੋਂ ਇਹ ਤੀਹਰਫ਼ੀ ਆਰੰਭ ਹੁੰਦੀ ਹੈ ਪਰੰਤੂ ਇਹ ਅਲਫ਼ ਤੋਂ ਨਹੀਂ ਸਗੋਂ ਕਾਫ਼ ਤੋਂ ਆਰੰਭ ਹੁੰਦੀ ਹੈ। ਇਨ੍ਹਾਂ ਅੱਖਰਾਂ ਦੀ ਕੋਈ ਤਰਤੀਬ ਨਹੀਂ ਹੈ। ਤੇਰਵਾਂ ਬੰਦ ਅਲਫ਼ ਦਾ ਹੈ ਤੇ ਚੌਧਵਾਂ ਤੋਇ ਦਾ ਹੈ। ਸੋਲਵਾਂ ਸਤਾਰਵਾਂ ਦਾਲ ਦਾ ਹੈ, ਅਠਾਰਵਾਂ ਫੇਰ ਅਲਫ਼ ਦਾ, ਅਗਲਾ ਉਨੀਵਾਂ ਸੇ ਦਾ ਹੈ। ਵੀਹਵੇਂ ਬੰਦ ਦਾਲ ਤੋਂ ਅੱਗੇ ਤਿੰਨ ਪੰਨੇ (893.ਅ ਤੋਂ 894 ੳ ਅਤੇ ਅ) ਖਾਲੀ ਛੱਡੇ ਹੋਏ ਹਨ। ਜਾਪਦਾ ਹੈ ਕਿ ਇਹ ਬਾਣੀ ਕਿਸੇ ਹੋਰ ਹੱਥ ਲਿਖਤ ਤੋਂ ਪ੍ਰਾਪਤ ਕਰਨੀ ਹੋਵੇਗੀ, ਪਰ ਉਹ ਮਿਲ ਨਹੀਂ ਸਕੀ ਹੋਣੀ ਤੇ ਇਹ ਪੰਨੇ ਖਾਲੀ ਪਏ ਰਹਿ ਗਏ।

ਵਿਸ਼ਾ ਇਨ੍ਹਾਂ ਸਤਰਾਂ ਦਾ ਵੀ ਪ੍ਰਭੂ ਪ੍ਰੇਮ ਤੇ ਮਿਲਣ ਦੀ ਤਾਂਘ ਹੈ ਭਾਵੇਂ ਪਹਿਲੇ 7 ਬੰਦਾਂ ਵਿੱਚ ਭਗਤ-ਉਸਤਤੀ ਹੈ।

### 5) ਮਾਝਾਂ

ਭਾਈ ਦਰਬਾਰੀ ਦਾਸ ਦੀਆਂ ਮਾਝਾਂ ਦਾ ਸਾਹਿਤਕ ਖੇਤਰ ਵਿੱਚ ਗਿਆਨ ਮੇਰੇ ਥੀਸਿਸ ਲਿਖਣ ਉਪਰੰਤ ਅਰਥਾਤ 1981 ਈ. ਤੋਂ ਬਾਅਦ ਹੋਇਆ ਕਿਉਂ ਕਿ ਪਿਆਰਾ ਸਿੰਘ ਪਦਮ ਦੁਆਰਾ ਸੰਪਾਦਿਤ "ਪੰਜਾਬੀ ਮਾਝਾਂ"ਵਿੱਚ ਲਏ ਗਏ 52 ਮਾਝ-ਕਵੀਆਂ ਵਿੱਚ ਭਾਈ ਦਰਬਾਰੀ ਦਾਸ ਦੀਆਂ ਮਾਝਾਂ ਸੰਮਿਲਤ ਨਹੀਂ ਹਨ। ਜੇ ਕਰ ਪਦਮ ਜੀ ਨੂੰ ਇਸ ਬਾਰੇ ਗਿਆਨ ਹੁੰਦਾ ਤਾਂ ਭਾਈ ਦਰਬਾਰੀ ਦੀਆਂ ਮਾਝਾਂ, ਇਸ ਪੁਸਤਕ ਵਿੱਚ ਜਰੂਰ ਸ਼ਾਮਿਲ ਹੁੰਦੀਆਂ। ਸੰਨ 1981 ਤੋਂ ਬਾਅਦ 1988 ਈ. ਵਿੱਚ ਜੱਥੇਦਾਰ ਕਿਰਪਾਲ ਸਿੰਘ ਨੇ ਵਿਸ਼ੇਸ਼ ਤੌਰ ਤੇ "ਮਾਝਾਂ ਭਾਈ ਦਰਬਾਰੀ" ਦੀ ਪੁਸਤਕ ਪੰਜਾਬੀ ਯੂਨੀਵਰਸਿਟੀ ਪਟਿਆਲਾ ਰਾਹੀਂ ਪ੍ਰਕਾਸ਼ਿਤ ਕੀਤੀ। ਜਿਸ ਨਾਲ ਮਾਝਾਂ ਦੇ ਖੇਤਰ ਵਿੱਚ ਭਾਈ ਦਰਬਾਰੀ ਦਾਸ ਦਾ ਨਾਮ ਪ੍ਰਚਲਿਤ ਹੋ ਗਿਆ।

ਮਾਝ ਪੰਜਾਬੀ ਦਾ ਇਕ ਪੁਰਾਣਾ ਕਾਵਿ ਰੂਪ ਹੈ, ਜੋ 'ਮਾਝ' ਇਲਾਕੇ ਦੇ ਨਾਮ ਤੋਂ ਪ੍ਰਚਲਿਤ ਹੋਇਆ। ਕਈ ਰਾਗ ਵੀ ਜਿਵੇਂ ਗਉੜ ਦੇਸ ਦਾ ਗਉੜੀ, ਗੁਜਰਾਤ ਦਾ ਗੂਜਰੀ, ਸੁਰਾਸ਼ਟਰ ਦਾ ਸੋਰਠ ਇਲਾਕੇ ਦੀਆਂ ਧੁਨੀਆਂ ਤੋਂ ਵਿਕਸਿਤ ਅਤੇ ਪ੍ਰਚਲਿਤ ਹੋਏ, ਏਸੇ ਤਰ੍ਹਾਂ ਮਾਝ ਰਾਗ ਵੀ, ਪੰਜਾਬ ਦੇ ਪੁਰਾਣੇ ਨਾਮ 'ਮਧ ਦੇਸ' ਤੋਂ ਪ੍ਰਚਲਿਤ ਹੋਇਆ ਜਾਪਦਾ ਹੈ। ਮੱਧ ਦੇਸ ਦਾ ਘੇਰਾ ਉੱਤਰ ਵਿੱਚ ਰਾਵੀ ਤੋਂ ਲੈ ਕੇ ਦੱਖਣ ਵਿੱਚ ਪ੍ਰਯਾਗ ਤੇ ਪੂਰਬ ਵਿੱਚ ਸੁਰਸਤੀ ਨਦੀ ਦੇ ਵਿਚਕਾਰ ਦਾ ਮੰਨਿਆ ਜਾਂਦਾ ਹੈ, ਜਿਸ ਵਿੱਚ ਪੂਰਾ ਪੁਰਾਤਨ ਪੰਜਾਬ ਆ ਜਾਂਦਾ ਹੈ।[1] ਇਸੇ 'ਮਧ ਦੇਸ' ਤੋਂ 'ਮਾਝਾ' ਸ਼ਬਦ ਬਣਿਆ ਹੈ ਅਤੇ ਇਸੇ 'ਮਾਝਾ ਦੇਸ' ਤੋਂ ਮਾਝ ਰਾਗ ਦੀ ਹੋਂਦ ਪ੍ਰਗਟ ਹੋਈ ਹੈ। ਮਾਝ ਰਾਗ ਤੋਂ ਅੱਗੇ 'ਮਾਝ' ਕਾਵਿ ਰੂਪ ਪ੍ਰਗਟ ਹੋਇਆ ਜਾਪਦਾ ਹੈ।

ਪ੍ਰੋ. ਪਿਆਰਾ ਸਿੰਘ ਪਦਮ[2] ਨੇ ਹੁਣ ਤੱਕ ਮਿਲਦੀਆਂ ਮਾਝਾਂ ਵਿੱਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖੀ ਮਾਝ ਨੂੰ ਸਭ ਤੋਂ ਪਹਿਲਾਂ ਰੱਖਿਆ ਹੈ, ਜੋ ਇਸ ਪ੍ਰਕਾਰ ਹੈ:

---

1. ਰਾਗ ਆਸਾ (ਆਸਾ ਦੇ, ਹੁਣ ਪਾਕਿਸਤਾਨ ਵਿੱਚ, ਜਨਮ ਸਾਖੀ ਅਨੁਸਾਰ) ਅਤੇ ਧਨਾਸਰੀ (ਮੁਲਤਾਨ ਦੇ ਹਿਸੇ ਵਾਲੇ) ਵੀ ਨਿਰੋਲ ਪੰਜਾਬੀ ਰਾਗ ਮੰਨੇ ਜਾਂਦੇ ਹਨ।
2. ਪੰਜਾਬੀ ਮਾਝਾਂ, ਪੰਨਾ 21

ਸੁਣ ਕੇ ਸਦ ਮਾਹੀ ਦਾ ਮੇਹੀਂ ਪਾਣੀ ਘਾਹੁ ਮੁਤੋ ਨੇ।

ਕਿਸੇ ਨਾ ਰਲੀਆ ਕਾਈ, ਕੇਹੇ ਸ਼ਉਕ ਪਇਓ ਨੇ।

ਬਨ ਬਨ ਮਾਹੀ ਫਿਰੇ ਢੂੰਡੇਤੀ ਕਿਹਾ ਵਿਯੋਗ ਪਯੋ ਨੇ।

ਗਇਆ ਫਿਰਾਕ ਮਿਲਿਆ ਮਿਤ ਮਾਹੀ, ਤਾਂ ਹੀ ਸ਼ੁਕਰ ਕੀਤੋ ਨੇ। (ਦਸਮ ਗ੍ਰੰਥ)

ਕਲਗੀਧਰ ਦੀ ਇਸ ਮਾਝ ਨੇ ਤਾਂ ਜਾਣੋਂ 'ਮਾਝਾਂ' ਦੇ ਭਾਗ ਹੀ ਖੋਲ੍ਹ ਦਿੱਤੇ ਹੋਣ। ਫਿਰ ਤਾਂ ਅਨੇਕਾਂ ਕਵੀਆਂ ਨੇ, ਜਿਨ੍ਹਾਂ ਵਿੱਚ ਬਿਹਾਰੀ, ਸੇਵਾ ਦਾਸ, ਜਾਦੋ ਰਾਇ, ਆਡਾ, ਨਨੂਆ, ਗੁਆਲ ਭਗਤ, ਅੱਡਣ ਸ਼ਾਹ, ਬੁੱਧ ਸਿੰਘ ਤੇ ਸੰਤ ਰੇਣ ਨੇ ਤਾਂ ਮਾਝਾਂ ਦਾ ਹੜ ਹੀ ਲੈ ਆਂਦਾ। ਸੰਤਾਂ ਭਗਤਾਂ ਵਿੱਚ ਇਹ ਕਾਵਿ-ਰੂਪ ਏਨਾ ਪ੍ਰਚਲਿਤ ਹੋਇਆ ਕਿ ਲਗਪਗ ਹਰ ਸੰਤ ਭਗਤ ਕਵੀ ਨੇ ਇਸ ਉੱਪਰ ਕਲਮ ਅਜ਼ਮਾਈ ਕੀਤੀ ਹੈ।

ਇਸ ਖੇਤਰ ਵਿੱਚ ਭਾਈ ਦਰਬਾਰੀ ਦਾਸ ਦਾ ਨਾਮ ਵੀ ਹੀਰੇ ਵਤ ਚਮਕਦਾ ਹੈ। ਉਸਨੇ ਤਿੰਨ ਸੌ ਦੇ ਕਰੀਬ ਅਰਥਾਤ 293 ਮਾਝਾਂ ਰਚੀਆਂ ਹਨ। ਭਾਈ ਦਰਬਾਰੀ ਦਾਸ ਦੀਆਂ ਮਾਝਾਂ ਦੀ ਗਿਣਤੀ ਗ੍ਰੰਥ ਵਿੱਚ 295 ਹੋਈ ਹੈ। ਖੋਜ ਕਰਨ ਤੇ ਪਤਾ ਲੱਗੇਗਾ ਕਿ ਲਿਖਾਰੀ ਨੇ 209 ਤੋਂ ਅੱਗੇ 210 ਲਿਖਣਾ ਸੀ, ਪਰ ਉਹ ਗਲਤੀ ਨਾਲ 230 ਲਿਖ ਗਿਆ। ਫਿਰ ਇਹ ਗਿਣਤੀ ਅੰਤ ਤੱਕ ਜਾਰੀ ਰਹੀ ਜਿਸ ਲਈ ਕੁਲ ਗਿਣਤੀ 295 ਹੋਈ, ਪਰੰਤੂ20 ਅੰਕ ਵੱਧ ਲਿਖਣ ਕਰਕੇ ਇਹ ਅਸਲ ਵਿੱਚ 275 ਹਨ। ਬਾਅਦ ਵਿੱਚ ਕਿਸੇ ਹੋਰ ਕਲਮ ਨਾਲ ਦੋ ਛੋਟੇ ਪਤਰਿਆਂ ਉਪਰ 18 ਮਾਝਾਂ ਲਿਖ ਕੇ ਪਹਿਲੀਆਂ ਮਾਝਾਂ ਵਿਚਕਾਰ ਲਾਈਆਂ ਹੋਈਆਂ ਹਨ। ਇਨ੍ਹਾਂ 18 ਨੂੰ ਜੋੜ ਕੇ ਗਿਣਤੀ 293 ਹੋ ਜਾਦੀ ਹੈ। ਜਾਪਦਾ ਇਹ ਹੈ ਕਿ ਇਹ ਮਾਝਾਂ ਮੂਲ ਲਿਖਤ ਦਾ ਅੰਗ ਸਨ ਪਰੰਤੂ ਲਿਖਾਰੀ ਕੋਲੋਂ ਲਿਖਣੋਂ ਰਹਿ ਗਈਆਂ। ਜਦ ਸੁਧਾਈ ਕੀਤੀ ਤਾਂ ਦੋ ਪੱਤਰਿਆਂ ਤੇ ਲਿਖ ਕੇ ਇਹ ਪੱਤਰੇ ਮਾਝਾਂ ਵਿੱਚ ਹੀ ਪਾ ਦਿੱਤੇ ਭਾਵੇਂ ਦੋ ਮਾਝਾਂ ਫਿਰ ਵੀ ਲਿਖਣੋਂ ਰਹਿ ਗਈਆਂ। ਇਸ ਤਰ੍ਹਾਂ ਇਸ ਸਮੇਂ ਗ੍ਰੰਥ ਵਿੱਚ 293 ਮਾਝਾਂ ਹਨ।

ਮਾਝਾਂ ਦੀ ਬੋਲੀ ਠੇਠ ਪੰਜਾਬੀ ਹੈ। ਵੇਖਿਆ ਜਾਵੇ ਤਾਂ ਹੁਣ ਤੱਕ ਮਿਲਦੀਆਂ ਸਾਰੀਆਂ ਮਾਝਾਂ ਦੀ ਬੋਲੀ ਪੰਜਾਬੀ ਹੈ। ਇਸ ਲਈ ਇਹ ਦ੍ਰਿੜ ਹੋ ਜਾਂਦਾ ਹੈ ਕਿ ਮਾਝ ਪੰਜਾਬੀ ਵਿਰਸੇ ਦਾ ਇਕ ਅੰਗ ਹੈ ਅਤੇ ਇਸੇ ਮਿੱਟੀ ਵਿੱਚੋਂ ਉਪਜੀ ਹੈ। ਇਸ ਲਈ ਇਹ ਪੰਜਾਬੀ ਸਾਹਿਤ ਦਾ ਅਟੁੱਟ ਅੰਗ ਹਨ।

ਮਾਝਾਂ ਦਾ ਕਾਵਿ ਰੂਪ ਦਵਈਆ ਛੰਦ ਹੈ। ਦਵਈਏ ਦੀਆਂ 4 ਤੁਕਾਂ ਹੁੰਦੀਆਂ ਅਤੇ ਪ੍ਰਤੀ ਚਰਨ ਅਥਵਾ ਤੁਕ ਵਿੱਚ 28 ਮਾਤਰਾਂ ਨਿਸਚਿਤ ਹਨ, ਪਹਿਲਾ ਵਿਸਰਾਮ 16 ਮਾਤਰਾਂ ਤੇ ਅਤੇ ਦੂਜਾ 12 ਮਾਤਰਾਂ ਤੇ। ਭਾਈ ਦਰਬਾਰੀ ਦਾਸ ਨੇ ਇਸ ਛੰਦ ਨੂੰ ਬਾਖੂਬੀ ਵਰਤਿਆ ਹੈ।[1] ਮਾਤਰਾਂ ਦੀ ਗਲਤੀ ਲੱਭਣੀ ਔਖੀ ਜਾਪਦੀ ਹੈ। ਭਾਈ ਦਰਬਾਰੀ ਦਾਸ ਨੇ ਆਪਣੀਆਂ 277 ਮਾਝਾਂ ਵਿੱਚ 4-4 ਤੁਕਾਂ ਰਚੀਆਂ ਹਨ ਪਰੰਤੂ11 ਮਾਝਾਂ[2] ਦੀਆਂ 5-5, ਕੇਵਲ 4 ਮਾਝਾਂ[3] ਦੀਆਂ 6-6 ਅਤੇ ਇਕੋ ਮਾਝ ਨੰ. 143 ਦੀਆਂ 8 ਤੁਕਾਂ ਹਨ।

ਮਾਝ ਉਪਦੇਸ਼ਾਤਮਿਕ ਕਾਵਿ ਦਾ ਬੜਾ ਹਰਮਨ ਪਿਆਰਾ ਰੂਪ ਹੈ। ਭਾਈ ਦਰਬਾਰੀ ਦਾਸ ਦੀਆਂ ਮਾਝਾਂ ਦੇ ਵਿਸ਼ੇ ਭਾਵੇਂ ਅਲੱਗ ਅਲੱਗ ਪ੍ਰਤੀਤ ਹੁੰਦੇ ਹਨ ਪਰ ਸਾਰੇ ਵਿਚਾਰ ਇਕ ਧੁਰੇ ਦੁਆਲੇ ਘੁੰਮਦੇ ਹਨ, ਉਹ ਹੈ ਚਰਿੱਤਰ। ਜਿੱਥੇ ਹੋਰ ਕਾਵਿ ਰਚਨਾ, ਧਰਮ, ਕਰਮ ਅਤੇ ਪ੍ਰਭੂ ਨਾਲ ਜੋੜਣ ਲਈ ਪ੍ਰੇਰਣਾ ਦਿੰਦੀ ਹੈ, ਓਥੇ ਮਾਝਾਂ ਮਨੁੱਖ ਨੂੰ ਸਮਾਜਿਕ ਜੀਵਨ ਉਚੇਰਾ ਕਰਨ ਲਈ ਵੀ ਸਹਾਇਕ ਹਨ।

1. ਵੇਖੋ, ਇਸੇ ਭਾਗ ਵਿੱਚ 'ਛੰਦ ਵਿਧਾਨ'
2. ਉਹ ਹਨ 33-101-124-152-184-203-213-242-244-253 ਤੇ 255
3. ਉਹ ਹਨ, 57-159-262 ਅਤੇ 276

ਇਨ੍ਹਾਂ ਮਾਝਾਂ ਵਿੱਚ ਅਸਲੀ ਤੇ ਝੂਠੇ ਸੰਤ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਫ਼ਕੀਰਾਂ, ਦਰਵੇਸਾਂ, ਜੋਗੀਆਂ, ਜਤੀਆਂ ਅਤੇ ਮਹਾਤਮਾਵਾਂ ਦੇ ਲੱਛਣ ਦੱਸੇ ਗਏ ਹਨ। ਮਨੁੱਖ ਦਾ ਅਸਲੀ ਕਰਮ ਕੀ ਹੈ? ਉਸਦਾ ਦੁਨੀਆਂ ਵਿੱਚ ਆਉਣ ਦਾ ਕੀ ਉਦੇਸ਼ ਹੈ? ਸਮਾਜ ਵਿੱਚ ਚੰਗੇ ਮਨੁੱਖਾਂ ਦੇ ਕੀ ਕਰੱਤਵ ਹਨ? ਇਸਤਰੀ ਅਤੇ ਮਨੁੱਖ ਦੇ ਆਪਸੀ ਸੰਬੰਧ ਕਿੰਨੇ ਉੱਤਮ ਹੋਣੇ ਚਾਹੀਦੇ ਹਨ? ਇਤਿਆਦਿ ਨੂੰ ਵਿਸਥਾਰ ਸਹਿਤ ਬਿਆਨ ਕੀਤਾ ਗਿਆ ਹੈ। ਆਪਣੇ ਅਉਗਣ ਤੇ ਪ੍ਰਮੇਸਰ ਤੇ ਗੁਣ, ਗੁਰਸਿਖ ਦੇ ਲਛਣ, ਕਲਜੁਗ ਦੇ ਲਛਣ, ਫਕੱਰ, ਅਤੀਤ, ਸੰਨਿਆਸੀ, ਬੈਰਾਗੀ, ਜੋਗੀ ਤੇ ਉਦਾਸੀ ਦੀ ਅਸਲ ਪਰਿਭਾਸ਼ਾ ਤੇ ਸਰੂਪ ਨੂੰ ਬਹੁਤ ਸੁੰਦਰ ਬਿਆਨ ਕੀਤਾ ਹੈ। ਨਾਲ ਇਹ ਵੀ ਦੱਸਿਆ ਹੈ ਕਿ ਮਨੁੱਖ ਦਾ ਨਿਬੇੜਾ ਅਮਲਾਂ ਤੇ ਹੋਣਾ ਹੈ, ਜੀਵ ਹਿੰਸਾ ਸਭ ਤੋਂ ਬੁਰੀ ਹੈ। ਗੁਰੂ ਮਲਾਹ ਹੈ ਅਤੇ ਮੌਤ ਦਾ ਡਰ ਹਮੇਸ਼ਾਂ ਯਾਦ ਰੱਖਣਾ ਚਾਹੀਦਾ ਹੈ। ਬੁਢੇਪੇ ਦੇ ਡਰ ਤੋਂ ਜੁਆਨੀ ਵਿੱਚ ਪ੍ਰਭੂ ਜਪਣ, ਨਾਮ ਜਪਣ ਦੀ ਮਹੱਤਤਾ, ਪ੍ਰਭੂ ਪ੍ਰਾਪਤੀ ਦਾ ਮਹੱਤਵ ਅਤੇ ਸਚਖੰਡ ਪ੍ਰਾਪਤੀ ਦਾ ਜ਼ਿਕਰ ਵੀ ਸੁੰਦਰ ਸ਼ਬਦਾਂ ਵਿੱਚ ਹੋਇਆ ਮਿਲਦਾ ਹੈ। ਵੰਨਗੀ ਲਈ ਵੇਖੋ:

ਉਮਰ ਅਜਾਂਈ ਜਾਇ ਅਮੋਲਕ, ਤੈ ਕਿਉਂ ਠੰਡਾ ਕੜਦਾ ।।
ਏਹੁ ਜੁਆਨੀ ਅਹਲਿ ਦਿਵਾਨੀ, ਜਿਉ ਜਲ ਆਇਆ ਹੜਦਾ ।।
ਅੰਤ ਬੁਢੇਪਾ ਆਵਗੁ ਤੈਨੂੰ, ਜਰ ਜਰਵਾਣਾ ਚੜ੍ਹਿਦਾ ।।
ਦਰਬਾਰੀ ਤਿਸਨੂੰ ਕਿਉਂ ਨ ਸਿਮਰਹਿ, ਜਲ ਬੂੰਦਹੁ ਮੂਰਤਿ ਘੜਦਾ ।।੭੪।।

ਅਤੇ

ਮਜਬਾਂ ਵਾਲਿਆਂ ਨੂੰ ਮਜਬ ਪਿਆਰੇ, ਪਰ ਪੀਉ ਪਿਆਰਾ ਨਾਹੀ ।।
ਜੀਅ ਜੀਅ ਅੰਦਰ ਪੀਉ ਪਿਆਰਾ, ਸਮਝ ਸੋਚ ਮਨ ਮਾਹੀ ।।
ਪੀਉ ਪਿਆਰਾ ਜੇ ਕਰ ਹੋਵਹਿ, ਕਿਵ ਜੀਅ ਜਬਹਿ ਕਰਾਹੀ ।।
ਦਰਬਾਰੀ ਦੋਵੈ ਭੁਲੈ ਵੈਦੇ, ਹਿੰਦੂ ਤੁਰਕ ਦੁਰਾਹੀ ।।

ਅਤੇ

ਸਾਧਾ ਨਿੰਦਹਿ ਚੋਰ ਸਲਾਹਿ, ਹੱਕ ਪਰਾਇਆ ਖਾਹੀ ।।
ਸਚ ਨ ਸੰਚਹਿ ਕੱਚ ਵਿਹਾਝਹਿ, ਝੂਠ ਸਦਾ ਮੁਖ ਮਾਹੀ ।।
ਮਨ ਮਹਿ ਗਰਬ ਕਰੇ ਅਤਿ ਏਤਾ, ਅਸੀ ਬਹਿਸਤ ਕਉ ਜਾਹੀ ।।
ਦਰਬਾਰੀ ਐਸੇ ਜਾਹਿ ਸੁਰਗ ਕੋ, ਤਉ ਦੋਜਕ ਹੈ ਹੀ ਨਾਹੀ ।।

ਜੋਗੀ: ਲਾਲਚੁ ਲੋਭੁ ਤਿਆਗ ਮਨ ਤੇ, ਜਿਉਂ ਕੁੰਜ ਤਿਆਗੈ ਭੋਗੀ[1] ।।
ਅੱਠੇ ਪਹਿਰ ਰਹੇ ਇਕਤੇ ਰੰਗਿ ਜੈਸੇ ਨਾਰ ਬਿਓਗੀ[2] ।।
ਜੁੜੇ ਜੋਗ ਸੌ ਤਜੇ ਭੋਗ ਸਭਿ, ਪਥ[3] ਰਾਖੇ ਜਿਉ ਰੋਗੀ ।।
ਨਾਨਕ ਪੰਥੀ ਭਣੇ ਦਰਬਾਰੀ, ਸੋਈ ਕਹੀਐ ਜੋਗੀ ।।੩੦।।

ਸੰਨਿਆਸੀ: ਸੰਜ[4] ਨ ਰਾਖੇ ਮਾਲ ਅਜਾਈ ਰਾਖੇ ਬ੍ਰਿਤ ਅਕਾਸੀ[5] ।।
ਆਣਿ ਨ ਕਾਣਿ ਕਿਸੇ ਦੀ ਮਾਨੇ, ਮਾਨੇ ਇਕ ਅਬਿਨਾਸੀ ।।
ਆਠੌ ਜਾਮ ਇਕਤੇ ਵਲਿ ਵਰਤੇ, ਸਰਬ ਬਾਸਨ੍ਹਾ ਨਾਸੀ ।।
ਨਾਨਕ ਪੰਥੀ ਭਣੇ ਦਰਬਾਰੀ, ਸੋ ਕਹੀਐ ਸੰਨਿਆਸੀ ।।੨੮।।

1. ਸੱਪ, ਜੋ ਭੋਗ ਅਥਵਾ ਫੰਨ ਵਾਲਾ ਹੈ 2. ਵਿਛੋੜਾ ਗ੍ਰਸਤ ਇਸਤਰੀ 3. ਪ੍ਰਹੇਜ, ਸੰਜਮ 4. ਜੋੜ ਕੇ 5. ਤਿਆਗ ਵਾਲੀ ਬਿਰਤੀ

**6) ਸਲੋਕ**

ਸ਼ਲੋਕ ਸੰਸਕ੍ਰਿਤ ਦਾ ਸ਼ਬਦ ਹੈ ਜਿਸਨੂੰ ਗੁਰਬਾਣੀ ਵਿੱਚ ਸਲੋਕ ਆਖਿਆ ਗਿਆ ਹੈ। ਇਸ ਦੇ ਅਰਥ ਹਨ ਪ੍ਰਸੰਸਾ, ਉਸਤਤਿ ਵਾ ਤਾਰੀਫ਼। ਇਸ ਤਰ੍ਹਾਂ ਇਹ ਇਕ ਕਾਵਿ ਰੂਪ ਹੈ ਜਿਸ ਵਿੱਚ ਕਿਸੇ ਮਹਾਨ ਵਿਅਕਤੀ ਦਾ ਜਸ ਗਾਇਆ ਜਾਏ।

ਕਲਾ ਪੱਖ ਤੋਂ ਸਲੋਕ ਇਕ ਛੋਟੀ ਜਿਹੀ ਰਚਨਾ ਹੈ ਜਿਸ ਵਿੱਚ ਬਹੁਤੇ ਵੱਡੇ ਭਾਵ ਨੂੰ ਥੋੜੇ ਸ਼ਬਦਾਂ ਵਿੱਚ ਬੰਦ ਕਰ ਦਿੱਤਾ ਜਾਂਦਾ ਹੈ। ਸਲੋਕ ਲਈ ਭਾਵੇਂ ਕੋਈ ਛੰਦ ਨਿਸਚਿਤ ਨਹੀਂ, ਫਿਰ ਵੀ ਦੋਹਰੇ ਛੰਦ ਵਿੱਚ ਅਧਿਕਤਰ ਲਿਖੇ ਜਾਣ ਕਰਕੇ ਸਲੋਕ ਤੇ ਦੋਹਰਾ ਇਕ ਮਿਕ ਹੋ ਗਏ ਹਨ ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਇਹ ਪਾਬੰਦੀ ਕਬੂਲ ਨਹੀਂ ਕੀਤੀ ਗਈ।

ਸਲੋਕ ਸੰਸਕ੍ਰਿਤ ਸਾਹਿਤ ਦੀ ਦੇਣ ਹੈ। ਪਾਲੀ ਤੇ ਪ੍ਰਕ੍ਰਿਤ ਵਿੱਚ ਵੀ ਇਸ ਦੀ ਬਹੁਤ ਵਰਤੋਂ ਹੋਈ ਹੈ। ਜੋਗੀਆਂ, ਨਾਥਾਂ, ਸਿੱਧਾਂ ਤੇ ਭਗਤਾਂ ਦੇ ਕਾਵਿ ਵਿੱਚ ਸਲੋਕਾਂ ਦੀ ਵਰਤੋਂ ਬੇਅੰਤ ਹੋਈ ਹੈ। ਪੰਜਾਬੀ ਵਿੱਚ ਸਭ ਤੋਂ ਪੁਰਾਣੇ ਸਲੋਕ ਸ਼ੇਖ ਫਰੀਦ ਜੀ ਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਬੀਰ ਜੀ ਦੇ ਸਲੋਕਾਂ ਉਪਰੰਤ ਗੁਰੂ ਤੇਗ ਬਹਾਦਰ ਜੀ ਦੇ ਸਲੋਕ ਪੱਥਰ ਦਿਲ ਇਨਸਾਨ ਨੂੰ ਵੀ ਮੋਮ ਦਿਲ ਬਣਾਉਣ ਦੀ ਸ਼ਕਤੀ ਰਖਦੇ ਹਨ।

ਭਾਈ ਦਰਬਾਰੀ ਦਾਸ ਨੇ ਵੀ ਪਰੰਪਰਾ ਨਿਭਾਉਂਦਿਆਂ, ਆਦਿ ਗ੍ਰੰਥ ਵਾਂਗ ਆਪਣੇ ਗ੍ਰੰਥ ਦੇ ਅੰਤ ਤੇ 103 ਸਲੋਕ ਤੇ ਇਕ ਛਪਯ ਦਰਜ ਕੀਤਾ ਹੈ। ਸਲੋਕਾਂ ਦਾ ਵਿਸ਼ਾ ਅਲੱਗ ਅਲੱਗ ਹੈ ਪਰੰਤੂ ਮੁੱਢਲੇ 33 ਸਲੋਕ ਤਾਂ ਹੀਰਿਆਂ ਵਾਂਗ ਉਪਦੇਸ਼ਾਤਮਿਕ ਡਲਕਾਂ ਮਾਰਦੇ ਹਨ:

ਉਤਮੁ ਜਨਮੁ ਮਾਨੁਖ ਦੇਹੁ, ਦੁਰਲਭ ਦੋਵੈ ਥੋਕ ॥
ਦਰਬਾਰੀ ਹਰਿ ਸਿਮਰਨ ਬਿਨਾ, ਨੀਚੁ ਨੀਚੁ ਤੇ ਲੋਕ ॥੧॥

ਨਿਜ ਨਿਸਚਾ ਆਇਓ ਨਹੀਂ, ਅਉਰ ਕਰੇ ਉਪਦੇਸ ॥
ਦਰਬਾਰੀ ਸਾਂਗੀ ਬਾਤਿ ਜਿਉ, ਕਿਸੇ ਨ ਆਵੈ ਪੇਸ ॥੧੫॥

ਹਰਿ ਸਿਮਰਨੁ ਅਰੁ ਸਾਧ ਸੰਗੁ, ਦੋਵੈ ਥੋਕ ਅਮੋਲ ॥
ਹਰਿ ਕ੍ਰਿਪਾ ਤੇ ਪਾਈਅਹਿ, ਦਰਬਾਰੀ ਮਿਲਹਿ ਨ ਮੋਲ ॥੨੪॥

ਜਹਾਜ਼ ਰੂਪ ਜਗ ਸਾਧ ਹੈ, ਸਾਗਰ ਇਹ ਸੰਸਾਰ ॥
ਦਰਬਾਰੀ ਸੰਸਾ ਕਛੁ ਨਹੀਂ, ਚੜੇ ਸੁ ਉਤਰੇ ਪਾਰ ॥੩੩॥

ਸਲੋਕ 34 ਤੋਂ ਲੈ ਕੇ 73 ਸਲੋਕਾਂ ਤੱਕ ਭਗਤਾਂ ਸੰਬੰਧੀ ਇਕ ਇਕ ਸਲੋਕ ਹੈ। ਪਰਚੀਆਂ ਭਗਤਾਂ ਦੀਆਂ ਵਾਲੇ ਤੋਂ ਬਿਨਾਂ, ਦਾਦੂ ਜੀ, ਕਾਨਾ, ਭੀਖਣ, ਪਰਮਾਨੰਦ, ਰੰਕਾ ਬੰਕਾ, ਮੀਰਾਂ ਬਾਈ, ਕਰਮਾ ਬਾਈ, ਨਰਸੀ ਭਗਤ, ਚੰਦ੍ਰ ਹਾਂਸ, ਬਿਦਰ ਅਤੇ ਬਾਬੇ ਨਾਨਕ ਸੰਬੰਧੀ, ਇਕ ਇਕ ਸਲੋਕ ਦਰਜ ਹੈ।

74ਵੇਂ ਸਲੋਕ ਤੋਂ 101 ਤੱਕ 24 ਅਵਤਾਰਾਂ ਸੰਬੰਧੀ ਇਕ ਇਕ ਸਲੋਕ ਹੈ। ਸਲੋਕ 102 ਅਤੇ 103 ਵਿੱਚ ਉਸ ਦੀ ਬੇਨਤੀ ਇਸ ਪ੍ਰਕਾਰ ਹੈ:

ਮੈ ਮੂਰਖੁ ਅਕ੍ਰਿਤਘਣ, ਕੀਆ ਨ ਜਾਤਾ ਤੋਹਿ ॥
ਦਰਬਾਰੀ ਪ੍ਰਭ ਬੇਨਤੀ, ਕਰਿ ਕਿਰਪਾ ਰਾਖਹੁ ਮੋਹਿ ॥੧੦੨॥

ਗਜ ਗਨਕਾ ਅਰ ਅਜੈਮਲ, ਧੂਮਰ ਕੇਤ ਭੂਤਾਰ ॥
ਕੋਲੀ ਕੰਨਿਆ ਬੰਧ ਕੋ, ਤਿਉ ਦਰਬਾਰੀ ਤਾਰ ॥੧੦੩॥

104 ਅੰਕ ਦਾ ਇਕ ਛਪਾ ਹੈ ਜਿਸ ਵਿੱਚ ਉਸਨੇ ਆਪਣੀ ਬੰਸ ਪਰੰਪਰਾ ਬਿਆਨ ਕਰਦਿਆਂ ਸਪੱਸ਼ਟ ਕਰਦਾ ਹੈ ਕਿ ਗੁਰੂ ਦੀ ਕ੍ਰਿਪਾ ਬਿਨਾ ਹਰਿ ਦਾ ਜਸ ਨਾ ਗਾਇਆ ਜਾ ਸਕਦਾ ਹੈ, ਨਾ ਲਿਖਿਆ ਜਾ ਸਕਦਾ ਹੈ, ਜੋ ਇਸ ਪ੍ਰਕਾਰ ਹੈ:

ਗੁਰ ਨਾਨਕੁ ਅੰਗਦੁ ਅਮ੍ਰਦਾਸ ਰਾਮ ਦਾਸੁ ਧਿਯਾਯਾ ॥
ਅਰਜੁਨ ਸਾਹਿਬ ਮਿਹਰਵਾਨੁ ਹਰਿ ਜੀ ਗੁਣ ਗਾਯਾ ॥
ਹਰਿ ਨਰਾਇਣ ਕਉਲ ਨੈਨ ਹਰਿ ਨੰਦੁ ਸਹਾਈ ॥
ਅਭੇ ਰਾਮ ਨਿਰਭਉ ਗੁਰੂਆਪਿ ਕਲਮ ਫੜਾਈ ॥
ਰਾਮ ਨਾਮੁ ਰਸਨਾ ਰਟਹੁ ਹਰਿ ਜਸੁ ਤੋਟਿ ਨ ਆਵਈ ॥
ਦਰਬਾਰੀ ਗੁਰ ਕਿਰਪਾ ਬਿਨਾ ਕਉਨ ਜੁ ਹਰਿ ਗੁਨ ਗਾਵਈ ॥੧੦੪॥ (918.ੳ)

## 7) ਰਾਗ ਮਾਲਾ

ਰਾਗ ਮਾਲਾ ਤੋਂ ਭਾਵ ਹੈ ਰਾਗਾਂ ਦੀ ਮਾਲਾ। ਗ੍ਰੰਥ ਵਿੱਚ ਰਾਗਾਂ ਦੀ ਉਹ ਤਰਤੀਬ ਜਿਸ ਨਾਲ ਰਾਗ ਇਕ ਸੁੰਦਰ ਮਾਲਾ ਵਿੱਚ ਪ੍ਰੋਏ ਜਾਪਣ। ਮਤ ਭੇਦ ਅਤੇ ਦੇਸ ਭੇਦ ਦੇ ਕਰਕੇ, ਰਾਗ ਮਾਲਾਵਾਂ ਦੇ ਅੱਡ-ਅੱਡ ਰੂਪ ਬਣ ਗਏ, ਜਿਨ੍ਹਾਂ ਵਿਚੋਂ 4 ਪ੍ਰਸਿੱਧ ਹੋਏ:

1. ਭਰਤ ਮਤ (ਭੈਰਵ ਰਾਗ ਨੂੰ ਪ੍ਰਮੁੱਖ ਮੰਨਦਾ ਹੈ)
2. ਹਨੂਮੰਤ ਮਤ (ਸ੍ਰੀ ਰਾਗ ਪ੍ਰਮੁੱਖ ਗਿਣਦਾ ਹੈ)
3. ਆਦਿ ਮਤ (ਸ੍ਰੀ ਰਾਗ ਤੋਂ ਆਰੰਭ ਹੁੰਦਾ ਹੈ)
4. ਭੈਰਉ ਮਤ (ਭੈਰਉ ਰਾਗ ਤੋਂ ਆਰੰਭ)

ਭਾਈ ਦਰਬਾਰੀ ਦਾਸ ਨੇ ਭੈਰਉ ਮਤ ਨੂੰ ਅਪਣਾਇਆ ਹੈ, ਇਸੇ ਲਈ ਉਸ ਨੇ ਸਭ ਤੋਂ ਪਹਿਲਾਂ ਭੈਰਉ ਰਾਗ ਨੂੰ ਸਥਾਨ ਦਿੱਤਾ ਹੈ। ਉਸਨੇ ਆਪਣੇ ਗ੍ਰੰਥ ਵਿੱਚ ਜੋ ਰਾਗ ਮਾਲਾ ਰਚੀ ਹੈ, ਉਸਦੀ ਤਰਤੀਬ ਇਸ ਤਰ੍ਹਾਂ ਹੈ:

1. ਭੈਰਉ ਰਾਗ
   ਤਿਲੰਗ, ਤੋਡੀ, ਜੈਤਸਰੀਆ, ਭੂਪਾਲੀ, ਭੀਵ ਪਲਾਸਰੀ, ਧਨਾਸਰੀ
2. ਮਾਲਕੌਂਸ ਰਾਗ
   ਆਸਾ, ਗੂਜਰੀ, ਦੇਵਗੰਧਾਰੀ, ਆਸਾਵਰੀ, ਮਾਲਵਾ, ਰਾਮਕਲੀ
3. ਮੇਘ ਰਾਗ
   ਵਡਹੰਸ, ਬਿਹਾਗੜਾ, ਸੋਰਠ, ਸਾਰੰਗ, ਮਾਝ, ਕਾਨੜਾ
4. ਦੀਪਕ ਰਾਗ
   ਮਾਲੀ ਗਉੜਾ, ਕੀਝਰਾ, ਗਉੜੀ, ਦੇਵਕਲੀ, ਕਲਿਆਣ, ਨਟ
5. ਸ੍ਰੀ ਰਾਗ
   ਗਉੜੀ ਉਦਾਸ, ਸੂਹਬ, ਮੰਦਾਰੀ, ਗੌਂਡ, ਬਿਲਾਵਲ, ਕੁਲਵਲ

6. ਹਿੰਡੋਲ ਰਾਗ

ਕੇਦਾਰਾ, ਮਾਰੂ, ਸੰਧੜਾ, ਤੁਖਾਰੀ, ਬਿਭਾਸ, ਬਸੰਤ

ਭਾਈ ਦਰਬਾਰੀ ਦਾਸ ਨੇ ਕੁਲ 35 ਰਾਗ ਵਰਤੇ ਹਨ, ਜਿਨ੍ਹਾਂ ਦੀ ਤਰਤੀਬ ਇਸ ਪ੍ਰਕਾਰ ਹੈ:

| | | | |
|---|---|---|---|
| 1. ਭੈਰਉ | 2. ਤਿਲੰਗ | 3. ਟੋਡੀ | 4. ਬੈਰਾੜੀ |
| 5. ਜੈਤਸਰੀ | 6. ਧਨਾਸਰੀ | 7. ਮਾਲਕੌਂਸ | 8. ਆਸਾ |
| 9. ਆਸਾਵਰੀ | 10. ਗੂਜਰੀ | 11. ਦੇਵਗੰਧਾਰੀ | 12. ਮਾਲਵਾ |
| 13. ਰਾਮਕਲੀ | 14. ਮਲਾਰ | 15. ਵਡਹੰਸ | 16. ਬਿਹਾਗੜਾ |
| 17. ਸੋਰਠਿ | 18. ਜੈਜਾਵੰਤੀ | 19. ਸਾਰੰਗ | 20. ਮਾਝ |
| 21. ਕਾਨੜਾ | 22. ਮਾਲੀ ਗਉੜਾ | 23. ਗਉੜੀ | 24. ਕਲਿਆਨ |
| 25. ਨਟ ਨਰਾਇਣ | 26. ਸਿਰੀ ਰਾਗ | 27. ਸੂਹੀ | 28. ਗੋਂਡ |
| 29. ਬਿਲਾਵਲ | 30. ਬਸੰਤ | 31. ਹਿੰਡੋਲ | 32. ਪ੍ਰਭਾਤੀ |
| 33. ਕੇਦਾਰਾ | 34. ਮਾਰੂ | 35. ਤੁਖਾਰੀ | |

ਮਿਲਾਨ ਕਰਨ ਨਾਲ ਸਾਫ਼ ਨਜ਼ਰ ਆ ਜਾਵੇਗਾ ਕਿ ਭਾਈ ਦਰਬਾਰੀ ਦਾਸ ਨੇ ਉਹੀ ਰਾਗ ਆਪਣੇ ਕਾਵਿ ਵਿੱਚ ਲਿਆਂਦੇ ਹਨ, ਜਿਸ ਪ੍ਰਕਾਰ ਉਸ ਨੇ ਰਾਗਾਂ ਦੀ ਰਾਗਮਾਲਾ ਵਿੱਚ ਤਰਤੀਬ ਦਿੱਤੀ ਹੈ। ਰਾਗਾਂ ਦੀ ਤਰਤੀਬ ਵਿੱਚ ਉਸਨੇ ਮੁਖ ਰਾਗ ਨੂੰ ਪਹਿਲੀ ਥਾਂ ਦੇ ਕੇ ਪਿੱਛੋਂ ਉਸ ਦੀਆਂ ਰਾਗਨੀਆਂ ਨੂੰ ਯੋਜਨਾ ਵਿੱਚ ਲਿਆਂਦਾ ਹੈ, ਜਿਵੇਂ ਪਹਿਲਾਂ ਭੈਰਉ ਰਾਗ ਰੱਖਿਆ ਤੇ ਬਾਅਦ ਵਿੱਚ ਉਸਦੀਆਂ ਰਾਗਨੀਆਂ, ਫਿਰ ਮਾਲਕੌਂਸ ਦੀ ਰਚਨਾ ਕੀਤੀ ਅਤੇ ਬਾਅਦ ਵਿੱਚ ਉਸਦੀਆਂ ਰਾਗਨੀਆਂ ਨੂੰ ਤਰਤੀਬ ਦਿੱਤੀ। ਇਵੇਂ ਹੀ ਬਾਕੀ ਰਾਗਾਂ ਵਿੱਚ ਹੋਇਆ ਹੈ।

ਧਿਆਨ ਵਿੱਚ ਰਹੇ ਕਿ ਉਸਨੇ ਦੀਪਕ ਰਾਗ ਵਿੱਚ ਕਾਵਿ ਨਹੀਂ ਰਚਿਆ, ਸ਼ਾਇਦ ਇਸ ਦਾ ਕਾਰਣ ਹੋਵੇ ਕਿ ਆਦਿ ਗ੍ਰੰਥ ਵਿੱਚ ਦੀਪਕ ਰਾਗ ਨਹੀਂ ਹੈ।

ਇਹ ਰਾਗ ਮਾਲਾ ਅਧੂਰੀ ਹੈ ਕਿਉਂਕਿ ਘੱਟੋ-ਘੱਟ ਇਕ ਸਤਰ ਹੋਰ ਚਾਹੀਦੀ ਸੀ। ਪੂਰੀ ਰਾਗ-ਮਾਲਾ ਇਸ ਪ੍ਰਕਾਰ ਹੈ:

ੴ ਸਤਿਗੁਰੂ ਬਾਬਾ ਨਾਨਕੁ ਅਭੈ ਰਾਮ ਪ੍ਰਸਾਦਿ ।।

ਮੂਰਤ ਮਾਨ ਸਰੋਦ ਸਭਿ, ਗਾਵਨਿ ਰਬ ਹਜੂਰ ।।
ਰੂਪ ਅਜਾਇਬੁ ਕੁਦਰਤੀ, ਰੰਗ ਪਲਟੇ ਨੂਰ ।।
ਪਹਿਲੇ ਮੁਜਰੇ ਗਾਵਦਾ, ਭੈਰਉ ਸੰਗਿ ਪਰੀਆ ।।
ਅਤਿਭੁਜ ਪਰੀ ਤਿਲੰਗ ਹੈ, ਤੋਡੀ ਜੇਤ ਸਰੀਆ ।।
ਭੁਪਾਲੀ ਭੀਵ ਪਲਾਸਰੀ, ਮੀਠੀ ਧਨਾਸਰੀਆ ।।੧।।

ਦੁਤੀਐ ਗਾਵੈ ਮਾਲਕੌਂਸ ਬਹਿ ਅਪਨੀ ਵਰੀਆ ।।
ਮਾਲਕੌਂਸ ਕੀ ਰਾਗਨੀ ਆਸਾ ਗੁਜਰੀਆ ।।
ਦੇਵਗੰਧਾਰ ਆਸਾਵਰੀ ਮਾਲਵਾ ਰਾਮਕਰੀਆ ।।੨।।

ਮੇਘ ਮਲ੍ਾਇਰ ਗਾਵਦਾ ਖਟ ਪਰੀਆ ਲੈ ਪਾਸਿ ।।
ਵਡਹੰਸ ਪਰੀ ਬਿਹਾਗੜਾ ਸੋਰਠਿ ਸਾਰੰਗ ਜਾਸਿ ।।
ਮਿਲਿ ਗਾਵਿਹਿ ਦੁਇ ਰਾਗਨੀ ਮਾਝਿ ਕਾਨੜਾ ਰਾਸਿ ।।੩।।

ਦੀਪਕ ਰਾਗ ਮਹਾਬਲੀ ਪ੍ਰੇਮਿ ਮਤਾ ਗਾਵੈ ।।
ਮਾਲੀ ਗਉੜਾ ਕੀਝਰਾ ਪਰੀ ਗਵਰੀ ਸੁਰ ਲਾਵੈ ।।
ਦੇਵਕਲੀ ਕਲਿਆਣ ਸੰਗਿ ਨਟ ਆਣ ਮਿਲਾਵੈ ।।੪।।

ਸ੍ਰੀ ਰਾਗੁ ਗਉਰੀ ਉਦਾਸ ਸੂਹਬ ਸੁਹਾਵੈ ।।
ਮੰਦਾਰੀ ਗੋਂਡ ਬਿਲਾਵਲੋ ਕੁਲਵਲ ਭੇਗਾਵੈ ।।
ਸ੍ਰੀ ਰਾਗੁ ਪਰੀਆ ਸਣਵਾਰੀ ਪਹੁਚਾਵੈ ।।੫।।

ਰਾਗ ਹਿੰਡੋਲ ਅਨੂਪ ਹੈ ਪਰੀ ਬਿਭਾਸ ਬਸੰਤ ।।
ਕੇਦਾਰਾ ਮਾਰੂ ਸੰਧੜਾ ਤੁਖਾਰੀ ਮਨ ਤੌਖੰਤੁ ।।

ਇਹ ਭਾਈ ਦਰਬਾਰੀ ਦਾਸ ਦੀ ਪੱਤਰਾ 918 ਉਪਰ ਦਰਜ ਕੀਤੀ ਰਾਗ ਮਾਲਾ ਹੈ। ਇਸਦੇ 5 ਬੰਦ ਤਾਂ ਪੂਰੇ ਹਨ ਪਰੰਤੂ ਛੇਵਾਂ ਅਧੂਰਾ ਹੈ, ਜਿਸ ਦੀਆਂ ਕੇਵਲ ਦੋ ਸਤਰਾਂ ਹੀ ਹਨ ਜਿਨ੍ਹਾਂ ਵਿੱਚ ਰਾਗ ਹਿੰਡੋਲ ਸਣੇ ਪੰਜ ਰਾਗਣੀਆਂ (ਬਿਭਾਸ, ਬਸੰਤ, ਕੇਦਾਰਾ, ਮਾਰੂ, ਸੰਧੜਾ, ਤੁਖਾਰੀ) ਦਾ ਜ਼ਿਕਰ ਹੈ। ਘੱਟੋ-ਘੱਟ ਇਕ ਸਤਰ ਹੋਰ ਜ਼ਰੂਰ ਚਾਹੀਦੀ ਸੀ, ਕਿਉਂਕਿ ਹਰ ਰਾਗ ਦੀਆਂ 6 ਰਾਗਣੀਆਂ ਹਨ। ਇਥੇ ਇਨ੍ਹਾਂ ਵਿੱਚ 'ਪ੍ਰਭਾਤੀ' ਰਾਗਣੀ ਦਾ ਜ਼ਿਕਰ ਨਹੀਂ ਹੈ। ਉਂਜ ਵੀ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਭਾਈ ਦਰਬਾਰੀ ਦਾਸ ਨੇ ਇਕ ਇਕ ਰਾਗ ਦਾ ਵਰਨਣ ਤਿੰਨ ਤਿੰਨ ਸਤਰਾਂ ਵਿੱਚ ਕੀਤਾ ਹੈ ਪਰੰਤੂਇਥੇ ਦੋ ਹੀ ਹਨ। ਇਸ ਤੋਂ ਉਪਰੰਤ ਰਾਗ ਮਾਲਾ ਦੇ ਅੰਤ ਵਿੱਚ ਭਾਈ ਦਰਬਾਰੀ ਦਾਸ ਜਾਂ ਕਿਸੇ ਹੋਰ ਲੇਖਕ ਦਾ ਨਾਮ ਨਹੀਂ ਹੈ। ਨਾ ਹੀ ਅੰਤ ਵਿੱਚ ਬੰਦ ਨੰਬਰ ਛੇ ਦਾ ਅੰਕ 'ਛੇ' ਹੀ ਲਿਖਿਆ ਹੈ। ਇਸ ਲਈ ਨਿਸਚਿਤ ਹੈ ਕਿ ਇਹ ਰਾਗ ਮਾਲਾ ਅਧੂਰੀ ਹੈ।

ਡਾ. ਜੋਗਿੰਦਰ ਸਿੰਘ ਆਹਲੂਵਾਲੀਆ ਦੀ ਖੋਜ ਅਨੁਸਾਰ ਹਰੀਆ ਜੀ ਦੇ ਗ੍ਰੰਥ ਵਿੱਚ ਵੀ ਇਹੋ ਰਾਗਮਾਲਾ ਦਰਜ ਹੈ ਅਤੇ ਰਾਗ ਤਿਲੰਗ ਕੀ ਵਾਰ ਮਹਲਾ 8 ਵਿੱਚ (ਜੋ ਹਰਿ ਜੀ ਦੀ ਲਿਖਤ ਹੈ) ਵੀ ਲਿਖੀ ਮਿਲਦੀ ਹੈ। ਸਪੱਸ਼ਟ ਹੈ ਕਿ ਇਹ ਰਾਗ ਮਾਲਾ ਹਰਿ ਜੀ ਦੀ ਰਚਨਾ ਹੈ ਜਿਸ ਤੋਂ ਹਰੀਆ ਜੀ ਨੇ ਵੀ ਉਤਾਰਾ ਕੀਤਾ ਹੈ ਅਤੇ ਭਾਈ ਦਰਬਾਰੀ ਦਾਸ ਨੇ ਵੀ।

ਭਾਈ ਦਰਬਾਰੀ ਦਾਸ ਨੇ ਰਾਗ ਮਾਲਾ ਨੂੰ ਕੇਵਲ ਰਾਗਨੀਆਂ ਤੱਕ ਸੀਮਿਤ ਰੱਖਿਆ ਹੈ। ਜਦ ਕਿ ਆਦਿ ਗ੍ਰੰਥ ਵਾਲੀ ਰਾਗ ਮਾਲਾ ਵਿੱਚ ਇਕ ਰਾਗ ਦੀਆਂ 5-5 ਰਾਗਨੀਆਂ ਅਤੇ ਅੱਗੋਂ ਉਨ੍ਹਾਂ ਦੇ 8-8 ਪੁੱਤਰ ਵੀ ਦੱਸੇ ਹਨ। ਭਾਈ ਦਰਬਾਰੀ ਦਾਸ ਦਾ, ਇਸ ਰਾਗ ਮਾਲਾ ਦੇ ਅਧਾਰ ਤੇ ਆਪਣੀ ਰਚਨਾ ਨੂੰ ਤਰਤੀਬ ਦੇਣੀ, ਉਸਦੀ ਕੁਸ਼ਾਗਰ ਬੁੱਧੀ, ਗੁਰੂਭਾਵਨਾ, ਰਾਗ ਵਿੱਦਿਆ ਵਿੱਚ ਪ੍ਰਬੀਨਤਾ, ਅਥਵਾ ਦ੍ਰਿੜ ਸੰਕਲਪ ਤੇ ਸੰਜੀਦਗੀ ਨਾਲ ਪੂਰਨ ਭਾਂਤ ਗ੍ਰੰਥ ਨੂੰ ਸਹੀ ਢੰਗ ਨਾਲ ਉਜਾਗਰ ਕਰਨਾ, ਉਸ ਨੂੰ ਨਿਸਚੇ ਹੀ ਮਹਾਨ ਕਵੀ ਅਥਵਾ ਮਹਾਂ ਕਵੀ ਬਣਾਉਂਦਾ ਹੈ।

## ਰੂਪਕ ਪੱਖ

ਛੰਦ ਕਾਵਿ ਵਿੱਚ ਵਿਕੋਲਿਤ੍ਰੀਆਂ ਰਚਨਾਵਾਂ ਹੋਣ ਕਰਕੇ ਹਰ ਇਕ ਦਾ ਵਿਸ਼ਾ ਵਸਤੂ ਉਸ ਰਚਨਾ ਦੇ ਭਾਗ ਵਾਲੇ

ਵਿਵੇਚਨ ਵਿੱਚ ਹੀ ਆ ਗਿਆ ਹੈ। ਰੂਪਕ ਪੱਖ ਵਿੱਚ ਭਾਸ਼ਾ, ਅਲੰਕਾਰ, ਰਸ ਨਿਸ਼ਪਤੀ, ਪ੍ਰਤੀਕ ਅਤੇ ਸ਼ੈਲੀ ਆਦਿ ਨੂੰ ਰਾਗ ਰਚਨਾ ਦੇ ਭਾਗ ਵਿੱਚ ਅਤੇ ਉਪਰੰਤ ਪਰਚੀਆਂ ਭਗਤਾਂ ਦੀਆਂ ਵਿੱਚ ਬੜੇ ਵਿਸਥਾਰ ਨਾਲ ਵਰਣਨ ਕੀਤਾ ਜਾ ਚੁੱਕਾ ਹੈ। ਇਹ ਭਾਗ ਛੰਦ ਕਾਵਿ ਹੋਣ ਕਰਕੇ, ਛੰਦ-ਵਿਧਾਨ ਦਾ ਜ਼ਿਕਰ ਕਰਨਾ ਜ਼ਰੂਰੀ ਸੀ। ਇਸ ਲਈ ਅਸੀਂ ਰੂਪਕ ਪੱਖ ਤੋਂ ਛੰਦ ਵਿਧਾਨ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੈ।

## ਛੰਦ ਵਿਧਾਨ

ਭਾਈ ਦਰਬਾਰੀ ਦਾਸ ਦਾ ਛੰਦ ਵਿਧਾਨ ਉਸਦੀ ਪਿੰਗਲ ਸ਼ਾਸਤਰ ਦੀ ਡੂੰਘੀ ਤੇ ਵਿਸ਼ਾਲ ਸੂਝ ਦਾ ਪਤਾ ਦੇਂਦਾ ਹੈ। ਪੁਰਾਣੇ ਸਾਹਿਤਕਾਰਾਂ ਵਾਂਗ ਉਹ, ਨਾ ਕੇਵਲ ਇਸ ਦੀਆਂ ਬਰੀਕੀਆਂ ਨੂੰ ਸਮਝਦਾ ਹੈ, ਸਗੋਂ ਵਰਤੋਂ ਵਿੱਚ ਲਿਆਉਣ ਵਿੱਚ ਵੀ ਨਿਪੁੰਨ ਹੈ। ਉਸਦੀ ਛੰਦਾ ਬੰਦੀ ਦਾ ਲਛਣ, ਵੰਨ ਸੁਵੰਨਤਾ ਤੇ ਮਧੁਰ ਸੰਗੀਤਾਮਿਕਤਾ ਹੈ। ਉਸ ਵਿੱਚੋਂ ਸੰਗੀਤ ਇੰਜ ਝਰਦਾ ਹੈ, ਜਿਵੇਂ ਛਹਿਬਰ ਲੱਗੀ ਹੋਵੇ। ਛੰਦਾਂ ਵਿੱਚੋਂ ਰਾਗ ਉਪਜਾਣਾ ਭਾਈ ਦਰਬਾਰੀ ਦਾਸ ਦੀ, ਬੇਜੋੜ ਕਾਵਿ ਕੁਸ਼ਲਤਾ ਦਾ ਉੱਚਾ ਪ੍ਰਮਾਣ ਹੈ।[1]

ਭਾਈ ਦਰਬਾਰੀ ਦਾਸ ਬਾਰੇ ਕਿਹਾ ਜਾ ਸਕਦਾ ਹੈ ਕਿ ਉਸਦੇ ਕਿਸੇ ਛੰਦ ਵਿੱਚ ਮਾਤਰਾਂ ਜਾਂ ਵਰਣ ਦਾ ਨੁਕਸ ਭਾਲਣਾ ਬੜਾ ਕਠਿਨ ਹੈ। ਇਹ ਕੋਈ ਸਧਾਰਣ ਗੱਲ ਨਹੀਂ ਹੈ। ਕੁਲ 919 ਪੱਤਰਿਆਂ ਦੇ ਏਨੇ ਵਿਸ਼ਾਲ ਗ੍ਰੰਥ ਵਿੱਚ ਜਿਸਦੇ ਲਗਪਗ ਨੌਂ ਲੱਖ ਅੱਖਰ ਹਨ, ਅੰਦਾਜ਼ਨ ਤਿੰਨ ਲੱਖ ਸ਼ਬਦ ਹਨ, ਅਰਥਾਤ ਦਸ ਹਜ਼ਾਰ ਦੇ ਨੇੜੇ ਸਤਰਾਂ ਹਨ। ਛੰਦ ਵਿਧਾਨ ਦੇ ਸੰਬੰਧ ਵਿੱਚ ਇਹ ਦਾਅਵਾ ਕੀਤਾ ਜਾ ਸਕਦਾ ਹੈ ਕਿ ਉਸ ਦੇ ਛੰਦ ਕਾਵਿ ਵਿੱਚ ਗਲਤੀ ਲੱਭਣੀ ਬੜੀ ਔਖੀ ਗੱਲ ਹੈ। ਉਸ ਦੇ ਛੰਦਾਂ ਵਿੱਚੋਂ ਗਲਤੀ ਨਾ ਲੱਭਣੀ, ਇੱਕ ਰੱਬੀ ਦਾਤ, ਬੇਅੰਤ ਅਭਿਆਸ, ਛੰਦ ਵਿਧਾਨ ਦੀ ਡੂੰਘੀ ਸੂਝ, ਪੂਰਨ ਸੁਚੇਚਤਾ ਅਤੇ ਅਦਭੁਤ ਮਾਹਰਤਾ ਦਾ ਪ੍ਰਮਾਣ ਹੈ।

ਭਾਈ ਦਰਬਾਰੀ ਦਾਸ ਨੇ ਇਸ ਛੰਦ ਕਾਵਿ ਭਾਗ ਵਿੱਚ ਕੁਲ 1592 ਬੰਦ ਰਚੇ ਹਨ, ਜਿਨ੍ਹਾਂ ਦਾ ਵੇਰਵਾ ਕਾਵਿ-ਰਚਨਾ ਅਤੇ ਛੰਦਾਂ ਵਿੱਚ ਬੰਦਾਂ ਦੀ ਗਿਣਤੀ ਅਨੁਸਾਰ ਇਸ ਪ੍ਰਕਾਰ ਹੈ:

**ਰਚਨਾ ਅਨੁਸਾਰ**

| | | |
|---|---|---|
| ਅੰਗ ਰਚਨਾ | = | 609 |
| ਸਵਯੇ ਕਬਿਤ | = | 224 |
| ਬਾਵਨ ਅੱਖਰੀ | = | 55 |
| ਬਾਰਹ ਮਾਹ | = | 27 |
| ਵਾਰ ਸੱਤ | = | 14 |
| ਛਪੈ | = | 25 |
| ਪ੍ਰੇਮ ਪੈਂਡਾ | = | 35 |
| ਤੀਹਰਫ਼ੀਆਂ | = | 201 |
| ਮਾਝਾਂ | = | 293 |
| ਸਲੋਕ | = | 104 |
| ਰਾਗ ਮਾਲਾ | = | 5 |
| ਕੁਲ ਜੋੜ | = | 1592 |

1. ਛੰਦ ਚਾਲ ਨੂੰ ਪੂਰਨ ਤੌਰ ਤੇ ਸ਼ੁੱਧ ਰੱਖਣ ਲਈ ਕਈ ਥਾਈਂ ਸ਼ਬਦ ਵਿਕਾਰ ਵੀ ਹੋਇਆ ਹੈ, ਜਿਵੇਂ ਸ੍ਰੈ (ਸੇਵਾ-596-ੳ, ਗ੍ਰਿਾਸ (601.ੳ), ਨ੍ਰਿਾਜ (ਨਿਵਾਜ-743 ੳ), ਜਨਮ (644.ੳ) ਆਦਿ।

**ਛੰਦਾਂ ਵਿੱਚ ਬੰਦਾਂ ਦੀ ਗਿਣਤੀ**

| | | |
|---|---|---|
| **ਸਵੈਯੇ** | | 403 |
| 1. ਅੰਗ ਰਚਨਾ | 253 | |
| 2. ਸਵੈਈਏ ਕਬਿਤ | 82 | |
| 3. ਬਾਵਨ ਅੱਖਰੀ | 55 | |
| 4. ਬਾਰਹ ਮਾਹ | 13 | |
| **ਕਬਿਤ** | | 283 |
| 1. ਅੰਗ ਰਚਨਾ | 143 | |
| 2. ਸਵੈਈਏ ਕਬਿਤ | 140 | |
| **ਬੈਂਤ** | | 236 |
| 1. ਪ੍ਰੇਮ ਪੈਂਡਾ | 35 | |
| 2 ਤੀਹਰਫ਼ੀਆਂ | 201 | |
| **ਮਾਝਾਂ** | | 293 |
| 1. ਮਾਝਾਂ ਸਰਬੰਗ ਸਮੁਧੀਆਂ | 293 | |
| **ਸਲੋਕ ਅਥਵਾ ਦੋਹਰੇ** | | 124 |
| 1. ਸਲੋਕ | 103 | |
| 2. ਬਾਰਹ ਮਾਹ | 14 | |
| 3. ਵਾਰ ਸਤਿ | 7 | |
| **ਚੌਪਈ** | | 72 |
| 1. ਅੰਗ ਰਚਨਾ | 72 | |
| **ਇੰਦਵ** | | 71 |
| 1. ਅੰਗ ਰਚਨਾ | 71 | |
| **ਮਨਹਰ** | | 61 |
| 1. ਅੰਗ ਰਚਨਾ | 61 | |
| **ਛਪੈ** | | 26 |
| 1. ਛਪੈ | 25 | |
| 2. ਸਲੋਕਾਂ ਦੇ ਅੰਤ ਵਿੱਚ | 1 | |
| **ਹੰਸਾਵਲ** | | 7 |
| **ਉਟੰਙਣ** | | 1 |
| **ਝੂਮਲ** | | 1 |
| **ਗੀਤ ਰੂਪੀ (ਵਾਰ ਸਤਿ)** | | 7 |
| **ਰਾਗ ਮਾਲਾ** | | 5 |
| **ਇਕ ਪ੍ਰਸ਼ਨ ਇਕ ਉੱਤਰ (ਕਬਿਤ)** | | 2 |
| | | 1592 |

**1. ਸਵੈਈਏ:**

ਛੰਦਾਂ ਦੀ ਅੰਕ ਗਿਣਤੀ ਵਿੱਚ ਅਸੀਂ ਵੇਖਿਆ ਹੈ ਕਿ ਛੰਦ ਕਾਵਿ ਦੇ ਕੁਲ 1592 ਬੰਦਾਂ ਵਿੱਚੋਂ 403 ਬੰਦ ਸਵੈਈਏ ਦੇ ਹਨ ਅਰਥਾਤ ਸਾਰੀ ਰਚਨਾ ਦਾ ਚੌਥਾ ਭਾਗ ਸਵੈਈਆਂ ਦਾ ਹੈ। ਇਸਦੇ ਨਾਲ ਜੇ ਇੰਦਵ ਛੰਦ ਨੂੰ ਵੀ ਰਲਾ ਲਿਆ ਜਾਵੇ ਤਾਂ 71 ਬੰਦ ਹੋਰ ਕਰਕੇ ਇਹ 474 ਬੰਦ ਬਣਦੇ ਹਨ, ਜੋ ਸਾਰੇ ਛੰਦ ਕਾਵਿ ਦਾ ਤੀਜੇ ਹਿੱਸੇ ਦੇ ਬਰਾਬਰ ਜਾ ਬਣਦੇ ਹਨ, ਕਿਉਂਕਿ ਇੰਦਵ ਛੰਦ ਵੀ ਇਕ ਪ੍ਰਕਾਰ ਦਾ ਸਵੈਈਆ ਹੀ ਹੁੰਦਾ ਹੈ। ਇਸ ਪ੍ਰਕਾਰ ਸਾਫ਼ ਪ੍ਰਗਟ ਹੁੰਦਾ ਹੈ ਕਿ ਸਵੈਈਆ ਉਸਦਾ ਚਹੇਤਾ ਛੰਦ ਹੈ। ਨਿਰੰਤਰ 500 ਦੇ ਲਗਪਗ ਸਵੈਈਏ ਰਚਨ ਨਾਲ ਇੱਕ ਵੱਖਰਾ ਗ੍ਰੰਥ ਬਣ ਸਕਦਾ ਹੈ।

ਇਨ੍ਹਾਂ ਸਵੈਈਆਂ ਨੂੰ ਰਚਨ ਵਿੱਚ ਉਸਦੀ ਮਹਾਰਤ ਵੀ ਕਮਾਲ ਦੀ ਹੈ। ਸਵੈਈਏ ਤਾਂ ਉਸ ਦੇ ਖ਼ੂਨ ਵਿੱਚ ਇੰਜ ਰਚੇ ਹਨ ਜਿਵੇਂ ਖ਼ੂਨ ਦਾ ਲਾਲ ਰੰਗ ਹੀ ਇਨ੍ਹਾਂ ਸਵੈਈਆਂ ਦਾ ਹੋਵੇ। ਇਉਂ ਲਗਦਾ ਹੈ ਜਿਵੇਂ ਸਵੈਈਏ ਉਸ ਦੇ ਅੰਦਰ ਮੀਂਹ ਵਾਂਗੂ ਵਰ੍ਹਦੇ ਹੋਣ ਤੇ ਉਸਦੀ ਕਲਮ ਨਿਰੰਤਰ ਕਾਗਜ਼ ਦੀ ਹਿੱਕ ਤੇ ਉਤਾਰ ਰਹੀ ਹੋਵੇ। ਸਵੈਈਏ ਪੜ੍ਹਦਿਆਂ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਅੰਦਰ ਰਵਾਨੀ ਏਨੀ ਹੈ ਕਿ ਜਿਵੇਂ ਪਹਾੜੀ ਦਰਿਆ ਉਛਲਦਾ, ਕੁੱਦਦਾ, ਤੇਜ਼ੀ ਨਾਲ ਵਹਿੰਦਾ ਜਾ ਰਿਹਾ ਹੋਵੇ। ਨਿਸਚੇ ਹੀ ਉਸਨੂੰ ਇਕ ਮਹਾਨ ਸਵੈਈਆਕਾਰ ਮੰਨਣਾ ਪੈਂਦਾ ਹੈ।

ਸਵੈਈਏ ਦੇ ਭਾਵੇਂ ਕਈ ਰੂਪ ਹਨ।[1] ਇਹ ਮਾਤ੍ਰਿਕ ਵੀ ਹੁੰਦਾ ਹੈ ਅਤੇ ਵਰਣਿਕ ਭੀ। ਦੋਹਾਂ ਨੂੰ ਰਲਾ ਕੇ ਗਣਿਕ ਛੰਦ ਵੀ ਬਣ ਜਾਂਦਾ ਹੈ। ਅਧਿਕ ਤਰ ਗਣਿਕ ਸਵੈਈਏ ਹੀ ਅਧਿਕ ਪ੍ਰਚਲਿਤ ਹਨ। ਭਾਈ ਦਰਬਾਰੀ ਦਾਸ ਨੇ ਵੀ ਅਧਿਕ ਤਰ ਮਤਯ ਗਯੰਦ ਸਵੈਯੇ ਦੀ ਵਰਤੋਂ ਕੀਤੀ ਹੈ, ਬੇਸ਼ਕ ਕਈ ਥਾਈਂ ਮਾਤਰਾਂ ਦੇ ਭੇਦ ਕਰਕੇ ਕੁਝ ਹੋਰ ਰੂਪ ਵੀ ਦਿਸਦੇ ਹਨ। ਮਤਯ ਗਯੰਦ ਵਿੱਚ, ਗਯੰਦ ਤੋਂ ਭਾਵ ਹੈ ਹਾਥੀ ਅਤੇ ਮਤਯ ਤੋਂ ਭਾਵ ਹੈ ਮਸਤ ਹੋਇਆ, ਅਰਥਾਤ ਇਸ ਦੀ ਚਾਲ ਮਸਤ ਹਾਥੀ ਵਰਗੀ ਹੁੰਦੀ ਹੈ। ਇਹ ਲਹਿਰਾਂ ਵਾਂਗ ਚਲਦੀ ਪ੍ਰਤੀਤ ਹੁੰਦੀ ਹੈ।

ਸਵੈਈਆ ਚਾਰ ਚਰਨਾਂ ਦਾ ਲੋਕ-ਪ੍ਰਿਯ ਛੰਦ ਹੈ। ਮਤਯ ਗਯੰਦ ਸਵੈਯੇ ਵਿੱਚ ਸੱਤ ਭਗਣ ਅੰਤ ਦੋ ਗੁਰੂ (SII, SII, SII, SII, SII, SII, SII, SS) ਉਦਾਰਹਰਣ ਲਈ ਵੇਖੋ:

> ਸਾਧ ਸਬੈ ਸਚੁ ਆਖਿ ਸੁਨਾਵਉ, ਕਾਨ ਸੁਨੋ ਰਹਨਾ ਦਿਨਿ ਥੋਰੇ ॥
> ਸੀਸੁ ਸੁਪੇਦ ਭਯਾ ਨਿਰਖੋ ਜਮੁ, ਆਜੁ ਕੇ ਕਾਲ ਤੁਝੇ ਝਕ ਝੋਰੇ ॥
> ਤੂੰ ਅਜਹੂੰ ਸਮਝੈ ਜਿਨਿ ਮੂਰਖ, ਜੀਵਨ ਔ ਬਹੁਤਾ ਧਨੁ ਲੋਰੇ ॥
> ਨਾਨਕ ਦਾਸਨ ਦਾਸ ਕਹੇ ਅਬ, ਨੀਰੁ ਰਹੇ ਨਹਿ ਬਾਸਨ ਖੋਰੇ ॥ (775.ਅ)

ਕਈ ਥਾਈਂ ਰਗਣ ਨਾਲ ਭਗਣ ਦਾ ਸੁਮੇਲ ਵੀ ਹੋਇਆ ਹੈ:

> ਪੇਟ ਬੰਧਾਨ ਬਡੋ ਜਗ ਭੀਤਰਿ, ਪੇਟ ਸਮਾਨ ਨਹੀਂ ਕਸਬੰਦਾ[2] ॥
> ਜੇਤਕ ਜੀਵ ਰਚੇ ਜਗ ਭੀਤਰਿ, ਪੇਟ ਕੀ ਕਾਨ ਕਢੇ ਕਰ ਛੰਦਾ ॥
> ਪੇਟ ਲੀਏ ਪਰਪੰਚ ਕੀਏ ਸਬ, ਪੇਟ ਕੇ ਕਾਰਨ ਹੈ ਸਬ ਦੰਦਾ[3] ॥
> ਔਰ ਉਪਾਉ ਬਨੈ ਸਬ ਕੌਂ, ਕਛ ਪੇਟ ਉਪਾਉ ਬਨੈ ਜਿਨ[4] ਮੰਦਾ ॥ (783.ਅ)

**2) ਕਬਿਤ:**

ਭਾਈ ਦਰਬਾਰੀ ਦਾਸ ਦਾ, ਸਵੈਈਏ ਤੋਂ ਉਤਰ ਕੇ ਸਭ ਤੋਂ ਵੱਧ ਵਰਤਿਆ ਛੰਦ ਕਬਿਤ ਹੈ। ਛੰਦ ਕਾਵਿ ਦੀਆਂ ਦੋ ਰਚਨਾਵਾਂ "ਅੰਗ ਰਚਨਾ" ਅਤੇ "ਸਵੈਯੇ ਕਬਿਤ" ਵਿੱਚ ਕੁਲ 283 ਕਬਿਤ ਦਰਜ ਹਨ। ਇਸ ਨਾਲ ਜੇ ਮਨਹਰ ਛੰਦ ਦੇ 61 ਬੰਦ ਰਲਾ

1. ਕਾਨ੍ਹ ਸਿੰਘ ਨਾਭਾ ਨੇ ਗੁਰੂ ਛੰਦ ਵਿਚਕਾਰ ਸਵੈਈਏ ਦੇ 34 ਰੂਪ ਦੱਸੇ ਹਨ 2. ਬੁਰਾ 3. ਧੰਦਾ, ਕੰਮ 4. ਨਹੀਂ

ਦਈਏ ਤਾਂ ਇਨ੍ਹਾਂ ਦੀ ਗਿਣਤੀ 344 ਹੋ ਜਾਂਦੀ ਹੈ ਕਿਉਂਕਿ ਮਨਹਰ ਵੀ ਕਬਿਤ ਦਾ ਹੀ ਰੂਪ ਹੈ। ਕਬਿਤ ਵੀ ਭਾਈ ਦਰਬਾਰੀ ਦਾਸ ਦਾ ਪਿਆਰਾ ਛੰਦ ਹੈ ਅਤੇ ਇਸ ਛੰਦ ਨੂੰ ਸਵੈਈਏ ਨਾਲ ਰਲਾ ਕੇ ਹੀ ਰਚਿਆ ਹੈ। ਜਿਵੇਂ ਕਿ ਚੌਪਈ ਦਾ ਦੋਹਰੇ ਨਾਲ ਸੁਮੇਲ ਹੁੰਦਾ ਹੈ। ਇਸੇ ਤਰ੍ਹਾਂ ਭਾਈ ਦਰਬਾਰੀ ਦਾਸ ਨੇ ਕਬਿਤ ਨੂੰ ਸਵੈਯੇ ਨਾਲ ਮਿਲਾ ਕੇ "ਅੰਗ ਰਚਨਾ" ਵਿੱਚ 143 ਅਤੇ ਸਵੈਈਏ ਕਬਿਤਾਂ ਵਿੱਚ 140 ਕਬਿਤ ਰਚ ਕੇ, ਦੋਹਾਂ ਨੂੰ ਇਕ ਸੁਰ ਕਰ ਦਿੱਤਾ ਹੈ। ਏਨੀ ਬਹੁਤਾਤ ਨਾਲ ਇਸ ਛੰਦ ਨੂੰ ਰਚਨਾ; ਉਸਦਾ ਇਸ ਛੰਦ ਉੱਤੇ ਆਬੂਰ ਹਾਸਿਲ ਹੋਣਾ, ਸਿੱਧ ਕਰਦਾ ਹੈ।

ਕਬਿਤ ਵਰਣਿਕ ਛੰਦ ਹੈ, ਜਿਸ ਦੇ ਚਾਰ ਚਰਨ ਹੁੰਦੇ ਹਨ। ਪ੍ਰਤੀ ਚਰਨ 31 ਅੱਖਰ ਜਾਂ ਕਿਤੇ ਕਿਤੇ 32 ਅੱਖਰ ਹੁੰਦੇ ਹਨ। ਪਹਿਲੇ ਤਿੰਨ ਵਿਸ਼ਰਾਮ 8-8 ਅਖਰਾਂ ਉੱਤੇ ਅਤੇ ਚੌਥਾ 7 ਅੱਖਰਾਂ ਜਾਂ 8 ਅੱਖਰਾਂ ਉੱਪਰ ਹੁੰਦਾ ਹੈ। ਉਦਾਹਰਣ ਵੱਜੋਂ:

> ਸੇਵਕ ਸਰਾਫ ਕੇਰਾ, ਸਾਰ ਜਾਨੈ ਸੁਇਨੇ ਕੀ, ਕਪਰਾ ਕੀ ਰੌਸ ਜਾਨੈ, ਜਾਇ ਜੋ ਬਜਾਜ ਕੇ ।।
> ਜੌਹਰੀ ਕੌ ਜਨ ਜੋਈ, ਹੀਰਾ ਕੀ ਪਛਾਨ ਜਾਨੈ, ਬਜੰਤ੍ਰੀ ਕੈ ਜਾਇ ਸੀਖੇ, ਜਾਨੈ ਸੁਰ ਸਾਜੁ ਕੇ ।।
> ਵੈਦ ਢਿਗਿ ਬੈਠੇ ਜੋਊ, ਜਰੀ ਕੀ ਪਛਾਨ ਜਾਨੈ, ਧਮਨੀ ਗਿਆਨ ਜਾਨ, ਜਾਹਿ ਰੋਗ ਭਾਜ ਕੇ ।।
> ਜਨ ਕਹੈ ਦਰਬਾਰੀ, ਗੁਰਦੇਵ ਜੀ ਤੇ ਵਾਰੀ, ਜੋਊ ਗੁਰਦੇਵ ਦੇਖੇ, ਗੁਨ ਗਾਵੈ ਮਹਾਰਾਜ ਕੇ ।।
>
> (764.ੲ)

3) **ਬੈਂਤ:**

ਭਾਈ ਦਰਬਾਰੀ ਦਾਸ ਦਾ, ਜਿਸ ਤੀਸਰੇ ਛੰਦ ਉੱਪਰ ਵਸੀਕਾਰ ਹੈ, ਉਹ ਹੈ ਬੈਂਤ। ਬੈਂਤ ਛੰਦ ਫਾਰਸੀ ਤੋਂ ਪੰਜਾਬੀ ਵਿੱਚ ਆਇਆ ਹੈ। ਇਹ ਲੰਬੀ ਕਵਿਤਾ ਵਰਣਨ ਕਰਨ ਲਈ ਉੱਤਮ ਮੰਨਿਆ ਜਾਂਦਾ ਹੈ। ਪਹਿਲਾਂ ਵੀਹ ਮਾਤਰਾਂ ਦਾ ਫਿਰ 26-27 ਮਾਤਰਾਂ ਦਾ ਅੰਤ ਵਿੱਚ 40-41 ਮਾਤਰਾਂ ਦੇ ਬੈਂਤ ਨੂੰ ਬਹੁਤ ਲੋਕ ਪ੍ਰੀਯਤਾ ਪ੍ਰਾਪਤ ਹੋਈ। ਪੰਜਾਬੀ ਕਵੀਆਂ ਵਿੱਚ ਹਾਫ਼ਿਜ਼ ਬਰਖੁਰਦਾਰ ਅਤੇ ਇਮਾਮ ਬਖ਼ਸ਼ ਦੀ ਅਧਿਕ ਰਚਨਾ ਬੈਂਤਾਂ ਵਿੱਚ ਮਿਲਦੀ ਹੈ। ਅਹਿਮਦ ਯਾਰ ਨੇ ਇਸ ਦੇ ਰੂਪ ਨੂੰ ਨਿਖਾਰਿਆ ਮੁਕਬਲ ਨੇ ਹੋਰ ਸੁਧਾਰਿਆ ਅਤੇ ਵਾਰਿਸ ਸ਼ਾਹ ਨਾਲ ਸੰਪੂਰਣਤਾ ਨੂੰ ਪ੍ਰਾਪਤ ਹੋਇਆ। ਵਾਰਿਸ ਦੀ ਬੈਂਤ ਕਲਾ ਸਚਮੁੱਚ ਅਦੁੱਤੀ ਹੈ। ਵਾਰਿਸ ਦੇ ਸਥਾਪਿਤ ਕੀਤੇ ਰੂਪ ਅਨੁਸਾਰ ਭਾਈ ਦਰਬਾਰੀ ਦਾਸ ਨੇ ਵੀ 40 ਮਾਤਰਾਂ ਵਾਲਾ ਬੈਂਤ ਹੀ ਵਰਤਿਆ ਹੈ।

ਭਾਈ ਦਰਬਾਰੀ ਦਾਸ ਨੇ ਤੀਹਰਫ਼ੀਆਂ ਅਤੇ ਪ੍ਰੇਮ ਪੈਂਡਾ ਨਿਰੋਲ ਬੈਂਤਾਂ ਵਿੱਚ ਲਿਖੇ ਹਨ ਜਿਨ੍ਹਾਂ ਦੇ 236 ਬੰਦ ਬਣਦੇ ਹਨ। ਭਾਈ ਦਰਬਾਰੀ ਦਾਸ ਦੀ ਹੋਰ ਛੰਦਾਂ ਵਾਂਗ ਬੈਂਤ ਉਪਰ ਵੀ ਬੜੀ ਮੁਹਾਰਤ ਹੈ। ਉਸਦੇ ਬੈਂਤਾਂ ਵਿੱਚ ਇਕ ਖਾਸ ਪ੍ਰਕਾਰ ਦਾ ਗੁਣ ਹੈ ਕਿ ਹੇਕ ਨਾਲ ਗਾਉਣ ਦਾ ਇਕ ਵਿਸ਼ੇਸ਼ ਅਨੰਦ ਹੈ। ਕਈ ਵਾਰ ਇਉਂ ਜਾਪਣ ਲੱਗ ਪੈਂਦਾ ਹੈ ਕਿ ਭਾਈ ਦਰਬਾਰੀ ਦਾਸ ਬੈਂਤ ਨਾਲੋਂ ਸੁਹਣਾ ਹੋਰ ਕਿਹੜਾ ਛੰਦ ਲਿਖ ਸਕਦਾ ਹੈ?

ਇਹ ਉਸਦੀ ਵਿਸ਼ੇਸ਼ਤਾ ਹੈ। ਉਸ ਦੇ ਬੈਂਤਾਂ ਦੀ ਝਲਕ ਵੇਖੋ:

ਪ੍ਰੇਮ ਪੈਂਡਾ ਵਿੱਚ ਰਾਧਾ ਊਧੋ ਨੂੰ ਕਹਿੰਦੀ ਹੈ:

> ਇਕ ਬੇਨਤੀ ਸੁਣੋ ਅਸਾਡੜੀ ਜੀ, ਅਸੀਂ ਕਿਤਿ ਕਰਿ ਸਿਆਮ ਵਿਸਾਰੀਆਂ ਸੂ ।।
> ਕੋਈ ਗਰਬ ਕੀਤਾ, ਸਾਡੇ ਕੰਮਿ ਆਇਆ, ਕਾਈ ਚਣਕਿ ਸਿਆਮ ਉਰਧਾਰੀਆ ਸੂ ।।
> ਸਾਡੇ ਬਾਬਿ ਵਿਛੋੜਾ ਕੇਹਾ ਲਿਖਿ ਪਾਇਆ, ਅਸ੍ਹੀਂ ਦਰਦ ਵਿਛੋੜੇ ਦੇ ਮਾਰੀਆ ਸੂ ।।
> ਦਰਬਾਰੀ ਨਿਕਟਿ ਵਰਤੀ ਜਾਨਿ ਊਧਵੇ ਨੂੰ, ਗੋਪੀਆਂ ਸਗਲ ਪੁਕਾਰੀਆਂ ਸੂ ।।
>
> (865.ਅ)

ਤੀਹਰਫ਼ੀਆਂ ਵਿੱਚ ਉਹ ਮਨੁੱਖ ਨੂੰ ਸੁਚੇਤ ਕਰਦਾ ਹੈ:

ਕਾਫ਼ਕੌਣ ਸਿਧਾਵਸੀ ਨਾਲਿ ਤੇਰੇ, ਭਲੂ ਦੇਖੁ ਵੀਚਾਰ ਨਿਹਾਰਿ ਕੇ ਉਇ ॥
ਅਜੁ ਕੇ ਕਲਿ ਉਠਿ ਚਲਣਾ ਹੀ, ਅਬ ਵੇਖੁ ਸਮਾਨ ਤਈਯਾਰ ਹੀ ਉਇ ॥
ਸੰਗ ਸੂਈ ਨ ਪਹੁਚਣੀ ਸੁਝਦੀ ਹੈ, ਤੈਂ ਤਾਂ ਚਾਇ ਬਧੇ ਭਾਰ ਕੇ ਉਇ ॥
ਦਰਬਾਰੀ ਦਾਸ ਆਖੇ ਕਦੇ ਸਮਝ ਭਯਾ, ਲੋਭ ਲਗ ਡੁਬੀ ਸਭਾ ਹਾਰ ਕੇ ਉਇ ॥

(883.ਅ)

4) ਮਾਝਾਂ:

ਮਾਝਾਂ ਵਿੱਚ ਆਮ ਤੌਰ ਦਵਈਆ ਛੰਦ ਵਰਤਣਾ ਨਿਸਚਿਤ ਹੋ ਜਾਣ ਤੇ ਮਾਝ ਨੂੰ ਵੀ ਦਵਈਆ ਹੀ ਸਮਝਿਆ ਜਾਣ ਲੱਗ ਪਿਆ ਹੈ। ਇਸ ਦੇ ਚਾਰ ਚਰਨ ਹੁੰਦੇ ਹਨ, ਪ੍ਰਤੀ ਚਰਨ 28 ਮਾਤਰਾਂ ਹੁੰਦੀਆਂ ਹਨ। ਪਹਿਲਾ ਬਿਸਰਾਮ 16 ਮਾਤਰਾਂ ਤੇ ਦੂਸਰਾ 12 ਮਾਤਰਾਂ ਤੇ, ਅੰਤ ਗੁਰੂ। ਭਾਈ ਦਰਬਾਰੀ ਦਾਸ ਨੇ ਕੁਲ 293 ਮਾਝਾਂ ਰਚੀਆਂ ਹਨ। ਮਾਝ ਰਚਨ ਉਪਰ ਵੀ ਭਾਈ ਦਰਬਾਰੀ ਦੀ ਉੱਚੀ ਕਾਬਲੀਅਤ ਨਜ਼ਰ ਆਉਂਦੀ ਹੈ। ਉਸ ਦੀਆਂ ਸਾਰੀਆਂ ਮਾਝਾਂ ਹੀ ਪ੍ਰਭਾਵਸ਼ਾਲੀ ਨਜ਼ਰ ਆਉਂਦੀਆਂ ਹਨ। ਉਦਾਹਰਣ ਲਈ ਵੇਖੋ:

ਵਾਹਿਗੁਰੂ ਕਾ ਸਿਖੁ ਅਖਾਏ, ਸੋ ਮੰਨੇ ਗੁਰ ਕਾ ਭਾਣਾ ॥
ਸਾਬਤ ਸਿਦਕ ਆਕੀਦਾ ਰਖੈ, ਦੁਖਿ ਸੁਖਿ ਨਾਹਿ ਡੁਲਾਣਾ ॥
ਆਪਾ ਛਡ ਰਹੈ ਗੁਰ ਪਰਣੈ, ਹੁੰਦੇ ਤਾਣਿ ਨਿਤਾਣਾ ॥
ਐਸੇ ਗੁਰ ਕੇ ਸਿਖਾ ਵਿਟਹੁ, ਦਰਬਾਰੀ ਸਦ ਕੁਰਬਾਣਾ ॥੨॥

ਸੇਲੀ ਟੋਪੀ ਪਹਿਰਿ ਖਲੋਤਾ, ਨਾਉਂ ਫਕੀਰ ਧਰਾਇਆ ॥
ਆਏ ਗਏ ਦੀ ਸਾਰ ਨ ਲੇਵੈ, ਬੈਠਿ ਅਕੇਲੇ ਖਾਇਆ ॥
ਦੇਵਣਹਾਰ ਵਿਸਾਰ ਦਯੋ ਹੈ, ਮਾਇਆ ਸੋਂ ਚਿਤ ਲਾਇਆ ॥
ਕਹੁ ਦਰਬਾਰੀ ਕਹਾਂ ਫਕੀਰੀ, ਜਾ ਦਮੜੀ ਬਿਆਜ ਚਲਾਇਆ ॥੧੬॥

5) ਦੋਹਰਾ:

ਜਿੰਨੀ ਹੋਰ ਛੰਦਾਂ ਵਿੱਚ ਪ੍ਰਪਕਤਾ ਹੈ, ਉਨੀ ਹੀ ਉਸਦੀ ਦੋਹਰਾ ਰਚਨ ਵਿੱਚ ਵੀ ਪ੍ਰਬੀਨਤਾ ਹੈ। ਰਾਗ ਰਚਨਾ ਵਿੱਚ ਵੀ ਉਸ ਨੇ ਅਨੇਕਾਂ ਦੋਹਰੇ ਰਚੇ ਹਨ ਜਿਨ੍ਹਾਂ ਨੂੰ ਉਸਨੇ ਸਲੋਕ ਕਿਹਾ ਹੈ। ਪਰਚੀਆਂ ਭਗਤਾਂ ਦੀਆਂ ਵਿੱਚ ਉਸਨੇ 1637 ਦੋਹਰਿਆਂ ਨਾਲ ਚੌਪਈ ਵਿੱਚ ਰਚੀ ਜਾ ਰਹੀ ਕਥਾ ਨੂੰ ਪ੍ਰਚੰਡ ਕੀਤਾ ਹੈ। ਇਸੇ ਤਰ੍ਹਾਂ ਆਦਿ ਗ੍ਰੰਥ ਸਾਹਿਬ ਦੀ ਡਗਰ ਤੇ ਗ੍ਰੰਥ ਦੇ ਅੰਤ ਵਿੱਚ 103 ਦੋਹਰੇ ਰਚੇ ਹਨ। ਬਾਰਹ ਮਾਂਹ ਵਿੱਚ 14 ਅਤੇ ਸਤਵਾਰੇ ਵਿੱਚ 7 ਦੋਹਰੇ ਰਚ ਕੇ ਕੁੱਲ 124 ਦੋਹਰਿਆਂ ਨੂੰ ਛੰਦ ਕਾਵਿ ਵਿੱਚ ਦਰਜ ਕੀਤਾ ਹੈ।

ਦੋਹਰਾ ਨਿਸਚਿਤ ਹੈ ਕਿ 24 ਮਾਤਰਾਂ ਦਾ ਹੁੰਦਾ ਹੈ, ਪਹਿਲਾ ਬਿਸਰਾਮ 13 ਮਾਤਰਾਂ ਉੱਪਰ ਅਤੇ ਦੂਸਰਾ ਬਿਸਰਾਮ 11 ਮਾਤਰਾਂ ਤੇ ਹੁੰਦਾ ਹੈ। ਕੁਝ ਦੋਹਰੇ ਇਸ ਪ੍ਰਕਾਰ ਹਨ:

ਵਾਰ ਸਤਿ ਵਿੱਚ ਮੰਗਲਵਾਰ ਕੀ ਕਹਿੰਦਾ ਹੈ:

ਮੰਗਲ ਮੰਗਲੁ ਸਖੀ ਰੀ, ਅਪਣੇ ਪਿਰਿ ਕਾ ਗਾਉ ॥
ਹੋਰ ਧਿਰਾ ਬੇ ਤੋੜ ਕੈ, ਪਿਰਿ ਸੌ ਪ੍ਰੀਤਿ ਬਨਾਉ ॥ (861.ਅ)

ਬਾਰਹਮਾਹ ਵਿੱਚ ਚੇਤ ਦਾ ਮਹੀਨਾ ਕੀ ਸਿੱਖਿਆ ਦਿੰਦਾ ਹੈ:

ਚੇਤਨਾ ਹੈ ਤੌ ਚੇਤ ਲੈ, ਔਸਰੁ ਜਾਵਗੁ ਬੀਤਿ ।।
ਦਰਬਾਰੀ ਦਰ ਪਰ ਗਿਰ ਪਰੋ, ਆਠ ਪਹਿਰ ਰਖੁ ਚੀਤਿ ।। (859.ੳ)

ਅੰਤਲੇ ਦੋਹਰਿਆਂ ਵਿੱਚ ਭਾਈ ਦਰਬਾਰੀ ਦਾਸ ਸਮਝਾਉਂਦਾ ਹੈ:

ਤੀਰਥ ਬਰਤ ਅਰੁ ਪੁੰਨ ਦਾਨ, ਰਾਮ ਨਾਮ ਸਮ ਨਾਹਿ ।।
ਦਰਬਾਰੀ ਸਤਗੁਰੂ ਬੂਝ ਕੇ, ਰਾਮੁ ਜਪਹੁ ਮਨ ਮਾਹਿ ।। (915.ੳ)

## 6) ਚੌਪਈ:

ਭਾਈ ਦਰਬਾਰੀ ਦਾਸ ਨੇ ਜਿਸ ਛੰਦ ਨੂੰ ਛੁਹਿਆ ਹੈ, ਉਸ ਨੂੰ ਪ੍ਰਬੀਨਤਾ ਨਾਲ ਵਰਤਿਆ ਹੈ। ਚੌਪਈ ਛੰਦ ਭਾਵੇਂ ਇਸ ਭਾਗ ਅਰਥਾਤ ਛੰਦ ਕਾਵਿ ਵਿੱਚ ਬੜਾ ਘੱਟ ਵਰਤਿਆ ਹੈ ਪਰੰਤੂ ਪਰਚੀਆਂ ਭਗਤਾਂ ਦੀਆਂ ਵਿੱਚ ਉਸ ਨੇ ਸਾਰੀਆਂ ਕਥਾਵਾਂ ਹੀ ਚੌਪਈ ਵਿੱਚ ਬਿਆਨ ਕੀਤੀਆਂ ਹਨ। ਪਰਚੀਆਂ ਵਿੱਚ ਚੌਪਈ ਦੇ 1691 ਬੰਦ ਹਨ ਜਦ ਕਿ ਛੰਦ ਕਾਵਿ ਵਿੱਚ ਕੇਵਲ 72 ਚੌਪਈਆਂ ਦਰਜ ਹੋਈਆਂ ਹਨ। ਇਸ ਲਈ ਇਹ ਮੰਨਿਆ ਜਾ ਸਕਦਾ ਹੈ ਕਿ ਚੌਪਈ ਛੰਦ ਵਿੱਚ ਵੀ ਉਸਨੂੰ ਓਨੀ ਪ੍ਰਬੀਨਤਾ ਹਾਸਿਲ ਹੈ, ਜਿੰਨੀ ਹੋਰ ਛੰਦਾਂ ਵਿੱਚ।

ਚੌਪਈ ਚਾਰ ਚਰਨ ਦੀ ਰਚਨਾ ਹੈ। ਜਿਸ ਦੀਆਂ 15 ਜਾਂ 16 ਮਾਤਰਾਂ ਹੁੰਦੀਆਂ ਹਨ। ਪਹਿਲਾ ਬਿਸਰਾਮ 8 ਉੱਪਰ ਦੂਜਾ ਸੱਤ ਜਾਂ ਅੱਠ ਉੱਪਰ। ਚੌਪਈ ਦੀ ਰਚਨਾ ਕੇਵਲ "ਅੰਗ ਰਚਨਾ" ਵਾਲੇ ਭਾਗ ਵਿੱਚ ਹੋਈ ਹੈ ਜਿਸ ਦੀ ਉਦਾਹਰਣ ਇਸ ਪ੍ਰਕਾਰ ਹੈ:

ਭਗਤ ਨ ਕਰੇ ਰਸਾਤਲ ਜਾਇ ।। ਭਗਤ ਕਰੇ ਜਨ ਲਏ ਬਚਾਏ ।।
ਗ੍ਰਿਸਤ ਬਾਨਪ੍ਰਸਤ ਸੰਨਿਆਸ ।। ਬ੍ਰਹਮ ਚਰਜ ਸਬ ਮੈ ਹਰਿਬਾਸ ।।੧੮।।
ਭਗਤ ਬਿਨਾ ਸਬ ਕਿਤੇ ਨ ਕਾਂਮ ।। ਭਗਤਿ ਕਰੇ ਪਾਵੈ ਅਸਰਾਮ ।।
ਐਸੀ ਬਿਧਿ ਗੁਰਮੁਖਿ ਮੁਝ ਸੁਨੀ ।। ਔਰ ਅਸੰਖ ਕਹਹਿ ਧੁਨ ਗੁਨੀ ।।੧੯।। (806ਅ/807ੳ)

## 7) ਇੰਦਵ ਛੰਦ:

ਭਾਈ ਦਰਬਾਰੀ ਦਾਸ ਦੇ ਰਚੇ ਛੰਦ ਕਾਵਿ ਵਿੱਚ ਇੰਦਵ ਛੰਦ ਦੇ 71 ਬੰਦ ਪ੍ਰਾਪਤ ਹੁੰਦੇ ਹਨ। ਇੰਦਵ ਛੰਦ, ਜਿਵੇਂ ਅਸੀਂ ਪਹਿਲੋਂ ਵੀ ਵਰਣਨ ਕਰ ਆਏ ਹਾਂ ਕਿ ਸਵੈਈਏ ਦਾ ਹੀ ਇਕ ਰੂਪ ਹੈ। ਭਾਈ ਦਰਬਾਰੀ ਦਾਸ ਨੇ ਵੀ ਅਧਿਕ ਤਰ ਇਸੇ ਰੂਪ ਵਿੱਚ ਵਰਤਿਆ ਹੈ ਪਰੰਤੂ ਇਸ ਵਿੱਚ ਪਹਿਲੀ ਤੁਕ ਦੂਜੀਆਂ ਤੁਕਾਂ ਦਾ ਅਧਾਰ ਹੁੰਦੀ ਹੋਈ, ਦੂਜਿਆਂ ਨਾਲੋਂ ਘੱਟ ਹੁੰਦੀ ਹੈ। ਉਦਾਹਰਣ ਲਈ:

ਬ੍ਰਹਮ ਕਹੈ ਕਛੁ ਬ੍ਰਹਮੁ ਨ ਹੋਈ ।।
ਜੌ ਲਗ ਗਯਾਨੁ ਹੀਐ ਦਿਢ ਨਾਹਨ ਤੌ ਲਗ ਬ੍ਰਹਮੁ ਨ ਪਾਵਤ ਕੋਈ ।।
ਜੌ ਲਗ ਸਾਤਿ ਰਿਦੇ ਨਹਿ ਆਵਤਿ ਸੀਸ ਵਿਗੂਰਤ ਬੇਲ ਗਢੋਈ ।।
ਬ੍ਰਹਮ ਬਿਚਾਰ ਕੀ ਰਹਤ ਬਿਨਾ, ਮੁਖ ਬਾਤਨ ਮੈ ਜਿਨੁ ਬ੍ਰਹਮੁ ਬਨਯੋਈ ।।
ਨਾਨਕ ਦਾਸਨ ਦਾਸ ਕਹੈ ਮੁਖੁ, ਬ੍ਰਹਮ ਕਹੈ ਕਛੁ ਬ੍ਰਹਮ ਨ ਹੋਈ ।। (800.ੳ)

**8) ਮਨਹਰ:**

ਮਨਹਰ ਛੰਦ ਕਬਿਤ ਦਾ ਰੂਪ ਹੈ। ਭਾਈ ਦਰਬਾਰੀ ਦੇ ਰਚੇ ਮਨਹਰ ਛੰਦ ਦੇ ਕੁਲ 61 ਬੰਦ "ਅੰਗ ਰਚਨਾ" ਵਿੱਚ ਮਿਲਦੇ ਹਨ ਜਿਨ੍ਹਾਂ ਵਿੱਚ ਭਾਈ ਦਰਬਾਰੀ ਦਾਸ ਨੇ ਬੜੀਆਂ ਮਾਅਰਕੇ ਦੀਆਂ ਗੱਲਾਂ ਕਹੀਆਂ ਹਨ। ਕਵੀਸ਼ਰਾਂ ਦੀ ਰਸਨਾ ਜਾਂ ਬੋਲਾਂ ਬਾਰੇ ਇਉਂ ਬਿਆਨ ਕਰਦਾ ਹੈ:

ਰਸਨਾ ਕਵੀਸ਼ਰੋ ਕੀ ਬੀਚ ਬਡੋ ਭੇਦੁ ਹੈ ॥
ਏਕ ਬਾਕ ਬਾਂਚ[1] ਕਰ, ਸਾਂਤ ਗਹਿ ਰਹੇ ਮਨ, ਏਕ ਬਾਕ ਬਾਂਚ ਕਰ ਉਪਜਤ ਖੇਦ ਹੈ ॥
ਏਕ ਬਾਕ ਬਾਂਚ ਦੇਖੋ, ਬਾਲਕੋ ਕੀ ਖੇਲ ਜੈਸੇ, ਏਕ ਬਾਕ ਐਸ ਮਾਨੋ, ਜੈਸੇ ਮਹਾਂ ਬੇਦ ਹੈ ॥
ਏਕ ਬਾਕ ਸੁਨਿ ਪਢ, ਮਨੁ ਨਾ ਸੰਤੋਖ ਗਹੈ, ਏਕ ਬਾਕ ਬਾਂਚ ਗਾਤ ਪ੍ਰੇਮ ਪ੍ਰਸੇਦ ਹੈ ॥
ਜਨ ਕਹੈ ਦਰਬਾਰੀ, ਦੇਖੋ ਬਚਨ ਬਿਚਾਰੀ ਕਵੀਸਰੋਂ ਕੀ ਜੀਭ ਮਾਹਿ, ਮਹਾਂ ਬਡੋ ਭੇਦ ਹੈ ॥

**9) ਛਪੈ:**

ਇਸ ਦਾ ਵਰਣਨ ਫੁਟਕਲ ਕਾਵਿ ਵਿੱਚ ਆ ਚੁੱਕਾ ਹੈ।

**10) ਹੰਸਾਵਲ:**

ਭਾਈ ਦਰਬਾਰੀ ਦਾਸ ਨੇ 'ਉਪਦੇਸ ਚਿਤਵਨੀ ਕੋ ਅੰਗ' ਵਿੱਚ ਉਪਦੇਸ ਦਿੰਦਿਆਂ ਹੰਸਾਵਲ ਛੰਦ ਦੇ 7 ਬੰਦ ਰਚੇ ਹਨ। ਇੱਕ ਉਦਾਹਰਣ ਇਸ ਪ੍ਰਕਾਰ ਹੈ:

ਰਾਮ ਹਰਿ ਰਾਮ ਹਰਿ ਗਾਉ ਭਾਈ ॥
ਰਾਮ ਕੇ ਨਾਮ ਸੌ ਪ੍ਰੀਤ ਕਰਿ ਬਾਵਰੇ, ਆਉ ਰੇ ਗਈ ਜਲ ਜਾਨ ਹਾਈ ॥
ਦੂਰ ਪਾਛਾ ਰਹਿਆ ਤੀਰ ਆਗਾ ਭੈਆ, ਰਾਮ ਕੇ ਰਾਮ ਜਿਨਿ ਪ੍ਰੀਤਿ ਲਾਈ ॥
ਦਰਬਾਰੀ ਕਹਤ ਹਿੰਸ਼ਾਰ ਸੰਭਾਰ ਬੀਚਾਰ ਕੈ, ਰਾਮ ਹਰਿ ਰਾਮ ਹਰਿ ਗਾਉ ਭਾਈ ॥੨॥

(771.ੳ/ਅ)

**11) ਉਟੰਙਣ:**

ਭਾਈ ਦਰਬਾਰੀ ਦਾਸ ਦੇ ਛੰਦ ਕਾਵਿ ਵਿੱਚ ਮਿਲਦਾ ਉਟੰਙਣ ਛੰਦ ਦਾ ਇਕੋ ਇਕ ਬੰਦ ਹੈ। ਗੁਰ ਛੰਦ ਦਿਵਾਕਰ ਵਿੱਚ ਇਸ ਦਾ ਰੂਪ ਸਤ ਰਗਣ ਅਤੇ ਅੰਤ ਗੁਰੂ (SIS, SIS, SIS, SIS, SIS, SIS, SIS, SS) ਦਿੱਤਾ ਹੈ। ਭਾਈ ਦਰਬਾਰੀ ਦਾਸ ਨੇ ਇਸ ਨੂੰ ਵੀ ਬੜੀ ਖ਼ੂਬੀ ਨਾਲ ਵਰਤਿਆ ਹੈ। ਉਦਾਹਰਣ ਲਈ ਵੇਖੋ:

ਰਾਮ ਕੇ ਨਾਮ ਬਿਨ ਕਾਮ ਸਭ ਖਾਮ ਹੈ ਧਾਮ ਕੇ ਕਾਮ ਕਾਹੇ ਲਗਾਨਾ ॥
ਆਠ ਹੀ ਜਾਮ ਤੂ ਰਾਮੁ ਕੋ ਨਾਮ ਲੈ, ਕਰਹੁ ਯਹਿ ਕਾਮ ਤੂਹੋਹੁ ਦਾਨਾ ॥
ਕਾਮ ਔ ਕ੍ਰੋਧ ਤਜ, ਲੋਭ ਅਹੰਕਾਰ ਤਜ, ਰਾਮ ਜੀ ਸਾਮ ਭਜੀਐ ਸੁਜਾਨਾਂ ॥
ਰਾਮ ਕੇ ਨਾਮ ਬਿਨ ਝੂਠ ਸਬ ਖੇਡ ਹੈ, ਔਰੁ ਕਰਤੂਤ ਜੇਤੀ ਕੋ ਜਾਨਾ ॥੨੨॥

(769.ੳ)

1. ਕਹਿਣ ਨਾਲ

**12) ਝੂਮਲ:**

ਭਾਈ ਦਰਬਾਰੀ ਦਾਸ ਦੇ ਛੰਦ ਕਾਵਿ ਵਿੱਚ ਆਇਆ ਇਕੋ ਇਕ ਬੰਦ, ਝੂਮਲ ਛੰਦ ਦਾ ਹੈ। ਇਹ ਅਸਲ ਵਿੱਚ 'ਸਮਾਨ ਛੰਦ' ਜਾਂ ਸਵੈਯੇ ਦਾ ਹੀ ਇਕ ਰੂਪ ਹੈ ਜਿਸ ਦੇ ਦੋ ਬਿਸਰਾਮ 16, 16 ਮਾਤਰਾਂ ਉਪਰ ਹੁੰਦੇ ਹਨ। ਇਉਂ ਜਾਪਦਾ ਹੈ ਕਿ ਭਾਈ ਦਰਬਾਰੀ ਦਾਸ ਦੱਸਣਾ ਚਾਹੁੰਦਾ ਹੈ ਕਿ ਮੈਂ ਪ੍ਰਚਲਿਤ ਛੰਦਾਂ ਤੋਂ ਬਿਨਾ ਅਪ੍ਰਚਲਿਤ ਛੰਦਾਂ ਨੂੰ ਵੀ ਪੂਰੀ ਕਾਬਲੀਅਤ ਨਾਲ ਲਿਖ ਸਕਦਾ ਹਾਂ। ਉਸਦੇ ਛੰਦ ਦੀ ਉਦਾਹਰਣ ਇਸ ਪ੍ਰਕਾਰ ਹੈ:

ਬ੍ਰਤ ਕਰੇ ਬਹੁ ਚਰਤ ਕਰੈ[1] ਅਰ, ਕਤ੍ਰ ਭਲੇ ਕਰਤਬ ਘਨੇਰੇ ।।
ਜਮ ਨੇਮ ਕਰੈ ਬਿਨ ਪ੍ਰੇਮ ਭਰੇ, ਦੁਖੁ ਖੇਮ[2] ਨਹੀ ਬਿਨ ਨੇਮ ਨਿਬੇਰੇ ।।
ਜੋਗ ਜੁੜੇ ਜਗ ਭੋਗ ਮੁੜੇ, ਹਰਿਨਾਮ ਬੁੜੇ ਨ ਪੁੜੇ ਕਮ ਤੇਰੇ ।।
ਕਰੇ ਬਖਸੀਸ ਅਸੀਸ ਮੁਖੋ, ਜਗਦੀਸ ਭਜੇ ਜਿਨ[3] ਤੌ ਜਮ ਘੇਰੇ ।।

ਕਲਾ ਪੱਖ ਦੇ ਛੰਦ ਪ੍ਰਬੰਧ ਤੋਂ ਇਹ ਕਵਿਤਾ ਬੜੀ ਸਮ੍ਰਿਧ ਹੈ। ਛੰਦਾਂ ਵਿੱਚ ਰਚੀਆਂ ਨਵੀਨ ਉਡਾਰੀਆਂ, ਡੂੰਘੇ ਭਾਵ, ਪੂਰਨ ਅਧਿਆਤਮਕਤਾ ਅਤੇ ਉੱਤਮ ਸੋਚ ਵਾਲੀ ਦਰਸ਼ਨਾਤਮਿਕ ਕਵਿਤਾ ਬੜੀ ਭਾਵਪੂਰਤ ਤੇ ਉੱਤਮ ਰਿਦਮ ਵਾਲੀ ਬਣ ਆਉਂਦੀ ਹੈ। ਜਿੱਥੇ ਭਾਈ ਦਰਬਾਰੀ ਦਾਸ ਕੋਲ ਅਥਾਹ ਸ਼ਬਦ ਭੰਡਰ ਹੈ, ਉਥੇ ਉਸ ਕੋਲ ਛੰਦ ਰਚਨ ਦੀ ਪ੍ਰਬੀਨਤਾ ਵੀ ਹੈ, ਜਿਸ ਵਿੱਚ ਬੀੜੇ ਸ਼ਬਦ ਝਿਲਮਿਲ ਕਰਦੇ ਤਾਰਿਆਂ ਦੀ ਤਰ੍ਹਾਂ ਜਗਮਗਾਉਂਦੇ ਹਨ। ਇਹ ਸਾਰੀਆਂ ਚੀਜਾਂ ਮਿਲ ਕੇ ਉਸ ਨੂੰ ਇਕ ਉੱਤਮ ਕਵੀ ਸਿੱਧ ਕਰਦੀਆਂ ਹਨ।

ਭਾਈ ਦਰਬਾਰੀ ਦਾਸ ਮਧ ਕਾਲੀਨ ਪੰਜਾਬੀ ਸਾਹਿਤ ਵਿੱਚ ਗੌਰਵਮਈ ਸਥਾਨ ਰਖਦਾ ਹੈ। ਉਸ ਦੇ ਸਾਰੇ ਕਾਵਿ ਨੂੰ ਸਾਰੇ ਵਿਦਵਾਨਾਂ ਦੀਆਂ ਨਜ਼ਰਾਂ ਵਿੱਚ ਲਿਆ ਕੇ, ਉਸਨੂੰ ਪੰਜਾਬੀ ਸਾਹਿਤ ਵਿੱਚ ਬਣਦਾ ਸਥਾਨ ਦਿਵਾਉਣ ਦਾ ਹੀ ਇਹ ਉਪਰਾਲਾ ਹੈ।

1. ਚਲਿਤ੍ਰ 2. ਦੁੱਖ ਅਤੇ ਖੁਸ਼ੀ 3. ਭਜਨ ਨਾ ਕਰੇ

761.ੳ / **ੴ ॥ ਸਤਿਗੁਰੂ ਬਾਬਾ ਨਾਨਕੁ ਅਭੈ ਰਾਮ ਪਰਸਾਦਿ॥**

**ਕਬਿਤ ਸਵੈਯੇ ॥**

**ਗੁਰਦੇਵ ਕੌ ਅੰਗੁ ॥**

ਆਦਿ ਕਰੌਂ ਗੁਰਦੇਵ ਕੌ ਬੰਦਨ ਵਾਹਿਗੁਰੁ ਮੁਖਿ ਮਾਂਹਿ ਉਚਾਰੀ ॥
ਦੋ ਕਰ ਜੋਰ[1] ਧਰੌ ਚਰਨੀ ਸਿਰੁ ਜਾਂਉ ਸਦਾ ਗੁਰ ਤੇ ਬਲਿਹਾਰੀ ॥
ਕਾਨ ਸੁਨੌ ਗੁਰ ਕੀ ਉਪਮਾਂ ਗੁਰ ਮੂਰਤਿ ਮਾਨ ਸਦਾ ਉਰਧਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੧ ॥
ਦਾਤ ਕਰੀ ਗੁਰਦੇਵ ਦਯਾ ਨਿਧਿ[2] ਦੀਨ ਦਿਆਲਿ ਦਯਾ ਗੁਰਧਾਰੀ ॥
ਦੇਖਨਿ ਕੌ ਸਮਦ੍ਰਿਸਟ ਦਈ ਗੁਰ ਅੰਤਰਿ ਬਾਹਰਿ ਏਕੁ ਬਿਹਾਰੀ ॥
ਗੁੰਗ ਕੌ ਜੀਭ ਦਈ ਕਰਨਾਕਰ[3] ਗਾਵਣ ਕੌ ਗੁਣ ਗੀਤ ਮੁਰਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੨ ॥
ਆਪਿ ਕਰੀ ਕਿਰਪਾ ਕਿਰਪਾਨਿਧਿ ਆਧਿ ਵਿਆਧਿ ਉਪਾਧਿ ਬਿਡਾਰੀ[4] ॥
ਲਾਇ ਲਯੌ ਅਪਨੀ ਚਰਨੀ ਜਮਕੰਕਰ ਕਾਨਿ ਸਿਰੋ ਸਭ ਟਾਰੀ ॥
ਕੌਨੁ ਕਰੇ ਗੁਰ ਨਾਨਕੁ ਬਾਝੁ ਸੁ ਔਰੁ ਕਹਾਂ ਜਗ ਮੈਂ ਉਪਕਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕੁ ਸਾਮ ਗਹੀ ਦਰਬਾਰੀ ॥ ੩ ॥
ਦੀਨ ਦਿਆਲਿ ਅਕਾਲ ਕਹਾ ਇਵ ਨਾਨਕ ਪੰਥ ਪਰੇ ਨਰ ਨਾਰੀ ॥
ਕਾਨਿ ਕਟੀ[5] ਜਮਕੰਕਰ ਕੀ ਤਿਸੁ ਪੂਛਤਿ ਨ ਧ੍ਰੰਮਰਾਇ ਲਿਖਾਰੀ ॥
ਏਕ ਘਟੀ ਹਰਿ ਜਾਪੁ ਦਯੌ ਤਦਿ ਪਾਪ ਕਟੇ ਕਈ ਕੋਟਿ ਅਪਾਰੀ ॥
ਵਾਹਗੁਰੂ ਗੁਰ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੪ ॥
ਅੰਤਰਿ ਬਾਹਰਿ ਏਕੁ ਨਿਹਾਰ ਦ੍ਵੈਤਿ ਸਣੇ ਭ੍ਰਮ ਭੀਤ ਬਿਡਾਰੀ ॥
ਕਾਮ ਕ੍ਰੋਧ ਲੋਂ ਆਦਿ ਸਮਗ੍ਰੀ ਸੋ ਸਭ ਬ੍ਰਹਮ ਬੈਸੰਤਰ[6] ਜਾਰੀ ॥
ਆਠ ਹੀ ਅੰਗ ਉਲੰਘਤ ਜੋਗ ਕੇ[7] ਜਾਇ ਲਗੀ ਤੁਰੀਆ ਪਦ ਤਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕਿ ਸਾਮ ਗਹੀ ਦਰਬਾਰੀ ॥ ੫ ॥
ਗਜਾਨੁ ਸਦਾ ਗੁਰ ਕੈ ਮੁਖ ਸੋਭਤ ਧਜਾਨ ਕੀ ਧਾਰ ਸਦਾ ਚਖ ਧਾਰੀ ॥
ਨਾਮੁ ਸਦਾ ਰਸਨਾ ਰਟਤੀ ਹਰਿ ਬੱਛ[8] ਬਿਖੈ ਬਸਹੈ ਬਨਿਵਾਰੀ ॥
ਜੋ ਲੜਿ ਆਇ ਲਗੀ ਉਧਰੀ ਸਭ ਭੌਜਲ[9] ਤੇ ਗਹਿ ਪਾਰ ਉਤਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੬ ॥
ਸਦਾ ਸਿਵ[10] ਸੀਲ ਸੰਤੋਖੁ ਖਿਮਾ ਘਟ ਔਰੁ ਦਯਾ ਉਪਕਾਰ ਕੀ ਬਾਨਕੁ[11] ॥
ਨੈਕੁ ਕਰੀ ਸੁਭ ਦਿਸਟ ਜਿਸੈ ਪਰ ਮਾਨਸ ਤੇ ਸੁਰੁ[12] ਹੋਇ ਅਚਾਨਕੁ ॥
ਬਾਕ ਬਿਚਾਰ ਬਸੈ ਜਿਸ ਕੈ ਘਟ ਵਾਂਝੁ ਬਿਖੇ ਬਿਖੁ ਹੋਇ ਅਭਾਨਕ[13] ॥
ਔਰੁ ਤੋ ਸੰਤ ਸਬੈ ਸੁਭ ਹੈ ਦਰਬਾਰੀ ਕੇ ਉਰ ਹੈ ਗੁਰੁ ਨਾਨਕੁ ॥ ੭ ॥
ਤੀਨ ਗੁਨਾ ਕੀ ਉਪਾਧ ਤਜੀ ਅਰੁ ਸਾਧ ਲਈ ਨਵਧਾ ਬ੍ਰਹਮ ਗਜਾਨਕ ॥
ਨਵਸਤ ਕਲਾ ਜਿਸੁ ਕੈ ਘਟ ਮੈ ਖੱਟ ਲੱਖਣ ਸੌ ਜੋਊ ਹੈ ਭਗਵਾਨਕ ॥
ਮੈ ਮਮਤਾ ਮਦ ਮੋਹੁ ਨਹੀ ਜਿਸੁ ਕੰਚਨੁ ਲੋਹੁ ਸੁ ਏਕ ਸਮਾਨਕ ॥
ਲੱਛਨ ਹੈਨਿ ਬਤੀਸ ਜਿਸੈ ਮਹਿ ਸੋ ਦਰਬਾਰੀ ਯਕੋ ਗੁਰੁ ਨਾਨਕ ॥ ੮ ॥

---

**1.** ਦੋਵੇਂ ਹੱਥ ਜੋੜ ਕੇ **2.** ਦਇਆ ਦੇ ਸਮੁੰਦਰ ਨੇ **3.** ਦਇਆ ਕਰਕੇ **4.** ਤਿੰਨੇ ਰੋਗ ਸਮਾਪਤ ਕੀਤੇ **5.** ਈਣ, ਦਬਾਉ ਖਤਮ ਕਰ ਦਿੱਤਾ **6.** ਗਿਆਨ ਦੀ ਅੱਗ ਵਿੱਚ **7.** ਜੋਗ ਸਾਧਨਾ ਦੇ ਅੱਠ ਅੰਗ, ਵੇਖੋ ਅੰਤਿਕਾ ਦੂਸਰੀ **8.** ਹਿਰਦਾ ਮਨ **9.** ਸੰਸਾਰ ਸਮੁੰਦਰ **10.** ਕਲਿਆਣ **11.** ਰਚਨਾ **12.** ਦੇਵਤਾ **13.** ਹੋਂਦ ਨਾ ਹੋਣੀ

ਕੋਊ ਰਖਾਵਤਿ ਸੀਸ ਜਟਾ ਨਖ ਅੰਗ ਬਿਭੂਤਿ ਬਨਾਇ ਭਯਾਨਕ ॥
ਕੋਊ ਕਥਰਤਿ ਰਖਾਇ ਇਕਾਦਸ ਕੋਊ ਬਤਾਵਤਿ ਤੀਰਥਿ ਜਾਨਕਿ ॥
ਏਕੁ ਹੀ ਨਾਮੁ ਦਿਢਾਇ ਕਰੈ ਗਤਿ ਸੋ ਦਰਬਾਰੀ ਧਕੋ ਗੁਰ ਨਾਨਕ ॥ ੯ ॥

**ਕਬਿਤ ॥**

ਐਸੇ ਗੁਰਦੇਵ ਜੂਕੈ ਪਾਦੁ ਪੈ ਲਗਾਂਊਂ ਸੀਸ ਦੋਊ ਕਰ ਜੋਰ ਮੁਖਿ ਬੇਨਤੀ ਉਚਾਰੀਯੇ ॥
ਜਾ ਕੈ ਪਰਸਾਦਿ ਅਨਸਾਦ ਬਾਦ[1] ਛੁਟੈ ਔਰੁ ਆਸ ਤਿਆਗ ਕੰਜ ਪਾਦ[2] ਉਰ ਧਾਰੀਯੇ ॥
ਜਾਕੀ ਓਟ ਛੋਟ ਹੋਤ ਸੂਰ ਸੁਤ ਤ੍ਰਾਸ ਮਿਟੈ ਤਾ ਹੀ ਕੀ ਓਟ ਲੀਜੈ ਆਪ ਕੌ ਉਬਾਰੀਯੇ ॥
ਐਸੇ ਗੁਰਦੇਵ ਜੁ ਕੈ ਵਾਰੀ ਦਰਬਾਰੀ ਦਰਸ ਜਾ ਕੈ ਤੀਨੋ ਤਾਪ ਅਘ ਔਘ[3] ਕੌ ਬਿਡਾਰੀਯੇ ॥ ੧੦ ॥
ਮੇਰ ਹੂੰ ਕੇ ਤੀਰ[4] ਤਿਨੁ ਕਾਂਤਹੂੰ ਨ ਕ੍ਾਂਤਿ ਪਾਇ[5] ਤਾਹੂ ਢਿਗ ਬਾਰੂ ਕਨੁ[6] ਕਾਹੂਨ ਸੁਹਾਇ ਹੈ ॥
ਭਾਂਨ ਬਿਦਮਾਨ ਦੀਪ[7] ਬੂੰਦ ਨਿਧ[8] ਹੂੰ ਸਮੀਪ ਚਾਂਦ[9] ਹੂਕੋ ਚਾਂਦ ਕਹੁ ਦੋਤ ਕੀ[10] ਕਹਾਇ ਹੈ ॥
ਅਸੁ ਰੋਮ[11] ਧਾਤੁ ਜਿਨ ਤਾਹਿ ਮਿਤਿ ਪਾਤ[12] ਔਰ ਜੈਸੇ ਨਭ ਮਾਹਿ ਖਗ[13] ਨਾਹਿ ਪਾਰੁ ਪਾਇ ਹੈ ॥
ਐਸੇ ਗੁਰਦੇਵ ਤੋਹਿ ਮਹਾਂਮੰਦ[14] ਮਤਿ ਮੋਹਿ ਨੀਚੁ ਦਰਬਾਰੀ ਕਹੁ ਕੈਸੇ ਗੁਨ ਗਾਇ ਹੈ ॥ ੧੧ ॥

**ਇੰਦਵ ਛੰਦ ॥**

ਕੌਨ ਸੀ ਭੇਟ ਧਰੌ ਗੁਰ ਆਗੇ ॥ ਆਰ ਭਟੀ[15] ਜਿਤਨੀ ਹਰਿ ਕੀ ਇਸੁ ਮੈ ਮੁਝ ਨਾਹਨ ਲਾਇਕ ਲਾਗੈ ॥
ਮਾਇਕ ਦ੍ਰਿਸ ਪਦਾਰਥ ਜੇਤਕ ਜਾਨ ਮਿਥਿਆ ਗੁਰਦੇਵ ਤਿਆਗੈ ॥
ਚਾਰ ਪਦਾਰਥ ਸਿਧ ਦਸਾ ਅਠ[16] ਲਾਰ ਫਿਰੈ ਗੁਰ ਹੋਹਿ ਨ ਆਗੈ ॥
ਬੇਪਰਵਾਹੁ ਅਚਾਹੁ[17] ਸਦਾ ਗੁਰੁ ਕੌਨ ਸੀ ਭੇਟ ਧਰੌ ਗੁਰ ਆਗੈ ॥ ੧੨ ॥
ਕੌਨ ਸੁ ਵੈਦੁ ਕਹੌ ਗੁਰ ਜੇਹਾ ॥ ਔਖਧੁ ਨਾਮੁ ਲਗਾਇ ਕਟੇ ਦੁਖ ਮੈ ਮਮਤਾ[18] ਕਟ ਕੈ ਸੁਧ ਦੇਹਾ ॥
ਬਾਂਛ ਮਿਟਾਇ ਅਬਾਂਛ[19] ਕਰੇ ਗੁਰੁ ਕੰਚਨੁ ਲੋਹੁ ਬਰਾਬਰ ਖੇਹਾ ॥
ਬਾਂਹ ਗਹੇ ਜਿਸੁ ਕੀ ਕਰ ਮੈ[20] ਗੁਰੁ ਨਾਰ ਨਿਹਾਰ ਦੈ ਰਾਮ ਸਨੇਹਾ ॥
ਆਵਨ ਜਾਨ ਤੇ ਰਾਖ ਲਏ ਜਨ ਹੈ ਗੁਰਦੇਵ ਥੇ ਔਖਧੁ ਏਹਾ ॥ ੧੩ ॥
ਕੌਨੁ ਕਹੌ ਗੁਰ ਜੇਵਡੁ ਦਾਤਾ ॥ ਨਾਮੁ ਜਪਾਇ ਕੈ ਗਿਆਨੁ ਦਿਢਾਇ ਬਿਗਜਾਨੁ ਕਰੇ ਖਿਨ ਮੈ ਸੁਰ ਗਜਾਤਾ ॥
ਧਜਾਨੁ ਬਤਾਇ ਦ੍ਵੈ ਘਟਿ[21] ਭੀਤਰਿ ਊਚ ਨੀਚ ਕਰੇ ਬਿਖਯਾਤਾ ॥
761.ਅ ਪਸੁ ਪ੍ਰੇਤ ਤੇ ਮਾਨਸ ਦੇਵ ਕ / ਰੇ ਗੁਰਦੇਵ ਸਮਾਨ ਨਹੀਂ ਪਿਤ ਮਾਤਾ ॥
ਰੂਪ ਤੇ ਕਾਢਿ ਖਲਾਸੁ ਕਰੇ ਗੁਰ ਕੌਨ ਕਹੌ ਗੁਰ ਜੇਵਡ ਦਾਤਾ ॥ ੧੪ ॥
ਕੌਨੁ ਕਹੌ ਗੁਰ ਜੇਵਡ ਸੂਰਾ ॥ ਦੂਰਿ ਕਰੀ ਦੁਬਿਧਾ ਦਲ ਦ੍ਵੈਤਿ[22] ਕਾ ਭ੍ਰਮ ਕੀ ਭੀਤ ਕਰੀ ਚਕਚੂਰਾ ॥
ਕਾਮ ਕ੍ਰੋਧ ਹਤੇ[23] ਲਬ ਮੋਹ ਅਹੰਕਾਰ ਬਿਡਾਹਰਨੀ ਇਨਿ ਹੂਰਾ ॥
ਗਜਾਨ ਕੇ ਬਾਨ ਕਮਾਨ ਧਿਆਨ ਨੀਸਾਨ ਲਗਾਇ ਭਯਾ ਗੁਰੁ ਪੂਰਾ ॥
ਬਾਂਹਿ ਗਹੇ ਜਿਸੁ ਕੀ ਨ ਛਡੇ ਫਿਰਿ ਕੌਨੁ ਕਹੌ ਗੁਰੁ ਜੇਵਡ ਸੂਰਾ ॥ ੧੫ ।
ਕੌਨੁ ਕਹੌ ਗੁਰ ਜੇਵਡੁ ਤਾਰੂ ॥ ਨਾਂਉ ਕੀ ਨਾਉ[24] ਧਰੀ ਭਵਸਾਗਰ ਜਾਇ ਲਗੀ ਤਿਸੁ ਪਾਰੁ ਉਤਾਰੂ ॥
ਪਾਪ ਮਿਟਾਇ ਪੁਨੀਤੁ ਕਰੇ ਹਰਿ ਨਾਮੁ ਜਪਾਇ ਕਰੇ ਭਵ ਪਾਰੂ ॥
ਖੇਵਟੁ[25] ਔਰੁ ਨਹੀਂ ਭਵਸਾਗਰ ਤਾਰ ਸਕੈ ਜੋ ਅਥਾਹੁ ਅਤਾਰੂ[26] ॥
ਨਾਨਕ ਦਾਸਨ ਦਾਸੁ ਕਹੈ ਅਬ ਕੌਨੁ ਕਹੌ ਗੁਰੁ ਜੇਵਡ ਤਾਰੂ ॥ ੧੬ ॥

1. ਹੋਰ ਸੁਆਦ ਅਤੇ ਲੜਾਈ ਝਗੜਾ 2. ਕਮਲ (ਕੰਜ) ਜੈਸੇ ਚਰਨ 3. ਪਾਪਾਂ ਦੇ ਵਹਿਣ 4. ਪਰਬਤ ਕਿਨਾਰੇ 5. ਚੰਦਰਮਾ ਪਾਰ ਨਹੀਂ ਪਾ ਸਕਦਾ 6. ਰੇਤ ਦੇ ਕਿਣਕੇ 7. ਸੂਰਜ 8. ਬੂੰਦ, ਸਾਗਰ ਦੇ 9. ਚੰਦਰਮਾ ਤੇ ਚਾਂਦਨੀ 10. ਦੋ ਦੋ 11. ਘੋੜੇ ਦੇ ਵਾਲ 12. ਪੱਤੇ 13. ਪੰਛੀ 14. ਮਹਾਂ ਮੂਰਖ 15. ਪੂਜਾ ਦਾ ਸਾਮਾਨ 16. ਅਠਾਰਾਂ ਸਿੱਧੀਆਂ 17. ਬਿਨਾ ਇੱਛਾ ਤੋਂ 18. ਮੋਹ 19. ਨਿਰਇੱਛਤ 20. ਹੱਥ ਵਿੱਚ ਫੜੇ (ਗਹੇ) 21. ਦੋ ਘੜੀਆਂ ਵਿੱਚ 22. ਈਰਖਾ ਦੀ ਸੈਨਾ ਦਾ, ਦੋ ਦਾ ਭਾਵ 23. ਨਾਸ਼ ਕੀਤੇ 24. ਨਾਮ ਦੀ ਨੌਕਾ 25. ਮਲਾਹ 26. ਜੋ ਤਰਨ ਨਾ ਜਾਣੇ

ਕੌਨੁ ਕਹੌ ਗੁਰ ਜੇਵਡੁ ਸੁਆਮੀ ॥ ਦੇਵਨ ਕਾ ਅਰੁ ਭੂਤਨ ਕਾ ਕਰੁ[1] ਮੇਟਿ ਕਰੇ ਗੁਰੁ ਆਪਨ ਸਾਮੀ ॥
ਕਾਗਦ ਫਾਰ ਸਟੇ ਜਮਕੰਕਰ ਆਪ ਕਰੇ ਗੁਰਦੇਵ ਇਨਾਮੀ ॥
ਕੌਨੁ ਬਲਾਇ ਸਕੈ ਗਹਿ ਬਾਹਿ ਜੁ ਨਾਨਕ ਦੇਵ ਭਰੇ ਜਿਸੁ ਹਾਮੀ ॥
ਕੋਇ ਨ ਜਾਨਤ ਕੋਇ ਨ ਮਾਨਤ ਸੋ ਗੁਰ ਕੌ ਮਿਲ ਹੋਵਤਿ ਨਾਮੀ[2] ॥ ੧੭ ॥
ਕੌਨ ਕਹੌ ਗੁਰੁ ਜੇਵਡੁ ਰਾਜਾ ॥ ਜੋ ਗੁਰੁ ਹੱਦ ਨ ਸੱਦ ਸਕੈ ਜਮੁ ਪੂਰਨ ਹੋਹਿ ਸਬੈ ਜਨ ਕਾਜਾ ॥
ਪੰਚ ਪੰਚੀਸ[3] ਕੌ ਜੀਤ ਚਢੇ ਗਢ ਬਾਜਤ ਸਬਦੁ ਅਨਾਹਦੁ ਵਾਜਾ[4] ॥
ਜੀਤ ਲਏ ਸੱਤ੍ਰਸਬ ਹੀ ਗੁਰ ਹੈ ਸਬ ਕੈ ਸਿਰਿ ਪੈ ਸਿਰਿਤਾਜਾ ॥
ਨਾਨਕ ਦਾਸਨ ਦਾਸੁ ਕਹੈ ਗੁਰਦੇਵ ਭਯੋ ਸਿਰਿ ਰਾਜ ਧਿਰਾਜਾ ॥ ੧੮ ॥
ਕੌਨੁ ਕਹੌ ਗੁਰ ਜੇਵਡੁ ਸਾਹਾ ॥ ਦੇਤ ਉਧਾਰ ਨ ਲੇਤ ਕਛੂ ਗੁਰੁ ਜਾਮਨੁ ਏਕ ਪ੍ਰੇਮ ਵਿਸਾਹਾ ॥
762.ੳ ਨਾਮ ਕੀ ਖੇਪ[5] ਆਮ ਅਡੋਲ ਅਮੋ / ਲਕ ਹਾਰ ਨ ਆਵਤ ਲੇਵਤ ਲਾਹਾ ॥
ਲੇਤ ਛਡਾਇ ਦਯਾ ਕਰਿ ਕੈ ਗੁਰੁ ਕਾਟਤ ਹੈ ਜਮਕੰਕਰ ਫਾਹਾ ॥
ਨਾਨਕ ਦਾਸਨ ਦਾਸੁ ਕਹੈ ਅਬ ਕੌਨ ਕਹੌ ਗੁਰ ਜੇਵਡ ਸਾਹਾ ॥ ੧੯ ॥
ਕੌਨੁ ਕਹੌ ਗੁਰ ਸੌ ਉਪਕਾਰੀ ॥ ਜਾਨ ਗਰੀਬ ਕਰੇ ਕਰਨਾ ਗੁਰੁ ਭੌਜਲ ਤੇ ਗੁਰੁ ਲੇਤ ਨਿਕਾਰੀ ॥
ਜਸੌ ਸੁਪਨੇ ਦੁਖੁ ਪਾਵਤਿ ਥੋ ਨਰੁ ਟੇਰ ਜਗਾਇ ਕਰੇ ਸੁਖੁ ਭਾਰੀ ॥
ਦੈ ਉਪਦੇਸ ਬੰਧਾਵਤਿ ਧੀਰਜੁ ਭ੍ਰਮ ਕੀ ਭੀਤਿ ਗਿਰਾਇ ਦਿਖਾਰੀ ॥
ਵਾਹੁ ਗੁਰੂਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੨੦ ॥
ਕੌਨੁ ਕਹੌ ਗੁਰ ਜੇਵਡ ਗਜਾਨੀ ॥ ਮੱਤ ਅਡੋਲ ਨ ਡੋਲ ਸਕੈ ਦੁਖ ਔ ਸੁਖ ਕੀ ਪਰਵਾਹ ਨ ਮਾਨੀ ॥
ਕੰਚਨ ਲੋਹ ਬਰਾਬਰਿ ਹੈ ਰਜ ਅੰਮ੍ਰਿਤੁ ਗਾਰਲ[6] ਸੁ ਏਕ ਸਮਾਨੀ ॥
ਬ੍ਰਹਮ ਚੰਡਾਲ ਕਰੀ ਕਟਕੀ[7] ਤ੍ਰਿਣੁ ਔਰ ਸੁਮੇਰ ਮੈ ਬ੍ਰਹਮੁ ਪਛਾਨੀ ॥
ਹਾਨ ਨ ਲਾਭ ਸਮਾਨ ਭਏ ਸਭੁ ਕੌਨ ਕਹੌ ਗੁਰ ਸੌ ਬ੍ਰਹਮ ਗਜਾਨੀ ॥ ੨੧ ॥
ਕੌਨ ਕਹੌ ਗੁਰ ਕੀ ਵਡਿਆਈ ॥ ਪਾਰਸ ਤੇ ਅਰੁ ਪਰਮਲ ਤੇ ਅਤ ਚੰਦ੍ਰ ਸੂਰਜ ਤੇ ਅਧਿਕਾਈ ॥
ਆਪ ਸਮਾਨ ਕਰੇ ਗੁਰ ਸੇਵਕ ਦੀਪਕ ਕੌ ਜਿਵ ਦੀਪ ਲਗਾਈ ॥
ਜਾਇ ਮਿਲੈ ਸਲਤਾ ਜਿਵ ਗੰਗ ਸੰਗੁ ਸੁ ਗੰਗ ਹੀ ਹੋਇ ਨ ਜਾਇ ਕਢਾਈ ॥
ਹੌ ਬਲਿਹਾਰ ਸਦਾ ਗੁਰ ਤੇ ਅਬ ਕੌਨੁ ਕਹੌ ਗੁਰ ਕੀ ਵਡਿਆਈ ॥ ੨੨ ॥

**ਮਨਹਰ ਛੰਦ ॥**

ਐਸੇ ਗੁਰਦੇਵ ਜੂਕੌ ਮੇਰੌ ਨਿਮਸਕਾਰ ਹੈ ॥
ਵੈਰੁ ਹੀ ਨਾ ਵਾਦੁ ਜਾ ਕੈ, ਝਗਰੁ ਨ ਬਿਬਾਦੁ ਤਾ ਕੈ ਏਕੁ ਹੀ ਸਮਾਦੁ ਸਦਾ ਨਾਮ ਕੋ ਉਚਾਰ ਹੈ ॥
ਸਬ ਹੀ ਸਮਾਨ ਜਾ ਕੈ ਕਾ ਨਹੀ ਨਾ ਮਾਨ ਤਾ ਕੈ ਮਾਨ ਤੇ ਅਮਾਨ ਸਦਾ ਬ੍ਰਹਮ ਕੌ ਬਿਚਾਰ ਹੈ ॥
ਰਿਧਿ ਔਰ ਸਿਧ ਦਾਸੀ ਕਲਾ ਖੋੜਸ[8] ਪ੍ਰਕਾਸੀ ਦੇਤ ਗੁਰੁ ਸੇਵਕ ਕੌ ਪਦਾਰਥ ਜੋ ਚਾਰ ਹੈ ॥
762.ਅ ਜਨੁ ਕਹੈ ਦਰਬਾਰੀ ਸਦਾ ਸਦਾ ਬਲਿਹਾਰੀ ਅਬ ਐਸੇ ਗੁਰਦੇਵ ਜੂ ਕੌ ਮੇਰੌ ਨਮ / ਸਕਾਰ ਹੈ ॥੨੩ ॥
ਸੋਈ ਗੁਰਦੇਵ ਜਾ ਕੌ ਕਾਹੂ ਕੀ ਨ ਕਾਨ[9] ਹੈ ॥
ਲੈਨ ਕੀ ਨ ਕਾਂਛ[10] ਮਨਿ ਮਾਨ ਕੀ ਨ ਬਾਛੁ[10] ਸਬ ਰਾਜ ਅਰੁ ਰੰਕ ਜਾਕੈ ਏਕ ਹੀ ਸਮਾਨ ਹੈ ॥
ਬਾਢ ਹੀ ਨ ਘਾਟ ਕੋਊ ਊਜੁ ਹੀ ਨ ਨੀਚੁ ਜਾਨੈ ਦ੍ਰਿਸਟ ਅਨਦ੍ਰਿਸਟ ਏਕ ਬ੍ਰਹਮ ਕੀ ਪਛਾਨ ਹੈ ॥
ਦੇਖਤਿ ਧਜਾਨੁ ਸਬ ਬੋਲਤਿ ਗਜਾਨੁ ਮੁਖਿ ਸੁਨੈ ਸੁਭ ਬਾਕ ਨਾਮੁ ਕਾਨ ਕਰਨੋ ਕੀ ਖਾਨ ਹੈ ॥
ਜਨੁ ਕਹੈ ਦਰਬਾਰੀ ਗੁਰ ਵਿਟੋ ਬਲਿਹਾਰੀ ਸਦਾ ਸੋਈ ਗੁਰਦੇਉ ਜਾ ਕੌ ਦੂਸਰੀ ਨ ਕਾਨ ਹੈ ॥ ੨੪ ॥

---

1. ਦੇਵਤਿਆਂ ਤੇ ਭੂਤਾਂ ਦਾ ਹੱਥ 2. ਮਸ਼ਹੂਰ, ਨਾਮਵਰ 3. ਕਾਮ, ਕ੍ਰੋਧ ਆਦਿਕ ਪੰਜ ਅਤੇ ਉਨ੍ਹਾਂ ਦੀਆਂ ਪੰਜ ਪੰਜ ਪ੍ਰਕਿਰਤੀਆਂ (ਪਚੀਸ) 4. ਅਨਹਦ ਸ਼ਬਦ 5. ਵਸਤੂ 6. ਜ਼ਹਿਰ 7. ਹਾਥੀ (ਕਰੀ) 8. ਕੀੜੀ (ਕਟਿਕੀ) 9. ਗਰਜ਼, ਇੱਛਾ 10. ਵਾਸ਼ਨਾ

**ਕਬਿਤ ॥**

ਕੋਊ ਦੇਤੁ ਧਨੁ ਧਾਮੁ ਕੋਊ ਦੇਤੁ ਪੂਤ ਬਾਮ[1] ਕੋਊ ਦੇਤੁ ਰਾਜੁ ਸਾਜੁ ਅੰਤ ਨ ਸਵੰਤ ਹੈ ॥
ਕੋਊ ਦੇਤ ਰਿਧਿ ਸਿਧਿ ਕੋਊ ਦੇਤ ਨਵੇ ਨਿਧਿ ਕੋਊ ਦੇਤੁ ਭੋਗੁ ਆਊ ਅੰਤੁ ਜਮਹੰਤੁ ਹੈ ॥
ਕੋਊ ਦੇਤੁ ਸੁਰਗ ਲੋਕੁ ਕੋਊ ਦੇਤ ਕੋਊ ਥੋਕ ਭੋਗ ਭੋਗ ਫਿਰਿ ਦੋਜਕ ਜਲੰਤ[2] ਹੈ ॥
764.ੳ ਜਨ ਕਹੈ ਦਰਬਾਰੀ ਗੁਰਦੇਵ ਵਿਟੋਂ ਵਾਰੀ / ਦਾਨ ਦੇਵੈ ਏਕੁ ਨਾਮੁ ਜਾ ਕਾ ਅੰਤ ਨ ਅਨੰਤ ਹੈ ॥੨੫ ॥
ਜੈਸੇ ਰਸਾਇਨੀ[3] ਰਸਾਇਨੁ ਬਨਾਇ ਜਾਨੈ ਬੂਟੀ ਰਸੁ ਪਾਇ ਕਰਿ ਕਰੇ ਚਾਂਦੀ ਕਲੀ ਤੇ ॥
ਦੀਪਕ ਤੇ ਦੀਪਕੁ ਲਗਾਇ ਕੈ ਜਗਾਵੈ ਜੋਤਿ ਪਾਰਸੁ ਛੁਹਾਇ ਕਰੇ ਸੋਨਾ ਲੋਹ-ਡਲੀ ਤੇ ॥
ਭ੍ਰਿਗੀ ਕ੍ਰੀਟ ਕੌ ਪਲੱਟ ਕਰਿ ਕਰੇ ਨਿਜ ਰੂਪ ਜੈਸੇ ਬਾਰਨੀ[4] ਜੁ ਪਰੈ ਗੰਗ ਗੰਗ ਹੋਇ ਚਲੀ ਤੇ ॥
ਜਨੁ ਕਹੈ ਦਰਬਾਰੀ ਗੁਰ ਐਸੋ ਪਰਉਪਕਾਰੀ ਮਾਣਸ ਤੇ ਦੇਵ ਪੂਜ ਕਰੇ ਜਗ ਬਲੀ ਤੇ ॥ ੨੬ ॥
ਜੈਸੇ ਕੋਊ ਮੰਤ੍ਰੀ ਸੁ ਮੰਤ੍ਰਨ ਸੌਂ ਕਾਢੈ ਭੂਤੁ ਤੈਸੇ ਗੁਰਦੇਵ ਭ੍ਰਮ ਭੂਤ ਕੌ ਨਿਕਾਰਤਾ ॥
ਜੈਸੇ ਕੋਊ ਗਾਰੜੂ[5] ਉਤਾਰੇ ਬਿਖੁ ਨਾਗ ਕੇਰੀ ਤੈਸੇ ਗੁਰਦੇਵ ਬਿਖੁ ਤ੍ਰਿਸਨਾ ਉਤਾਰਤਾ ॥
ਜੈਸੇ ਕੋਊ ਵੈਦੁ ਜੋਰ ਔਖਧੀ ਮਿਟਾਵੈ ਰੋਗੁ ਤੈਸੇ ਗੁਰਦੇਵ ਹੌਮੈ ਰੋਗੁ ਕਾਟਿ ਡਾਰਤਾ ॥
ਜਨੁ ਕਹੈ ਦਰਬਾਰੀ ਗੁਰੁ ਐਸੋ ਪਰਉਪਕਾਰੀ ਕਰ ਸੇਵਕ ਅਰੋਗੁ ਭਵਸਿੰਧ ਤੇ ਉਤਾਰਤਾ ॥ ੨੭ ॥
ਸੋਨੇ ਕੌ ਸੁਨਾਰੁ ਘਢਿ ਭੂਖਨ ਬਨਾਵੈ ਖੂਬ ਊਪਰ ਜਰਾਉ[6] ਕਰਿ ਘਨੀ ਸੋਭਾ ਪਾਵਤਾ ॥
ਲੋਹੇ ਕੋ ਲੁਹਾਰ ਸਾਧ ਆਰਸੀ[7] ਬਨਾਵੈ ਸੋਧ ਐਸੇ ਕੈ ਸਵਾਰੀ ਮਧ ਆਪਿ ਦਿਸਟਾਵਤਾ ॥
ਸਿਲਪੀ ਪਖਾਣੁ[8] ਫੋੜਿ ਮੂਰਤਿ ਬਨਾਇ ਦੇਵ ਦੇਵਲ[9] ਮੈ ਰਾਖ ਲੋਕੁ ਦੇਖਿ ਸੀਸ ਨਿਜਾਵਤਾ ॥
ਜਨੁ ਕਹੈ ਦੁਬਾਰੀ ਗੁਰ ਐਸੋ ਉਸਤਾਦਿਕਾਰੀ ਮਾਣਸ ਤੇ ਦੇਵਤੇ ਕਰਿ ਦਿਖਲਾਵਤਾ ॥ ੨੮ ॥

**ਮਨਹਰ ਛੰਦ ॥**

ਗੁਰ ਕੀ ਉਪਮਾ ਸ੍ਰੇਸਟਿ ਹੈ ਗੁਪਾਲ ਤੇ ਗੁਪਾਲ ਜੀਉ ਪਾਇ ਮਾਥਾ ਮੋਹਿ ਸੌਂ ਲਗਾਇ ਦੀਏ ॥
ਗੁਰ ਜੂ ਛਡਾਇ ਲੀਏ ਮੋਹਿ ਮਾਯਾ ਜਾਲ ਤੇ ॥
ਗੋਪਾਲ ਜੋਊ ਸਾਜੇ ਜੀ ਜਾਂਹਿ ਜੂਨੀ ਨ੍ਰਕਿ ਮਾਂਹਿ ਗੁਰੂ ਕੇ ਨਿਵਾਜੇ ਜਨ ਬਚੇ ਜਮਕਾਲ ਤੇ ॥
ਗੁਪਾਲ ਦੀਏ ਗਰਭ ਮਾਹਿ ਆਇ ਜਾਇ ਦੁਖੀ ਭਏ ਗੁਰ ਉਪਦੇਸ ਕਢਿ ਲੀਏ ਹੈ ਜੰਜਾਲ ਤੇ ॥
ਜਨੁ ਕਹੈ ਦਰਬਾਰੀ ਔਰੁ ਕਹੌ ਕੀ ਬਨਾਇ ਕਰਿ ਗੁਰ ਕੀ ਤੋ ਸੋਭਾ ਨੀਕੀ ਸੀ ਗੁਪਾਲ ਤੇ ॥ ੨੯ ॥
ਗੁਰ ਕੀ ਤੋ ਵਡੀ ਵਡਿਆਈ ਭਗਵਾਨ ਤੇ ॥
ਭਗਵਾਨ ਭੌ[10] ਦੀਆ ਹੈ ਭਵਾਇ ਕੈ ਭਵਾਲੀ ਗੁਰਦੇਵ ਰਖਿ ਲੀਆ ਜਨੁ ਅੰਧ ਅਗਿਆਨ ਤੇ ॥
ਭਗਵਾਨ ਕੇ ਉਪਾਇ ਨਰ ਭਗਤਿਹੀਨ ਭਏ ਗੁਰਦੇਵ ਜੋ ਲਗਾਇ ਭਗਤਿ ਭਏ ਸਾਵਧਾਨ ਤੇ ॥
ਭਗਵਾਨੁ ਜੋ ਉਪਾਏ ਜੀਯ ਜਾਤ ਹੈ ਰਸਾਤਲ[11] ਕੋ ਗੁਰੂ ਜੋ ਬਚਾਏ ਜਿਨ ਗਿੜੇ ਨਿਜ ਥਾਨ ਤੇ ॥
ਜਨੁ ਕਹੈ ਦਰਬਾਰੀ ਹੌਂ ਸਦਕੇ ਬਲਿਹਾਰੀ ਗੁਰ ਕੀ ਤੋ ਵਡੀ ਵਡਿਆਈ ਆਈ ਭਗਵਾਨ ਤੇ ॥ ੩੦ ॥

**ਕਬਿਤੁ ॥**

ਸੇਵਕੁ ਸਰਾਫ ਕੇਰਾ ਸਾਰ ਜਾਨੈ ਸੁਇਨੇ ਕੀ ਕਪਰਾ ਕੀ ਰੌਸ ਜਾਨੈ ਜਾਇ ਜੋ ਬਜਾਜ ਕੈ ॥
764.ਅ ਜੌਹਰੀ ਕੌ ਜਨ ਜੋਈ ਹੀਰਾ ਕੀ ਪਛਾਨ ਜਾਨੈ ਬਜੰਤ੍ਰੀ ਕੈ ਜਾਇ ਸੀਖੇ ਜਾਨੈ ਸੁਰ / ਸਾਜੁ ਕੈ ॥
ਵੈਦ ਢਿਗਿ ਬੈਠੇ ਜੋਊ ਜਰੀ ਕੀ ਪਛਾਨ ਜਾਨੈ ਧਮਨੀ[12] ਗਿਜਾਨੁ ਜਾਨ ਜਾਂਹਿ ਰੋਗ ਭਾਜ ਕੇ ॥
ਜਨੁ ਕਹੈ ਦਰਬਾਰੀ ਗੁਰਦੇਵ ਜੀ ਤੇ ਵਾਰੀ ਜੋਊ ਗੁਰਦੇਵ ਦੇਖੇ ਗੁਨ ਗਾਵੈ ਮਹਾਂਰਾਜ ਕੈ ॥ ੩੧ ॥

---

1. ਇਸਤਰੀ, ਪਤਨੀ 2. ਨਰਕ ਵਿੱਚ ਜਲਦੇ 3. ਵੈਦ 4. ਪਾਣੀ, ਜਲ 5. ਸੱਪ ਦੀ ਜ਼ਹਿਰ ਉਤਾਰਨ ਵਾਲਾ 6. ਜੜਾਈ ਕਰਕੇ 7. ਮੁੰਦਰੀ, ਅੰਗੂਠੇ ਵਿੱਚ ਪਹਿਨਣ ਵਾਲੀ ਜਿਸ ਵਿੱਚ ਸ਼ੀਸ਼ਾ ਜੜਿਆ ਹੁੰਦਾ ਹੈ 8. ਪੱਥਰ 9. ਮੂਰਤੀ 10. ਭੈ ਡਰ 11. ਨਰਕ 12. ਨਾੜੀ

**ਸਵੈਯਾ ॥**

ਵਾਹੁਗੁਰੂ ਗੁਰੂ ਦੇਵ ਦਯਾ ਨਿਧਿ ਦੀਨ ਦਿਆਲ ਸਦਾ ਸੁਖਿਦਾਈ ॥
ਸੰਕਟਿ ਕਾਟਿ ਕਰੇ ਜਨ ਕੌ ਸੁਖ ਸੇਵਕ ਕੇ ਗੁਰ ਸੰਗਿ ਸਹਾਈ ॥
ਸੇਵਕ ਸੀਸ ਸਿਰੀ ਗੁਰੁ ਸਾਹਿਬੁ ਆਨ ਕੀ ਆਂਨ ਨ ਕਾਨ ਮਿਟਾਈ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਆਇ ਗਹੀ ਸਰਨਾਈ ॥ ੩੨ ॥
ਅਭੇ ਰਾਮ ਕੋ ਨਾਮੁ ਅਮੀ ਸੁਖਿਧਾਮ ਸੁ ਰਾਮੁ ਰਟੌ ਸਦ ਹੀ ਰਸਨਾ ॥
ਜਮਧਾਂਮ ਕੋ ਕਾਂਮੁ ਨ ਕੋ ਤਿਨ ਕਾ ਅਭੇ ਰਾਮੁ ਰਿਦੇ ਜਿਨ ਕੇ ਬਸਨਾ ॥
ਅਭੇ ਰਾਮ ਕੀ ਸਾਮ ਸਿਧਾਉ ਮਨਾ ਰਵਿ ਤਾਤ[1] ਕੀਤੋ ਨ ਲਗੈ ਡਸਨਾ ॥
ਕਹੁ ਵਾਹਿਗੁਰੂ ਗੁਰੁ ਨਾਨਕੁ ਸਾਹਿਬੁ ਸੇਵਕੁ ਕੀ ਰਸਨਾ ਬਸਨਾ ॥ ੩੩ ॥
ਸੇਵਕ ਕੀ ਸਰਧਾ ਗੁਰੁ ਪੂਰਤਿ ਘੂਰਤਿ ਨ ਜਮੁ ਦੇਨਿ ਦਿਖਾਰੀ ॥
ਸੇਵਕ ਸੰਗ ਸਦਾ ਗੁਰਦੇਵ ਸੁ ਸੰਕਟ ਤੇ ਗੁਰੁ ਲੇਤ ਉਬਾਰੀ ॥
ਸੇਵਕ ਕੇ ਸਿਰਤਾਜ ਸਿਰੀਗੁਰ ਸੇਵਕ ਕੌ ਗੁਰ ਬੀਰ ਤਿਹਾਰੀ ॥
ਵਾਹਿਗੁਰੂ ਗੁਰੁ ਨਾਨਕੁ ਸਾਹਿਬੁ ਸੇਵਕੁ ਸਾਮ ਗਹੀ ਦਰਬਾਰੀ ॥ ੩੪ ॥
ਗੁਰਦੇਵ ਕੌ ਅੰਗੁ ਸੰਪੂਰਨੁ ਹੋਇਆ ॥ ੧ ॥

**ਗੁਰਮੁਖਿ ਬਾਕ ਬਿਸਵਾਸ ਕੋ ਅੰਗੁ ਚਲਾ ॥**

**ਸਵੈਯਾ ॥**

ਗੁਰਮੁਖਿ ਬਾਕ ਕਰੈ ਬਿਸ੍ਵਾਸ ਹਰੈ ਸਭ ਸੋਗ ਨ ਰੋਗ ਗਿਰਾਸੈ ॥
ਗੁਰ ਬਾਕ ਕੀ ਟੇਕ ਕਰੇ ਨਿਸਚੋ ਨਰੁ ਨਾ ਤਿਸੁ ਬਜਾਪ ਸਕੈ[2] ਜਮ ਤ੍ਰਾਸੈ ॥
ਸੇਵਕ ਤੌ ਨਿਹਚੋ ਤਰਨਾ ਗੁਰ ਬਾਕ ਬਿਲਾਸ ਕਰੈ ਮੁਖਿ ਹਾਸੈ ॥
765.ੳ / ਬਾਕ ਕਰੈ ਬਿਸਵਾਸੁ ਮਿਲੈ ਹਰਿ ਦੇਖਹੁ ਸੋਧਿ ਕਥਾ ਇਤਹਾਸੈ ॥ ੧ ॥
ਬਾਕ ਕੀ ਓਟ ਨ ਚੋਟ ਲਗੈ ਫਲ ਫੋਟ ਨਹੀਂ ਜਮ ਫੇਟ[3] ਤੇ ਨਿਰਾਰਾ ॥
ਘਾਟ ਜਗਾਤਿ ਨ ਲਾਗਤ ਹੈ ਜਮ ਬਾਟ ਕਟੀ ਗੁਰਬਾਕੁ ਪਿਆਰਾ ॥
ਸੰਤ ਕੇ ਮੰਤ ਅਨੰਤ ਤਰੇ ਅਤ ਪਾਹੁਨ ਪਾਪਨ[4] ਜੰਤ ਉਧਾਰਾ ॥
ਬਾਕਨ ਪੈ ਨਿਸਚੋ ਨਰੁ ਰਾਖਤ ਸੋ ਨਰੁ ਪਾਵਨੁ ਪਾਰ ਉਤਾਰਾ ॥ ੨ ॥
ਬਾਕ ਬਿਲਾਸ ਹੁਲਾਸ[5] ਕਹੇ ਗੁਰੁ ਤਾਸੁ ਕੀ ਟੇਕ ਅਨੇਕ ਉਧਾਰੇ ॥
ਬਾਕ ਸੁਭਾਇ ਕਰੇ ਗੁਰ ਦੇਵਹਿ ਤਾਸ ਬਿਚਾਰ ਬਿਕਾਰ ਬਿਡਾਰੇ ॥
ਜੋ ਨਿਹਚੈ ਗੁਰ ਬਾਕ ਕਰੈ ਨਰੁ ਪਾਪ ਬਿਦਾਰ[6] ਪਵੈ ਭਵਪਾਰੇ ॥
ਧੰਨੁ ਪਿਤਾ ਜਨਨੀ ਜਨ ਕੀ ਜਿਸੁ ਕੇ ਉਰ ਹੈ[7] ਗੁਰ ਬਾਕ ਪਿਆਰੇ ॥ ੩ ॥
ਤੀਰਥ ਕੋਟਿ ਕਰੇ ਨਰੁ ਜਾਇ ਸੁ ਪੁੰਨ ਅਨੇਕ ਕਰੇ ਜਪ ਤਾਪਾ ॥
ਜੱਗ ਅਭੱਗ[8] ਕਰੇ ਖਟਸਾਸਤ੍ ਪਾਠ ਕਰੇ ਮੁਖਿ ਜਾਪ ਅਜਾਪਾ ।
ਤਜਾਗਤ ਦੇਸ ਤਪੋ ਬਨੁ ਰੂਪਦ[1] ਕੂਲ ਤਜੇ ਨ ਤਜੇ ਮਧ ਆਪਾ ॥
ਬਾਕ ਬਿਸ੍ਵਾਸ ਸਮਾਨ ਨਹੀ ਗੁਰ ਬਾਕ ਕੀ ਟੇਕ ਕਰੇ ਨਿਹਪਾਪਾ ॥ ੪ ॥
ਗੁਰਮੁਖਿ ਬਾਕ ਬਸੈ ਮਨ ਅੰਦਰਿ ਬਾਕ ਬਿਚਾਰ ਭਏ ਸੁਰਨਾਥਾ[10] ॥
ਬਾਕ ਬਿਚਾਰਤ ਸਿਧ ਭਏ ਗਣ ਗੰਧ੍ਰਬ ਦੇਵ ਮੁਨੀ ਬਹੁ ਸਾਥਾ ॥
ਗੁਰਬਾਕ ਰਿਦੈ ਉਰਧਾਰ ਬਿਚਾਰਸੁ[11] ਸੁਖੁ ਸਦਾ ਸਗਰੋ ਦੁਖੁ ਲਾਥਾ ॥
ਰੇ ਮਨ ਬਾਕ ਕਰੌ ਨਿਸਚੈ ਜਨ ਮਾਨੁ ਲਹੋ ਦਰ ਊਜਲ ਮਾਥਾ ॥ ੫ ॥

---

1. ਸੂਰਜ ਦਾ ਪੁੱਤਰ (ਤਾਤ) ਅਰਥਾਤ ਧਰਮ ਰਾਜ 2. ਵਾਰਪਰ ਨਾ ਸਕੇ 3. ਜਮ ਦੀ ਸੱਟ 4. ਪੱਥਰ ਵਰਗੇ ਪਾਪਾਂ ਤੋਂ 5. ਖੁਸ਼ੀ 6. ਨਾਸ਼ ਹੋਣ ਤੇ 7. ਹਿਰਦੇ ਵਿੱਚ 8. ਲਗਾਤਾਰ ਜੱਗ ਕਰੇ 9. ਉਸ ਰੂਪ ਜੈਸਾ 10. ਦੇਵਤਿਆਂ ਦਾ ਨਾਥ, ਇੰਦਰ 11. ਹਿਰਦੇ ਵਿੱਚ ਧਾਰ ਕੇ, ਵਿਚਾਰ ਕਰਨ ਤੇ

ਬਾਕ ਕਰੌ ਨਿਸਚੈ ਮਨ ਬਾਵਰ ਬਾਕਨ ਮੈ ਅਪਨਾ ਮਨ ਆਂਨੋ ॥
ਔਰ ਉਪਾਵ ਤਿਆਗਿ ਸਬੇ ਗੁਰ ਬਾਕੁ ਬਿਚਾਰੁ ਮਿਲੇ ਭਗਵਾਨੋ ॥
ਗੁਰਮੁਖਿ ਬਾਕ ਸਦਾ ਸੁਖਿਸਿੰਧ ਕਰੋ ਨਿਸਚੈ ਗੁਰਬਾਕ ਸਿਯਾਨੋ ॥
ਮਾਨੁ ਲਹੋ ਦਰਿ ਮੈ ਦਰਬਾਰੀ ਸੁ ਬਾਕ ਬਿਚਾਰ ਗੁਰੂ ਮਨ ਮਾਨੋ ॥ ੬ ॥

765.ਅ ਦਾਨੁ / ਕਰੇ ਸੁੰਨ ਧਾਨ ਧਰੇ ਮੁਖਿ ਗਜਾਨੁ ਕਥੇ ਕਥਿ ਪਾਠ ਸੁਨਾਏ ॥
ਸਾਲਗਿਰਾਮ ਕੀ ਪੂਜ ਕਰੇ ਅਸਟਾਂਗ[1] ਧਰੇ ਤਪ ਦੇਹੁ ਗਿਰਾਏ ॥
ਮੰਤਰ ਤੰਤ ਕਰੇ ਬਹੁ ਜੰਤਰ ਬਾਕ ਗੁਰੂ ਸਮ ਨਾਹਿ ਪੁਜਾਏ ॥
ਗੁਰਬਾਕ ਸਮਾਨ ਨ ਆਨ ਕਛੂ ਨਰ ਰੇ ਗੁਰੁਬਾਕ ਗੁਬਿੰਦੁ ਮਿਲਾਏ ॥ ੭ ॥
ਗੁਰੁ ਹਾਸੁ ਕਹੈ ਕਿ ਬਿਲਾਸੁ ਕਹੈ ਗੁਰੁ ਰਾਸ ਕਹੈ ਜਨ ਯੌ ਮਨਿ ਮਾਨੈ ॥
ਗੁਰੁ ਰੀਝ ਕਹੈ ਗੁਰੁ ਖੀਝ ਕਹੈ ਗੁਰੁ ਸੀਝ ਕਹੈ ਜਨੁ ਏਉ ਪਛਾਨੈ ॥
ਗੁਰੁ ਹੋਣੀ ਕਹੈ ਅਣਹੋਣੀ ਕਹੈ ਮਨ ਮਹਿ ਦੁਬਿਧਾ ਜਨੁ ਨਾਹਨ ਆਂਨੈ ॥
ਸੇਵਕੁ ਸੋ ਉਧਰੇ ਨਿਸਚੈ ਗੁਰਦੇਉ ਕੋ ਜੋ ਪਰਮੇਸੁਰੁ ਜਾਨੈ ॥ ੮ ॥
ਅਜਾਮਲ ਕੌਨ ਸੀ ਪੁੰਨ ਕੀਆ ਗਨਕਾ ਕਹੁ ਕੌਨੁ ਸਾ ਜੋਗੁ ਕਮਾਇਆ ॥
ਸੰਤ ਕੇ ਬਾਕ ਧਰੇ ਹਿਰਦੈ ਤਨ ਰਾਮ ਨਰਾਇਨ ਨਾਉ ਰਖਾਇਆ ॥
ਦੇ ਇਕਹੋ ਸੁਕੁ[2] ਲੈ ਗਨਕਾ ਇਸੁ ਰਾਮੁ ਪਢਾਇ ਭਲੇ ਸਮਝਾਇਆ ॥
ਥੋਰੇ ਕੀ ਬਾਕ ਬਿਬਾਕ[3] ਕੀਏ ਬਿਬਿ ਪਾਕ ਭਏ ਨਿਜ ਧਾਮ ਸਿਧਾਇਆ ॥ ੯ ॥
ਗੁਰਬਾਕਨ[4] ਮੈ ਨਿਸਚਾ ਕਰਿ ਕੈ ਜਨੁ ਬੈਠਿ ਰਹੇ ਬਾਲਮੀਕੁ ਬਿਚਾਰਾ ॥
ਉਲਟਾ ਕਰਿ[5] ਨਾਮੁ ਬਤਾਇ ਦਯੋ ਜਪੁ ਲੇਹੁ ਮਰਾ ਚਿਤੁ ਮੈ ਤਿਨ ਧਾਰਾ ॥
ਤਾ ਸੁ ਮਿਲੀ ਭਗਤਾ ਪਦਵੀ ਜਮਕਾਣਿ ਕਟੀ ਦੁਹੁ ਤੇ ਭਯੋ ਨਿਆਰਾ ॥
ਰੇ ਮਨ ਬਾਕ ਬਸਾਉ ਰਿਦੈ ਅਬ ਹੁਇ ਤੁਝੈ ਜਮ ਤੇ ਛੁਟਕਾਰਾ ॥ ੧੦ ॥
ਏਕ ਸੁਨੋ ਬਿਸਮਾਦ ਕਥਾ ਜੁ ਅਬੰਧ ਕੋ[6] ਬੰਧਕ ਬੰਧੁ ਲਿਆਇਯੋ ॥
ਕੌਨ ਕਰੀ ਤਪਸਾ ਤਿਨ ਨੇ ਕਹੁ ਕੀ ਜਪੁ ਜੱਗੁ ਕਿ ਜੋਗੁ ਜੱਗੁ ਕਮਾਇਯੋ ॥
ਨਾਮ ਲੀਏ ਜਮਜਾਲ ਕਟੇ ਜਿਸੁ ਸੋ ਕਤੁ ਬੰਧਕੁ ਜਾਲ ਬੰਧਾਇਯੋ ॥
ਬਾਕ ਲਏ ਗੁਰ ਕੋ ਗਹਿ ਸੇਵਕ ਹੋਇ ਅਧੀਨੁ ਮਹਾਂ ਚਿਤੁ ਲਾਇਯੋ ॥ ੧੧ ॥
ਪਾਹੁਨੁ ਏਕੁ ਪਲੇਟ ਦੀਆ ਦਿਜ[1] ਜਾਨ ਗਵਾਰੁ ਲੀਆ ਕਰ ਧੰਨੇ ॥
ਠਾਕੁਰੁ ਏਹੁ ਬਡਾ ਸਬ ਕਾ ਇਹੁ ਖਾਇ ਤਾ ਖਾਹੁ ਲੀਆ ਜਨ ਮੰਨੇ ॥
ਕੰਬਲੁ ਲਾਹਿ ਬਿਛਾਇ ਤਲੇ ਨਵਲਾਇ ਧਰਯੋ ਨਿਜ ਖੇਤ੍ਰ ਬੰਨੇ ॥
ਸਾਕੁ[8] ਸਵਾਰਿ ਕਹੇ ਹਰਿ ਭੋਗਹੁ ਛਾਛਿ[9] ਪ੍ਰਿੰਗਾਰ ਧਰੀ ਘਤਿ ਛੰਨੇ ॥ ੧੨ ।
ਔਰ ਨ ਜਾਨਤ ਹੌ ਤੁਮਰੀ ਗਤਿ ਫੂਲ ਫਲੀ ਚੁਨ ਲਿਆਵਤਿ ਗੰਨੇ ॥
ਲੇਹੁ ਜੁਲੇਹੁ ਕਹੇ ਕਰ ਜੋਰੁ ਸੁ ਪਾਹੁਨੁ ਠਾਕੁਰੁ ਕੈ ਪਰਵੰਨੇ ॥
ਪ੍ਰਾਨ ਤਜੋ ਨ ਤਜੋਂ ਮੁਖਿ ਭੋਜਨ ਸੁ ਪਰਸੰਨ ਭਏ ਪ੍ਰਭ ਮੰਨੇ ॥
ਐਉ ਭਏ ਪ੍ਰਭ ਪਾਹਨ ਤੇ[10] ਪ੍ਰਹਿਲਾਦ ਮਿਲੇ ਜਿਮਿ ਥੰਭ ਕੋ ਭੰਨੇ ॥ ੧੩ ॥
ਗੁਰ ਬਾਕ ਕਮਾਇ ਘਨੇ ਉਧਰੇ ਤਿਨ ਕੀ ਗਿਣਤੀ ਜਿਨਿ[11] ਜਾਇ ਉਚਾਰੀ ॥
ਰਜਨੀ ਸਜਨੀ[12] ਗੁਰੁ ਧਾਰ ਲਈ ਤਿਸੁ ਜੋ ਉਚਰੀ ਉਸ ਕੋ ਉਰਧਾਰੀ ॥
ਰਜਨੀ ਸਜਨੀ ਪਿੰਗੁਲਾ ਗਨਕਾ ਗੁਰ ਬਾਕ ਮੰਨੇ ਸਬ ਪਾਰ ਉਤਾਰੀ ॥
ਜੋ ਜਨੁ ਬਾਕ ਧਰੇ ਗੁਰ ਕੇ ਉਰ ਜਾਇ ਸਦਾ ਸਦਕੇ ਦਰਬਾਰੀ ॥ ੧੪ ॥

---

1. ਜੋਗ ਦੇ ਅਸ਼ਟ ਅੰਗ 2. ਇਕੋ ਤੋਤਾ 3. ਗਿਆਨ ਦੇ 4. ਗੁਰਾਂ ਦੇ ਵਾਕਾਂ ਵਿੱਚ 5. ਰਾਮ ਉਲਟਾ ਦੇ 'ਮਰਾਂ' 6. ਜੋ ਬੰਧਨ ਵਿੱਚ ਨਹੀਂ ਆਉਂਦਾ ਭਾਵ ਵਿਸ਼ਨੂ 7. ਬ੍ਰਾਹਮਣ 8. ਸਾਗ 9. ਲੱਸੀ 10. ਪੱਥਰ ਤੋਂ 11. ਨਹੀਂ 12. ਦੋ ਭਗਤਨੀਆਂ ਭੈਣਾਂ

ਗੁਰ ਬਾਕਨ ਕੀ ਉਪਮਾ ਅਧਕੀ[1] ਮੁਝ ਬੁਧ ਮਲੀਨ ਨ ਜਾਇ ਬਿਚਾਰੀ ॥
ਤਾਸੁ ਕੇ ਸੰਗੁ ਤਰੇ ਬਹੁਤੇ ਜਨ ਜੋ ਗੁਰਬਾਕ ਰਖੇ ਉਰਧਾਰੀ[2] ॥
ਬਾਕ ਬਿਚਾਰ ਜੁਲੈ[3] ਤਿਤੁ ਮਾਰਗੁ ਜਾਇ ਢੁਕੇ ਨਿਜ ਧਾਮ ਮੁਰਾਰੀ ॥
ਵਾਹੁ ਕਹੌ ਤਿਸੁ ਧੰਨੁ ਕਹੌ ਗੁਰਬਾਕਨ ਪੈ ਸਦ ਕੇ ਦਰਬਾਰੀ ॥ ੧੫ ॥ ੪੯ ॥
ਇਤੁ ਗੁਰਮੁਖਿ ਬਾਕ ਬਿਸ੍ਵਾਸ ਕੋ ਅੰਗੁ ਸਪੂਰਣੁ ਹੋਆ ॥ ੨ ॥

**ਰਾਮ ਨਾਮ ਕਾ ਮਹਾਤਮੁ ॥**

**ਸਵੈਯਾ ॥**

ਰਾਮ ਕੇ ਨਾਮ ਸਮਾਨ ਨਹੀਂ ਤਟ ਤੀਰਥ ਕੋਟ ਕਰੇ ਬ੍ਰਤ ਧਾਰੇ ॥
766.ੳ / ਸੰਜਮ ਨੇਮ ਅਨੇਕ ਕਰੇ ਨਿਤ ਸੁੱਚ ਪਵਿਤ੍ਰ ਦੇਹਿ ਸੁਧਾਰੇ ॥
ਜੋ ਸੁਭ ਕਰਮ ਕਹੇ ਜਗ ਮੈ ਸੁਨੁ ਸੋ ਸਭ ਰਾਖ ਸਕੈ ਉਰਧਾਰੇ ॥
ਰਾਮ ਕੇ ਨਾਮ ਸਮਾਨ ਨਹੀਂ ਕੁਛ ਸਿੰਮ੍ਰਿਤ ਬੇਦ ਪੁਰਾਨ ਪੁਕਾਰੇ ॥ ੧ ॥
ਰਾਮ ਕੇ ਨਾਮ ਕੀ ਪ੍ਰੀਤਿ ਕਰੌ ਮਨਿ ਔਰੁ ਤਜੋ[4] ਸਗਰੇ ਤੁਮ ਕਾਂਮਾ ॥
ਅੰਤਿ ਸਮੈਂ ਕੁਛ ਸੰਗ ਚਲੈ ਨਹਿ ਨਾਮ ਬਿਨਾ ਮਨੁ ਨਾ ਧਨੁ ਧਾਂਮਾਂ[5] ॥
ਸਾਸੁ ਅਮੋਲਕੁ ਖੋਇ ਨਹੀਂ ਨਿਸੁ ਬਾਸੁਰਿ ਨਾਮੁ ਜਪੋ ਅਠ ਜਾਮਾਂ ॥
ਤੂੰ ਕਹੁ ਰਾਮ ਕੋ ਨਾਮ ਸਦਾ ਮੁਖਿ ਖੋਇ ਪਦਾਰਥੁ ਜਨਮੁ ਨ ਖਾਂਮਾਂ[6] ॥ ੨ ॥
ਗੋਬਿੰਦ ਕੇ ਗੁਨ ਗਾਉ ਸਦਾ ਮਨ ਰਾਮ ਰਟੋ ਰਸਨਾ ਰਸ ਸੇਤੀ ॥
ਨਾਮ ਸਮਾਨ ਨਹੀਂ ਜਪੁ ਆਂਨ[7] ਸੁ ਬਾਦ ਸਬਾ ਕਰਤੂਤ ਜੁ ਜੇਤੀ ॥
ਔਰ ਜੰਜਾਰ ਬਿਕਾਰ ਬਿਸਾਰਹੁ ਨਾਮ ਬਿਨਾ ਬਿਖੁ ਕੀ[8] ਸਬ ਖੇਤੀ ॥
ਪਾਪ ਕੇ ਕਾਟਬੇ ਕੌ ਰਸਨਾ ਕਰ ਰਾਮੁ ਰਸਾਇਨ ਸਾਨ ਸੁ ਰੇਤੀ[9] ॥ ੩ ॥
ਰਾਮ ਕੇ ਨਾਮ ਸੌ ਪ੍ਰੀਤਿ ਕਰੌ ਰਸਨਾ ਰਸ ਨਾਮ ਰਸਾਇਨ ਮਾਤੀ ॥
ਰਾਮ ਬਿਨਾ ਕਿਛੁ ਆਮ ਕਹੋ ਜਿਨਿ ਰਾਮ ਹੀ ਰਾਮੁ ਹੈ ਵਾਤ ਸੁਹਾਤੀ ॥
ਰਾਮ ਰਸਾਇਨਿ ਪਾਨ[10] ਚੜਾਇ ਕਰੋ ਰਸਨਾ ਆਨੀ ਆਰਨਿ ਕਾਤੀ[11] ॥
ਬੱਜਰ ਪਾਪ ਕੇ ਕਾਟਨ ਕੋ ਤਰਵਾਰ ਭਈ ਰਸਨਾ ਹਰਿ ਰਾਤੀ[12] ॥ ੪ ॥
ਰਾਮ ਕੋ ਨਾਮੁ ਅਮੀ ਸੁਖ ਧਾਮ[13] ਜਪੋ ਰਸਨਾ ਰਸਿ ਨ ਗ੍ਰਭ ਵਾਸੈ ॥
ਰਾਮ ਕੇ ਨਾਮ ਲਹੋ ਨਿਜ ਧਾਂਮ ਰੇ ਰਾਂਮ ਜਪੋ ਜਮਕੰਕਰੁ ਨਾਸੈ ॥
ਰਾਮ ਕੇ ਨਾਮ ਟਰੇ ਅਘ ਆਰਤ[14] ਰਾਮੁ ਜਪੋ ਰਿਪ[15] ਹੋਵਨਿ ਦਾਸੈ ॥
ਰਾਮ ਕੋ ਨਾਮੁ ਜਪੋ ਨਿਸੁਬਾਸੁਰ ਰਾਮ ਜਪੈ ਕੁਲ ਕਾਲਖ ਨਾਸੈ ॥ ੫ ॥
766.ਅ ਜਾਂ ਉਰ ਰਾਮ ਕੋ ਨਾਮ ਬ / ਸੈ ਸੁਨ ਸੋ ਧਨਵੰਤ ਗਨੀ ਬਡਸਾਹਾ[16] ॥
ਹਰਿ ਹਾਰੁ ਬਿਰਾਜਤ ਜਾ ਗਰ ਸੋਭਤਿ ਰਾਜਨ ਰਾਜ ਸੋਊਪਤਿਸਾਹਾ ॥
ਊਠਤ ਬੈਠਤ ਚਾਲਤ ਰਾਮਹਿ ਤਾ ਸਗਰੋ ਕਟਿਆ ਜਮਫਾਹਾ ॥
ਰੇ ਮਨ ਰਾਮ ਕੋ ਨਾਮੁ ਜਪੋ ਤੁਮ ਔਰੁ ਤਜੋ ਸਗਰੀ ਤੁਮ ਚਾਹਾ[17] ॥ ੬ ॥
ਸੋ ਮੁਖੁ ਸੁੰਦਰੁ ਸੋਭਤ ਹੈ ਜਗ ਜਾ ਮੁਖਿ ਤੇ ਹਰਿਨਾਮੁ ਉਚਾਰੇ ॥
ਜੇਤਕ ਪਾਪ ਮਿਟਹਿ ਖਿਨ ਭੀਤਰ ਦੇਖੁ ਪੁਰਾਤਮ ਬਾਤ ਬੀਚਾਰੇ ॥
ਰਾਮ ਕੇ ਨਾਮ ਤਰੀ ਗਨਕਾ ਅਰੁ ਪੂਤ ਕੈ ਹੇਤ ਅਜਾਮਲ ਤਾਰੇ ॥
ਰੇ ਮਨ ਰਾਮੁ ਜਪੋ ਤੁਮ ਭੀ ਬਿਖ ਭੌਜਲ ਸਾਗਰ ਪਾਰ ਉਤਾਰੇ ॥ ੭ ॥

---

1. ਅਧਿਕ ਹੈ 2. ਹਿਰਦੇ ਵਿੱਚ ਧਾਰਨ ਕੀਤਾ ਹੈ 3. ਚੱਲੇ 4. ਤਿਆਗ ਦਿਓ 5. ਧਾਮ ਅਥਵਾ ਘਰ 6. ਕਮਜ਼ੋਰੀ, ਘਾਟਾ 7. ਹੋਰ 8. ਜ਼ਹਿਰ ਭਰੀ 9. ਸਾਣ ਤੇ ਚਾੜ੍ਹ ਕੇ ਤਿੱਖਾ ਕੀਤਾ ਜਾਂਦਾ ਹੈ 10. ਪਾਣ ਚੜ੍ਹਾਉ 11. ਅਹਿਰਨ ਉੱਪਰ 12. ਪ੍ਰਭੂ ਦੇ ਰੰਗ ਵਿਚ ਰੰਗੀ ਹੋਈ 13. ਸੁਖ ਰੂਪੀ ਅਮ੍ਰਿਤ ਦੇਣ ਵਾਲਾ 14. ਪਾਪ ਅਤੇ ਦੁੱਖ ਸੰਕਟ 15. ਦੁਸ਼ਮਣ 16. ਵੱਡਾ ਸ਼ਾਹ,ਬਹੁਤ ਅਮੀਰ 17. ਇੱਛਾ

ਰਾਮ ਕੇ ਨਾਮ ਤਰੇ ਪਸ ਮੂਰਖ ਰਾਮ ਲਿਖੇ ਨਿਧਿ ਪਾਹੁਨ ਤਾਰੇ[1] ॥
ਦੈਤੁ ਮਲੇਛੁ ਮਹਾਂਕਪਟੀ ਇਕ ਅੰਤੁ ਹਰਾਂਮ ਹਰਾਂਮ ਪੁਕਾਰੇ ॥
ਔਰ ਅਨੇਕ ਤਰੇ ਕਪਟੀ ਨਰ ਰਾਮ ਕੇ ਨਾਮ ਅਸੰਖ ਉਧਾਰੇ ॥
ਰਾਮ ਕੋ ਨਾਮੁ ਕਰੇ ਅਘਨਾਸ ਬਿਆਸ ਪੁਰਾਨਨ ਏਊਂ ਉਚਾਰੇ ॥ ੮ ॥
ਰਾਮ ਕੇ ਨਾਮ ਕੀ ਹੈ ਉਪਮਾ ਅਤ ਬੇਦ ਬਿਆਸ ਕੇ ਬਾਕ ਬਿਚਾਰੇ ॥
ਔਰੁ ਕਰੀ ਕਰਤੂਤਿ ਜਿਤੀ ਕੁਛ ਨਾਮ ਸਮਾਨ ਨਹੀਂ ਤਪ ਸਾਰੇ ॥
ਬੇਦ ਕਤੇਬ ਪੁਰਾਨ ਕੁਰਾਨ ਬਿਆਨ ਕਹੌ ਮੁਖਿ ਸਾਧ ਪੁਕਾਰੇ ॥
ਤੀਰਥ ਨੇਮ ਸਬੈ ਤਪ ਸਾਧਨ ਨਾਮ ਸਮਾਨ ਨ ਪੂਜਨਹਾਰੇ ॥ ੯ ॥
ਜੇਤਕ ਹੈ ਸੁਭ ਲਛਨ ਤੇ ਸਭਿ ਕਾ ਫਲੁ ਬੇਦ[2] ਬਿਚਾਰ ਕਹਿਜੈਂ ਹੈ ॥
ਨਾਮੁ ਅਮੋਲਕੁ ਮੋਲੁ-ਨਹੀਂ ਜਿਸੁ ਸੇਖ ਬਿਰੰਚ[3] ਨ ਅੰਤ ਲਹਜੈਂ ਹੈ ॥
ਹਾਰ ਪਰੇ ਅਮਰੇਸ ਮਹੇਸਨਿ[4] ਸੇਸ ਦਿਨੇਸਨ ਸੋਧ ਲਹਜੈਂ ਹੈ ॥
767.ੳ ਰਾਮ ਕੋ ਨਾਮੁ ਜਪੋ ਮਨ ਔ ਮੁ / ਖ ਸੋਧ ਭਲੇ ਗੁਰਦੇਵ ਕਹਜੈਂ ਹੈ ॥ ੧੦ ॥
ਰਾਮ ਕੋ ਨਾਮੁ ਕਹੌ ਸੁਖ ਸੌਂ ਜਿਸੁ ਦੋਖੁ ਰਹੋ ਜਿਨਿ ਦੂਖ ਦਹਿਜੈਂ[5] ਹੈ ॥
ਏਕ ਹੀ ਬਾਰ ਪੁਕਾਰ ਕਹਿਜੈਂ ਹਰਿ ਸੋ ਜਮਕੰਕਰ ਨਾਹਿ ਗਹਜੈਂ[6] ਹੈ ॥
ਤੇ ਉਧਰੇ ਅਰ ਭਾਇ ਕਹੋ ਹਰਿ ਧੰਨੁ ਸੋਈ ਜਨ ਪ੍ਰੇਮ ਵਹਜੈਂ ਹੈ ॥
ਰੇ ਮਨ ਆਲਸੁ ਤਯਾਗਿ ਭਜੋ ਹਰਿ ਤੁਕਤਿ ਢੀਲਹਿ ਹੋਇ ਰਹਜੈਂ ਹੈ ॥ ੧੧ ॥

**ਕਬਿਤ ॥**

ਰਾਮ ਨਾਮੁ ਲੇਤ ਅਰ ਨੀਚੰਹੁ ਤੇ ਉਚ ਹੁਏ ਰਾਮ ਨਾਮ ਲੇਤ ਜਨ ਚਾਰ ਕੁੰਟ ਜਾਨੇ ਹੈਂ ॥
ਰਾਮੁ ਨਾਮੁ ਲੇਤ ਜੀਵ ਜਗ ਪੂਜਜੋਗ ਹੂਏ ਰਾਮ ਨਾਮੁ ਲੇਤ ਜਨ ਬੇਦ ਬਾਨੀ ਮਾਨੇ ਹੈ ॥
ਰਾਮ ਹੀ ਕੇ ਨਾਮ ਜਪੇ ਕੁਲ ਕੋ ਉਧਾਰੁ ਹੋਇ ਰਾਮ ਨਾਮੁ ਜਪੇ ਜੋਊ ਸੋਊ ਰਾਮ ਭਾਨੇ ਹੈ ॥
ਜਾਤ ਨ ਸਫਾਤਿ ਜਾ ਕੀ ਦੇਖੁ ਦਰਬਾਰੀ ਤਾ ਕੀ, ਗਤ ਰਾਮ ਨਾਮ ਲੇਤ ਰਾਮ ਦ੍ਰ ਪ੍ਰਵਾਨੇ ਹੈ ॥ ੧੨ ॥
ਮਰਾ ਜਪ ਬਾਲਮੀਕ ਸਾਂਗ ਹੇਤ ਧ੍ਰੂਰੀਕ[7] ਅੰਤ ਕੌ ਹਰਾਮੁ ਕਹਿ ਦੈਤੁ ਪਾਰਿ ਪਰਜੈਂ ਹੈ ॥
ਗਨਕਾ ਪਢਾਯੌ ਸੁਕੁ ਅਜਾਮਲ ਹੇਤੁ ਸੁਤੁ ਪ੍ਰੀਖਤਿ ਸੁਰੋਤਿ ਸੁਨਿ ਸੁਖਦੇਉ ਜੀਉ ਉਚਰਜੈਂ ਹੈ ॥
ਕੋਊਜਪ ਸੂਧਾ ਨਾਮੁ ਉਲਟਾ ਬਖਾਨੇ ਕੋਊ ਵੈਰ ਕੋਊ ਪ੍ਰੀਤਿ ਹੇਤਿ ਤਾਂ ਤੇ ਜਮ ਡਰਜੈਂ ਹੈ ॥
ਬਡੇ ਬਡੇ ਪਾਪੀ ਤਰੇ ਖੋਇ ਅਘ[8] ਹੁਏ ਖਰੇ ਦੇਖੁ ਦਰਬਾਰੀ ਜੋਊ ਜਪੇ ਸੋਊ ਤਰਯੌ ਹੈ ॥ ੧੩ ॥
ਜੈਸੇ ਨਿਸ ਭਾਂਨ ਤੇ[9] ਅੱਗਿਆਨਤਾ ਗਿਆਨ ਤੇ ਬਾਨੁ ਜਜੈਂ ਕਮਾਨ ਤੇ ਸੁ ਸੀਤ ਰੁਤ ਘਾਂਮ ਤੇ[10] ॥
ਜੈਸੇ ਪਿਆਸ ਨੀਰ ਤੇ ਬਿਯੋਗੁ ਤੀਯ ਤੀਰ ਤੇ[11] ਤੇ ਜਾਂਤ ਭੀਰ ਬੀਰ ਤੇਜ ਜੋਗੁ ਜਤੁ[12] ਕਾਂਮ ਤੇ ॥
ਕਾਇਰ ਜਜੈਂ ਸੂਰ ਤੇ ਉਜਾਲਾ ਜਾਤੁ ਧੂਰ ਤੇ ਜਿਉ ਧਰਮੁ ਸਚੁ ਕੂਰ[13] ਤੇ ਜਜੈਂ ਭਾਜੇ ਸੋਕੁ ਦਾਮ ਤੇ ॥
ਜੈਸੇ ਤਮ ਸੋਮ ਤੇ[14] ਜਯੌ ਦੇਵ ਦੁਖ ਰੋਮ ਤੇ, ਦਰਬਾਰੀ ਭਾਗੇ ਦੁਖੁ ਪਾਪ ਆਪੁ ਰਾਮ ਨਾਮ ਤੇ ॥ ੧੪ ॥
ਔਖਧੀ ਤੇ ਰੋਗੁ ਜਜੈਂ ਅਨੰਦ ਹਤੇ ਸੋਗੁ ਜੈਸੇ ਜੋਗਹੂਤੇ ਭੋਗ ਭਾਗੇ ਸੀਤਲਤਾ ਆਗ ਤੇ ॥
ਲੋਰੁ ਜਜੈਂ ਸੰਤੋਖ ਤੇ ਸੁਧਰਮ ਬ੍ਰਹਮ ਦੋਖ ਤੇ[15] ਜਾਤੋ ਸੁਖ ਰੋਖ ਤੇ ਨਿਸਾ ਨੋ[16] ਚੋਰ ਜਾਗ ਤੇ ॥
ਭੂਖ ਜਜੈਂ ਅਨਾਜ ਤੇ ਜਜੈਂ ਮੋਨ ਜਾਤ ਬਾਦ ਤੇ ਸੁਆਦ ਹਰਿ ਸੁਆਦਿ ਤੇ ਜਜੈਂ ਰੂਪੁ ਕੁਸਟ ਦਾਗ[17] ਤੇ ॥
ਦੇਖੁ ਦਰਬਾਰੀ ਰਾਮੁ ਨਾਮੁ ਅਘ ਜਾਰੀ ਤੀਨ ਤਾਪ ਪਾਪ ਜਮ ਜੇਤੇ ਦੂਖ ਨਾਮ ਹੂਤੇ ਭਾਗਤੇ ॥ ੧੫ ॥
ਕੌਡਨ ਕੌ ਮੋਲੁ ਪੈਸਾ[18] ਪੈਸਨ ਕੌ ਰੁਪਯਾ ਮੋਲੁ ਰੂਪਨ ਕੌ ਸੁਇਨਾ ਮੋਲੁ ਤਾਂ ਤੇ ਪਰੇ ਹੀਰਾ ਹੈ ॥
ਤਾਂ ਤੇ ਅਧਿਕ ਲਾਲ ਹੈ ਸੁ ਲਾਲ ਕੌ ਜੁ ਮੋਲੁ ਪਾਰਸੁ ਅਮੋਲੁ ਤਾ ਕੋ ਮੋਲ ਨ ਗੰਭੀਰਾ ਹੈ ॥

1. ਸਮੁੰਦਰ (ਨਿਧਿ) ਵਿੱਚ ਪੱਥਰ ਤਰ ਗਏ 2. ਵੇਦਾਂ ਨੇ 3. ਬ੍ਰਹਮਾ 4. ਇੰਦਰ (ਅਮਰੇਸ) ਅਤੇ ਸ਼ਿਵ ਆਦਿਕ 5. ਦੁੱਖਾਂ ਦਾ ਮਾਰਿਆ ਨਹੀਂ ਗਿਆ 6. ਪਕੜਿਆ 7. ਵੇਖੋ ਅੰਤਿਕਾ-I 8. ਪਾਪ 9. ਸੂਰਜ ਨਿਕਲਣ ਤੇ ਰਾਤ 10. ਠੰਡੀ ਰੁਤ ਗਰਮੀ ਕਰਕੇ 11. ਮਿਲਾਪ ਤੇ 12. ਜਤੁ ਤੇ ਜੋਗ 13. ਝੂਠ ਤੇ 14. ਗਰਮੀ ਚੰਦਰਮਾ ਤੇ 15. ਬ੍ਰਹਮ ਨੂੰ ਦੁਖਾਉਣ ਤੇ 16. ਰਾਤ ਨੂੰ 17. ਕੋੜ੍ਹ ਦੇ ਦਾਗ 18. ਕੌਡੀਆਂ ਦਾ ਮੁੱਲ ਪੈਸਾ

ਤੈਸੇ ਜਾਪ ਤਾਪ ਔਰ ਜੇਤੀ ਕਰਤੂਤ ਸੁਭ ਲਛਨ ਕਰਤ ਸਬ ਹੀ ਕੋ ਫਲੁ ਬੀਰਾ ਹੈ ॥
ਨਾਮ ਤੋ ਅਮੋਲ ਜਾ ਕੇ ਮੋਲ ਹੀ ਨ ਤੋਲ ਕੋਊ ਪਾਰਸ ਤੇ ਪਰੇ ਸਬ ਤਪ ਸਿਰਿ ਪੀਰਾ[1] ਹੈ ॥ ੧੬ ॥
ਕੋਊ ਤਪੁ ਪਿਆਦਾ ਕੋਤਵਾਲੁ ਔ ਬਜੀਰੁ ਕੋਊ ਕੋਊ ਕੁ ਦੀਵਾਨੁ ਤਪੁ ਕੋਊ ਉਮਰਾਉ[2] ਹੈ ॥
ਕੋਊ ਕੌ ਪਟੈਲੁ ਪਟਵਾਰੀ ਫੌਜਦਾਰੁ ਤਪੁ ਕੋਊ ਕਾਨੂਗੋ ਨੇਬੁ[3] ਕੋਊ ਅਤ ਰਾਉ ਹੈ[4] ॥
ਜੋਊ ਜਪ ਜੇਹੇ ਜੋਗਾ ਤਾਂ ਤੇ ਨ ਪਰੱਤ ਕੋਊ ਜੇਹੀ ਮਨ ਭਾਵਨਾ ਸੁ ਤੇਹੋ ਹੀ ਸਹਾਉ[5] ਹੈ ॥
ਜੇਤੇ ਜਪ ਤਪ ਗਨੇ ਰਯਤਿ ਹੈ ਨਾਮ ਕੇਰੀ ਸਬ ਸਿਰਤਾਜੁ ਏਕ ਰਾਮ ਜੀ ਕੋ ਨਾਉ ਹੈ ॥ ੧੭ ॥

**ਸਵੈਯਾ ॥**

768.ਅ ਨਾਮੁ ਅਮੋਲਕੁ ਮੋਲੁ ਨ / ਹੀਂ ਹਰਿਨਾਮੁ ਅਤੋਲੁ ਨ ਤੋਲਿਆ ਜਾਈ ॥
ਏਕ ਘਟੀ ਹਰਿਨਾਮੁ ਦੀਓ ਜਨ ਛਿੰਨਵੈ ਕੋਟ ਸੀ ਜਨਕਿ ਛਡਾਈ ॥
ਪਾਪ ਪਹਾਰ ਸਬੇ ਉਡ ਜਾਂਹਿ ਨ ਨਾਮ ਸਮਾਨ ਲੈ ਤੱਕ ਚਢਾਈ ॥
ਈਧਨ ਭਾਹ ਕਟੇ ਮਲੁ ਸਾਬਨੁ ਜਸੌ ਲਗ ਕੰਚਨ ਪਾਹਿ ਖਟਾਈ ॥ ੧੮ ॥

**ਕਬਿਤ ॥**

ਪਦਮੀ ਕੀ ਪੁਕਾਰ ਸੁਨਿ ਨਾਗੇ ਪਾਇ ਧਾਏ ਪ੍ਰਭ ਨਾਰਾ ਨਾ ਕੀ ਮਾਂਹਿ ਮੁਖਿ ਇਣ ਆਗੇ ਰਹਿ ਗਜੌ ॥
ਮਰਾ ਜਪ ਬਾਲਮੀਕੁ ਸਾਂਗ ਹੇਤਿ ਧ੍ਰੁੰਗੀਕੁ[6] ਪੂਤ ਹੇਤਿ ਅਜਾਮਲੁ ਪ੍ਰਮਧਾਮ ਕਹਿ ਗਯੌ ॥
ਦੈਤੁ ਥਾ ਮਲੇਛੁ ਏਕੁ ਅੰਤ ਕੌ ਹਰਾਂਮੁ[7] ਕਹਜੌ ਰਾਮੁ ਹੈ ਹਰਾਂਮ ਮਾਂਹਿ ਹਾਹਾ ਪਾਛੇ ਬਹਿ ਗਜੌ ॥
ਕਿਨੈ ਨਾ ਕਿਨੈ ਮ੍ਰਾ ਓਹੁ ਆਧਾ ਇਹੁ ਉਲਟਾ ਨਾਮ ਕੀ ਪ੍ਰਤਗਜਾ ਐਸੀ ਦਰਬਾਰੀ ਜਮ ਤ੍ਰਹ ਗਜੌ ॥ ੧੯ ॥
ਸੂਧਾ ਨਾਮੁ ਲੇਵੇ ਕੋਈ ਇਕ ਚਿਤ ਹਿਤ ਜੋਈ ਤਾਂਹਿ ਕੇ ਸਮਾਨ ਕੌਨੁ ਨਾਮ ਕੀ ਵਪਾਰੀ ਹੈ ॥
ਏਕ ਘੜੀ ਦੀਨੋ ਜਾਪ ਦੂਰ ਕੀਨੇ ਮਹਾਂਪਾਪੁ ਛਿੰਨਵੈ ਕ੍ਰੋੜਿ ਕਾਢਿ ਏਕ ਜਨਕ ਤਾਰੀ ਹੈ ॥
ਕਲੀਜੁਗੁ ਗੁਬਾਰੁ ਮਹਾਂਕਾਮੁ ਕ੍ਰੋਧੁ ਲੋਭੁ ਜਹਾਂ ਕੰਬੀਰੁ ਜੀ ਤਰਾਈ ਨਵ ਕੋਟ[8] ਲੈ ਉਧਾਰੀ ਹੈ ॥
ਗੁਰੂ ਨਾਨਕ ਅਨੇਕ ਤਾਰੇ ਅੰਤੁ ਹੂਨਾ ਪਾਰਾਵਾਰੇ ਨਾਮ ਕੋ ਪ੍ਰਤਾਪੁ ਐਸਾ ਵਾਰੀ ਦ੍ਰਬਾਰੀ ਹੈ ॥ ੨੦ ॥

**ਸਵੈਯਾ ॥**

ਮਾਤ ਨ ਤਾਤ[9] ਨ ਭ੍ਰਾਤ ਸਹਾਇ ਤਹਾ ਹਰਿ ਨਾਮੁ ਛਡਾਵਣਹਾਰਾ ॥
ਅੰਧੁ ਗੁਬਾਰੁ ਅੰਧੇਰੁ ਮਹਾਂ ਜਹ ਰਾਮ ਕੋ ਨਾਮੁ ਤਹਾਂ ਉਜਿਆਰਾ ॥
769.ੳ ਭੂਖ ਪਿਆਸਿ ਸੰਤਾਪੁ ਲਗੇ ਜਹ ਰਾ / ਮ ਕੋ ਨਾਮ ਅਹਾਰੁ ਅਧਾਰਾ ॥
ਜੋ ਮਗ ਪੰਥੁ ਮਹਾ ਕਰੜਾ ਤਹ ਦੇਤਿ ਹਥੀ[10] ਹਰਿਨਾਮੁ ਉਬਾਰਾ ॥ ੨੧ ॥

**ਉਟੰਙਣਿ ਛੰਦੁ ॥**

ਰਾਮ ਕੇ ਨਾਮ ਬਿਨ ਕਾਂਮ ਸਬ ਖਾਂਮ[11] ਹੈ ਧਾਮ ਕੇ ਕਾਂਮ ਕਾਹੇ ਲਗਾਨਾ ॥
ਆਠ ਹੀ ਜਾਮ[12] ਤੂਰਾਮੁ ਕੋ ਨਾਮੁ ਲੈ ਕਰਹੁ ਯਹਿ ਕਾਮ ਤੂਹੋਹੁ ਦਾਨਾ[13] ॥
ਕਾਮ ਔ ਕ੍ਰੋਧ ਤਜ ਲੋਭੁ ਅਹੰਕਾਰੁ ਤਜ ਰਾਮ ਜੀ ਸਾਮ ਭਜੀਐ ਸੁਜਾਨਾ ॥
ਰਾਮ ਕੇ ਨਾਮ ਬਿਨ ਝੂਠ ਸਬ ਖੇਡ ਹੈ ਔਰੁ ਕਰਤੂਤ ਜੇਤੀ ਕੁ ਜਾਨਾ ॥ ੨੨ ॥

**ਸਵੈਯਾ ॥**

ਜਸੌ ਬਨ ਬੇਲ ਬਿਨਾ ਫਲ ਅਫਲ[14] ਲੋਨ[15] ਬਿਨਾ ਜਿਮਿ ਭੋਜਨ ਫੀਕਾ ॥
ਜੀਵ ਬਿਨਾ ਜਿਮਿ ਦੇਹਿ ਕਛੂ ਨਹਿ ਜਸੌ ਕਰਨੀ ਬਿਨੁ ਲਾਵਤਿ ਟੀਕਾ ॥
ਨਾਹੁ[16] ਬਿਨਾ ਬਿਰਥੇ ਜਸੌ ਸੀਗਾਰ ਸੁਜਾਨ ਬਿਨਾ ਗੁਨੁ ਖਾਕੋਈ ਮੀਕਾ[17] ॥
ਨਾਮ ਬਿਨਾ ਸੁਭ ਲਛਨ ਅਫਲ ਰਾਮ ਕੋ ਨਾਮ ਹੈ ਜੀਵਨੁ ਜੀ ਕਾ ॥ ੨੩ ॥

---

1. ਸਿਰ ਦੀ ਪੀੜ ਹੈ 2. ਵੱਡਾ ਪਣ 3. ਨਾਇਬ ਤਸੀਲਦਾਰ, ਛੋਟਾ ਤਸੀਲਦਾਰ 4. ਵੱਡਾ ਤਸੀਲਦਾਰ 5. ਫਲ 6. ਜਿਸ ਨੇ ਵਿਸ਼ਨੂ ਦਾ ਸਾਂਗ ਰਚ ਕੇ ਕੰਨਿਆ ਵਰੀ, ਵੇਖੋ ਅੰਤਿਕਾ-। 7. ਇਕ ਮਲੇਛ ਨੇ ਬਜਾਏ ਰਾਮ ਕਹਿਣ ਦੇ ਹਾਹਾ ਅੱਗੇ ਲਾ ਕੇ ਹਰਾਮ ਜਾਪ ਕੀਤਾ, ਉਹ ਵੀ ਤਰ ਗਿਆ 8. ਨੌ ਕਰੋੜ 9. ਪਿਤਾ 10. ਹੱਥ ਦੇ ਕੇ 11. ਘਾਟਾ 12. ਪਹਿਰ 13. ਸਿਆਣਾ 14. ਬਿਨਾ ਫਲ ਤੋਂ ਬੇਅਰਥ ਹੈ 15. ਲੂਣ, ਨਮਕ 16. ਪਤੀ, ਭਰਤਾ 17. ਖਾਕ ਵਿੱਚ ਮਿਲਿਆ

**ਕਬਿਤੁ ॥**

ਜੋਤ ਬਿਨੁ ਨੈਨ ਜੈਸੇ ਮੂਕ[1] ਕਹਾਂ ਬੈਨ, ਜੈਸੇ ਭੂਪ ਬਿਨਾ ਸੈਨ[2] ਜੈਸੀ ਧੈਨ ਬਿਨਾ ਛੀਰ ਤੇ ॥
ਤੇਲ ਬਿਨਾ ਦੀਪ ਸੁਆਤ ਬੂੰਦ ਬਿਨੁ ਸੀਪ ਜੈਸੇ, ਬਿਨਾ ਮੁਹਰਿ ਟੀਪ[3] ਰੀਤਾ[4] ਤਾਲੁ ਬਿਨਾ ਨੀਰ ਤੇ ॥
ਜੈਸੇ ਪੰਛੀ ਬਿਨੁ ਪੱਛ[5] ਕੈਸੇ ਸਾਹੁ ਬਿਨਾ ਲੱਛ[6] ਸਬੇ ਦੇਖਹੁ ਪ੍ਰਤੱਛ ਜੈਸੇ ਮਾਨਸੁ ਬਿਨੁ ਪੀਰ ਤੇ ॥
ਜਨੁ ਕਹੈ ਦਰਬਾਰੀ ਜਬ ਫੋਕਟਿ ਬੀਚਾਰੀ, ਨਾਮ ਬਿਨਾ ਐਸੇ ਜੈਸੇ ਖਗੁ[7] ਬਿਨਾ ਬੀਰ ਤੇ ॥ ੨੪ ॥

**ਸਵੈਯਾ ॥**

ਸੀਅ[8] ਕੌ ਸੀਪਤਿ[9] ਬੂਝਤਿ ਬਾਤ ਮੁਝੇ ਪਰਤਾਪੁ ਕਹੋ ਕਿਆ ਦੇਖਾ ॥
ਜਾਨੁਕੀ ਦੋ ਕਰਿ ਜੋਰ ਕਹਾ ਤੁਝ ਤੇ ਅਤ ਨਾਮ ਮਹਾਤਮੁ ਪੇਖਾ[10] ॥
769.ਅ ਤੌ ਢਿ / ਗਿ ਹੋਤ ਨ ਸੇਤੁ[11] ਬਝੈ ਪ੍ਰਭ ਨਾਮ ਆਧਾਰ ਧਰੀ ਧਰ ਸੇਖਾ ॥
ਨਾਮੁ ਲਿਖਯੋਂ ਜਬ ਪਾਹੁਨ ਊਪਰਿ[12] ਨੀਰ ਤਰੇ ਯਹਿ ਨਾਮ ਬਸੇਖਾ ॥ ੨੫ ॥
ਸ੍ਰੀਮੁਖ ਰਾਘਵ ਏਉ ਕਹਯੋਂ ਸੀਅ ਪਾਪ ਬਿਨਾਸਨ[13] ਐਸੋ ਹੀ ਨਾਮਾ ॥
ਪਾਰ ਪਵੈ ਭਵਸਾਗਰ ਕੌ ਮੁਖਿ ਏਕ ਹੀ ਬਾਰ ਪੁਕਾਰਤ ਰਾਮਾ ॥
ਜੋ ਹਰਿ ਨਾਮ ਜਪੈ ਹਿਤ ਸੌਂ[14] ਕਈ ਕੋਟਿ ਉਧਾਰ ਪਠੈ ਨਿਜ ਧਾਮਾ ॥
ਰੇ ਮਨ ਢੀਲ ਕਹਾਂ ਕਰਿਹੈ ਹਰਿਰਾਮੁ ਜਪੋ ਮਨ ਹੋ ਨਿਹਕਾਮਾ[15] ॥ ੨੬ ॥

**ਕਬਿਤੁ ॥**

ਦੇਵਤਾਨ ਕੇ ਦਿਵਾਨ ਮੈਂ ਪੁਰਾਨ ਪਾਠ ਹੋਤ ਮਿਲਿ, ਨੀਮਖਾਰ[16] ਤੀਰ ਤਟਿ[17] ਬੇਦ ਕੋ ਬਿਚਾਰਤੇ ॥
ਬੇਦਨ ਕੀ ਧੁਨ ਸੁਨ ਆਏ ਮੁਨ ਨਾਰਦ, ਸੁ ਦੇਖਿ ਦੇਵ ਹਰਖ ਭਏ ਸੋਕੁ ਚਿੰਤ[18] ਡਾਰਤੇ ॥
ਦੇਵਨ ਦਿਵਾਨ ਸਬ ਕੀਨੋ ਸਨਮਾਨ ਮਨ, ਮਹਾਂਮੁਨਿ ਜਾਨ ਏਕੁ ਪ੍ਰਸਨੁ ਉਚਾਰਤੇ[19] ॥
ਤੀਰਥ ਬਰਤ ਤਪ ਸੰਜਮ ਅਨੇਕ ਪੁੰਨ ਕੌਨੁ ਗੁਨ, ਮਹਾਂਮੁਨ ਕਾਲ ਤੇ ਉਬਾਰਤੇ ॥ ੨੭ ॥

**ਸਵੈਯਾ ॥**

ਏਉ ਕਹੌ ਜਬ ਦੇਵਤਿਆ ਤਬ ਨਾਰਦ ਉਤਰ ਆਖਿ ਸੁਨਾਇਯਾ ॥
ਪਾਰਬਤੀ ਪਤਿ[20] ਕੌਂ ਇਉ ਬੂਝਤਿ ਨਾਰਦ ਬਾਕ ਸੁਨੇ ਮੁਨ ਭਾਇਯਾ ॥
ਸੋ ਸਿਵ ਬਾਕ ਸੁਨਾਵਤਿ ਨਾਰਦੁ ਔਰੁ ਤਿਆਗਿ ਜਿਨੋ ਹਰਿ ਗਾਇਯਾ ॥
ਔਰੁ ਕਰੇ ਕਰਤੂਤਿ ਛੁਟੈ ਨਹਿ ਨਾਮ ਜਪੈ ਪੁਨ ਜੋਨਿ ਨ ਆਇਯਾ ॥ ੨੮ ॥
ਦਾਨ ਕੀਏ ਨਰ ਮੋਖ ਨ ਪਾਵਤਿ ਜੂਨਿ ਭੋਗਤਿ ਜੋ ਨਿਜ ਬੋਇਯਾ[21] ॥
ਤੀਰਥ ਨਾਇ ਮਿਟੈ ਭਵ[22] ਨਾਹਨਿ ਭੋਗਪੁਰੀ ਸੁਖੁ ਜੋਨਿ ਹੀ ਜੋਇਯਾ ॥
770.ੳ ਰਾਜੁ ਕਰੈ ਤੁਪ ਤੇ ਨਰ ਆ / ਇ ਸੋ ਰਾਜ ਤੇ ਦੋਜਕੁ[23] ਹੋਵਤ ਹੋਇਯਾ ॥
ਨਾਮ ਬਿਨਾ ਸੁਖ ਧਾਮੁ ਨਹੀ ਮੁਨਿ ਨਾਰਦ ਸੰਕਰ ਆਖਿ ਬਗੋਇਯਾ[24] ॥ ੨੯ ॥
ਪਾਪ ਅਨੇਕ ਕਰੇ ਅਘ ਦੀਰਘ[25] ਬਾਮਨ ਔਰ ਗਊ ਗਹਿ ਘਾਏ[26] ॥
ਦਾਨੁ ਨਾ ਪੁੰਨੁ ਨਹੀਂ ਇਸਨਾਨੁ ਸੁ ਤੀਰਥ ਜਾਇ ਨਹੀਂ ਕਬ ਨਾਏ ॥
ਨਿੰਦ ਕਰੇ ਮੁਖ ਤੌਂ ਨਿਤਿ ਮੂਰਖੁ ਬੱਜਰ ਪਾਪ ਨ ਜਾਂਹਿ ਗਨਾਏ ॥
ਹੋਇ ਪੁਨੀਤੁ ਮਹਾਂਉਜਲਾ ਜਦਿ ਰਾਮ ਰਿਦੇ ਵਸਿ ਹੈ ਮੁਖਿ ਗਾਏ ॥ ੩੦ ॥

---

1. ਗੁੰਗਾ 2. ਸੈਨਾ 3. ਜਨਮ ਕੁੰਡਲੀ ਜਾਂ ਜਨਮ ਪੱਤਰੀ 4. ਖਾਲੀ 5. ਪਕਸ, ਖੰਭ 6. ਲਛਮੀ ਧਨ ਦੌਲਤ ਤੋਂ ਬਿਨਾ ਸ਼ਾਹ 7. ਖੜਗ ਕ੍ਰਿਪਾਨ 8. ਸੀਤਾ 9. ਸੀਤਾ ਦੇ ਪਤੀ, ਰਾਮ 10. ਨਾਮ ਦਾ ਮਹਾਤਮ ਵੇਖਿਆ 11. ਪੁੱਲ 12. ਪੱਥਰ ਉੱਪਰ 13. ਪਾਪਾਂ ਦਾ ਨਾਸ ਕਰਨ ਵਾਲਾ 14. ਪਿਆਰ ਨਾਲ 15. ਨਿਸ਼ਕਾਮ ਕਾਮਨਾ ਜਾਂ ਇੱਛਾ ਰਹਿਤ 16. ਯੂ.ਪੀ. ਦੇ ਜ਼ਿਲ੍ਹੇ ਸੀਤਾ ਪੁਰ ਵਿੱਚ ਇੱਕ ਤੀਰਥ ਸਥਾਨ ਜਿੱਥੇ ਸ੍ਰੀ ਰਾਮ ਜੀ ਨੇ ਅਸ਼ਵਮੇਧ ਯੱਗ ਕੀਤਾ ਸੀ 17. ਤੀਰਥ ਕਿਨਾਰੇ 18. ਖੁਸ਼ (ਹਰਖ) ਹੋਏ ਅਤੇ ਚਿੰਤਾ ਮੁੱਕ ਗਈ 19. ਪ੍ਰਸ਼ਨ ਕੀਤਾ (ਜੋ ਅਗਲੀ ਤੁਕ ਵਿੱਚ ਹੈ) 20. ਸ਼ਿਵ ਜੀ, ਪਾਰਬਤੀ ਦੇ ਪਤੀ 21.ਬੀਜਿਆ ਹੈ 22. ਜਨਮ ਮਰਨ ਦਾ ਚੱਕਰ 23. ਤਪੋਂ ਰਾਜ, ਰਜੋਂ ਨਰਕ 24. ਬੋਲਿਆ ਹੈ 25. ਵੱਡੇ ਪਾਪ 26. ਮਾਰ ਦੇਵੇ

ਨਾਮ ਸਮਾਨ ਨਹੀਂ ਤਪ ਤੀਰਥ ਬੇਦ ਪੁਰਾਨ ਬਿਆਸੁ ਬਖਾਨੇ ॥
ਨਾਮੁ ਜਪੇ ਸੋਊ ਪਾਰ ਪਰੇ ਜਨੁ ਆਖਿ ਗਏ ਸਬ ਸੰਤ ਸਿਆਨੇ ॥
ਕੌਨੁ ਕਹੌ ਤਿਨ ਕੀ ਉਪਮਾ ਹਰਿ ਨਾਮੁ ਜਪੇ ਗੁਰ ਬਾਕ ਪਛਾਨੇ ॥
ਕੰਬੀਰ ਕਹੀ ਮਮ ਕੇ ਚਮ ਕੀ ਪਨੀਹਾਂ[1] ਕਰਿ ਹੈ, ਮੁਖਿ ਰਾਮ ਕਹੇ ਸੁਪਨੇ ਬਰਨਾਨੇ[2] ॥ ੩੧ ॥

**ਕਬਿਤ ॥**

ਜੋਤਕੁ ਔ ਬੈਦਕਿ ਰਸਾਇਨੁ ਬਨਾਇ ਜਾਨੈ, ਗਾਇ ਜਾਨੈ ਰਾਗੁ ਔ ਬਜਾਇ ਜਾਨੈ ਸਾਜ ਕੌ ॥
ਭੂਤਨ ਕੀ ਬੰਦ ਜਾਨੈ ਕੌਤਾ[3] ਕਰਿ ਛੰਦ ਜਾਨੈ, ਸਸਤ੍ਰ ਫੁੱਲਥਾ ਜਾਨੈ ਫਿਰਾਇ ਜਾਨੈ ਬਾਜ ਕੌ[4] ॥
ਜਵਾਹਰ ਕੀ ਸਾਰ ਜਾਨੈ ਬਿਦਯਾ ਦਸ ਚਾਰ ਜਾਨੈ ਨਾਟਕ ਔ, ਚੇਟਕ ਰੀਝਾਇ ਜਾਨੈ ਰਾਜ ਕੌ ॥
ਜਨੁ ਕਹੈ ਦਰਬਾਰੀ ਸਬ ਬਿਦਯਾ ਬੀਚਾਰੀ ਪਰੁ ਬਿਨਾ ਰਾਮ ਨਾਮ ਜਪੇ ਸੌਰੇ ਨ ਕਾਜੁ ਕੋ ॥ ੩੨ ॥
ਧਮਨੀ ਕੋ ਗ੍ਯਾਨ[5] ਜਾਨੈ ਜਰੀ ਕੀ ਪਛਾਨ ਜਾਨੈ, ਪਾਠ ਕੈ ਪੁਰਾਨ ਜਾਨੈ ਔਰ ਗੁਨੁ ਆਂਮ ਹੈ ॥
ਪੰਚਾਇਤ ਕੋ ਫੇਰੁ ਜਾਨੈ ਸਰਪ ਸੇਰ ਜੇਰ[6] ਜਾਨੈ, ਜੰਤ੍ਰ ਔ ਮੰਤ੍ਰ ਜਾਨੈ ਹੁੰਨਰ ਕੌ ਧਾਮੁ ਹੈ ॥
770.ਅ ਨੌ ਸਤ ਸੀ / ਗਾਰ[7] ਜਾਨੈ ਕੋਕ ਕੋ ਬੀਚਾਰ ਜਾਨੈ, ਬਿਦਯਾ ਤੌ ਅਪਾਰੁ ਜਾਨੈ ਕਹੋ ਕੌਨੇ ਕਾਮ ਹੈ ॥
ਜਨੁ ਕਹੈ ਦਰਬਾਰੀ ਸਬ ਬਿਦਯਾ ਬੀਚਾਰੀ, ਬਿਨਾ ਰਾਮ ਨਾਮ ਜਪੇ ਸਬੇ ਕਾਮ ਖਾਮ[8] ਹੈ ॥ ੩੩ ॥
ਸੰਕਰ ਸਮਗਰੀ ਅਮਰ ਕੀ ਆਉ[9] ਸਮ, ਸੂਰ ਸੌ ਦ੍ਰਿਸਟਿ ਅਲਕੇਸ[10] ਸਮ ਬਿਤ[11] ਹੈ ॥
ਪੌਨ ਸੋ ਗੌਨੁ[12] ਪਰ ਹੂਤਿ ਸਮ ਭੌਨੁ[13] ਲੋਨੁ ਮੋਹਿਨੀ ਤੇ ਨਾਰ ਬਰ[14] ਅਮਰ ਪਤਿ[15] ਜਿਤਿ ਹੈ ॥
ਮਦਨ ਸਮ ਰੂਪ ਸਿਰਿ ਭੂਪਨ ਕੇ ਭੂਪ ਬਲੀ, ਔਰ ਅਨੇਕ ਗੁਨ ਮੁਝੇ ਜਿਨ ਚਿਤੁ[16] ਹੈ ॥
ਜਨੁ ਕਹੈ ਦਰਬਾਰੀ ਸਬੁ ਦੇਖਿਆ ਬੀਚਾਰੀ, ਬਿਨਾ ਰਾਮ ਨਾਮ ਔਰੁ ਸਬ ਹੀ ਅਨਿਤ[17] ਹੈ ॥ ੩੪ ॥ ੪੩ ॥
ਇਤਿ ਰਾਮ ਨਾਮ ਮਹਾਤਮ ਕੋ ਅੰਗੁ ਸਪੂਰਨੁ ॥ ੩ ॥

---

1. ਜੁੱਤੀ 2. ਬਰਤਾ ਕੇ 3. ਕਵਿਤਾ 4. ਬਾਜ ਵਾਂਗ ਝਪਟ ਮਾਰ ਕੇ 5. ਨਾੜੀ ਦਾ ਗਿਆਨ 6. ਅਧੀਨ ਕਰਨਾ 7. ਸੋਲਾਂ ਸਿੰਗਾਰ 8. ਕਮਜ਼ੋਰ, ਘਾਟੇ ਵਾਲੇ 9. ਉਮਰ 10. ਅਲਕਾ ਦਾ ਈਸ਼, ਕੁਬੇਰ 11. ਸਮੱਰਥਾ 12. ਹਵਾ ਦੀ ਅਧੀਨਗੀ ਵਾਲੇ 13. ਚਕਰੀ ਵਾਂਗ ਚੱਕਰ ਕੱਟਦੇ ਹਨ 14. ਬਰਾਬਰ, ਸਮ 15. ਨਾ ਮਰਨ ਵਾਲਾ ਪਤੀ, ਵਿਸ਼ਣੂ 16. ਮੇਰੇ ਚੇਤੇ ਵਿੱਚ ਨਹੀਂ (ਜਿਨ) 17. ਨਾਸ਼ਮਾਨ

**ਸਿਛਿਆ ਕੌ ਅੰਗੁ ॥**

**ਕਬਿਤੁ ॥**

ਕਾਹੂ ਸੌ ਨਾ ਕੀਜੈ ਹਾਸ ਕਾਹੂ ਸੌ ਨ ਦੀਜੈ ਤ੍ਰਾਸ[1] ਕਾਹੂ ਸੌ ਨਾ ਦਗਾਬਾਜੀ ਰਾਜੀ ਮਨੁ ਰਾਖਣਾ ॥
ਕਾਹੂ ਕੌ ਨ ਦੀਜੈ ਦੋਸੁ ਕਾਹੂ ਸੌ ਨ ਕੀਜੈ ਰੋਸੁ, ਕਾਹੂ ਸੌ ਨਾ ਕੀਜੈ ਬਾਦੁ[2] ਸਾਚੁ ਮੁਖਿ ਭਾਖਣਾ ॥
ਕਾਹੂ ਕੀ ਨ ਕੀਜੈ ਨਿੰਦ ਕਾਹੂ ਕੀ ਨ ਲੀਜੈ ਚਿੰਦ[3] ਗਾਈਐ ਗੁਪਾਲ ਛੰਦ ਅਮੀਂ ਰਸੁ[4] ਚਾਖਣਾ ॥
ਕਹੈ ਦਰਬਾਰੀ ਜਨੁ ਦੋਊ ਕਰ ਜੋਰ ਜੋਰ, ਸੰਤਨ ਕੀ ਚਰਨ ਸ੍ਰਨ ਪੈਰੀ ਪਾਣਾ ਆਖਣਾ ॥ ੧ ॥
ਕਾਹੂ ਸੌ ਨ ਕੀਜੈ ਰਾਰ[5] ਕਾਹੂ ਕੌ ਨ ਦੀਜੈ ਗਾਰ[6] ਬਾਰ ਨਿਮਸਕਾਰ ਖਿਮਾਂ ਸਿਵਿ ਰਾਖਣੀ ॥
ਕਾਹੂ ਸੌ ਨ ਕੀਜੈ ਕ੍ਰੋਧ ਰਿਦੈ ਗੁਰਬਾਣੀ ਸੋਧ, ਕਾਹੂ ਨ ਕਠੋਰ ਕਹਿ ਝੰਖ ਜਿਨਿ[7] ਝਾਖਣੀ ॥
771.ੳ ਕਾਹੂ ਕਾ ਨ ਮੇਟੋ ਮਾਨੁ ਰਾਖੋ ਗੁਰਦੇਵ ਧਯਾ / ਨ, ਕਾਹੂ ਕੀ ਨਾ ਕੀਜੈ ਕਾਨ ਏਕ ਜੋਤਿ ਲਾਖਣੀ[8] ॥
ਕਹੇ ਦਰਬਾਰੀ ਦਾਸੁ ਦੋਉ ਕਰ ਜੋਰ ਜੋਰ, ਸਾਧਨ ਸੰਬੂਹ ਸੇਤੀ ਰਾਮ ਰਾਮ ਆਖਣੀ ॥ ੨ ॥
ਕਾਹੂ ਸੌ ਨਾ ਧ੍ਰੋਹੁ ਮੋਹੁ ਕਾਹੂਸੋ ਨ ਕੀਜੈ ਰੋਹੁ, ਰਦੋ ਜਿਨਿ[9] ਜੀਉ ਕੋਈ ਵਸਤੁ ਸਤਿ ਟੋਲਣੀ ॥
ਕਾਹੂ ਸੋ ਨਾ ਦ੍ਵੈਤਿ[10] ਭਾਉ ਖੇਲੌ ਨਾ ਕੁਦਾਉ ਦਾਉ, ਲੇਓ ਹਰਿ ਨਾਉ ਗਹਿ ਰਾਖੋ ਸੁਰਤਿ ਡੋਲਣੀ ॥
ਕਾਹੂ ਕੀ ਨ ਕੀਜੈ ਆਸ ਰਾਖੌ ਏਕ ਟੇਕ ਰਾਸ, ਕਾਹੂ ਸੌ ਨ ਬੈਰ ਖੈਰ ਗੰਠ ਮਨੋ ਖੋਲਣੀ ॥
ਕਹੈ ਦਰਬਾਰੀ ਦਾਸੁ ਲੀਜੈ ਗੁਰ ਓਟ ਆਸ, ਸਿਖਾਂ ਕੇ ਸੰਬੂਹ ਸੇਤੀ ਫਤੇ ਗੁਰ ਬੋਲਣੀ ॥
ਸਾਚ ਸੇਤੀ ਰਾਚੁ ਸਦਾ ਕਾਚ ਹੀ ਤੇ ਬਾਚੁ[11] ਭਾਈ ਵਾਚੁ ਗੁਰੂ ਵਾਹੁ ਮੁਖਿ ਸਾਚ ਰੰਗ ਰਾਚਣਾ ॥
ਬਿਖੇ ਕੌ ਤਿਆਗ ਭਾਗਿ ਜਾਗਿ ਅਗਿਆਨਿ ਹੂਤੇ, ਜਗੁ ਗੁਰ ਮਾਗ ਭਾਗ ਭਲੇ ਹੀ ਤਾ ਬਾਚਣਾ[12] ॥
ਲੇਖੇ ਹੀ ਨ ਛੋਟ ਓਟ ਕੋਟ ਜਮ ਚੋਟ ਮਾਰੇ ਬਿਨਾ, ਗੁਰ ਓਟ ਔਰੁ ਕਹੂੰ ਹੀ ਨ ਖਾਚਣਾ[13] ॥
ਕਹੇ ਦਰਬਾਰੀ ਦਾਸ ਕਹੋ ਗੁਰੁ ਵਾਹੁ ਵਾਹੁ, ਸੰਤਾਂ ਕੇ ਸੰਬਹੂ ਸੇਤੀ ਗੁਰੂ ਗੁਰੂ ਵਾਚਣਾ ॥ ੪ ॥ ੪੭ ॥
ਸਿਛਾ ਕੋ ਅੰਗੁ ਸਪੂਰਨ ਹੋਆ ॥ ੪ ॥

---

1. ਦੁੱਖ 2. ਝਗੜਾ 3. ਚਿੰਤਾ 4. ਅਮ੍ਰਿਤ 5. ਝਗੜਾ ਲੜਾਈ 6. ਗਾਲ੍ਹ 7. ਨਹੀਂ 8. ਸਮਝਣੀ 9. ਰੱਦ ਨਹੀਂ ਕਰਨਾ,ਠੇਸ ਨਹੀਂ ਪੰਹੁਚਾਉਣੀ 10. ਈਰਖਾ ਭਾਵ 11. ਕੱਚ (ਝੂਠ) ਕੋਲੋਂ ਬਚ 12. ਕਹਿਣਾ, ਵੇਖਣਾ 13. ਖਚਤ ਹੋਣਾ

**ਉਪਦੇਸ ਚਿਤਾਵਨੀ ਕੋ ਅੰਗੁ ॥**

**ਹੰਸਾਵਲ ਛੰਦ ॥**

ਰਾਮ ਹਰਿ ਰਾਮ ਹਰਿ ਰਟੋ ਭਯਾ ॥ ਰਾਮ ਕੇ ਨਾਮ ਬਿਨੁ ਕਾਂਮ ਸਭ ਖਾਂਮ ਹੈ ਧਾਮ ਕੇ ਕਾਂਮ ਕਹੇ ਲਗਯਾ ॥
ਹਾਡ ਅਰੁ ਚਾਮ ਕੀ ਥਾਮ ਜਾ ਸੌ ਲਗੇ ਭਾਂਮਨਾ ਭਰੀ ਨਾ ਅਕਲ ਗਯਾ ॥
ਦਰਬਾਰੀ ਕਹਤ ਹਿੰਝਾਰ ਸੰਭਾਰ[1] ਬਿਚਾਰ ਕੈ ਰਾਮੁ ਹਰਿ ਰਾਮੁ ਹਰਿ ਰਟੋ ਭਯਾ ॥ ੧ ॥
771.ਅ ਰਾਮੁ ਹਰਿ ਰਾ / ਮ ਹਰਿ ਗਾਉ ਭਾਈ ॥
ਰਾਮ ਕੇ ਨਾਮ ਸੌ ਪ੍ਰੀਤਿ ਕਰਿ ਬਾਵਰੇ ਆਉ ਰੇ ਗਈ[2] ਜਲ ਜਾਨ ਹਾਈ ॥
ਦੂਰ ਪਾਛਾ ਰਹਿਆ ਤੀਰ[3] ਆਗਾ ਭੈਆ ਰਾਮ ਕੇ ਰਾਮ ਜਿਨਿ ਪ੍ਰੀਤਿ ਲਾਈ ॥
ਦਰਬਾਰੀ ਕਹਤ ਹਿੰਝਾਰ ਸੰਭਾਰ ਬੀਚਾਰ ਕੈ ਰਾਮ ਹਰਿ ਰਾਮ ਹਰਿ ਗਾਉ ਭਾਈ ॥ ੨ ॥
ਏਕੁ ਤੂ ਏਕੁ ਤੂ ਗਾਉ ਰਸਨਾ ॥ ਸਦਾ ਏਕ ਹਰਿ ਸੁਆਦ ਸੌ ਲਾਗ ਰਹੁ ਤੌ ਭਲੀ ਆਨ ਜੌ ਸ੍ਵਾਦ ਜਿਨਿ ਫਾਸ ਫਸਨਾ ॥
ਝੂਠ ਕੌ ਛੋਡਿ ਕਰਿ ਸਾਚ ਰਾਤੀ ਰਹੀ ਕੋਪ ਕੈ ਬਾਕ[4] ਨ ਕਾਹੂਡਸਨਾ ॥
ਨਿੰਦ ਅਰੁ ਚਿੰਦ ਤਜ ਭਜਹੁ ਗੋਬਿੰਦ ਗੁਨ ਰਾਮ ਨਿਜ ਧਾਮ ਜੇ ਬਾਸ ਬਸਨਾ ॥
ਦਰਬਾਰੀ ਹਿੰਝਾਰ ਸੰਭਾਰ ਬੀਚਾਰ ਕੈ ਏਕੁ ਤੂਏਕੁ ਤੂਗਾਉ ਰਸਨਾ ॥ ੩ ॥
ਏਕੁ ਭਜੁ ਏਕੁ ਭਜੁ ਏਕੁ ਭਜੁ ਰੇ ਮਨਾ ॥ ਏਕ ਕੌ ਤਿਆਗਿ ਕੈ ਦਸਾ ਜੋ ਲਗੈ ਸੂਖ ਕੌ ਤਜਾਗ ਦੁਖ ਸਹੇਂਗਾ ਬਹੁ ਘਨਾ ॥
ਬਿਨੁ ਏਕ ਕੀ ਪ੍ਰਿਤਿ ਮਾਸਾਨੁ ਸਰੀਰੁ[5] ਅਰੁ ਸੇਤ ਅੰਬਰ ਬਿਨਾ ਸਾਸ ਹੈ ਜਯੋ ਤਨਾ ॥
ਬੇਦ ਪੁਰਾਨ ਬੀਚਾਰ ਦੇਖੋ ਸਬੇ ਸੰਤ ਜਨ ਸਾਧ ਸਬ ਰਸਨ ਤੇ ਯੌ ਭਨਾ ॥
ਦਰਬਾਰੀ ਕਹਤ ਹਿੰਝਾਰ ਸੰਭਾਰ ਬੀਚਾਰ ਕੇ ਏਕੁ ਭਜੁ ਏਕੁ ਭਜੁ ਏਕੁ ਭਜੁ ਰੇ ਮਨਾ ॥ ੪ ॥
ਭੀ ਤੁਹੀ ਭੀ ਤੁਹੀਂ ਭਜੋ ਜਿੰਦੁ ॥ ਪੰਚ ਹੀ ਤਤ ਰਚ ਪੂਤਰਾ ਸਾਜਿਆ ਰਕਤ ਮੈ ਢਾਲਿ ਕਰਿ ਬਿੰਦ ਬਿੰਦ[6] ॥
ਏਕ ਹੀ ਰੂਪ ਤੇ ਮਜਬ ਬਹੁਤੇ ਭਏ ਏਕ ਧਿਰਿ ਤੁਰਕ ਕਰਿ ਏਕ ਹਿੰਦੁ ॥
ਤਾਸੁ ਕੀ ਸਰਨੁ ਗਹੁ ਪਰਮ ਸੁਖ ਸਦਾ ਲਹੁ ਕਿਸੇ ਸਾਲਾਹਿ ਨ ਕਿਸੇ ਨਿੰਦੁ ॥
772.ੳ ਦਾਸ ਦ੍ਬਾਰੀ ਕਹੈ ਸਰਮ ਦਰ ਤੌ ਰਹੈ ਭੀ ਤੁਹੀ ਭੀ ਤੁਹੀ ਭਜੋ / ਜਿੰਦੁ ॥ ੫ ॥
ਏਕੁ ਤੂ ਏਕੁ ਤੂ ਗਾਉ ਮਨੂਆ ॥ ਸ੍ରੇਸਟ ਸਬ ਜੂਨ ਤੇ ਦੇਹੁ ਮਾਨਖ ਕਾ ਸੋ ਤੁਝੈ ਦਯਾ ਕਰਿ ਦਯਾ ਤਨੂਆ[7] ॥
ਖਾਕ ਤੇ ਸਾਜ ਜੁ ਐਸਾ ਕੀਆ ਤਿਸੇ ਸਾਲਾਹਿ ਨਿਜਿ ਜਾਨ ਨਨੂਆ ॥
ਖਾਕ ਕੀ ਖਾਕ ਮਿਲਿ ਜਾਜੁਗੀ[8] ਖਾਕ ਸੌ ਮਾਲੁ ਜੋਬਨੁ ਸਬੋ ਦੇਖੁ ਫਨੂਆ[9] ॥
ਦਾਸ ਦ੍ਬਾਰੀ ਕਹੈ ਮੁਕਤਿ ਫਲੁ ਤੌ ਲਹੈ ਏਕ ਤੂ ਏਕ ਤੂ ਗਾਉ ਮਨੂਆ ॥ ੬ ॥
ਹਰੀ ਹਰਿ ਹਰੀ ਹਰਿ ਧਿਆਊ ਤੂੰ ਮਨ ਰੇ ॥ ਬੇਦ ਪੁਰਾਨ ਕੁਰਾਨ ਕੂਕੇ ਸਦਾ ਸਾਧ ਪੁਕਾਰਨ ਸੁਨੀ ਤੁਧੁ ਕੰਨ ਰ ॥
ਮਾਨਸੀ ਦੇਹ ਜਿਸੁ ਖੇਹ ਤੇ ਕਰ ਧਰੀ ਤੇਜ ਪਰਤਾਪੁ ਸੁਖੁ ਰੂਪ ਦੇ ਵੰਨੁ ਰੇ ॥
ਤਾਸੁ ਕੀ ਸੇਵ ਕਰੁ ਏਕੁ ਮਨ ਮਾਂਹਿ ਧਰੁ ਤਿਆਗੁ ਤੂ ਮੰਨ ਤੇ ਆਸਰਾ ਅੰਨ ਰੇ ॥
ਦਾਸੁ ਦਰਬਾਰੀ ਕਹੈ ਮੁਕਤਿ ਫਲੁ ਤੌ ਲਹੈ ਹਰੀ ਹਰਿ ਹਰੀ ਹਰਿ ਗਾਉ ਤੂ ਮੰਨ ਰੇ ॥ ੭ ॥

**ਕਬਿਤ ॥**

ਏਕੁ ਅੰਗੁ ਗਯੌ ਨਾਉ ਅੰਗ ਭੰਗ ਭਯੌ ਫੇਰਿ ਅੰਗ ਸੰਗ ਲਾਗੈ ਅੰਗੁ ਕੈਸੇ ਕੈ ਲਗਾਈਐ ॥
ਬਾਲਕ ਅਵਸਥਾ ਨਈ ਫੇਰਿ ਹੀ ਨ ਆਵੈ ਗਈ ਜੋਬਨੁ ਬਿਹਾਨਾ ਬ੍ਰਿਧਿ ਸਮੇ ਕੈਸੇ ਪਾਯੈ ॥
ਅੰਜੁਰੀ ਕੋ ਪਾਨੀ ਜੈਸੇ ਆਰਜਾ ਬਿਹਾਨੀ ਸੌ ਤੌ ਬੀਤੀ ਹਥਿ ਆਵੈ ਨਾਹੀਂ ਅਨਥੀ ਗਵਾਯੈ ॥
ਜਨੁ ਕਹੈ ਦਰਬਾਰੀ ਮਨ ਦੇਖੋ ਬੀਚਾਰੀ ਤੈਸੇ ਮਾਨਸ ਕੀ ਦੇਹਿ ਗਈ ਕਹੋ ਕਹਾਂ ਲਿਆਈਐ ॥ ੮ ॥
ਸੁਨੁ ਤੇ ਮਨ ਭਾਈ ਬ੍ਰਿਥੀ ਆਰਜਾ ਗਵਾਈ ਪਰ ਕਾਰੁਜ ਨ ਲਾਈ ਕਹੁ ਆਈ ਕਿਤੁ ਕਾਂਮਿ ਰੇ ॥
772.ਅ ਮੋਹ ਮਾਯਾ ਮੈ ਫਾਸ ਗਏ ਬ੍ਰਿਥੇ ਸਾਸ ਖੋਇ ਚਲਜੌ ਸਬ ਰਾਸ ਜਿਨਿ ਰਹਜੌ / ਅਧੁ ਦਾਮ ਰੇ ॥

1. ਸੰਭਲ ਕੇ 2. ਉਮਰ ਗਈ 3. ਨੇੜੇ 4. ਕ੍ਰੋਧ ਦੀ ਬਾਣੀ 5. ਮੋਇਆ ਸਰੀਰ 6. ਬੀਰਜ 7. ਤਨ, ਸਰੀਰ 8. ਜਾਵੇਗੀ 9. ਫਨਾਹ ਹੋਣ ਵਾਲੇ

ਮਾਂਗੀਏ ਹਿਸਾਬੁ ਤਾ ਕੀ ਕ੍ਹਿਗਾ ਜਬਾਬੁ ਜਾਇ ਹੋਹਿਗਾ ਖਰਾਬੁ ਕੀਨੇ ਐਸੇ ਬੁਰੇ ਕਾਂਮ ਰੇ ॥
ਜਨੁ ਕਹੈ ਦਰਬਾਰੀ ਜਬ ਹੋਜੁਗੀ ਤਯਾਰੀ ਤਬ ਕੌਨੁ ਕਾਂਮ ਤੇਰੇ ਆਵੈ ਬਿਨਾ ਰਾਮ ਨਾਮ ਰੇ ॥ ੯ ॥
ਸੁਨੁ ਤੋ ਰੇ ਗਵਾਰ ਤੁਝੈ ਕਹਾ ਬਾਰ ਬਾਰ ਈਹਾਂ ਰਹਣਾ ਦਿਨ ਚਾਰ ਪਾਪ ਕਾਹੇ ਕੌ ਕ੍ਰਤੁ ਹੈ ॥
ਕੋਊਸੰਗ ਨ ਸਹਾਈ ਮਾਤ ਪਿਤਾ ਸੁਤ ਭਾਈ ਖੋਟ ਹੀ ਕੀ ਪੋਟ ਬਾਂਧਿ ਕਾਹੇ ਸੀਸ ਧ੍ਰਤੁ ਹੈ ॥
ਯਾ ਦੇਖਹਿ ਜੋ ਪਸਾਰਾ ਸੋ ਤੌ ਕੂੜਾ ਬਿਸਥਾਰਾ ਤੇਰੇ ਸੰਗਿ ਨ ਸਿਧਾਵੈ ਕੋਊਕਾਹੇ ਦੁਖੁ ਭ੍ਰਤ ਹੈ ॥
ਜਨੁ ਕਹੈ ਦਰਬਾਰੀ ਸਾਰੀ ਆਰਜਾ ਬਿਗਾਰੀ ਕੋਊਰਹਤਾ ਜੋ ਸ੍ਵਾਰੁ ਸਾਸੁ ਕਾਹੇ ਪਾਚ ਮ੍ਰਤੁ ਹੈ ॥ ੧੦ ॥
ਸੁਨੁ ਤੌ ਰੇ ਬੌਰੇ ਕਾਜ ਬਿਗਰੇ ਨਾ ਸੌਰੇ ਫੇਰਿ ਅਬ ਹੀ ਕੀ ਬਾਰ ਭਾਂਵੈ ਹਾਰਿ ਭਾਵੈ ਜੀਤ ਲੈ ॥
ਜਾਂਹਿਗਾ ਚੌਰਾਸੀ ਪਵੈ ਮਾਰ ਗਲਿ ਫਾਸੀ ਅਬਿਨਾਸੀ ਕੈ ਸਿਮਰੇ ਬਿਨੁ ਦੁਖੌ ਕੀਸੀ ਬੀਤਿ ਲੈ ॥
ਕੋਊਸੰਗ ਹੈ ਨ ਸਾਥੀ ਦੇਵੈ ਭੋਜਲ ਮੈ ਹਾਥੀ[1] ਤੇਰੇ ਤਉ ਕਾਂਮ ਨਾਹਿ ਬੂਝ[2] ਗੁਰਮੀਤ ਲੈ ॥
ਜਨੁ ਕਹੈ ਦਰਬਾਰੀ ਖੋਟ ਪੋਟ ਕਿਉ ਨ ਡਾਰੀ ਆਗੈ ਸੁਖੁ ਪਾਵਹਿ ਮਨ ਗਾਇ ਰਾਮ ਗੀਤ ਲੈ ॥ ੧੧ ॥
ਸੁਨੁ ਤੌ ਰੇ ਦਿਵਾਨੇ ਬਾਤ ਕਹੀ ਕਜੈ ਨ ਮਾਨੈ ਜਾਂਨ ਬੂਝਿ ਕੈ ਬਿਗਾਰੋ ਕਾਜੁ ਕਹਾਂ ਮਤਿ ਗਈ ਰੇ ॥
ਜਿਤੁ ਪਚਜੌ ਪਿਉ ਦਾਦਾ ਸੋਈ ਗਹਜੌ ਤੈ ਤਗਾਦਾ[3] ਜੋਊ ਉਨ ਕੈ ਸੰਗਿ ਭਈ ਸਾ ਤੇਰੀ ਗਤਿ ਭਈ ਰੇ ॥
ਤੈਂ ਉਨ ਕੌ ਕਿਆ ਕੀਆ ਕੁਛ ਲਾਦ ਸੰਗਿ ਦੀਆ ਕਹੁ ਕਾਂ ਕੈ ਸੰਗਿ ਨਿਭੀ ਅਰੁ ਕਾਹੂਸੰਗ ਲਈ ਰੇ ॥
773.ੳ ਜਨੁ ਕਹੈ ਦਰਬਾ / ਰੀ ਤੈ ਤੋ ਬਾਤ ਹੀ ਬਿਸਾਰੀ ਨ ਭਜਜੌ ਗਿਰਧਾਰੀ ਜਿਸੁ ਤੌ ਕੌ[4] ਦੇਹਿ ਦਈ ਰੇ ॥ ੧੨ ॥
ਸੁਨੁ ਤੌ ਰੇ ਕਮਲੇ ਛਕ ਰਹਜੌ ਕੂੜ ਅਮਲੇ[5] ਨਾ ਸਚੁ ਸਰਾਜਾ ਤੋ ਦਰਿ ਹੋਹਿਗਾ ਖੁਆਰੁ ਰੇ ॥
ਤੂੰ ਚਲਤਾ ਹੈ ਕੁਚਾਲੀ ਆਗੈ ਬਾਟ ਹੈ ਦੁਖਾਲੀ[6] ਸਿਰਿ ਖੋਟ ਪੋਟ ਚਾਈ ਕਜੌ ਪਾਵਹਿ ਭੌ ਪਾਰੁ ਰੇ ॥
ਲੇਖੇ ਕੌ ਬੁਲਾਵੈ ਤਬ ਕੌਨੁ ਤੌਂ[7] ਛਡਾਵੈ ਕਤ ਮ੍ਦਾ ਕ੍ ਦਾਵੈ[8] ਉਠਿ ਚਲਨਾ ਚਿਤਾਰੁ ਰੇ ॥
ਜਨੁ ਕਹੈ ਦਰਬਾਰੀ ਭਜੁ ਕੇਵਲੁ ਬਨਿਵਾਰੀ ਹਲਤੁ ਪਲਤੁ[9] ਸੌਰੇ ਤੇਰਾ ਹੋਇਗਾ ਉਧਾਰ ਰੇ ॥ ੧੩ ॥
ਸੁਨ ਤੋ ਰੇ ਅਚੇਤੁ ਤੈ ਤੋ ਚੇਤਯੋ ਨ ਸੁਚੇਤੁ ਹੋਇ ਜੈਸੇ ਸਸਕ੍ਰੇਤੁ[10] ਗ੍ਰਸ ਲੇਤ ਜਮੁ ਆਇਕੈ ॥
ਨਾ ਚਰਜੋ ਕੁਛ ਹਾਥ ਨਾ ਨਿਬਹੇ ਕੁਝੁ ਸਾਥਿ ਤੇਰੇ ਹੋਹਿਗਾ ਅਨਾਥੁ ਹਾਥ ਮੀਚੇਂ ਦੁਖਿ ਪਾਇ ਕੈ ॥
ਸਮਾ ਜਾਇਗਾ ਬਿਹਾਇ ਪਛੋਤਾਇ ਹਾਇ ਹਾਇ ਕ੍ ਪਾਵਹਿਗਾ ਸਜਾਇ ਕੀਤਾ ਆਪਣਾ ਹੀ ਪਾਇ ਕੈ ॥
ਜਨੁ ਕਹੈ ਦਰਬਾਰੀ ਆਗੈ ਹੋਇਗੀ ਖੁਆਰੀ ਬਿਨਾ ਰਾਮ ਨਾਮ ਜਪੇ ਪਾਵਹਿ ਦੁਖ ਜਾਇ ਕੈ ॥ ੧੪ ॥
ਜਿਸੁ ਨੈ ਤਨੁ ਦੀਆ ਸੋ ਤੈ ਯਾਦਿ ਕਿਉ ਨ ਕੀਆ ਦੀਏ ਸੰਗਿ ਲਾਗਿ ਤੈ ਤੋ ਅਪਨੀ ਮਤਿ ਖੋਈ ਰੇ ॥
ਦੀਏ ਜਿਸੁ ਕਾਨ ਨੈਨ ਬੋਲਨ ਕਉ ਬੈਨ ਮੁਖੁ ਦੇਖ ਤੋ ਪਛਾਨ ਮਨ ਸੋ ਭਯੋ ਕੋਈ ਰੇ ॥
ਦੀਏ ਧਨ ਧਾਮ ਔਰ ਆਮ ਕਾਮ ਕੀਏ ਤੇਰੇ ਮਾਨਸ ਕੀ ਦੇਹਿ ਦੇ ਸੁਰਤਿ ਲੈ ਗਡੋਈ ਰੇ ॥
ਜਨੁ ਕਹੈ ਦਰਬਾਰੀ ਤੂੰ ਨ ਭਜਹਿ ਗਿਰਧਾਰੀ ਅੰਤ ਕੀ ਬਾਰੀ ਤੇਰੈ ਸੰਗਿ ਕੌਨੁ ਹੋਈ ਰੇ ॥ ੧੫ ॥
ਗਏ ਪੀਉ ਔਰ ਦਾਦਾ ਕਰ ਕੂੜ ਕਾ ਤਗਾਦਾ ਨ ਤੇਰੇ ਸੰਗ ਰਹੇ ਨਾ ਗਜਾ ਤੈ ਸਿਧਾਇ ਕੈ ॥
773.ਅ ਨਾਨਾ ਔਰੁ ਨਾਨੀ ਅਗਿਆਨੀ ਤੈ ਪਛਾਨੀ ਜਿਨ ਜੇਤ / ਕ ਕੁਟੰਬੁ ਸਭ ਆਪ ਨੈ ਸੁ ਆਇ ਕੈ ॥
ਮਾਮੀ ਅਰੁ ਮਾਸੀ ਲੇਵਹਿ ਮੋਹੁ ਮੇਲਿ ਫਾਸੀ ਸਭ ਭੈਨ ਸਨ ਭਾਈ ਹੈਨਿ ਕੂੜ ਹੀ ਉਪਾਇ ਕੈ ॥
ਜਨੁ ਕਹੈ ਦਰਬਾਰੀ ਕੋਊਸੰਗਿ ਨ ਸਿਧਾਰੀ ਤੇਰੇ ਆਵੈ ਜਮੁ ਲੈਨਿ ਕੋਊਸਕੈ ਨ ਛਡਾਇ ਕੈ ॥ ੧੬ ॥
ਖਬਰਿ ਨਾਹੀ ਆਜ ਕੀ ਤੂੰ ਸਾਜ ਕਰਹਿ ਕਾਲ ਕੇਰੇ ਬਾਜ ਜੈਸੇ ਪਾਜੁ ਆਜ ਕਾਲ ਤੌ ਅਚਾਨਕੀ ॥
ਮਾਲੁ ਮਾਯਾ ਮਹਲ ਜੇਤੇ ਸੰਗ ਜਾਂਹਿ ਹੀ ਨ ਤੇਤੇ ਅੰਤ ਹੀ ਕੀ ਬਾਰ ਬਾਤ ਰਹੇ ਨ ਗੁਮਾਨ ਕੀ ॥
ਜੇਤਕੁ ਕੁਟੰਬੁ ਸਭੁ ਰਹੇਗੋ ਅਚੰਭ ਲਾਗੇ ਜਾਹਿਗਾ ਅਕੇਲਾ ਅਜੌ ਨਾਹਿ ਤੈ ਪਛਾਨ ਕੀ ॥
ਜਨੁ ਕਹੈ ਦਰਬਾਰੀ ਭੀਰ ਭਾਰੀ ਨ ਨਿਵਾਰੀ ਕਿਨੈ ਨੈਨ ਨ ਨਿਹਾਰੀ ਕਾਨ ਸੁਨੀ ਸੁਭ ਭਾਂਨ ਕੀ ॥ ੧੭ ॥

---

1. ਭਵਜਲ ਵਿੱਚ ਸਹਾਰਾ 2. ਪੁੱਛ 3. ਉਹੀ ਰੀਤ 4. ਤੈਨੂੰ 5. ਗਲਤ, ਝੂਠਾ ਭੋਜਨ 6. ਦੁੱਖਾਂ ਵਾਲੀ 7. ਤੈਨੂੰ 8. ਮਾਣ 9. ਇਹ ਲੋਕ ਪਰਲੋਕ 10. ਚੰਦਰਮਾ ਨੂੰ ਕੇਤੂ ਗ੍ਰਹਿ

ਮਨ ਕੈ ਮਨੋਰਥ ਸਬ ਮਨ ਹੀ ਮਾਂਹਿ ਬਿਲਾਇ ਜਾਂਹਿ ਪੂਰੇ ਨ ਹੋਹਿ ਕਦੇ ਮਾੜੇ ਸਾਹੂਕਾਰ ਕੇ ॥
ਦੇਸੁ ਤਜ ਬਦੇਸ ਜਾਇ ਖੇਪ ਕੌ ਲਦਾਇ ਲੋੜੈ ਖਾਲੀ ਉਠਿ ਜਾਂਹਿ ਮੁੜਿ ਗਾਹ ਕਿਉ ਧਾਰ ਕੇ ॥
ਰਹਜੌ ਬੋਝਾ ਸਿਰਿ ਢੋਇ ਕਾਜੁ ਸਰੇ ਜਿਨਿ ਕੋਇ ਲਿੰਦਿ ਬੇ ਦੇ ਵਾਟਿ ਭਾੜੇ ਫੜੇ ਜੋ ਵਿਗਾਰ ਕੇ ॥
ਜਨੁ ਕਹੈ ਦਰਬਾਰੀ ਬਹੁ ਹੋਇਗੀ ਖੁਆਰੀ ਰਾਮ ਨਾਮ ਭਜੈ ਬਿਨਾ ਲੈ ਜਾਇ ਜਮੁ ਮਾਰ ਕੈ ॥ ੧੮ ॥
ਭੌਦੂ ਕੈ ਭਾਣੈ ਭਈ ਗੋਬਰਿ ਕੀ ਗੋਲੀ ਗੁੜ ਭੌਰ ਕੌਨ ਭਾਵੈ ਜੋ ਗਾਹਕਿ ਹੈ ਸੁਬਾਸਿ ਕੈ ॥
ਮਲ ਮੂਤ੍ਰਿ ਪਰ ਬੈਠਿ ਮਾਖੀ ਮਹਾਂਮੇਵਾ ਜਾਨ ਲੀਨਾ ਮਾਨੈ ਨ ਮਾਖੀ ਮਧ ਕਾਂ ਖੀ ਰਸ ਰਾਸ ਕੈ ॥
ਬਗੁਲੇ ਅਰੁ ਕਾਕ ਕੂਕਰ ਕਰੰਗ ਪੂਰੇ ਮਹਾਂਭੋਗ ਹੰਸ ਕੈ ਨ ਕਾਂਮਿ ਕਿਤੇ ਮਾਨਸਰ ਵਾਸ ਕੈ ॥
ਜਨੁ ਕਹੈ ਦਰਬਾਰੀ ਜਗੁ ਬਿਖੈ ਬਿਉਹਾਰੀ ਭਗਤਿ ਭਗਵੰਤ ਕੈ ਇਨ ਤੇ ਉਦਾਸ ਹੈ ॥ ੧੯ ॥
774.ੳ ਸੁਨਤਾ / ਹੈ ਪੁਰਾਨ ਮੁਖਿ ਕਰਤਾ ਹੈ ਬਖਾਨ ਮੁਝੈ ਇਹੀ ਹੈਰਾਨੁ ਜਾਨੈ ਕਿਸੈ ਕੋ ਕਹਿਯੌ ਹੈ ॥
ਗਲੀ ਤੌ ਫੜੈ ਅਕਾਸੁ ਮਨ ਮੈ ਬਿਸ੍ਵਾਸ ਨਹੀ ਸੁਣਿ ਕੈ ਬੀਚਾਰ ਬੇਦੁ ਮਨ ਮੋ ਨ ਗਹਿਯੌ ਹੈ ॥
ਨਿਜਮੂਲੁ ਨ ਪਛਾਨੈ ਆਪ ਹੀ ਕੋ ਬਡਾ ਜਾਨੈ ਮਾਸੁ ਸੈ ਮਵਾਸੁ ਮੂਰਖੁ ਜਾਨੈ ਥਿਰੁ ਰਹਿਯੋ ਹੈ ॥
ਦੇਖਹੁ ਦ੍ਰਬਾਰੀ ਏਸੁ ਮਨ ਕੀ ਖੁਆਰੀ ਸੌ ਹੀ ਨਾ ਹੋਨ ਦੇਵੈ ਸੀਸ ਸੌ ਸਹਿਯੌ ਹੈ ॥ ੨੦ ।
ਪਾਠ ਕੈ ਪੁਰਾਨ ਮੁਖ ਗ੍ਾਨੁ ਕਥਿ ਗਰਬ ਗਾਜੌ ਗਹੀ ਨ ਗਰੀਬੀ ਜੋ ਬੀਬੀ ਸੀ ਜਹਾਨ ਦੀ ॥
ਚਰਚਾ ਮੈ ਚਪਲ ਚੰਚਲੁ ਪਾਠ ਮੈਂ ਪੁਖਤ ਭਯੌ ਅਰਥ ਮੈਂ ਪ੍ਰਬੀਨ ਪੋਟ ਬਾਂਧੀ ਸੁਗੁਮਾਨ ਦੀ ॥
ਜੋ ਬੂਝਣੀ ਸੀ ਨ ਬੁਝੀ ਕੁਝ ਮੋਰੇ ਮਨ ਸੁਝੀ ਹੋਰਾਂ ਸਮਝਾਵੈ ਨ ਗਹੀ ਨਿਜ ਗਜਾਨ ਕੀ ॥
ਜਨੁ ਕਹੈ ਦਰਬਾਰੀ ਬੀਚਾਰੀ ਪੈ ਧਾਰੀ ਨਾਨਾ ਲਾਖ ਮਣਾ ਚਾਤੁਰੀ ਨ ਰਤੀ ਕੁ ਈਮਾਨ ਦੀ ॥ ੨੧ ॥
ਜੈਸੇ ਕੋਊ ਪੀਤ੍ਰ ਕੇ ਭੂਖਨ ਬਨਾਇ ਪਹਿਰੇ ਹਾਟਕ ਪਿਯਾਉ ਲਾਇ ਮਾਨੋ ਸੁਇਨਵਾਨੀ ਹੈ ॥
ਜੈਸੇ ਕੋਊ ਕਾਸਟ ਕੇ ਬਜੀਰ ਥਪਦਾ ਤ ਫੌਜ ਖਲੀ ਕਰੇ ਦੀਖਤ ਅਨੂਪ ਬਿਨਾ ਜੀਅ ਫੌਜ ਦਾਨੀ ਹੈ ॥
ਜੈਸੇ ਕੋਊ ਸਾਂਗੀ[1] ਜੋਗੀ ਬੈਰਾਗੀ ਬਨੈ ਬਾਤਾਂ ਤੌ ਖੂਬ ਕਰੇ ਮਾਨੌ ਮਹਾਂਗਿਆਨੀ ਹੈ ॥
ਜਨੁ ਕਹੈ ਦਰਬਾਰੀ ਬਾਨੀ ਪੜੀ ਔ ਬੀਚਾਰੀ ਮਨ ਹੋਰੁ ਮੁਖਿ ਹੋਰੁ ਤਾ ਕੀ ਬਾਨੀ ਭੀ ਰਵਾਨੀ[2] ਹੈ ॥ ੨੨ ॥
ਬਾਰ ਬਾਰ ਕਹਿਆ ਤੁਝੈ ਭੇਦ ਜਿਨਿ[3] ਲਹਿਆ ਕਹੀ ਮਾਨਤ ਨ ਕਾਂ ਕੀ ਤੂਤੋ ਮੂਰਖੁ ਗਵਾਰੁ ਰੇ ॥
ਦੂਖ ਭੂਖ ਲਾਗੈ ਤੌ ਪੁਕਾਰੇ ਹਰਿ ਆਗੈ ਤਬ ਜਬੇ ਭੂਖ ਭਾਗੈ ਪ੍ਰਭ ਸੇਵਹਿ ਬਿਸਾਰ[4] ਰੇ ॥
774.ਅ ਧਨਹੀਨ ਹੋਇ ਕਹੇ ਮੋ ਕੌ ਧਨੁ ਦੇਹੁ ਪ੍ਰਭ ਹੋਇ ਧਨਵੰਤੁ ਕਦੇ ਚਿਤੈ ਨਾ / ਮੁਰਾਰ ਰੇ ॥
ਜਨੁ ਕਹੈ ਦਰਬਾਰੀ ਸੁਨਿ ਮੂਰਖਿ ਗਵਾਰੀ ਤੇਰੈ ਸਦਾ ਦਗਾਬਾਜੀ ਤੂ ਤੌ ਬਡੌ ਗਵਦਾਰ[5] ਰੇ ॥ ੨੩ ॥
ਕੌਨ ਕਾਜ ਆਜੌ ਕਹਾਂ ਆਇ ਕੈ ਕਮਾਯੌ ਤੁਧ ਭੂਲ ਭ੍ਰਮ ਖੋਯੌ ਜਨਮ ਪਰੀ ਤੋ ਮੈ ਚੂਕ ਰੇ ॥
ਕਾਹੇ ਕੋ ਗੁਮਾਨ ਮਾਨੁ ਝੂਠੋ ਅਭਿਮਾਨੁ ਤੇਰੋ, ਦੇਹਿ ਹੀ ਨ ਆਵੈ ਕਾਮ, ਜਾਵੈ ਜਦ ਫੂਕ ਰੇ[6] ॥
ਲੇਖੇ ਕਉ ਬੁਲਾਵੈ ਤਬ ਕੌਨੁ ਛੁਟਕਾਵੈ ਤੁਝ ਆਗੈ ਪਵੈ ਮਾਰ ਤਬ ਕੌਨੁ ਸੁਨੈ ਕੂਕ ਰੇ ॥
ਜਨੁ ਕਹੈ ਦਰਬਾਰੀ ਰਸਨਾ ਨਿੰਦ ਪੈ ਉਘਾਰੀ ਰਾਮ ਨਾਮ ਜਪਨੈ ਕੌ ਬੈਠਾ ਹੋਇ ਮੂਕ ਰੇ[7] ॥ ੨੪ ॥
ਨੈਨ ਗਏ ਰੂਪ ਗੈਲ[8] ਸ੍ਰੋਤਿ ਸਬਦ ਮੋਹਿ ਲੀਏ ਇਨਹੀ ਕੀ ਗੈਲ[8] ਮਨ ਮੂਰਖ ਨਾ ਦੌਰੁ ਰੇ ॥
ਜੀਭ ਰਸ ਫਾਸ ਰਹੀ ਨਾਸ ਨਾ ਕਾ ਸੁਗੰਧ ਗਹੀ ਇਨਹੀ ਕੇ ਖਿਆਲਿ ਲਾਗਿ ਤੂ ਤੌ ਭਜੌ ਚੋਰ ਰੇ ॥
ਮੀਨ ਔ ਪਤੰਗ ਜੈਸੇ ਕਰੀ ਔ ਕੁਰੰਗ ਜੈਸੇ ਨਾਸਕਾ ਕੇ ਲੋਭ ਲਾਗ ਜੈਸੇ ਮੂਆ ਭੌਰ ਰੇ ॥
ਜਨੁ ਕਹੈ ਦਰਬਾਰੀ ਤੈ ਤੋ ਜੀਤੀ ਬਾਜੀ ਹਾਰੀ ਇਨਿ ਹੀ ਕੇ ਸੰਗਿ ਲਾਗ ਖੋਈ ਦੋਊ ਠੌਰ ਰੇ ॥ ੨੫ ॥

**ਮਨਹਰ ਛੰਦ ॥**

ਬਾਤਸ ਕੀ ਰੀਤ ਭਈ ਮਾਨੁਸੁ ਕਹਾਵੈ ਹੈ ॥
ਕ੍ਰਮਨ ਕੀ ਦਾਮ[9] ਗਰ[10] ਵਾਸਨਾ ਕੇ ਪਰੀ ਕਰ ਸੰਕਟ ਕੀ ਛਟੀ ਸੰਗ ਘਰ ਘਰ ਨਚਾਵੈ ਹੈ ॥

---

1. ਸਵਾਂਗ ਰਚਨ ਵਾਲਾ, ਨਾਟਕ ਕਰਨ ਵਾਲਾ 2. ਨਿਰਾ ਸ਼ੋਰ ਅਥਵਾ ਰੌਲਾ 3. ਨਹੀਂ 4. ਵਿਸਾਰ ਕੇ, ਭੁੱਲ ਕੇ 5. ਗਦਾਰ, ਕੀਤੇ ਨੂੰ ਨਾ ਜਾਣਨ ਵਾਲਾ 6. ਮੌਤ ਆ ਜਾਵੇ 7. ਚੁੱਪ ਕਰਕੇ 8. ਪਿੱਛੇ 9. ਰੱਸੀ 10. ਗਲ ਵਿੱਚ

ਬੰਤ੍ ਕੀ ਜਾਤਿ ਕਦੇ ਟਿਕੇ ਜਿਨਿ ਕਹੁੰ ਭਾਤ ਤੈਸੇ ਨਰ ਜਾਤ ਮਨੁ ਲੋਭ ਮੈ ਬੰਧਾਵੈ ਹੈ ॥
ਹਾਥੁ ਗਹਿ ਲੀਨ ਨਾ ਜੁ ਤਿਆਗਿ ਜਿਨਿ ਦੀਨ ਜਨੁ ਕਹੈ ਦਰਬਾਰੀ ਨਰੁ ਮਰਕਟ[1] ਕਹਾਵੈ ਹੈ ॥ ੨੬ ॥
ਮਾਨਸ ਕੋ ਚਾਂਮੁ ਨਰ ਕੂਕਰਿ[2] ਜਰੂਰਿ ਹੈ ॥
ਕੂਕਰੀ ਕੇ ਸੰਗਿ ਗੰਠ ਪਰੇ ਕਾਂਮ ਅੰਗ, ਕੇਰੀ ਤਿਆਗਤ ਨ ਸੰਗੁ ਦੂਖ ਪਾਵਹਿ ਕਰੂਰ[3] ਹੈ ॥
775.ੳ ਭਾਮਨ[4] ਕੇ ਸੰਗ ਰੰਗ ਰਾਤੋ ਸੁਤ ਤਾਤ ਹੇਤ ਗੰਠ / ਨ ਖੁਲਾ ਤਾ ਜਮ ਕਰੇ ਮਾਰ ਚੂਰ ਹੈ ॥
ਦੇਹੁ ਮਾਨਸ ਕੋ ਧਾਰਿ ਪ੍ਰੀਤਿ ਕਰੀ ਨਾ ਮੁਰਾਰ ਸੇਤੀ ਕਹਤਾ ਦਰਬਾਰੀ ਮੁਖ਼ ਤਾਹੂ ਪਰੀ ਧੂਰ ਹੈ ॥ ੨੭ ॥

**ਕਬਿਤੁ ॥**

ਮਾਨਸ ਕੌ ਚਾਂਮੁ ਕਾਮ ਆਮ ਕਰੇ ਪਸੂਕੇਰੇ ਰੈਨਿ ਦਿਨਿ ਆਠੋਜਾਮ ਏਕ ਚਿੰਤਿਆ ਖਾਨ ਕੀ ॥
ਖਾਇ ਕੀ ਕੋ ਫੇਰਿ ਖਾਇ[5] ਬੈਠੋ ਨ ਅਘਾਇ ਕਦੇ ਆਵੈ ਅਰੁ ਜਾਇ ਬਾਤ ਬੂਝੇ ਨ ਗਿਆਨ ਕੀ ॥
ਸੀਗ ਠੌਰ ਕ੍ਰੋਧ ਬਾਕ ਸਦਾ ਕਰੇ ਬਿਖੈ ਝਾਕ ਜਾਨਿਯੋ ਨ ਕਰਨਹਾਰੁ ਬਾਤ ਅਭਿਮਾਨ ਕੀ ॥
ਜਨੁ ਕਹੈ ਦਰਬਾਰੀ ਐਸੀ ਬਾਤ ਹੈ ਬੀਚਾਰੀ ਏਹੁ ਮਾਨਸ ਕੇ ਚਾਂਮ ਪਸੂਬਾਤ ਹੈਰਾਨ ਕੀ ॥ ੨੮ ॥
ਦਸੋ ਕਾ ਬਾਲਕੁ ਅਰੁ ਬੀਸੋਂ ਕਾ ਰਵਣੁ ਭਇਆ ਤੀਸੋਂ ਕਾ ਸੁੰਦਰ ਚਾਲੀਸੀ ਪੁਰੁ[6] ਭਯੋ ਹੈ ॥
ਪੰਜਾਸੀ ਪਗੁ ਖਿਸੈ ਸਠੀ ਬੁਢੇਪਾ ਆਵੈ ਸੱਤ੍ਰੀ ਕਾ ਮਤਿਹੀਣੁ ਅਸਹੀ ਬਯੌਹਾਰ ਤੇ ਗਯੌ ਹੈ ॥
ਨਬਹੀ ਕੋ ਸਿਜਾ[7] ਪਰ ਬਲ ਨਾ ਸੰਭਾਰ ਸਾਕੈ ਨਵਹੀ ਅਵਸਥਾ ਮਹਿ ਨਾਮ ਨਹ ਲਯੌ ਹੈ ॥
ਜਨੁ ਕਹੈ ਦਰਬਾਰੀ ਅਬ ਦਸਵੇ ਅਸਵਾਰੀ ਭਗਵੰਤ ਜੂਕੋ ਭਜਨ ਬਿਨੁ ਜੂਨੀ ਜਾਇ ਪਯੋ ਹੈ ॥ ੨੯ ॥
ਬਾਲਕ ਅਵਸਥਾ ਗਈ ਤਾਂ ਤੇ ਦੇਹੀ ਜੁਆਨ ਭਈ ਤਾਹੂਤੇ ਉਤਾਇਲ[8] ਬੁਢੇਪਾ ਦੌਰ ਆਯੌ ਹੈ ॥
ਸੀਸੁ ਤੋ ਸੁਪੇਦੁ ਭਯੌ ਦੇਹ ਦੁਖੀ ਖੇਦੁ ਭਯੌ ਵਗੈ ਪ੍ਰਸੇਦੁ[9] ਦੁਆਰੇ ਨੌ ਹੀ ਢਿਲ ਢਿਲਾਯੌ ਹੈ ॥
ਥੋਰੇ ਭਏ ਸਾਸ ਅੰਗ ਦੇਹ ਤੇ ਉਦਾਸ ਭਏ ਰੰਗੁ ਭੰਗੁ ਭਯੋ ਰੂਪੁ ਰੂਪ ਨ ਪਤਾਯੌ ਹੈ ॥
ਜਨੁ ਕਹੈ ਦਰਬਾਰੀ ਅਜੈ ਚਿਤਵੈ ਬਿਕਾਰੀ ਨ ਸਕੀ ਉਮੈਦ ਭਈ ਅਜੌ ਨ ਧਜਾਯੌ ਹੈ ॥ ੩੦ ॥

**ਸਵੈਯਾ ॥**

775.ਅ ਸਾਧ ਸਬੇ ਸਚੁ ਆਖਿ ਸੁਨਾਵਤਿ ਕਾਨ / ਸੁਨੋ ਰਹਨਾ ਦਿਨਿ ਥੋਰੇ ॥
ਸੀਸੁ ਸੁਪੇਦੁ ਭਯਾ ਨਿਰਖੋ ਜਮੁ ਆਜੁ ਕੇ ਕਾਲ ਤੁਝੈ ਝਕਝੋਰੇ ॥
ਤੂੰ ਅਜਹੂੰ ਸਮਝੈ ਜਿਨਿ[10] ਮੂਰਖ ਜੀਵਨ ਔ ਬਹੁਤਾ ਧਨੁ ਲੋਰੇ ॥
ਨਾਨਕ ਦਾਸਨ ਦਾਸੁ ਕਹੇ ਅਬ ਨੀਰੁ ਰਹੇ ਨਹਿ ਬਾਸ ਨ ਖੋਰੇ ॥ ੩੧ ॥
ਤੂੰ ਅਜਹੋ ਸਮਝੈ ਜਿਨਿ ਮੂਰਖ ਮੋਹਿ ਪੁਕਾਰ ਕਹੌ ਬਹੁਤੇਰਾ ॥
ਰਾਤਿ ਗਈ ਪ੍ਰਭਾਤਿ ਭਈ ਨਿਸ ਆਇ ਗਈ ਪੁਨ ਫੇਰ ਸਵੇਰਾ ॥
ਆਜੁ ਗਯਾ ਪੁਨ ਕਾਲੁ ਗਯਾ ਪਰਸੋ ਤਰਸੌ ਭਯਾ ਭਯੌ ਆਉ ਨਬੇਰਾ[11] ॥
ਨਾਨਕ ਦਾਸਨ ਦਾਸੁ ਕਹੈ ਨਹ ਕੋ ਤੁਮਰਾ ਨਹਿ ਤੂਕਿਸੁ ਕੇਰਾ ॥ ੩੨ ॥
ਮਟੁਕੇ ਮਟੁਕੇ ਪਲੁ ਹੋਤੁ ਭਯਾ ਪਲ ਸਾਠ ਗਏ ਘਟੀ ਏਕ ਘਟੀ ॥
ਘਟੀ ਆਠ ਘਟੀ ਇਕੁ ਜਾਮੁ[12] ਭਯੋ ਅਠਜਾਂਮ ਗਏ ਦਿਨੁ ਰੈਨਿ ਪਟੀ ॥
ਪੱਖ ਗਏ[13] ਪੁਨ ਮਾਸ ਗਏ ਬਰਸਾ ਲਗਿਆ ਵਰਿ ਜਾਇ ਕਟੀ ॥
ਨਾਨਕ ਦਾਸਨਿ ਦਾਸੁ ਕਹੈ ਜਲ ਜਾਨ[14] ਜਿਵੈ ਰਹੀ ਦੂਰਿ ਤਟੀ ॥ ੩੨ ॥
ਤੂੰ ਭਵਸਿੰਧ ਮਹਿ ਬੂਡਤ ਕਜੌ ਸਭ ਸੰਤ ਪੁਕਾਰਤ ਰਾਹੁ ਕਨਾਰੇ ॥
ਕ੍ ਲੈ ਸੁਭ ਲੱਛਣ ਜਗ ਬਿਚਛਨ[15] ਦੱਛਨ ਜਾਂਹਿ ਨਾਹੀ ਜਮ ਦੁਆਰੇ ॥

---

1. ਬਾਂਦਰ 2. ਕੁੱਤਾ 3. ਨਿਰਦਈ 4. ਪਤਨੀ 5. ਪਸ਼ੂਆਂ ਵਾਂਗ ਉਗਾਲੀ ਕਰਦਾ ਹੈ 6. ਚਾਲੀ ਸਾਲ ਦੀ ਉਮਰ ਦਾ ਨਾਮ ਹੈ 'ਪੁਰ' 7. ਸੇਜਾ 8. ਉਸ ਤੋਂ ਪਿਛੋਂ 9. ਪਸੀਨਾ, ਮੁੜ੍ਹਕਾ 10. ਨਹੀਂ 11. ਉਮਰ ਪੂਰੀ ਹੋ ਗਈ 12. ਪਹਿਰ 13. ਚੰਦਰਮਾ ਦੇ ਦੋ ਪੱਖ, ਕ੍ਰਿਸ਼ਨ ਪੱਖ ਤੇ ਸ਼ੁਕਲ ਪੱਖ 14. ਕਿਸ਼ਤੀ, ਨੌਕਾ 15. ਸਿਆਣਾ, ਪੰਡਿਤ, ਵਿਦਵਾਨ

ਕਾਨ[1] ਸੁਨੌ ਜਸੁ ਕਾਨ[2] ਮਿਟੈ ਜਮ ਬੇਦ ਪੁਰਾਨ ਕੁਰਾਨ ਪੁਕਾਰੇ ॥
ਨਾਨਕ ਦਾਸ ਕੋ ਦਾਸੁ ਕਹੈ ਅਬ ਸੰਤਨ ਸੰਗ ਪਵੌ ਭਵਪਾਰੇ ॥ ੩੪ ॥
ਲੂਣੁ ਹਰਾਂਮੁ ਕਰੌ ਕਤ ਮੂਰਖ ਕਜੌ ਅਪਨੇ ਪ੍ਰਭ ਸੌ ਮੁਖੁ ਮੋਰੌ ॥
ਕੌਨ ਸੀ ਠੌਰ ਭਲੀ ਤੁਝ ਕੋ ਮਨ ਰਾਮ ਕੋ ਛੋਰਿ ਕਹਾਂ ਮਨੁ ਜੋਰੌ ॥

776.ੳ ਆਠ ਹੀ ਜਾਂਮ ਫਸਜੌ ਘਰ ਕਾਮ / ਨਾ ਰਾਮੁ ਚਿਤੈ ਚਿਤਵੈ ਕੁਝੁ ਹੋਰੌ ॥
ਮਾਨਸ ਦੇਹਿ ਭਲੀ ਨਵਕਾ ਯਹਿ ਪਾਰਿ ਪਰੀ ਅਬ ਕਯੌ ਸਠ ਬੋਰੌ[3] ॥
ਨਾਨਕ ਦਾਸ ਕੋ ਦਾਸੁ ਕਹੈ ਅਬ ਔਸਰੁ ਬੀਤ ਗਯੋ ਰਹ / ਯੌ ਬੋਰੌ ॥ ੩੫ ॥
ਮਾਸ ਮੈ ਸਾਸੁ ਮਵਾਸੁ[4] ਭਯੌ ਸੁਨੁ ਸਾਸ ਕੀ ਆਸ ਕਹੌ ਅਤ ਕੈਸੀ ॥
ਖਾਲ ਮੈ ਫੂਕ ਫਿਰੈ ਘੜਿ ਹੈ ਤਬ ਫੂਕ ਥਕੀ ਇਸਿ ਕੀ ਗਤਿ ਤੈਸੀ ॥
ਏਹ ਨ ਜਾਨ ਸਕੈ ਮਮਤਾ ਲਗਿ ਹੈ ਇਸੁ ਕੋ ਕੁਛੁ ਭੂਲ ਸੀ ਵੈਸੀ ॥
ਨਾਨਕ ਦਾਸਨ ਦਾਸੁ ਬੀਚਾਰਤਿ ਮੂਰਖ ਕੀ ਮਤਿ ਕੂਕਰ ਜੈਸੀ ॥ ੩੬ ॥
ਦੇਹੁ ਅਮੋਲਕੁ ਖੋਵਤਿ ਮੂਰਖੁ ਜਾਨਤਿ ਹੈ ਸਦ ਹੀ ਯਹਿ ਦੇਹਾ ॥
ਦੇਖਤਿ ਨੈਨ ਅਨੇਕ ਗਏ ਚਲਨਾ ਸਮਝੇ ਅਜਹੋ ਮਨ ਏਹਾ ॥
ਪੀਉ ਗਯੌ ਪਰੇ ਦਾਦਾ ਗਯੌ ਪਰਦਾਦਾ[5] ਗਯੌ ਸਬ ਹੋਇ ਹੈ ਖੇਹਾ ॥
ਨਾਨਕ ਦਾਸਨ ਦਾਸੁ ਬਿਚਾਰਤਿ ਜਾਨ ਕਰੋ ਮਨ ਰਾਮ ਸਨੇਹਾ ॥ ੩੭ ।
ਤੇਰੀ ਹੀ ਚਾਤੁਰੀ ਬੋਰਤਿ ਹੈ ਤੁਝ ਤੂੰ ਅਪਨੈ ਮਨ ਮਾਂਹਿ ਸਿਆਨੋ ॥
ਚੋਰੀ ਕਰੇ ਅਤ ਜੋਰੀ ਕਰੇ ਬਟਪਾਰੀ[6] ਕਰੇ ਹਿਰਿ ਕੇ ਧਨੁ ਆਨੋ ॥
ਪਾਪ ਕਮਾਵਤਿ ਨਾ ਪਛੁਤਾਵਤਿ ਮਾਨਤਿ ਹੈ ਇਵ ਸੁਖੁ ਅਜਾਨੋ ॥
ਨਾਨਕ ਦਾਸਨ ਦਾਸੁ ਕਹੈ ਨਿਸੁਬਾਸੁਰੁ ਭੌਕਤਿ ਵਾਂਙੁ ਸੁਆਨੋ[7] ॥ ੩੮ ॥

**ਕਬਿਤ ॥**

ਦੇਖੁ ਦਰਬਾਰੀ ਇਸੁ ਮਨ ਕੀ ਅਸਵਾਰੀ ਦਿਸਾਂ ਦਸੇ ਫਿਰਿ ਆਵੇ ਆਥਕੁ[8] ਨ ਥਕਤੁ ਹੈ ॥
ਖਾਈ ਕੌ ਖਾਤਾ ਜਹਾਂ ਜਾਣਾ ਨਹੀਂ ਜਾਤਾ ਹੈ ਮਦਮਾਤਾ ਗਵਾਰੁ ਮੂਰਖੁ ਕਦੇ ਨ ਅਕਤੁ ਹੈ ।।।
ਕੁਛ ਹਾਥ ਹੀ ਨ ਆਵੈ ਏਵੈ ਕੜੇ ਪਛੋਤਾਵੈ ਪਰ ਤ੍ਰਿਆ ਅਰੁ ਮਾਯਾ ਪਰਾਈ ਕੌ ਤਕਤੁ ਹੈ ॥
ਤੇਰੋ ਕੁਛੁ ਨਾਹੀਂ ਦੇਖ ਸਮਝੋ ਮਨ ਮਾਂਹੀ ਮੇਰੋ ਧਨੁ ਮੇਰੋ ਧਾਂਮ ਕਾਹੇ ਕੌ ਬਕਤੁ[9] ਹੈ ॥ ੩੯ ॥
ਜਰੁ ਔ ਜਮੀਨ ਕਿਨੇ, ਆਪਨੀ ਨ ਸਕੀ ਕੀਨ ਕਾਹੂਕੀ ਭਈ ਨਾ, ਕਾਹੂ ਸੰਗ ਗਈ[10] ਤੂੰ ਕਾਹੇ ਕੌ ਖਪਤੁ ਹੈ ॥

776.ਅ ਬੇਦ ਔ ਪੁਰਾਨ ਸੁਨ ਕਾਹੂ ਕੀ / ਨ ਲਈ ਮਾਨ ਭਲੀ ਕਹੀ ਹੀ ਤੇ ਕਾਹੇ ਮਨੁ ਚਪਤੁ ਹੈ ॥
ਪਾਪਾ ਬਾਝੁ ਹੋਵੈ ਨਾਹੀ ਮੁਇਆ ਸਾਥਿ ਜਾਵੈ ਨਹੀ ਐਸੀ ਮਾਯਾ ਲਾਰ ਲਾਗ ਕਹੇ ਕੂੰ ਤਪਤੁ ਹੈ ॥
ਸੁਨੌ ਦਰਬਾਰੀ ਇਸੁ ਮਨ ਕੌ ਸਮਝਾਉ ਭਲੇ ਆਦਿ ਅੰਤਿ ਸੰਗ ਹੈ ਸੁ ਤਾਹਿ ਕੋ ਨ ਜਪਤੁ ਹੈ ॥ ੪੦ ॥
ਪਾਪਾਂ ਕੋ ਕਰਤਾ ਹੈ ਨ ਸਾਹਿਬ ਤੇ ਡਰਤਾ ਹੈ ਨਾ ਮਗ ਮੋ ਪਗੁ ਧਰਤਾ ਹੈ ਠਗਤਾ ਹੈ ਲੋਗਾਈ ਕੋ ॥
ਭੋਗਾ ਕੌ ਚਾਹਤੁ ਹੈ ਬੋਲੁ ਨਾ ਨਿਬਾਹਤੁ ਹੈ ਆਪ ਕੌ ਕਹਾਵਤੁ ਕੁਛ ਕਰਤਾ ਚਤੁਰਾਈ ਕੌ ॥
ਨਾ ਰਾਮ ਨਾਮ ਕਹਤਾ ਹੈ ਨ ਸਬਦ ਰਹਤ ਰਹਤਾ ਹੈ ਨਾ ਬਹਤਾ ਸਫਾਈ ਕੌ ॥
ਜਨੁ ਕਹਤਾ ਦਰਬਾਰੀ ਨ ਭਜਯੌ ਗਿਰਧਾਰੀ ਨਾ ਭਯੌ ਸਾਧ ਸੰਗੁ ਪਯੌ ਜਨਮ ਮਰਨ ਧਾਈ ਕੌ ॥ ੪੧ ॥

**ਸਵੈਯਾ ॥**

ਕੌਣੁ ਕੁਥਾਣ ਗਹੀ ਗਹਿਲੇ[11] ਮਨ ਕੂਕਰ ਪੂਛ ਜਯੌ ਹੋਇ ਨ ਸੂਧਾ ॥
ਬੇਦ ਕੀ ਸਾਖ ਸੁਨੇ ਨ ਗਹੇ ਬਿਧਿ ਕੌ ਲੁਰਚਯੌ ਇਸੁ ਕੈ ਮਧੁ ਮੂਧਾ ॥

---

1. ਕੰਨ 2. ਗੁਲਾਮੀ 3. ਹੇ ਮੂਰਖ, ਬਾਵਰੇ 4. ਸਾਸ ਗਿਰਾਸ 5. ਪੜਦਾਦਾ, ਦਾਦੇ ਦਾ ਪਿਤਾ 6. ਰਾਹਾਂ ਵਿੱਚ ਲੁੱਟੇ 7. ਕੁੱਤੇ ਵਾਂਗ 8. ਨਾ ਥੱਕਣ ਵਾਲਾ 9. ਬਕਦਾ ਹੈ, ਕਹਿੰਦਾ ਹੈ 10. ਇਥੇ 'ਕਾਹੂ ਸੰਗ' ਅੱਖਰ ਵਾਧੂ ਹਨ, ਪਰੰਤੂ ਮੂਲ ਪਾਠ ਇਹੋ ਹੀ ਹੈ, ਸ਼ੁਧ ਪਾਠ ਇਹ ਹੋ ਸਕਦਾ ਸੀ "ਕਾਹੂੰ ਕੀ ਨਾ ਭਈ ਸੰਗ" 11. ਹੇ ਮੂਰਖ ਬੁਰੀ ਆਦਤ ਪਕੜੀ ਹੈ

ਗਯਾਨ ਕੀ ਮਾਰ ਪਵੈ ਤਬ ਮਾਨਤੁ ਜਯੋਂ ਬਨੀਯਾ ਸੀਧਾ[1] ਦੇਵਤਿ ਰੂਧਾ ॥
ਨਾਨਕ ਦਾਸ ਕੋ ਦਾਸੁ ਕਹੈ ਗੁਰ ਗਯਾਨ ਗਹੇ ਬਿਨੁ ਹੈ ਜੜ ਊਂਧਾ ॥ ੪੨ ॥
ਪਾਥਰੁ ਬੂੰਦ ਪਰੀ ਨ ਭਿਗੈ ਜਿਵ ਲੋਹੁ ਨਿਵੈ ਜਿਨਿ[2] ਤੇਲ ਭਿਗਾਯਾ ॥
ਬਾਂਸੁ ਮੈ ਚੰਦਨੁ ਬਾਸੁ ਪਵੈ ਜਿਨਿ[2] ਕੱਲਰ ਅੰਨ ਜਮੈ ਨ ਜਮਾਯਾ ॥
ਭੂਮ ਅਸੁਧ ਮਹਾਂ ਸਠ ਹੈ ਜੜ ਹੈ ਬੀਜੁ ਉਪਦੇਸੁ ਉਗੇ ਨ ਉਗਾਯਾ ॥
ਨਾਨਕ ਦਾਸਨ ਦਾਸੁ ਕਹੈ ਕਿਰਪਾ ਜਨ ਸੰਤਨ ਹੋਇ ਸਹਾਯਾ ॥ ੪੩ ॥
ਉਪਦੇਸ ਚਿਤਾਵਣੀ ਕੌ ਅੰਗੁ ਸਪੂਰਣੁ ॥ ੧੩੦ ॥ ੫ ॥

1. ਖਾਣ ਪੀਣ ਦਾ ਸਾਮਾਨ 2. ਨਹੀਂ

**ਕਾਲ ਚਿਤਾਵਣੁ ਕੌ ਅੰਗੁ ॥**

**ਸਵੈਯਾ ॥**

777.ੳ ਕਾਂਹਿ ਖੁਸਾਲੁ ਭਯੌ ਰਹਿਨੈ ਪਰ / ਸੋ ਦਿਨੁ ਆਇ ਨਜੀਕ ਢੁਕਾ ਹੈ ॥
ਜਯੋਂ ਕਾਲੁ[1] ਗਯਾ ਤਿਵ ਭਯੋਂ ਆਜ ਗਯਾ ਮਟੁਕੇ ਮਟੁਕੇ[2] ਸਭੁ ਖਰਚੁ ਮੁਕਾ ਹੈ ॥
ਲਾਗ ਜੰਜਾਲ ਭੂਲੀ ਪਿਛੁਲੀ ਸੁਧਿ ਭੀ ਜਾਨ ਕਾ ਦ੍ਰਿਸ ਚੁਕਾ ਹੈ ॥
ਨਾਨਕ ਦਾਸ ਕੋ ਦਾਸੁ ਕਹੈ ਜਮਕੰਕਰੁ ਤੌਂ ਪਲ ਨਾਹਿ ਉਕਾ ਹੈ ॥ ੧ ॥
ਏ ਮੇਰੇ ਪੂਤ ਭ੍ਰਾਤ ਸਗੇ ਸਬਏ ਮੇਰਾ ਔਰੁ ਕੁਟੰਬ ਸਬਾਯਾ ॥
ਏ ਮੇਰਾ ਨਾਨਕੁ ਏ ਮੇਰਾ ਦਾਦਕੁ ਏ ਮੇਰਾ ਦੇਸੁ ਬਸੈ ਹੈ ਸੁਹਾਯਾ ॥
ਜਾਨਤ ਨ ਚਲਨਾ ਅਜੁ ਕੇ ਕਲਿ[1] ਮੂਰਖ ਝੂਠੁ ਸਨੇਹੁ ਲਗਾਯਾ ॥
ਨਾਨਕ ਦਾਸਨ ਦਾਸੁ ਕਹੈ ਅਬ ਕਾਲ ਅਚਾਨਕਿ ਆਨਿ ਦਬਾਯਾ ॥ ੨ ॥
ਮੇਰੀ ਹੀ ਮੇਰੀ ਕਰੇ ਮਨ ਮੂਰਖੁ ਤੇਰੀ ਨ ਹੋਵਤਿ ਏਵ ਕਹੇ ਤੇਰੇ ॥
ਨਦੀ ਨਾਵ[3] ਮੇਲ ਸੰਜੋਗ ਜਿਵੈ ਤਟ ਊਪਰਿ ਆਇ ਮਿਲੇ ਬਹੁ ਤੇਰੇ ॥
ਕਾਂ ਕੀ ਸੀਵਾਨਿ ਨਹੀਂ ਅਗਲੇ ਤਟ ਆਪ ਹੀ ਆਇ ਪਰ ਚਲੇ ਤੁਰ ਰੇਰੇ ॥
ਆਜ ਕੈ ਕਾਲਿ ਝਫੈ ਤੁਧੁ ਕਾਲੁ ਸੁ ਜਯੋਂ ਬਗ[4] ਮੀਨ ਤੇ ਬਾਜੁ ਬਟੇਰੇ ॥ ੩ ॥
ਰੇ ਝਖਿ ਮਾਰਤਿ ਕੌ ਮਨ ਮੂਰਖ ਏਹੁ ਕੁਟੰਬ ਨ ਸੰਗ ਤੁਮਾਰੇ ॥
ਕੋ ਖਪਿ ਖੁਆਰੁ ਭਯਾ ਇਨਿ ਕੈ ਸੰਗ ਅੰਗ ਕੀ ਦੇਹਿ ਨ ਸੰਗ ਸਿਧਾਰੇ ॥
ਤੂੰ ਕੁਛੁ ਹੋਰੁ ਦਾ ਹੋਰ ਕਰੇਂ ਮਨ ਪਾਸ ਖੜਾ ਜਮੁ ਸਾਸ ਨਿਹਾਰੇ ॥
ਨਾਨਕ ਦਾਸ ਕੋ ਦਾਸੁ ਕਹੈ ਤੁਮ ਰਾਮ ਭਜੋ ਤਜ ਹੋਰ ਜੰਜਾਰੇ ॥ ੪ ॥
ਤੂ ਕਤ ਸੋਵਤਿ ਪਾਵ ਪਸਾਰਿ ਕੈ ਤੌਂ ਸਿਰਿ ਊਪਰਿ ਕਾਲੁ ਬਿਰਾਜੈ ॥
ਤੈ ਨ ਸਨਾਨ ਕ੍ਰਹੋ ਕਿਨ ਹੀ ਤੁਝ ਸਾਂਵਨ ਕੈ ਘਨ[5] ਜਯੋਂ ਅਤ ਗਾਜੈ ॥
ਕਾਲ ਕੈ ਵਸ ਸਬੈ ਜਿਤਨੈ ਜਨ ਛੋਡਤਿ ਨਾਹਨ ਰੰਕ ਨ ਰਾਜੈ ॥
ਨਾਨਕ ਦਾਸਨ ਦਾਸੁ ਕਹੈ ਹਰਿਨਾਮ ਲਏ ਜਮਕੰਕਰ ਲਾਜੈ ॥ ੫ ॥
ਹੋਇ ਨਚਿੰਤੁ ਬਹੈ ਘਰਿ ਅੰਦਰੁ ਮੰਦਰਿ ਨੀਵ ਖੁਦਾਇਉ ਸਾਰੇ ॥
777.ਅ ਜਾਨਤਿ ਹੌ ਜਗ ਖਿੱਤ ਭਈ ਮਮ ਤੌਂ ਸਿਰਿ / ਊਪਰਿ ਕਾਲੁ ਬਬਾਰੇ[6] ॥
ਜਯੋਂ ਕਰਿ ਭੀਤਰ ਬਾਜੁ ਗਹੇ ਅਰ ਜਯੋਂ ਬਕਰੀ ਗਹਿ ਬਯਾਘਰੁ[7] ਮਾਰੇ ॥
ਜਾਲੁ ਅਚਿੰਤੁ ਪਵੈ ਮਛੁਲੀ ਜਿਵ ਆਜੁ ਕੈ ਕਾਲ ਤੌਂ ਕਾਲੁ ਸੰਘਾਰੇ ॥
ਨਾਨਕ ਦਾਸਨ ਦਾਸੁ ਕਹੇ ਭਜੁ ਰਾਮੁ ਹਰੇ ਜਮਕੰਕਰ ਟਾਰੇ ॥ ੬ ॥
ਤੂ ਕਤ ਗਾਫਲ ਹੋਇ ਰਹਯੋਂ ਨਰ ਤੌਂ ਸਿਰਿ ਊਪਰਿ ਕਾਲੁ ਬਬਾੜੀ[8] ॥
ਬੂਝਨਿ ਦੇਵਗੁ ਥਿਤੁ ਨ ਵਾਰ ਸੁ ਸਾਸ ਖੜਾ ਗਣੇ ਨਿਤਿ ਦਿਹਾੜੀ ॥
ਮਾਤਾ ਪਿਤਾ ਜੁਵਤੀ ਸੁਤ ਬੰਧਪ ਦੇਖਤਿ ਹੀ ਸਭ ਮਿਤ੍ਰ ਆੜੀ ॥
ਨਾਨਕ ਦਾਸਨ ਦਾਸੁ ਕਹੇ ਨ ਸਵਾਰਨ ਦੇਵਗੁ ਮੂਛ ਨ ਦਾਡੀ ॥ ੭ ॥
ਕਾਲੁ ਨ ਛੋਡਤਿ ਹੈ ਲੁਕਿਆ ਨਹੀ ਠੌਰ ਸੁਝੈ ਜਹ ਜਾਯ ਤੂ ਭਾਗੇ ॥
ਮੂਸਾ ਫਿਰੈ ਡਰਿ ਕਾਲ ਕੈ ਭਾਗਿ ਸੁ ਜਾਇੰ ਤਹਾਂ ਕਾਲੁ ਹੀ ਆਗੈ ॥
ਕਾਲੁ ਉਪਾਵਤਿ ਕਾਲੁ ਖਪਾਵਤਿ ਜਾਉਂ ਜਹਾਂ ਤਹਾਂ ਕਾਲੁ ਹੀ ਲਾਗੈ ॥
ਨਾਨਕ ਦਾਸਨਿ ਦਾਸੁ ਕਹੇ ਸੁਨੁ ਕਾਲੁ ਛਡੇ ਜਿਨਿ ਸੋਵਤਿ ਜਾਗੈ ॥ ੮ ॥

1. ਕੱਲ ਦਾ ਦਿਨ 2. ਹੌਲੀ ਹੌਲੀ 3. ਨਦੀ ਅਤੇ ਨੌਕਾ 4. ਬਗਲਾ 5. ਬੱਦਲ 6. ਬੋਲ ਰਿਹਾ ਹੈ 7. ਬਘਿਆੜ

ਕਾਲ ਤੇ ਔਰੁ ਬਲੀ ਨਹਿ ਕੋਈ ॥ ਸੂਰ ਔ ਬੀਰ ਜਿਤੇ ਜਗ ਭੀਤਰ ਕਾਲ ਖਪਾਇ ਦੀਏ ਸਭ ਸੋਈ ॥
ਭੂਪ ਬਡੇ ਜਿਨ ਕੇ ਦਲ ਬਾਦਲ ਸੇ ਸਭ ਛਾਰ ਮਿਲਾਇ ਦੀਓ ਈ ॥
ਰਾਵਨ ਤੇ ਹਰਨਾਖਸ ਤੇ ਅਰੁ ਕੰਸ ਤੇ ਔਰੁ ਬਲੀ ਨਹਿ ਹੋਈ ॥
ਨਾਨਕ ਦਾਸਨ ਦਾਸੁ ਕਹੇ ਸੁਨੁ ਕਾਲ ਤੇ ਔਰੁ ਬਡਾ ਨਹਿ ਕੋਈ ॥ ੯ ॥

**ਕਬਿਤ ॥**

ਕਾਲ ਕੀ ਚਪੇਟਿ ਆਗੈ ਟੇਕ ਨ ਬੰਧਾਵੈ ਕੋਊ ਕਾਲ ਹੀ ਭੈ ਕਰਿ ਬਿਧ ਇੰਦ੍ਰੀਸਣੁ ਡਰੇ ਹੈ ॥
ਕਹਾਂ ਭਯੌ ਜੇ ਦਿਬਿ ਸੌ ਬਰਸਾ ਆਰਜਾ ਭਈ ਗਈ ਘਟਿ ਸਾਸਿ ਸਾਸਿ ਅੰਤ ਕਾਲੁ ਹਰੇ ਹੈ ॥
ਕਾਲ ਹੀ ਕੇ ਭੈ ਤੇ ਡਰ ਸਿਧੌ ਨੇ ਸਮਾਧ ਲਾਈ ਸਾਸ ਕੋ ਉਕਾਸ[1] ਕਰ ਦਸ੍ਵੈ ਦ੍ਵਾਰ ਧਰੇ ਹੈ ॥
ਜਨੁ ਕਹੈ ਦ੍ਬਾਰੀ ਕਾਲੁ ਸਭ ਤੇ ਬਲਿਕਾਰੀ ਕਾਲ ਹੂੰ ਤੇ ਬਚੈ ਜੋ ਅਕਾਲ ਸ੍ਰਨਿ ਪਰੇ ਹੈ ॥ ੧੦ ॥
ਜੌ ਐਸੇ ਐਸੇ ਡਰੇ ਤੌ ਤੂੰ ਕਿਉ ਨ ਭੌ ਕਰੇ ਕਲਪ ਸਮ ਆਉ[2] ਜਿਨੋ ਸੇ ਕਾਲ ਹੀ ਤੇ ਕਾਂਪਤ ਹੈ ॥
ਸਿੰਧ ਜਤੀ ਜੋਗੀ ਮੁਨੀਸੁਰ ਰਹੈ ਜੇਤੇ ਗੁਨੀ ਕਾਲ ਕੈ ਉਪਾਏ ਤਿਨੋ ਕਾਲੁ ਹੀ ਖਾਪਤ ਹੈ ॥
778.ੳ ਕੌਨ ਕੁੰਟ ਜਾਯੈ ਭਾਗ ਕਾਲ ਫਿਰੈ ਲਾਗਾ ਲਾਗ ਆਗੇ / ਅਰੁ ਪਾਵੈ ਸਾਰੇ ਕਾਲੁ ਹੀ ਬਯਾਪਤ ਹੈ ॥
ਜਨੁ ਕਹੈ ਦਰਬਾਰੀ ਕਾਲ ਸਭਹੂੰ ਤੇ ਭਾਰੀ ਕਾਲ ਹੂਤੇ ਬਚੈ ਸੋਈ ਅਕਾਲ ਕੌ ਜੌ ਜਾਪਤ ਹੈ ॥ ੧੧ ॥
ਸੁਨ ਤੋਰੇ ਅੱਗਿਆਨੀ ਤੇਰੀ ਆਰਜਾ ਬਿਹਾਨੀ ਆਗਾ ਨਜੀਕ ਲਾਗਾ ਪਾਛਾ ਰਹਿਆ ਦੂਰ ਰੇ ॥
ਫੇਰਿ ਨ ਮਾਨੁਖ ਦੇਹਿ ਬਾਰ ਬਾਰਿ ਹੋਇ ਤੁਝੈ ਅਜਹੂੰ ਸਮਾਰ ਮਨ ਜਾਨੁ ਰਹਨੁ ਕੂਰ ਰੇ ॥
ਕਾਹੇ ਲਪਟਾਨਾ ਯਹਿ ਕੂੜ ਕੋ ਬਹਾਨਾ ਦੇਖਿ ਸੁਪਨੈ ਕੀ ਨਿਆਈ ਦੇਖ ਨੈਨਾ ਉਘਾਰ ਰੇ ॥
ਜਨੁ ਕਹੈ ਦਰਬਾਰੀ ਸਾਰੀ ਆਰਜਾ ਬਿਗਾਰੀ ਤੈ ਤੋ ਜੈਸੇ ਕੋਊ ਖਾਂਡ ਗਹਿ ਮਿਲਾਇ ਦੇਵੈ ਧੂਰ[3] ਰੇ ॥ ੧੨ ॥

**ਸਵੈਯਾ ॥**

ਕਾਲ ਸਮਾਨੁ ਨਹੀਂ ਬਲਵਾਨ ਸੁ ਕਾਲ ਹਿ ਜੀਤਿ ਲਏ ਸਭ ਦੇਸਾ ॥
ਦੇਵਤ ਔਰੁ ਮਨੁਖ ਜਿਤੇ ਸਭ ਕਾਲੁ ਖਪਾਵਤਿ ਰੰਕ ਨਰੇਸਾ[4] ॥
ਦੇਖਤਿ ਦੇਖਤਿ ਕੇਤੇ ਗਏ ਖਪਿ ਤੂੰਜਿਨਿ ਸੰਤ ਮਨੈ ਉਪਦੇਸਾ ॥
ਨਾਨਕ ਦਾਸਨ ਦਾਸੁ ਕਹੈ ਅਬ ਕਾਲੇ ਗਏ ਸਿਰਿ ਸੇਤੁ[5] ਸੁ ਕੇਸਾ ॥ ੧੩ ॥
ਆਇ ਅਭੀਚੁ[6] ਲਗਾ ਕਰਿ ਲੈ ਕੁਛ ਸੁਕ੍ਰਤੁ ਪੁੰਨ ਵਸੇਖੁ ਜੁ ਏਹੀ ॥
ਫੇਰਿ ਗਯਾ ਸਮਾ ਹਥ ਨ ਆਵਗੁ ਰਾਮ ਜਪੌ ਅਬ ਢੀਲ ਜੁ ਕੇਹੀ ॥
ਹੈ ਤਬ ਹੀ ਲਗ ਸੰਜਮ ਸਾਧਨ ਜੌ ਲਗ ਮਾਨਸ ਕੀ ਯਹਿ ਦੇਹੀ ॥
ਕਾਲੁ ਅਚਾਨਕ ਆਇ ਪਵੈ ਤਬ ਛਾਰ ਸੌ ਛਾਰੁ[7] ਮਿਲੈ ਹੁਇ ਖੇਹੀ ॥ ੧੪ ॥
ਰਾਮ ਕੌ ਨਾਮੁ ਜਪੌ ਨਿਸਿ ਬਾਸੁਰਿ ਮਾਨਸ ਦੇਹਿ ਕੋ ਏਹਿ ਵਸੇਖਾ ॥
ਪੁੰਨ ਔ ਪਾਪ ਪਛਾਨਤਿ ਹੈ ਨਰ ਏਤ ਹੀ ਤੇ ਨਰ ਉਤਮੁ ਲੇਖਾ ॥
ਔਰੁ ਸੁਆਦ ਸਨੇਹਿ ਤਜੋ ਸਭ ਲੇਖ ਮਿਟੈ ਜਪੁ ਲੇਹੁ ਅਲੇਖਾ ॥
ਨਾਨਕ ਦਾਸਨ ਦਾਸੁ ਕਹੈ ਅਬ ਕਾਲੁ ਗਹੈ ਕਿਨੈ ਦੇਖਾ ਨ ਪੇਖਾ ॥ ੧੫ ॥
ਕੌਨੁ ਸਮਾ ਅਬ ਆਇ ਬਨਯੌ ਹੁਨ ਲਾਲੁ ਅਮੋਲਕੁ ਖੋਇ ਨ ਦੇਹਾ ॥
ਰਾਮੁ ਭਜੋ ਸਭ ਕਾਂਮ ਤਜੋ ਤੁਮ ਬਾਰ ਹੀ ਬਾਰ ਮਿਲੇ ਜਿਨਿ ਏਹਾ ॥
ਕਾਲੁ ਅਚਾਨਕ ਆਇ ਗਹੇ ਤੁਝ ਛਾਰ ਕੀ ਛਾਰ ਮਿਲੇ[7] ਸੰਗ ਖੇਹਾ ॥
ਨਾਨਕ ਦਾਸਨ ਦਾਸੁ ਕਹੈ ਚਲਨਾ ਨਿਸਚੈ ਯਹਿ ਕੂੜ ਸਨੇਹਾ ॥ ੧੬ ॥

---

1. ਸਵਾਸ ਚੜ੍ਹਾ ਕੇ 2. ਜਿਨ੍ਹਾਂ ਦੀ ਉਮਰ ਕਲਪ ਜਿੰਨੀ ਹੈ ਅਰਥਾਤ 4 ਅਰਬ 32 ਕਰੋੜ ਸਾਲ 3. ਖੰਡ ਵਿੱਚ ਧੂੜ ਮਿਲਾ ਦੇਵੇ 4. ਗਰੀਬਾਂ ਅਤੇ ਰਾਜਿਆਂ ਨੂੰ 5. ਸਫ਼ੈਦ, ਚਿੱਟੇ 6. ਇਕ ਸ਼ੁਭ ਨੱਛਤਰ 7. ਖ਼ਾਕ ਵਿੱਚ ਖ਼ਾਕ

ਦੇਖੁ ਸਮਾ ਸੁਭ ਹੈ ਅਬ ਹੀ ਸੁਨੁ ਕੌਨੁ ਬਨਯੌ ਅਬ ਆਇ ਸੰਜੋਗਾ ॥
778.ਅ / ਔਰੁ ਜਿਤੀ ਸਬ ਜੋਨਿ ਭਈ ਸੁਨਿ ਨੀਚਜਿ ਊਚ ਫਸੀ ਰਸ ਭੋਗਾ ॥
ਰਾਮ ਕੇ ਨਾਮ ਕੌ ਭਾਂਜੁ ਨ ਮਾਨਸੁ ਏਉ ਨ ਜਾਨਤਿ ਮੂਰਖ ਲੋਗਾ ॥
ਨਾਨਕ ਦਾਸਨ ਦਾਸੁ ਕਹੈ ਬਿਰਥਾ ਬਪੁ ਏਹੁ ਨ ਖੋਵਨਜੋਗਾ ॥ ੧੭ ॥

**ਕਬਿਤੁ ॥**

ਜਾਂ ਦਿਨ ਭੌ ਪਾਯੌ ਆਉ ਦਿਨੁ ਦਿਨੁ ਘਟਾਯੌ ਔ ਮਾਤ ਜਾਨੈ ਬਡੋ ਹੋਤ ਯਾਂ ਕੀ ਖਾਂਉ ਖਟੀ ਹੈ ॥
ਬਾਰਕ ਤੇ ਜੁਆਨੁ ਭਯੌ ਤਾ ਤੇ ਅਧਖੜ ਫੁਨਿ, ਬ੍ਰਿਧਿ ਰੂਪ ਹੋਇ ਸਬ ਤਾ ਕੀ ਲਟ ਲਟੀ ਹੈ ॥
ਤੇਲ ਤੇ ਜਲੇ ਤੇ ਜੈਸੇ ਦੀਯੋ ਬਡੋ ਹੋਤਿ[1] ਸੁਨਿ, ਅਜਹੂੰ ਨ ਜਾਨੈ ਕਾਨ ਨੈਨ ਜੋਤ[2] ਘਟੀ ਹੈ ॥
ਜਨੁ ਕਹੈ ਦਰਬਾਰੀ ਆਸ ਜੀਵਨ ਕੀ ਧਾਰੀ, ਅਬ ਕਾਲ ਤੌ ਪਹੁਚਜੌ ਆਇ ਆਉ ਕਟੀ ਹੈ ॥18 ॥
ਮੇਰੌ ਧਨੁ ਮੇਰੌ ਮਾਲੁ ਮੇਰੋ ਭਗਤ ਮੇਰੋ ਬਾਲ, ਮੇਰੇ ਤਾਤ ਮਾਤ ਮੈ ਤੋ ਬਡੌ ਲਾਇਕੁ ਹੌ ॥
ਮੇਰੌ ਘਰਿ ਬਾਹਰਿ ਕਹੌ ਹੋਹੌ ਆਹਰਿ ਸੁ, ਮੇਰੀ ਸਦ ਪੁਛ ਮੈ ਤੇ ਪੰਚਨ ਮੈ ਨਾਇਕ ਹੌ ॥
ਬ੍ਰਨ ਅਸਰਮੁ ਊਚੋ ਪਤਿ ਭਲੀ ਲੋਗਨ ਮੈ, ਮੇਰੀ ਊਚੀ ਜਾਤ ਬਡੇ ਦਾਦੇ ਪੀਉ ਸਾ ਇਕੁ ਹੌ ॥
ਜਨੁ ਕਹੈ ਦਰਬਾਰੀ ਬਡੀ ਪਰੀ ਭੂਲ ਭਾਰੀ ਮਨ ਏਤਨੀ ਨ ਜਾਨੈ ਮੈ ਤੌ ਕਾਲ ਹੀ ਕੌ ਖਾਇਕ[3] ਹੌ ॥ ੧੯ ॥
ਕੌਡੀ ਕੌਡੀ ਜੋਰ ਕਰੇ ਲਾਖ ਤੇ ਕ੍ਰੋਰਿ ਨਰੁ, ਭੋਰ ਕੀ ਨ ਸਾਰ ਜਾਨੈ ਹੋਰੁ ਹੋਰੁ ਤਨੈ ਹੈ ॥
ਮਾਯਾ ਹੀ ਕੀ ਚਿੰਤਾ ਦਿਨੁ ਰਾਤਿ ਕਰੇ ਸਾਸਿ ਸਾਸਿ, ਮੁਖਿ ਹੀ ਤੇ ਰਾਮ ਨਾਮੁ ਕਬਹੂੰਨ ਭਨੈ[4] ਹੈ ॥
ਜਾਨੈ ਅਸਥਿਤਿ ਚਿਤਿ ਰਾਖੈ ਗਹਿ ਬਿਤ ਇਤ, ਹੋਰੁ ਘਨੀ ਹੋਵੈ ਕਹੈ ਐਸੀ ਇਸੁ ਮਨੈ ਹੈ ॥
ਜਨੁ ਕਹੈ ਦਰਬਾਰੀ ਬਡੀ ਪਰੀ ਭੂਲ ਭਾਰੀ, ਭੌਦੂ ਏਉ ਹੀ ਨ ਜਾਨੈ ਜਮੁ ਸਦਾ ਸਾਸ ਗਨੈ ਹੈ[5] ॥ ੨੦ ॥

**ਸਵੈਯਾ ॥**

ਕਾਲੁ ਅਚਾਨਕ ਆਇ ਪਯਾ ਕਿ ਪਯਾ ਕਿ ਪਯਾ ਕਿ ਪਯਾ ਕਿ ਪਯਾ ਹੈ ॥
ਮਾਸ ਮੈ ਸਾਸੁ ਮਵਾਸੁ ਗਯਾ ਕਿ ਗਯਾ ਕਿ ਗਯਾ ਕਿ ਗਯਾ ਕਿ ਗਯਾ ਹੈ ॥
ਦੇਹੁ ਤੌ ਖੇਹੁ ਸਮਾਨ ਭਯਾ ਕਿ ਭਯਾ ਕਿ ਭਯਾ ਕਿ ਭਯਾ ਕਿ ਭਯਾ ਹੈ ॥
ਡੋਲਤਿ ਕਾਲੁ ਬਿਆਲ ਲਯਾ ਕਿ ਲਯਾ ਕਿ ਲਯਾ ਕਿ ਲਯਾ ਕਿ ਲਯਾ ਹੈ ॥ ੨੧ ॥
ਦੇਖੁ ਬਿਚਾਰਿ ਹਿੰਝਾਰਿ ਸੰਭਾਰ ਕੇ ਸੰਤ ਸਭੈ ਉਪਦੇਸ ਬਤਾਵੈ ॥
ਬੇਦੁ ਪੁਰਾਨ ਕਹੀ ਸੁ ਸੁਨੀ ਨਹ ਰੇ ਸਠ[6] ਤੌ ਉਰ ਏਕ ਨ ਆਵੈ ॥
ਦੈ ਸਿਰੁ ਸੰਤਨ ਕੌ ਮਿਲੁ ਮੂਰਖਿ ਨਾ ਜਮ ਮਾਰ ਮੁਹੇ ਮੁਹਿ ਖਾਵੈ ॥
ਨਾਨਕ ਦਾਸਨ ਦਾਸੁ ਕਹੈ ਸਠ ਕਜੌ ਨ ਗੁਬਿੰਦ ਕੀ ਕੀਰਤਿ ਗਾਵੈ ॥ ੨੨ ॥
ਕੌਨੁ ਕੁਬਾਨ[7] ਗਹੀ ਮਨ ਮੂਰਖ ਤੂ ਅਪਨੈ ਪ੍ਰਭ ਸੌ ਮੁਖੁ ਮੋੜੈ ॥
ਰਾਮ ਨਿਧਾਨੁ ਮਹਾਂਸੁਖੁ ਸਾਗਰੁ ਮਿਤ੍ਰ ਛੋਡਿ ਕਹਾਂ ਮਨ ਜੋੜੈ ॥
ਪਿੰਡ ਪਰਾਣ ਦਏ ਜਿਸੁ ਨੈ ਤੁਧੁ ਲੂਣ ਹਰਾਂਮ ਕਰੇ ਮਨ ਤੋੜੈ ॥
ਨਾਨਕ ਦਾਸਨ ਦਾਸੁ ਕਹੈ ਅਬ ਪਾਰ ਪਰੀ ਨਵਕਾ ਕਤ ਬੋੜੈ[8] ॥ ੨੩ ॥

**ਕਬਿਤੁ ॥**

ਸੁਨ ਤੋ ਰੇ ਅੰਧੇ ਕਾਲੁ ਚਢਯੌ ਤੁਧੁ ਕੰਧੇ ਸਠ[9] ਅਜਹੂਨ ਸੂਝੈ ਤੁਝ ਕਹਯੌ ਹੈ ਪੁਕਾਰ ਕੇ ॥
ਤੂੰ ਆਜੁ ਹੈ ਕਿ ਕਾਲ ਹੈ, ਨ ਕਾਲ ਕੀਤੀ ਢੀਲ ਕਾਈ, ਸੁਨੁ ਰੇ ਗਵਾਰ ਮੂਢ, ਦੇਖ ਖਾਂ ਬਿਚਾਰ ਕੈ ॥
ਕਹਾਂ ਗਏ ਤੇਰੇ ਬਡੇ, ਤੋਹੂੰ ਕੌ ਸਿਧਾਇ ਛਡੇ, ਔਰੁ ਕੇਤੇ ਲਡੇ ਤੈ ਤੌ, ਦੇਖੈ ਹੈ ਨਿਹਾਰ ਕੈ ॥
ਜਨੁ ਕਹੈ ਦਰਬਾਰੀ, ਤੈ ਤੌ ਨਾ ਸਮਾਰੀ ਸੁਨੁ, ਕਾਲੁ ਆਂਜੁ ਕਾਲਿ ਤੁਝੈ, ਲੈਵੈਗਾ ਮਾਰ ਕੈ ॥ ੨੪ ॥

---

1.ਦੀਵਾ (ਦੀਯੋ) ਬੁਝ ਗਿਆ (ਬਡੋ ਹੋਤਿ) 2. ਕੰਨਾਂ ਅਤੇ ਅਖਾਂ ਦੀ ਸ਼ਕਤੀ 3. ਖੁਰਾਕ 4. ਨਹੀਂ ਕਹਿੰਦਾ 5. ਗਿਣਤਾ ਹੈ 6. ਮੂਰਖ 7. ਬੁਰੀ ਆਦਤ 8. ਨੌਕਾ ਅਰਥਾਤ ਕਿਉਂ ਡੋਬ ਰਿਹਾ ਹੈਂ 9. ਮੂਰਖ

**ਸਵੈਯਾ ॥**

ਕਾਲੁ ਨ ਛੋਡਤਿ ਉਭ ਪਜਾਲਹਿ[1] ਕਾਲ ਸਬੇ ਘਟ ਰੋਕ ਰਹਜੋਂ ਹੈ ॥
ਮੱਧੁ ਪਜਾਲ[2] ਸਬੇ ਬਸ ਕਾਲ ਕੇ ਲੋਕ ਜਿਤੇ ਸਬ ਕਾਲ ਗਹਜੋਂ ਹੈ ॥
ਜੀਵ ਜਿਤੇ ਜਲ ਮੈ ਥਲ ਮੈ ਤਿਨ ਕੈ ਜਮ ਕਾ ਸਿਰਿ ਡੰਡੁ ਸਹਜੋਂ ਹੈ ॥
ਨਾਨਕ ਦਾਸਨ ਦਾਸੁ ਕਹੈ ਹਰਿ ਨਾਮ ਜਪੇ ਜਮ ਕਾਲ ਤਹਜੋਂ[3] ਹੈ ॥ ੨੫ ॥
ਆਜੁ ਭਲਾ ਦਿਨੁ ਨਾਮੁ ਜਪੋ ਨਰ ਹੋਰੁ ਤਜੋ ਸਬ ਆਲ ਜੰਜਾਲਾ[4] ॥
ਮਾਨਸ ਦੇਹਿ ਨ ਫੇਰਿ ਮਿਲੇ ਸਤ ਹੈ ਸਚੁ ਬਾਤਿ ਭਜੋ ਤਤਕਾਲਾ ॥
ਤੋਹਿ ਗਣੇ ਨਿਤਿ ਸਾਸ ਨਿਹਾਰਤਿ ਡੋਲਤਿ ਤਾ ਕਤਿ ਕਾਲੁ ਬਿਯਾਲਾ[5] ॥
ਨਾਨਕ ਦਾਸਨ ਦਾਸੁ ਕਹੈ ਭਜ ਲੇਹੁ ਅਕਾਲੁ ਤੌ ਹੋਹਿ ਅਕਾਲਾ ॥ ੨੬ ॥

**ਕਬਿੱਤ ॥**

ਸੁਨ ਰੇ ਗਵਾਰ ਬਾਰ ਬਾਰ ਕਹਯੋ ਤੋਹਿ ਮੋਹਿ ਫਾਸ ਫਸ ਰਹੋ ਗਈ ਆਉ[6] ਅਬ ਆਉ ਤੂੰ ॥
ਨਾ ਚਾਇ ਸਿਰਿ ਭਾਰੁ ਕਿਵ ਪਵਹਿ ਭਵ[7] ਪਾਰ ਉਰ ਰਾਮ ਰਾਮ ਧਾਰ ਹਰਿ ਰਾਮ ਰਾਮ ਗਾਉ ਤੂੰ ॥
ਲਹਿ ਜਾਗੁ ਸਬ ਚਾਉ ਜਬ ਬੁਝੈ ਧਰਮਰਾਉ ਤੁਝ ਪਾਵਹਿ ਨਿਜ ਥਾਉ ਅਬ ਰਾਮ ਰਾਮ ਗਾਉ ਤੂੰ ॥
779.ਅ ਜਨੁ ਕਹੈ ਦਰਬਾਰੀ ਭਜੁ ਏਕੁ / ਬਨਿਵਾਰੀ ਜਿਸੁ ਪੂਤਨਾ ਉਧਾਰੀ ਤਿਸੁ ਹੀ ਸੌ ਮਨੁ ਲਾਉ ਤੂੰ ॥ ੨੭ ॥
ਇਤਿ ਕਾਲੁ ਚਿਤਾਵਣੀ ਕੋ ਅੰਗੁ ਸਪੂਰਣੁ ॥ ੧੫੭ ॥ ੬ ॥

1. ਆਕਾਸ਼ ਪਾਤਾਲ ਵਿੱਚ 2. ਪਤਾਲ ਦੇ ਵਿਚਕਾਰ 3. ਤ੍ਰਹਿੰਦਾ ਹੈ 4. ਸਾਰੇ ਜੰਜਾਲ ਛੱਡ ਦਿਉ 5. ਹਾਥੀ ਰੂਪੀ ਕਾਲ 6. ਉਮਰ 7. ਭਵ ਸਾਗਰ

**ਦੇਹਿ ਆਤਮ ਬਿਛੋਰੇ ਕੋ ਅੰਗੁ ॥**

**ਮਨਹਰ ਛੰਦ ॥**

ਪਿੰਜਰੇ ਮੈ ਬੋਲਤਾ ਸੋਂ ਕਹਾਂ ਗਜੋਂ ਸੂਆ[1] ॥
ਨੈਨ ਮੁਖਿ ਕਾਨ ਵਹੀ[2] ਨਾ ਸੋ ਲਏ ਸੁਬਾਸੁ ਨਹੀਂ ਸੁਨਤਾ ਜੋ ਦੇਖਤਾ ਸੋ ਕਹੋ ਕਹਾਂ ਹੂਆ ॥
ਹਾਥ ਵਹੀ ਪਾਂਵ ਵਹੀ ਦੇਹਿ ਦੀਸੈ ਪਰੀ ਸਹੀ ਦੇਖਹੁ ਤੌਂ ਅਚਰਜੁ ਏਹੁ ਲੋਗੁ ਕਹੈ ਮੂਆ ॥
ਦੇਹਿ ਸਣੇ ਇੰਦ੍ਰੀਆ ਕਰਾਇਆ ਹੀ ਕਰਤਿ ਥੀ ਅਬੈ ਦੇਖਹੁ ਪਰੀ ਸੁੰਞ ਰੁਆ ਹੈ ਨ ਧੂੰਆ ॥
ਜਨੁ ਕਹੈ ਦਰਬਾਰੀ ਦੇਹਿ ਪਰੀ ਹੈ ਬਿਚਾਰੀ ਜੋ ਪਿੰਜਰੈ ਮੈ ਬੋਲਤਾ ਸੋ ਕਹਾਂ ਗਯੋਂ ਸੂਆ ॥ ੧ ॥
ਪਿੰਜਰੇ ਮੈ ਖੇਲਤਾ ਸੋ ਕਹਾ ਭਯੋ ਤੋਤਾ ॥
ਖਾਵਤਾ ਜੋ ਪੀਵਤਾ ਸੀ ਖੇਲਤਾ ਅਨੇਕ ਖੇਲ ਸੁੰਘਤਾ ਅਰ ਦੇਖਤਾ ਜੋ ਜਾਗਤਾ ਔ ਸੋਤਾ ॥
ਕਦੇ ਹਰਖੁ ਕਦੇ ਸੋਗੁ ਕਦੇ ਸੁਖਿ ਕਦੇ ਰੋਗੁ ਕਦੇ ਬਯੋਗ ਕਦੇ ਭੋਗੁ ਕਦੇ ਹਸੇ ਕਦੇ ਰੋਤਾ ॥
ਭਾਈ ਔ ਭਤੀਜੇ ਸਾਕ ਆਕ[3] ਸਭਿ ਸਾਜ ਲੀਏ ਕਾਂ ਕੋ ਤਾਤੁ[4] ਬਾਪੁ ਭਯੋਂ ਕਾਂ ਕੌ ਭਯੋਂ ਪੋਤਾ ॥
ਜਨੁ ਕਹੈ ਦਰਬਾਰੀ ਦੇਹਿ ਪਰੀ ਬਿਚਾਰੀ ਜੋਊਐਸੇ ਐਸੇ ਕਾਂਮ ਕਰੇ ਕਹਾ ਗਜੋ ਤੋਤਾ ॥ ੨ ॥

**ਇੰਦਵ ਛੰਦ ॥**

ਖੇਲ ਗਯੋਂ ਇਕ ਖੇਲ ਖਿਲਾਰੀ ॥ ਖਾਵਤ ਪੀਵਤ ਬੋਲਤ ਚਾਲਤ ਗਾਵਤਿ ਭਾਨ ਲਿਆਵਤਿ ਤਾਰੀ ॥
ਜਾਂ ਮਹਿ ਕਾਮ ਕੀਏ ਬਸ ਕੈ ਬਹੁ ਕਾ ਸੰਗੁ ਬੈਰੁ ਕਹੂੰ ਸੰਗਿ ਯਾਰੀ ॥
ਸੋ ਅਬ ਸੁੰਞ ਪਰੀ ਦਿਹੁਰੀ ਸੁਨੁ ਜਜੋ ਕੋਊਜਾਵਤ ਥੇਹ ਉਜਾਰੀ ॥
ਸੋ ਨਹਿ ਦੀਸਤਿ ਕਾਂਹਿ ਗਯੋਂ ਇਕ ਖੇਲ ਖਿਲਾਰੀ ॥ ੩ ॥

**ਸਵੈਯਾ ॥**

ਮਾਤ ਕਹੇ ਸੁਤੁ ਸੁੰਦਰ ਸੀ ਅਬ ਸੋਇ ਗਯੋਂ ਕਰਿ ਭੌਨੁ ਉਜਾਰੋ[5] ॥
ਬਾਪ ਕਹੇ ਪੁਤ ਦੀਪਕ ਥੋ ਹੁਨਿ ਦੂਰ ਭਯੋ ਕੁਲ ਕੌ ਉਜਿਆਰੋ[6] ॥
ਭੈਨ ਕਹੇ ਮਮ ਬੀਰੁ ਬਲੀ ਅਬ ਔਰੁ ਨਹੀਂ ਜਗ ਸਾਕੁ ਹਮਾਰੋ ॥
ਬੀਰੁ ਕਹੇ ਭੁਜ[7] ਟੂਟਿ ਗਈ ਮਮ ਕਾਂਹਿ ਗਯੋਂ ਮੁਹਿ ਸੀ ਬਹੁ ਪਿਆਰੋ ॥ ੪ ॥
ਨਾਰ ਭਤਾਰ ਭਤਾਰ ਪੁਕਾਰਤ ਆਰਤਿ[8] ਹੋਇ ਕਹੇ ਕਹਿ ਸਾਂਈ ॥
780.ੳ ਬਾਰ ਉਖਾਰਤਿ[9] ਪੀਟਤਿ ਹੈ ਮੁਖੁ ਆ / ਖਤਿ ਹੈ ਨਿਜੁ ਸੰਗਿ ਜਲਾਈ ॥
ਏਹੁ ਅਚਰਜੁ ਬਡੋ ਮਨ ਮੈ ਪ੍ਰਭ ਕੌਨ ਸੀ ਖੇਲ ਬਨਾਇ ਦਿਖਾਈ ॥
ਕੌਨੁ ਸਰੂਪੁ ਸਬੀਹਿ[10] ਇ ਸੇ ਇਹ ਆਵਤਿ ਜਾਤ ਨ ਦੇਖਿਆ ਜਾਈ ॥ ੫ ॥
ਜੀਅ ਸੌਂ ਦੇਹਿ ਸੰਨੇਹ ਕਨੇਹਾ ॥ ਖਾਵਤਿ ਪੀਵਤਿ ਦੇਹਿ ਦਿਸੈ ਰਸੁ ਜੀਉ ਲਏ ਪ੍ਰਫੁਲਤਿ ਦੇਹਾ ॥
ਦੇਹਿ ਦੁਖੀ ਤਬ ਜੀਉ ਦੁਖੀ ਜਬ ਜੀਉ ਦੁਖੀ ਦੁਖੁ ਪਾਵਤਿ ਏਹਾ ॥
ਜੌਂ ਲਗੁ ਜੀਉ ਤ ਜੀਉ ਕਹੇ ਸਭ ਜੀਅ ਗਏ ਦੇਹਿ ਹੋਵਤਿ ਖੇਹਾ ॥
ਸੋ ਅਬ ਛੋਡਿ ਗਯਾ ਖਿਨ ਭੀਤਰਿ ਜੀਅ ਸੌਂ[11] ਦੇਹਿ ਸੰਨੇਹੁ ਕਨੇਹਾ[12] ॥ ੬ ॥
ਕੌਨੁ ਕਲਾ ਕਰਿ ਦੇਹੁ ਬਨਾਇਆ ॥ ਸਾਰ ਸਵਾਰ ਭਲੀ ਪਰਕਾਰ ਸੁ ਭੀਤਰਿ ਚੋਰੁ ਲੈ ਜੀਉ ਛਪਾਯਾ ॥
ਕੋਇ ਨ ਜਾਨ ਸਕੈ ਇਸਿ ਕੀ ਬਿਧਿ ਕੌਨ ਸੀ ਠੌਰ ਗਯਾ ਕਹਿ ਆਯਾ ॥
ਜੌਂ ਲਗਿ ਸਾਸ ਵਗੈ ਘਟਿ ਅੰਦਰਿ ਤੌਂ ਲੌਗੁ ਹੀ ਜਾਗ ਅੰਦਰਿ ਭਾਯਾਂ ॥
ਸਾਸ ਗਏ ਫਿਰਿ ਮਾਸੁ ਨਹੀਂ ਕਾਂਮ ਲੈ ਸਕਿਆ ਮਿਲ ਛਾਰ ਰਲਾਯਾ[13] ॥ ੭ ॥

---

1. ਤੋਤਾ 2. ਉਹੋ ਹੀ ਹਨ 3. ਅੰਗ, ਰਿਸ਼ਤੇਦਾਰ 4. ਪੁੱਤਰ 5. ਭਵਨ ਉਜਾੜ ਕੇ 6. ਖਾਨਦਾਨ ਦਾ ਚਾਨਣ 7. ਬਾਂਹ 8. ਦੁਖੀ ਹੋ ਕੇ 9. ਵਾਲ ਖੋਹਂਦੀ 10. ਮੂਰਤ 11. ਜਿਸ ਨਾਲ 12. ਕਿੰਨਾ 13. ਖੇਹ 'ਚ ਮਿਲਿਆ

ਮਾਤਾ ਪਿਤਾ ਸੁਤ ਬੰਧਪ ਕੌ ਅਰੁ ਔਰੁ ਕੁਟੰਬ ਕੋ ਪਜਾਰੋ ਲਾਗੈ ॥
ਆਵਤਿ ਜਾਵਤਿ ਦੇਖ ਖੁਸੀ ਸਭ ਖਾਵਤਿ ਪੀਵਤਿ ਪੈਨਤਿ ਬਾਗੈ[1] ॥
ਮਾਤ ਕਹੈ ਸੁਤੁ ਜੀਵਨੁ ਹੈ ਮਮ ਜੋਇ[2] ਕਹੈ ਸਿਰਿ ਮੋਹਿ ਸੁਹਾਗੈ ॥
ਚੇਤਨਤਾ ਨਿਕਸੀ ਘਟਿ ਤੇ ਜਬ ਪ੍ਰੇਤ ਹੀ ਪ੍ਰੇਤ ਕਰੇ ਸਭ ਭਾਗੈ ॥ ੮ ॥
ਮਾਇ ਕਹੇ ਮਰਿ ਹੌ ਸੁਤ ਸੰਗ ਸੁ ਬਾਪ ਕਹੈ ਬਚਿਹੌ ਕਿਤੁ ਧੋਰੇ[3] ॥
ਭਾਈ ਕਹੇ ਅਬ ਬੋਲੁ ਭਯਾ[4] ਸੁਨੁ ਨਾ ਤਰ ਪ੍ਰਾਨ ਚਲੈ ਸੰਗ ਤੋਰੇ ॥
ਜੋ ਜੁਵਤੀ[5] ਜਲ ਹਾਲੁ ਭਈ ਸਭ ਸੀਸੁ ਧੁਨੇ ਧੁਨਿ ਹਾਥ ਮਰੋਰੇ ॥
ਕੌਨੁ ਅੰਧੇਰੁ ਭਯਾ ਜਗ ਭੀਤਰ ਓਸ ਗਏ ਕੀ ਕੋ ਬਾਤ ਨ ਟੋਰੇ ॥ ੯ ॥
ਲੈ ਰਜ[6] ਤੇਜ[7] ਮੈ ਨੀਰ ਮਿਲਾਇ ਕੈ ਪੌਨੁ ਵਗਾਇਕੈ ਸੂਤ ਬੰਧਾਯਾ ॥
780.ਅ ਭਲੀ ਪ੍ਰਕਾਰ ਰਚੇ / ਨਵ ਦ੍ਵਾਰ ਹਿੰਞਾਰ ਸਵਾਰ ਸੈਸਾਰੁ ਬਨਾਯਾ ॥
ਚੇਤਨਤਾ ਮਧ ਬਾਹਿ ਭਲੀ ਬਿਧਿ ਚੋਜ ਅਨੇਕ ਉਪਾਇ ਦਿਖਾਯਾ ॥
ਚੇਤਨ ਸਕਤ ਗਈ ਨ ਰਹੇ ਖਿਨੁ ਤਾਹੀ ਦੇ[8] ਸੰਗ ਸੁ ਪੌਣ ਸਿਧਾਯਾ ॥ ੧੦ ॥
ਤੌ ਲਗ ਸੁੰਦਰੁ ਲਾਗਤੁ ਹੋ ਕਬ ਚੇਤਨਤਾ ਬਪ[9] ਮਾਂਹਿ ਬਿਰਾਜੈ ॥
ਕੇਲ ਕਲੋਲ ਕਰੇ ਨਿਸੁਬਾਸਰੁ ਮੋਨ ਗਹੈ ਕਬਹੂਮੁਖ ਗਾਜੈ ॥
ਸੂਰੁ ਕਹਾਇ ਲੜੈ ਸੰਗਿ ਬੈਰਨਿ[10] ਕਾਇਰੁ ਹੋਇ ਕਬੈ ਰਣਿ ਭਾਗੈ ॥
ਚੇਤਨਤਾ ਨਿਕਸੀ ਸਨ ਪੌਨ ਸੁ ਤਾਰ ਤੁਟੀ ਜਸੌ ਰਬਾਬੁ ਨ ਬਾਜੈ ॥ ੧੧ ॥
ਤੌ ਲਗ ਲੇਵਨੁ ਦੇਵਨੁ ਖਾਵਨੁ ਚੇਤਨਤਾ ਘਟਿ ਮਾਹਿ ਪ੍ਰਕਾਸੀ ॥
ਸੰਜੋਗੁ ਵਿਜੋਗੁ ਬਿਯੋਗੁ ਤਬੈ ਲਗੁ ਚੇਤਨਤਾ ਘਟਿ ਰੋਵਨੁ ਰਾਸੀ ॥
ਸੁੱਭ ਅਸੁੱਭ ਕਰੇ ਮਨ ਭਾਵਤਿ ਜੌ ਘਟਿ ਚੇਤਨ ਸੱਕਤ ਬਿਲਾਸੀ ॥
ਚੇਤਨਤਾ ਸਨ ਪੌਨ ਗਈ ਦੇਹਿ ਸੁੰਞ ਭਈ ਜਿਵ ਉਜਰਿ ਵਾਸੀ[11] ॥ ੧੨ ॥
ਭਿੰਨ ਭਈ ਜਬ ਚੇਤਨਤਾ ਤਦਿ ਦੇਹਿ ਰਹੀ ਪਿੜ ਖਾਲਨਿ ਖਾਲੀ ॥
ਦੀਸਤਿ ਠੌਰ ਸਬੂਤ ਸਭਾ ਕਲਬੂਤੁ ਅਦਿਸਟ ਨਹੀਂ ਵਿਚਿ ਵਾਲੀ ॥
ਮੁਖੁ ਨਾਸਕ ਨੈਨ ਵਹੀ[12] ਕਰ ਪਾਦਨ ਖਾਤ ਨ ਸੂੰਘਨ ਦੇਖਿ ਨ ਚਾਲੀ ॥
ਦੇਖਿ ਭਜੌ ਬਿਸਮਾਦੁ ਬਡੋ ਮਨਿ ਹੈ ਕਹਿ ਖੇਲਤਿ ਖੇਲ ਖਿਆਲੀ ॥ ੧੩ ॥

**ਕਬਿਤ ॥**

ਸੁੰਦਰੁ ਅਕਾਰੁ ਤੌਂ ਲੌ ਨਿਰਾਕਾਰ ਮਾਂਹਿ ਸਕਤਿ ਦੇਖਿ ਸਬੈ ਲੋਕ ਭਾਉ ਆਦਰੁ ਸੁ ਦੇਤ ਹੈ ॥
ਬਾਂਧਿ ਸਿਰਿ ਟੇਢੀ ਪਾਗੁ ਮੂਛ ਕੌ ਮਰੋਰ ਚਲੈ ਬਾਂਹਿ ਕੌ ਉਕਾਸ ਕਹੈ ਮੇਰੀ ਜੌ ਹੀ ਜੇਤ ਹੈ ॥
ਦੇਸ ਦੇਸ ਰਾਜੁ ਮੇਰਾ ਔਰੁ ਦੂਜੌ ਕੌਨੁ ਈਹਾਂ ਬੈਠ ਕੈ ਤਖਤਿ ਪੈ ਸਲਾਂਮੁ ਸਭ ਲੇਤ ਹੈ ॥
ਚੇਤਨਿ ਸਕਤਿ[13] ਗਈ ਪੂਛਤ ਨ ਬਾਤ ਕੋਊ ਐਸੇ ਦੇਹੁ ਖਾਲੀ ਜੈਸੇ ਬੀਜ ਬਿਨੁ ਖੇਤ ਹੈ ॥ ੧੪ ॥ ੧੭੧ ॥
781.ੳ / ਇਤਿ ਦੇਹਿ ਆਤਮਾ ਬਿਛੋਹਿ ਕੌ ਅੰਗੁ ਸੰਪੂਰਨ ॥ ੭ ॥

---

1. ਬਾਗੋ ਬਾਗ, ਖੁਸ਼ੀ 2. ਪਤਨੀ 3. ਕਿਸ ਆਸਰੇ ਬਚਾਂ 4. ਭਰਾਵਾਂ 5. ਪਤਨੀ 6. ਅਕਾਸ਼ 7. ਅਗਨੀ 8. ਦੇਹ ਸਰੀਰ 9. ਤਨ 10. ਵੈਰੀਆਂ ਨਾਲ 11. ਉਜਾੜ ਦੇ ਵਸਨੀਕ 12. ਮੂੰਹ, ਨੱਕ ਤੇ ਅੱਖਾਂ ਓਹੀ 13. ਚੇਤਨਾ ਸ਼ਕਤੀ

**ਤ੍ਰਿਸਨਾ ਕੋ ਅੰਗੁ ॥**

**ਸਵੈਯਾ ॥**

ਸਾਸ ਗਏ ਪਲ ਹੋਤ ਭਏ ਪਲ ਹੀ ਪਲ ਸੌ ਘਟਿ ਘਟਿ ਜਾਇ ਘਟੀ ॥
ਘਟੀਏ ਘਟਿ ਘਟਿ ਜਾਂਮ ਗਏ ਅਠਜਾਮ ਗਏ ਦਿਨੁ ਰੈਨਿ ਪਟੀ ॥
ਪੱਖ ਗਏ[1] ਪੁਨ ਮਾਸ ਗਏ ਬਰਸਾ ਕਰਿ ਕੈ ਸਬ ਆਉ ਕਟੀ ॥
ਬਾਲਕ ਜੁਆਨ ਤੇ ਬ੍ਰਿੱਧ ਭਯੋ ਤ੍ਰਿਸਨਾ ਮਨ ਤੇ ਅਜਹੂਨ ਲਟੀ[2] ॥ ੧ ॥
ਲੋਚਤ ਲੋਚਤ ਲੋਚ ਵਧੀ ਅਤ ਸੋਚਤ ਹੈ ਚਿਤ ਮੈ ਖਿਤ ਕੌ ॥
ਮਾਗਤਿ ਮਾਗਤਿ ਹਾਰ ਪਯੋ ਧਨ ਚਾਹਤ ਹੈ ਸਗਰੀ ਛਿਤ[3] ਕੌ ॥
ਭਟਕੇ ਹਟਕੇ ਮਨ ਕੋ ਨ ਮਹਾਂਸਠ[4] ਨ ਹਟਕੇ ਗਹਿਤਾ ਖਿਤ ਕੌ ॥
ਮਟਕੇ ਮਟਕੇ[5] ਸਬ ਆਉ ਘਟੀ ਨ ਉਦਾਸੁ ਕੀਓ ਕਬਹੁ ਚਿਤ ਕੌ ॥ ੨ ॥
ਤੌਂ[6] ਤ੍ਰਿਸਨਾ ਵਧਿ ਬ੍ਰਿਧਿ ਭਈ ਅਬ ਤੇਰੀ ਤੌ ਭੂਖ ਨ ਜਾਇ ਕਦੇ ॥
ਲਾਖ ਕਰੋਰ ਕਰੇ ਪਦਮਾਂਧੁਜ[7] ਤੋਹਿ ਸੰਤੋਖੁ ਨ ਹੋਇ ਤਦੇ ॥
ਸਾਗਰੁ ਪੂਰਨੁ ਹੋਤ ਨਹੀ ਜਿਮਿ ਰਾਤਿ ਦਿਨੇ ਜਲ ਪਾਇ ਨਦੇ ॥
ਭੂਖ ਭਗੇ ਤੁਮਰੀ ਤਬ ਹੀ ਮਨ ਸੰਤੋਖੁ ਬਸੇ ਘਟਿ ਆਏ ਜਦੇ ॥ ੩ ॥
ਕੌਨ ਉਪਾਧਿ ਵਧੀ ਤ੍ਰਿਸਨਾ ਘਟਿ ਦੋਇ ਭਏ ਕਹੇ ਹੋਹਿ ਦਸੂਆ[8] ॥
ਬੀਸ ਪਚਾਸ ਹਜਾਰ ਭਏ ਲਖ ਕੋਟ ਅਰੱਬ ਪ੍ਰਿਥੀਪਤਿ[9] ਹੂਆ ॥
ਭੌਨ[10] ਭੰਡਾਰ ਭਰੇ ਘਰ ਬਾਰ ਲੌ ਔਰੁ ਦਬਾਇ ਦਈ ਕਰਿ ਕੂਆ[11] ॥
ਨਾਹਿ ਸੰਤੋਖ ਬਿਨਾ ਸੁਖ ਸਾਂਤ ਅਜੌ ਲਗ ਮਾਂਗਤਿ ਮਾਂਗਤਿ ਮੂਆ ॥ ੪ ॥
ਭੂਖ ਵਧੀ ਨ ਘਟੇ ਕਬਹੂੰ ਨਰ ਤੂੰਕਬਹੂੰ ਰਜਿ ਨਾਹਿ ਖਲੋਆ ॥
ਤੂੰ ਧਨ ਮੈਂ ਧਨੁ ਹੋਰੁ ਮਿਲਾਵਤਿ ਤੌ ਅਗਲਾ ਧਨੁ ਜਾਵਤਿ ਖੋਆ ॥
781.ਅ ਹੋਇ ਦੁ / ਖੀ ਨਰੁ ਰੋਵਨ ਲਾਗਤਿ ਸੋ ਚਲਤੇ ਸੰਗਿ ਨ ਧਨੁ ਹੋਆ ॥
ਦੇਖਿ ਬਿਚਾਰ ਹਿੰਝਾਰ[12] ਭਲੀ ਬਿਧਿ ਬਾਝ ਸੰਤੋਖ ਨ ਰੱਜ ਖਲੋਆ ॥ ੫ ॥
ਭੂਖ ਭਈ ਨ ਗਈ ਤੁਮਰੀ ਮਨ ਕੋਟਿ ਉਪਾਇ ਕਰੇ ਨਰ ਜੈਂ ਹੈ ॥
ਜੌ ਧਨੁ ਹੋਇ ਤ ਹੋਰੁ ਚਹੈ ਮਨੁ ਰੈਨਿ ਦਿਨੈ ਧਨ ਕੌ ਜੁ ਭਜੈ[13] ਹੈ ॥
ਖੋਟ ਕਮਾਇ ਕਰੇਂ ਇਕਠਾ ਧਨੁ ਮੂਰਖ ਨੈਕੁ ਨ ਨਾਹਿਂ ਲਜੈ ਹੈਂ ॥
ਨਾਨਕ ਦਾਸਨ ਦਾਸੁ ਕਹੈ ਮਨੁ ਹੌ ਧਨ ਮੈ ਮੁਖਿ ਥੋਥੋ ਗਜੈਂ ਹੈ ॥ ੬ ॥
ਭੂਖ ਲਗੀ ਨ ਭਗੀ ਮਨ ਤੇ ਕਨ ਹੀ ਕਨ ਕੌ ਮਨੁ ਜਾਚਤੁ ਹੈ ॥
ਲਾਜ ਗਈ ਨਹਿ ਕਾਜੁ ਸਰਯੋ ਕੁਛੁ ਤੌ ਧਨੁ ਮੈਂ ਮਨੁ ਖਾਚਤ ਹੈ ॥
ਔਰੁ ਤਜੇ ਧਨ ਬਾਤ ਭਜੈ ਮੁਖ ਸੋ ਧਨ ਮੈ ਮਨੁ ਰਾਚਤੁ ਹੈ ॥
ਦੇਖੁ ਲਈ ਤ੍ਰਿਸਨਾ ਭਟਕਾਵਤਿ ਬਾਂਤਰ[14] ਜਜੌ ਨਰ ਨਾਚਤ ਹੈ ॥ ੭ ॥

**ਇੰਦਵ ਛੰਦ ॥**

ਰੀ ਤ੍ਰਿਸਨਾ ਅਤ ਤੂੰ ਬੁਰਿਆਰੀ ॥ ਕੌਨੁ ਉਪਾਧਿ[15] ਲਗੀ ਮਨ ਕੌ ਅਬ ਹੋਤਿ ਨਹੀ ਪਲੁ ਏਕੁ ਨਿਆਰੀ ॥
ਕੰਚਨ ਕੁੰਦਨੁ ਥੀ ਮਨੁ ਊਤਮੁ ਤੋਹਿ ਕੀਆ ਮਿਲਿ ਮੈਲੁ ਭੰਗਾਰੀ ॥
ਦੂਧ ਘਟੀ ਜਿਵ ਥੀ ਮਨੁ ਊਜਲ ਜਯੋ ਕੰਜੀਆ[16] ਛਿਟਿ ਪਾਇ ਬਿਗਾਰੀ ॥
ਰੀ ਤ੍ਰਿਸਨਾ ਅਤ ਤੂੰ ਬੁਰਿਆਰਨਿ ਨਾਨਕ ਦਾਸੁ ਕਹੈ ਦਰਬਾਰੀ ॥ ੮ ॥

---

1. ਚੰਦ੍ਰਮਾ ਦੇ ਸਾਲ ਅਨੁਸਾਰ 15/15 ਦਿਨ ਦਾ ਕ੍ਰਿਸ਼ਨ ਅਤੇ ਸ਼ੁਕਲ ਪੱਖ 2. ਖਤਮ ਹੋਈ 3. ਦੁਨੀਆਂ 4. ਮਹਾਂਮੂਰਖ 5. ਹੌਲੀ ਹੌਲੀ 6. ਤੇਰੀ 7. ਪਦਮ ਦੇ ਝੰਡਾ 8. ਦਸ ਗੁਣਾ 9. ਧਰਤੀ ਦਾ ਮਾਲਕ 10. ਭਵਨ 11. ਖੂਹ 12. ਸਮਝ 13. ਸਿਮਰਦਾ ਹੈਂ 14. ਬਾਂਦਰ 15. ਬੁਰਾਈ ਕਸ਼ਟ 16. ਕਾਂਜੀ

ਰੀ ਤ੍ਰਿਸਨਾ ਹੰਹਿ ਹਾਂਇ ਸਿਆਰੀ[1] ॥ ਹਾਕਨਿ ਡਾਕਨਿ[2] ਤੌਂ ਸਮ ਨਾਹਨਿ ਤੂੰ ਅਤ ਡਾਇਣਿ ਤੂੰ ਹਤਿਆਰੀ ॥
ਖਾਇ ਲਏ ਸਬ ਜੀਵ ਜਿਤੇ ਤੁਧੁ ਭੂਪ ਅਤੀਤ ਸਣੇ ਘਰਬਾਰੀ ॥
ਮੋਨ ਤਪੀਸਰ ਜੰਗਮ ਜੇਤਕ ਲਾਇ ਲਏ ਸਬ ਲਾਰ ਬਿਗਾਰੀ ॥
ਕੋ ਉਧਰੇ ਕਿਰਪਾ ਗੁਰ ਕੀ ਕਰਿ ਨਾਨਕ ਦਾਸੁ ਕਹੈ ਦਰਬਾਰੀ ॥ ੯ ॥

782.ੳ ਮਨ ਤੇ ਤ੍ਰਿਸਨਾ ਕਬਹੂਨ ਟਰੇ ॥ ਦੋ ਦਸ ਬੀਸ ਹਜਾਰ ਭਏ ਲਖ ਕੋ / ਟ ਅਰੱਬ ਖਰੱਬ ਭਰੇ ॥
ਰਿਧ ਸਣੇ ਨਵਨਿਧ ਲਏ ਗਾਹਿ ਸਾਤ[3] ਹੀ ਦੀਪ ਕੌ ਰਾਜੁ ਕਰੇ ॥
ਔਰੁ ਅਕਾਸੁ ਪਤਾਲੁ ਲਏ ਤ੍ਰਿਸਨਾ ਚਕ ਆਗੇ ਕੌ ਪਾਉ ਧਰੇ ॥
ਏਕ ਸੰਤੋਖ ਬਿਨਾ ਸੁਨੁ ਰੇ ਮਨ ਤੌਂ ਤ੍ਰਿਸਨਾ ਕਬਹੂਨ ਮਰੇ ॥ ੧੦ ॥
ਰੀ ਤ੍ਰਿਸਨਾ ਅਤਿ ਤੂੰ ਦੁਖਿਦਾਈ ॥ ਨਾਹਨ ਚੈਨ ਪਰੈ ਨਿਸੁਬਾਸੁਰੁ ਆਠ ਹੀ ਜਾਮ[4] ਸਦਾ ਭਟਕਾਈ ॥
ਜਾਗ੍ਰਤਿ ਤੌਂ ਭਟਕਾਵਤਿ ਥੀ ਅਤ ਸੋਏ ਗਏ ਸੁਪਨੇ ਭਖਿਲਾਈ ॥
ਤੇਲਕ[5] ਕੇ ਕਪਿ ਜਯੌਂ[6] ਦੁਖੁ ਪਾਵਤਿ ਏਕ ਘਟੀ ਮਨ ਸਾਂਤਿ ਨ ਆਈ ॥
ਨਾਨਕ ਦਾਸ ਦਾਸੁ ਕਹੇ ਤੁਝ ਰੀ ਤ੍ਰਿਸਨਾ ਅਤ ਤੂੰ ਦੁਖਿਦਾਈ ॥ ੧੧ ॥
ਏ ਤ੍ਰਿਸਨਾ ਕਬਹੂ ਨ ਅਘਾਈ ॥ ਖਾਵਤਿ ਖਾਵਤਿ ਦੰਤਿ ਘਠੇ ਮੁਖਿ ਦੇਹਿ ਥਕੀ ਇੰਦ੍ਰੀ ਬਿਰਮਾਈ ॥
ਸੂਝ ਔ ਬੂਝ ਗਈ ਮਨ ਤੇ ਸਬ ਤੌਂ ਤ੍ਰਿਸਨਾ ਅਤ ਹੋਗ ਅਗਾਈ ॥
ਬਾਲਕ ਜੋਬਨ ਬ੍ਰਿਧ ਭਯੌ ਨਰੁ ਆਉ ਘਟੀ ਤ੍ਰਿਸਨਾ ਅਧਿਕਾਈ[7] ॥
ਨਾਨਕ ਦਾਸਨ ਦਾਸੁ ਕਹੈ ਅਬ ਏ ਤ੍ਰਿਸਨਾ ਕਬਹੂਨ ਅਘਾਈ[8] ॥ ੧੨ ॥
ਰੀ ਤ੍ਰਿਸਨਾ ਤੁਹਿ ਸਾਂਤਿ ਨ ਆਈ ॥ ਇੰਦ੍ਰ ਤੇ ਸਿਵ ਤੇ ਬਿਧਿ[9] ਲੌਂ ਸਬੁ ਰਾਜੁ ਮਿਲੈ ਤਊ ਨਾਂਹਿ ਅਘਾਈ ॥
ਕੁਮੇਰ ਸੁਮੇਰ ਸਮਾਨ ਮਿਲੈ ਧਨੁ ਤੌਂ ਤ੍ਰਿਸਨਾ ਅਧਕੀ ਵਧਿ ਜਾਈ ॥
ਆਰਬਲਾ ਬਿਧਿ[10] ਤੇ ਅਧਕੀ ਅਤ ਤੌਂ ਤ੍ਰਿਸਨਾ ਤੁਹਿ ਸਾਂਤਿ ਨ ਪਾਈ ॥ ੧੩ ॥
ਏ ਤ੍ਰਿਸਨਾ ਸਬ ਮਾਂਹਿ ਬਸੀ ਹੈ ॥ ਮੋਨ ਤਪੀ ਜਟਧਾਰ ਦਿਗੰਬਰ ਮੂਰਖ ਪੰਡਿਤ ਮਾਂਹਿ ਧਸੀ ਹੈ ॥
ਹੈ ਅਤ ਡਾਕਣਿ ਡਾਇਣਿ ਸੀ ਜਨ ਕੋਟ ਮਧੇ ਕਿਨੈ ਸੰਤ ਗ੍ਰਿਸੀ ਹੈ[11] ॥

782.ਅ ਸਾਂਤ ਸੰਤੋਖ ਲਏ / ਮਰਿ ਹੈ ਯਹਿ ਏ ਗੁਰਦੇਵ ਦਵਾਇ ਦਸੀ ਹੈ ॥
ਨਾਨਕ ਦਾਸਨ ਦਾਸੁ ਕਹੈ ਸਤਸੰਗੁ ਜਹਾਂ ਤਹ ਤੇ ਜੁ ਨਸੀ ਹੈ ॥ ੧੪ ॥
ਤੂੰਤ੍ਰਿਸਨਾ ਅਤਿ ਹੀ ਕਰਿ ਮੰਦੀ ॥ ਏ ਮਨੁ ਪਰਮਲ[12] ਸੁੰਦਰ ਸੀ ਬਦਰੂਪ ਭਯੌ ਰਲਿ ਤੌਂ ਸੰਗਿ ਗੰਦੀ ॥
ਔਰੁ ਬਿਚਾਰੁ ਬਿਸਾਰ ਦਯੌ ਤ੍ਰਿਸਨਾ ਕਰਿਹੈ ਅਪਨੈ ਮਨਚਿੰਦੀ ॥
ਕੋਟਨ ਮੈ ਕੋਊ ਸੰਤ ਸੁਖੀ ਜਿਸੁ ਆਪਨੁ ਵਸੁ ਕਰੀ ਕਰ ਕੁੰਦੀ[13] ॥
ਨਾਨਕ ਦਾਸਨ ਦਾਸੁ ਕਹੈ ਸੁਨ ਰੀ ਤ੍ਰਿਸਨਾ ਤੂੰਤੋਂ ਅਤਿ ਗੰਦੀ ॥ ੧੫ ॥
ਏ ਤ੍ਰਿਸਨਾ ਸਬ ਮਾਂਹਿ ਬਿਆਪੀ ॥ ਖਾਵਤ ਖਾਵਤ ਖਾਇ ਗਈ ਇਹੁ ਈਂਧਨ ਆਗਿ ਜਿਵੈ ਜਿਨਿ ਧ੍ਰਾਪੀ ॥
ਏਸਿ ਹੀ ਮੱਧ ਫਸੇ ਸਬ ਜੀਵ ਗ੍ਰੱਸਤ ਅਤੀਤ ਤਪੀ ਅਰੁ ਪਾਪੀ ॥
ਹੈ ਯਹਿ ਤੀਛਨ ਧਾਰ ਛੁਰੀ ਹਰਿ ਨਾਮ ਸੰਨੇਹ ਕੇ ਬੰਧਨ ਕਾਪੀ[14] ॥
ਨਾਨਕ ਦਾਸਨ ਦਾਸੁ ਕਹੇ ਅਬ ਏ ਤ੍ਰਿਸਨਾ ਸਬ ਮਾਂਹਿ ਬਿਆਪੀ ॥ ੧੬ ॥
ਤੂੰ ਤ੍ਰਿਸਨਾ ਜਿਨਿ ਨੈਕ[15] ਅਘਾਈ ॥ ਸਾਤ ਸਮੁੰਦ੍ਰ ਗੜਾੜਿ[16] ਖਪੇ ਜਿਵ ਤੂਤ੍ਰਿਪਤੈ ਨਾਹਿ ਤਾਸੁ ਨਿਆਂਈ ॥
ਤੈ ਭਟਕਾਣਿ ਖੁਆਰ ਕਰੀ ਸਬ ਜੇਤਕ ਹੈ ਜਗੁ ਲੋਗ ਲੁਗਾਈ ॥
ਲਾਗ ਪਰੀ ਸਬ ਕੇ ਅਗੂਆ ਤੁਮ ਜੋ ਬਿਸੁ[17] ਹੈ ਸਬ ਲਾਰ ਲਗਾਈ ॥
ਨਾਨਕ ਦਾਸ ਦਾਸੁ ਕਹੈ ਅਬ ਏ ਤ੍ਰਿਸਨਾ ਜਿਨ ਨਾਹਿ ਅਘਾਈ ॥ ੧੭ ॥

---

1. ਨਿਰਦਈ 2. ਹੱਕਾਂ ਤੇ ਡਾਕਾ ਮਾਰਨ ਵਾਲੀ 3. ਸੱਤੇ ਦੀਪ 4. ਪਹਿਰ 5. ਤੇਲੀ ਦੇ 6. ਬੈਲ ਵਾਂਗ 7. ਉਮਰ ਘਟ ਗਈ ਪਰ ਤ੍ਰਿਸ਼ਨਾਂ ਵਧ ਗਈ 8. ਤ੍ਰਿਪਤ ਨਾ ਹੋਈ 9. ਬ੍ਰਹਮਾ 10. ਬ੍ਰਹਮਾ ਦੀ ਉਮਰ (ਆਰਬਲਾ) 11. ਕ੍ਰੋੜਾਂ ਵਿੱਚੋਂ ਕਿਸੇ ਸੰਤ ਨੇ ਕਾਬੂ ਕੀਤੀ ਹੈ 12. ਚੰਦਨ 13. ਕੁੰਦ ਕੇ, ਕੁੱਟ ਮਾਰ ਕੇ 14. ਕੱਟੀ 15. ਯੋਗ ਨਹੀਂ 16. ਸਮੁੰਦਰ ਦਾ ਗਾਰ, ਵੱਡਾ ਟੋਆ 17. ਵਿਸ਼ਵ, ਸੰਸਾਰ

ਤੂੰ ਤ੍ਰਿਸਨਾ ਅਬ ਕਿਉ ਨ ਮਰੀ ॥
ਜਜੌ ਜਲ ਬੂਰੁ ਲਿਪੇਟ ਲਏ ਅਬ ਤਜੌ ਤ੍ਰਿਸਨਾ ਮਤਿ ਬੁਧ ਵਰੀ ॥
ਤੂ ਅਤਿ ਪਾਪਨਿ ਸਾਪਨਿ[1] ਹੈ ਗੁਨ ਖਾਪਨ ਕੌ ਪ੍ਰਭ ਸਾਜ ਧਰੀ ॥
ਹੈ ਕੋਊ ਵੈਦ ਨਿਪੈਦੁ[2] ਕਰੇ ਇਸੁ ਕੌਨੁ ਸੁ ਔਖਧੁ ਕੌਨੁ ਜਰੀ[3] ॥
ਸੰਤਨ ਸੰਗ ਮਿਟੈ ਤ੍ਰਿਸਨਾ ਯਹਿ ਰਾਮ ਰਸਾਇਨ ਪਾਇ ਠਰੀ ॥ ੧੮ ॥ ੧੦੯ ॥
ਇਤਿ ਤ੍ਰਿਸਨਾ ਕੋ ਅੰਗੁ ਸੰਪੂਰਨੁ ॥ ੮ ॥

1. ਸਪਨੀ 2. ਇਲਾਜ 3. ਜੜੀ ਬੂਟੀ

783.ੳ / **ਅਧੀਰਜ[1] ਉਰਾਹਨੈ[2] ਕੋ ਅੰਗੁ ॥**

**ਸਵੈਯਾ ॥**

ਖੇਹ ਤੇ ਦੇਹ ਸਵਾਰ ਧਰੀ ਬਿਧਿ[3] ਫੇਰਿ ਪ੍ਰਕਾਰ ਹਿੰਙਾਰ[4] ਬਨਾਈ ॥
ਰਜ ਬੀਰਜੁ[5] ਮੇਲ ਕੈ ਨੀਵ ਧਰੀ ਦਸ ਮਾਸ ਸਪੂਰਨ ਕੈ ਦਿਖਿਲਾਈ ॥
ਨਵ ਦ੍ਵਾਰ ਸਵਾਰਿ ਹਿੰਙਾਰ ਰਚੈ ਮਧ ਮਾਧ ਅਵਾਸ ਕੈ ਸਾਸੁ ਬਸਾਈ ॥
ਔਰੁ ਤੌਂ ਸਾਜੁ ਬਨਯੋਂ ਸੁਭੁ ਸੁੰਦਰ ਏ ਸੰਗੁ ਭੂਖ ਉਪਾਧ ਲਗਾਈ ॥ ੧ ॥
ਪਾਵ ਦੀਏ ਮਗ ਧਾਵਨ ਕੌਂ ਹਰਿ ਹਾਥ ਦੀਏ ਕਰੁ ਕਾਰ ਕਮਾਈ ॥
ਨੈਨ ਦੀਏ ਸੁਭ ਦੇਖਨ ਕੌਂ ਅਰੁ ਕਾਂਨ ਦਏ ਸੁਨਨੈ ਗੁਨ ਤਾਈ ॥
ਸੂੰਘਨ ਕੌਂ ਕਰ ਘ੍ਰਾਣ[6] ਦਈ ਰਸਨਾ ਮੁਖਿ ਰਾਮੁ ਰਟੈ ਸੁਖਿਦਾਈ ॥
ਹੋਰੁ ਸਭੋ ਸੁਭੁ ਸਾਜੁ ਬਨਯੋਂ ਇਕੁ ਪੇਟੁ ਉਪਾਧਿ ਬਡੀ ਚਮੜਾਈ ॥ ੨ ॥
ਬੁਰਜ ਭਰੇ ਔ ਬਖਾਰ[7] ਭਰੇ ਘਰ ਬਾਰ ਭਰੇ ਭਰ ਮਹਲ ਸਰਾਈ ॥
ਕੋਠੇ ਭਰੇ ਅਰੁ ਕੋਟ ਭਰੇ ਖਟ ਖੂਹ ਭਰੇ ਅਰੁ ਖੰਦਕ ਖਾਈ[8] ॥
ਖਾਸ ਖਵਾਸ[9] ਭਰੇ ਸਬ ਹੀ ਜਗ ਪੇਟ ਅਪੂਰ ਕੀ ਥਾਹਿ ਨ ਕਾਈ ॥
ਦੇਖੀ ਬਿਚਾਰ ਹਿੰਙਾਰਿ ਭਲੀ ਬ੍ਰਿਧਿ ਪੇਟ ਉਪਾਧਿ[10] ਬੁਰੀ ਚਮੜਾਈ ॥ ੩ ॥

**ਕਬਿਤੁ ॥**

ਪੇਟ ਮਾਂਹਿ ਘਾਲੀਏ ਤੁ ਸੋਈ ਜਲ ਜਾਇ ਸਬ ਮਾਨੋ ਭਠਿਆਲ[11] ਕਿ ਥੌਂ ਸਾਗਰੁ ਗੜਾੜੁ[12] ਹੈ ॥
ਏਤੋ ਬਡੋ ਪੋਲੁ ਕਦੇ ਪੂਰਨੁ ਨ ਪੋਖੀਅਤੁ[13] ਮਾਨੀਏ ਦੁ ਸਾਰ ਪਾਰ ਕੰਦਰਾ ਪਹਾੜੁ ਹੈ ॥
ਖਾਣ ਹੀ ਕੀ ਚਿੰਤ ਸਦਾ ਦਿਨਿ ਰਾਤਿ ਰਹੈ ਕਹੈ ਔਰੁ ਆਵੈ ਵਾਤੁ ਖੁਲੇ ਬਖਿਆੜੁ ਹੈ[14] ॥
ਜਨੁ ਕਹੈ ਦਰਬਾਰੀ ਬਡੀ ਪੇਟ ਕੀ ਖੁਆਰੀ ਲਯਾਉ ਲਯਾਉ ਕਰੈ ਮਾਨੌਂ ਬੋਲਤਾ ਅਹਾੜੁ[15] ਹੈ ॥ ੪ ॥

**ਸਵੈਯਾ ॥**

ਪੇਟ ਕੇ ਕਾਜ ਭਜੈ ਰੰਕ ਰਾਜ ਸੁ ਪੇਟ ਕੇ ਕਾਜ ਭਏ ਪਟਵਾਰੀ ॥
783.ਅ ਪੇਟ ਕੇ ਕਾਜ ਸੰਮੂਹ ਜੁਰੇ ਦਲ ਪੇਟ ਕੇ / ਕਾਜ ਲਈ ਕੁਟਵਾਰੀ[16] ॥
ਪੇਟ ਕੇ ਕਾਜ ਨਿਲਾਜ ਭਏ ਨਰ ਪੇਟ ਕੇ ਕਾਜ ਛੁਰੀ ਤਨ ਮਾਰੀ ॥
ਔਰ ਉਪਾਉ ਸਭੋ ਬਨਿਹੈ ਪਰੁ ਪੇਟਿ ਉਪਾਧਿ[17] ਨ ਜਾਇ ਨਿਵਾਰੀ ॥ ੫ ॥
ਪੇਟੁ ਬੰਧਾਨੁ ਬਡੋ ਜਗ ਭੀਤਰਿ ਪੇਟ ਸਮਾਨ ਨਹੀ ਕਸਬੰਦਾ[18] ॥
ਜੇਤਕ ਜੀਵ ਰਚੇ ਜਗ ਭੀਤਰਿ ਪੇਟ ਕੀ ਕਾਨ ਕਢੇ ਕਰ ਛੰਦਾ ॥
ਪੇਟ ਲੀਏ ਪਰਪੰਚ ਕੀਏ ਸਬ ਪੇਟ ਕੇ ਕਾਰਨ ਹੈ ਸਬ ਦੰਦਾ[19] ॥
ਔਰੁ ਉਪਾਉ ਬਨੈ ਸਬ ਕੌਂ ਕਛੁ ਪੇਟ ਉਪਾਉ ਬਨੈ ਜਿਨ ਮੰਦਾ ॥ ੬ ॥

**ਕਬਿਤੁ ॥**

ਪੇਟ ਹੀ ਕੀ ਜੇਰਿ[20] ਭਏ ਹਾਥੀ ਅਰੁ ਸੇਰ[21] ਸਬ ਪੇਟ ਹੀ ਕੀ ਜੇਰਿ ਨਰ ਜੇਤਕ ਬਨਾਏ ਹੈਂ ॥
ਪੇਟ ਹੀ ਕੀ ਜੇਰਿ ਸਬ ਭੂਤ ਔ ਪਿਸਾਚ ਪ੍ਰੇਤ ਪੇਟ ਹੀ ਕੀ ਜੇਰ ਜੀਵ ਜੇਤੇ ਜਗ ਆਏ ਹੈਂ ॥
ਪੇਟ ਕੀ ਹੀ ਜੇਰ ਫੇਰ ਫੇਰਿ ਘੇਰਿ ਲਯਾਵੈ ਜਗ ਔਰੁ ਦੁਖੁ ਜਾਇ ਜਿਨ ਪੇਟ ਕਾ ਨਾ ਜਾਏ ਹੈਂ ॥
ਜਨੁ ਕਹੈ ਦਰਬਾਰੀ ਦੇਖੋਂ ਪੇਟ ਕੀ ਖੁਆਰੀ ਔਰੁ ਜੇਤਕ ਕਲੰਕ ਸਬ ਪੇਟ ਕੇ ਲਗਾਏ ਹੈ ॥ ੭ ॥

---

1. ਧੀਰਜ ਰਹਿਤ 2. ਉਲਾਂਭਾ 3. ਬ੍ਰਹਮਾ ਨੇ 4. ਸਮਝ ਸੋਚ ਕੇ 5. ਔਰਤ ਦਾ ਰਿਤੂ ਅਤੇ ਮਨੁੱਖ ਦਾ ਬੀਰਜ 6. ਨੱਕ 7. ਭੰਡਾਰ ਸੰਭਾਲਣ ਦਾ ਕੋਠਾ 8. ਖੱਡਾ 9. ਵਿਸ਼ੇਸ਼ ਸਥਾਨ 10. ਪੇਟ ਦਾ ਕਸ਼ਟ 11. ਭੱਠੀ 12. ਸਮੁੰਦਰ ਦਾ ਗਾਰ 13. ਭਰਿਆ ਨਹੀਂ ਜਾਂਦਾ 14. ਮੂੰਹ ਦਾ ਜਬਾੜਾ 15. ਰਣ ਭੂਮੀ ਵਿੱਚ ਮੋਏ ਯੋਧਿਆਂ ਦੀ ਧੁਨੀ, ਹਾੜ੍ਹ ਬੋਲਣਾ 16. ਕੋਤਵਾਲੀ 17. ਪੇਟ ਦੀ ਬਿਮਾਰੀ 18. ਬੁਰਾ 19. ਧੰਦਾ 20. ਵਾਸਤੇ 21. ਸ਼ੇਰ

**ਇੰਦਵ ਛੰਦੁ ॥**

ਪੇਟ ਸਮਾਨ ਨਹੀਂ ਜਗੁ ਸੂਰਾ[1] ॥ ਜੀਤ ਲਈ ਦਸ ਹੀ ਦਿਸਿ ਪੇਟ ਨੈ ਸਾਧ ਲਏ ਸਬ ਸੂਰ ਗਰੂਰਾ[2] ॥
ਜੇਤਕ ਜੂਨਿ ਰਚੀ ਪਰਮੇਸੁਰੁ ਪੇਟ ਰਚਜੌ ਸਬ ਸੰਗ ਅਪੂਰਾ[3] ॥
ਪੇਟ ਅਗੈ ਹੈ ਅਧੀਨ ਸਬੇ ਨਰ ਪੰਡਿਤ ਚਾਤਰ ਭੂਪਤਿ ਮੂਰਾ[4] ॥
ਮੋਹਿ ਬਿਚਾਰ ਹਿੰਞਾਰਿ ਡਿਠਾ ਅਬ ਪੇਟ ਸਮਾਨ ਨਹੀਂ ਜਗੁ ਸੂਰਾ ॥ ੮ ॥

**ਕਬਿਤੁ ॥**

ਪੇਟ ਹੀ ਕੇ ਕਾਜ[5] ਤਜ ਦੀਨੀ ਸਬ ਲਾਜ ਔਰੁ ਪੇਟ ਹੀ ਕੇ ਕਾਜ ਸਬਹੂੰ ਨਰ ਬਨਾਏ ਹੈਂ ॥
ਪੇਟ ਹੀ ਕੇ ਕਾਜ ਪਰਾਧੀਨ[6] ਲੋਗ ਹੋਤ ਦੇਖੇ ਪੇਟ ਹੀ ਕੇ ਕਾਜ ਪਰਦੇਸ ਕੌ ਸਿਧਾਏ ਹੈਂ ॥
784.ੳ ਪੇਟ ਹੀ ਕੇ ਲੀਏ ਸਬ ਕੀਏ ਹੈਂ ਪਖੰਡ ਜੇਤੇ ਪੇਟ ਹੀ ਕੇ ਕਾਜ ਨ / ਰ ਕਪ[7] ਜਯੌ ਨਚਾਏ ਹੈਂ ॥
ਦੇਖੌ ਦਰਬਾਰੀ ਏਸ ਪੇਟ ਕੀ ਖੁਆਰੀ ਔਰ ਜੇਤਕ ਕਲੰਕ ਸਬ ਪੇਟ ਕੇ ਲਗਾਏ ਹੈ ॥ ੯ ॥
ਪੇਟ ਹੀ ਕੇ ਕਾਜ ਨਰ ਮਾਂਗਤਿ ਫਿਰਤਿ ਭੀਖ ਪੇਟ ਹੀ ਕੇ ਕਾਜ ਚਾਕ[8] ਚਾਕਰ ਕਹਾਏ ਹੈਂ ॥
ਪੇਟ ਹੀ ਕੇ ਕਾਜ ਤੌ ਬਜਾਏ ਸਾਜ ਬਾਜ ਸਬ ਪੇਟ ਹੀ ਕੇ ਕਾਜ ਭਰਿ ਰਾਗ ਸੁਰ ਗਾਏ ਹੈਂ ॥
ਪੇਟ ਹੀ ਕੇ ਕਾਜ ਨਰ ਨਾਚਤ ਪਸਾਰ ਹਾਥ ਪੇਟ ਹੀ ਕੇ ਕਾਜ ਬੈਦ ਔਖਦੀ[9] ਕਮਾਏ ਹੈਂ ।
ਦੇਖੌ ਦਰਬਾਰੀ ਏਸ ਪੇਟ ਕੀ ਖੁਆਰੀ ਔਰੁ ਜੇਤਕ ਕਲੰਕ ਸਬ ਪੇਟ ਕੇ ਲਗਾਏ ਹੈਂ ॥ ੧੦ ॥
ਪੇਟ ਹੀ ਕੇ ਕਾਜ ਦੇਵ ਦੇਵਲ ਪੂਜਾਏ[10] ਪੂਜ ਪੇਟ ਹੀ ਕੇ ਕਾਜ ਪਾਠ ਪੰਡਿਤ ਸੁਨਾਏ ਹੈਂ ॥
ਪੇਟ ਹੀ ਕੇ ਕਾਜ ਚੋਰ ਹਿਰਤ[11] ਪਰਜੋ ਧਨੁ ਪੇਟ ਹੀ ਕੇ ਕਾਜ ਘਰ ਖੋਸਿ ਖੋਸਿ[12] ਲਯਾਏ ਹੈਂ ॥
ਪੇਟ ਹੀ ਕੇ ਕਾਜ ਰਾਜੇ ਰਯਤਿ ਕੰਗਾਲ ਸਾਹਿ ਪੇਟ ਹੀ ਕੇ ਕਾਜ ਸਬ ਬੰਧ ਮੈ ਪਚਾਏ ਹੈਂ ॥
ਦੇਖੌ ਦਰਬਾਰੀ ਏਸ ਪੇਟ ਕੀ ਖੁਆਰੀ ਔਰੁ ਜੇਤਕ ਕਲੰਕ ਸਬ ਪੇਟ ਕੇ ਲਗਾਏ ਹੈਂ ॥ ੧੧ ॥
ਪੇਟ ਹੀ ਕੇ ਕਾਰਨਿ ਕਰਤ ਨਰਪਾਪ ਜੇਤੇ ਪੇਟ ਹੀ ਕਾਰਨਿ ਤੌ ਪੁੰਨ ਕੌ ਸਿਧਾਏ ਹੈਂ ॥
ਪਾਪੁ ਜੋ ਕਰੱਤਿ ਈਹਾਂ ਪੇਟ ਹੀ ਕੀ ਪੋਖਨਾ ਕੌ ਪੁੰਨੁ ਜੋ ਕੱਰਤਿ ਕਹੈਂ ਆਗੇ ਹਥਿ ਆਏ ਹੈਂ ॥
ਕਾਹੂਹੂੰ[13] ਕੌ ਪੇਟੁ ਪੂਰੌ, ਆਗੇ ਮੇਰੌ ਪੇਟੁ ਪੂਰੇ, ਆਗੇ ਪਾਛੈ ਪੇਟੁ ਏਹੁ, ਸੰਗ ਤੇ ਨ ਜਾਏ ਹੈਂ ॥
ਦੇਖੁ ਦਰਬਾਰੀ ਏਸ ਪੇਟ ਕੀ ਖੁਆਰੀ ਔਰੁ ਜੇਤਕ ਬਨਾਉ ਸਬੈ ਪੇਟ ਕੇ ਬਨਾਏ ਹੈਂ ॥ ੧੨ ॥

**ਇੰਦਵ ਛੰਦ ॥**

ਪੇਟ ਸਮਾਨ ਨਹੀਂ ਕੋਊ ਵੈਰੀ ॥ ਪੇਟੁ ਬੰਧਾਵਤਿ ਪੇਟੁ ਮਰਾਵਤਿ ਪੇਟੁ ਦਖਾਵਤਿ ਹੈ ਕਰਿ ਡੈਰੀ ॥
784.ਅ ਪੇਟੁ ਮੰਗਾਵਤਿ ਪੇਟੁ ਨਚਾਵ / ਤ ਪੇਟ ਪਵਾਵਤਿ[14] ਹੈ ਸਬ ਪੈਰੀ ॥
ਪੇਟੁ ਬਹਾਵਤੁ ਪੇਟੁ ਉਠਾਵਤਿ ਪੇਟੁ ਕਰਾਵਤਿ ਹੈ ਪੁਨਿ ਛੈਰੀ ॥
ਨਾਨਕ ਦਾਸਨ ਦਾਸੁ ਬਿਚਾਰਤ ਪੇਟ ਸਮਾਨ ਨਾਹੀ ਕੋਊਬੈਰੀ ॥ ੧੩ ॥
ਪੇਟੁ ਨ ਹੋਇ ਕਹਾਂ ਲਗੈ ਧੋਖਾ ॥ ਬੈਠਿ ਰਹੈਂ ਹਮ ਚਿੰਤ ਤਿਯਾਗ ਸਦਾ ਬਸਹੈ ਮਨਿ ਭੀਤਰ ਤੋਖਾ[15] ॥
ਤੌਹਿ ਭਜੌ ਤਜ ਹੌ ਸਬ ਹੀ ਕਿਛੁ ਲਾਲਚੁ ਲੋਭ ਮਿਟੈ ਸਬ ਰੋਖਾ[16] ॥
ਪੇਟ ਕੀ ਕਾਨ[17] ਹੁਤੀ ਹਮ ਨਾਹਨ ਬੰਧਨ ਤੋਰਹੁ ਤੇ ਹਮ ਮੋਖਾ ॥
ਨਾਨਕ ਦਾਸਨ ਦਾਸੁ ਬਿਚਾਰਤਿ ਪੇਟ ਬਿਨਾ ਕਤ ਹੋਵਤ ਧੋਖਾ ॥ ੧੪ ॥ ੨੦੩ ॥
ਅਬ ਧੀਰਜ ਉਰਹਾਨੇ ਕੌ ਅੰਗੁ ਸੰਪੂਰਨੁ ॥ ੯ ॥

1. ਸੂਰਮਾ 2. ਹੰਕਾਰ ਦੇ (ਗਰੂਰ ਦੇ) ਭਰੇ 3. ਪੂਰਿਆਂ ਨਾ ਜਾ ਸਕਣ ਵਾਲਾ 4. ਮੂਰਖ 5. ਕਾਰਣ 6. ਗੁਲਾਮ 7. ਕਪਿ, ਬਾਂਦਰ 8. ਨੌਕਰ 9. ਦੁਆਈ 10. ਮੰਦਰਾਂ ਦੀ ਸੇਵਾ, ਪੂਜਾ 11. ਚੋਰੀ ਕਰਦਾ 12. ਖੋਹ ਕੇ 13. ਕਿਸ ਖਾਤਰ 14. ਪੁਆਉਂਦਾ ਹੈ 15. ਖੁਸ਼ੀ 16. ਰੋਸ 17. ਗਰਜ਼

**ਬਿਸਵਾਸੁ ਕੋ ਅੰਗੁ ॥**

**ਸਵੈਯਾ ॥**

ਪੇਟ ਕੀ ਚਿੰਤ ਕਰੇ ਮਨ ਮੂਰਖ ਦੇਵਨਹਾਰੁ ਬਿਸਾਰ ਦਯੋ ਹੈ ॥
ਜੇਤਕ ਜੀ ਜਲ ਮੈ ਥਲ ਮੈ ਸਭ ਕੋ ਪ੍ਰਤਪਾਲਕੁ ਆਪ ਭਯੋ ਹੈ ॥
ਆਦਿ ਰਚੇ ਜਦ ਜੀਵ ਜਿਤੇ ਤਦਿ ਕਾ ਸਭ ਕੈ ਸਿਰਿ ਲੇਖੁ ਪਯੋ ਹੈ ॥
ਦੇਤੁ ਅਹਾਰੁ ਸਮਾਰ ਤਿਵੈ ਗੁਰ ਬਾਕ ਬਿਚਾਰਤਿ ਸੋਕੁ[1] ਗਯੋ ਹੈ ॥ ੧ ॥
ਧੀਰਜੁ ਧਾਰਨ ਡੋਲੁ ਰਹੋ ਦਿਢ ਪੇਟ ਕੀ ਚਿੰਤ ਕਰੋ ਜਿਨ ਕਾਈ ॥
ਪੇਟ ਹੀ ਮੈਂ ਜਿਸੁ ਪੇਟ ਭਰਯੋ ਅਬ ਪੇਟ ਕੇ ਕਾਜ ਕਹਾ ਪਛੁਤਾਈ ॥
ਸਭ ਕੈ ਸਿਰਿ ਪੋਖਨਹਾਰੁ[2] ਸਦਾ ਜਦ ਚੁੰਜ ਰਚੀ ਤਦ ਚੋਗ ਬਨਾਈ ॥
ਤੂਕਤ ਡੋਲਤ ਮੂੜ ਮਨਾ ਅਬ ਦੇਵਨਹਾਰ ਨ ਦਾਤਿ ਮਿਟਾਈ ॥ ੨ ॥
ਜੀਵ ਰਚੇ ਜਦ ਕੇ ਪਰਮੇਸੁਰ ਖੋਲਿ ਦੀਓ ਤਦਿ ਵੰਡਿ ਭੰਡਾਰਾ ॥
ਕਾਹੂਕੋਂ ਮਾਸੁ ਔ ਘਾਸੁ ਖਵਾਵਤਿ ਕਾਹੂਕੋਂ ਦੇਵਤਿ ਅੰਨੁ ਅਹਾਰਾ ॥
ਕਾਹੂਕੋਂ ਦੂਧੁ ਪਿਲਾਵਤਿ ਹੈ ਪ੍ਰਭ ਕਾਹੂਕੋਂ ਰਾਖਤਿ ਪੌਨ ਅਧਾਰਾ ॥
785.ੳ ਕੋ ਮੁਕਤਾਹ / ਲ[3] ਮਾਸ ਭੁਖੇ ਸਭ ਕੇ ਪਟ ਪੇਟੁ ਕੋ ਪੋਖਨਹਾਰਾ ॥ ੩ ॥
ਜੀਵ ਰਚੇ ਜਲ ਮੈ ਪਰਮੇਸੁਰ ਕੌਨੁ ਕਰੇ ਤਿਹ ਠਾਂ ਕਿਰਸਾਨੀ[4] ॥
ਖੇਪ ਚਲੇ[5] ਨਹਿ ਹੱਟ ਤੁਰੇ ਨਹਿ ਕੌਨੁ ਆਹਾਰੁ ਕਰੇ ਮਧ ਪਾਨੀ ॥
ਜੀਵ ਕੌ ਜੀਵ ਪਚਾਵਤਿ ਹੈ ਤਹਿ ਲਾਗ ਰਹੀ ਮਨ ਮਾਹਿ ਹੈਰਾਨੀ ॥
ਦੇਖਿ ਅਚੰਭੁ ਲਗਾ ਮਨ ਤੂੰ ਕਤ ਸੋਕੁ ਤਜੇ ਜਿਨਿ ਪ੍ਰਾਨੀ ॥ ੪ ॥
ਤੂੰ ਕਤ ਡੋਲਤ ਹੈ ਮਨ ਮੂਰਖ ਦੇਵਨਹਾਰੁ ਤੁਝੈ ਨ ਬਿਸਾਰੇ ॥
ਖੇਚਰ ਭੂਚਰ[6] ਜੰਗਮ ਥਾਵਰ[7] ਖਾਣ ਰਚਾਇ ਧਰੀ ਜਿਸੁ ਚਾਰੇ ॥
ਦੇਵਨਹਾਰੁ ਨ ਭੂਲਤ ਹੈ ਸਿਰਿ ਜਸੋਂ ਲਿਖਿਆ ਤਿਵ ਦੇਵਤ ਸਾਰੇ ॥
ਤੂੰ ਚਿੰਤਾ ਕਹੁ ਕਾਂਹਿ ਕਰੇ ਮਨ ਸੋ ਸਭ ਕੋ ਪ੍ਰਭ ਪੋਖਨਹਾਰੇ ॥ ੫ ॥
ਦੇਖੁ ਬਿਚਾਰ ਹਿੰਞਾਰ ਭਲੀ ਬਿਧਿ ਜੋ ਲਿਖਿਆ ਸੋਈ ਪਾਵਤਿ ਪ੍ਰਾਨੀ ॥
ਲੋਚਤ ਹੈ ਬਹੁਤੇ ਧਨ ਕੌ ਮਨੁ ਪ੍ਰਾਪਤਿ ਬਾਝੁ ਨ ਅਧ ਦੁਗਾਨੀ ॥
ਏਕ ਸਿਧਾਰਤਿ[8] ਹੈਂ ਪਰਦੇਸਿ ਕੋ ਖਾਟਨਿ ਕਾਰਨਿ ਕੌ ਧਨੁ ਧਾਨੀ ॥
ਭੂੰਚਤਿ ਹੈ ਅਪਨਾ ਲਿਖਿਆ ਸਭ ਮੂਰਖ ਪੰਡਿਤ ਔਰ ਗਿਆਨੀ ॥ ੬ ॥
ਏਕ ਧਨਾਢ ਰਚੇ ਪਰਮੇਸੁਰ ਏਕ ਕੰਗਾਲ ਬਨਾਇ ਦਿਖਾਏ ॥
ਭੂਪਤਿ ਏਕ ਰਚੇ ਜਗਜੀਵਨ ਰੱਯਤਿ[9] ਕੌ ਇਕ ਲੋਗ ਬਨਾਏ ॥
ਤੀਨ ਹੀ ਸੇਰ ਅਨਾਜੁ ਦਿਹਾੜਿ ਕੌ ਔਰੁ ਜੰਜਾਲ ਨ ਸੰਗ ਸਿਧਾਏ ॥
ਪਾਵਤ ਸੌ ਜਿਸੁ ਦੇਵਤੁ ਹੈ ਪ੍ਰਭੁ ਪਾਯਤਿ[10] ਨਾਹਨ ਜੋਰੁ ਲਗਾਏ ॥ ੭ ॥
ਮਾਂਗਤਿ ਹੈ ਬਹੁਤੋ ਬਹੁਤੋ ਧਨ ਜੇਤਕੁ ਲੇਖੁ ਲਿਖਯਾ ਸੋਈ ਪਾਯੇ ॥
ਬਾਢਤ ਘਾਟਤ ਨਾਂਹਿ ਕਦੇ ਘਰ ਬੈਠਿ ਰਹੋ ਪਰਦੇਸ ਸਿਧਾਯੇ ॥
ਜੋ ਕਛੁ ਪ੍ਰਾਪਤਿ ਪਾਵਤਿ ਸੌ ਨਰੁ ਲੇਖੁ ਲਿਖਯਾ ਕਹੁ ਕਾਂਹਿ ਮਿਟਾਯੇ ॥
785.ਅ ਤਾਂਹੂੰ ਤੇ ਬੈਠਿ ਰਹੋ ਨਿਹਚੋ ਕਰਿ ਕਾਹੇ ਕੋ ਰੇ ਮੰਨੁ ਭੂਲ ਡੁ / ਲਾਯੇ ॥ ੮ ॥
ਜੇਤਕੁ ਬਾਸਨ[11] ਤੇਤਕੁ ਪੂਰਨੁ ਸਾਗਰੁ ਨ ਘਟਿ[12] ਮਾਹਿ ਸਮਾਵੈ ॥
ਕੀਟੁ ਕਰੀ ਕਰ ਏਕੁ ਸਮਾਨ ਅਹਾਰੁ ਮਿਲੈ ਤੁ ਕਹਾ ਬਨਿ ਆਵੈ ॥

---

1. ਸ਼ੋਕ, ਅਫਸੋਸ 2. ਭੋਜਨ ਦੇਣ ਵਾਲਾ 3. ਮੋਤੀ ਚੁਗਣ ਵਾਲੇ ਭਾਵ ਹੰਸ 4. ਉਸ ਥਾਂ ਫਸਲ ਬੀਜਦਾ 5. ਸੌਦੇ ਦਾ ਲੈਣ ਦੇਣ 6. ਪੰਛੀ ਅਤੇ ਜਾਨਵਰ 7. ਤੁਰਨ ਫਿਰਨ ਅਤੇ ਸਥਿਰ 8. ਜਾਂਦੇ ਹਨ 9. ਜਨਤਾ 10. ਪ੍ਰਾਪਤ ਨਹੀਂ 11. ਭਾਂਡਾ, ਬਰਤਨ 12. ਘੜਾ

ਜੇਤਕੁ ਪੇਟੁ ਹੈ ਤੇਤਕੁ ਭੋਜਨੁ ਜਾਨ ਪ੍ਰਬੀਨੁ ਸਭੁ ਪਹੁਚਾਵੈ ॥
ਤੌ ਕਹਿ ਪੇਟ ਕੀ ਚਿੰਤ ਪਰੀ ਮਨ ਦੇਵਨਹਾਰੁ ਤਜੈ ਅਨ ਧਾਵੈ ॥ ੯ ॥
ਦੇਵਨਹਾਰੁ ਦਾਤਾਰੁ ਤਜਯੌ[1] ਪ੍ਰਭ ਕੋਇ ਨਹੀਂ ਜਿਸੁ ਤੇ ਜਨੁ ਖਾਲੀ ॥
ਬਿਸੰਭਰੁ[2] ਨਾਮ ਸੁਨਯੌ ਨਹਿ ਰੇ ਮਨ ਦੇਵਤਿ ਹੈ ਸਬ ਸਾਰ ਸਮਾਲੀ ॥
ਤਾਸ ਕੋ ਧਜਾਉ ਸਦਾ ਮਨ ਅੰਦਰਿ ਸਾਜਸ ਸਾਜ ਕੇ ਬੰਦ ਬਹਾਲੀ ॥
ਹੈ ਬਿਸੁ[3] ਬਾਗੁ ਬਨਜੌ ਪ੍ਰਭ ਕਾ ਹਰਿ ਸੀਂਚਤਿ ਹੈ ਬਨ ਕੌ ਬਨ ਮਾਲੀ ॥ ੧੦ ॥
ਅੰਡਜ ਜੇਰਜ ਸੇਤਜ ਹੈ ਅਰੁ ਚੌਸਰ ਉਤਭੁਜ ਖਾਨ ਉਪਾਈ ॥
ਪੋਖਤ ਹੈ ਸਬ ਕੌ ਪਰਮੇਸੁਰੁ ਕੋਇ ਨਹੀਂ ਪ੍ਰਭ ਤੇ ਬਿਰਿਥਾਈ[4] ॥
ਕੋਊ ਕ[5] ਬੈਠਤਿ ਪਾਵਤਿ ਭੋਜਨੁ ਕਾਹੂ ਕੌ ਦੇਵਤਿ ਹੈ ਰਬਜ਼ਾਈ ॥
ਜੌ ਸਬ ਜੋਨ ਕੌ ਦੇਵਤ ਹੈ ਮਨ ਤੂੰ ਕਤ ਭੂਖ ਮਰੇ ਭੰਗਮਾਈ ॥ ੧੧ ॥

**ਕਬਿਤੁ ॥**

ਭਾਵੈਂ ਜਾਹਿ ਦਖਣ ਕੋ ਪੂਰਬ ਪਹਾੜ ਪੱਛੋ ਜੋਊ ਜੋਊ ਲੇਖੁ ਲਿਖਯੌ ਸੋਊ ਸੋਊ ਪਾਇ ਹੈ ॥
ਭਾਵੈਂ ਕਰੇ ਚਾਕਰੀ ਸੌਦਾਗਰੀ ਬੈਪਾਰ ਚੋਰ ਜੇਹੀ ਜੇਹੀ ਪਰਾਰਬੱਧ ਤੇਹੀ ਤੇਹੀ ਆਇ ਹੈ ॥
ਨਾ ਬਾਢਤ ਨ ਘਾਟਤਿ ਨ ਖੋਵਤਿ ਨ ਖਾਵਤਿ ਸੁ ਜੇਹੀ ਕੁ ਪ੍ਰਾਪਤਿ ਸੁ ਤੇਹੀ ਜਿਨ ਜਾਇ ਹੈ ॥
ਜਨੁ ਕਹੈ ਦਰਬਾਰੀ ਏਹਾ ਬਾਤ ਹੈ ਬਿਚਾਰੀ ਜੇਹੀ ਜੇਹੀ ਭਾਵਨੀ ਸੁ ਤੇਹੀ ਤੇ ਖਾਇ ਹੈ ॥ ੧੨ ॥
ਜਿਸੁ ਬਾਸਨੁ ਬਨਾਯਾ ਸੋਈ ਪੂਰਨੁ[6] ਕੌ ਦੇਤ ਅਬ ਸੋਚਤਿ ਹੈ ਕਾਂਹਿ ਮਨ ਧੀਰਜ ਕੌ ਧਾਰੀਏ ॥
786.ੳ ਦੰਤ ਜੋ ਬਨਾਏ ਸੋ ਤੋ ਚਾਬਨ ਕੈ ਲੀਏ ਸੁਨ ਚਾਬਨੁ[7] ਭੀ ਸੰਗ / ਰੋਗੁ ਏਤਨੀ ਬਿਚਾਰੀਏ ॥
ਖਾਂਊ ਖਾਂਊ ਕਰੇ ਤੂੰ ਤੋ ਭੂਖੋ ਮਤ ਮਰੇ ਮਨ ਮਾਤ ਗਾਤ[8] ਬੀਚ ਗਾਤੁ ਕੈਸੇ ਪ੍ਰਤਪਾਰੀਏ ॥
ਜਨੁ ਕਹੈ ਦਰਬਾਰੀ ਤੈ ਤੌ ਬਾਤ ਨ ਬਿਚਾਰੀ ਭਾਈ ਸੋਈ ਪ੍ਰਤਿਪਾਰੇ ਜਿਨਿ ਏਹਿ ਦੇਇ ਧਾਰੀ ਏ ॥ ੧੩ ॥
ਪੰਖੀਆ ਕੋ ਦੇਤ ਅਰੁ ਪਸੂਆਂ ਕੋ ਦੇਤੁ ਪ੍ਰਭ ਵਾਸੀ ਜੋ ਪਤਾਲ ਜੀਵ ਤਾਂਹਿ ਕੋ ਪਹੁਚਾਵਤਾ ॥
ਜਲ ਜੀਵ ਥਲ ਜੀਵ ਖੇਚਰ ਔ ਭੂਚਰ ਹੈ ਜੇਤਕ ਉਪਾਏ ਜੀਵ ਸਭ ਕੌ ਭੂੰਚਾਵਤਾ[9] ॥
ਪਾਹੁਨ ਮੈ ਕੀਟ[10] ਕਰਿ ਤਾਕੀ ਪ੍ਰਤਪਾਰ ਕਰੇ ਤੋ ਹੂਕੋ ਨ ਦੇਗੁ ਪ੍ਰਭ ਕਾਹੇ ਪਛੁਤਾਵਤਾ ॥
ਕਹੈ ਦਰਬਾਰੀ ਸਮਝਾਇ ਬਹੁਵਾਰੀ ਤੁਹਿ ਤੂਤੌ ਅਪਤੀਜੁ[11] ਤੇ ਪਤੀਜੁ ਜਿਨਿ ਆਵਤਾ ॥ ੧੪ ॥
ਪੇਟਿ ਮਾਂਹਿ ਪਾਇ ਬਪੁ ਦੀਓ ਹੈ ਅਹਾਰੁ ਜਿਸੁ ਕੌਨ ਸੀ ਕ੍ਰਸ ਤਹਾਂ ਕੌਨ ਸੀ ਕਮਾਈ ਹੈ ॥
ਜਲ ਮਹਿ ਉਪਾਇ ਜੀਵ ਤਾਂਹਿ ਪਤ੍ਰਿਪਾਰ ਕਰੈ ਦੇਖੁ ਖਾਂ ਬਿਚਾਰਿ ਤਹਾਂ ਕ੍ਰਿਤਿ ਕਿਆ ਕਰਾਈ ਹੈ ॥
ਪਾਹੁਨ ਮੋ ਕੀਟੁ ਤਿਸੁ ਦੇਤੁ ਪਹੁਚਾਇ ਰੋਜੀ ਜਾਨਤ ਨ ਮੂਢ ਤੁਝੈ ਕਹਾਂ ਦੁਚਿਤਾਈ[12] ਹੈ ॥
ਜਨੁ ਕਹੈ ਦ੍ਰਬਾਰੀ ਪੇਟਿ ਚਿੰਤਿ ਕਿਉ ਨ ਡਾਰੀ ਪੇਟੁ ਜਿਸੁ ਦੀਆ ਸੋਈ ਪੂਰਨੁ ਕਰਾਈ ਹੈ ॥ ੧੫ ॥ ੨੧੯ ॥
ਬਿਸਵਾਸ ਕੋ ਅੰਗੁ ਸਪੂਰਨੁ ॥ ੧੦ ॥

1. ਛੱਡ ਦਿੱਤਾ 2. ਸਭ ਵਿਸ਼ਵ ਦਾ ਪੇਟ ਭਰਨ ਵਾਲਾ 3. ਸੰਸਾਰ 4. ਬਿਰਥਾ ਹੈ, ਨਜਰੋਂ ਦੂਰ ਹੈ 5. ਕਈ ਲੋਕ 6. ਭਰਨ ਲਈ ਦੇਵੇਗਾ 7. ਭੋਜਨ 8. ਮਾਂ ਦੇ ਗਰਭ ਵਿੱਚ 9. ਭੋਜਨ ਦਿੰਦਾ ਹੈ 10. ਪੱਥਰਾਂ ਵਿੱਚ ਕੀੜੇ 11. ਵਿਸ਼ਵਾਸ਼ ਨਾ ਕਰਨ ਵਾਲਾ 12. ਦੋ ਚਿੱਤੀ

**ਭਾਵ ਭਗਤ ਕੇ ਅੰਗ ॥**

**ਚੌਪਈ ॥**

ਸੁਨੇ ਭਾਵ ਭਗਤ ਕੇ ਚਾਰ ॥ ਭਗਤ ਨਾਰਦੀ ਨੌ ਪਰਕਾਰ ॥
ਚਾਰੌ ਮੁਕਤੀ ਭਾਵ ਸੁਭਾਉ ॥ ਭਗਤ ਭਾਵ ਸਮ ਮਿਲਈ ਨਾਉ ॥ ੧ ॥
ਸਲੋਕ ਸਮੀਪ ਸਰੂਪ ਸਜੋਜ ॥ ਗੁਰਮੁਖਿ ਸੁਨਿ ਪਾਯੌ ਮੁਝ ਖੋਜ ॥
ਜੀਵਨਿ ਮੁਕਤਿ ਇਨੋ ਤੇ ਨਰਾਰੀ ॥ ਗੁਰਮੁਖਿ ਸੁਨਿ[1] ਪਾਯੋ ਦਰਬਾਰੀ ॥ ੨ ॥
ਬਾਂਛਲ[2] ਭਾਵ ਭਗਤਿ ਕਾ ਜਾਨੁ ॥ ਪੁੱਤ੍ਰ ਹੇਤ ਪਰੇ ਪਰਵਾਨ ॥
ਨੰਦੁ ਜਸੋਮਤ ਵਸੁਦੇਵ ਦੇਵਕ ॥ ਪੂਤ ਹੇਤ ਭਏ ਨਿਜ ਸੇਵਕ ॥ ੩ ॥
ਅੰਤ ਅਜਾਮਲ ਪੂਤੁ ਅਲਾਯਾ ॥ ਬਾਛਲ ਭਾਵ ਤੇ ਭਾਉ ਬਿਯਾਯਾ ॥
ਬਾਛਲ ਭਾਵ ਤੇ ਮੁਕਤਿ ਸਲੋਕ ॥ ਬਹੁਤੇ ਲੋਕ ਗਏ ਹਰਿ ਲੋਕ ॥ ੪ ॥
ਦੂਸਰੁ ਭਾਉ ਭਗਤ ਕਾ ਏਹੁ ॥ ਦਾਸ ਭਾਵ ਸ੍ਰਵਨ ਸੁਨਿ ਲੇਹੁ ॥
ਉਧੋ ਅੰਕਰੂਰ ਔਰੁ ਘਨੇਰੇ ॥ ਦਾਸ ਭਾਵ ਉਧਰੇ ਬਹੁਤੇਰੇ ॥ ੫ ॥
ਮੁਕਤਿ ਸਮੀਪ ਦਾਸ ਭਾਵ ਤੇ ॥ ਬੇਦ ਪੁਰਾਨ ਸਾਧ ਗਾਵਤੇ ॥
ਤੀਸਰੁ ਸਖਾ ਭਾਉ ਭਗਤ ਕਾ ॥ ਸਰੂਪ ਮੁਕਤਿ ਹੈ ਤਾਸੁ ਮੁਕਤਿ ਕਾ ॥ ੬ ॥
ਅਰਜਨੁ ਸਖਾ ਭਗਤਿ ਹਿਤਕਾਰੀ ॥ ਮੁਕਤਿ ਸਰੂਪੀ ਹਰਿ ਦੀਦਾਰੀ ॥
ਉਜਲੁ ਭਾਉ ਭਗਤ ਕਾ ਜਾਨਹੁ ॥ ਤਾ ਤੇ ਮੁਕਤਿ ਸੰਜੋਜ[3] ਪਛਾਨਹੁ ॥ ੭ ॥
806.ਅ ਗੋਪੀ ਊਜਲ ਭਗ / ਤਿ ਕਮਾਈ ॥ ਮੁਕਤਿ ਸਜੋਜ ਸਚੇ ਦਰਿ ਪਾਈ ॥
ਪ੍ਰੇਮ ਭਗਤਿ[4] ਜਿਸ ਕੌ ਪ੍ਰਭ ਦਈ ॥ ਮੁਕਤਿ ਸਜੋਜ ਤਿਸੇ ਜਨ ਲਈ ॥ ੮ ॥
ਨੌਧਾ ਭਗਤਿ ਏਤਿ ਪ੍ਰਕਾਰਿ ॥ ਭਿੰਨ ਭਿੰਨ ਗੁਰ ਦਈ ਬਿਚਾਰ ॥
ਸ੍ਰਵਨ ਕੀਰਤਨੁ ਹਰਿਜਸੁ ਸੁਨੇ ॥ ਰਸਨਾ ਤੇ ਹਰਿ ਕਾਜ ਸੁ ਭਨੇ ॥ ੯ ॥
ਮਨ ਮਹਿ ਸਿਮਰਨੁ ਸਿਮਰੇ ਨੀਤਿ ॥ ਸਾਸਿ ਸਾਸਿ ਹਰਿ ਚਿਤਵੈ ਚੀਤਿ ॥
ਚਰਨ ਕਵਲ ਕੀ ਚਿਤਵਨ ਕਰੈ ॥ ਸੰਤਨ ਸੇਵਾ ਮੈਂ ਚਿਤੁ ਧਰੈ ॥
ਕਰੇ ਡੰਡੌਤਿ ਬੰਦਨਾ ਜੋਰਿ ॥ ਮਾਥਾ ਸੰਤ ਚਰਨ ਕੀ ਓਰ ॥
ਅਪਨਾ ਆਪ ਅਰਚ[5] ਜਨ ਦੇਇ ॥ ਮਨੁ ਤਨੁ ਧਨੁ ਗੁਰ ਭੇਟ ਕਰੇਇ ॥ ੧੧ ॥
ਗੁਰ ਸੰਤਨ ਕਾ ਹੋਵੈ ਦਾਸੁ ॥ ਮਨ ਮਹਿ ਹਰਿ ਦਰਸਨ ਅਭਿਆਸੁ ॥
ਜੈਸਾ ਲੌਂਡਾ[6] ਲੀਆ ਮੋਲ ॥ ਸਾਹਿਬ ਸੌ ਹਾਂ ਸਕੈ ਨ ਬੋਲ ॥
ਸਤਗੁਰੁ ਸੰਤ ਸੱਖਯਾਤ ਪਛਾਨੈ ॥ ਗੁਰ ਪਰਮੇਸੁਰ ਭੇਦੁ ਨ ਮਾਨੈ ॥
ਜੋ ਕੁਛੁ ਮਨ ਕੌ ਮੀਠਾ ਲਾਗੈ ॥ ਸੋ ਅਰਪੇ ਸਤਿਗੁਰ ਕੈ ਆਗੈ ॥ ੧੩ ॥
ਪਖਾ ਪਾਣੀ ਸਣੁ ਪੀਸ[7] ॥ ਹੋਵੈ ਬਿਸਵੈ ਬੀਸ ਅਕੀਸ ॥
ਪ੍ਰਭ ਸਮ ਹਿਤੂਨ ਜਾਨਹਿ ਕੋਇ ॥ ਅਪਨਾ ਪ੍ਰੀਤਮੁ ਜਾਨਹਿ ਸੋਇ ॥ ੧੪ ॥
ਨੌਧਾ ਭਗਤਿ ਇਸੇ ਕੌ ਕਹਹਿ ॥ ਜਿਨ ਮੁਖ ਭਾਗ ਸੇਈ ਜਨ ਲਹਹਿ ॥
ਹਰਿ ਰਾਖਯਾ ਭਗਤਾ ਉਰਧਾਰੇ ॥ ਹਰਿ ਪ੍ਰਭ ਕੌ ਹਰਿ ਭਗਤਿ ਪਿਆਰੇ ॥ ੧੫ ॥
ਭਗਤਾ ਸੰਗੀ ਹਰਿ ਰਾਮੁ ॥ ਕਾਜ ਸਕਲ ਸਵਾਰੇ ਸਯਾਮੁ[8] ॥
ਭਗਤ ਪਯਾਰੀ ਜਾਤ ਨ ਭਾਵੈ ॥ ਭਗਤਾਂ ਕੇ ਕਾਰਜ ਹਰਿ ਆਵੈ ॥ ੧੬ ॥
ਚਾਰੋ ਬਰਨ ਚਾਰ ਆਸ੍ਰਮ ॥ ਭਿੰਨ ਭਿੰਨ ਹੈ ਇਨ ਕੇ ਧਰਮ ॥
ਖਤ੍ਰੀ ਬ੍ਰਹਮਣ ਸੂਦਰਵੰਸੁ ॥ ਇਨ ਸਥਨੋ ਮੈ ਹਰਿ ਕਾ ਅੰਸੁ ॥ ੧੭ ॥

---

1. ਗੁਰੂ ਅਭੇ ਰਾਮ ਤੋਂ 2. ਵਾਤਸਲ 3. ਚੌਥੇ ਪ੍ਰਕਾਰ ਦੀ ਮੁਕਤੀ ਜਿਸਦਾ ਭਾਵ 'ਉਜੱਲ' ਹੈ 4. ਨਾਰਦ ਅਨੁਸਾਰ 9 ਪ੍ਰਕਾਰ ਦੀ ਭਗਤੀ 5. ਭੇਟ ਕਰੋ 6. ਨੌਕਰ 7. ਇਥੇ ਇਕ ਸ਼ਬਦ ਦੀ ਕਮੀ ਹੈ 8. ਪ੍ਰਭੂ, ਕ੍ਰਿਸ਼ਨ (ਸ਼ਿਆਮ)

ਭਗਤ ਨ ਕਰੇ ਰਸਾਤਲ[1] ਜਾਇ ॥ ਭਗਤ ਕਰਹਿ ਜਨ ਲਏ ਬਚਾਏ ॥

807.ੳ ਗ੍ਰਿਸਤ ਬਾਨਪ੍ਰਸਤੁ ਸੰਨਿਆਸੁ ॥ ਬ੍ਰਹਮਚਰ / ਜ[2] ਸਬ ਮੈ ਹਰਿਬਾਸੁ ॥
ਭਗਤ ਬਿਨਾ ਸਬ ਕਿਤੇ ਨ ਕਾਂਮ ॥ ਭਗਤਿ ਕਰੇ ਪਾਵੈ ਅਸਰਾਮ ॥
ਐਸੀ ਬਿਧਿ ਗੁਰਮੁਖਿ ਮੁਝ ਸੁਨੀ ॥ ਔਰੁ ਅਸੰਖ ਕਰਹਿ ਧੁਨ ਗੁਨੀ ॥ ੧੯ ॥

**ਕਬਿਤੁ ॥**

ਭਗਤਾ ਭਵ ਤਿਜਾਗੁ ਭਗਤਿ ਕੀਨੀ ਭਗਵਾਨ ਕੇਰੀ ਔਰ ਆਸ ਛੋਡ ਕਰ ਤੋਹਿ ਸਦਾ ਚਹਿਤੇ ॥
ਦੂਖ ਭੂਖ ਸਹੇ ਸਿਰਿ ਲੋਗ ਭੋਗ ਤਿਜਾਗ ਕਰ ਤੇਰੀ ਮਨ ਟੇਕ ਏਕ ਤੋ ਹੀ ਕੋ ਸਲਾਹਿਤੇ ॥
ਛਾਜਨ[3] ਔ ਭੋਜਨ ਕੀ ਚਾਹਿ ਜਿਹਿ ਨਾਹਿ ਮਨ ਪ੍ਰੀਤਿ ਚੀਤ ਹੀਤ ਸਦਾ ਮੀਤ ਮਨ ਆਹਿਤੇ ॥
ਜਨੁ ਕਹੈ ਦਰਬਾਰੀ ਸੁਨ ਬੇਨਤੀ ਮੁਰਾਰੀ ਪ੍ਰਭ ਤੂੰ ਤੌ ਵਾਹਿ ਵਾਹਿ ਜਿਨ੍ਹਾ ਚਾਹਿ ਤੇਰੀ ਵਾਹਿ ਤੇ ॥ ੨੦ ॥
ਜਸੁਧਾ ਤੇ ਬੰਧਾਯੌ ਆਪੁ ਭਗਤਾ ਕਾ ਜਪੇ ਜਾਪੁ ਨਾਰਦ ਕੋ ਨਾਰਾਇਨ ਗੋਸਟ ਮੈ ਸੁਨਾਯੋ ਹੈ ॥
ਨਰਸੀ ਕੇ ਸਾਰਥ [4]ਸਾਰ ਪਾਂਡੋ ਕੇ ਜਗੁ ਸਵਾਰ ਜੁਧਿਸਟਰ ਕੀ ਪ੍ਰੀਤਿ ਲੀਏ ਜਹਾ ਤਹਾ ਧਾਯੌ ਹੈ ॥
ਧ੍ਰੋਪਤੀ ਕੀ ਲਾਜ ਕਾਜ ਆਏ ਬ੍ਰਜ ਰਾਜ ਗਜਰਾਜ ਕੀ ਆਵਾਜ ਖਗ ਰਾਜ[5] ਤਜ ਆਯੌ ਹੈ ।
ਜਨੁ ਕਹੈ ਦਰਬਾਰੀ ਭਗਤਿ ਵੱਸਿ ਗ੍ਰਿਧਾਰੀ ਬੇਦ ਔ ਪੁਰਾਨ ਸਾਧ ਭਗਤਿ ਵੱਸ ਗਾਯੌ ਹੈ ॥ ੨੧ ॥੪੦੪[6] ॥
ਭਗਤ ਭਾਵ ਕੌ ਅੰਗੁ ਸਪੂਰਣੁ ॥ ੨੨ ॥

1. ਨਰਕ ਨੂੰ 2. ਜੀਵਨ ਦੇ ਚਾਰ ਭਾਗ 3. ਬਸਤਰਾਂ ਦੀ 4. ਸਹਾਇਕ 5. ਗਰੜ ਦੀ ਸਵਾਰੀ ਛੱਡ ਕੇ 6. ਇਥੇ ਜੋੜ 402 ਬਣਦਾ ਹੈ

**ਵੈਰਾਗ ਉਤਪਤ ਕੋ ਅੰਗੁ ॥**

**ਚੌਪਈ ॥**

ਪਿਰਥਮ ਉਤਪਤ ਜਿਸੁ ਵੈਰਾਗੁ ॥ ਲੋਕ ਕੁਟੰਬ ਕਾ ਕਰੇ ਤਜਾਗੁ ॥
ਕੁਲ ਕੀ ਕਾਨ ਸਕਲ ਪਰਹਰੈ ॥ ਲੋਕ ਲਾਜ ਤੇ ਨੈਕੁ[1] ਨ ਡਰੈ ॥ ੧ ॥
ਕਾਕ ਵਿਸਟਾਂ ਸਮ ਸਕਲੇ ਭੋਗ ॥ ਹਰੀ ਚੰਦੌਰੀ ਸਾਤੋ ਲੋਗ ॥
ਬਿਖੈ ਤਿਆਗੇ ਬਿਖ ਸਮ ਜਾਨੁ ॥ ਦਰਸਨ ਬਿਨਾ ਨ ਇਛਾ ਆਨ ॥ ੨ ॥
ਪੁਰਿੰਦਰ[2] ਸਿਵਪੁਰ ਪੁਰੀ ਬਿਰੰਚ ॥ ਇਨ ਕੌ ਇਛਾ ਉਠੇ ਨ ਰੰਚ[3] ॥
ਨਿਜ ਦੇਹੀ ਮਹਿ ਰਹੈ ਉਦਾਸੁ ॥ ਜਾਨੈ ਸਮਸਰ ਬਨੁ ਅਵਾਸੁ[4] ॥ ੩ ॥
807.ਅ ਗੁਰੁ / ਕੀ ਆਗਯਾ ਸਿਰਿ ਪਰ ਸਹੈ ॥ ਗੁਰ ਕੀ ਕਹਣੀ ਰਹਣੀ ਰਹੈ ॥
ਏਕਾ ਮਨ ਮਹਿ ਦਰਸ ਪਿਆਸ ॥ ਔਰੁ ਨ ਦੂਜੀ ਉਰ ਮਹਿ[5] ਆਸ ॥ ੪ ॥
ਤਾਪ ਤੇਜ ਰੁਚ ਭੋਜਨ ਜਾਇ ॥ ਵੈਰਾਗੁ ਜਹਾ ਤਹ ਰੁਚਿ ਜਿਨ ਕਾਇ ॥
ਐਸਾ ਸੁਣਿਆ ਮੁਝ ਵੈਰਾਗੁ ॥ ਜਾ ਕੀ ਲਾਗਤ ਸੇ ਸੰਗ ਲਾਗ ॥ ੫ ॥

**ਕਬਿਤ ॥**

ਜਾਂ ਕੌ ਵੈਰਾਗ ਉਤਪਤਿ ਤਾ ਕੀ ਕਹੋ ਕੌਨੁ ਗਤਿ ਅਗਮ ਅਗਾਧ ਗਤ ਤਾ ਸੌ ਲਿਵਲਾਗੀ ਹੈ ॥
ਨਾਰ ਭਾਸੇ[6] ਨਾਗਨੀ ਕੁਟੰਬੁ ਕਾਟਾ ਸੁਪ ਕੇਰਾ ਸੇਜ ਮਾਨੋ ਸੇਰੁ ਖਾਵੈ ਚੰਚਲਾਈ ਭਾਗੀ ਹੈ ॥
ਸੁਰਗ ਸੂਖਸੂਲ ਜੈਸੇ ਭੋਗ ਮਾਨੋ ਰੋਗ ਭਾਰੀ ਜਗਤ ਜਾਪੈ ਆਗ ਜਰਤੀ[7] ਉਪਾਧ ਮਾਯਾ ਤਯਾਗੀ ਹੈ ॥
ਜਨੁ ਕਹੈ ਦਰਬਾਰੀ ਜਿਸ ਏਕ ਓਰ ਤਾਰੀ, ਜਿਸੁ ਐਸਾ ਵੈਰਾਗੁ ਆਯਾ, ਸੋਈ ਵੈਰਾਗੀ ਹੈ ॥ ੬ ॥ ੫੧੦[8] ॥
ਵੈਰਾਗ ਉਤਪਤ ਕੌ ਅੰਗੁ ਸੰਪੂਰਣੁ ॥ ੨੩ ॥

---

1. ਜ਼ਰਾ ਵੀ 2. ਇੰਦਰਪੁਰੀ 3. ਰੱਤੀ ਭਰ ਵੀ 4. ਵਾਸਾ 5. ਹਿਰਦੇ ਵਿੱਚ 6. ਪਤਨੀ ਜਾਪਦੀ ਹੈ 7. ਬਲਦੀ 8. ਇਥੇ 409 ਗਿਣਤੀ ਬਣਦੀ ਹੈ ਅਤੇ ਅੰਗ 22 ਪੂਰੇ ਹੁੰਦੇ ਹਨ

**ਜੋਗ ਕੋ ਅੰਗੁ ॥**

**ਚੌਪਈ**

ਵੈਰਾਗੁ ਜੋਗੁ ਪ੍ਰੇਮ ਸਤਸੰਗੁ ॥ ਪ੍ਰਭ ਮਿਲਨੈ ਕੋ ਚਾਰੋ ਅੰਗ ॥
ਭਿੰਨ ਭਿੰਨ ਇਨ ਕੇ ਮਤ ਸੁਨੇ ॥ ਨਾਹਿ ਕਮਾਏ ਗਾਏ ਗੁਨੇ ॥ ੧ ॥

**ਸਵੈਯਾ ॥**

ਜੋਗੁ ਜੁੜੇ ਜਗਦੀਸਰ ਸੌ ਸੋਈ ਜਗ ਜੁਗੀਸਰੁ[1] ਨਾਮੁ ਧਰਾਵੈ ॥
ਰਿਖੀਆ ਰਖ ਹੈ ਅਪਨੈ ਵਸ ਕੈ ਕਹੁ ਸੋਇ ਰਖੀਸੁਰੁ ਰਾਸ ਸਦਾਵੈ ॥
ਮੋਨ ਭਜੇ ਤਜ ਕੈ ਮਨ ਕੀ ਮਤਿ ਸੋਇ ਮੁਨੀਸੁਰੁ ਮਾਨੁ ਮਿਟਾਵੈ ॥
ਭਾਉ ਵਸੈ ਭਉ ਭਗਤੁ ਸੋਈ ਜਨੁ ਜੋ ਨਿਸਬਾਸਰੁ ਨਾਮੁ ਧਿਆਵੈ ॥ ੨ ॥
ਆਠ ਹੀ ਅੰਗ ਕੋ ਪਾਠੁ ਕੀਆ ਮੁਝ ਪਾਠ ਕਰੇ ਜਿਨ ਪਾਯਤਿ ਜੋਗਾ ॥
ਲੋਕ ਤਜੈ ਪਰਲੋਕ ਭਜੈ ਸੁਖ ਭੋਗ ਭਗੈ ਬਿਨੁ ਹੋਇ ਨ ਭੋਗਾ ॥
ਜੁਗਤਿ ਬਿਨਾ ਜਿਨ ਜੋਗੁ ਮਿਲੈ ਜਿਵ ਔਖਧ ਬਾਝੁ ਨ ਹੋਇ ਅਰੋਗਾ ॥
ਜੋਗ ਕੇ ਭੇਖ ਧਰੇ ਕਛੁ ਨਾਂਹਨ ਸਾਂਗ ਕੀਏ ਜਿਨ ਹੋਇ ਸੰਜੋਗਾ ॥ ੩ ॥

**ਚੌਪਈ ॥**

ਆਠੋ ਅੰਗ ਜੋਗ ਕੇ ਸਾਧੇ ॥ ਤੌ ਪੁਨ ਨਾਵੀ ਲਗੈ ਸਮਾਧੇ ॥
808.ੳ ਭਿੰਨ ਭਿੰਨ / ਜੋਗ ਕੇ ਅੰਗੁ ॥ ਸੁਨ ਲੈ ਆਠੋ ਕੇ ਪ੍ਰਸੰਗ ॥ ੪ ॥
ਪ੍ਰਿਥਮ ਜਮੁ ਪੁਨ ਨੇਮੁ ਦੂਸਰੇ ॥ ਤੀਜੋ ਆਸਨੁ ਅੰਗੁ ਜੁਗੀਸਰੇ ॥
ਪ੍ਰਤ ਅਹਾਰੁ ਚੌਸਰੋ ਜਾਨੁ ॥ ਪੰਚਮ ਸਮੁ ਦਮੁ ਖਟੇ ਪਛਾਨੁ ॥ ੫ ॥
ਸਪਤਮ ਧਿਆਨੁ ਅੰਗੁ ਸੁਨ ਲੇਹੁ ॥ ਆਠੋ ਅੰਗੁ ਧਾਰਣਾ ਏਹੁ ॥
ਨਾਵੀ ਆਗੇ ਸੁਨੀ ਸਮਾਧਿ ॥ ਤੌ ਪ੍ਰਭੁ ਪਰਸੈ ਅਗਮ ਅਗਾਧਿ ॥ ੬ ॥
ਏਕ ਦਯਾ ਅਰੁ ਦੂਜੇ ਸਾਚ ॥ ਤੀਜੇ ਸਮਦ੍ਰਿਸਟੀ ਸੰਗ ਰਾਚੁ ॥
ਪਰਾਈ ਅੰਸੁ ਨ ਲਾਵੈ ਅੰਗੁ ॥ ਰਹੇ ਅਸੰਗੀ ਤਿਆਗੇ ਸੰਗੁ ॥ ੭ ॥
ਮਾਯਕ ਵਸਤੁ ਪਰਸੁ ਜਿਨ[2] ਕਰੇ ॥ ਵੇਦ ਪੁਰਾਨ ਕਹਾ ਮਨ ਧਰੇ ॥
ਮਨੁ ਤਨੁ ਦੋਊਕਰੇ ਪਵਿਤ ॥ ਦ੍ਰੋਹੁ ਪ੍ਰਪੰਚ[3] ਨ ਰਾਖੇ ਚਿੱਤੁ ॥ ੮ ॥
ਬ੍ਰਹਮ ਚਰਜੁ ਆਠ ਪਰਕਾਰ ॥ ਤਿਸ ਕੋ ਰਾਖੈ ਹਿਰਦੈ ਧਾਰ ॥
ਨਾਵੈ ਮੋਨ ਰਹੇ ਮਨ ਮਾਂਹਿ ॥ ਦਸਵੈ ਅੰਗੁ ਪਛਾਨਹੁ ਆਹ ॥ ੯ ॥
ਸੀਤੁ ਉਸਨੁ ਅਰੁ ਖੁਧਜਾ ਪਿਆਸਾ[4] ॥ ਨਿੰਦ੍ਾ ਜੀਤੇ ਰਹੇ ਉਦਾਸਾ ॥
ਖਿਮਾ ਹੰਢਾਵੈ ਮਨ ਤਨ ਲਾਇ ॥ ਨਿਰਭੌ ਹੋਵੈ ਭਉ ਨ ਵਸਾਇ ॥ ੧੦ ॥
ਬਾਰਹ ਅੰਗ ਸਾਧੇ ਜਬ ਕੋਇ ॥ ਤੌ ਜਮ ਅੰਗੁ ਸਪੂਰਨੁ ਹੋਇ ॥
ਅਣਮਾ ਨਾਮ ਸਿਧਿ ਜੋ ਆਹਿ ॥ ਐਸੇ ਬਚਨ ਸੁਨਾਵੈ ਤਾਹਿ ॥ ੧੧ ॥
ਐਸੇ ਗੁਨ ਮੁਝ ਮੋ ਮੁਝੁ ਲੇਹੁ ॥ ਖੁਧਜਾ ਤ੍ਰਿਖਾ ਜੁ ਨਿੰਦ੍ਾ ਦੇਹੁ ॥
ਤੀਨੇ ਬਜਾਪ ਨ ਸਾਕਹਿ ਤੋਹਿ ॥ ਜੇ ਜੋਗੀਸਰ ਲੇਵਹਿ ਮੋਹਿ ॥ ੧੨ ॥
ਸਹੰਸ੍ ਕੋਸੀ ਵਰਤੇ ਜੋਇ ॥ ਤੁਝ ਕੌ ਦੀਸੈ ਸੁਣੀਅਹਿ ਸੋਇ ॥
ਹਰਿ ਪ੍ਰਭ ਪਾਵਨ ਕੀ ਜਿਸੁ ਪ੍ਰੀਤਿ ॥ ਸੋ ਇਸੁ ਸਿਧਿ[5] ਨ ਦੇਵੈ ਚੀਤਿ ॥ ੧੩ ॥
ਦੂਜੋ ਅੰਗੁ ਜੋਗ ਕਾ ਨੇਮੁ ॥ ਤਿਸ ਕੌ ਸੁਨੀਅਹੁ ਦੇ ਮਨ ਪ੍ਰੇਮੁ ॥
ਗੁਰ ਕਾ ਮੰਤ੍ਰੁ ਜਪੇ ਸੁ ਜਾਪੁ ॥ ਤਪੁ ਕੌ ਕਰੇ ਤਿਯਾਗੇ ਪਾਪੁ ॥ ੧੪ ॥

1. ਜੋਗੀਆਂ ਦਾ ਈਸ਼ਵਰ 2. ਨਾ ਛੂਹਵੇ 3. ਦੁਚਿੱਤੀ 4. ਠੰਡ, ਗਰਮੀ, ਭੁੱਖ, ਪਿਆਸ 5. ਸਿੱਧੀ (ਅਣਿਮਾ)

ਇੰਦ੍ਰੀਆ ਕੌ ਰਾਖੇ ਵੱਸ ॥ ਸਬੇ ਕਾਮਨਾ ਬਾਂਧੇ ਕੱਸ ॥

808.ਅ ਬਿਖੇ ਭੋਗ ਤਾ ਕਰੇ ਤਿ /ਆਗੁ ॥ ਸਰਧਾ ਹਰਿ ਪਾਵਨ ਕੀ ਲਾਗੁ ॥ ੧੫ ॥

ਰਹੇ ਉਦਾਸੀ ਜਗਤ ਅਤੀਤੁ ॥ ਸਾਵਧਾਨ ਗੁਰੁ ਪੂਜਾ ਨੀਤ ॥

ਤੀਰਥ ਜਾਤ੍ਰਾ ਕੌ ਕਰ ਗੌਣ[1] ॥ ਕਰ ਅਭਿਆਸੁ ਚੜਾਵੈ ਪੌਣੁ ॥ ੧੬ ॥

ਪਰਮੇਸੁਰ ਕੀ ਇਛਾ ਏਕ ॥ ਔਰੁ ਨ ਕਾਈ ਮਨ ਮਹਿ ਟੇਕ ॥

ਆਤਮ ਕੌ ਰਾਖੇ ਸੰਤੁਸਟੁ ॥ ਦੇਹੀ ਕੀ ਜਿਨ ਚਾਹੇ ਪੁਸਟੁ[2] ॥ ੧੭ ॥

ਜਿਸੁ ਗੁਰ ਮਾਂਹਿ ਨ ਦੁਕ੍ਰਤ ਦੇਖੇ ॥ ਸੋ ਗੁਰੁ ਧਾਰੇ ਸੁਕ੍ਰੱਤ ਪੇਖੇ ॥

ਤਿਸੁ ਗੁਰੁ ਕੀ ਆਗਜਾ ਮਹਿ ਰਹੈ ॥ ਸੋਇ ਕਮਾਵੈ ਜਸੋਂ ਗੁਰੁ ਕਹੈ ॥ ੧੫ ॥

ਦਸੇ ਅੰਗੁ ਨੇਮ ਕੇ ਏਹੁ ॥ ਸਾਧ ਲਏ ਤਿਨ ਕੀ ਸੁਧ ਲੇਹੁ ॥

ਮਹਮਾ ਨਾਮ ਸਿਧ[3] ਜੁ ਹਈ ॥ ਸਾਧਨਹਾਰੇ ਕੇ ਵਸਿ ਭਈ ॥ ੧੯ ॥

ਅਪਨੇ ਗੁਨ ਤਿਸੁ ਆਖਿ ਸੁਨਾਵੈ ॥ ਮੁਝ ਲੇਵੇ ਸੁ ਅਤ ਸੁਖੁ ਪਾਵੈ ॥

ਸੁਨਹੁ ਨੇਮ ਕੇ ਸਾਧਨਹਾਰੇ ॥ ਕਲਪ[4] ਕਸਟ ਨਾ ਕਰ ਕਰ ਹਾਰੇ ॥ ੨੦ ॥

ਮੇਰੇ ਗੁਨ ਸੁਨ ਲੇਹੁ ਸੁਜਾਨ ॥ ਭਿੰਨ ਭਿੰਨ ਤੁਮ ਲੇਹੁ ਪਛਾਨ ॥

ਇਕੁ ਹੋਵਹੁਗੇ ਇੱਛਾਚਾਰੀ ॥ ਤਹ ਪਹੁਚਹੁ ਜਹ ਮਨਸਾ ਧਾਰੀ ॥ ੨੧ ॥

ਜੈਸਾ ਰੂਪ ਚਾਹੋ ਸੁ ਕਰੋ ॥ ਯਹਿ ਬਿਬਿ ਗੁਨ ਮੇਰੇ ਉਰ[5] ਧਰੋ ॥

ਜੋ ਜੋਗੀਸਰੁ ਹੈ ਹਰਿ ਦਰਸੀ ॥ ਇਸ ਕਾ ਅੰਗੀਕਾਰੁ ਨ ਕਰਸੀ ॥ ੨੨ ॥

ਤੀਜਾ ਅੰਗੁ ਜੋਗੁ ਕਾ ਆਸਨੁ ॥ ਤਿਨ ਪਰਕਾਰ ਕਾ ਸੁਨਹੁ ਸਿਧਾਸਨੁ ॥

ਏਕੁ ਦੇਹੁ ਕਾ ਆਸਨੁ ਜਾਨੁ ॥ ਦੂਜੇ ਆਸਨੁ ਮਨ ਕਾ ਮਾਨ ॥ ੨੩ ॥

ਤੀਜੇ ਜੋਗ ਆਸਨੁ ਸੁਨਿ ਲੇਹਿ ॥ ਭੂਮ ਸੁਅੱਛ ਪ੍ਰ ਆਸਨੁ ਦੇਹਿ ॥

ਮਨੁ ਠਹਿਰੈ ਜਬ ਦੇਹਿ ਸੁਧਾਰੇ ॥ ਮਾਨੋ ਬੈਠਾ ਜੋਗੁ ਦੁਆਰੇ ॥ ੨੪ ॥

ਦੋਵੈ ਅੰਗ ਜੋਗ ਕੇ ਸਾਧੇ ॥ ਜੋਗੁ ਦੁਆਰੇ ਆਸਨੁ ਬਾਧੇ ॥

ਲਘਮਾ ਨਾਮੁ ਸਿਧ[6] ਜਿਸੁ ਨਾਮੁ ॥ ਤਿਸੁ ਕੇ ਆਇ ਸਵਾਰੇ ਕਾਂਮ ॥ ੨੫ ॥

809.ੳ ਅਰੇ ਜੋਗ ਕੇ ਸਾਧਨਹਾਰੇ ॥ ਥੋਥੇ / ਭੁਸ[7] ਕਉ ਕਹਾ ਪਛਾਰੇ ॥

ਮੇਰੇ ਗੁਨ ਤੂ ਸੁਨ ਰੇ ਭੋਰੇ ॥ ਜਿਵੇ ਪਨੰਗ[8] ਕੁੰਜ ਕੌ ਛੋਰੇ ॥ ੨੬ ॥

ਅਪਨੀ ਦੇਹੀ ਛੋਡਿ ਸਿਧਾਵਹਿ ॥ ਔਰ ਦੇਹਿ ਕੌ ਜਾਇ ਵਸਾਵਹਿ ॥

ਐਸੇ ਮੋ ਮੈ ਵਡਭਾਗ ॥ ਹਰਿ ਦਰਸ ਤਿਸੁ ਛੋਡੇ ਤਜਾਗ ॥ ੨੭ ॥

ਆਗੇ ਅੰਗੁ ਜੋਗੁ ਕਾ ਕੌਥਾ[9] ॥ ਪ੍ਰਤਅਹਾਰੁ ਨਾਮੁ ਜਿਸੁ ਚੌਥਾ ॥

ਅੰਨੁ ਸਾਂਤ ਕੀ ਕਰੇ ਅਹਾਰੁ ॥ ਰਜ ਤਮ ਤਿਆਗੇ ਜਾਨ ਵਿਕਾਰ ॥ ੨੮ ॥

ਜਜੋ ਜਜੋ ਜੋਗੁ ਸਾਧਤਾ ਜਾਇ ॥ ਜੋਗੁ ਸਪਸਟ ਕਰੇ ਤਿਵ ਆਇ ॥

ਮਾਨੋ ਆਤਮ ਭਯੋ ਅਹਾਰੁ ॥ ਭੋਜਨੁ ਔਰੁ ਘਟਾਵਨ ਹਾਰ ॥ ੨੯ ॥

ਵਾਇ ਰੋਕਨ ਕਾ ਸੰਜਮੁ ਕਰੈ ॥ ਇਹ ਭਿ ਅਹਾਰ ਭਯਾ ਮਨ ਧਰੈ ॥

ਪ੍ਰਤਅਹਾਰੁ ਸਾਧ ਲਏ ਜਬ ॥ ਪਰਾਪਤਿ ਗਣਮਾ ਸਿਧ[10] ਭਈ ਤਬ ॥ ੩੦ ॥

ਗਣਮਾ ਸਿਧ ਸੁਣਾਏ ਬੋਲ ॥ ਨਾਹੁ ਜੁਗੀਸਰੁ ਨੀਰੁ ਵਿਰੋਲ ॥

ਪਾਨੀ ਤੇ ਨਵਨੀਤ[11] ਨ ਆਵੈ ॥ ਕਾਹੇ ਅਪਨਾ ਆਪੁ ਖਪਾਵੈ ॥ ੩੧ ॥

ਮੋ ਮੈ ਐਸੇ ਗੁਣ ਸੁਣ ਲੇਹਿ ॥ ਇਛਾਚਾਰੀ ਹੋਹੁ ਸਦੇਹਿ ॥

ਜਬ ਲਗ ਜੀਵਿਆ ਚਾਹੇਂ ਜੀਉ ॥ ਛੋਡਿ ਦੇਹਿ ਚਾਹੇ ਜਬ ਹੀਉ ॥ ੩੨ ॥

---

1. ਅਧੀਨ 2. ਪੁੱਠ 3. ਦੂਜੀ ਸਿੱਧੀ (ਮਹਮਾ) 4. ਕਲਪਨਾ 5. ਹਿਰਦੇ 6. ਤੀਜੀ ਸਿੱਧੀ (ਲਘਮਾ) 7. ਜਿਸ ਵਿੱਚ ਦਾਣੇ ਨਹੀਂ (ਥੋਥੇ) ਉਹ ਤੂੜੀ (ਭੁਸ) 8. ਸੱਪ 9. ਕਿਹੜਾ 10. ਚੌਥੀ ਸਿੱਧੀ (ਗਣਮਾ) 11. ਮਖਣ

ਸੁਰਗ ਮੋਹਨੀਆ ਕੌ ਭੋਗੁ ॥ ਇਸ ਦੇਹੀ ਮਹਿ ਬਨੇ ਸੰਜੋਗੁ ॥
ਤਬ ਪਰਮਜੋਤ ਕਾ ਪਾਵਨਹਾਰਾ ॥ ਇਸੁ ਕਾ ਕਰੇ ਨ ਅੰਗੀਕਾਰਾ ॥ ੩੩ ॥
ਪੰਚਮ ਅੰਗੁ ਜੋਗ ਕਾ ਸਮੁ ॥ ਜੋ ਸਾਧੈ ਹੋਵੈ ਵੇਗਮੁ[1] ॥
ਨਿਹਚਲੁ ਬੁਧ ਈਸਰ ਮਹਿ ਧਾਰੇ ॥ ਮੂਰਤਿ ਨਾਮ ਆਇ ਸਿਧ ਪੁਕਾਰੇ ॥
ਸੁਣ ਲੈ ਗੁਣੁ ਜੋਹੈ ਮੁਝ ਮਾਹਿ ॥ ਸਿਲਾ ਅਲੂਣੀ ਚਾਟੋ ਕਾਹੇ ॥ ੩੪ ॥
ਜੌ ਕਾਮਨਾ ਤੌ ਮਨ ਮਾਂਹਿ ॥ ਸਬ ਪੂਰਨ ਕਰ ਦੇਵੌਂ ਤਾਹਿ ॥
ਤੇਰੀ ਆਗਿਆ ਸਬ ਤੇ ਹੋਇ ॥ ਤੀਨੋ ਲੋਕ ਨ ਫੇਰੇ ਕੋਇ ॥ ੩੫ ॥
ਇਛਾ ਪ੍ਰਭ ਪਾਵਨ ਕੀ ਜਾਂਹਿ ॥ ਜੋ ਇਸੁ ਮਹਿ ਅਟਕਹਿਗੇ ਨਾਂਹਿ ॥

809.ਅ ਦਮ ਨਾਮਾਂ / ਛਿਵਾ ਅੰਗੁ ਜੋਗੁ ॥ ਇੰਦ੍ਰੀਆ ਵਸ ਕਰੇ ਤਜਾਗੇ ਭੋਗ ॥ ੩੬ ॥
ਜੈਸੇ ਸੇਵਕੁ ਸਾਹਿਬ ਵੱਸ ॥ ਇੰਦ੍ਰੀ ਕਾਇ ਨ ਸੱਕੇ ਨੱਸ ॥
ਪਰਕਾਸਿਆ[2] ਸਿੱਧ ਪਰਾਪਤਿ ਭਈ ॥ ਦਮੁ ਸਾਧਨਹਾਰੇ ਢਿਗਿ ਗਈ ॥ ੩੭ ॥
ਦਮੁ[3] ਕੇ ਸਾਧਨਹਾਰੇ ਸਾਧ ॥ ਤੈ ਰਾਖੀ ਮਨ ਤਨ ਇੰਦ੍ਰੀ ਬਾਧ ॥
ਮ੍ਰਿਗ ਤ੍ਰਿਸਨਾ ਕੇ ਨੀਰ ਨਿਯਾਈ ॥ ਕਾਹੇ ਆਪਨਾ ਆਪੁ ਖਪਾਈ ॥ ੩੮ ॥
ਮੋ ਮੈ ਐਸੇ ਸੁਣ ਗੁਣ ਕਾਨ ॥ ਤੀਨੋ ਕਾਲ ਹੋਹਿ ਤੁਮ ਭਾਨ[4] ॥
ਪੀਛੇ ਹੋਈ ਆਗੇ ਹੋਇ ॥ ਵਰਤਮਾਨ ਤੁਧੁ ਦੀਸੈ ਸੋਇ ॥ ੩੯ ॥
ਸਬ ਜਨਮਾ ਕੀ ਸੋਝੀ ਪਰੇ ॥ ਹਰਿ ਦਰਸੀ ਜਿਨ ਈਹਾਂ ਅਰੇ ॥
ਸਪਤਮ ਅੰਗੁ ਜੋਗੁ ਕਾ ਧਯਾਨੁ ॥ ਅੰਤਰਿ ਦੇਖੇ ਮੂਰਤਿਮਾਨੁ ॥ ੪੦ ॥
ਅੰਤਰ ਈਸਰੁ ਬਾਹਰਿ ਜਗਤੁ ॥ ਖੋਲੇ ਧਜਾਨੁ ਤੌ ਭਗਤ ਅਭਗਤ ॥
ਜਜੌ ਮੁਖ ਦੇਖੇ ਦਰਪਨ ਮਾਂਹੀ ॥ ਦੂਜੀ ਵਲ ਦੀਸੈ ਕੁਛ ਨਾਂਹੀ ॥ ੪੧ ॥
ਸੁਰਤਿਆ ਸਿਧ[5] ਪਰਾਪਤਿ ਹੋਈ ॥ ਜੋਗੀਸਰ ਆਖਿ ਸੁਨਾਵੈ ਸੋਈ ॥
ਦੁਖ ਸੰਤਾਪ ਕਾਹੇ ਕੌ ਲੇਹਿ ॥ ਅਕਾਸੁ ਗੋਦ ਮਹਿ ਆਵੇ ਕੇਹਿ ॥ ੪੨ ॥
ਮੁਖ ਤੇ ਕਹਹਿ ਹੋਇ ਤਤਕਾਲ ॥ ਮੁਝ ਤੇ ਪਰੇ ਕਛੂ ਜਿਨ ਭਾਲ ॥
ਦਰਸਨ ਕਾ ਪ੍ਰੇਮੀ ਹੈ ਜੋਇ ॥ ਇਸ ਮਹਿ ਅਟਕ ਰਹੇ ਨਹੀ ਸੋਇ ॥ ੪੩ ॥
ਧਾਰਣੁ ਅੰਗੁ ਆਠਵਾ ਜਾਨੁ ॥ ਆਗੇ ਇਸ ਦਾ ਅਰਥੁ ਪਛਾਨੁ ॥
ਅੰਤਰਿ ਬਾਹਰਿ ਏਕੁ ਦਿਸਟਾਵੈ ॥ ਦੁਐਤਿ ਭਾਵਨਾ ਦੂਰਿ ਕਰਾਵੈ ॥ ੪੪ ॥
ਅੰਤਰ ਦੇਖੇ ਈਸਰ ਧਜਾਨੁ ॥ ਬਾਹਰਿ ਘਟਿ ਘਟਿ ਮੈਂ ਭਗਵਾਨੁ ॥
ਏ ਜਬ ਲਏ ਅੰਗੁ ਜਬ ਸਾਧ ॥ ਤੌ ਪੁਨ ਆਗੇ ਨਵੀ ਸਮਾਧ ॥ ੪੫ ॥
ਦਿਸਟਿਆ[6] ਨਾਮੁ ਸਿਧ ਤਬ ਆਇ ॥ ਅਪਨੇ ਗੁਨ ਸਬ ਕਹੇ ਸੁਨਾਇ ॥
ਅਛੇਦੁ ਅਭੇਦੁ ਕਰੋਗੀ ਤੋਹਿ ॥ ਇਤਨਾ ਬਲੁ ਦੇਵੌਗੀ ਮੋਹਿ ॥ ੪੬ ॥

810.ਓ ਅਗਨਿ ਮੰ / ਝਾਰਿ ਆਗਿ ਹੋਇ ਜਾਂਹਿ[7] ॥ ਜਲ ਰੂਪੀ ਜਲ ਮਾਂਹਿ ਸਮਾਹਿ ॥
ਧਰਤੀ ਮਾਹਿ ਹੋਹਿ ਧਰ ਰੂਪ ॥ ਪੌਨ ਮਿਲਹਿ ਹੁਇ ਪੌਨ ਸਰੂਪ ॥ ੪੭ ॥
ਮਿਲਹਿ ਅਕਾਸ ਹੋਇ ਨਭ ਜੇਹਾ ॥ ਸੂਰਜ ਸਜੌ ਮਿਲਿ ਹੋਵਹਿ ਤੇਹਾ ॥
ਪੰਚ ਤਤ ਤੁਧ ਪੋਹਿ ਨ ਸਾਕਹਿ ॥ ਐਸੇ ਬਾਕ ਸਿੰਧ ਨੈ ਬਾਕਹਿ ॥ ੪੮ ॥
ਜਿਸੁ ਮਹਿ ਅਟਕੇ ਤਿਸੁ ਮਹਿ ਰਹੇ ॥ ਚੌਥੇ ਪਦ ਨਹ ਕੋਇ ਨਿਬਹੇ ॥
ਆਠੋ ਸਿਧੀ[8] ਤਜਾਗ ਉਲੰਘੇ ॥ ਤੁਰੀਆ ਪਦ ਕੌ ਸੋਈ ਹੰਘੇ ॥ ੪੯ ॥
ਨਿਰੰਜਨ ਧਾਮ ਕੌ ਪਹੁਤਾ ਜਾਇ ॥ ਮਾਯਾ ਨਦੀ ਤਰੀ ਇਤੁ ਭਾਇ ॥
ਆਠਿ ਸਿੱਧ ਭਈ ਆਗਿਆਕਾਰੀ ॥ ਗੁਰਮੁਖਿ ਸੁਨਿ ਗਾਵੈ ਦਰਬਾਰੀ ॥ ੫੦ ॥ ੪੬੦ ॥[9]
ਜੋਗੁ ਕੋ ਅੰਗੁ ਸਪੂਰਨੁ ॥ ੨੪ ॥

---

1. ਬਿਨਾ ਰਾਮ ਤੋਂ 2. ਪੰਜਵੀਂ ਸਿੱਧੀ (ਪ੍ਰਾਪਤ, ਪ੍ਰਕਾਸਿਆ) 3. ਸੁਆਸ 4. ਪ੍ਰਕਾਸ਼ (ਗਿਆਨ), ਭੂਤ, ਭਵਿਖ ਵਰਤਮਾਨ ਦਾ ਗਿਆਨ 5. ਛੇਵੀਂ ਸਿੱਧੀ (ਸੁਰਤਿਆ, ਜਾਂ ਵਸ਼ਿਤਾ) 6. ਸੱਤਵੀਂ ਸਿੱਧੀ (ਦ੍ਰਿਸ਼ਟਿਆ ਜਾਂ ਈਸ਼ਤਾ) 7. ਅੱਗ ਵਿਚ ਅੱਗ ਹੋ ਜਾਵੇ 8. ਅੱਠੇ ਸਿੱਧੀਆਂ 9. ਇਥੇ ਕੁਲ ਅੰਕ 459 ਬਣਦੇ ਹਨ ਤੇ ਅੰਗ ਤੇਈਵਾਂ ਹੈ

**ਪਤਬ੍ਰਤ ਕੋ ਅੰਗੁ ॥**

**ਸਵੈਯਾ ॥**

ਔਰ ਕੀ ਔਰੁ ਨਿਹਾਰਤ ਨਾਰ ਭਤਾਰੁ ਤਿਆਗਿ ਮਹਾਂਦੁਖ ਪਾਵੈ ॥
ਹੁਇ ਖੁਆਰੁ ਭਤਾਰੁ ਭਯੈ ਜਿਨ ਨਾਰ ਛਿੰਨਾਰ[1] ਸੰਸਾਰ ਸਦਾਵੈ ॥
ਬੇਇਤਬਾਰ ਚਲੀ ਭਵ ਹਾਰਿ ਵਿਕਾਰ ਭਰੀ ਸੁ ਵਿਗਾਰ ਹੰਢਾਵੈ ॥
ਤਜੌ ਕਰਤਾਰ ਸਜੌ ਆਨ ਭਜੈ[2] ਪਤ ਲੋਗ ਗਈ ਪਰਲੋਕੁ ਗਵਾਵੈ ॥ ੧ ॥
ਬੂਦ ਪਿਆਸ ਪਪੀਹ[3] ਲਗੀ ਨਦੀਆ ਨਿਧ ਜੋ ਹੜ ਨੀਰੁ ਨ ਭਾਵੈ ॥
ਚੰਦ ਚਕੌਰੀ ਕੀ ਪ੍ਰੀਤਿ ਭਲੀ ਨਹ ਸੁੰਦਰੁ ਸੂਰੁ ਚਕੋਰ ਸੁਖਾਵੈ ॥
ਦੀਪ ਪਤੰਗ ਜਰਾਵਤ ਅੰਗੁ ਸੁ ਚਾਨਣਿ ਚਾਂਦ ਕੇ ਨਾ ਹਰਖਾਵੈ ॥
ਤਜੌ ਪ੍ਰਭ ਸੇਵਕ ਪ੍ਰੀਤਿ ਬਨੀ ਨਹ ਦੇਵੀ ਦੇਵਨ ਦੇਵਲ ਜਾਵੈ ॥ ੨ ॥
ਜੋ ਅਪਨੇ ਪ੍ਰਭ ਕੋ ਤਜ ਕੈ, ਭਜਹੈ ਅਨਦੇਵ ਸੁ ਮੂਰਖੁ ਮੰਦਾ ॥
ਸਾਹਨ[4] ਤੇ ਫਿਰਿ ਜਾਇ ਗੁਮਾਸਤਿ[5] ਤੌ ਉਸ ਕਾ ਬਿਸਵਾਸੁ ਨ ਹੁੰਦਾ ॥
ਅਪਨੇ ਪ੍ਰਭ ਤੇ ਦੁਰਦਾਸ ਲਏ ਕੁਛੁ ਸੋ ਕਦਹੀ ਮਿਟਿ ਜਾਇ ਨ ਦੰਦਾ ॥
810.ਅ ਬੂਡ ਮਰੈ ਜਲ ਜਾਇ ਬਸੈ / ਤਰ ਰਾਮ ਤਜੈ ਭਜਹੈ ਅਨ ਮੰਦਾ[6] ॥ ੩ ॥
ਜੋ ਸਬ ਕੈ ਘਟਿ ਮਾਂਹਿ ਬਿਰਾਜਬ ਸੋ ਪ੍ਰਭ ਕਯੋ ਮਨ ਤੇ ਬਿਸਰਾਵੈ ॥
ਜੋ ਦੁਖੁ ਦੂਰ ਕਰੇ ਸੁਖਦਾਇਕ ਭਯੌ ਸਰਨਾਗਤਿ[7] ਕਿਯੌ ਨਹੀਂ ਆਵੈ ॥
ਮਾਨਸ ਦੇਹਿ ਦਈ ਜਿਸ ਨੈ ਤੁਧ ਰੇ ਮਨ ਤੂੰ ਕਤ ਨਾ ਗੁਨ ਗਾਵੈ ॥
ਚਾਰ ਚਟੇ ਸਿਰਿ[8] ਖੇਹ ਪਈ ਤਿਸੁ ਜੋ ਪ੍ਰਭ ਕੌ ਤਜੁ ਔਰੁ ਧਿਆਵੈ ॥ ੪ ॥
ਰਾਮ ਤੇ ਬੇਮੁਖ ਹੋਰੁ ਭਜੈ ਸੁਰੁ ਮੂਰਖ ਮਾਨੁਖ ਸ੍ਵਾਰਥ ਅੱਟੇ ॥
ਰਾਮ ਤਜੈ ਅਨਦੇਵ ਭਜੈ ਕਹੁ ਕੌਨੁ ਕਿਨੈ ਸੁਖ ਕੈ ਦਮ ਵੱਟੇ ॥
ਖਾਂਵੰਦ ਕੌ ਘਰੁ ਤਜਾਗਿ ਜਿਵੈ ਕਰ ਡੋਲਤ ਹੈ ਸਠ[9] ਕੂਕਰ ਲੱਟੇ ॥
ਮਾਨਸ ਦੇਹਿ ਨ ਰਾਮੁ ਭਜੈ ਸਿਰਿ ਖੇਹਿ ਪਈ ਤਿਸ ਕੇ ਸਤ ਚੱਟੇ ॥ ੫ ॥
ਸੂਰੁ[10] ਫਿਰੈ ਰਣ ਤੇ ਪਗ ਦ੍ਵੈ ਪੁਨ ਲੋਕ ਲਜੈ ਪਰਲੋਕ ਨ ਢੋਈ ॥
ਆਗ ਤੇ ਭਾਗ[11] ਸਤੀ ਨ ਰਹੇ ਤਿਸੁ ਆਇ ਧਮਾਰ ਜਰਾਵਤਿ[12] ਜੋਈ ॥
ਨਾਰ ਭਤਾਰ ਤੇ ਫੇਰਿ ਬਹੇ ਮੁਖੁ ਸੋ ਜਗ ਮੈ ਬਿਭਿਚਾਰਨ ਹੋਈ ॥
ਜੋ ਪ੍ਰਭੁ ਛੋਡ ਭਜੇ ਅਨਦੇਵ ਸੁ ਵਾਰ ਨ ਪਾਰ ਡੁਬੈ ਮਧ ਸੋਈ ॥ ੬ ॥
ਜਯੌ ਜਤੁ ਜਾਇ ਜਤੀ ਪਛੁਤਾਵਤਿ ਜੋਗ ਗਏ ਝੁਰਹੇ ਜੁਗੀਆ[13] ॥
ਬਿੰਦੁ ਗਈ ਬ੍ਰਹਮਚਰਜੁ ਰਹੇ ਜਿਨ ਭੋਗ ਗਏ ਦੁਖ ਹੈ ਭੁਗੀਆ ॥
ਜਯੌ ਕੋਊਔਖਧੁ ਖਾਇ ਤਜੈ ਪਥੁ[14] ਰੋਗੁ ਵਧੈ ਸੁ ਮਰੈ ਰੁਗੀਆ ॥
ਪ੍ਰਭ ਕੌ ਤਜ ਖੋਇ ਈਮਾਨੁ ਮਰੈ ਤਿਸੁ ਲੋਕ ਪ੍ਰਲੋਕ ਨਹੀਂ ਪੁਗੀਆ[15] ॥ ੭ ॥
ਭਗਤ ਅਖੰਡ ਕਰੈ ਹਰਿ ਕੀ ਜਨੁ ਸੋਇ ਪਰੈ ਹਰਿ ਕੈ ਦਰ ਲੇਖੇ ॥
ਦੇਵਲ ਦੇਵਨ ਭੂਤੁ ਮਨਾਵਤਿ ਔਰੁ ਮੜੀ ਨ ਮਸਾਣਹਿ ਪੇਖੇ ॥
ਔਰੁ ਕ੍ਰਿਆ ਸਬ ਕੂਰੁਲਗੈ ਜਿਸੁ ਏਕੁ ਜਪੈ ਸਚੁ ਨਾਮੁ ਅਲੇਖੇ ॥
ਅੰਮ੍ਰਿਤੁ ਨਾਮੁ ਚਖਿਆ ਜਿਸੁ ਨੇ ਮੁਖਿ ਸੋਇ ਹਲਾਹਲ[16] ਆਂਖਿ ਨ ਦੇਖੇ ॥ ੮ ॥

---

1. ਵਿਭਚਾਰਣ 2. ਹੋਰ ਨੂੰ ਜਪੇ 3. ਪਪੀਹਾ, ਚਾਤ੍ਰਿਕ 4. ਸ਼ਾਹ ਨੂੰ 5. ਸ਼ਾਹ ਦੇ ਨੌਕਰ ਕੋਲ 6. ਹੋਰ ਕਿਸੇ ਨੂੰ ਸਿਮਰਨਾ ਬਹੁਤ ਮੰਦਾ ਹੈ 7. ਸਰਨ ਵਿੱਚ 8. ਚਿੱਟੇ ਸਿਰ ਵਿੱਚ 9. ਮੂਰਖ 10. ਸੂਰਮਾ 11. ਅੱਗ ਤੋਂ ਭੱਜ ਕੇ 12. ਧੱਕੇ ਨਾਲ ਬਾਲ ਦਿੰਦੇ 13. ਜੋਗੀ 14. ਪ੍ਰਹੇਜ਼ 15. ਪ੍ਰਵਾਨ ਹੋਇਆ 16. ਜ਼ਹਿਰ

811.ੳ ਆਦਿ ਜੁਗਾਦਿ ਸਦਾ ਥਿਰੁ ਸਾਹਿ / ਬ ਤਾਸੁ ਤਿਆਗਿ ਭਜੈ ਕਤ ਔਰੇ ॥
ਰਾਮ ਤਜੈ ਨ ਲਜੈ ਭਜ ਔਰਹਿ ਕੰਚਨੁ ਛੋਰ ਭੰਗਾਰ ਕੌ ਦੌਰੇ ॥
ਜਯੌਂ ਕੋਊ ਖਾਂਡ ਕੌ ਰੇਤ ਰਲਾਵਤਿ ਤੋਰ ਲਏ ਅਕ ਕੇ ਫੁਲ ਕੌਰੇ[1] ॥
ਜਸੌਂ ਕੋਊ ਅੰਮ੍ਰਿਤੁ ਛੋਡ ਲਏ ਬਿਖੁ ਗੋਬਿੰਦੁ ਤਿਆਗਿ ਭਏ ਨਰ ਹੌਰੇ ॥ ੯ ॥

**ਕਬਿਤੁ ॥**

ਸੰਤਨ ਕੀ ਪਤਿ ਜੋਈ ਦੁਸਟਨ ਕੌ ਹਤੇ[2] ਸੋਈ ਪਤਿਤਾ ਕੌ ਪਾਰ ਪਾਵਨੁ ਤਾ ਕੌ ਨਾਮੁ ਸਾਯੌ ਹੈ ॥
ਸਬਿ ਕੈ ਸਿਰਿ ਨਾਇਕੁ ਹੈ ਤਾ ਕੋ ਸ੍ਰਸ ਪਾਇਕੁ ਹੈ ਆਪੇ ਹੀ ਆਪ ਠਾਕੁਰੁ ਸੰਤਨ ਸੁਖਦਾਯੌ ਹੈ ॥
ਦੀਨ ਕੋ ਦਿਆਲੁ ਪ੍ਰਤਪਾਲੁ ਪਰਮੇਸੁਰੁ ਹੈ ਭਗਤਾ ਕੀ ਓਟ ਭਗਤ ਵਛਲੁ ਸਦਾਯੌ ਹੈ ॥
ਜਨੁ ਕਹੈ ਦਰਬਾਰੀ ਐਸੇ ਛੋਡਿ ਕੇ ਬਿਹਾਰੀ ਔਰ ਠੌਰ ਮੂਢ ਕਹੌ ਕਹਾਂ ਚਿਤੁ ਲਾਯੌ ਹੈ ॥ ੧੦ ॥ ੪੭੦ ॥[3]
ਪਤਬ੍ਰਤੀ ਕੋ ਅੰਗੁ ਸੰਪੂਰਣੁ ॥ ੨੫ ॥

---

1. ਕੌੜੇ 2. ਨਾਸ਼ ਕਰੇ 3. ਇਥੇ 469 ਬੰਦ ਅਤੇ ਅੰਗ 24 ਪੂਰੇ ਹੋਏ

**ਬ੍ਰਿਹੁ ਬਜੋਗ ਕਾ ਅੰਗੁ ॥**

**ਸਵੈਯਾ ॥**

ਲਾਗ ਰਹੀ ਤਿਸ ਕੀ ਤਿਸਨਾ ਤਿਸ ਦੇਖੇ ਬਿਨਾ ਤਿਸ ਜਾਵਤਿ ਨਾਂਹੀ ॥
ਆਂਨ ਦਿਖਾਉ ਅਬੈ ਤਿਸ ਕੌ ਤਿਸ ਜਾਇ ਅਨੰਦੁ ਬਸੈ ਮਨ ਮਾਂਹੀ ॥
ਜਾਂ ਤਿਸ ਲਾਗਤਿ ਸੋ ਤਿਸ ਜਾਨਤਿ ਵਾਂ ਤਿਸਤੇ ਸਗਲੀ ਤਿਸ ਜਾਂਹੀ ॥
ਸਾਜਨ ਸੰਗ ਸਨੇਹੁ ਲਗਾ ਜਿਸੁ ਨੇਹਿ ਸਨੇਹਿ ਛੁਟੇ ਸਭ ਤਾਂਹੀ ॥ ੧ ॥
ਨੀਰ ਬਿਨਾ ਜਿਵ ਮੀਨ ਦੁਖੀ ਕਮਲਾ[1] ਜਿਮ ਸੂਰ ਬਿਨਾ ਅੰਧਜਾਰੋ ॥
ਚਾਤ੍ਰਕੁ ਬੂੰਦ ਬਿਨਾ ਦੁਖੁ ਪਾਵਤਿ ਬੈਦ ਬਿਨਾ ਦੁਖੀਆ ਦੁਖਿਆਰੋ ॥
ਭੋਜਨ ਬਾਝੁ ਸਰੀਰੁ ਰਹੇ ਜਿਮਿ[2] ਜਸੌ ਤਰਨੀ[3] ਦੁਖੁ ਬਾਝੁ ਭਤਾਰੌ ॥
ਤਜੌ ਬ੍ਰਿਹਾ ਦੁਖੁ ਦੇਤਿ ਸੁਖੀ ਤਦ ਆਇ ਮਿਲੈ ਮਨ ਮੀਤੁ ਪਿਆਰੌ ॥ ੨ ॥
ਦੇਖਹੁ ਰੇ ਨਰ ਪ੍ਰੀਤਿ ਕੀ ਰੀਤਿ ਕੌ ਮੀਤ ਕੀ ਚੀਤ ਮੈ ਥੀਤ ਬਨਾਈ ॥
ਨੀਤ ਹੀ ਬੀਤਤ ਗੀਤ ਬਖਾਨਤ ਰੀਤ ਭਈ ਸਫਰੀ ਜਲ[4] ਨਯਾਈ ॥
811.ਅ / ਪ੍ਰੀਤ ਬਸੀ ਮਨ ਪ੍ਰੀਤਮ ਕੀ ਤਬ ਔਰ ਅਨੀਤ[5] ਕੀ ਪ੍ਰੀਤਿ ਚੁਕਾਈ ॥
ਊਤ ਔ ਈਤ[6] ਰਹੀ ਫਬ ਪ੍ਰੀਤਿ ਸੁ ਭੀਤਰ ਤੇ ਭ੍ਰਮ ਭੀਤ[7] ਗਿਰਾਈ ॥ ੩ ॥

**ਕਬਿਤੁ ॥**

ਦ੍ਰਸਨ ਕੀ ਚਾਹਿ ਮੁਝੈ ਸਾਹਿ ਸਾਹਿ ਹੋਇ ਰਹੀ ਬ੍ਰਿਹੇ ਕੇ ਦਾਹਿ ਦਈ ਔਰ ਚਾਹਿ ਜੀ ॥
ਦੀਪਕ ਪਤੰਗ ਜਿਉ ਚੰਦਨ ਭਵੰਗ[8] ਜਿਉ ਮੁਝ ਹੀ ਕੌ ਚਾਹਿ ਪ੍ਰਭੁ ਤੂਤੌ ਅਚਾਹਿ ਜੀ ॥
ਦੇਖਨ ਕੀ ਰਹੀ ਬਾਨ ਸੁਨਨੇ ਤੇ ਮੁਰੇ ਕਾਨ ਰਸਨਾ ਸੁਆਦ ਤਜਾਗ ਮੁਖ ਤੇਰੀਓ ਸਲਾਹਿ ਜੀ ॥
ਜਨੁ ਕਹੈ ਦਰਬਾਰੀ ਰਜਾਇ ਜਿਉ ਤੁਮਾਰੀ ਜੋ ਕਿਛੁ ਤੁਝ ਭਾਵੈ ਪ੍ਰਭ ਸਾਈ ਵਾਹਿ ਵਾਹਿ ਜੀ ॥ ੪ ॥
ਦ੍ਰਸਨ ਕੀ ਪਿਆਸ ਮੁਝੈ ਸਾਸ ਵਧੀ ਆਸ ਬ੍ਰਿਹੇ ਕੇ ਤ੍ਰਾਸ[9] ਸਮ ਔਰੁ ਕੌਨੁ ਤ੍ਰਾਸੁ ਹੈ ॥
ਭੌਰ ਕੰਜ ਬਾਸ[10] ਜੈਸੇ ਸਾਰੰਗ ਪਿਆਸ ਬੂੰਦ[11] ਐਸੇ ਮਨ ਮੇਰੇ ਸਦਾ ਦ੍ਰਸਨ ਅਭਿਆਸ ਹੈ ॥
ਔਰੁ ਨ ਚਿਤਾਰੌ ਦਰਸੁ ਤੇਰਾ ਉਰਧਾਰੌ ਤੇਰੀ ਹੀ ਓਰ ਜਾਵੈ ਜੇਤਾ ਕੋਈ ਸਾਸੁ ਹੈ ॥
ਜਨੁ ਕਹੈ ਦਰਬਾਰੀ ਜਿਉ ਰਜਾਇ ਜੀ ਤੁਮਾਰੀ ਜਿਸੌ ਜਾਨਹੁ ਤਸੌ ਕਰਹੁ ਮੁਝ ਤੇਰੀ ਆਸ ਹੈ ॥ ੫ ॥
ਬ੍ਰਿਹੁ ਬਜੋਗੁ ਸਮ ਔਰੁ ਹੀ ਨ ਜੋਗ ਕੋਈ ਤਜਾਗੁ ਔ ਵੈਰਾਗੁ ਸਭੋ ਬਿਜੋਗ ਹੀ ਮੈ ਆਇ ਗਏ ॥
ਬ੍ਰਿਹਾ ਸੁਲਤਾਨੁ ਜਾ ਕੇ ਘਟਿ ਮੈ ਬਿਰਾਜਮਾਨ ਔਰੁ ਨ ਸਮਾਨ ਕੋਈ ਨੀਚੇ ਸਭ ਹੀ ਭਏ ॥
ਜਹਾਂ ਬ੍ਰਿਹਾ ਨ ਭਾਂਨੁ ਸੋ ਤਨੁ ਭੀ ਮਸਾਨੁ ਜਾਨੁ ਕਹਿਆ ਹੈ ਫਰੀਦ ਬਿਨਾ ਬਜੋਗ ਦੁਖ ਬਹੁ ਪਏ ॥
ਜਨੁ ਕਹੈ ਦਰਬਾਰੀ ਬਡੀ ਬੇਦਨ[12] ਹੈ ਭਾਰੀ ਏਨ ਬ੍ਰਿਹੇ ਬਜੋਗ ਤਨੁ ਮਨੁ ਜੀਉ ਪ੍ਰਾਨ ਲਏ ॥ ੬ ॥ ੪੭੬ ॥
ਬ੍ਰਿਹੁ ਬਿਓਗ ਕਾ ਅੰਗੁ ਸਪੂਰਣੁ ॥ ੨੯ ॥

---

**1.** ਕਮਲ ਫੁੱਲ ਤੇ ਮੱਛੀ **2.** ਜਿਵੇਂ **3.** ਪਤਨੀ **4.** ਮੱਛੀ (ਜਲ ਵਿਚ ਸਫਰ) **5.** ਹੋਰ ਕਿਸੇ ਦੀ **6.** ਇਥੇ ਓਥੇ **7.** ਭਰਮ ਦੀ ਕੰਧ **8.** ਭੁਯੰਗ, ਸੱਪ **9.** ਤ੍ਰਿਸ਼ਨਾ **10.** ਭੰਵਰੇ ਨੂੰ ਕਮਲ (ਕੰਜ) ਦੀ ਸੁਗੰਧੀ **11.** ਚਾਤ੍ਰਿਕ ਨੂੰ ਬੂੰਦ ਦੀ ਪਿਆਸ **12.** ਵੇਦਨਾ, ਪੀੜ, ਦਰਦ

**ਸਬਦ ਸਾਰ ਕੋ ਅੰਗੁ ॥**
**ਸਵੈਯਾ ॥**

ਸਾਰ ਅਸਾਰ ਬਿਚਾਰ ਭਲੀ ਬਿਧਿ ਨੀਰ ਤੇ ਖੀਰੁ[1] ਜਯੋਂ ਹੰਸੁ ਨਿਤਾਰੇ ॥
812.ੳ ਸਤ ਅਸਤ ਕਰੋ ਨਿ / ਰਣੇ ਰਸੀਆ ਰਸਿ ਕੌ ਰਸੁ ਲੇਤ ਨਿਕਾਰੇ ॥
ਛਾਛ ਤੇ ਜਿਯੋਂ ਨਵਨੀਤੁ[2] ਲਏ ਅਰੁ ਕੰਚਨੁ ਛਾਰ ਤੇ ਜਯੋਂ ਮੁਨੀਆਰੇ ॥
ਕਾਚੁ ਤਿਆਗੁ ਜੁ ਕਾਮ ਨ ਆਵਤਿ ਸਾਚੁ ਪਛਾਨੁ ਰਖੋਂ ਉਰਧਾਰੇ ॥ ੧ ॥
ਚਾਲਨ ਮੈ ਅਰੁ ਬੈਸਨ ਮੈ ਅਰੁ ਸੋਵਨ ਮੈ ਸੁਭੁ ਸਾਰੁ ਬਿਚਾਰੋ ॥
ਦੇਖਨ ਮੈ ਅਰੁ ਚਾਖਨ ਮੈਂ ਸੁਨਨੇ ਗੁਨਨੇ ਮਹਿ ਸਾਰੁ ਨਿਹਾਰੋ ॥
ਖਾਵਨ ਮੈ ਅਰੁ ਪੀਵਨੁ ਮੈ ਅਰੁ ਜੀਵਨ ਮੈ ਸੁਖ ਸਾਰੁ ਨਿਤਾਰੋ ॥
ਜਾ ਬਿਧਿ ਮੈ ਸੁਭੁ ਸਾਰੁ[3] ਰਖੋ ਗਹਿ ਬਾਤ ਅਸਾਰ ਸਭਾ ਤੁਮ ਡਾਰੋ ॥ ੨ ॥
ਚਾਲ ਭਲੀ ਸੁਭੁ ਸਾਰ ਸਹੀ ਹਰਿ ਸੰਤਨ ਚਾਲ ਚਲੈਂ ਮਿਲਿ ਸਾਧਾ ॥
ਬੈਠ ਕਿਸਾ ਮਨੁ ਬੈਠ ਰਹੇ ਹਟਿ ਜਯੋਂ ਕਰ ਲਾਵਤਿ[4] ਸਿੱਧ ਸਮਾਧਾ ॥
ਸੋਵਨ ਮੈ ਸੁਭ ਸੌਨੁ ਭਲਾ ਜਿਤੁ ਭੂਲ ਪਰੈ ਜਗ ਕੀ ਸਭ ਬਿਆਧਾ[5] ॥
ਸਾਰੁ ਬਿਚਾਰ ਰਖੋ ਉਰਧਾਰ ਅਸਾਰੁ ਤਿਆਗੁ ਛੁਟੈ ਜਮ ਬਾਧਾ ॥ ੩ ॥
ਦੇਖਨ ਮੈ ਸਮਦ੍ਰਿਸਟ ਭਲੀ ਸਭ ਮੈ ਵਸਿਆ ਵਸਿ ਦੇਉ ਨਿਹਾਰੋ ॥
ਚਾਖਨ ਕੌ ਹਰਿਨਾਮੁ ਮਹਾਂਰਸੁ ਅੰਮ੍ਰਿਤੁ ਚਾਖ ਪ੍ਰੇਮ ਪਿਆਰੋ ॥
ਸ੍ਰੋਤ ਸੁਨੋ ਹਰਿ ਕਾ ਜਸੁ ਕੀਰਤਿ ਆਠ ਹੀ ਜਾਮ ਸੁਨੋ ਹਰਿ ਨਿਆਰੋ ॥
ਪੀਵਨ ਕੌ ਪਰਮੇਸੁਰ ਕੌ ਜਸੁ ਰੇ ਮਨ ਪੀਉ ਸਦਾ ਤ੍ਰਿਪਤਾਰੋ ॥ ੪ ॥
ਨਾਵਨੁ ਸੋ ਸਤ ਕੇ ਸਰ ਨਾਵਨੁ ਗਾਵਨ ਸੋ ਗੁਨ ਗੋਬਿਦ ਗਾਵੈ ॥
ਜੋਗੁ ਸੋਈ ਸੁ ਜੁੜੇ ਜਗਦੀਸਰ ਭੋਗੁ ਭਲਾ ਤਿਨਾ ਨ ਸਤਾਵੈ ॥
ਉਪਦੇਸੁ ਭਲਾ ਹਰਿ ਮਾਰਗ ਕਾ ਹਰਿ ਕਾ ਜਸੁ ਗਾਇ ਸੁ ਨਾਇ ਰਿਝਾਵੈ ॥
ਸੂਖ ਭਲਾ ਸਤਸੰਗਤਿ ਸੰਗੁ ਸੁ ਔਖਧ ਮੈ ਹਰਿ ਔਖਧੁ ਲਾਵੈ ॥ ੫ ॥
ਕਾਨ ਭਲੇ ਜੁ ਸੁਨੈਂ ਹਰਿ ਕਾ ਜਸ ਨੈਨ ਭਲੈ ਸਮਦ੍ਰਿਸਟ[6] ਨਿਹਾਰੇ ॥
ਜੀਭ ਭਲੀ ਜਸੁ ਰਾਮ ਰਸੇ ਰਸੁ ਪਾਉ ਭਲੇ ਹਰਿ ਮਾਰਗ ਧਾਰੇ ॥
ਹਾਥ ਭਲੇ ਹਰਿ ਟਹਲਿ ਕਰੇ ਸਾਈ ਪ੍ਰੀਤਿ ਭਲੀ ਪ੍ਰਤੀਤ ਨ ਹਾਰੇ ॥
812.ਅ ਜੀਉ / ਭਲਾ ਜਪਹੈ ਜਗਜੀਵਨ ਮਾਨੁ ਸੋਈ ਮਨੁ ਮਾਨੁ ਨਿਵਾਰੇ ॥ ੬ ॥
ਸੂਰਾ[7] ਸੋਈ ਮਨੁ ਜੀਤ ਲਏ ਗਹਿ ਕਾਮੁ ਕ੍ਰੋਧੁ ਮਹਾਮਦੁ[8] ਮਾਰੇ ॥
ਬਾਨ[9] ਭਲੇ ਜੋ ਲਗੇ ਮਨ ਭੀਤਰ ਗਯਾਨੁ ਸੋਈ ਜੁ ਗਵਾਇ ਗੁਬਾਰੇ[10] ॥
ਥਾਨੁ ਸੋਈ ਜੋ ਚਲੇ ਨ ਹਲੇ ਅਰ ਧਯਾਨੁ ਸੋਈ ਸਭ ਮਾਂਹਿ ਨਿਹਾਰੇ ॥
ਤਯਾਗੁ ਭਲਾ ਤਜ ਕੈ ਨ ਲਗੈ ਜਿਸੁ ਭਾਗੁ ਭਲਾ ਭਜੀਏ ਕਰਤਾਰੇ ॥ ੭ ॥
ਜਾਨ ਸਾ ਜਗਦੀਸਹਿ ਜਾਨਤਿ ਕਾਨ ਸਾਈ ਜਮਕਾਨ ਚੁਕਾਵੈ ॥
ਜਾਪੁ ਭਲਾ ਬਸਹੈ ਜੀਅ ਅੰਦਰਿ ਤਾਪੁ ਭਲਾ ਮਨੁ ਨ ਤਮਕਾਵੈ[11] ॥
ਭੌਨੁ ਭਲਾ ਜਿਤੁ ਭੌ ਨ ਬਿਆਪਤਿ ਗੌਨੁ ਭਲਾ ਜਿਤੁ ਫੇਰਿ ਨ ਆਵੈ ॥
ਮੋਨ ਭਲੀ ਜਿਤੁ ਡੋਲਤਿ ਨਾ ਮਨੁ ਸੌਨੁ ਭਲੀ ਜੁ ਸੰਤ ਮਿਲਾਵੈ ॥ ੮ ॥

---

**1.** ਦੁੱਧ **2.** ਮੱਖਣ **3.** ਸਾਰ ਤੱਤ **4.** ਲਾਉਂਦਾ ਹੈ **5.** ਲੜਾਈ, ਝਗੜਾ **6.** ਸਭ ਨੂੰ ਇਕੋ ਜਿਹਾ ਦੇਖਣ ਵਾਲੇ **7.** ਸੂਰਮਾ **8.** ਅਤਿਅੰਤ ਨਸ਼ੇ ਵਾਲੇ **9.** ਤੀਰ **10.** ਹਵਾ ਦੇ ਭਰੇ ਹੋਏ **11.** ਕ੍ਰੋਧ ਨਾ ਆਉਣ ਦੇਵੇ

ਨੀਤ ਭਲੀ ਨਿਤ ਨਾਮੁ ਜਪੇ ਜਿਤੁ ਪੀਤਿ ਭਲੀ ਭ੍ਰਮ ਭੀਤ ਗਿਰਾਵੈ ॥
ਚੀਤੁ ਭਲਾ ਚਿਤਵੈ ਹਰਿ ਕਾ ਜਸੁ ਮੀਤੁ ਭਲਾ ਹਰਿ ਨਾਮੁ ਦਿੜਾਵੈ ॥
ਸਾਸ ਭਲੇ ਸਿਮਰੇ ਸੁਰਧੀਰਜੁ[1] ਦਾਸੁ ਭਲਾ ਮਨੁ ਆਪੁ ਗਵਾਵੈ ॥
ਕਯਾਸੁ ਭਲਾ ਨਿਜ ਮੂਲ ਪਛਾਨਤਿ ਆਸ ਭਲੀ ਜੁ ਬਿਆਸ[2] ਨ ਆਵੈ ॥ ੯ ॥
ਖਾਵਤਿ ਖਾਵਤਿ ਖਾਇ ਥਕਾ ਨਰੁ ਸੋ ਕਬਹੂਮਨ ਤੋਖੁ[3] ਨ ਆਯੌ ॥
ਲਾਵਤਿ ਲਾਵਤਿ ਲਾਇ ਰਹਜੌ ਹਿਤੁ ਸੰਗ ਕੁਟੰਬ ਨ ਲੋਗੁ ਸਿਧਾਯੌ ॥
ਆਵਤਿ ਜਾਵਤਿ ਆਇ ਥਕਾ ਨਰੁ ਆਵਨੁ ਜਾਨੁ ਨ ਪੰਥ ਕਟਾਯੌ ॥
ਧਾਵਤਿ ਧਾਵਤਿ ਧਾਇ ਥਕਾ ਨਰੁ ਧਾਇ ਰਹਜੌ ਕਛੁ ਹਾਥ ਨ ਆਯੌ ॥ ੧੦ ।
ਨਾਵਤਿ ਨਾਵਤਿ ਨਾਇ ਰਹੇ ਨਰ ਨਾ ਮਨ ਕੀ ਮਲੁ ਧੋਇ ਮੰਜਾਯੌ ॥
ਗਾਵਤਿ ਗਾਵਤਿ ਗਾਇ ਥਕੇ ਗੁਨ ਗੋਬਿੰਦ ਕੇ ਗੁਨ ਪਾਰੁ ਨ ਪਾਯੌ ॥
ਧਜਾਵਤਿ ਧਜਾਵਤਿ ਧਜਾਇ ਰਹੇ ਧਰ ਧਯਾਨੁ ਨਹੀ ਧਰਨੀਧਰ ਪਾਯੌ ॥
813.ੳ ਉਪਾਇ ਉਪਾਇ ਉਪਾਇ ਥਕੇ ਕਰ ਪ੍ਰੇਮ / ਬਿਨਾ ਕਿਨਹੂ ਜਿਨ ਪਾਯੌ ॥ ੧੧ ॥ ੪੮੭ ॥
ਸਬਦ ਸਾਰ ਕੌ ਅੰਗੁ ਸਪੂਰਣੁ ॥ ੨੭ ॥

1. ਪ੍ਰਭੂ 2. ਬੇਆਸ ਨਾ ਹੋਵੇ 3. ਸ਼ਾਂਤੀ, ਸੰਤੋਖ

ਨੀਤ ਭਲੀ ਨਿਤ ਨਾਮੁ ਜਪੇ ਜਿਤੁ ਪੀਤਿ ਭਲੀ ਭ੍ਰਮ ਭੀਤ ਗਿਰਾਵੈ ॥
ਚੀਤੁ ਭਲਾ ਚਿਤਵੈ ਹਰਿ ਕਾ ਜਸੁ ਮੀਤੁ ਭਲਾ ਹਰਿ ਨਾਮੁ ਦਿੜਾਵੈ ॥
ਸਾਸ ਭਲੇ ਸਿਮਰੇ ਸੁਰਧੀਰਜੁ[1] ਦਾਸੁ ਭਲਾ ਮਨੁ ਆਪੁ ਗਵਾਵੈ ॥
ਕਯਾਸੁ ਭਲਾ ਨਿਜ ਮੂਲ ਪਛਾਨਤਿ ਆਸ ਭਲੀ ਜੁ ਬਿਆਸ[2] ਨ ਆਵੈ ॥ ੯ ॥
ਖਾਵਤਿ ਖਾਵਤਿ ਖਾਇ ਥਕਾ ਨਰੁ ਸੋ ਕਬਹੂਮਨ ਤੋਖੁ[3] ਨ ਆਯੌ ॥
ਲਾਵਤਿ ਲਾਵਤਿ ਲਾਇ ਰਹਯੌ ਹਿਤੁ ਸੰਗ ਕੁਟੰਬ ਨ ਲੋਗੁ ਸਿਧਾਯੌ ॥
ਆਵਤਿ ਜਾਵਤਿ ਆਇ ਥਕਾ ਨਰੁ ਆਵਨੁ ਜਾਨੁ ਨ ਪੰਥ ਕਟਾਯੌ ॥
ਧਾਵਤਿ ਧਾਵਤਿ ਧਾਇ ਥਕਾ ਨਰੁ ਧਾਇ ਰਹਯੌ ਕਛੁ ਹਾਥ ਨ ਆਯੌ ॥ ੧੦ ।
ਨਾਵਤਿ ਨਾਵਤਿ ਨਾਇ ਰਹੇ ਨਰ ਨਾ ਮਨ ਕੀ ਮਲੁ ਧੋਇ ਮੰਜਾਯੌ ॥
ਗਾਵਤਿ ਗਾਵਤਿ ਗਾਇ ਥਕੇ ਗੁਨ ਗੋਬਿੰਦ ਕੇ ਗੁਨ ਪਾਰੁ ਨ ਪਾਯੌ ॥
ਧਯਾਵਤਿ ਧਯਾਵਤਿ ਧਯਾਇ ਰਹੇ ਧਰ ਧਯਾਨੁ ਨਹੀ ਧਰਨੀਧਰ ਪਾਯੌ ॥
813.ੳ ਉਪਾਇ ਉਪਾਇ ਉਪਾਇ ਥਕੇ ਕਰ ਪ੍ਰੇਮ / ਬਿਨਾ ਕਿਨਹੂ ਜਿਨ ਪਾਯੌ ॥ ੧੧ ॥ ੪੯੭ ॥
ਸਬਦ ਸਾਰ ਕੌ ਅੰਗੁ ਸਪੂਰਣੁ ॥ ੨੭ ॥

1. ਪ੍ਰਭੂ 2. ਬੇਆਸ ਨਾ ਹੋਵੇ 3. ਸ਼ਾਂਤੀ, ਸੰਤੋਖ

**ਸੁਰਤਣ ਕੌ ਅੰਗੁ ॥**

**ਮਨਹਰਿ ਛੰਦ ॥**

ਸੋਊ ਸੂਰਬੀਰੁ ਜੋਊ ਲਰੈ ਦੀਨ ਹੇਤ ॥
ਮੈਂ ਪਾਛੈ ਕੌ ਨਾ ਪਛੇ ਪਾਇ ਸੀਸ ਕੀ ਨ ਗਮੀ ਖਾਇ ਆਗੈ ਧਾਇ ਜਾਇ ਮਾਰ ਰਾਖੇ ਭਟਖੇਤ[1] ਮੈਂ ॥
ਕਾਂਮੁ ਅਰੁ ਕ੍ਰੋਧੁ ਲੋਭੁ ਮੋਹੁ ਅਹੰਕਾਰੁ ਸੂਰ ਬਡੇ ਹੈ ਅਸਾਧ[2] ਭਟ ਜੀਤੇ ਗੁਰੁ ਭੇਤ ਮੈਂ ॥
ਸਸਤਰ ਸਮਾਰ ਤਯਾਰੁ ਹੁਸੀਆਰ ਹੋਇ ਢੀਲ ਜਿਨ ਕਰੈ ਹਰੈ[3] ਬੈਰੀ ਕੌ ਸੁਚੇਤ ਮੈਂ ॥
ਜਨੁ ਕਹੈ ਦਰਬਾਰੀ ਸੋਊ ਸੂਰਬੀਰ ਭਾਰੀ, ਜੋਊ ਲਰੈ ਦੀਨ ਹੇਤ ਮੈਂ[4] ॥ ੧ ॥
ਸੋਈ ਸੂਰਬੀਰੁ ਜੋਈ ਰਨ ਮੈਂ ਨ ਡਰੈ ਹੈ ॥
ਗੁਰ ਜੀ ਕੀ ਓਟ, ਢਾਲ, ਕੀਨੀ ਸੰਤ ਸੇਵ ਪਾਲ, ਸਾਸਤ੍ਰ ਬੀਚਾਰ ਕਰ, ਸੰਗ ਲਰੈ ਹੈ ॥
ਦੈਆ ਹੀ ਕੀ ਦਰੇ ਕਰ ਧਰਮ ਕੇ ਧੌਂਸੇ ਧਰ ਸਤ ਕੇ ਸਿਪਾਹੀ ਸੰਗ ਲੈ ਕੇ ਸੂਰ ਚਰੈ[5] ਹੈ ॥
ਜਤ ਹੀ ਕੀ ਜਿਰੀ[6] ਗਲ ਸਾਧਨਾ ਕਾ ਘੋੜਾ ਤਲ ਸੇਲ ਸੰਤੋਖ ਗਹਿ[7] ਦਲ ਹੀ ਮੈ ਪਰੇ ਹੈ ॥
ਜਨੁ ਕਹੈ ਦਰਬਾਰੀ ਗੁਰੁ ਗਜਾਨ ਕੀ ਕਟਾਰੀ ਕਰ ਸੋਈ ਸੂਰਬੀਰੁ ਜੋਈ ਰਨ ਮੈਂ ਨ ਡਰੇ ਹੈ ॥ ੨ ॥
ਸੋਈ ਸੂਰਬੀਰ ਜੋਊ ਰਨ ਮੈ ਨ ਹਾਰ ਹੈ ॥
ਸਤਸੰਗਤਿ ਕੋ ਕੋਟੁ[8] ਜਾ ਮਹਿ ਲਾਗਤਿ ਨਾ ਚੋਟੁ ਗੁਰੁ ਸਤਿਗੁਰੁ ਓਟ ਰਾਮ ਨਾਮੁ ਹਥਿਆਰਿ ਹੈ ॥
ਕਾਮਨਾ ਨ ਲਾਗੈ ਆਇ ਗਜਾਨ ਕੇ ਬਿਚਾਰ ਜਾਇ ਪੰਜ ਔ ਪੰਚੀਸ[9] ਫੌਜ ਜੀਤੇ ਅਰੁ ਮਾਰ ਹੈ ॥
ਪਾਛੈ ਕੋ ਨ ਪਾਵੈ ਪਾਉ ਆਗੈ ਹੀ ਕੋ ਕਰੇ ਤਾਉ ਜੁਧ ਹੀ ਕੋ ਚਾਉ ਮਨ ਬਾਕ ਤਰਵਾਰ ਹੈ ॥
ਜਨੁ ਕਹੈ ਦਰਬਾਰੀ ਗੁਰ ਗਜਾਨ ਕੀ ਕਟਾਰੀ ਕਰ ਸੋਈ ਸੂਰਬੀਰੁ ਜੋਊਰਨ ਮੈਂ ਨ ਹਾਰਿ ਹੈ ॥ ੩ ॥
ਸੋਈ ਸੂਰਬੀਰੁ ਰਨਿ ਸੂਧੇ ਮੁਖਿ ਧਾਇਗੋ ॥
813.ਅ ਸੀਸ ਕੀ ਨ ਗਮੀ ਖਾਇ ਸੀਧੇ ਮੁਖ ਘਾਇ[10] ਖਾਇ ਆਗੈ ਹੀ ਕੋ ਪਾਇ ਪਾਇ ਪਾਛੈ ਕੌ / ਨ ਪਾਇਗੋ ॥
ਮਨ ਹੀ ਸੌ ਜੁਧੁ ਸਾਧ ਲਏ ਕਾਂਮੁ ਕ੍ਰੋਧੁ ਦ੍ਰਿੜ ਬੁਧ ਕਾ ਬੰਦੂਕ ਤੋਤਾ[11] ਤਮਕਿ ਨਿਵਾਇਗੋ ॥
ਆਠੋ ਜਾਂਮ ਸੰਗ੍ਰਾਮੁ ਕਰੈ ਨੇਕੁ ਨ ਅਰਾਮੁ ਰਾਮ ਨਾਮੁ ਹਥਿਆਰ ਮਾਰ ਪਾਪ ਕੌ ਪਚਾਇਗੋ12 ॥
ਜਨੁ ਕਹੈ ਦਰਬਾਰੀ ਗੁਰ ਗਜਾਨ ਕੀ ਕਟਾਰੀ ਕਰ ਸੋਈ ਸੂਰਬੀਰੁ ਸੋਈ ਸੂਧਾਂ ਰਨ ਧਾਇਗੋ13 ॥ ੪ ॥
ਸੋਈ ਵਰੀਆਂਮੁ ਡਰ ਰਨ ਕੌ ਤਜੈਗੋ ॥
ਮਾਰੂਕੀ ਟਕੋਰ ਸੁਨ ਮਨੁ ਮੈ ਹੁਲਾਸੁ ਹੋਵੈ ਗੁਰ ਜੀ ਕੇ ਬਾਕ ਮਨ ਆਇ ਧਲੈ ਸਜੈਗੋ ॥
ਜੀਯ ਮੈ ਨ ਡਰੇ ਬਾਨੀ ਖਗੁ14 ਲੈ ਲਰੇ ਅਰੁ ਪਾਛੈ ਕੌਨ ਮੋਰੇ ਮੁਖੁ ਆਗੇ ਹੀ ਕੌ ਭਜੈਗੋ ॥
ਬੈਰੀ ਮਾਰ ਸਾਧੇ ਮਨ ਜਾਵਤੇ ਕੌ ਬਾਧੇ ਅਰੁ ਤਜੈ ਮਾਨੁ ਮੋਹੁ ਮੁਖਿ ਬੋਥਰੋ15 ਨ ਗਜੈਗੋ ॥
ਜਨੁ ਕਹੈ ਦਰਬਾਰੀ ਗੁਰ ਗਜਾਨ ਕੀ ਕਟਾਰੀ ਕਰ ਸੋਈ ਵਰੀਆਮੁ ਡਰ ਰਨ ਕੌ ਨ ਤਜੈਗੋ ॥ ੫ ॥
ਨਦਰੀ ਨ ਆਵੈ ਸੰਗ ਤਾਹੂਕੈ ਲਰਾਈ ਹੈ ॥
ਦਿਸਟ ਹੀ ਨ ਮੁਸਟ ਆਵੈ ਧਾਵਤਿ ਠਹਿਰਾਵੈ ਨਾਹਿ ਘਾਵ ਹੀ ਨ ਖਾਵੈ ਐਸੇ ਬੁਰੇ ਵੈਰਾਈ ਹੈ ॥
ਤਿਨ ਸੰਗ ਲਾਗਾ ਜੰਗੁ ਜੁੱਧ ਕੌ ਉਮੰਗ ਮਨੁ ਸਾਧ ਸੰਗ ਜੀਤੇ ਅਰ ਬਡੇ ਦੁਖਿਦਾਈ ਹੈ ॥
ਗੁਰੁ ਜੀ ਬਤਾਵੈ ਘਾਤ, ਲਰੌ ਐਸੀ ਐਸੀ ਭਾਤਿ, ਆਗਿਆ ਬਸਾਇ ਮਨ, ਕੰਗ16 ਲੈ ਮਚਾਈ ਹੈ ॥
ਜਨੁ ਕਹੈ ਦਰਬਾਰੀ ਗੁਰ ਗਜਾਨ ਕੀ ਕਟਾਰੀ ਕਰ ਨਦਰਿ ਨ ਆਵੈ ਸੰਗ ਤਾਹੂ ਕੇ ਲਰਾਈ ਹੈ ॥ ੬ ॥
ਘਰਿ ਮਹਿ ਬਫਾਵੈ ਬੈਠਿ ਸੂਰੁ ਨ ਬਖਾਨੀਏ[17] ॥
ਬੈਰੀ ਕਰ ਜਾਵੈ ਘਾਉ ਬਾਚਨ ਕੌ ਨ ਉਪਾਊ ਬਾਤਨ ਸੋ ਸਾਧੇ ਅਰੁ ਸੂਰਮਾ ਨ ਮਾਨੀਏ ॥
ਪੰਚ ਔ ਪੰਚੀਸ ਜੀਤ ਗੇਰ ਡਾਰ[18] ਭ੍ਰਮ ਭੀਤ ਗਿਆਨ ਬਾਨ ਮਾਰੇ ਤਾਨ ਸੋਈ ਸੂਰ ਜਾਨੀਏ ॥

---

1. ਰਣ ਵਿੱਚ 2. ਨਾ ਸਾਧੇ ਜਾਣ ਵਾਲੇ 3. ਜਿੱਤ ਲਵੇ 4. ਇਸ ਤੁਕ ਵਿੱਚ 8 ਅੱਖਰਾਂ ਦੀ ਕਮੀ ਹੈ 5. ਸੂਰਮੇ ਚੜ੍ਹੇ ਹਨ 6. ਜੰਜੀਰ 7. ਫੜ ਕੇ, ਪਕੜ ਕੇ 8. ਕਿਲ੍ਹਾ 9. ਪੰਜ ਕਾਮ, ਕ੍ਰੋਧ ਆਦਿਕ ਅਤੇ 25 ਉਨ੍ਹਾਂ ਦੀਆਂ ਪਰਵਿਰਤੀਆਂ 10. ਜ਼ਖਮ (ਵਾਰ ਸਹੇ) 11. ਘੋੜਾ 12. ਨਾਸ ਕਰੇਗਾ 13. ਸਿੱਧਾ ਮੈਦਾਨ ਵਿੱਚ ਜਾਵੇ 14. ਬਾਣੀ ਰੂਪੀ ਖੜਗ 15. ਥੋਥਾ 16. ਰੌਲਾ ਰੱਪਾ, ਲੜਾਈ 17. ਸੂਰਮਾ ਨਾ ਕਹੀਏ 18. ਸੁੱਟ ਦੇ

814.ੳ ਮੁਖੋਂ ਨ ਬਫਾਵੈ ਆਪ ਆਪੁ ਨ ਜਨਾਵੈ ਗਹਿ ਰਹੇ ਸੰਤੋ / ਖੁ ਐਸੀ ਸੂਰੁ ਕੀ ਨੀਸਾਨੀ ਏ ॥
ਜਨੁ ਕਹੈ ਦਰਬਾਰੀ ਗੁਰ ਗਜਾਨ ਕੀ ਕਟਾਰੀ ਨਾਹਿ ਘਰ ਮੈ ਬਫਾਵੈ ਸੋ ਸੂਰਮਾ ਬਖਾਨੀਏ ॥ ੭ ॥

**ਸਵੈਯਾ ॥**

ਸੀਲ ਕੋ ਸੇਲੁ[1] ਗਹੇ ਦ੍ਰਿੜ ਕੈ ਅਰੁ ਢਾਲ ਭਲੀ ਸਿਵ ਜੀਜ ਬ੍ਰਸਾਵੈ ॥
ਬੁੱਧ ਬੰਦੂਕ ਬਣਾਇ ਸਦਾ ਦ੍ਰਿੜ ਧਯਾਨੁ ਗੁਰੂ ਧਰ ਸਿਸਤ[2] ਲਗਾਵੈ ॥
ਬਾਨ ਕਮਾਨ ਕਰੇ ਗੁਰ ਗਜਾਨ ਸੁ ਕਾਂਮ ਕ੍ਰੋਧ ਕੌ ਮਾਰ ਗਿਰਾਵੈ ॥
ਜੀਤ ਲਏ ਦਲ ਪੰਚ ਪੰਚੀਸ ਕੌਂ ਸੋਇ ਸਦਾ ਜਨੁ ਸੂਰ ਸਦਾਵੈ ॥ ੮ ॥
ਰਾਮ ਕੋ ਨਾਮੁ ਗਹੇ ਹਥੀਆਰ ਲੈ ਰਾਮ ਕੇ ਨਾਮ ਕੀ ਢਾਲ ਬਣਾਵੈ ॥
ਰਾਮ ਕੇ ਨਾਮ ਕਾ ਸੇਲੁ ਲਏ ਹਰਿ ਰਾਮ ਕੇ ਨਾਮ ਕੇ ਤੀਰ ਚਲਾਵੈ ॥
ਰਾਮ ਕੇ ਨਾਮ ਕੀ ਸੰਗ ਸਿਪਾਹਿ ਲੈ ਰਾਮ ਕੌਂ ਨਾਮੁ ਕਟਾਰੁ ਬੰਧਾਵੈ ॥
ਰਾਮ ਕੇ ਨਾਮ ਕਟੇ ਅਰ ਪਾਪ ਲੈ ਰਾਮ ਕੇ ਨਾਮ ਕੀ ਤੇਗ ਵਗਾਵੈ ॥ ੯ ॥
ਰਾਮ ਰਤੀ[3] ਰਸਨਾ ਤਰਵਾਰ ਸੁ ਪਾਪ ਕਟੇ ਇਕ ਵੇਰ ਵਗਾਵੈ ॥
ਸੱਸਤ੍ਰ ਸ੍ਰੋਤ ਭਏ ਚਕਰਾਂ ਵਤ ਨਾਮ ਸੁਨੈ ਸਬ ਵੈਰ ਗਵਾਵੈ ॥
ਨੈਨ ਕਟਾਰ ਭਏ ਸਮ ਦੇਖਿ ਸੁ ਕਾਂਮ ਕ੍ਰੋਧੁ ਕੌ ਮੂਲੁ ਕਟਾਵੈ ॥
ਸੋ ਮੁਖੁ ਧੰਨ ਕਹੋ ਮੁਖ ਤੇ ਸਬ ਜੋ ਮੁਖ ਤੇ ਹਰਿ ਕੇ ਗੁਨ ਗਾਵੈ ॥ ੧੦ ॥

**ਇੰਦਵ ਛੰਦ ॥**

ਸਾਧ ਸਮਾਨ ਨਹੀਂ ਕੋਊ ਸੂਰਾ ॥
ਭ੍ਰਮ ਕੀ ਭੀਤਿ ਅਨੀਤਿ ਗਿਰਾਇ ਡਿਗਾਇ ਮਹਾਂਗੜ੍ਹ ਕੂੜ ਕਰੂਰਾ[4] ॥
ਰੋਕ ਲਯਾ ਸਿਕਦਾਰੁ[5] ਤਹਾਂ ਗਹਿ ਪੰਜ ਪਚੀਸ ਕੀਏ ਚਕਚੂਰਾ ॥
ਹੋਇ ਨਿਚੰਤ ਸੁਤੇ ਨਿਸੁਲੀ ਜਨ ਭੇਲ ਲਈ ਅਰ[6] ਕੀ ਸਬ ਹੂਰਾ ॥
ਦੇਖ ਰਹਜੋਂ ਮੁਹਿ ਢੂਢਿ ਸਭੋ ਜਗੁ ਸਾਧ ਸਮਾਨ ਨਹੀਂ ਕੋਊ ਸੂਰਾ ॥ ੧੧ ॥
ਸਾਧ ਸਮਾਨ ਨਹੀਂ ਵਰੀਆਮਾ ॥
ਬ੍ਰਨ ਅਸੱਰਮ ਔ ਪੰਥ ਸਭੇ ਮੁਝ ਢੂਢਿ ਡਿਠੇ ਜਗ ਨਾਹਨਿ ਆਮਾ ॥

814.ਅ ਖੰਦਕ ਪੂਰ[7] ਖੁਦੀ ਗੜ੍ਹ ਤੋੜਿ ਕੇ ਮਾ / ਰ ਲਯੋਂ ਅਰ ਕੋ ਨਿਜ ਗ੍ਰਾਮਾ ॥
ਨਾਮੁ ਇਨਾਮੁ ਦਯੋਂ ਕਰਨਾਕਰਿ[8] ਰੀਝ ਰਹੇ ਜੁਧੁ ਦੇਖਿ ਸਿਆਮਾ ॥
ਨਾਨਕ ਦਾਸਨ ਦਾਸੁ ਕਹੈ ਸੁਨੁ ਸਾਧ ਸਮਾਨ ਨਹੀਂ ਵਰੀਆਮਾ ॥ ੧੨ ॥
ਸਾਧ ਸਮਾਨ ਨ ਸੂਰੁ ਸਿਪਾਹੀ ॥
ਸਜਾਮ ਹਜੂਰ ਲਰੈ ਅਰ ਕੈ ਸਗ ਜਾਇ ਪਗੋ ਪਗ ਹੋਇ ਅਗਾਹੀ ॥
ਲੋਕ ਕੀ ਲਾਜ ਤਜੀ ਟਪ ਖੰਦਕ ਮੇਟਿ ਦਈ ਮਨ ਕੀ ਸਬ ਚਾਹੀ ॥
ਫੌਜ ਗਈ ਭਜ ਕਾਂਮ ਕ੍ਰੋਧ ਕੀ ਰੋਕਿ ਲਏ ਜਬ ਨੌ ਦਰ ਮਾਹੀ ॥
ਨਾਨਕ ਦਾਸਨ ਦਾਸੁ ਬਿਚਾਰਤਿ ਸਾਧ ਸਮਾਨ ਨ ਸੂਰ ਸਿਪਾਹੀ ॥ ੧੩ ॥ ੫੦੦ ॥
ਸੂਰਤਨਿ ਕੋ ਅੰਗੁ ਸੰਪੂਰਣੁ ॥

---

1. ਸੀਤਲਤਾ ਦਾ ਸੇਲਾ 2. ਨਿਸ਼ਾਨਾ 3. ਰਾਮ ਨਾਮ ਨਾਲ ਰੰਗੀ 4. ਝੂਠਾ 5. ਸਰਦਾਰ, ਮੁਖੀ 6. ਦੁਸ਼ਮਨ ਦੀ 7. ਕਿਲੇ ਦੇ ਬਾਹਰਲੀ ਖਾਈ ਭਰ ਕੇ 8. ਦਯਾ ਕਰਕੇ

**ਸਾਧ ਕੋ ਅੰਗ ॥**

**ਸਵੈਯਾ ॥**

ਸਾਧ ਕੋ ਸੰਗੁ ਨਿਸੰਗੁ ਕਰੋ ਮਨ ਸਾਧ ਕੇ ਸੰਗ ਨ ਸੰਗ ਖਲੋਵੈਂ ॥
ਜਜੋਂ ਜਲੁ ਇੰਦ ਕੋ ਗੰਗ ਪਯੋਂ ਤਿਸੁ ਨਾਉ ਗੰਗੋਦਗੰਗ[1] ਹੀ ਹੋਵੈਂ ॥
ਸਾਧ ਕੋ ਸੰਗੁ ਕਿਤੇ ਪਰਥਾਇ ਸੁਜਾਣ ਅਜਾਣ ਅਮੀ[2] ਮੁਖ ਚੋਵੈਂ ॥
ਦੁਰਗੰਧ ਤੇ ਗੰਧ ਮਛੋਦਰ ਕੀ[3] ਜਿਵ ਸੰਤਨ ਸੰਗ ਸਦਾ ਸੁਖ ਸੋਵੈਂ ॥ ੧ ॥

**ਇੰਦਵ ਛੰਦ ॥**

ਸਾਧ ਕੋਂ ਸੰਗੁ ਸਦਾ ਅਤ ਸੁੰਦੁ ॥ ਸਾਧ ਕੇ ਸੰਗ ਪ੍ਰੀਤਿ ਲਗੀ ਜਿਸੁ ਜਾਇ ਤਿਸੇ ਮਨ ਤੇ ਦੁਖ ਦੁੰਦੁ[4] ॥
ਸੰਤ ਕੇ ਸੰਗ ਮਿਟੇ ਤ੍ਰਿਸਨਾ ਅਤ ਸੀਤਲੁ ਹੋਇ ਮਹਾਂ ਮਨ ਅੰਦਰਿ ॥
ਬਾਟ ਕਟੇ ਜਮ ਮਾਰਗ ਕੀ ਸਤਸੰਗ ਲਹੇ ਹਰਿ ਕਾ ਨਿਜ ਮੰਦੁ ॥
ਹੋਹੁ ਨਿਸੰਕ[5] ਨ ਸੰਕ ਕਰੋ ਮਨ ਸਾਧ ਕੋ ਸੰਗੁ ਸਦਾ ਅਤ ਸੁੰਦੁ ॥ ੨ ॥
ਹੈ ਸਤਸੰਗੁ ਭਲੋ ਜਗ ਮਾਂਹੀ ॥ ਜੋ ਕੋਊ ਰਾਇ ਮਿਲੈ ਸਤਸੰਗਤਿ ਬੱਜਰ ਪਾਪ[6] ਕਟੇ ਤਿਸੁ ਜਾਂਹੀ ॥
ਬਾਕ ਕਰੈ ਨਿਸਚੈ ਜਨ ਕੈ ਮਨੁ ਸੋ ਫਿਰਿ ਕੈ ਫਿਰਿ ਆਵਤਿ ਨਾਂਹੀ ॥
ਜਾਤ ਚੰਡਾਲ ਮਰਾ[7] ਜਪਿਆ ਜਿਸ ਸੰਤਨ ਕੇ ਬਾਕ ਕਰੇ ਦਿੜ ਤਾਂਹੀ ॥
ਬਾਤ ਪੁਰਾਤਨ ਦੇਖੁ ਬਿਚਾਰ ਕੈ ਹੈ ਸਤਸੰਗੁ ਭਲੋ ਜਗ ਮਾਂਹੀ ॥ ੩ ॥
815.ੳ ਸਾਧ ਭਏ ਮਿਲਿ ਸਾਧ ਕੇ ਸੰਗੇ ॥ ਜੋ ਹ/ ਙਿ ਕੋ ਜਲੁ ਜਾਇ ਰਲੇ ਜਿਵਿ ਭਿੰਨ ਨ ਭਾਸਤਿ ਗੰਗ ਤਰੰਗੇ[8] ॥
ਪਾਰਸ ਕੌ ਛੁਹਿ ਲੋਹਿ ਤੇ ਹਾਟਕੁ[9] ਕਾਪੜੁ ਪਾਇ ਮਜੀਠ ਸੁ ਰੰਗੇ ॥
ਔਖਧੁ ਖਾਇ ਭਏ ਨਰ ਸਾਬਤ ਬੈਦੁ ਕਰੇ ਜਿਵ ਰੋਗਹੁ ਚੰਗੇ ॥
ਨਾਨਕ ਦਾਸਨ ਦਾਸੁ ਕਹੇ ਨਰ ਸਾਧ ਭਏ ਮਿਲਿ ਸਾਧ ਕੇ ਸੰਗੇ ॥ ੪ ॥
ਸਾਧ ਸੁਭਾਵ ਸੁਨੋ ਸਭ ਭਾਈ ॥ ਸਾਧ ਸੁਭਾਵਕ ਜੀਉ ਕਹੈ ਨਰੁ ਤਾਂ ਸਿਰਿ ਤੇ ਜਮਕਾਣਿ ਮਿਟਾਈ ॥
ਸੰਤਨ ਸੰਗ ਅਭੰਗੁ ਮਿਲੇ ਮਿਲਿ ਸੰਤਨ ਸੰਗ ਸਦਾ ਗੁਨ ਗਾਈ ॥
ਸੰਤੁ ਸੰਗੁ ਮਿਲੇ ਬਡਿਭਾਗ ਸੁ ਸੰਤ ਫਿਰੇ ਜਗ ਮਾਂਹਿ ਸਦਾਈ ॥
ਨਾਨਕ ਦਾਸਨ ਦਾਸੁ ਕਹੇ ਸਾਧ ਸੁਭਾਵ ਸੁਨੋ ਸਭਿ ਭਾਈ ॥ ੫ ॥

**ਸਵੈਯਾ ॥**

ਸਾਧ ਕੈ ਸੰਗ ਸਦਾ ਮੁਖੁ ਊਜਲੁ ਸਾਧ ਕੈ ਸੰਗ ਕਲੰਕੁ ਬਿਨਾਸੈ ॥
ਸਾਧ ਕੈ ਸੰਗ ਮਿਟੈ ਅਭਿਮਾਨੁ ਗੁਮਾਨੁ ਗਵਾਇ ਸਦਾ ਸੁਖ ਵਾਸੈ ॥
ਸਾਧ ਕੈ ਸੰਗਿ ਤੁਟੈ ਦੁਖ ਰੋਗ ਸੁ ਆਧਿ ਵਿਆਧਿ ਉਪਾਧ[10] ਨ ਗ੍ਰਾਸੈ ॥
ਸਾਧ ਕੈ ਸੰਗ ਭਯਾ ਮੁਕਤਾ ਜਨੁ ਸਾਧ ਮਿਲੈ ਜਮ ਫਾਸ ਨ ਫਾਸੈ ॥ ੬ ॥
ਸਾਧ ਕੈ ਸੰਗ ਨ ਭੰਗੁ ਪਵੈ ਮਨ ਜੋ ਫਲੁ ਬਾਂਛਤਿ ਸੋ ਫਲੁ ਪਾਵੈ ॥
ਸਾਧ ਕੈ ਸੰਗ ਭਵੰਗੁ[11] ਡਸੈ ਜਿਨ ਔਰੁ ਅਨੰਗੁ[11] ਨ ਆਇ ਸਤਾਵੈ ॥
ਸਾਧ ਕੈ ਸੰਗ ਗਿਆਨੁ ਜਗੀ ਮਨ ਜਜੋਂ ਕਰ ਦੀਪਕੁ ਆਨਿ ਜਗਾਵੈ ॥
ਸਾਧ ਕੈ ਸੰਗ ਸਮਾਨ ਨਹੀ ਕੁਛ ਸਾਧ ਕਾ ਸੰਗੁ ਅਬ੍ਰਿਥ[12] ਨ ਜਾਵੈ ॥ ੭ ॥
ਸਾਧ ਕੈ ਸੰਗ ਸੰਗਿ ਪਦਾਰਥ ਚਾਰ[13] ਹਿਸ਼ਾਰ ਸੁਨੇ ਗੁਰ ਬਾਕ ਬਿਚਾਰੇ ॥
ਸਾਧ ਕੈ ਸੰਗਿ ਨ ਫੇਰਿ ਫਿਰੈ ਨਰੁ ਸਾਧ ਕੈ ਸੰਗਿ ਇਕੀ ਕੁਲ ਤਾਰੇ ॥
ਸਾਧ ਕੈ ਸੰਗ ਜਪੇ ਜਗਦੀਸਰੁ ਈਸਰ ਕੌ ਸਤਸੰਗ ਸਮਾਰੇ ॥
ਸਾਧ ਕੈ ਸੰਗ ਅਚਿੰਤੁ ਬਸੈ ਨਿਸਬਾਸਰੁ ਗੋਬਿੰਦ ਕੇ ਗੁਨ ਸਾਰੇ ॥ ੮ ॥

---

1. ਗੰਗਾ ਦਾ ਉਦਕ, ਗੰਗਾ ਜਲ 2. ਅੰਮ੍ਰਿਤ 3. ਮਛੰਦਰ ਨਾਥ 4. ਦਵੰਦ 5. ਸ਼ੰਕਾ ਰਹਿਤ 6. ਮਹਾਂ ਪਾਪ 7. ਰਾਮ ਦੀ ਥਾਂ 'ਮਰਾਂ' 8. ਗੰਗਾ ਵਿੱਚ ਤਰੰਗਾਂ 9. ਸੋਨਾ 10. ਤ੍ਰਿੰਨ ਰੋਗ 11. ਸੱਪ, ਭੁਯੰਗ 12. ਵਿਅਰਥ 13. ਚਾਰ ਪਦਾਰਥ, ਧਰਮ, ਅਰਥ, ਕਾਮ, ਮੋਕਸ਼

ਜੌ ਤੁਧ ਚਾਹਿ ਮਿਲੌ ਜਗਦੀਸੁਰ ਤੌ ਸਤਸੰਗੁ ਕਰੋ ਮਨਮੀਤਾ ॥
815.ਅ ਔਰੁ ਦੀਏ ਨਹਿ ਰੀਝਤਿ ਸੰਤਨ ਭੇਟ ਧਰੋ ਜਨ ਆਗਰ / ਚੀਤਾ ॥
ਜੋ ਮੁਖਿ ਤੇ ਕਹਿ ਸੀਖ ਸੁਨਾਵਤਿ ਧਾਰ ਲਹੋ ਮਨ ਕਾਨ ਨ ਗੀਤਾ ॥
ਸਾਧ ਗੋਬਿੰਦ ਮੈ ਭੇਦੁ ਜਿਨ ਲਾਗੁ ਗੋਬਿੰਦੁ ਜਿਨੋ ਮਨ ਜੀਤਾ ॥ ੯ ॥
ਸੰਤ ਕੋ ਸੰਗੁ ਅਮੋਲਕੁ ਹੈ ਜਗੁ ਪਾਰਸ ਕੋ ਜਿਮ[1] ਮੋਲੁ ਨ ਹੋਈ ॥
ਸੰਤ ਕੇ ਸੰਗ ਸਬੁੱਧ ਵਧੇ ਅਰੁ ਔਰੁ ਕੁਬੁੱਧ ਕੁਬਾਨ ਜੁ ਖੋਈ ॥
ਸੰਤ ਦਯਾਲ ਸਦਾ ਸੁਖਦਾਇਕ ਸੰਤਨ ਕੇ ਗੁਨ ਜਾਨ ਨ ਕੋਈ ॥
ਏਕ ਘਟੀ ਸਤਸੰਗ ਸਮਾਨ ਨ ਧਰਤੀ ਪਰ ਤੀਰਥ ਜੋਈ ॥ ੧੦ ॥
ਸਾਧ ਸਮਾਗਮੁ ਹੈ ਜਗ ਉਜਲੁ ਪਾਪ ਕਸੰਮਲ ਮੈਲੁ[2] ਜਲਾਏ ॥
ਜਸੌ ਕਰ ਪਾਰਸ ਲੋਹ ਛੁਹੇ ਕਰ ਕੰਚਨੁ ਹੋਵਤ ਜਾਤਿ ਵਟਾਏ ॥
ਸਾਬਣੁ ਕਾਟ ਸਟੇ ਮਲੁ ਅੰਬਰ[3] ਜੌ ਤਿਸੁ ਹਾਦ ਕੁ ਹਾਥ ਲਗਾਏ ॥
ਧੰਨੁ ਕਹੋ ਮੁਖ ਤੇ ਤੁਮ ਸੰਤ ਸੁ ਸੰਤ ਕ੍ਰਿਪਾ ਕਰ ਸੰਤੁ ਮਿਲਾਏ ॥ ੧੧ ॥

**ਇੰਦਵ ਛੰਦ ॥**

ਸਾਧ ਸਮਾਗਮ ਜੋ ਨਰੁ ਆਵੈ ॥ ਭੌਜਲ ਬੂਡਤਿ ਕਾਢਿ ਲਏ ਤਿਸ ਨਾਉਂ[4] ਕੀ ਨਾਉਂ ਚਢਾਇ ਲੰਘਾਵੈ ॥
ਬਾਤ ਅਗੋਚਰਿ ਹੋਇ ਪਰਾਪਤਿ ਦੀਪਕੁ ਗਯਾਨ ਜਗਾਇ ਦਿਖਾਵੈ ॥
ਸੰਤ ਸਹਾਇ ਸਦਾ ਜਗ ਭੀਤਰਿ ਸੰਤ ਪਟੰਤਰ ਔਰੁ ਨ ਲਾਵੈ ॥
ਆਪਨ ਆਪ ਉਧਾਰੁ ਕਰੇ ਜਨੁ ਸਾਧ ਸਮਾਗਮ ਜੋ ਚਲਿ ਆਵੈ ॥
ਸਾਧ ਪਛਾਨ ਥਕੈ ਕੋਈ ਕੈਸੇ ॥ ਖਾਵਤਿ ਪੀਵਤਿ ਜਾਗਤਿ ਸੋਵਤਿ ਛਾਜਨੁ ਛਾਜਤਿ ਚਾਲਤਿ ਬੈਸੇ ॥
ਹੈ ਧਨੁ ਧਾਮ ਬਨੇ ਅਤ ਸੁੰਦਰ ਭੋਗਤਿ ਭੋਗ ਨਹੀ ਕੋਊ ਵੈਸੇ ॥
ਜਸੌ ਜਲ ਇੰਦੂ ਅਕਾਸ ਪਰੰਦਸੁ[5] ਦੇਖਿ ਪਛਾਵਤ ਜਾਨਤਿ ਤੈਸੇ ॥
ਦੀਸਤ ਚਾਲ ਬਨੀ ਜਗ ਕੀ ਸਭ ਸਾਧ ਪਛਾਨ ਸਕੈ ਕੋਊ ਕੈਸੇ ॥ ੧੩ ॥
ਜੋ ਕੁਛੁ ਸਾਧੁ ਕਰੈ ਸੋਊ ਨੀਕਾ[6] ॥ ਭੀਖ ਭਵੈ ਜਗ ਭੀਤਰ ਹੈ ਕਰ ਖਾਇ ਅਨਾਜੁ ਭਲੋ ਸਤ ਸੀ ਕਾ ॥
ਪੈਨ[7] ਪੜੰਬਰ ਬੈਠ ਰਹੇ ਘਰਿ ਕਿੰਕਰ ਹੋਇ ਅਨੇਕ ਨ ਜੀ ਕਾ ॥
816.ੳ ਬਾਧ ਬਹੇ ਪਗੜੀ ਸਿਰਿ ਸੋ / ਭਤਿ ਧਾਰ ਕੁਲਾ ਸਿਰਿ ਲਾਵਤਿ ਟੀਕਾ ॥
ਭੀਤ ਗਿਰਾਇ ਦਈ ਭ੍ਰਮ ਕੀ ਅਤ ਜੋ ਕੁਛੁ ਸਾਧੁ ਕਰੈ ਸੋਊਨੀਕਾ ॥ ੧੪ ॥
ਸੰਤਨ ਕੀ ਗਤਿ ਸੰਤੁ ਹੀ ਜਾਨੈ ॥ ਹੈ ਜਗੁ ਅੰਧ ਸਮਾਨ ਮਹਾਂਪਸ[8] ਸੰਤ ਕੇ ਲੱਛਨ ਕੌਨੁ ਪਛਾਨੈ ॥
ਜਸੌ ਕਰ ਦੰਤ ਕਹੀ ਜਗੁ ਦੇਖਤਿ ਭੀਤਰਿ ਦੰਤ ਕੀ ਕੌਨੁ ਬਖਾਨੈ ॥
ਸੰਤ ਬਿਰਾਜਤ ਹੈ ਜਗ ਭੀਤਰਿ ਦੀਸਤਿ ਹੈ ਨਿਜ ਕਾਨ ਨਿਕਾਨੈ ॥
ਔਰੁ ਨ ਜਾਨ ਸਕੈ ਕੋਈ ਮਾਨਸੁ ਸੰਤਨ ਕੀ ਗਤਿ ਸੰਤੁ ਹੀ ਜਾਨੈ ॥ ੧੫ ॥
ਸਤਸੰਗਤਿ ਕੀ ਮਹਮਾ ਭਾਰੀ ॥ ਸਿੰਮ੍ਰਿਤਿ ਬੇਦੁ ਪੁਰਾਨ ਰਹੇ ਥਕ ਮੋ ਮਤ ਮੰਦ ਨ ਜਾਇ ਬਿਚਾਰੀ ॥
ਆਪਨ ਜਾਨ ਰਖੇ ਜਿਸ ਕੌ ਪ੍ਰਭੁ ਸੋ ਸਤਸੰਗਤਿ ਲਾਗਤਿ ਪਿਆਰੀ ॥
ਆਧ ਘਟੀ ਸਤੰਸਗੁ ਬਸਸਟਹਿ ਦੈ[9] ਕੁਲ ਪੂਜ ਗਿਲਾਨ ਉਤਾਰੀ ॥
ਸੇਖ[10] ਮੁਖੋ ਹਰਿ ਕੈ ਢਿਗਿ ਆਏ ਕੈ ਸੰਤਨ ਕੀ ਉਪਮਾ ਅਤ ਸਾਰੀ ॥
ਆਧ ਘਟੀ ਸਤਸੰਗ ਥਮੀ ਧਰ ਸੰਤਨ ਕੀ ਮਹਮਾ ਅਤ ਭਾਰੀ ॥ ੧੬ ॥
ਕੇਤਕ ਲੌ ਬਰਨੌ ਸਤਸੰਗਾ ॥ ਸੰਤਨ ਸੰਗ ਬਰੋਬਰਿ ਨਾਹਨਿ ਕੋਟਕ[11] ਤੀਰਥ ਬਰਤ ਅਭੰਗਾ[12] ॥
ਸਾਧ ਕੋ ਸੰਗੁ ਮਿਲੈ ਤਿਸੁ ਮਾਨੁਖ ਆਪ ਕਰੈ ਜਿਸੁ ਕੌ ਪ੍ਰਭੁ ਅੰਗਾ ॥

---

1. ਜਿਵੇਂ 2. ਪਾਪਾਂ ਦੀ ਮੈਲ 3. ਕਪੜੇ ਦੀ ਮੈਲ 4. ਨਾਮ 5. ਪੈਦਾ ਹੈ 6. ਉੱਤਮ 7. ਪਹਿਨ 8. ਮਹਾਂਮੂਰਖ 9. ਵਸ਼ਿਸ਼ਟ ਜੀ 10. ਸ਼ੇਸ਼ਨਾਗ 11. ਕਰੋੜਾਂ 12. ਅਖੰਡ, ਲਗਾਤਾਰ

ਪਾਰਸੁ ਲੋਹ ਛੁਹੇ ਜਿਵਿ ਕੰਚਨੁ ਪਾਹ ਲਗੇ ਚਰਹੇ ਅਤ ਰੰਗਾ ॥
ਔਰੁ ਨਾਹੀਂ ਤਿਸੁ ਕੈ ਸਮ ਲਾਗਤਿ ਕੇਤਕ ਲੌ ਬਰਨੋ ਸਤਸੰਗਾ ॥ ੧੭ ॥
ਸਾਧ ਕੀ ਸੇਵ ਕਰੈ ਸੁ ਤਰੈ ॥ ਔਰੁ ਕੁਟੰਬ ਸਮੇਤਿ ਸੰਗੀ ਸੰਗ ਭੌਜਲ ਤੇ ਤਰ ਪਾਰ ਪਰੈ ॥
ਚਾਰ ਨਦੀ ਅਗਨੀ ਕੀ[1] ਨ ਦਹੇ ਤਿਸੁ ਸੰਤਨ ਸੇਵ ਕੀ ਨਾਉ ਚਰੈ ॥
ਸੰਤ ਕੀ ਸੇਵ ਅਭੇਵ ਮਿਲੈ ਪੁਨ ਸੰਤਨ ਸੇਵਿ ਜਮੈ ਨ ਮਰੈ ॥
ਭੌਜਲੁ ਪਾਉ ਭਿਜੈ ਤਿਸੁ ਕਾ ਨਹਿ ਸੰਤਨ ਸੇਵ ਕਰੈ ਸੁ ਤਰੈ ॥ ੧੮ ॥
816.ਅ ਸੰਤ ਕੈ ਸੰਗਿ ਭਿਟੈ ਸੁਛੁਟੈ ॥ ਜੋ ਜਨ ਗੰਧ ਮਛੋਦਰ[2] ਤੇ ਜਿਵ ਕਾਸਟ ਚੰਦਨ ਬਾਸੁ / ਲੁਟੈ ॥
ਔਰੁ ਅਨੇਕ ਸੁਨੇ ਜਨ ਉਧਰੇ ਜਨ ਸੰਤਨ ਸੰਗਤਿ ਬੰਧ ਤੁਟੈ ॥
ਜਿਤ ਹੀ ਕਿਤ ਹੀ ਪਰਥਾਇ ਭਿਟੈ ਤਿਸ ਕੇ ਦੁਖੁ ਦੋਖ ਸੰਤਾ ਪਹੁਟੈ ॥
ਔਰੁ ਕੀ ਬਹੁਤੁ ਬਨਾਇ ਕਹੌ ਮੁਖਿ ਸੰਤਨ ਕੌ ਅੰਗੁ ਭਿਟੈ ਸੁ ਛੁਟੈ ॥ ੧੯ ॥
ਸੰਤ ਕੌ ਦੇਇ ਸੁ ਕਦੇ ਨ ਖੁੜੈ ॥ ਧ੍ਰੋਪਤਿ ਚੀਰੁ ਦਯੌ ਰਿਖ[3] ਕੌ ਇਕੁ ਔਰੁ ਸਬੈ ਜਲ ਜਾਇ ਲੁੜੈ ॥
ਤਾਸੁ ਤੇ ਚੀਰ ਵਧੇ ਨ ਘਟੈ ਇਕੁ ਲਾਹਿ ਲਏ ਤਲ ਹੋਰੁ ਜੁੜੇ ॥
ਧੰਨੁ ਪਿਤਾ ਜਨਨੀ ਜਨ ਕੀ ਜੋਊਸੰਤਨ ਸੇਵ ਤੇ ਨਾਹਿ ਮੁੜੈ ॥
ਦੇਖੁ ਬਿਚਾਰ ਹਿੰਙਾਰਿ[4] ਭਲੀ ਬਿਧਿ ਸੰਤਨ ਪੂਜ ਕਰੇ ਨ ਖੁੜੈ ॥ ੨੦ ॥
ਸੰਤ ਕੈ ਸੰਗਿ ਮਹਾਂਸੁਖੁ ਪਾਈਯੈ ॥ ਬ੍ਰਹਮ ਪੁਰੀ ਸਿਵ ਇੰਦ੍ਰਪੁਰੀ ਨਹਿ ਸੋ ਸੁਖ ਸਾਧੂਕੈ ਸੰਗ ਹੰਢਾਈਯੈ ॥
ਰਾਜਨ ਭੋਗਨ ਸੋ ਸੁਖੁ ਨਾਹਨਿ ਸੰਤਨ ਸੰਗ ਸੁਖੀ ਜਸੁ ਗਾਈਯੈ ॥
ਤੀਰਥ ਨੇਮ ਇਕਾਦਸ ਕੌ ਫਲੁ ਸੰਤਨ ਸੰਗਿ ਸਮਾਨ ਨ ਲਾਈਯੈ ॥
ਔਰੁ ਪਟੰਤਰ ਨਾਹਿ ਲਗੇ ਕੁਛੁ ਸੰਤ ਕੈ ਸੰਗ ਮਹਾਂਸੁਖੁ ਪਾਈਯੈ ॥ ੨੧ ॥
ਸੰਤ ਮਿਲੈ ਬਿਨੁ ਗਜਾਨੁ ਨ ਆਵੈ ॥ ਵੈਦ ਮਿਲੇ ਬਿਨੁ ਔਖਧੁ ਰੋਗੁ ਸੁ ਨਾੜਿ ਕੀ ਚਾਲ ਕਹਾਂ ਕੋਊ ਪਾਵੈ ॥
ਗਾਇਨ ਕੇ ਸੰਗਿ ਜਾਇ ਮਿਲੇ ਬਿਨੁ ਸਾਰ ਸਮਾਲ ਕਹਾਂ ਸੁਰ ਗਾਵੈ ॥
ਪਾਸ ਪਢੇ ਮਿਲਿ ਸੀਖ ਲਈ ਬਿਨੁ ਕਿਯੁ ਕਹਿ ਅਖਰ ਵਾਚ ਸੁਨਾਵੈ ॥
ਦੇਖੁ ਨਿਹਾਰ ਹਿੰਙਾਰ ਭਲੇ ਕਰ ਸੰਤ ਮਿਲੇ ਬਿਨੁ ਗਜਾਨੁ ਨ ਆਵੈ ॥ ੨੨ ॥
ਸੰਤ ਕੌ ਸੰਗੁ ਬਡੋ ਸੁਭਕਾਰੀ ॥ ਸੰਤ ਕੈ ਸੰਗ ਤਜੈ ਅਘ[5] ਔਘਨ[6] ਨਿਰਮਲ ਜੋਤਿ ਜਗੈ ਉਜਿਆਰੀ ॥
ਸੰਤ ਕੈ ਸੰਗ ਕਰੈ ਸੁਭ ਲੱਛਨ ਆਠੋ ਹੀ ਜਾਮ ਭਜੈ ਬਨਿਵਾਰੀ ॥
ਚਾਰ ਪਦਾਰਥ ਲੈ ਸਤਸੰਗ ਤੇ ਜੀਤ ਚਲੌ ਜਗ ਜਾਹਿ ਨ ਹਾਰੀ ॥
ਸੰਤ ਕੌ ਸੰਗੁ ਬਡੋ ਸੁਖਦਾਇਕੁ ਦੋ ਕਰਿ ਜੋਰ ਕਹੈ ਦਰਬਾਰੀ ॥ ੨੩ ॥
817.ੳ / ਸੰਤ ਮਿਲੇ ਬਿਨੁ ਨ ਮਗੁ ਫੂਲੈ ॥ ਆਦ੍ਰਸ ਬਿਨਾ ਮੁਖੁ ਨਾ ਦਿਸਿ ਆਵਤਿ ਦੀਪ ਬਿਨਾ ਘਰ ਚੀਜ ਨ ਬੁਝੈ ॥
ਚੋਰੁ ਨ ਪਾਈਯਤੁ ਬਿਨੁ ਮਾਰ ਖਾਈ ਕੌਣੁ ਕਹੇ ਮਨ ਭੀਤਰ ਗੂਝੈ ॥
ਜਜੋ ਕਰਿ ਸੂਰੁ ਮਹਾ ਬਲਵਾਨੁ ਸੁ ਆਇਧ[7] ਬਾਝੁ ਕਹੋ ਕਹ ਝੂਝੈ ॥
ਤਜੋ ਕਰ ਦੇਖੁ ਬਿਚਾਰ ਭਲੀ ਬਿਧ ਸੰਤ ਮਿਲੇ ਬਿਨੁ ਨਾ ਮਗੁ ਸੂਝੈ ॥ ੨੪ ॥
ਏ ਸਬ ਲੱਛਨ ਸਾਧ ਪਛਾਨੋ ॥ ਕਾਹੂਸੌ ਬੈਰੁ ਨ ਬਾਦ ਬਿਖਾਧੁ ਸੁਹੈ ਮਨ ਅੰਦਰਿ ਬ੍ਰਹਮ ਬ੍ਰਹਮ ਗਜਾਨੋ ॥
ਨਿੰਦ ਨ ਚਿੰਦ[8] ਰਹੈ ਮਨ ਭੀਤਰ ਰਾਵਰੁ ਰੰਕੁ[9] ਸੁ ਏਕ ਸਮਾਨੋ ॥
ਲੋਭੁ ਨ ਮੋਹੁ ਨ ਧ੍ਰੋਹੁ ਕਰੇ ਕੁਛ ਕੰਚਨੁ ਲੋਹੁ ਬਰੋਬਰਿ ਜਾਨੋ ॥
ਧੀਰਜੁ ਧਰਮੁ ਖਿਮਾ ਜਿਨ ਕੈ ਘਟਿ ਏ ਸਬ ਲੱਛਨ ਸਾਧ ਪਛਾਨੋ ॥ ੨੫ ॥

---

1. ਅੱਗ ਦੀਆਂ ਚਾਰ ਨਦੀਆਂ 2. ਮੱਛੀ ਦੇ ਉਦਰ 3. ਦੁਰਬਾਸਾ 4. ਵਿਚਾਰ ਕੇ, ਸਮਝ ਕੇ 5. ਪਾਪ 6. ਔਗੁਣ 7. ਸ਼ਸਤਰ 8. ਚਿੰਤਾ 9. ਰਾਜਾ ਅਤੇ ਕੰਗਾਲ

**ਮਨਹਰ ਛੰਦੁ ॥**
ਐਸੋ ਕੋਊ ਸੰਤੁ ਸੋਊ ਰਾਮ ਜੀ ਕੋ ਪਿਆਰੋ ਹੈ ॥
ਕਾਹੂ ਸੋਂ ਨ ਮੋਹੁ ਧ੍ਰੋਹੁ ਕਾਹੂ ਸੋਂ ਨ ਕਰੇ ਰੋਹੁ[1] ਕਾਹੂਸੋਂ ਬੈਰੁ ਬਾਦੁ ਸਬਹੂਤੇ ਨਿਯਾਰੋ ਹੈ ॥
ਕਾਹੂ ਕੀ ਨਾ ਨਿੰਦ ਚਿੰਦ ਕਾਹੂਕੀ ਨ ਕਰੇ ਰਿੰਦ[2] ਇੰਦ ਬ੍ਰਹਮ ਲੋਗ ਭੋਗ ਜਾਨੈ ਸਬ ਖਾਰੋ ਹੈ ॥
ਜੀਤ ਲੀਏ ਕਾਮ ਕ੍ਰੋਧ ਲੋਭੁ ਮੋਹ ਵਸਿ ਕਰ ਮਾਰ ਅਹੰਕਾਰ ਭਯੋ ਮਹਾਂ ਗੌਰੋ ਭਾਰੋ ਹੈ ॥
ਜਨੁ ਕਹੇ ਦਰਬਾਰੀ ਵਾਂ ਕੋ ਬੰਦਨਾ ਹਮਾਰੀ ਐਸੋ ਕੋਊ ਸੰਤੁ ਜਨੁ ਰਾਮ ਜੀ ਕੌ ਪਯਾਰੌ ਹੈ ॥ ੨੬ ॥
**ਸਵੈਯਾ ॥**
ਰਾਜੁ ਮਿਲੈ ਸਬ ਦੇਸਨਿ ਕਾ ਬਹੁ ਭੋਗ ਮਿਲੈ ਬਹੁਤੀ ਵਡਿਆਈ ॥
ਲੋਗਨ ਮੈ ਅਤ ਪਤ ਬਨੇ ਅਮਰਾਪੁਰ[3] ਕੀ ਮਿਲੇ ਠਕੁਰਾਈ ॥
ਔਰੁ ਜੁ ਚਾਹਿ ਕਰੇ ਸੁ ਲਏ ਅਰੁ ਜੋ ਮਨ ਬਾਂਛਤਿ ਸੋ ਫਲੁ ਪਾਈ ॥
ਹੋਰੁ ਸਭੋ ਕੁਛ ਹੈ ਸੁਗਮੋ ਇਕੁ ਸੰਤ ਸਮਾਗਮੁ ਦੂਲਭੁ ਭਾਈ ॥ ੨੭ ॥
ਉਤਮੁ ਜਨਮੁ ਭਯੋ ਤ ਕਹਾ ਜਬ ਆਵਨੁ ਜਾਨ ਮਿਟੈ ਜਿਨ ਫੇਰੀ ॥
ਮਾਨੁਖ ਦੇਹਿ ਲਈ ਤ ਕਹਾ ਜਬ ਜਾਇ ਭਰੇ ਦੁਖੁ ਜਨ ਘਨੇਰੀ ॥
817.ਅ ਮਾਨੁਖ ਭੂਤ ਭ / ਏ ਸੁਰ ਸੇਵਕ ਹੋਰੁ ਵਧੀ ਅਤ ਆਉ ਵਧੇਰੀ ॥
ਸੰਤ ਕੇ ਸੰਗ ਬਿਨਾ ਬ੍ਰਿਥੇ ਸਬ ਕੌ ਸਮਰੱਥੁ ਨ ਕਾਟਨ ਬੇਰੀ ॥ ੨੮ ॥
ਇੰਦੁ ਜਿਵੈ ਸਚੀ[4] ਸੰਗਿ ਖੁਸੀ ਅਤ ਕਾਮ ਕਲੋਲ ਬਿਲਾਸ ਸੁਖੀ ਹੈ ॥
ਮਾਨਸੁ ਜਯੋ ਤ੍ਰਿਆ ਮਿਲਿ ਕੈ ਸੁਖੁ ਕੂਕਰੁ ਕੂਕਰੀ ਸੰਗ ਸੁਖੀ ਹੈ ॥
ਸੂਕਰ ਸੂਕਰੀ ਸੰਗ ਮਹਾਂਸੁਖੁ ਜਾਇ ਪੁਛੋ ਕਹੁ ਕੌਨੁ ਦੁਖੀ ਹੈ ॥
ਮਾਨਸ ਔ ਖਰੁ ਪੰਖ ਪਸੂ[5] ਸੁਖ ਸੰਤਨ ਸੰਗ ਬਿਨਾ ਸਭ ਭੁਖੀ ਹੈ॥ ੨੯ ॥
**ਕਬਿਤੁ ॥**
ਚੰਦਨ ਅਗਰੁ ਲਾਇ ਭੂਖਨ ਬਨਾਇ ਚੀਰ ਉਰਬਸੀ[6] ਅਰੰਭਾ[6] ਦੇਖਿ ਇੰਦ ਵਸਿ ਆਯੌ ਹੈ ॥
ਹਾਵਭਾਵ ਕਰ ਨਾਰ ਨਰ ਵਸਿ ਕਰਿ ਲੀਏ ਤੈਸੇ ਸੁਆਂਨ ਸੁਆਨੀ ਕਾਮ ਕੇਲ ਮੈਂ ਫਸਾਯੋ ਹੈ ॥
ਸੂਰੀ ਲੇਟ ਕੀਚ ਮਧੁ ਸੂਰੁ ਮੋਹਿ ਬਸਿ ਕੀਆ ਏਕਸਾ ਹੀ ਦੁਖੁ ਸੁਖੁ ਸਬ ਜੂਨਿ ਪਾਯੌ ਹੈ ॥
ਜੈਸਾ ਸੁਖੁ ਭੋਗੁ ਇੰਦ ਤੈਸੋ ਨਰ ਪੰਖੀ ਪਸ ਸਾਧ ਸੰਗ ਬਿਨਾਂ ਨਰ ਜਨਮੁ ਗਵਾਯੌ ਹੈ ॥ ੩੦ ॥
ਮੌਤ ਜੈਸੀ ਯਾ ਭਾਸੈ ਰੋਗ ਜੈਸੇ ਭੋਗੁ ਜਾਨੈ ਸੋਗ ਜੇਹਾ ਸੁਰਗੁ ਦੀਸੈ ਏਕ ਲਿਵ ਲਾਗੀ ਹੈ ॥
ਨਾਗੁ ਜੈਸਾ ਰਾਗੁ ਭਾਸੈ ਨਾਗਨੀ ਸੀ ਨਾਰ ਜਾਨੈ ਆਗ ਜੈਸੇ ਬਿਖੇ ਭੋਗ ਜਾਨੈ ਬੁਧ ਜਾਕੀ ਜਾਗੀ ਹੈ ॥
ਕਹਰਿ ਜੈਸੀ ਕਰਾਮਾਤਿ ਵਿਘਨ ਜਯੋ ਵਡਾਈ ਦੀਸੈ ਪ੍ਰਭ ਜੀ ਕੇ ਪ੍ਰੇਮ ਸੇਤੀ ਸਦਾ ਬੁਧ ਪਾਗੀ ਹੈ ॥
ਜਨੁ ਕਹੈ ਦਰਬਾਰੀ ਵਾਂ ਕੋ[7] ਵੰਦਨਾ ਹਮਾਰੀ ਜੋਊਐਸੀ ਰਹਤ ਰਹੈ ਸੋਈ ਸੰਤੁ ਤਯਾਗੀ ਹੈ ॥ ੩੧ ॥ ੫੩੧ ॥
ਸਾਧ ਕੋ ਅੰਗੁ ਸਪੂਰਣੁ ॥ ੨੯ ॥

---

1. ਗੁੱਸਾ 2. ਜ਼ਿਦ, ਝਗੜਾ 3. ਦੇਵਪੁਰੀ, ਸਵਰਗ 4. ਇੰਦ੍ਰ ਦੀ ਪਤਨੀ 5. ਪੰਛੀ ਅਤੇ ਪਸ਼ੂ 6. ਉਰਵਸ਼ੀ ਤੇ ਆਰੰਭਾ ਅਪਸਰਾਵਾਂ 7. ਉਸ ਨੂੰ

**ਭਗਤਿ ਗਿਆਨੀ ਮਿਸਟਭ ਕੋ ਅੰਗੁ ॥**

**ਸਵੈਯਾ ॥**

ਵਾਹੁ ਗੁਰੂ ਗੁਰ ਧੰਨੁ ਗੁਰੂ ਗੁਰ ਸੱਤ ਗੁਰੂ ਮੁਖਿ ਆਖਿ ਵਖਾਨੈ ॥
ਰਾਮ ਹਰੇ ਹਰਿ ਰਾਮ ਹਰੇ ਹਰਿ ਰਾਮ ਹਰੇ ਹਰਿ ਰਾਮੁ ਪਛਾਨੈ ॥
ਕ੍ਰਿਸਨ ਹਰੇ ਮਹਾਂਰਾਜ ਹਰੇ ਹਰਿ ਠਾਕੁਰ ਕੋ ਜਸੁ ਸੁਨਿ ਹਿਤਿ ਕਾਨੈ ॥
818.ੳ ਗੋਵਿੰਦ ਗੋਵਿੰਦ ਗੋਬਿੰਦ ਗਾਵਤਿ ਗੋਵਿੰਦ / ਗੋਵਿੰਦ ਗੋਵਿੰਦ ਬਖਾਨੈ ॥ ੧ ॥
ਰਾਮ ਕੀ ਟੇਕ ਰਹੇ ਜਗ ਭੀਤਰ ਰਾਮ ਕੀ ਆਸ ਰਖੇ ਮਨ ਮਾਹੀ ॥
ਰਾਮ ਕੀ ਓਟ ਲਈ ਸਦ ਹੀ ਜਨ ਰਾਮ ਕੀ ਸਾਮ ਲਗੇ ਦੁਖ ਨਾਹੀ ॥
ਰਾਮ ਹੀ ਰਾਮ ਪੁਕਾਰਤ ਹੈ ਮਨ ਮੋਨ ਗਹੇ ਮਨ ਰਾਮੁ ਬਸਾਹੀ ॥
ਰਾਮੁ ਰਟੈ ਦੁਖੁ ਮੈ ਸੁਖੁ ਮੈਂ ਕਤ ਰਾਮ ਬਿਨਾ ਤਜ ਆਨ ਨ ਜਾਹੀ ॥ ੨ ॥
ਸੋਵਤ ਰਾਮਹ ਜਾਗਤਿ ਰਾਮਹ ਜੌ ਸੁਪਨੈ ਮੁਖੁ ਰਾਮ ਬਰੜਾਵੈ ॥
ਗਾਵਤ ਰਾਮੁ ਧਿਆਵਤ ਰਾਮਹ ਰਾਮ ਬਿਨਾ ਜਨ ਆਨ ਨ ਭਾਵੈ ॥
ਰਾਮ ਬਿਚਾਰ ਚਿਤਾਰਤ ਰਾਮਹ ਰਾਮੁ ਜਪਹਿ ਨਿਜ ਔਰ ਜਪਾਵੈ ॥
ਦੇਵਤਿ ਰਾਮਹ ਲੇਵਤਿ ਰਾਮਹਿ ਰਾਮ ਵਿਹਾਝੁ ਕਰੇ ਸੁਖੁ ਪਾਵੈ ॥ ੩ ॥
ਜਾਨਤ ਰਾਮ ਪਛਾਨਤਿ ਰਾਮਹ ਦੇਖਤਿ ਰਾਮ ਸੁਨੈ ਕਨ ਰਾਮੋ ॥
ਬੋਲਤਿ ਰਾਮਹ ਡੋਲਤਿ ਰਾਮਹ ਊਠਤਿ ਬੈਠਤਿ ਰਾਮ ਸਿਆਮੋ ॥
ਕਹਨੀ ਮਹਿ ਰਾਮੁ ਕਹੈ ਮੁਖ ਤੇ ਕਛੁ ਹੈ ਸਬ ਰਾਮੁ ਕਰੇ ਜੋਊ ਕਾਮੋ ॥
ਰਾਮੁ ਹੀ ਰਾਮੁ ਰਮਿਆ ਸਬ ਰੋਮਨ[1] ਰਾਮ ਬਿਨਾ ਕਹਿ ਨਾ ਬਿਸਰਾਮੋ ॥ ੪ ॥
ਆਦਿ ਭੀ ਰਾਮੁ ਸੁ ਅੰਤੁ ਭੀ ਰਾਮੁ ਹੀ ਮਧੁ ਭੀ ਰਾਮੁ ਜੁਗਾਦਿ ਭੀ ਰਾਮੋ ॥
ਹੈ ਪ੍ਰਭੁ ਰਾਮੁ ਸੋ ਹੋਵਗੁ ਰਾਮੁ ਹੀ ਰਾਮੁ ਘੜੀ ਪਲ ਆਠ ਹੀ ਜਾਮੋ ॥
ਚਿੱਤ ਭੀ ਰਾਮੁ ਸੁਮਿੱਤੁ ਭੀ ਰਾਮੁ ਹੈ ਜੀਵਨ ਜੀਵ ਕੀ ਹੈ ਘਨ ਸਿਆਮੋ ॥
ਰਾਮ ਰਖਹਿ ਮਨ ਰਾਮੁ ਭਖਹਿ ਮੁਖਿ ਰਾਮ ਕੇ ਨਾਮ ਕੀ ਪ੍ਰੀਤਿ ਅਧਾਮੋ ॥ ੫ ॥ ਪ੩੬ ॥
ਭਗਤਿ ਗਿਆਨ ਮਿਸਟਭ ਕੋ ਅੰਗੁ ਸਪੂਰਣੁ ॥ ੩੦ ॥

**ਬੇਪੂਜੇ ਕੋ ਅੰਗੁ ॥**

**ਸਵੈਯਾ ॥**

ਪੂਤੁ ਭਯਾ ਪ੍ਰਿਥਮੇ ਜਗ ਭੀਤਰ ਹੋਤ ਭਈ ਪੁਨ ਪਾਛੇ ਤੇ ਮਾਈ[1] ॥
ਦੇਖਹੁ ਕੌਤਕੁ ਕੌਨੁ ਭਯਾ ਅਬ ਲਾਗ ਫਿਰੇ ਗੁਰੁ ਚੇਲੇ ਕੀ ਪਾਈ ॥
ਨੀਰੁ ਤਿਆਗਿ ਚਲੀ ਮਛੁਲੀ ਪੁਨ ਜਾਇ ਚਰੀ ਸੁਖੁਜੂਰਿ ਵਿਆਈ ॥
818.ਅ / ਪੇਡ ਬਿਨਾ ਤਰੁ[2] ਹੋਤ ਭਯਾ ਤਿਸੁ ਪੇਡਿ ਲਗੇ ਫਲ ਫੂਲ ਸੁਹਾਈ ॥ ੧ ॥
ਮਾਖੀ ਕੈ ਦੂਧ[3] ਅਘਾਵਤਿ ਗਾਇ ਸੁ ਛੇਲੀ ਕੇ ਹੇਠਿ ਲਿਆਵਤਿ ਹਾਥੀ ॥
ਨੀਰੁ ਤਿਆਗਿ ਕੈ ਮੀਨੁ ਸੁਖੀ ਅਤ ਸੀਤਲੁ ਹੋਇ ਤਿਸੇ ਤਿਸ[4] ਲਾਥੀ ॥
ਕੂਕਰ ਕੈ ਮੁਖਿ ਮਾਖਨ ਦੇਖਤ ਬਾਮਨੁ ਖਾਇ ਮੁਏ ਸੁਖ ਸਾਥੀ ॥
ਮਾਰ ਕਰੀ ਗੁਰ ਫਾਧ ਲਈ ਤੁਰ ਛੂਟ ਗਈ ਸੁ ਮੁਈ ਫੁਰ ਫਾਥੀ ॥ ੨ ॥
ਸਿੰਘੁ ਅਜਾ[5] ਵਸਿ ਹੋਇ ਗਯਾ ਪੁਨ ਮੂਖਕ[6] ਮਾਰ ਬਿਲਾਈ ਗਵਾਈ ॥
ਕੀਟ ਪਚਾਇ ਲਈ ਫੁਨ ਹਸਤੀ ਪੁਨ ਬੈਲੁ ਗਯਾ ਘਰ ਗੋਨਿ[7] ਸਿਧਾਈ ॥
ਸਾਪ ਤੇ ਮੋਰੁ ਫਿਰੇ ਡਰਤਾ ਪੁਨ ਦਾਦਰ[8] ਨੇ ਚੁਨਿ ਸਾਪਨ ਖਾਈ ॥
ਸੋਗੁ ਗਯਾ ਸੁ ਮੁਏ ਘਰ ਕੇ ਸਭ ਹੋਇ ਸੁਖੀ ਸੁਭ ਮੰਗਲ ਗਾਈ ॥ ੩ ॥
ਮਾਤ ਕੋ ਤਾਤੁ ਕਰੇ[9] ਘਰ ਭੀਤਰ ਧੀਯ ਧਰੇ ਨ ਡਰੇ ਜਗ ਤੇ ॥
ਮਾਮ ਕੌ ਮਾਰ ਗਵਾਇ ਕੈ ਮਾਸੀ ਕੌ ਭੈਣ ਘਰੇ ਕਰ ਹੈ ਭਗਤੇ ॥
ਬੀਰ[10] ਗਵਾਇ ਸਕੈ ਸੁਖੁ ਹੋਇ ਸੁ ਅੰਗ ਕੇ ਅੰਗ ਠਗੇ ਠਗਤੇ ॥
ਪਾਪ ਕਰੇ ਨ ਡਰੇ ਨਿਡਰੋ ਗਹਿ ਜੀਯ ਕੌ ਮਾਰ ਪਰੇ ਪਗ ਤੇ ॥ ੪ ॥
ਨਾਰ ਭਤਾਰੁ ਮਰੇ ਤਾ ਸੁਖੀ ਪੁਨ ਦੇਵਰ ਜੇਠਿ ਮੁਏ ਗਤਿ ਪਾਵੈ ॥
ਸਾਸੁ ਮਰੇ ਸਸੁਰਾ ਮਰਿ ਜਾਇ ਸੁ ਨਾਰ ਸਿੰਗਾਰੁ ਭਲਾ ਤਬ ਭਾਵੈ ॥
ਭ੍ਰਾਤ ਮੁਏ ਸੁਖੁ ਤਾਤ ਮੁਏ ਸੁਖੁ ਮਾਤ ਮੁਈ ਸੁਭ ਮੰਗਲ ਗਾਵੈ ॥
ਰਾਂਡ ਭਈ ਨ ਗਈ ਪਿਯਕੇ ਘਰ ਹੋਇ ਰਹੀ ਥਿਰ ਆਇ ਨ ਜਾਵੈ ॥ ੫ ॥ ੫੪੧ ॥
ਵਿਪ੍ਰਜੇ[11] ਕਾ ਅੰਗੁ ਸਪੂਰਣੁ ॥ ੩੧ ॥

1. ਮਾਤਾ 2. ਬ੍ਰਿਛ 3. ਮੱਖੀ ਦਾ ਦੁੱਧ 4. ਤ੍ਰਿਸ਼ਨਾ 5.ਬੱਕਰੀ 6. ਚੂਹਾ 7. ਗੰਵ 8. ਡੱਡੂ 9. ਵਿਆਹਵੇ 10. ਭਰਾ 11. ਵਿਪ੍ਰੀਤ ਹੋਣਾ

**ਅਪਨੇ ਭਾਵ ਕੋ ਅੰਗੁ ॥**

**ਮਨਹਰ ਛੰਦ ॥**

ਮਨ ਕੌ ਸੁਭਾਵ ਜੈਸੋ ਤੈਸੋ ਆਗੈ ਦੇਖੀਐ ॥
ਆਪ ਮਨੁ ਸਾਧੁ ਹੋਇ ਸਭਹੀ ਕੌ ਸਾਧ ਜਾਨੈ ਆਪ ਮਨ ਚੋਰੁ ਹੋਇ ਸਭ ਚੋਰ ਪੇਖੀਐ ॥
819.ੳ ਆਪ ਮਨ ਵੈਰੁ ਫੁਰੇ ਆਗੈ ਦੇਖੇ ਵੈਰੀ ਲੋਗ ਆਪ ਝੂਠੋ ਭੇਖੁ ਧਰੇ / ਸਭ ਭੇਖੁ ਭੇਖੀਐ ॥
ਆਪ ਮਨ ਸਾਂਤਿ ਸੁਖੁ ਸਭਹੂਮੈ ਸੁਖੁ ਭਾਸੈ ਜੈਸੇ ਮੁਖੁ ਕਰੇ ਤੈਸੋ ਸੀਸੇ ਮੈ ਪ੍ਰੇਖੀਐ[1] ॥
ਜਨੁ ਕਹੈ ਦਰਬਾਰੀ ਬਾਤ ਭਾਵ ਕੀ ਬਿਚਾਰੀ ਜੈਸੋ ਮਨ ਭਾਉ ਹੋਇ ਤੈਸੋ ਆਗੈ ਦੇਖੀਐ ॥ ੧ ॥
ਜੈਸੇ ਸੀਸ ਮੰਦਰ ਮੈ ਸੁਆਨ[2] ਭੂਸ ਮਰੇ ਹੈ ॥
ਆਪਿ ਛਾਇ ਦੇਖ ਮਹਾਂਦੁਖ ਪਾਵੈ ਸਠ ਆਗੈ
ਜਾਨੈ ਹੋਰੁ ਕੋਈ ਦੇ ਕਸੀਸ[3] ਲਰੈ ਹੈ ॥
ਫਟਕ ਕੇ ਤੀਰ ਦੰਤੀ ਜਾਇ ਦੰਤ ਤੋਰੇ ਬਹੁ, ਰੋਹਿ ਸੌ ਚਲਾਵੈ ਮੁਖੁ ਹਾਥੀ ਜਾਨ ਫਰੈ ਹੈ ॥
ਕੇਹਰ[4] ਜਨੌ ਕੂਪ[5] ਪਰੈ ਆਮ ਛਾਵ ਦੇਖਿ ਕਰਿ ਜਾਨੈ ਕੋਊ ਹੋਰੁ ਸੇਰੁ ਕੂਪ ਕੂਦ ਪਰੈ ਹੈ ॥
ਜਨੁ ਕਹੈ ਦਰਬਾਰੀ ਬਾਤ ਭਾਵ ਕੀ ਬੀਚਾਰੀ ਭਾਈ ਜੈਸੇ ਕਾਚ ਮੰਦਰ ਮੈ ਸੁਆਨ ਭੂਸ ਮਰੈ ਹੈ ॥ ੨ ॥
ਆਪ ਜੋਊ ਦੁਖੀ ਹੋਇ ਜਾਨੈ ਸਭ ਦੁਖੀ ਲੋਗ ਆਪ ਜੋਊ ਸੁਖੀ ਹੋਇ ਜਾਨੈ ਸੁਖੀ ਲੋਗੁ ਹੈ ॥
ਆਪ ਧਨਵਾਨ ਜੋਊ ਜਾਨੈ ਧਨੁ ਹੋਗੁ ਇਸੇ ਆਪ ਜੋ ਕੰਗਾਲੁ ਰੋਗੀ ਜਾਨੈ ਸਾਰੇ ਰੋਗੁ ਹੈ ॥
ਆਪ ਜੋ ਭਵਾਲੀ ਲੇਵੈ ਦੇਖ ਸਭ ਭਵੈ ਜਗੁ ਆਪ ਜੋ ਅਰੋਗੁ ਟਿਕੈ ਜਗਤੁ ਅਰੋਗੁ ਹੈ ॥
ਜਨੁ ਕਹੈ ਦਰਬਾਰੀ ਮਨ ਭਾਵ ਕੀ ਨਿਹਾਰੀ ਬਾਤ ਆਪ ਕਰੇ ਭੋਗ ਜਾਨੈ ਸਭੋ ਲੋਗੁ ਭੋਗੁ ਹੈ ॥ ੩ ॥
ਆਪਨਾ ਹੀ ਭਾਵ ਆਗੈ ਆਨ ਖੜਾ ਹੋਇ ਹੈ ॥
ਨੀਚ ਮਤ ਹੋਇ ਘਟਿ ਜਾਨੈ ਨੀਚੁ ਸਭੁ ਕੋਈ ਉਚਮਤ[6] ਉਪਜੇ ਤਾ ਊਚਾ ਸਭ ਕੋਇ ਹੈ ॥
ਬੁਧ ਜੌ ਮਲੀਨ ਤੌ ਮਲੀਨਤਾ ਹੀ ਦੇਖੇ ਸਭ ਉਜਲ ਸੀ ਮਤਿ ਭਰੀ ਕਰੈ ਉਜਲਾਈ ਹੋਇ ਹੈ ॥
ਜੇਹਾ ਮਨੁ ਤੇਹਾ ਜਾਨੈ ਔਰ ਨ ਪਛਾਨੈ ਬਾਤ ਦੇਖੀਓ ਬਿਚਾਰ ਭਾਈ ਮਤ ਭਰੀ ਧੋਇ ਹੈ ॥
ਜਨੁ ਕਹੈ ਦਰਬਾਰੀ ਮਨ ਭਾਵ ਕੀ ਬਿਚਾਰੀ ਬਾਤ ਆਪਨਾ ਹੀ ਭਾਵ ਆਗੇ ਆਇ ਖੜਾ ਹੋਇ ਹੈ ॥ ੪ ॥

**ਕਬਿਤੁ ॥**

819.ਅ ਏਸ ਹੀ ਕੌ ਭਾਵ ਆਨ ਮਨ ਮੈ / ਗਿਲਾਨਿ ਧਰੇ ਏਸ ਹੀ ਕੋ ਭਾਵ ਸੰਕ[7] ਤਿਆਗਿ ਕੈ ਨਿਸੰਕ ਕੌ ॥
ਏਸ ਹੀ ਕੌ ਭਾਵ ਭ੍ਰਮ ਭੂਤ ਹੋਇ ਆਇ ਲਾਗੇ ਏਸ ਹੀ ਕੋ ਭਾਵ ਕਦੇ ਸਾਹੁ ਕਦੇ ਰੰਕ[8] ਕੌ ॥
ਏਸ ਹੀ ਕੇ ਭਾਵ ਸਦਾ ਡੋਲਬੋ ਕਰਤ ਥਿਰੁ ਏਸ ਹੀ ਕੋ ਭਾਵ ਕਦੇ ਸੂਧਾ ਕਦੇ ਬੰਕ[9] ਕੋ ॥
ਜਨੁ ਕਹੈ ਦਰਬਾਰੀ ਸਭ ਭਾਵ ਕੀ ਬੀਚਾਰੀ ਬਾਤ ਕਬਹੂੰ ਕਲੰਕ ਮਾਨ ਕਬੇ ਅਕਲੰਕ ਕੌ ॥ ੫ ॥
ਅਪਨੇ ਹੀ ਭਾਵ ਕਰਿ ਲਾਗਤਿ ਹੈ ਸੇਵੁ ਨਰੁ ਆਪਨੇ ਹੀ ਭਾਵ ਕਰ ਆਲਸੁ ਕਰਤ ਹੈ ॥
ਆਪਨੇ ਹੀ ਭਾਵ ਦੇਵ ਦੇਵਲ ਮਨਾਵੈ ਜਾਇ ਆਪਨੇ ਹੀ ਭਾਵ ਦੇਵ ਨਿੰਦਜਾ ਧਰਤ ਹੈ ॥
ਆਪਨੇ ਹੀ ਭਾਵ ਬਹੁ ਭੂਤ ਕੌ ਮਨਾਵੈ ਪੂਜ ਆਪਨੇ ਹੀ ਭਾਵ ਬਾਤ ਭੂਤ ਕੀ ਲਰਤ ਹੈ ॥
ਕਹੈ ਦਰਬਾਰੀ ਜਨੁ ਜੈਸਾ ਭਾਵ ਤੈਸਾ ਮਨੁ ਭਾਵ ਹੀ ਪੁਕਾਰ ਕਰੈ ਭਾਵ ਹੀ ਜਰਤ ਹੈ ॥ ੬ ॥

**ਸਵੈਯਾ ॥**

ਆਪਨੇ ਭਾਵ ਤੇ ਤਿਆਗਿ ਜਹਾਨੁ ਬਹੇ ਬਨ ਹੋਇ ਅਤੀਤੁ ਉਦਾਸੀ ॥
ਆਪਨੇ ਭਾਵ ਤੇ ਹੋਇ ਕੁਟੀਚਰੁ[10] ਆਪਨੇ ਭਾਵ ਤੇ ਹੀ ਸੰਨਿਆਸੀ ॥

1. ਸ਼ੀਸ਼ੇ ਵਿੱਚ ਦੇਖੀਏ 2. ਕੁੱਤਾ 3. ਕਸੀਸ ਵਟ ਕੇ, ਦ੍ਰਿੜ ਹੋ ਕੇ 4. ਸ਼ੇਰ 5. ਖੂਹ ਵਿੱਚ 6. ਚੰਗੀ ਮੱਤ 7. ਸ਼ੰਕਾ 8. ਫ਼ਕੀਰ, ਅਮੀਰ (ਸਾਹੁ) 9. ਵਿੰਗਾ 10. ਛਲੀਆ ਕਪਟੀ

ਆਪਨੇ ਭਾਵ ਕਰੇ ਤਪਸਾ ਜਲ ਆਗ ਬਿਖੇ ਤਜ ਆਸ ਬਿਲਾਸੀ ॥
ਆਪਨ ਭਾਵ ਭਰੇ ਬਿਖ ਭਾਰੁ ਸੁ ਆਪਨ ਭਾਵ ਤੇ ਸਚ ਅਭਯਾਸੀ ॥ ੭ ॥
ਆਪਨ ਭਾਵ ਲਗੇ ਭਗਤੀ ਮਨੁ ਆਪਨ ਭਾਵ ਤੇ ਜੋਗੁ ਕਮਾਵੈ ॥
ਆਪਨ ਭਾਵ ਭਵੈ ਬਹੁ ਤੀਰਥ ਆਪਨ ਭਾਵ ਤੇ ਬ੍ਰਤ ਰਖਾਵੈ ॥
ਆਪਨ ਭਾਵ ਪਢੈ ਖਟਸਾਸਤ ਆਪਨ ਭਾਵ ਤੇ ਮੋਨ[1] ਮਨਾਵੈ ॥
ਜੈਸ ਕੁ ਭਾਵ ਦਯੋ ਪਰਮੇਸੁਰ ਤੈਸੋ ਹੀ ਭਾਵ ਸੁਭਾਵ ਦਿਖਾਵੈ ॥ 8 ॥
ਆਪਨ ਭਾਵ ਤੇ ਸੇਵ ਕਰੇ ਨਰੁ ਸੇਵਕੁ ਹੋਇ ਰਹੇ ਨਿਰਬਾਨੀ ॥
ਆਪਨ ਭਾਵ ਤੇ ਠਾਕਰ ਜਾਨਤਿ ਆਖਿ ਤਰੇ ਜਿਨ ਲਯਾਵਤਿ ਪ੍ਰਾਨੀ ॥
ਆਪਨ ਭਾਵ ਤੇ ਰਾਹ ਚਲੇ ਸੁਨਿ ਆਪਨ ਭਾਵ ਤੇ ਆਂਨ ਨ ਮਾਨੀ ॥
820.ੳ ਆਪਨ ਭਾਵ ਬਹੇ ਹੁਇ ਮੂਰਖੁ ਆਪਨ ਭਾ / ਵ ਕਥੇ ਗੁਨ ਗਯਾਨੀ ॥ ੯ ॥
ਆਪਨੇ ਭਾਵ ਤੇ ਜਨ ਨਿਰਾਗੁਨੁ ਕੀਟ ਕਰੀ[2] ਲੌ ਬ੍ਰਹਮੁ ਪਛਾਨੈ ॥
ਆਪਨ ਭਾਵ ਤੇ ਜਾਨ ਸੁਰਗੁਨੁ ਚਾਰ ਭੁਜਾ ਕਰਤਾ ਕਰਿ ਮਾਨੈ ॥
ਆਪਨ ਭਾਵ ਤੇ ਜਾਗ ਜਪੇ ਜਸੁ ਗੋਬਿੰਦੁ ਕੇ ਗੁਨ ਆਖਿ ਵਖਾਨੈ ॥
ਕਾਰਜ ਕਾਹਨ ਜਯੋਂ ਗਤਿ ਭਾਵ ਕੀ ਜੋ ਘਟ ਭਾਵ ਬਨੈ ਤਿਵ ਬਾਨੈ ॥ ੧੦ ॥
ਆਪਨ ਭਾਵ ਤੇ ਨੇਹੁ ਕਰੇ ਅਰੁ ਆਪਨ ਭਾਵ ਤੇ ਤੋਰ ਪ੍ਰੀਤਾ ॥
ਆਪਨ ਭਾਵ ਤੇ ਨੀਤ ਚਲਾਵਤਿ ਆਪਨੇ ਭਾਵ ਤੇ ਹੋਇ ਅਨੀਤਾ ॥
ਆਪਨ ਭਾਵ ਵੈਰਾਗੁ ਧਰੇ ਨਰੁ ਗ੍ਰਿਸਤੁ ਤਿਯਾਗ ਕੈ ਹੋਇ ਅਤੀਤਾ ॥
ਆਪਨ ਭਾਵ ਤੇ ਭਾਜਤ ਕਾਇਰ ਆਪਨ ਭਾਵ ਮਹਾਂ ਜੁਧੁ ਜੀਤਾ ॥ ੧੧ ॥
ਆਪਨ ਭਾਵ ਤੇ ਭੂਲ ਸਰੂਪ ਤੇ ਜਾਨਤ ਯਾ ਮੁਹਿ ਦੇਹਿ ਗੁਮਾਨੀ ॥
ਆਪਨ ਭਾਵ ਤੇ ਹੋਇ ਸੁਚੇਤੁ ਲਖੇ ਨਿਤ ਰੂਪ ਸੁ ਬ੍ਰਹਮ ਗਿਯਾਨੀ ॥
ਆਪਨ ਭਾਵ ਚਲੇ ਸੁਧ ਮਾਰਗ ਆਪਨੇ ਭਾਵ ਤੇ ਖਾਵਤਿ ਭਾਨੀ[3] ॥
ਜੈਸੋ ਕੁ ਭਾਵ ਦਯੋ ਘਟਿ ਗੋਬਿੰਦ ਤੈਸੀ ਕਰਤੂਤਿ ਕਮਾਵਤਿ ਪ੍ਰਾਨੀ ॥ ੧੨ ॥ ੫੫੩ ॥
ਆਪਨੇ ਭਾਵ ਕੋ ਅੰਗੁ ਸਪੂਰਣੁ ॥ ੩੨ ॥

**ਸਰੂਪ ਬਿਸਰ ਜਨ ਕੋ ਅੰਗੁ ॥**

**ਸਵੈਯਾ ॥**

ਚੇਤਨਤਾ ਘਟਿ ਭੂਲ ਗਈ ਸਠਯਾ[4] ਘਟਿ ਕੌ ਯਹ ਆਪੁ ਪਛਾਨੈ ॥
ਪੰਖੀ ਵਿਖੇ ਹੋਇ ਪੰਖੀ ਪਛਾਨਤਿ ਹੋਇ ਪਸੂਬਪੁ ਸੋ ਪਸੁ ਮਾਨੈ ॥
ਮਾਨੁਖ ਮਾਹਿ ਕਹੈ ਮੁਹਿ ਮਾਨਖੁ ਭੂਤ ਵਿਖੇ ਹੋਇ ਭੂਤੁ ਹੀ ਜਾਨੈ ॥
ਆਪ ਤੇ ਭੂਤ ਭਯਾ ਲਖ ਰੂਪ ਜਹਾ ਘਟਿ ਜਾਇ ਸੁ ਬੋਲੀ ਬਖਾਨੈ[5] ॥ ੧ ॥
ਜਯੋਂ ਜਲ ਜਾਇ ਮਿਠਈ ਮਿਲੀ ਪੁਨ ਤਾ ਜਲੁ ਨਾਉ[6] ਨ ਲੇਵਤ ਕੋਈ ॥
ਜੌ ਜਲ ਸੌ ਰਲੀ ਤੀਖਨਤਾ ਪੁਨ ਔਖਧੁ ਤਾਸੁ ਕੌ ਨਾਉ ਪਜੌਈ ॥
ਨੀਰ ਤੇ ਖੀਰ ਭਏ ਜਬ ਏਕਠਿ ਤੌ ਪੁਨ ਛਾਛ ਲਸੀ ਤਿਸੁ ਹੋਈ ॥
820.ਅ ਜੈਸੀ ਉਪਾਧ ਰਲੀ ਸੋਈ ਨਾਉਂ ਸੁ ਨੀਰੰ ਨਾ ਨਾਮੁ ਲਏ ਤਿਸੁ ਕੋ / ਈ ॥ ੨ ॥
ਕੰਚਨ ਢਾਲ ਘੜੇ ਜਬ ਭੂਖਨ ਕੰਚਨੁ ਨਾਮ ਨ ਕੋਇ ਬਖਾਨੈ ॥
ਮਾਟੀ ਕੇ ਭਾਂਜਨ ਹੈ ਸਬ ਹੀ ਜਯੋਂ ਆਪੋ ਹੀ ਆਪਨ ਨਾਮੁ ਪਛਾਨੈ ॥

---

1. ਚੁੱਪ ਰਹਿਣਾ 2. ਕੀੜੀ (ਕੀਟ) ਅਤੇ ਹਾਥੀ (ਕਰੀ) 3. ਚੁਗਲੀ 4. ਸੱਠ ਸਾਲ ਦਾ ਹੋਇਆ 5. ਬੋਲ ਕੇ 6. ਫਿਰ ਪਾਣੀ ਨਹੀਂ ਕਹਿੰਦੇ

ਆਦਿ ਤੇ ਭੂਲ ਗਏ ਸਬ ਲੋਗਨਿ ਅੰਤ ਕੀ ਬਾਤ ਭਿ ਕੋਊਨ ਜਾਨੈ ॥
ਮੱਧ ਭਈ ਸੁ ਲਈ ਸਭਨੋ ਗਹਿ ਆਤਮ ਭੂਲ ਅਨਾਤਮੁ[1] ਮਾਨੈ ॥ ੩ ॥
ਜਯੋਂ ਰਜਨੀ[2] ਰਜ[3] ਦੇਖਿ ਕਹੈ ਨਰੁ ਹੈ ਯਹਿ ਨਾਗ ਮਹਾਂ ਡਰਪੈ ॥
ਜਯੋਂ ਤਰ ਕੀ ਜਰ[4] ਦੇਖਿ ਡਰੇ ਨਰੁ ਔਰੁ ਦਰਾਰ ਪਿਖੀ[5] ਧਰ ਪੈ ॥
ਜਯੋਂ ਅਭਰਕ[6] ਕੌ ਹਾਥੁ ਪਸਾਰਤ ਜਾਨਤਿ ਰੂਪਾ[7] ਹੈ ਦਰ ਪੈ ॥
ਤਯੋਂ ਯਹਿ ਭੂਲ ਗਯਾ ਨਿਜ ਰੂਪਹੁ ਲਾਲਚ ਪੈ ਅਪਨਾ ਸੁਖੁ ਅਰਪੈ ॥ ੪ ॥
ਕੌਨ ਸੰਜੋਗ ਤੇ ਭੂਲ ਗਯੋ ਯਹਿ ਚੇਤਨਤਾ ਜੜ ਜੇਹੀ ਭਈ ਹੈ ॥
ਖਾਵਤਿ ਪੀਵਤਿ ਬੋਲਤਿ ਚਾਲਤਿ ਆਦਿ ਕੀ ਬਾਤਿ ਸੁ ਭੂਲ ਗਈ ਹੈ ॥
ਦੇਹਿ ਮੁਈ ਕਹੈ ਮੈਂ ਮਰ ਜਾਉਗਾ ਕੌਨ ਸੀ ਹਾਨ ਤੇ ਮੱਤ ਲਈ ਹੈ ॥
ਏਉ ਨ ਜਾਨਤਿ ਹਉ ਨ ਮਰੌ ਅਬਹੌ ਅਬਨਾਸੁ[8] ਮੋ ਨਾਹ ਖਈ ਹੈ ॥ ੫ ॥

**ਇੰਦਵ ਛੰਦ ॥**

ਆਪ ਤੇ ਆਪ ਭੁਲਯੋ ਕਿ ਭੁਲਯੋ ॥ ਸੀ ਅਬਿਗੱਤੁ ਅਗੋਚਰੁ ਆਪਹਿ ਦੇਹਿ ਅਰੁ ਇੰਦ੍ਰੀ ਸੰਗ ਬੰਧਾਯੋ ॥
ਆਪ ਤੇ ਭੂਲ ਉਪਾਧ ਗਹੀ ਜਬ ਸੁਖ ਭਯੋ ਕਬ ਦੂਖ ਸਮਾਯੋ ॥
ਏਹੁ ਅਚੰਭੁ ਲਗਾ ਮਨ ਭੀਤਰ ਹੈ ਕੁਛੁ ਹੋਰੁ ਤੇ ਹੋਰੁ ਦਿਖਾਯੋ ॥ ੬ ॥

**ਸਵੈਯਾ ॥**

ਆਪ ਤੇ ਆਪਹਿ ਭੂਲ ਗਯੋ ਘਟ ਅੰਤਰ ਚਾਹਿ ਲਗੀ ਅਤ ਪਿਆਰੀ ॥
ਭੀਤ ਉਸਾਰ ਕੈ ਛੱਤਿ ਭਈ ਜਿਵ ਆਪ ਤੇ ਆਪ ਭਈ ਸੁ ਗੁਬਾਰੀ[9] ॥
ਇੰਦ੍ਰੀਆ ਸੰਗ ਲਾਗ ਭੁਲਾ ਯਹਿ ਖਾਇ ਕਪਾਹਿ ਦਹੀ ਭੁਲਵਾਰੀ[10] ॥
ਲਾਲਚ ਲਾਗ ਕੇ ਭੂਲ ਗਯੋ ਅਬ ਬ੍ਰਹਮ ਤੇ ਜੀਉ ਭਯੋ ਦਰਬਾਰੀ ॥ ੭ ॥
ਜਯੋਂ ਦਸ ਮਾਨਸ ਨੀਰੁ ਨਦੀ ਲਘੁ ਆਪ ਬਿਚਾਰ ਸਮਾਰਨ ਲਾਗੇ ॥
821.ੳ ਆਪ ਗ / ਨੇ ਨਹਿ ਔਰੁ ਗਨੇ ਨਵ ਰੋਵਤਿ ਪੀਟ ਉਤਾਰਤਿ ਪਾਗੇ[11] ॥
ਔਰੁ ਗਨੇ ਫੁਨ ਔਰੁ ਗਨੇ[12] ਨਹਿ ਆਪ ਗਨੇ ਸਬ ਢੂਢਨ ਭਾਗੇ ॥
ਏਕੁ ਬਡੀ ਬੁਧਿ ਆਇ ਗਯੋ ਢਿਗਿ ਤਾਹਿ ਜਨਾਇ ਦਯੋ ਤਬ ਜਾਗੇ ॥ ੮ ॥
ਤਯੋਂ ਯਹਿ ਭੂਲ ਗਯੋ ਨਿਜ ਰੂਪਹੁ ਆਪੁ ਗਨੈ ਨਹਿ ਔਰੁ ਗਿਨਾਵੈ ॥
ਦੇਹਿ ਗਨੇ ਪੁਨ ਪ੍ਰਾਨ ਗਨੇ ਇੰਦ੍ਰੀ ਗਨਤੀ ਕਰ ਜੀਉ ਬਤਾਵੈ ॥
ਆਪ ਤੇ ਭੂਲ ਗਯਾ ਨ ਗਿਨੇ ਨਿਜ ਨੀਰ ਡੁਬਾ ਅਗਿਆਨੁ ਡੁਬਾਵੈ ॥
ਆਇ ਮਿਲੈ ਗੁਰਦੇਵ ਦੈਯਾਨਿਧਿ ਆਪੁ ਦਿਖਾਇ ਦਵੈਤਿ ਗਵਾਵੈ ॥ ੯ ॥

**ਮਨਹਰੁ ਛੰਦ ॥**

ਭੂਲ ਗਯੋ ਭ੍ਰਮ ਲਾਗ ਅਪਨੇ ਸਰੂਪ ਤੇ ॥
ਇੰਦ੍ਰੀ ਅਨ ਗੇਹੁ ਦੇਹੁ ਤਾ ਮਹਿ ਬਿਖੈ ਭੋਗ ਲਾਗ ਸੁਧ ਬੁਧ ਰਹੀ ਜਿਨ ਪਰਯੋ ਅੰਧੁ ਕੂਪ[13] ਤੇ ॥
ਜੈਸੇ ਉਲੂ ਸੂਰਜੁ ਕਦਾਂਚ ਹੀ ਨ ਦਿਸਿ ਆਵੈ ਜਾਨ ਹੀ ਨ ਸਾਕੈ ਲਾਗੀ ਜੇਠ ਹਾੜਿ ਧੂਪ ਤੇ ॥
ਜੈਸੇ ਜਰਾ[14] ਰੋਗ ਲਾਗ ਕ੍ਰਿਸ ਸਾ ਸਰੀਰੁ ਭਯਾ ਦੀਸਤ ਨ ਵੈਸੋ ਬਦਰੂਪ ਭਯੋ ਰੂਪ ਤੇ ॥
ਜਨੁ ਕਹੈ ਦਰਬਾਰੀ ਬਾਤ ਆਪਨੀ ਬਿਸਾਰੀ ਏਸੈਂ ਭ੍ਰਮ ਲਾਗ ਭੂਲ ਗਯੋ ਅਪਨੇ ਸਰੂਪ ਤੇ ॥ ੧੦ ॥

---

1. ਆਤਮਾ ਰਹਿਤ, ਜੜ 2. ਰਾਤ 3. ਰੱਸੀ 4. ਬਿਰਖ ਦੀ ਜੜ 5. ਦਰਾੜ ਪੈ ਗਈ 6. ਅਬਰਕ ਜੋ ਚਾਂਦੀ ਵਾਂਗ ਦਿਸਦਾ ਹੈ 7. ਚਾਂਦੀ 8. ਨਾ ਨਾਸ਼ ਹੋਣ ਵਾਲੀ 9. ਗੁਬਾਰ, ਹਉਮੈ 10. ਦਹੀਂ ਨੂੰ ਭੁੱਲ ਕੇ 11. ਪੱਗ ਲਾਹ ਕੇ 12. ਫਿਰ ਹੋਰ ਗਿਣੇ 13. ਅੰਨ੍ਹੇ ਖੂਹ ਵਿੱਚ 14. ਬੁਢੇਪਾ

**ਸਵੈਯਾ ॥**

ਜਸੋਂ ਕਪ[1] ਮੂਠ ਅਨਾਜ ਗਹੀ ਕਰ ਛੋਡਤਿ ਨਾਹਨ ਆਪੁ ਬੰਧਾਵੈ ॥
ਜਸੋਂ ਨਲਕੀ ਸੁਕੁ[2] ਫਾਸ ਪਯੋਂ ਨਹ ਛੋਡਿ ਸਕੈ ਭ੍ਰਮ ਕੈ ਭ੍ਰਮਾਵੈ ॥
ਜਸੋਂ ਬਕ[3] ਚੁੰਚ ਖੁਭੀ ਨਲੀਏ ਰਹਿ ਨ ਨਿਕਸੇ ਬਹੁਤਾ ਦੁਖ ਪਾਵੈ ॥
ਤਸੋਂ ਸੁਖ ਫਾਸ ਪਰਯੋਂ ਦੁਖ ਪਾਵਤਿ ਆਪ ਤੇ ਭੂਲ ਖਤਾ ਬਹੁ ਖਾਵੈ ॥ ੧੧ ॥
ਜਸੋਂ ਕਰ ਭੌਰੁ ਭਯੋਂ ਵਸ ਬਾਸਨ[4] ਫੂਲੁ ਤਿਆਗ ਨ ਸਗਤਿ ਗਈ ਹੈ ॥
ਨਾਦ ਕੁਰੰਕ[5] ਬੰਧਾਵਤਿ ਕਾਨ ਨ ਹੋਇ ਅਸੁੱਧ ਸੁ ਸੁਧ ਗਈ ਹੈ ॥
ਜਸੋਂ ਹਸਤੀ ਗਡਹੇ ਪਚਤਾ[6] ਭੂਲਿ ਕਾਗਦਿ ਕੀ ਹਸਤੀ ਜੁ ਭਈ ਹੈ ॥
821.ਅ ਤਸੋਂ ਇੰਦ੍ਰੀ ਲਗ ਗੈਲ / ਭੁਲਾਇਹੁ ਨੀਚ ਕੇ ਸੰਗ ਤੇ ਬੁਧ ਲਈ ਹੈ ॥ ੧੨ ॥
ਜਸੋਂ ਮਛੁਲੀ ਰਸਨਾ ਰਸ ਕੈ ਲਗ ਜਾਨ ਕੈ ਮਾਸੁ ਕੁੰਡੀ ਫਸਈ ਹੈ ॥
ਦੀਪਕੁ ਦੇਖ ਪਤੰਗੁ ਪਚੇ ਜਿਵ ਆਗ ਪਛਾਨਤ ਨ ਨਸਈ ਹੈ ॥
ਜਸੋਂ ਮਖੀਆ ਗੁੜ ਸਾਦ ਲੁਭਾਇ ਕੈ ਸੋ ਗੁੜ ਮਹਿ ਪੜੀ ਗ੍ਰਿਸਈ ਹੈ ॥
ਤਸੋਂ ਯਹ ਭੂਲ ਪਰਯੋਂ ਰਸ ਕੈ ਰਸ ਆਪ ਤੇ ਭੂਲ ਬਿਖੈ ਬਸਈ ਹੈ ॥ ੧੩ ॥
ਆਪੁ ਪਛਾਨ ਨ ਜਾਨਤੁ ਮੂਰਖੁ ਆਪ ਤੇ ਭੂਲ ਕੈ ਦੂਖੁ ਸਹਯੋਂ ਹੈ ॥
ਕੰਬਲੁ ਜਾਨ ਧਸਯੋਂ ਸਲਤਾ[7] ਮਧ ਰੀਛ[8] ਗਹੀ ਭੁਜ ਜਾਤ ਬਹਯੋਂ ਹੈ ॥
ਜਸੋਂ ਕਵਡੀ[9] ਬਦਲੇ ਦੇ ਜਵਾਹਰਿ ਜਾਨਤ ਮੈਂ ਧਨੁ ਬਹੁਤੁ ਲਹਯੋਂ ਹੈ ॥
ਤਸੋਂ ਨਿਜ ਰੂਪ ਤੇ ਭੂਲ ਬਿਗੂਚਤ ਆਪਨੇ ਹੀ ਸਿਰਿ ਦੂਖ ਸਹਯੋਂ ਹੈ ॥ ੧੪ ॥
ਜਸੋਂ ਮਦ[10] ਪਾਨ ਕਰੇ ਨਰੁ ਭੂਲਤਿ ਬੋਲਤਿ ਹੋਰੁ ਕੀ ਹੋਰੁ ਬਖਾਨੈ ॥
ਜਸੋਂ ਸਵਦਾਉ ਭਯੋਂ ਕਿਸੇ ਮਾਨਸ ਆਪਨੌਂ ਔਰੁ ਪਰਾਇਓਂ ਨ ਜਾਨੈ ॥
ਜਸੋਂ ਸੁਪਨੈ ਭਖ ਲਾਉ ਭਯੋਂ ਨਰ ਤੇ ਪਸੁ ਪੰਚ ਭਯੋਂ ਮਨੁ ਮਾਨੈ ॥
ਭਸੋਂ ਯਹਿ ਆਪ ਤੇ ਭੂਲ ਗਯੋਂ ਮਿਲਿ ਔਰਨ ਕੈ ਸੰਗ ਔਰੁ ਪਛਾਨੈ ॥ ੧੫ ॥
ਜਸੋਂ ਕੋਊ ਕੂਪ ਪੈ ਕੂਕਤ[11] ਜਾਇ ਕੈ ਆਗੇ ਤੇ ਕੂਪ ਕੀ ਕੂਕ ਸੁਨਾਵੈ ॥
ਜਸੋਂ ਜਲ ਵਾਉ ਉਡਾਵਤਿ ਨੀਰਹਿ ਜਾਨਤਿ ਹੈ ਰਵਿ ਕੰਪ ਹਲਾਵੈ ॥
ਤਸੋਂ ਯਹ ਜਾਨਤਿ ਭੂਲ ਪਰੀ ਅਤ ਪਾਪਰੁ[12] ਪੁੰਨ ਸੁ ਆਪੁ ਲਗਾਵੈ ॥
ਦੇਖਹੁ ਕੌਨ ਕੁਪੇਚ[13] ਪਰਯੋਂ ਇਸੁ ਆਪ ਤੇ ਭੂਲ ਕੇ ਆਪੁ ਗਵਾਵੈ ॥ ੧੬ ॥

**ਕਬਿਤੁ**

ਜੈਸੇ ਦਿਜ ਉਤਮ ਹੁਇ ਛੋਡਿ ਖਟ ਕਰਮਾ[14] ਕੌ ਸੂਦ੍ਰ ਕੀ ਕ੍ਰਿਆ ਕਰਿ ਭ੍ਰਸਟ ਮਤ ਭਯੋਂ ਹੈ ॥
ਜੈਸੇ ਕੋਊ ਭੂਪਤੁ ਸੁ ਸੁਪਨ ਭਿਖਾਰੀ[15] ਹੋਇ ਮਾਂਗਤਿ ਫਿਰੱਤ ਭੀਖ ਦਾਰਦ੍ਰੀ ਭੈ ਗਯੋਂ ਹੈ ॥
822.ੲ ਜੈਸੇ ਨਰ ਉਤਮੁ ਸੁ ਸੋਇ ਕੈ[16] ਚੰਡਾਲੁ ਭਯੋਂ ਮਹਾਂ ਸੋਕਵੰਤ[17] ਹੋ / ਇ ਰੋਵਨ ਲਗਯੋਂ ਹੈ ॥
ਦੇਖੋ ਦਰਬਾਰੀ ਬਾਤ ਭੂਲ ਕੇ ਬਿਗਾਰੀ ਇਸੁ ਭ੍ਰਮ ਲਾਗੁ ਭੂਲੁ ਆਪ ਆਪ ਹੀ ਬੰਧਯੋਂ ਹੈ ॥ ੧੭ ॥

**ਸਵੈਯਾ ॥**

ਜਸੋਂ ਨਟ[18] ਮੰਤ੍ਰਨ ਸੋਂ ਕਰਿ ਕੇ ਕਛੁ ਔਰ ਕੀ ਔਰ ਬਨਾਇ ਦਿਖਾਵੈ ॥
ਜਸੋਂ ਰਜਨੀ[19] ਕੇ ਮਧ ਬੂਝਤਿ ਨਾਹਿਨ ਹੈ ਡਰ ਪੈਰ ਸਰੀ ਅਹਿ ਹਾਵੈ[20] ॥
ਜਸੋਂ ਰਵਿ ਜੋਤ ਨਿਖਤ੍ਰ ਨਾਹਨ ਨੈਨ ਕੀ ਜਾਤ ਨਹੀਂ ਦਿਸਟਾਵੈ ॥
ਤਸੋਂ ਯਹਿ ਭੂਲ ਗਯੋਂ ਨਿਜ ਰੂਪਹੁ ਆਪੁ ਤੇ ਆਪ ਸੁ ਆਪੁ ਭੁਲਾਵੈ ॥ ੧੮ ॥

---

1. ਬਾਂਦਰ 2. ਤੋਤਾ 3. ਬਗਲਾ 4. ਵਾਸ਼ਨਾ 5. ਮਿਰਗ, ਹਰਨ 6. ਗੜ੍ਹੇ ਅਥਵਾ ਟੋਏ ਵਿੱਚ ਡਿੱਗਦਾ 7. ਨਦੀ 8. ਰਿੱਛ 9. ਕੌਡੀ 10. ਨਸ਼ਾ, ਸ਼ਰਾਬ 11. ਉੱਚੀ ਬੋਲ ਕੇ 12. ਪਾਪ 13. ਛਲ ਕਪਟ 14. ਬਾਹਮਣਾਂ ਦੇ 6 ਕਰਮ 15. ਸੁਪਨੇ ਵਿੱਚ ਭਿਖਾਰੀ 16. ਸੌਂ ਕੇ 17. ਅਫ਼ਸੋਸ ਵਾਲਾ 18. ਬਾਜੀਗਰ 19. ਰਾਤ ਨੂੰ 20. ਸੱਪ (ਅਹਿ) ਦਾ ਡਰ

**ਕਬਿਤੁ ॥**

ਜੈਸੇ ਕਪ[1] ਗੁੰਜਨ[2] ਕੌ ਆਗ ਜਾਨ ਸਾਰੀ ਨਿਸ ਸੇਕ ਰਹਯੌ ਭ੍ਰਮ ਭੂਲ ਸੀਤ ਨ ਨਿਵਾਰਜੌ ਹੈ ।
ਜੈਸੇ ਕਾਂਕੇ[3] ਛੋਕਰੀ ਕਨਾਰ੍ਹੇ ਹੋਤ ਭੂਲ ਗਈ ਕਹੇ ਕਹੂੰ ਦੇਖੀ ਉਚੀ ਛੋਕਰੀ ਪੁਕਾਰਜੌ ਹੈ ॥
ਜੈਸੇ ਸੰਨ ਪਾਤ[4] ਬਰਰਾਇ[5] ਕਹੈ ਬਾਰ ਬਾਰ ਅਸੱਤ ਬਿਅਸੱਤ[6] ਬਾਤ ਆਪੁ ਨ ਸੰਭਾਰਜੌ ਹੈ ॥
ਦੇਖੁ ਦਰਬਾਰੀ ਬਾਤ ਭੂਲ ਕੇ ਬਿਗਾਰੀ ਏਨਿ ਆਪੁਨਾ ਬੰਧਾਇ ਆਪੁ ਆਪੁ ਨਾ ਬਿਚਾਰਜੌ ਹੈ ॥ ੧੯ ॥
ਜੈਸੇ ਕੋਊ ਬਾਲਕੁ ਬਨਾਇ ਘੋੜਾ ਕਾਠ ਕੇਰਾ ਊਪਰਿ ਆ ਰੂੜ ਆਪ ਆਪ ਹੀ ਨਚਾਵਤਾ ॥
ਜੈਸੇ ਕੋਊ ਕਾਰੀਗਰੁ ਬਾਜੀ ਕੌ ਬਨਾਇ ਕਰ ਦੇਖਿ ਵਾਂਕਾ ਰੂਪੁ ਫੇਰਿ ਆਪ ਬਿਸਮਾਵਤਾ[7] ॥
ਜੈਸੇ ਕੋਊ ਚੀਜ ਧਰ ਢੂਢਤਿ ਫਿਰਤਿ ਫਿਰਿ ਚੀਤਿ ਹੀ ਨ ਆਵੈ ਫੇਰਿ ਫੇਰਿ ਪਛੋਤਾਵਤਾ ॥
ਦੇਖੁ ਦਰਬਾਰੀ ਐਸੇ ਆਪ ਦੇਹਿ ਧਾਰੀ ਫੇਰਿ ਆਪੁ ਭੂਲ ਗਯੌ ਆਪ ਦੇਹਿ ਕਉ ਬਨਾਵਤਾ ॥ ੨੦ ॥
ਕੋਊ ਭੂਲਯੌ ਕਾਮ ਸੰਗ ਕੋਊ ਭੂਲਯੌ ਜੀਤ ਜੰਗ ਕੋਊ ਭੂਲਯੌ ਭੇਖ ਧਾਰਿ ਆਪਿ ਨਾ ਸਮਾਰਿਓ ॥
ਕੋਊ ਭੂਲਜੋ ਤਪੁ ਧਾਰਿ ਕੋਊ ਭੂਲਯੌ ਮਾਡੀ ਰਾਰ[8] ਕੋਊ ਭੂਲਜੌ ਬਰਤ ਰਾਖ ਆਪੁ ਨ ਬਿਚਾਰਿਓ ਹੈ ॥
822.ਅ ਕੋਊ ਭੂਲਜੌ ਤਟੀ ਨਾਇ ਕੋ / ਊਭੂ ਲਯੌ ਖਾਇ ਖਾਇ ਕੋਊ ਭੂਲਜੌ ਜਟਾਧਾਰਿ ਆਪੁ ਨ ਨਿਹਾਰਜੌ ਹੈ ॥
ਦੇਖੁ ਦਰਬਾਰੀ ਭੂਤੁ ਹੈ ਬਿਗਾਰੀ ਜੇਹੇ ਕਰਮ ਤੇਹਾ ਨਾਉ ਜਗ ਵਰਤਾਇਓ ਹੈ ॥ ੨੧ ॥
ਕੋਊ ਭੂਲਜੌ ਬਨੋਬਾਸ ਕੋਊ ਭੂਲਜੌ ਗ੍ਰਹਸ[9] ਫਾਸ ਕੋਊ ਭੂਲਜੌ ਪਾਠੁ ਪਢ ਆਪੁ ਨਾ ਪਛਾਨਿਯੌ ਹੈ ॥
ਕੋਊ ਭੂਲਜੌ ਨੀਚ ਹੋਇ ਕੋਊ ਭੂਲਜੌ ਉਚੁ ਹੋਇ ਮਧ ਮਾਹਿ ਕੋਊਭੂਲਜੌ ਆਪ ਜਿਨ ਜਾਨਿਓ ਹੈ ॥
ਕੋਊ ਭੂਲਜੌ ਮੋਨ ਧਾਰ ਕੋਊ ਭੂਲਜੌ ਕਰ ਪੁਕਾਰ ਕੋਊ ਭੂਲਯੌ ਕਾਸੀ ਜਾਇ ਮਕੇ ਕੋ ਸਿਧਾਨਿਓ ਹੈ ॥
ਕਹੇ ਦਰਬਾਰੀ ਮਾਯਾ ਫਾਸ ਗਲ ਡਾਰੀ ਆਪ ਹੀ ਤੇ ਭੂਲ ਆਪ ਆਪੁ ਨ ਪਛਾਨਿਓ ਹੈ ॥ ੨੨ ॥
ਦੇਹਿ ਦੁਖੀ ਦੇਹਿ ਸੁਖੀ ਦੇਹਿ ਰਜੀ ਦੇਹਿ ਭੁਖੀ ਦੇਹਿ ਖਾਵੈ ਦੇਹਿ ਪੀਵੈ ਦੇਹਿ ਲੇਤ ਦੇਤਿ ਹੈ ॥
ਦੇਹਿ ਮੋਟੀ ਦੇਹਿ ਮਾੜੀ ਦੇਹਿ ਦਬੀ ਦੇਹਿ ਸਾੜੀ ਦੇਹਿ ਕੇਰੇ ਕਾਂਮ ਸਭੇ ਦੇਹਿ ਹਾਰੇ ਜੇਤਿ ਹੈ ॥
ਦੇਹਿ ਜੰਮੇ ਦੇਹਿ ਮਰਸੀ ਦੇਹਿ ਹੀ ਕੌ ਦੇਹਿ ਪਰਸੀ ਦੇਹਿ ਸੋਵੈ ਦੇਹਿ ਜਾਗੈ ਦੇਹਿ ਆਛੌ ਖੇਤੁ ਹੈ ॥
ਦੇਹਿ ਚੰਗੀ ਦੇਹਿ ਮੰਦੀ ਸਭ ਬਾਤਾ ਦੇਹਿ ਸੰਦੀ ਆਪ ਤੇ ਅਜਾਨੁ ਭੂਲਾ ਦੇਹਿ ਹੀ ਮੈਂ ਭੇਤੁ ਹੈ ॥ ੨੩ ॥

**ਸਵੈਯਾ ॥**

ਭੂਖਨ[10] ਢੂਢਤ ਕੰਚਨ ਕੌ ਜਬ ਜਾਇ ਮਿਲੌ ਤਬ ਕੰਚਨੁ ਹੋਵੈ ॥
ਢੂੰਢਤ ਵਰੱਫ[11] ਜਿਵੈ ਜਲ ਕੌ ਜਲ ਜਾਇ ਮਿਲੌ ਮਨ ਕਾ ਭ੍ਰਮੁ ਖੋਵੈ ॥
ਭਾਂਜਨ[12] ਮਾਟੀ ਕੈ ਮਾਟੀ ਕੀ ਚਾਹਿ ਸੁ ਮੈ ਕਦਿ ਮਾਟੀ ਕੈ ਮਾਹਿ ਸਮੋਵੈ ॥
ਤਜੌ ਸੰਗ ਦੇਹਿ ਕੇ ਭੂਲਿ ਗਯੌ ਕਹੇ ਮੈਂ ਕਬ ਆਤਮੁ ਪਾਇ ਖਲੋਵੈ ॥ ੨੪ ॥
ਜਜੌ ਮੁਖੁ ਦੂਪਨ[13] ਦੀਸਤਿ ਹੈ ਪੁਨ ਦੂਪਨ ਬਾਝੁ ਨਹੀਂ ਦਿਸਟਾਵੈ ॥
ਜਜੌ ਜਲ ਮੈਂ ਪ੍ਰਤਬਿੰਬੁ ਦਿਸੈ ਜਹ ਨੀਰੁ ਨਹੀਂ ਤਹ ਨਾ ਦਿਸਿ ਆਵੈ ॥
823.ੳ ਜਜੌ ਕਰਿ ਦੀਪਕ ਚਾਨਣ ਸੌ / ਕਰ ਚੀਜ ਲਹੇ ਇਵ ਨਾ ਹਥਿ ਆਵੈ ॥
ਤਜੌ ਯਹਿ ਆਪ ਤੇ ਭੂਲ ਗਜੌ ਪੁਨ ਗਜਾਨ ਬਿਨਾ ਨਹਿ ਆਪਾ ਪਾਵੈ ॥ ੨੫ ॥
ਪਾਇ ਸੰਜੋਗੁ ਮਿਲਜੌ ਸੰਗ ਦੇਹ ਕੇ ਦੇਹ ਕੋ ਪਾਇ ਹੈ ਭੂਲ ਗਯੌ ਹੈ ॥
ਜਜੌ ਸੁਤ ਸੀਹ[14] ਅਜਾ ਮਿਲ[15] ਕੈ ਪੁਨ ਦੂਧੁ ਪਿਆਇ ਬਡਾ ਜੁ ਭਯੌ ਹੈ ॥
ਭੂਲ ਗਈ ਪਿਛਲੀ ਕੁਲ ਕੀ ਬੁਧ ਛੇਰਨ ਸੌ ਨਿਤ ਹੇਤੁ ਨਯੌ ਹੈ ॥
ਤਜੌ ਕਰ ਆਤਮੁ ਸੰਗੁ ਸਰੀਰ ਕੈ ਆਪੁ ਭੁਲਾਇ ਕੈ ਜੀਉ ਭਯੌ ਹੈ ॥ ੨੬ ॥ ੫੭੯ ॥
ਸਰੂਪ ਬਿਸਰਜਨ ਕੌ ਅੰਗੁ ਸਪੂਰਣੁ ॥ ੩ ॥੩ [16] ॥

---

1. ਬਾਂਦਰ 2. ਗੂੰਜ 3. ਕਿਸੇ ਦੀ 4. ਡਿੱਗਣਾ 5. ਉੱਚੀ ਕਹੇ 6. ਝੂਠ ਸੱਚ 7. ਹੈਰਾਨ ਹੁੰਦਾ 8. ਦ੍ਰਿੜ ਕਰਕੇ 9. ਗ੍ਰਹਿਸਤ ਵਿੱਚ 10. ਗਹਿਣੇ, ਭੂਸ਼ਨ 11. ਬਰਫ 12. ਭਾਂਡੇ 13. ਸ਼ੀਸ਼ਾ 14. ਸ਼ੇਰ ਦਾ ਬੱਚਾ 15. ਬੱਕਰੀ ਨੂੰ 16. ਇਥੇ 32 ਅੰਗ ਸੰਪੂਰਨ ਹੋਏ

**ਸਾਂਖ ਗਯਾਨ ਕੋ ਅੰਗੁ ॥**

**ਸਵੈਯਾ ॥**

ਸਾਖ ਕਹੈ ਸੁਨਿ ਲੈ ਚਿਤੁ ਦੇ ਕਰ ਗਯਾਨ ਬਿਨਾ ਗਤਿ ਹੋਤ ਨ ਕਾਂ ਕੀ ॥
ਸੱਤ ਅਸੱਤ ਕਰੇ ਨਿਰਣੋ ਪੁਨ ਹੈ ਦਿੜ੍ਹ ਜਾਂਹਿ ਭਈ ਗਤਿ ਵਾਂ ਕੀ[1] ॥
ਆਤਮੁ ਸਤ ਅਨਿਤ ਸਰੀਰੁ ਹੈ ਜਾਨ ਲਈ ਸਬ ਹੀ ਸਿਧਿ ਤਾ ਕੀ ॥
ਆਪ ਕੌਂ ਆਪ ਪਛਾਨ ਭਲੀ ਬਿਧਿ ਡਾਰ ਉਪਾਧ ਲਗੀ ਮਲੁ ਜਾ ਕੀ ॥ ੧ ॥
ਜਯੋਂ ਦਧ ਤੇ ਮਥਿ ਘੀਉ ਲਯੋ ਕਢਿ ਨੀਰ ਤੇ ਖੀਰੁ ਜਯੋਂ ਹੰਸੁ ਨਿਤਾਰੇ ॥
ਕਾਸਟ ਤੇ ਜਿਵਿ ਆਗ ਨਿਕਾਰਤਿ[2] ਕੰਚਨੁ ਸੁਆਹ ਤੇ ਲੇਤਿ ਨਿਆਰੇ[3] ॥
ਜਯੋਂ ਰਸੁ ਈਖ ਤੇ ਕਾਢਿ ਲਯੋ ਪੁਨ ਜਯੋਂ ਮਧ[4] ਮਾਖੀ ਸੰਚ ਨਿਕਾਰੇ ॥
ਮਾਯਾ ਤੇ ਭਿੰਨ ਕਰੌ ਤਿਵ ਆਤਮੁ ਸਤ ਮਿਥਿਯਾ ਤਤੁ ਲੇਹੁ ਬਿਚਾਰੇ ॥ ੨ ॥

**ਕਬਿਤ ॥**

ਅੱਪੁ[5] ਅਰੁ ਤੇਜੁ[6] ਵਾਇ ਪ੍ਰਿਥਮੀ ਅਕਾਸੁ ਮਿਲ ਖੰਡ ਬ੍ਰਹਮੰਡ ਕਰ ਦੇਹਿ ਸਨਬੰਧੁ ਹੈ ॥
ਇਨੋ ਹੀ ਤੇ ਵਿਖੇ ਪੰਚ[7] ਇਸ ਪ੍ਰਸ ਦੇਹਿ ਸੁਖ ਰੂਪ ਨੈਨ ਸਬਦੁ ਸ੍ਰੋਤਿ ਰਸੁ ਜੀਹ ਗੰਧੁ ਹੈ ॥
ਚੇਤਨ ਕੀ ਚੇਤਨਾ ਤੇ ਲੇਤ ਰਸ ਸੁਖ ਭੋਗ ਸੋ ਤੌਂ ਨਿਆਰੋ ਦੇਖੁ ਇਨ ਬਿਨੁ ਦੇਹੁ ਅੰਧੁ ਹੈ ॥
823.ਅ ਨੈਨ ਬੈਨ ਤੁਚਾ ਕਾਨ, ਨਾਸਕਾ[8] ਸੁ ਹਾਥ ਪਾਉ ਲਿੰਙ ਗੁਦਾ ਔਰ ਦੇਹਿ ਇਨ੍ਹੂ ਤੇ ਜਾਨ ਆ/ਤਮੁ ਅਬੰਧੁ ਹੈ ॥ ੩ ॥[9]

**ਮਨੋਹਰ ਛੰਦ ॥**

ਬ੍ਰਹਮ ਹੀ ਤੇ ਉਤਪਤ ਦੇਵੀ ਹੋਇ ਆਈ ਹੈ ॥
ਇੱਛਾ ਤੇ ਅਨਿੱਛਤ ਹੈ ਜੈਸੇ ਆਗ ਧੂਮਰੀ[10] ਸੁ ਧੂਮ ਆਗ ਇਛਾ ਨਾਹਿ ਧੂਮੁ ਉਪਜਾਈ ਹੈ ॥
ਦੇਵੀ ਤੇ ਅਕਾਸੁ ਔ ਅਕਾਸ ਹੀ ਤੇ ਪੌਨੁ ਭਯੋਂ ਪੌਨ ਹੀ ਤੇ ਤੇਜ[6] ਤਤੁ ਤੇਜਹੁ ਜਲੁ ਭਾਈ ਹੈ ॥
ਜਲ ਹੀ ਤੇ ਪ੍ਰਿਥੀ ਭਈ ਤਾਹੂਤੇ ਪਸਾਰੁ ਸਬ ਖੰਡ ਬ੍ਰਹਮੰਡ ਕਰ ਲੋਗ ਔ ਲੁਗਾਈ ਹੈ ।
ਜਨੁ ਕਹੇ ਦਰਬਾਰੀ ਗੁਰ ਬਾਕ ਤੇ ਬਿਚਾਰੀ ਭਾਈ ਬ੍ਰਹਮ ਹੀ ਤੇ ਉਤਪਤ ਦੇਵੀ ਹੋਇ ਆਈ ਹੈ ॥ ੪ ॥
ਅੰਡਜ ਤੇ ਓਅੰਕਾਰੁ ਹੋਇ ਪੁਨ ਆਯੋ ਹੈ ॥
ਤਾ ਤੇ ਭਏ ਤੀਨੋਂ ਗੁਨ ਸਾਤਕ ਔ ਰਾਜਸ ਸੁ ਤਾਮਸੁ ਹੈ ਤੀਸਰੋ ਸੋ ਓਅੰਕਾਰੁ ਬੀਚ ਹੂਤੇ ਆਪ ਪ੍ਰਗਟਾਯੋ ਹੈ ॥
ਸਾਂਤਕ ਤੇ ਗਿਯਾਨ ਇੰਦ੍ਰੀ ਪਾਂਚੋ ਭਿੰਨਿ ਭਿੰਨਿ ਸੁਨੌ ਨੈਨ ਮੁਖੁ ਨਾਸਕਾ ਸੁ ਤੁਚਾ ਕਾਨ ਲਾਯੋ ਹੈ ॥
ਇਸ ਹੀ ਤੇ ਅੰਤਾਕਰਨਿ ਚਾਰ ਮਨੁ ਹੀ ਬਾਨਾਇ ਕਰ ਬੁੱਧ ਚਿਤੁ ਅਹੰਕਾਰੁ ਉਪਜਾਯੋ ਹੈ ॥
ਆਪ ਹੈ ਨਿਰਾਲਮੁ ਨਾ ਲੇਪੁ ਛੇਪੁ ਲਾਗੈ ਕੋਊ ਕਹੈ ਦਰਬਾਰੀ ਤੀਨੋ ਗੁਨ ਪ੍ਰਗਟਾਯੋ ਹੈ ॥ ੫ ॥
ਰਾਜਸ ਤੇ ਕਰਮ ਇੰਦ੍ਰੀ ਪਾਂਚੋ ਹੀ ਲੈ ਸਾਜੀ ਹੈ ॥
ਔਰੁ ਪਾਂਚੋ ਪੌਨ ਇਸੁ ਰਾਜਸ ਤੇ ਕੀਏ ਸਾਜਿ ਤਾਮਸ ਤੇ ਵਿਖੇ ਪਾਂਚ ਐਸੀ ਰਚੀ ਬਾਜੀ ਹੈ ॥
ਔਰੁ ਇਨੋ ਊਪਰਿ ਹੈ ਦੇਵਤੇ ਸੁ ਚਾਰ ਦਸ ਜੇਤਕ ਹੈ ਅੰਗ ਦੇਹ ਦੇਵਨ ਕੇ ਪਾਜੀ ਹੈ ॥
ਨੇਤ੍ਰੋਂ ਕਾ ਸੂਰਜੁ ਸੁ ਵਿਖਾਇ ਸੁ ਰੂਪੁ ਦੇਖਿ ਕਰਨੋ[11] ਦਿਗ ਵਿਖਾ ਨਾਦੁ ਸੁਨ ਰਾਜੀ ਹੈ ॥
ਜਿਸੁ ਕੀ ਸਤਾ ਸੌਂ ਪ੍ਰਕਾਸਤ ਹੈ ਦੇਵਤੇ ਸੁ ਨਜਾਰੋਂ ਜਾਨੋ ਰਿਖੀ ਕੇਸੁ ਜਿਸੁ ਬਾਜੀ ਸਾਜੀ ਹੈ ॥ ੬ ॥
ਨਾਸ ਕਾ ਅਸੁਨੀ ਕੁਮਾਰੁ ਬਿਖਾ ਗੰਧ ਤੁਚਾ ਹੀ ਕੌਂ ਪੌਨੁ ਇਸੁ ਬਿਖਾਇ ਸਪਰਸ ਹੈ ॥
824.ੳ ਜਿਹਬਾ ਮੈ ਰਸੁ ਅਰੁ ਦੇਵਤਾ ਬਰਨੁ ਇ / ਸੁ ਬੋਲਨੇ ਕੌਂ ਬਾਕ ਬਾਨੀ ਇਸੁ ਮੈ ਸਰਸ ਹੈ ॥
ਰਹਤੋਂ ਕਾ ਇੰਦ੍ਰ ਹੈ ਪੈਰੋਂ ਕਾ ਹੈ ਬਿਸਨਦੇਵ ਗੁਦਾ ਕਾ ਹੈ ਜਮੁ ਲਿੰਙ ਇੰਦ੍ਰੀ ਕੌਂ ਬਿਧ ਬਰਸੁ ਹੈ ॥
ਇਨ ਕੌਂ ਪ੍ਰਕਾਸਤ ਹੈ ਦੇਵ ਜੀ ਕੀ ਸਤਿਆ ਪਾਇ ਸੋ ਤੌ ਸਦਾ ਨਯਾਰੋਂ ਦਰਬਾਰੀ ਸੋ ਅਦਰਸੁ ਹੈ ॥ ੭ ॥

---

1. ਉਸ ਦੀ 2. ਨਿਕਲਦੀ ਹੈ 3. ਸੁਨਿਆਰੇ ਦੀ ਦੁਕਾਨ ਦੀ ਸੁਆਹ 'ਨਿਆਰਾ' ਹੁੰਦੀ ਹੈ 4. ਸ਼ਹਿਦ 5. ਪਾਣੀ, ਜਲ 6. ਅਗਨੀ 7. ਪੰਜ ਗਿਆਨ ਇੰਦਰੀਆਂ 8. ਨੱਕ 9. ਇਹ ਤੁਕ ਲੰਬੀ ਹੈ, ਛੇ ਅੱਖਰ ਵੱਧ ਹਨ 10. ਧੂੰਆਂ 11. ਕੰਨਾਂ ਦਾ

ਮਨ ਕਾ ਚੰਦ੍ਰਮਾ ਬੁੱਧ ਕਾ ਬ੍ਰਿਹਸਪਤੁ ਇਤ ਕਾ ਚੈਤੰਨੁ ਔ ਅਹੰਕਾਰ ਕਾ ਮਹੇਸਰ ਹੈ ॥
ਤਤਾ ਹੀ ਕੌ ਤਤ ਚਾਹੇ ਚੇਸਟਾ ਕਰਤ ਤਤ ਇਨ ਤੇ ਨਿਆਰਾ ਬ੍ਰਹਮੁ ਦੇਖਹੁ ਪਰਮੇਸੁਰੁ ਹੈ ॥
ਦੇਖੈ ਨੈਨ ਸੁਨੇ ਕਾਨ ਰਸਨਾ ਸਵਾਦ ਰੂਪੀ ਨਾਸਕਾ ਸੁਗੰਧ ਤ੍ਰਚਾ ਇਸ ਪ੍ਰਸ ਪ੍ਰੇਸਰੁ ਹੈ ॥
ਜਾ ਕੀ ਸਤਿਆ ਪਾਇ ਸਾਦ ਬਾਦ ਜਾਨ ਸਕੈ ਤਾਹੂਕੋ ਨਿਜਾਰੋ ਜਾਨੁ ਆਤਮਾ ਜਗੇਸਰੁ[1] ਹੈ ॥ ੮ ॥
ਚਾਲਤ ਹੈ ਪਾਵ ਅਰੁ ਹਾਥ ਕਰੇ ਕਾਮੁ ਗ੍ਰਹਣ ਮੁਖੁ ਬੋਲੈ ਬਾਕ ਬਾਨੀ ਬੁੱਧ ਕੈ ਬੀਚਾਰ ਕੈ ॥
ਮਲੁ ਔ ਮੂਤ੍ਰ ਸੁ ਗੁਦਾ ਇੰਦ੍ਰੀ ਉਤਾਰੇ ਔਰੁ ਭਰਮਤ ਮਨੁ ਚਿਤੁ ਅਹੰਕਾਰੁ ਕੈ ॥
ਇੰਦ੍ਰੀ ਸਕਲ ਭ੍ਰਮੈ ਮਨ ਬੁਧ ਦੇਹਿ ਭਰਮੇ ਵਿਖਿਆ ਤੇ ਏਕੁ ਹੀ ਅਭਰਮੁ ਨਿਰਾਧਾਰ[2] ਕੈ ॥
ਜਨੁ ਕਹੈ ਦਰਬਾਰੀ ਗੁਰ ਬਾਕ ਮੈਂ ਬਿਚਾਰੀ ਸੋਈ ਇਨਾ ਤੇ ਨਜਾਰੋ ਸੋਈ ਲੈ ਸੰਮਾਰ ਕੈ ॥ ੯ ॥

**ਪ੍ਰਸਨ ॥**

ਮੇਰੌ ਰੂਪੁ ਮਨੁ ਹੈ ਕਿ ਮੇਰੌ ਰੂਪੁ ਬੁਧ ਹੈ ਕਿ ਮੇਰੌ ਰੂਪੁ ਚਿਤ ਹੈ ਕਿ ਮਹਾ ਅਹੰਕਾਰੁ ਹੈ ॥
ਮੇਰੋ ਰੂਪੁ ਪ੍ਰਾਣ ਹੈ ਕਿ ਮੇਰੋ ਰੂਪ ਦੇਹਿ ਹੈ ਕਿ ਮੇਰੌ ਰੂਪ ਇੰਦ੍ਰੀ ਹੈ ਕਿ ਕੌਨ ਪਰਕਾਰ ਹੈ ॥
ਮੇਰੌ ਰੂਪੁ ਚਾਹਿ ਹੈ ਕਿ ਮੇਰੌ ਰੂਪੁ ਆਹਿ ਹੈ ਕਿ ਮੇਰੌ ਰੂਪੁ ਬੰਧ ਹੈ ਕਿ ਮੋਛ ਨਿਰਾਧਾਰ ਹੈ ॥
ਜਨੁ ਕਹੈ ਦਰਬਾਰੀ ਗੁਰਦੇਵ ਤੀਰ ਬੇਨਤੀ ਸੁ ਕਰਨਾ ਨਿਧਾਨ[3] ਗੁਰ ਕੌਨੁ ਸੋ ਬੀਚਾਰੁ ਹੈ ॥ ੧੦ ॥

**ਉਤਰੁ ॥**

824.ਅ ਨਾ ਤੇਰੌ ਰੂਪੁ ਮਨੁ ਹੈ ਨਾ ਤੇਰੌ ਰੂਪੁ ਬੁੱਧਿ ਹੈ ਨ ਤੇਰੌ ਰੂਪ ਚਿਤੁ ਹੈ ਨਾਂ / ਮਹਾਂਅਹੰਕਾਰੁ ਹੈ ॥
ਨਾ ਤੇਰੌ ਰੂਪੁ ਪ੍ਰਾਣ ਹੈ ਨ ਤੇਰੌ ਰੂਪੁ ਦੇਹਿ ਹੈ ਨਾ ਤੇਰੌ ਰੂਪ ਇੰਦ੍ਰੀਅਨ ਕੋਊਪ੍ਰਕਾਰੁ ਹੈ ॥
ਨਾ ਤੇਰੌ ਰੂਪ ਚਾਹਿ ਹੈ ਨਾ ਤੇਰੌ ਰੂਪ ਆਹਿ ਹੈ ਨਾ ਤੇਰੌ ਰੂਪੁ ਬੰਧੁ ਹੈ ਨਾ ਮੋਖ ਕੌ ਬਿਚਾਰੁ ਹੈ ॥
ਜਨੁ ਜਾਨੁ ਦਰਬਾਰੀ ਗੁਰਦੇਵ ਨੇ ਬਿਚਾਰੀ ਬਾਤ ਤੇਰੋ ਰੂਪੁ ਚਿਦਾ ਘਨੁ[4] ਸਦਾ ਨਿਰਾਧਾਰ ਹੈ ॥ ੧੧ ॥

**ਸਵੈਯਾ ॥**

ਤੇਰੌ ਤੋ ਰੂਪੁ ਅਨੂਪੁ ਮਹਾਂ ਅਤਿ ਆਇ ਨ ਜਾਇ ਸਦਾ ਅਬਿਨਾਸੀ ॥
ਦੇਹਿ ਬਢੇ ਅਰੁ ਦੇਹਿ ਘਟੇ ਨਿਤਿ ਦੇਹਿ ਸੂਲ ਸੌ ਦੇਹਿ ਕੌ ਖਾਸੀ ॥
ਦੇਹਿ ਨਿਮੈ ਪੁਨ ਦੇਹਿ ਜੰਮੈ ਫਿਰਿ ਬਾਲਕ ਜੁਆਨ ਜਰਾ[5] ਪੁਨ ਨਾਸੀ ॥
ਦੇਹਿ ਕੌ ਦੋਖਨ ਲੈ ਅਪਨੀ ਵਲਿ ਆਤਮੁ ਹੈ ਚਿੰਦਾ ਨੰਦੁ ਅਕਾਸੀ[6] ॥ ੧੨ ॥
ਦੇਹਿ ਦੁਖੀ ਅਰੁ ਦੇਹਿ ਸੁਖੀ ਪੁਨ ਦੇਹਿ ਭਲੀ ਬਿਧਿ ਭੋਗਤ ਭੋਗਾ ॥
ਦੇਹਿ ਬਹਿਸੱਤ ਸੁ ਦੋਜਕੁ ਦੇਹਿ ਕੌ ਦੇਹਿ ਸੋਗੁ ਵਿਜੋਗੁ ਅਰੋਗਾ ॥
ਦੇਹਿ ਮਿਲੇ ਬਿਛੁਰੇ ਪੁਨਿ ਦੇਹਿ ਸਨੇਹਿ ਗ੍ਰੇਹਿ ਸੁ ਦੇਹਿ ਸੰਜੋਗਾ ॥ ੧੩ ॥
ਆਤਮ ਚੇਤਨਾ ਮਿਲਿ ਚੇਤਨ ਦੇਹਿ ਕੇ ਦੇਖਨ ਆਤਮ ਜੋਗਾ ॥

**ਕਬਿਤੁ ॥**

ਦੇਹਿ ਹੀ ਕੌ ਦੋਖ ਸਭੇ ਬਿਜਾਪਤੇ[7] ਹੈ ਦੇਹਿ ਤਾਂਈ ਆਤਮਾ ਅਲੇਪੁ[8] ਦੇਹਿ ਪ੍ਰਾਪਤਿ ਹੈ ਮੋਹ ਕੌ ॥
ਦੇਹਿ ਭੋਜਨੁ ਖਾਵੈ ਪੀਵੈ ਦੇਹਿ ਹੀ ਪੁਨ ਮਰੈ ਜੀਵੈ ਦੇਹਿ ਦੇਖੈ ਦੇਹਿ ਬੋਲੈ ਦੇਹਿ ਪਾਵੈ ਰੋਹ ਕੌ ॥
ਦੇਹਿ ਹਸੈ ਦੇਹਿ ਰੋਵੈ ਦੇਹਿ ਜਾਗੈ ਦੇਹਿ ਸੋਵੈ ਦੇਹਿ ਖੇਲੈ ਦੇਹ ਡੋਲੈ ਦੇਹ ਕਮਾਵੈ ਧੋਹੁ ਕੌ ॥
ਦੇਖੁ ਦਰਬਾਰੀ ਜੜ ਮਾਟੀ ਕੀ ਦੇਹਿ ਖੇਲੈ ਆਤਮ ਕੀ ਸਤਾ[9] ਪਾਇ ਚੁੰਬਕ ਜਨੌ ਲੋਹ ਕੌ ॥ ੧੪ ॥
ਦੇਹਿ ਤੌ ਹੈ ਖੇਹ ਸਾਰੀ ਨੇਹੁ ਕੇਹਾ ਦੇਹੁ ਸੇਤੀ ਦੇਹਿ ਕੇਰਾ ਦੁਖੁ ਸੁਖੁ ਆਪ ਸੀਸ ਨ ਲੀਜੀਐ ॥
825.ੳ ਸੂਰਜ ਕੈ ਉਦੇ ਸਭੁ ਜਗਤੁ ਪਾਪ ਪੁੰਨ ਕਰੈ ਕੋਊ ਭ / ਲਾ ਕੋਊ ਬੁਰਾ ਦੋਖੁ ਸੂਰਜ ਨ ਦੀਜੀਐ ॥
ਜੈਸੇ ਦੀਪਕ ਪ੍ਰਕਾਸ ਕਰ ਕੋਊਕ ਤੋ ਪਾਠੁ ਕਰੈ ਕੋਊ ਬਿਖੈ ਭੋਗ ਭੋਗੈ ਦੀਪਕ ਕੋ ਦੇਖੁ ਕੋਊ ਕਹੌ ਕਹਾ ਕੀਜੀਐ ॥[10]
ਜਨੁ ਕਹੈ ਦਰਬਾਰੀ ਐਸੇ ਆਤਮਾ ਬੀਚਾਰੀ ਦੇਹ ਦੋਖ ਪਾਵੈ ਸੁਧੁ ਆਤਮਾ ਸੁਲੀਜੀਐ ॥ ੧੫ ॥

---

1. ਪਰਮਾਤਮਾ 2. ਨਿਰ ਅਧਾਰ 3. ਕਿਰਪਾ ਦੇ ਖਜ਼ਾਨੇ 4. ਅਕਾਸ਼ ਵੱਤ, ਬ੍ਰਹਮ 5. ਬੁਢੇਪਾ 6. ਬ੍ਰਹਮ, ਨਿੰਰਕਾਰ 7. ਵਾਪਰਦੇ ਹਨ 8. ਨਿਰਲੇਪ 9. ਤਾਕਤ, ਸ਼ਕਤੀ 10. ਇਹ ਤੁਕ ਕਬਿੱਤ ਦੇ ਅੱਖਰਾਂ ਦੀਆਂ ਮਾਤਰਾਂ ਤੋਂ ਲੰਬੀ ਹੈ

**ਸਵੈਯਾ ॥**

ਕੁੰਭ ਗੰਗੋਦਕ[1] ਪੂਰੁ ਲਯੌ ਇਕੁ ਜੋ ਹੜ ਨੀਰ ਤੇ ਪੂਰ ਧਰਯੌ ਹੈ ॥
ਸੀਚ ਸੁਗੰਧ ਲਯੌ ਭਰਿ ਕੁੰਭ ਸੁ ਏਕੁ ਦੁਘੰਧ[2] ਸੌ ਪੂਰ ਕਰਯੌ ਹੈ ॥
ਤੇਲ ਭਰਯੌ ਇਕੁ ਘੀਅ ਭਰਯੌ ਅਰੁ ਏਕ ਗਉਤ੍[3] ਪਾਇ ਭਰਯੌ ਹੈ ॥
ਹੈ ਸਬ ਮੈ ਪ੍ਰਤਿਬਿੰਬੁ ਪਰੈ ਤਿਵ ਆਤਮੁ ਊਚੁ ਨ ਨੀਚੁ ਪਰਯੌ ਹੈ ॥ ੧੬ ॥
ਜਯੌ ਘਟ ਮਾਂਹਿ ਪਰੈ ਪ੍ਰਤਿਬਿੰਬੁ ਸੁ ਤਯੌ ਸਬ ਦੇਹ ਮੈ ਆਤਮੁ ਛਾਜੈ ॥
ਫੂਟ ਗਏ ਘਟ ਨ ਬਿੰਬ ਫੂਟਤਿ ਜਯੌ ਘਟ ਮੈਂ ਮਟ ਮੈ ਨ ਭਰਾਜੈ ॥
ਨੀਰ ਤਪੈ ਨ ਤਪੈ ਪ੍ਰਤੀਬਿੰਬਹਿ ਲੇਪੁ ਨ ਲੇਪੁ ਅਲੇਪ ਬਿਰਾਜੈ ॥
ਘਟਿ ਸਾਬਤਿ ਮੈਂ ਪ੍ਰਤਿਬਿੰਬੁ ਦਿਸੈ ਘਟਿ ਫੂਟ ਗਏ ਪ੍ਰਤਿਬਿੰਬੁ ਨ ਭਾਜੈ ॥ ੧੭ ॥ ਪ੯੬[4] ॥
ਸਾਖ ਗਯਾਨ ਕੋ ਅੰਗੁ ਸਪੂਰਣੁ ॥

---

1. ਗੰਗਾ ਜਲ ਨਾਲ 2. ਦੁਰਗੰਧ 3. ਇਥੇ ਮੂਤ੍ਰ ਚਾਹੀਦਾ ਹੈ 4. ਇਥੇ 595 ਅੰਕ ਚਾਹੀਦਾ ਸੀ

**ਕਲਜੁਗ ਕਾ ਅੰਗੁ ॥**

**ਕਬਿਤੁ ॥**

ਸਾਚ ਸੌ ਲੜਾਈ ਸੰਗਿ ਝੂਠਿ ਅਸਨਾਈ[1] ਲਾਈ ਦੇਖੌ ਪਰਤਾਈ ਭਾਈ ਐਸੀ ਕਲਿ ਆਈ ਹੈ ॥
ਨਿੰਦਾ ਮੁਖਿ ਗਾਈ ਕੀਨੀ ਕਪਟਿ ਕੀ ਕਮਾਈ ਤਜਿ ਦੀਨੀ ਭਲਿਆਈ ਬੁਰਿਆਈ ਮਨਿ ਭਾਈ ਹੈ ॥
ਨਾ ਮ੍ਰਿਤਾ ਸੌ ਮਿਤ੍ਰਾਈ ਪ੍ਰੀਤਿ ਦੁਰਜਨ ਸੌ ਲਾਈ ਸੁਨੀਤਿ[2] ਨੀਤਿ ਛਾਡਿ ਕੈ ਅਨੀਤ ਲੈ ਚਲਾਈ ਹੈ ॥
ਜਨੁ ਕਹੈ ਦਰਬਾਰੀ ਸੁਭ ਧਰਮ ਕ੍ਰਿਤਿ ਡਾਰੀ ਭਾਰੀ ਪਾਪ ਪੋਟ[3] ਬਾਧਿ ਸੀਸ ਪੈ ਟਿਕਾਈ ਹੈ ॥ ੧ ॥
ਚੁਗਲ ਸੌ ਚਰਚਾ ਅਰੁ ਨਿੰਦਕ ਸੌ ਨੇਹੁ ਪਾਲੈ ਪਾਪੀ ਸੌ ਪ੍ਰੀਤਿ ਲਾਇ ਐਸੀ ਕਲ ਚਾਲ ਹੈ ॥
825.ਅ ੳ / ਚਕੇ[4] ਸੌ ਉਸਾਰਾ ਪਾਇ ਪਾਪਾ ਕਾ ਪਹਾਰਾ ਅਰੁ ਪਖੰਡੀ ਕੀ ਪੂਜਾ ਜਗ ਸਾਚ ਕੀ ਨਾ ਭਾਲ ਹੈ ॥
ਇੰਲਤੀ ਸੌ ਇਕਲਾਸ[5] ਸੰਗ ਨਿਗਰਜੌ ਕੈ ਨਿਵਾਸੁ ਨਾ ਬੋਲੈ ਸੁ ਲਾਸੁ ਸਦਾ ਹੀ ਮੁਖਿ ਗਾਲ ਹੈ ॥
ਜਨੁ ਕਹੈ ਦਰਬਾਰੀ ਕਲਿਜੁਗ ਵਰਤਾਰੀ ਪਾਪ ਕੂੜ ਕੌ ਸੁਕਾਲ ਸਚ ਧਰਮ ਕਲ ਕਾਲੁ ਹੈ ॥ ੨ ॥
ਨਿਵਿਰਤੀ[6] ਕੌ ਨਿਲਾਇਕੁ ਪ੍ਰਵਿਰਤੀ ਕੌ ਪਖੰਡੀ ਕਹੋਂ ਮੂਰਖ ਕੌ ਸੂਧਾ ਕੁਛ ਐਸੀ ਕਲ ਚਾਲੀ ਹੈ ॥
ਸਾਧੋ ਕਾ ਨਿਰਾਦਰੁ ਔਂ ਪਖੰਡ ਹੀ ਕਾ ਆਦਰੁ ਕਹੈ ਭਲੇ ਸੌ ਪ੍ਰੀਤਿ ਕੀਤੀ ਕਹੋਂ ਏ ਜਵਾਲੀ[7] ਹੈ ॥
ਇਕਾਂਤੀ ਕੋ ਆਲਸੀ ਗਯਾਨੀ ਕੌ ਬੰਚਕੁ[8] ਕਹੋਂ ਦਵੈਤੀ ਪਰ ਦਜਾ ਪਾਲਹਿ ਕਹੋਂ ਪਖ ਪਾਲੀ ਹੈ ॥
ਜਨੁ ਕਹੈ ਦਰਬਾਰੀ ਕਲਿਜੁਗ ਵਰਤਾਰੀ ਦੁਰਮਤਿ ਦੁਰਾਚਾਰੀ ਕਾਂਮ ਕ੍ਰੋਧ ਅਗ ਜਾਲੀ ਹੈ ॥ ੩ ॥
ਪੀਵਤੇ ਸਰਾਬੁ ਕੁਹ ਖਾਵਤੇ ਕਬਾਬ ਮੁਖਿ ਬੋਲਤੇ ਸਬਾਬੁ ਸੁਖੀ ਜਾਂਹਿਗੇ ਅਗਾਂਹਿ ਕੌ ॥
ਕਰਤੇ ਹੈ ਨਿੰਦ ਚਿੰਦ ਝੂਠੁ ਮੁਖਿ ਸਦਾ ਬਸੈ ਸਾਚ ਕੀ ਨ ਸੋਝੀ ਸੁਖੁ ਚਾਹੇ ਬਹੁ ਚਾਹਿ ਕੌ ॥
ਪਾਪ ਸੌ ਪ੍ਰੀਤਿ ਸਦਾ ਧਰਮ ਕੀ ਤੌ ਡਾਰੀ ਗੀਤਿ ਕਾਚ ਕੀ ਕਹਾਨੀ ਕਥ ਭਰੇ ਕੂੜੀ ਗਾਹਿ ਕੌ ॥
ਜਨੁ ਕਹੈ ਦਰਬਾਰੀ ਮੋ ਕੌ ਬਡੀ ਭੈਕਾਰੀ ਭਾਰੀ ਪੋਟ ਕੌ ਉਠਾਇ ਕਹਾ ਪਹੁੰਚੈ ਦ੍ਰਗਾਹਿ[9] ਕੌ ॥ ੪ ॥
ਸੁਨੇ ਨ ਪੁਰਾਨ ਗਯਾਨ ਮਾਨੇ ਨ ਕੁਰਾਨ ਬਯਾਨ ਹਿੰਦੂ ਮੁਸਲਮਾਨ ਦੋਊ ਦੋਜਕ[10] ਮੈ ਪਾਹਿਗੇ ॥
ਖਾਹਿਗੇ ਹਰਾਂਮ ਮੁਖਿ ਲੇਹਿਗੇ ਨ ਰਾਮ ਨਾਮੁ ਮਾਂਗਹਿ ਬ੍ਰਿਸਾਮੁ ਗੋਤੇ ਦੋਜਕਿ ਮੈਂ ਖਾਹਿਗੇ ॥
ਕਰੇ ਅਨਿਆਈ ਮਨ ਸਾਂਇਤਿ[11] ਨ ਪਾਈ ਰਾਈ[12] ਆਪੁ ਪੈ ਗੁਮਾਨ ਕਰੇਂ ਹਮ ਭੀ ਕੁਛ ਹਾਂਹਿਗੇ ॥
ਕਹੈ ਦਰਬਾਰੀ ਦਾਸੁ ਲਿਖਜੋਂ ਹੈ ਬੇਦ ਬਿਆਸ ਆਗੇ ਦਰਗਾਹਿ ਮਾਂਹਿ ਮੁਹੇ ਮੁਹਿ ਖਾਂਹਿਗੇ ॥ ੫ ॥
826.ੳ / ਪੁੰਨ ਹੀ ਤੇ ਭੋਗ ਸੁਖ ਪਾਪ ਹੀ ਤੇ ਰੋਗੁ ਦੁਖ ਐਸੀ ਕਾਨ ਬਾਤ ਸੁਨੀ ਬੇਦੋ ਜੋ ਬਰਨੀ ਹੈ ॥
ਤਪ ਹੀ ਤੇ ਰਾਜੁ ਔਰੁ ਜੱਗੋ ਤੇ ਸੁਰਗ ਸਾਜੁ ਬੀਜੈ ਸੋ ਪਾਵੈ ਨਰ ਦੇਹਿ ਭਲੀ ਧਰਨੀ ਹੈ ॥
ਕ੍ਰਮ ਔਰੁ ਧ੍ਰਮ ਕੀਏ ਜਨਮੁ ਮਰਨੁ ਮਿਟੈ ਨਾਹੀਂ ਮੋਖ ਚਾਰੌ ਮੁਕਤਿ ਗਤਿ ਸਾਧੌਂ ਕੀ ਸਰਨੀ ਹੈ ॥
ਜਨੁ ਕਹੈ ਦਰਬਾਰੀ ਮੋ ਭਲੈ ਕੈ ਬਿਚਾਰੀ ਸਾਚੁ ਬਾਤੁ ਸੁਨੀ ਜੈਸੀ ਕਰਨੀ ਤੈਸੀ ਭਰਨੀ ਹੈ ॥ ੬ ॥ ੬੦੨ ॥
ਕਲਜੁਗ ਕਾ ਅੰਗੁ ਸਪੂਰਣੁ ॥ ੩੫ ॥

---

1. ਪਿਆਰ, ਸਨੇਹ 2. ਸੁਧ ਨੀਤੀ 3. ਪੋਟਲੀ 4. ਚੋਰ 5. ਸ਼ਰਾਰਤੀ ਨਾਲ ਮਿਤਰਤਾ 6. ਮੁਕਤੀ ਵਾਲਾ ਅਰਥਾਤ ਨਿਰਲੇਪ 7. ਜਵਾਲ, ਨੀਵਾਂ 8. ਠੱਗਣ ਵਾਲਾ, ਧੋਖਾ ਦੇਣ ਵਾਲਾ 9. ਦਰਗਾਹ, ਸੱਚਖੰਡ 10. ਨਰਕ 11. ਸ਼ਾਂਤੀ 12. ਰਾਈ ਜਿੰਨੀ ਭਾਵ ਸਰੋਂ ਦੇ ਦਾਣੇ ਜਿੰਨੀ

**ਪਤਿਤ ਉਧਾਰਨ ਕੋ ਅੰਗੁ ॥**

**ਕਬਿਤੁ ॥**

ਗਜੁ ਬੂਡਤਾ ਨਿਕਾਰਯੋ ਕੇਵਟੁ[1] ਨਾਵ ਸਣ ਤਾਰਯੋ ਤ੍ਰਿ ਦੀਨਨ ਦਯਾਲ ਪ੍ਰਭ ਮੋਹੂ ਕੋ ਉਧਾਰਿ ਲੈ ॥
ਬਾਲੂ[2] ਬਾਲਮੀਕ[2] ਸਣੁ ਬੰਧਕ[2] ਸਵਾਰੇ ਕਾਜ ਤਿਵ ਹੀ ਦਯਾਲ ਮਮ ਕਾਰਜ ਸਵਾਰਿ ਲੈ ॥
ਪਵਿਤ ਉਧਾਰ ਦੀਨ ਬੰਧ ਕਰਨਹਾਰ ਪ੍ਰਭਿ ਭੌਜਲੁ ਮਹਿ ਬਾਂਹਿ ਦੇਇ ਮੁਝੈ ਪਾਰ ਤਾਰ ਲੈ ॥
ਉਧਰੇ ਸੁਨੇ ਅਨੇਕ ਸੁਨੇ ਕੇਤਕ ਦੁਬਾਰੀ ਏਕੁ ਜਾਨ ਨਿਜ ਦਾਸੁ ਜਮਕੰਕਰੋਂ ਉਬਾਰਿ ਲੈ ॥ ੧ ॥
ਗੋਤਮ[2] ਕੀ ਨਾਰ ਤਾਰੀ ਗਨਕਾ[2] ਬਿਬਾਨ ਚਾਰੀ ਅਜਾਮਲ[2] ਤੇ ਕਹਾਯੋ ਮੋਹੂਤੇ ਕਹਾਇ ਲੈ ॥
ਬਕੀ ਪੂਤਨਾ[2] ਉਧਾਰੀ ਅੰਗ ਕੂਬਰੀ[2] ਸਵਾਰੀ ਪ੍ਰਭ ਧ੍ਰੋਪਤੀ ਉਬਾਰੀ[2] ਲਾਜ ਮੇਰੀ ਭੀ ਰਖਾਇ ਲੈ ॥
ਰਾਰਾ ਅਰੁ ਮੰਮਾ[3] ਲਿਖਿ ਪਾਹੁਨ ਤਰਾਏ ਨਿਧਿ[4], ਸੋਊ ਰਾਮੁ ਨਾਮੁ ਅਬ ਮੋਹੂਤੇ ਜਪਾਇ ਲੈ ॥
ਕਹੈ ਦਰਬਾਰੀ ਪ੍ਰਭਿ ਤੂਤੋਂ ਜੰਤਧਾਰੀ ਦਯਾਲ ਤੇਰੋ ਹੀ ਬਜਾਯੋ ਬਾਜੇ ਭਾਵੈ ਤਜੋ ਬਜਾਇ ਲੈ ॥ ੨ ॥
ਬਿਪ ਕੀ[5] ਬਿਪਤਿ ਟਾਰੀ ਗੋਤਮ ਕੀ ਨਾਰ ਤਾਰੀ ਨਾਵ ਸਣੈ ਖੇਵਟੁ ਬੈਕੁੰਠ ਕੋ ਪਠਾਯੋ ਹੈ ॥
ਧ੍ਰੋਪਤਿ ਕੀ ਰਖੀ ਲਾਜ ਰੁਕਮਨ ਕੇ ਕਰੈ ਕਾਜ ਅੰਬਰ ਅੰਬਾਰ[6] ਲਾਇ ਪਾਤੀ ਪਢਿ ਧਾਯੋ ਹੈ ॥
826.ਅ ਚੰਦ੍ਰਹਾਂਸ[2] ਰੱਖਯਾ ਕੀਨੀ ਬਿਖੁ ਤੇ ਕਰ ਬਿਖਿਆ ਦੀਨੀ ਕੰ / ਨਯਾ ਤੇ ਪੁਰਖੁ ਜਨਮੁ ਹੀਹੇ[2] ਕਾ ਵਟਾਯੋ ਹੈ ॥
ਜਨੁ ਕਹੈ ਦਰਬਾਰੀ ਪ੍ਰਭੁ ਭਗਤਾ ਹਿਤਕਾਰੀ ਭਾਰੀ ਨਾਮੇ ਕੀ ਜੀਆਇ ਗਾਇ ਪਤੀਆ ਦਿਖਾਯੋ ਹੈ ॥ ੩ ॥
ਪੂਦਨਾ ਜੌ ਆਈ ਬਿਖੁ ਥਨ ਹਰਿ ਲਗਾਈ ਨਿਜ ਧਾਂਮ ਕੋ ਪਠਾਈ ਪ੍ਰਭਿ ਐਸੇ ਉਪਕਾਰੀ ਹੈ ॥
ਬੰਧਕ ਲਗਾਯੋ ਬਾਨੁ ਦੀਨੋ ਨਿਜ ਧਾਮ ਥਾਨੁ ਭ੍ਰਿਗ[7] ਲਾਤ ਮਾਰੀ ਸੋ ਤੋ ਸੋਭਾ ਅੰਗ ਧਾਰੀ ਹੈ ॥
ਸਿਸਪਾਲੁ[2] ਜੌ ਵੈਰਾਈ ਜੋਤਿ ਆਪਿ ਮੈ ਸਮਾਈ ਘਨ ਪਾਰਸ ਨਜਾਈ ਪ੍ਰਭਿ ਐਸੇ ਗਿਰਧਾਰੀ ਹੈ ॥
ਕਪਟੁ ਕਰਿ ਆਏ ਨਿਜ ਧਾਮ ਕੋ ਪਠਾਏ ਜੋਊ ਸੁੱਧ ਉਰ ਧਿਆਏ ਤਿਸੁ ਵਾਰੀ ਦਰਬਾਰੀ ਹੈ ॥ ੪ ॥
ਪਾਪਨ ਕੀ ਬਾਂਧੀ ਗਾਂਠ ਕੀਨੇ ਪਾਪ ਜਾਂਮ ਆਠਿ ਸਾਸਿ ਸਾਸਿ ਪਾਪ ਚਿਤ ਬਾਧਯੋ ਪਾਪ ਪੌਰ ਹੌਂ ॥
ਅਜਾਮਲ[2] ਤੇ ਅਧਰਿ ਧ੍ਰੁੰਗੀਕ[2] ਤੇ ਸਰਸੁ ਔਰ ਜੇਤੇ ਜਗ ਪਾਪੀ ਸਬਹੀ ਕੈ ਸਿਰਿਮੌਰ ਹੈ ॥
ਸੁਰਗ ਕੀ ਤੌ ਰਹੀ ਆਸ ਨਰਕ ਹੂੰ ਪਾਉ ਬਾਸੁ ਕਹੌ ਕਹਾਂ ਜਾਂਉ ਅਬ ਨਹੀਂ ਕਹੂੰ ਠੌਰ ਹੋ ॥
ਨਾਨਕ ਪੰਥੀ ਦੁਬਾਰੀ ਅਬ ਔਰ ਆਸ ਡਾਰੀ ਪ੍ਰਭਿ ਤ੍ਰਾਹਿ ਤ੍ਰਾਹਿ ਸੁਨਿ ਸੁਨਿ ਸੁਨਿ ਪਰਯੋ ਦੌਰ ਹੋ ॥ ੫ ॥
ਕਾਂਮ ਹੇਤ ਕੋਲੀ[8] ਠਗੀ ਕੰਨਿਯਾ ਕੁਆਰ ਜਾਇ ਭੇਖ ਲਾਜ ਰਾਖਿ ਲੀਨੀ ਭੇਖੁ ਨ ਲਜਾਯੋ[9] ਹੈ ॥
ਧ੍ਰੁੰਗੀਕੁ[8] ਸਾਂਗੁ ਕਰਿ ਕੰਚਨੀ ਦਿਖਾਵੈ ਨੀਤਿ ਤਾਸੁ ਕੋ ਉਬਾਰਿ ਲੈ ਬੈਕੁੰਠ ਕੋ ਪਠਾਯੋ ਹੈ ॥
ਜਿਸੇ ਭੇਖੁ ਕੀਆ ਪ੍ਰਭ ਸੋਈ ਰਾਖ ਲੀਆ ਹਰਿ ਬਿਰਦ ਕੇਰੀ ਲਾਜ ਕਾਜ ਆਪ ਭਾਜ[10] ਆਯੋ ਹੈ ॥
ਅਬ ਦਰਬਾਰੀ ਸਬ ਚਿਤ ਹੀ ਬਿਸਾਰੀ ਅਬ ਕਾਂ ਕੀ ਦੁਚਿਤਾਈ[11] ਭੇਖੁ ਤੈ ਭੀ ਤੌ ਬਨਾਯੋ ਹੈ ॥ ੬ ॥
ਬੰਧਕ ਬੰਧਾਯੋ[12] ਆਪੁ ਕਹੌ ਕੌਨੁ ਕੀਨੌ ਜਾਪੁ ਸਿਧ ਕੀ ਸਮਾਧ ਮਾਧ ਕਬਹੂ ਨ ਆਯੋ ਹੈ ॥
827.ੳ ਜਸੁਧਾ ਖਿਲਾ/ ਏ ਗੋਦ ਕਹੌ ਕੀਨਾ ਕੌਨੁ ਭੋਗੁ ਭੋਗ ਭੋਗ ਗੋਪੀਆ ਗੁਆਰ ਕਾਨੁ ਪਾਯੋ ਹੈ ॥
ਗੁਆਰਨਿ ਕੈ ਫਿਰੈ ਸੰਗਿ ਕਦੌ[13] ਸਾਧੇ ਆਠ ਅੰਗੁ ਜੋਗੁ ਸਾਧ ਜੋਗੀਆ ਨੇ ਸੁਪਨੇ ਨਾ ਪਾਯੋ ਹੈ ॥
ਜਨੁ ਕਹੈ ਦਰਬਾਰੀ ਪ੍ਰਭੁ ਕੌਤਕੀ ਬਿਹਾਰੀ[14] ਗਰਬੁ ਪਰਹਾਰ[15] ਭਗਤ ਵਸੱਚਲ[16] ਸਦਾਯੋ ਹੈ ॥ ੭ ॥
ਕਾਮੁ ਕ੍ਰੋਧੁ ਲੋਭੁ ਮੋਹੁ ਝੂਠੁ ਕਪਟੁ ਨਿੰਦ ਧ੍ਰੋਹੁ ਪਾਪਨ ਕੀ ਪੋਟ ਬਾਂਧੀ ਨਾਉ ਚਾੜਿ ਤਾਰਿ ਲੈ ॥
ਭੈਜਲ[17] ਮੈ ਬਹਾ ਜਾਊਆਨ ਨਹੀਂ ਠੌਰ ਠਾਉ ਆਇ ਪਰਯੋ ਸਾਮ ਤੋਹਿ ਗਜ ਜਯੋ ਨਿਕਾਰਿ ਲੈ ॥
ਅਜਾਮਲੁ ਪਿੰਗਲਾ ਗਨਕਾ ਉਧਾਰੀ ਜਿਵਿ ਕੋਲੀ ਕੈ ਭੇਖ ਜੈਸੇ ਬਿਰਦ ਕੋ ਸਮਾਰਿ ਲੈ ॥
ਨਾਨਕ ਪੰਥੀ ਦਰਬਾਰੀ ਸਬ ਆਂਨ[18] ਆਸ ਡਾਰੀ ਅਬ ਸੁਨਿ ਸੁਨਿ ਸੁਨਿ ਤੇਰੀ ਭੌਜਲੁ ਕ੍ਰ ਪਾਰਿ ਲੈ ॥੮ ॥ ੬੧੦[19] ॥
ਪਤਿਤ ਉਧਾਰਨ ਕਾ ਅੰਗ ਸਪੂਰਣੁ ॥ ੩੬[19] ॥

---

1. ਖੇਵਟ, ਮਲਾਹ 2. ਵੇਖੋ ਅੰਤਿਕਾ-॥ 3.'ਰ' ਅਤੇ 'ਮ' ਭਾਵ ਰਾਮ 4. ਸਮੁੰਦਰ 5. ਪੰਡਿਤ ਦੀ, ਸੁਦਾਮੇ ਦੀ 6. ਕਪੜਿਆਂ (ਅੰਬਰ) ਦਾ ਢੇਰ (ਅੰਬਾਰ) 7. ਭ੍ਰਿਗੁ ਰਿਸ਼ੀ ਨੇ, ਵਿਸ਼ਣੂ ਦੀ ਛਾਤੀ ਵਿੱਚ, ਭ੍ਰਿਗ ਲਤਾ (ਨਿਸ਼ਾਨ) 8. ਵੇਖੋ ਅੰਤਿਕਾ-॥ 9. ਭੇਖ ਦੀ ਬੇ-ਇਜ਼ਤੀ ਨਹੀਂ ਹੋਣ ਦਿੱਤੀ 10. ਭੱਜ ਕੇ 11. ਦੁਚਿੱਤੀ ਹੈ 12. ਸ਼ਿਕਾਰੀ ਦਾ ਸ਼ਿਕਾਰ ਹੋਇਆ 13. ਕਦੋਂ, ਕਿਸ ਵੇਲੇ 14. ਕੌਤਕ ਕਰਨ ਵਾਲਾ ਪ੍ਰਭੂ 15. ਹੰਕਾਰ ਤੋੜਨ ਵਾਲ 16. ਭਗਤਾਂ ਦੇ ਪਿਆਰ ਕਰਨ ਵਾਲਾ 17. ਭਵਜਲ 18. ਹੋਰ ਸਾਰਿਆਂ ਦੀ 19. ਇਥੇ ਕੁਲ ਬੰਦ 609 ਬਣਦੇ ਹਨ ਅਤੇ ਪੈਤੀਵਾਂ ਅੰਗ ਬਣਦਾ ਹੈ ਕਿਉਕਿ 17 ਅੰਕ ਛਡਿਆ ਗਿਆ ਹੈ

**ੴ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ ॥**

**ਸਵਯੇ ਕਬਿਤ ਸਰਬੰਗ ਸਮੁਧੇ[1] ॥**

ਵਾਹਿਗੁਰੂ ਕਰਨਾਨਿਧਿ[2] ਨਾਨਕੁ ਦੀਨ ਦਿਆਲੁ ਮਹਾਂਉਪਕਾਰੀ ॥
ਸੇਵਕ ਸੰਕਟ ਕਾਟਿ ਸਟੈ ਸਬ ਆਧਿ ਵਿਆਧਿ ਉਪਾਧਿ ਬਿਡਾਰੀ ॥
ਰਾਮ ਕੋ ਨਾਮੁ ਜਪਾਇ ਕਰੈ ਗਤਿ ਫਾਸ ਕਟੈ ਜਮਕਾਨਿ ਉਤਾਰੀ ॥
ਵਾਹਿਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੧ ॥
ਆਦਿ ਅਨੀਲੁ ਅਨਾਦਿ ਅਨਾਹਤਿ ਸਤਿ ਸਦੀਵਤੁ[3] ਹੈ ਗਿਰਧਾਰੀ ॥
ਨਾਥ ਨਿਰੰਜਨ ਰਾਮ ਦਯਾਨਿਧਿ ਗੋਕਲਚੰਦ ਮੁਕੰਦ ਮੁਰਾਰੀ ॥
827.ਅ ਜਾਸੁ ਜਪੇ ਜਮਡੰਡੁ ਮਿਟੈ ਮਨ ਤਾ / ਸੁ[4] ਕੀ ਆਸ ਰਖੋ ਉਰਧਾਰੀ ॥
ਰੇ ਮਨ ਮੂਰਖ ਢੀਲ ਬਨੇ ਨਹਿ ਰਾਮ ਕੋ ਨਾਮੁ ਜਪੋ ਦਰਬਾਰੀ ॥ ੨ ॥
ਅਮਿਰੀਕੁ ਉਬਾਰਿ ਲਯੋ ਪਰਮੇਸਰੁ ਆਪ ਭਯੋਂ ਦਸ ਲੈ ਅਵਤਾਰੀ ॥
ਰਾਖਿ ਲਯੋਂ ਪਹਿਲਾਦੁ ਪਿਤਾ ਹਤਿ ਧ੍ਰੋਪਤਿ ਕੀ ਪ੍ਰਭ ਪੈਜ ਸਵਾਰੀ ॥
ਮਾਰ ਕਰੀ ਗਤਿ ਦੈਤਨ ਕੀ ਗਨਿਕਾ ਕੁਬਰੀ ਸਿਵਰੀ[5] ਨਿਸਤਾਰੀ ॥
ਰੇ ਮਨ ਮੂਰਖ ਢੀਲ ਕਰੇਂ ਕਤ ਰਾਮ ਕੌ ਨਾਮੁ ਜਪੌ ਦਰਬਾਰੀ ॥ ੩ ॥
ਆਪਿ ਉਪਾਇ ਬਨਾਇ ਭਲੀ ਬਿਧਿ ਨਿਧ[6] ਰਖੇ ਧਰਤੀ ਜਿਸੁ ਧਾਰੀ ॥
ਥਾਪਿ ਉਥਾਪ ਧਰੇ ਖਿਨਿ ਭੀਤਰ ਦੀਨ ਦਯਾਲ ਬਨੇ ਬਨਿਵਾਰੀ ॥
ਸੋ ਪ੍ਰਭੁ ਛੋਡਿ ਲਗੇ ਅਨ ਠੌਰਹ[7] ਧ੍ਰਿਗੁ ਪਿਤਾ ਜਨਨੀ ਮਹਿਤਾਰੀ[8] ॥
ਰੇ ਮਨ ਮੂਰਖ ਢੀਲ ਕਰੇਂ ਕਤ ਰਾਮ ਕੌ ਨਾਮੁ ਜਪੋ ਦਰਬਾਰੀ ॥ ੪ ॥
ਨਾਮੁ ਵਿਸਾਰਿ ਕੈ ਸੋਇ ਰਹਯੋਂ ਨਰੁ ਆਵਨ ਜਾਨ ਕੀ ਬਾਤਿ ਬਿਸਾਰੀ ॥
ਭੈਜਲ ਗਾਹਿ ਨ ਥਾਹਿ ਨਹੀ ਤਹ ਥਾਟ ਸੁਨੀ ਅਗਲੀ ਅਤਿ ਭਾਰੀ ॥
ਨਾਮ ਬਿਨਾ ਕੁਝੁ ਕਾਮ ਨਹੀਂ ਤੁਝੁ ਛਾਡਿ ਬਿਭੂਤਿ ਚਲੇ ਦੇਹਿ ਡਾਰੀ ॥
ਰੇ ਮਨ ਮੂਰਖ ਢੀਲ ਕਰੋਂ ਕਤ ਰਾਮ ਕੌ ਨਾਮੁ ਜਪੌ ਦਰਬਾਰੀ ॥ ੫ ॥
ਮਾਣਸ ਦੇਹਿ ਦਈ ਜਿਸੁ ਠਾਕੁਰ ਸੌ ਤਜ ਕੈ ਕਤ ਦੇਹਿ ਪਿਆਰੀ ॥
ਔਰੁ ਦਯੋਂ ਧਨੁ ਧਾਮੁ ਸਭੋ ਕੁਛੁ ਮਾਤ ਪਿਤਾ ਸੁਤ ਬੰਧਪ ਨਾਰੀ ॥
ਸੋ ਤਜ ਲੂਣ ਹਰਾਂ[9] ਕਰੇ ਨਰੁ ਜਾਂਹਿ ਜਹਾਂ ਤਹ ਹੋਗੁ ਖੁਆਰੀ ॥
ਰੇ ਮਨ ਮੂਰਖ ਢੀਲ ਕਰੇ ਕਤ ਰਾਮ ਕੋ ਨਾਮੁ ਜਪੋ ਦਰਬਾਰੀ ॥ ੬ ॥
ਪਾਪ ਕੈ ਤਾਪ ਕੀ ਆਂਚ[10] ਜਲੈ ਜਗੁ ਦੇਖੁ ਅਖੀ ਜਲਤੀ ਬਿਸੁ[11] ਸਾਰੀ ॥
ਗੋਤਮ ਨਾਰ ਤਰੀ ਚਰਨਾ ਛੁਹਿ ਖੇਵਟ ਪੋਤ[11] ਬਕੁੰਠ ਪਧਾਰੀ ॥
ਆਰਤਿ[12] ਭਾਗ ਬਚੇ ਜਸ ਲਾਗ ਜਪੇ ਜਗਦੀਸ ਤਰੇ ਜਗ ਤਾਰੀ ॥
ਰੇ ਮਨ ਮੂਰਖ ਢੀਲ ਬਨੇ ਨਹਿ ਰਾਮ ਕੌ ਨਾਮੁ ਜਪੋ ਦਰਬਾਰੀ ॥ ੭ ॥

828.ੳ / **ਕਬਿਤੁ ॥**

ਸਦੀਪਨ ਸੁਤ ਆਨ ਦੀਏ[13] ਸੁਦਾਮੇ ਸੁਇਨ ਧਾਮ ਕੀਏ ਬਲ[14] ਕੌ ਬਨਾਇ ਦਈ ਬਲਪੁਰੀ ਪਤਾਲ ਮੈਂ ॥
ਸੀਆ ਬਨਵਾਸੁ ਦੀਆ ਕੁਬਜਾ[15] ਕਾ ਅੰਗੁ ਕੀਆ ਸਿਸਪਾਲ[15] ਕੌ ਸੰਜੋਜ ਗਤਿ ਦੀਨੀ ਸੌ ਗਾਲ ਮੈਂ ॥
ਨਾਰਦ ਤੇ ਨਾਰ ਕੀਨੀ ਭੂਪਤਿ ਪ੍ਰਣਾਇ ਲੀਨੀ ਬਹੁਤੁ ਕਾਲੁ ਕਾਟਿ ਆਯਾ ਤੁਰਤ ਖੁਆਬ ਖਿਆਲ ਮੈਂ ॥
ਦੇਖੁ ਦਰਬਾਰੀ ਬੇਸੁਮਾਰੀ ਪ੍ਰਭ ਕੇਰੀ ਜੋ ਚਿਤਿ ਹੀ ਨ ਚੇਤੇ ਸੋਈ ਕਰੇ ਤਤਕਾਲ ਮੈਂ ॥ ੮ ॥

---

1. ਸਾਰੇ ਅੰਗਾਂ ਤੋਂ ਭਾਵ ਸਾਰੇ ਪਾਸਿਉਂ, ਹਰ ਤਰ੍ਹਾਂ ਨਾਲ (ਸਰਬੰਗ) ਅਤੇ ਪੂਰੀ ਤਰ੍ਹਾਂ ਸੋਧੇ ਹੋਏ (ਸਮੁਧੇ) 2. ਦਇਆ ਦਾ ਸਮੁੰਦਰ 3. ਸਦਾ 4. ਉਸ 5. ਸ਼ਬਰੀ ਭੀਲਣੀ 6. ਸਾਗਰ 7. ਹੋਰ ਥਾਂ 8. ਮਾਤਾ 9. ਮੂਲ ਲਿਖਤ ਵਿੱਚ 'ਮ' ਦਾ ਅਭਾਵ ਹੈ 10. ਅਗਨੀ 11. ਕਿਸ਼ਤੀ 12. ਦੁੱਖ 13. ਲਿਆ ਕੇ ਦਿਤੇ (ਕ੍ਰਿਸ਼ਨ ਨੇ) 14. ਬਲਰਾਮ ਜੀ 15. ਦੇਖੋ ਅੰਤਿਕਾ-l

ਰਿਵਦਾਸ ਕੇ ਬੁਲਾਏ ਆਏ ਪਾਹੁਨ[1] ਤਰਾਏ ਜਲ ਦਿਜ ਸਰਮਾਏ ਜੋਊ ਜੋਤਕੁ[2] ਲਗਾਵਤੇ ॥
ਨਾਮੇ ਕਾ ਬੁਲਾਯਾ ਆਯਾ ਦੇਹੁਰਾ ਫਿਰਾਯਾ ਦਿਜ ਸਭ ਸਰਮਾਯਾ ਊਚ ਜਾਤਿ ਜੋ ਕਹਾਵਤੇ ॥
ਬਿਦ੍ਰ ਕੈ ਆਯਾ ਤੌਂ ਅਘਾਇ ਸਾਗੁ ਖਾਯਾ ਛੋਡੇ ਬਹੁ ਬਿੰਜਨੁ[3] ਬਡੇ ਭੂਪ ਜੋ ਸਦਾਵਤੇ ॥
ਜਨੁ ਕਹੇ ਦਰਬਾਰੀ ਭਗਤਿ ਵੱਸਿ ਗਿਰਧਾਰੀ ਜਾਤਿ ਹੀ ਨ ਪਾਤਿ ਭਾਵੈ ਭਗਤਿ ਪ੍ਰਭ ਭਾਵਤੇ ॥ ੯ ॥
ਅਮਿਰੀਕ ਕੇ ਲੀਏ ਤੈ ਕੀਏ ਅਉਤਾਰ ਦਸ ਨਾਮੇ ਕੀ ਜੀਆਇ ਗਾਇ ਦੇਹੁਰਾ ਫਿਰਾਯੋ ਹੈ ॥
ਪ੍ਰਹਿਲਾਦ ਕੇ ਪਿਆਰੇ ਨਰਸਿੰਘ ਰੂਪ ਧਾਰੇ ਸੈਨ ਹੂਕੇ ਥਾਇ ਤੂਵਟਾਇ ਰੂਪੁ ਆਯੋ ਹੈ ॥
ਨਰਸੀ ਕੈ ਸਾਵਲ ਸਾਹੁ ਕੰਬੀਰ ਕੈ ਕੇਸੋ ਬਨੇ ਗਜ ਹੀ ਕੀ ਵਾਰੀ ਅਸ੍ਵਾਰੀ ਤਜ ਧਾਯੋ ਹੈ ॥
ਹੌ ਤੌ ਹੌ ਤਿਹਾਰਾ ਪ੍ਰਭ ਮੇਰਾ ਕਿਆ ਚਾਰਾ ਦਰਬਾਰੀ ਕੀ ਵਾਰੀ ਕਹੁ ਕੈਸੇ ਠਹਿਰਾਯੋ ਹੈ ॥ ੧੦ ॥
ਪਦਮੀ[4] ਕੀ ਪੁਕਾਰ ਸੁਨ ਨਾਂਗੇ ਪਾਇ ਧਾਏ ਪ੍ਰਭ, ਨਾਰਾ ਨਾ ਕੀ ਮਾਂਹਿ ਮੁੱਖ, ਇਣੁ[5] ਆਗੇ ਰਹਿ ਗਯੋ ॥
ਮਰਾ ਜਪ ਬਾਲਮੀਕੁ ਸਾਂਗ ਹੇਤ ਧ੍ਰੂੰਰੀਕ ਅਜਾਮਲ ਪੂਤਿ ਹੇਤਿ ਪ੍ਰਮ ਧਾਮ ਕਹਿ ਗਯੋ ॥
828.ਅ ਦੈਤੁ ਥਾ ਮਲੇਛੁ ਮਹਾਂ ਅੰਤ ਕੋ ਹਰਾਂਮ[6] ਕਹਯੋ ਰਾਂਮੁ ਹੈ ਹਰਾਂਮ ਮਾਹਿ / ਹਾਹਾ ਪਾਛੇ ਬਹਿ ਗਯੋ[7] ॥
ਕਿਨੇ ਨਰਾ ਕਿਨੇ ਮਰਾ, ਕਿਨੇ ਆਧਾ ਕਿਨੇ ਉਲਟਾ ਨਾਮ ਕੀ ਪ੍ਰਤੰਗਜਾ[8] ਐਸੀ ਦਰਬਾਰੀ ਜਮੁ ਤ੍ਰਹਿ ਗਯੋ ਹੈ ॥੧੧ ॥
ਬਲ ਕੌ ਬਨਾਇ ਦੀਨੀ ਬਲਪੁਰੀ ਪਿਆਲ ਬਿਖੇ ਸੁਹਟੀ ਪੁਰੰਦ੍ਰ[9] ਤੇ ਸੁੰਦਰ ਸੁਹਾਈ ਹੈ ॥
ਸੁਦਾਮੇ ਕੌ ਸੁਨੇ ਹੈ ਸ੍ਵਾਰ ਦੀਏ ਸੁਇਨ ਧਾਂਮ ਸੁਮੇਰ ਔ ਕੁਮੇਰ ਹੂਤੇ ਆਭਾ ਅਧਿਕਾਈ ਹੈ ॥
ਛੀਪੇ ਕੀ ਛਾਪਰੀ ਛਵਾਈ ਪ੍ਰਭ ਆਪ ਕਰ ਸੁਨਹਰੀ ਸੀਸ ਮੁਹਲੋ ਕੀ ਸੋਭਾ ਛਪਾਈ ਹੈ ॥
ਜਨੁ ਕਹੈ ਦੁਬਾਰੀ ਭਗਤਿ ਵਸਿ ਗ੍ਰਿਧਾਰੀ ਭਭੀਛਨ ਕੌ ਨੈਨ ਸੈਨ ਲੰਕ ਹੀ ਪਸਾਈ ਹੈ ॥ ੧੨ ॥
ਧੰਨੇ ਕੀ ਧੇਨੁ[10] ਚਾਰੀ ਨਰਸੀ ਕੀ ਹੁੰਡੀ ਤਾਰੀ ਕੰਬੀਰ ਕੇ ਕੇਸੋ ਬਨਜਾਰੌ ਬਨਿ ਆਯੋ ਹੈ ॥
ਛੀਪੇ ਕੀ ਛਾਨ ਛਾਈ ਸੈਨ ਥਾਇ ਬਨਿਯੋ ਨਾਈ ਜੈ ਦੇਉ ਰੂਪ ਧਾਰ ਆਇ ਅਛਰੁ ਬਨਾਯੋ ਹੈ ॥
ਬਲ ਕੌ ਦ੍ਵਾਨੁ ਭਜੋ ਪਾਰਥ[11] ਰਛਵਾਨੁ ਪਹਿਲਾਦ ਕੌ ਬਹਾਇ ਤਖਤ ਚੌਰ ਲੈ ਢੁਲਾਯੋ ਹੈ ॥
ਜਨੁ ਕਹੈ ਦੁਬਾਰੀ ਭਗਤਿ ਵੱਸਿ ਗ੍ਰਿਧਾਰੀ ਭਗਤਾਂ ਕੈ ਕਾਂਮ ਪਰ ਕਮਰ ਕਸਿ ਧਾਯੋ ਹੈ ॥
ਧੰਨਾ ਜਨੁ ਜਾਤ ਜਾਟੁ ਜਾ ਕੀ ਛਾਛ ਰੋਟੀ ਖਾਈ ਭੀਲਨੀ ਕੇ ਬੇਰ ਚਾਖੇ ਚਾਖ ਸੁਖ ਪਾਯੋ ਹੈ ॥
ਨਾਮਾ ਜਾਤ ਛੀਪਰਾ ਅਛੋਪ ਜਾ ਕੌ ਕਹੈ ਲੋਕ ਤਾ ਕਰ[12] ਤੇ ਦੂਧੁ ਲੈ ਕ੍ਰ ਪੀਵਤ ਅਘਾਯੋ ਹੈ ॥
ਬਿਦਰਦਾਸੁ ਦਾਸੀ ਸੁਤੁ ਤਾਸੁ[13] ਕੀ ਨਾ ਜਾਤਿ ਜਾਤੀ ਤਾ ਕੇ ਘਰਿ ਆਇ ਕੈ ਅਘਾਇ ਸਾਗੁ ਖਾਯੋ ਹੈ ॥
ਜਨੁ ਕਹੈ ਦਰਬਾਰੀ ਪ੍ਰੇਮ ਵੱਸਿ ਗਿਰਧਾਰੀ ਕਰਮਾ[14] ਕੀ ਖੀਚਰੀ ਪੈ ਬਹੁਤੁ ਹੀ ਰੀਝਾਯੋ ਹੈ ॥ ੧੪ ॥
ਬਿਪ੍ਰ[15] ਕੀ ਬਿਪਤਿ ਟਾਰੀ ਗੋਤਮ ਕੀ ਨਾਰ ਠਾਰੀ ਧ੍ਰੋਪਤਿ ਕੀ ਬਿਪਤਿ ਤਾਰੀ ਖਿਨ ਮਹਿ ਬਿਡਾਰੀ ਹੈ ॥
829.ੳ ਕੋਲੀ ਮਹਿ ਕਲਾ ਧਾਰੀ ਕੇਵਟ[16] ਸਣੁ ਨਾਉਂ ਤਾਰੀ ਗਨਕਾ ਬਕੀ ਪੂਦਨਾ / ਬੈਕੁੰਠ ਕੋ ਸਿਧਾਰੀ ਹੈ ॥
ਰਜਨੀ ਔ ਸਜਨੀ ਪਿੰਗੁਲਾ ਵੇਸਵਾ ਉਧਾਰੀ ਕੂਬਰੀ ਸ੍ਵਾਰੀ ਸੋ ਕੰਚਨੁ ਕਰ ਡਾਰੀ ਹੈ ॥
ਜਨੁ ਕਹੈ ਦਰਬਾਰੀ ਪ੍ਰਭ ਕੀਰਤਿ ਤਿਹਾਰੀ[17] ਪਤਿਤ ਅਨੇਕ ਤਾਰੇ ਅਬ ਤੋ ਮੇਰੀ ਵਾਰੀ ਹੈ ॥ ੧੫ ॥
ਧ੍ਰੋਪਤੀ ਕੀ ਲਾਜ ਕਾਜ ਆਏ ਮਹਾਂਰਾਜ ਗਜਰਾਜ[18] ਕੀ ਅਵਾਜ ਖਗਰਾਜ[19] ਤਜ ਧਾਯੋ ਹੈ ॥
ਪਾਂਡਵਾਂ ਕੇ ਕਾਜ ਚੜਿ ਆਏ ਬ੍ਰਿਜਰਾਜ ਰਾਜ ਦੇ ਕੈ ਰਾਜ ਸਾਜ ਗਰੀਬ ਨਿਵਾਜ ਤੌ ਕਹਾਯੋ ਹੈ ॥
ਚੰਦ੍ਰਹਾਂਸੁ ਲੀਆ ਰਾਖਿ ਭਰਹਿ ਸਭ ਪੁਰਾਨ ਸਾਖ ਬਿਖਹੂ ਤੇ ਬਿਖਿਜਾ ਕ੍ਰ ਮਦਨ ਸਿੰਘੁ ਘਾਯੋ ਹੈ ॥
ਜਨੁ ਕਹੈ ਦੁਬਾਰੀ ਭਗਤਿ ਵੱਸਿ ਗਿਰਧਾਰੀ ਭਗਤਾ ਕੈ ਕਾਮ ਪਰ ਕਮਰ ਕੱਸ ਧਾਯੋ ਹੈ ॥ ੧੬ ॥

---

1. ਪੱਥਰ 2. ਜੋਤਿਸ਼ 3. ਖਾਨ ਪਾਨ 4. ਹਾਥੀ 5. ਅਜੇ ਹਾਥੀ ਨੇ "ਨਾਰਾਇਣ" ਵੀ ਪੂਰਾ ਨਹੀਂ ਆਖਿਆ ਸੀ ਕੇਵਲ 'ਨਾਰਾ' ਹੀ ਕਿਹਾ, 'ਇਣ' ਅਜੇ ਕਹਿਣਾ ਸੀ 6. ਰਾਮ ਕਹਿਣ ਦੀ ਥਾਂ 7. ਹਰਾਮ ਦਾ 'ਹਾਹਾ' ਛੁਟ ਗਿਆ 8. ਸਮੱਰਥਾ 9. ਇਦਰਪੁਰੀ 10. ਗਊਆਂ 11. ਅਰਜੁਨ 12. ਹੱਥੋਂ 13. ਉਸ 14. ਇਕ ਭਗਤਣੀ, ਬਿੰਦ੍ਰਾਬਨ ਦੀ ਵਾਸੀ 15. ਸੁਦਾਮਾ 16. ਖੇਵਟ, ਮਲਾਹ 17. ਤੁਹਾਡੀ ਉਸਤਤੀ ਹੈ 18. ਹਾਥੀ ਦੀ 19. ਪੰਛੀਆਂ ਦਾ ਰਾਜਾ ਗਰੁੜ

**ਸਵੈਯਾ ॥**

ਰਾਮ ਕੈ ਨਾਮ ਸੋਂ ਪ੍ਰੀਤਿ ਕਰੋਂ ਜਿਵ ਭੀਤ[1] ਪੈ ਚੀਤ ਤਜੋਂ ਚੀਤੁ ਲਗਾਵੋਂ ॥
ਚੀਤ ਮੈ ਥੀਤ[2] ਕੈ ਭੀਤ ਗਿਰਾਇ ਕੈ ਮੀਤ ਕੈ ਗੀਤ ਲੈ ਨੀਤ ਹੀ ਗਾਵੋਂ ॥
ਆਉ ਗਈ ਸੁ ਗਈ ਨ ਫਿਰੈ ਫਿਰਿ ਆਇ ਰਹੀ ਪਟ ਪੀਤ ਧਿਆਵੋਂ ॥
ਗੰਗ ਤਰੰਗ[3] ਮੈਂ ਨੀਰੁ ਮਿਲੈ ਜਿਮਿ ਤਜੋਂ ਤੁਮ ਮੀਤ ਸੋਂ ਚੀਤੁ ਮਿਲਾਵੋਂ ॥ ੧੭ ॥
ਦੀਨ ਦਿਆਲੁ ਅਕਾਲੁ ਨਿਰੰਜਨੁ ਸੂਛਮ ਮੂਰਤਿ ਜੋਤਿ ਪਸਾਰੀ ॥
ਆਦਿ ਜੁਗਾਦਿ ਅਨਾਦਿ ਅਨਾਹਦਿ ਸੱਤ ਸਰੂਪ ਤੁਹੀ ਬਨਿਵਾਰੀ ॥
ਬੇਪਰਵਾਹੁ ਅਥਾਹੁ ਅਗੋਚਰੁ ਸੱਚਦਾ ਨੰਦ[4] ਮੁਕੰਦ ਮੁਰਾਰੀ ॥
ਵਾਹਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੧੮ ॥
ਸ੍ਰੀ ਕ੍ਰਿਸਨਾ ਕਰਨਾਨਿਧਿ ਠਾਕੁਰ ਦੀਨ ਦਿਆਲ ਗੁਪਾਲ ਮੁਰਾਰੀ ॥
ਰਾਮ ਸ੍ਰੀਪਤਿ ਕਾਂਮ ਕਰੇ ਜਨੁ ਦੇਹੁਰਾ ਫੇਰਿ ਕੈ ਛਾਨ ਸਵਾਰੀ ॥
ਆਪ ਅਡੋਲੁ ਅਤੋਲੁ ਬਿਸੰਭਰੁ[5] ਸੰਤ ਜਨਾ ਨਿਜ ਪੈਜ ਸਵਾਰੀ ॥
ਵਾਹੁਗੁਰੂ ਗੁਰੂ ਨਾਨਕੁ ਸਾਹਿਬ ਸੇਵਕ ਸਾਮ ਸਹੀ ਦਰਬਾਰੀ ॥ ੧੯ ॥
829.ਅ ਆਦਿ ਜੁਗਾ / ਦਿ ਕੀ ਦੁਆਪ੍ਰ ਅੰਤ ਕਹਾਂ ਮੁਝਿ ਆਵਤਿ ਲਾਜ ਮਦਾਰੀ ॥
ਗ੍ਰਿਧਾਰ ਮੁਰਾਰ ਕਹਾ ਉਪਮਾ ਜਿਸੁ ਨੈ ਬਿਸੁ[6] ਧਾਰ ਸਵਾਰ ਸੰਘਾਰੀ ॥
ਜੇ ਕੋਊ ਸੇਸ ਕੇ ਸੀਸ ਪੈ ਭਾਖਤਿ ਸੇਖ ਤਲੇ[7] ਧਰ ਕੌਨੁ ਅਧਾਰੀ ॥
ਬੇਦੁ ਪੁਰਾਨ ਹੈਰਾਨੁ ਰਹੈ ਕਹੁ ਕਿਆ ਗੁਨ ਨੀਚੁ ਕਥੈ ਦਰਬਾਰੀ ॥ ੨੦ ॥
ਰੇ ਮਨ ਮੂੜ ਤਜੋ ਇਹੁ ਹੂੜ ਸੁ ਕੂੜੁ ਹੀ ਧੂੜਿ ਜਿਵੈ ਉਡਿ ਜਾਵੈ ॥
ਦੇਖੁ ਪਛਾਨ ਅਜਾਨ ਅਰੇ ਮਨ ਮਾਨੁ ਕਹਾਂ ਕਛੁ ਸੰਗਿ ਨ ਜਾਵੈ ॥
ਗਜਾਨੁ ਗੁਮਾਨ ਕੌ ਏਉ ਸਟੈ ਗਹਿ ਪਿੰਘਨ ਕੌ ਜਜੋਂ ਕਰ ਤੂਲ[8] ਉਡਾਵੈ ॥
ਪੌ ਸਰਨਾਇ ਸਹਾਇ ਕਰੈ ਹਰਿ ਨਾ ਜਮਰਾਇ ਤੁਝੈ ਕਰੁ ਲਾਵੈ ॥ ੨੧ ॥
ਦੇਖੁ ਗਏ ਤਜ ਸਾਕ ਸਬੈ ਅਬ ਰੇ ਮਨ ਮਾਂਹਿ ਕਰੇ ਭਰਵਾਸਾ ॥
ਆਪ ਸਵਾਰਥੀ ਲੋਕ ਸਕਾਵਤਿ ਮੇਟਤ ਨ ਸਾਕਤਿ ਕੋ ਜਮ ਤ੍ਰਾਸਾ ॥
ਨਾਵ[9] ਨਦੀ ਤਟ ਮੇਲਿ ਜਿਵੈ ਮਿਲਿ ਬੈਠਤਿ ਹੈ ਇਕਠੈ ਇਕਲਾਸਾ[10] ॥
ਜਾਂਇ ਅਗੈ ਤਟ ਪਾਰ ਖਿੰਡੇ ਸਬ ਤਜੋਂ ਤਜ ਕੈ ਸਭ ਜਾਂਹਿ ਅਵਾਸਾ[11] ॥ ੨੨ ॥
ਕੂਕਰ[12] ਪੂਛ ਜਿਵੈ ਮਨ ਕੀ ਗਤਿ ਕੌਨੁ ਕਰੈ ਗਹਿ ਕੈ ਇਸੁ ਸੂਧੋ ॥
ਤੇਲ ਭਿਗਾਇ ਮਿਲੈ ਵਝੁਲੀ[13] ਮਹਿ ਨਾਹਿ ਤਜੈ ਡਿੰਗੁ ਤਜੋਂ ਮਨ ਮੂਧੋ ॥
ਪਾਹੁਨੁ ਨੀਰ ਭਿਗਾਇ ਧਰੋਂ ਪਰੁ ਨ ਪਕੜੇ ਨਰਮੀ ਮਨੁ ਊਧੋ ॥
ਜੋ ਪੜਿ ਕੈ ਵਿਗੜੇ ਨਰ ਮੂਰਖ ਨ ਸਵਰੈ ਬਿਗਰਜੋਂ ਜਿਵ ਦੂਧੋ[14] ॥ ੨੩ ॥
ਚਾਹਿ[15] ਜਗੀ ਜਿਸੁ ਕੈ ਘਟਿ ਮੈਂ ਬਹੁ ਚਿੰਤ ਵਧੀ ਦਿਨੁ ਰਾਤਿ ਖੁਆਰੀ ॥
ਕਾਂਮ ਕ੍ਰੋਧ ਮੈ ਲੂਸ ਗਏ ਨਰ ਸੋ ਸੁਪਨੈ ਸੁਖੁ ਦੇ ਨ ਦਿਖਾਰੀ ॥
ਚੋਰੀ ਕਰੈ ਬਟ ਬਾੜੀ[16] ਕਰੈ ਫਿਰਿ ਚਾਕੁਰੁ ਹੋਇ ਕੈ ਹੋਇ ਭਿਖਾਰੀ ॥
ਹੋਂਹਿ ਦੁਖੀ ਨਰ ਦੋਜਕਿ ਜਾਂਹਿ ਸੁ ਰਾਮ ਕੇ ਨਾਮ ਬਿਨਾ ਦਰਬਾਰੀ ॥ ੨੪ ॥
830.ੳ ਚਾਹਿ ਚੁਕੀ ਜਿਸੁ ਕੇ ਚਿਤੁ ਤੇ ਦੁਖ ਬੇਪਰਵਾ / ਹ ਭਏ ਉਪਕਾਰੀ ॥
ਚੰਚਲਤਾ ਚਿਤਿ ਤੇ ਤਜ ਕੈ ਸਬ ਚਿੰਤ ਤਜੀ ਦੁਖ ਪੋਟ ਉਤਾਰੀ ॥

---

1. ਕੰਧ ਉਤੇ 2. ਸੀ 3. ਲਹਿਰਾਂ ਤਰੰਗਾਂ 4. ਪੂਰਨ ਕਰਤਾਰ 5. ਦੁਨੀਆਂ ਪਾਲਣ ਵਾਲਾ 6. ਧਰਤੀ 7. ਸ਼ੇਸ਼ਨਾਗ ਹੇਠਾਂ 8. ਰੂਈ 9. ਨੌਕਾ 10. ਮਿਤ੍ਰਤਾ 11. ਜਿਥੇ ਵਾਸ ਹੈ ਭਾਵ ਆਪਣੇ ਘਰ 12. ਕੁੱਤੇ ਦੀ 13. ਬੰਸਰੀ 14. ਦੁੱਧ 15. ਇੱਛਾ 16. ਰਾਹਾਂ ਵਿੱਚ ਲੁੱਟਣਾ

ਲੱਛਨ ਏ ਪ੍ਰਤੱਛ[1] ਜਿਨੌ ਮਹਿ ਸੁਅੱਛ ਭਏ ਬਛ ਬਾਛ[2] ਪਛਾਰੀ ॥
ਰਾਮ ਕੋ ਨਾਮੁ ਜਪੇ ਅਠਿ ਜਾਮਹਿ ਸੇ ਵਿਰਲੇ ਜਗ ਮਹਿ ਦਰਬਾਰੀ ॥ ੨੫ ॥
ਆਦਿ ਅਨੀਲੁ ਅਨਾਦਿ ਅਨਾਹਤਿ ਸਤ ਸਦੀਵ ਸਦਾ ਸਚੁ ਸੋਈ ॥
ਆਪਿ ਅਲੇਖੁ ਅਭੇਖੁ ਅਗੋਚਰੁ ਹੈ ਇਕੁ ਸਚੁ ਨ ਦੂਸਰੁ ਕੋਈ ॥
ਅਗੰਜ ਅਭੇਜ ਅਬੂਝ ਅਝੰਝ[3] ਸੁ ਤੋਹਿ ਬਿਨਾ ਨਹਿ ਹੋਇ ਨ ਹੋਈ ॥
ਅਛੱਲੁ ਅਛੇਦੁ ਅਭੇਦੁ ਅਭੈ ਪ੍ਰਭੁ ਨਾਨਕ ਕਾ ਪ੍ਰਭੁ ਪੂਰਿ ਰਹਜੋਈ ॥ ੨੬ ॥
ਦੀਨ ਦਿਆਲੁ ਅਕਾਲੁ ਨਿਰੰਜਨੁ ਬੇਪਰਵਾਹੁ ਬਿਅੰਤੁ ਮੁਰਾਰੀ ॥
ਸੱਤ ਸਰੂਪ ਸਦੀਵ ਸਿਰੀਪਤਿ ਕੋਇ ਨ ਜਾਨਤਿ ਕੀਮ[4] ਤੁਮਾਰੀ ॥
ਆਪਿ ਅਭੂਲੁ ਅਭੇਉ ਅਥਾਹੁ ਅਨੰਤੁ ਅਜੋਨ ਅਜੈ ਬਨਿਵਾਰੀ ॥
ਵਾਹੁਗੁਰੂ ਗੁਰੁ ਨਾਨਕੁ ਸਾਹਿਬੁ ਸੇਵਕ ਸਾਮ ਗਹੀ ਦਰਬਾਰੀ ॥ ੨੭ ॥
ਕਾਂਮੁ ਕਲੰਕੁ ਬਸੇ ਘਟਿ ਭੀਤਰ ਵਾਂਝੁ ਕਸਾਬਤ ਕੈ ਸੁੰਦਰਾਈ ॥
ਰੂਪ ਬੁਰਾਕ[5] ਅਰੂੜ ਭਯੋ ਜਿਰਹੀ ਤਨ ਜੋਬਨੁ ਲਾਇ ਦਿਖਾਈ ॥
ਗੀਰਬ ਢਾਲੁ[6] ਲਈ ਬਰਛੀ ਗਹਿ ਗੰਧਲਿ ਬਾਲੁ ਭਗੌਤਿ ਬੰਧਾਈ ॥
ਨਾਹਿ ਟਰੇ ਨ ਡਰੇ ਨ ਜਰੇ ਮਨੁ ਕੂਦ ਪਰੇ ਰਣਿ ਧੂੰਮ ਮਚਾਈ ॥ ੨੮ ॥
ਭਾਜ ਪਰੋ ਸਰਨਾਗਤਿ ਰੇ ਮਨ ਭਾਜਹਿ ਪਾਪ ਕਸੰਮਲ ਤੇਰੇ ॥
ਦੌਰਹੁ ਦੇਖਨਿ ਸੰਤਨ ਦ੍ਰਸਨ ਦੌਰ ਚਲੈਂ ਦੁਖ ਦੋਖ ਘਨੇਰੇ ॥
ਫੇਰਹੁ ਚੀਤੁ ਚਲੌ ਗੁਰ ਮਾਰਗ ਫੇਰਿ ਫਿਰੌ ਨਹਿ ਯਾ ਯਗ ਫੇਰੇ ॥
ਵਾਹਗੁਰੂ ਕਹੁ ਵਾਟ ਕਟੈ ਜਮ ਮਾਰਗਿ ਪਾਂਹਿ ਨ ਸੇਵਿ ਸਵੇਰੇ ॥ ੨੯ ॥
830.ਅ ਬਾਰ ਕੁਆਰ[7] ਭਤਾਰ ਬਿਨਾ / ਨਿਤਿ ਖੇਲਤਿ ਹੈ ਗੁਡੀਆ ਕਰਿ ਪਜਾਰੀ ॥
ਜੋ ਪਿਰੁ ਪਾਇ ਭਈ ਪਤਵੰਤ ਕਰੇ ਪਿਰ ਕੇਲ[8] ਸੁ ਖੇਲ ਬਿਸਾਰੀ ॥
ਜੌ ਲਗ ਗ੍ਰਿੰਥ ਨ ਪਾਠ ਪਢੈ ਸੁਧੁ ਅੱਛਰ ਤੌ ਲਗ ਊਚ ਉਚਾਰੀ ॥
ਜੌ ਤੁਰੀਆ ਪਦ ਕੌ ਸੁਖੁ ਨਾਹਨ ਤੌ ਪੜਨਾ ਸੁਨਣਾ ਦਰਬਾਰੀ ॥ ੩੦ ॥
ਸੋ ਸੁਬਹਾਨੁ ਸਦਾ ਸਚੁ ਸਾਹਿਬੁ ਆਦਿ ਜੁਗਾਦਿ ਸ੍ਰੀਧਰ ਸੋਹੈ ॥
ਨਾਇਕ ਨਾਥੁ ਨਿਰੰਜਨੁ ਸੋ ਪ੍ਰਭੁ ਆਧਿ ਬਿਆਧਿ ਉਪਾਧਿ ਨ ਪੋਹੈ ॥
ਆਇ ਨ ਜਾਇ ਸਦਾ ਥਿਰੁ ਪੂਰਨੁ ਨਾਮੁ ਅਕਾਲੁ ਸੁ ਕਾਲੁ ਨ ਜੋਹੈ ॥
ਵਾਹਗੁਰੂ ਬਿਸੁ ਪੋਖਨ ਸੋਖਨ ਆਪਿ ਬਿਨਾ ਜਿਨ ਔਰੁ ਨ ਕੋਹੈ ॥ ੩੧ ॥
ਏਕ ਸੁਨੌ ਬਿਸਮਾਦ ਕਥਾ ਤੁਮ ਬੰਧਕ[9] ਬੰਧਿ ਅਬੰਧਿ[10] ਲਿਆਯੌ ॥
ਕੌਨੁ ਕਰੀ ਤਪਸਾ ਤਿਸੁ ਨੈ ਕਹੁ ਕੀ ਜਪੁ ਜੱਗੁ ਕਿ ਜੋਗੁ ਕਮਾਯੌ ॥
ਨਾਮ ਲੀਏ ਜਮਜਾਲ ਕਟੇ ਜਿਸੁ ਸੋ ਕਤ[11] ਬੰਧਕ ਜਾਲ ਬੰਧਾਯੌ ॥
ਬਾਕ ਲਏ ਗੁਰੁ ਕੇ ਗਹਿ ਸੇਵਕ ਹੋਇ ਅਧੀਨੁ ਮਹਾਂਚਿਤੁ ਲਾਯੌ ॥ ੩੨ ॥

**ਕਬਿਤੁ ॥**

ਤਨੁ ਹੀ ਬਿਸਾਂਤ ਤਖਤੁ ਤਹਾਂ ਪਤਿਸਾਹੁ ਮਨੁ ਮਨਸਾ ਬਜੀਰੁ ਤਾ ਕੌ ਐਸੀ ਖੇਲ ਪਈ ਹੈ ॥
ਕਾਮ ਕ੍ਰੋਧੁ ਬਾਜ ਭਾਜ ਮਾਰਤਿ ਹੈ ਦੂਰ ਤਾਈ ਲੋਭ ਮੋਹੁ ਫੀਲ[12] ਰੁਕ ਚਿਤੁ ਬੁਧਿ ਭਈ ਹੈ ॥
ਨੈਨ ਕਾਨ ਨਾਸਕਾ ਸੁ ਜੀਭ ਤੁਚਾ ਭਏ ਪਜਾਦੇ ਬਿਨਾ ਸਹਿ[13] ਦੀਨੀ ਕਹੁ ਕਿਨੈ ਬਾਜੀ ਲਈ ਹੈ ॥
ਜਨੁ ਕਹੈ ਦਰਬਾਰੀ ਬਿਨਾ ਦਾਉ ਬਾਜੀ ਹਾਰੀ ਸੀਸ ਪੈ ਲਗਾਇ ਦਾਉ ਨਿਤਿ ਖੇਲ ਨਈ ਹੈ ॥ ੩੩ ॥

1. ਪ੍ਰਤੱਖ 2. ਵੱਛਾ 3. ਪ੍ਰਭੂ 4. ਕੀਮਤ 5. ਉੱਜਲ 6. ਰੱਖਿਆ ਲਈ ਢਾਲ 7. ਕੁਆਰ ਕੁੜੀ 8. ਪਤੀ ਨਾਲ ਕਲੋਲ 9. ਸ਼ਿਕਾਰੀ 10. ਜੋ ਬੰਨ੍ਹਿਆ ਨਹੀਂ ਜਾ ਸਕਦਾ, ਪ੍ਰਭੂ 11. ਕਿਵੇਂ 12. ਹਾਥੀ 13. ਸ਼ਤਰੰਜ ਦੀ ਖੇਡ ਵਿੱਚ ਰਾਜੇ ਨੂੰ ਮਾਰਨ ਦਾ ਸੰਕੇਤ, ਸ਼ਹਿ

**ਦੋਹਰਾ ।।**

ਜਨੋਂ ਜਹਾਜੁ ਬ੍ਰਦਵਾਨ[1] ਬਿਨੁ ਵੰਝ ਚਪੇ ਬਿਨੁ ਨਾਉ ।। ਤਜੋਂ ਕਥਨੀ ਕਰਨੀ ਬਿਨਾ ਖੁਸਰੇ ਪਿਤਾ ਨਿ ਨਾਉ ।।੩੪ ।।

**ਕਬਿਤੁ**

831.ੳ ਕਰੇ ਸ੍ਰਬ ਕੀ ਸੇਵਾ ਮਨੋਂ ਤਜਾਗੇ ਅਹੰਮੇਵਾ ਔ / ਪਖਾ ਪਖੀ ਛੋਡਿ ਪੀਵੈ ਪ੍ਰੇਮ ਰਸੁ ਇੱਖ ਕੋ[2] ।।
ਗੁਰਬਾਣੀ ਕੌ ਬਿਚਾਰੇ ਸਦਾ ਸਚੁ ਉਰਧਾਰੇ ਵਾਹਿਗੁਰੂ ਜਪੈ ਬਿਖੇ ਤਜਾਗੇ ਜਾਣ ਬਿਖ ਕੌ ।।
ਕਿਰਤਿ ਕਰਿ ਖਾਵੈ ਪਰਕਾਰਜ ਪੈ ਲਾਵੈ ਆਉ ਪਾਰ ਜੌ ਵਸਾਵੈ ਨ ਭਵੈ ਸਿਖੁ ਭਿਖਿ ਕੋ ।।
ਜਨੁ ਕਹੈ ਦਰਬਾਰੀ ਗੁਰਬਾਣੀ ਬੀਚਾਰੀ ਨਾਮੁ ਦਾਨੁ ਇਸਨਾਨੁ ਦ੍ਰਿੜੁ ਚਾਹੀਅਤੁ ਹੈ ਸਿਖਿ ਕੋ ।। ੩੫ ।।
ਇਸਟਿ ਕੌ ਹੰਢਾਵੈ ਪ੍ਰਇਸਟਿ[3] ਕੇ ਨਾ ਨਿਕਟਿ ਜਾਵੈ ਛੋਡੈ ਸਬ ਦਾਵੈ ਔ ਧਜਾਵੈ ਅਲਿਖ ਕੌ ।।
ਗੁਰ ਕਹੀ ਸੁ ਕਮਾਵੈ ਗੁਰੁ ਕਰਣੀ ਕੌ ਨ ਧਾਵੈ ਗੁਰ ਪੈ ਨ ਜਾਵੈ ਨ ਧਾਰੇ ਵੱਖ ਵਿਖ[4] ਕੌ ।।
ਸਤਸੰਗਤਿ ਮੋ ਵਿਹਾਵੈ ਹਰਿ ਗੁਣ ਨ ਵਾਦ ਗਾਵੈ ਨ ਔਰੀ ਚਿਤੁ ਲਾਵੈ ਅਪਿਖੁ[5] ਕਰੈ ਪਿਖ ਕੌ ।।
ਜਨ ਕਹੈ ਦ੍ਰਬਾਰੀ ਗੁਰਬਾਣੀ ਬੀਚਾਰੀ ਨਾਮੁ ਦਾਨੁ ਇਸਨਾਨੁ ਦ੍ਰਿੜੁ ਚਾਹੀਯਤੁ ਹੈ ਸਿਖ ਕੌ ।। ੩੬ ।।
ਗੁਰੂਕਾ ਧਜਾਨੁ ਸਦਾ ਬੋਲੇ ਮੁਖਿ ਗਜਾਨੁ ਕੇ ਸਬ ਕੌ ਸਨਮਾਨ ਜਾਨ ਸਭਿ ਮੈ ਹਰਿ ਪਿਖਿ ਕੈ ।।
ਕੇ ਪ੍ਰਾਤੇ ਇਸਨਾਨੁ ਦਾਨੁ ਭਜੇ ਭਗਵਾਨੁ ਰਹੇ ਭਗਤਿ ਗਲਤਾਂਨੁ ਕ੍ਰਿਸਾਨੁ ਜੈਸੇ ਕ੍ਰਿਖ[6] ਕੈ ।।
ਚਹੀਯੇ ਚਿਤ ਕੌ ਉਦਾਰੁ ਕੇ ਸੰਤਨ ਸੌ ਪਜਾਰੁ ਗੁਰੁ ਮੁਖਿ ਤੋ ਸੁਨਿਆ ਸੋ ਸੁਨਾਯਾ ਹੈ ਲਿਖਿ ਕੈ ।।
ਜਨੁ ਕਹੈ ਦਰਬਾਰੀ ਗੁਰਬਾਣੀ ਬੀਚਾਰੀ ਨਾਮੁ ਦਾਨੁ ਇਸਨਾਨੁ ਦ੍ਰਿੜੁ ਏ ਲੱਛਨ ਹੈ ਸਿਖਿ ਕੈ ।। ੩੭ ।।
ਜਾਪ ਕੀਏ ਤਾਪ ਕੀਏ ਬਡੇ ਬਡੇ ਦਾਨ ਦੀਏ ਸਦਾ ਏਕ ਰਸਿ ਰਹੈ ਧ੍ਰਮ ਹੀ ਮੈ ਲੀਨਤਾ ।।
ਕੇ ਤੀਰਥ ਇਸਨਾਨ ਸਦਾ ਪੜੈ ਮੁਖਿ ਪੁਰਾਨ ਗਿਯਾਨ ਔ ਧਜਾਨੁ ਮੁਖਿ ਬੋਲਤਿ ਅਧੀਨਤਾ ।।
831.ਅ ਬਰਤੌ ਕਾ ਨੇਮੁ ਕੀਆ ਕਾਸੀ ਮੈ ਨਿਵਾਸੁ ਲੀਆ ਵਿਦਿਆ ਮੈਂ ਪ੍ਰਬੀਨੁ ਸਦਾ ਅਰਥ ਹੀ ਕੌ ਚੀ/ਨਤਾ[7] ।।
ਬਿਰਤਾ ਨ ਪਾਈ ਸਾਤਿ ਮਨ ਮੈਂ ਨ ਆਈ ਭਾਈ ਕਾਹੇ ਦਰਬਾਰੀ ਸਤਸੰਗਤਿ ਕੀ ਹੀਨਤਾ ।। ੩੮ ।।
ਕਲਾ ਕੇ ਕਮਾਏ ਜੇ ਤੌ ਪਾਯਤੁ ਅਕਾਲਦੇਉ ਕਾਹੇ ਸੁਕਦੇਉ ਜਾਇ ਗਿਰੇ ਜਨਕ ਦੁਆਰ ਮੈ ।।
ਸਿੱਧ ਹੂੰ ਕੇ ਸਾਧੇ ਤੇ ਜੌ ਪਾਯਤੁ ਪ੍ਰਮਪਦੁ ਗੋਰਖੁ ਮਛਿੰਦ੍ਰ ਕੌ ਕਾਹੇ ਗੁਰੁ ਧਾਰ ਹੈ ।।
ਬੇਦ ਮਥ ਗਾਇ ਗੀਤ ਪਾਈਯਤਿ ਗੋਬਿੰਦ ਰਾਇ ਨਾਰਦੁ ਬਿਆਸੁ ਗੁਰ ਕਾਹੇ ਉਰਧਾਰ ਹੈ ।।
ਜਨੁ ਕਹੈ ਦਰਬਾਰੀ ਗੁਰ ਵਿਟਹੁ ਬਲਿਹਾਰੀ ਗੁਰੂ ਬਿਨਾ ਕਹੋ ਕੋਈ ਪਾਯੋ ਜਿਨਿ ਪਾਰ ਹੈ ।। ੩੯ ।।
ਗੁਰ ਬਿਨੁ ਗਤਿ ਨਾਂਹਿ ਗੁਰ ਬਿਨ ਪਤਿ ਨਾਂਹਿ ਗੁਰ ਬਿਨੁ ਮਤਿ ਨਾਂਹਿ ਮੂਰਖੁ ਬਖਾਨੀਐ[8] ।।
ਗੁਰ ਬਿਨ ਗਯਾਨੁ ਨਾਂਹਿ ਗੁਰ ਬਿਨੁ ਧਯਾਨੁ ਨਾਹਿ ਗੁਰਬਿਨੁ ਜਾਨ ਨਾਹਿ ਕਛੂਨਾ ਪਛਾਨੀਐ ।।
ਗੁਰ ਬਿਨਾ ਨਾਮੁ ਨਾਂਹਿ ਮਨ ਬਿਸਰਾਮੁ ਨਾਂਹਿ ਸੁਖੁ ਆਠੋ ਜਾਂਮ ਨਾਂਹਿ ਮਨੁ ਹੀ ਨ ਮਾਨੀਐ ।।
ਜਨੁ ਕਹੈ ਦਰਬਾਰੀ ਗੁਰ ਬਾਝੁ ਬਾਜੀ ਹਾਰੀ ਭਾਈ ਗੁਰੂਜੀ ਕੀ ਸੀਖ ਲੈ ਦਰਗਹ ਪ੍ਰਮਾਨੀਐ ।। ੪੦ ।।
ਗੁਨ ਬਿਨਾ ਕਮਾਂਨ ਬਾਨ ਬਿਨਾ ਕਾਨ ਤਾਨ ਗਾਨ ਨੈਨ ਬਿਨਾ ਭਾਂਨ ਕੂਪ[9] ਰੱਜ ਬਿਨਾ ਪਾਣੀ ਹੈ ।।
ਬਿਨਾ ਬੁੱਧਿ ਸੁੱਧਿ ਕੈਸੇ ਬਿਨਾ ਕ੍ਰੁੱਧ ਜੁੱਧ ਜੈਸੇ ਅਜਾ[10] ਗਲ ਦੁੱਧੁ ਜੈਸੇ ਬਾਣੇ ਬਿਨੁ ਤਾਣੀ ਹੈ ।।
ਭੂਪ ਬਿਨਾ ਸੈਨ ਮੁਖੁ ਮੁਕਰ ਬਿਨਾ ਨੈਨ ਅਰੁ ਆਇਧੁ[11] ਬਿਨੁ ਸੂਰੁ ਰਸੁ ਤੇਲੁ ਬਿਨਾ ਘਾਣੀ ਹੈ ।।
ਜਨੁ ਕਹੈ ਦਰਬਾਰੀ ਗੁਰ ਬਾਝੁ ਬਾਜੀ ਹਾਰੀ ਰਹਣੀ ਬਿਨੁ ਕਹਣੀ ਕਹੈ ਬੋਥੀ ਰਵਾਣੀ ਹੈ ।। ੪੧ ।।
ਕੌ ਕਾਂ ਪਹਿ ਫਰੀਆਦਿ ਕਹਾਂ ਪਾਵੌਂ ਜਾਇ ਦਾਦਿ[12] ਭਵ ਖੋਯੋਂ ਬ੍ਰਬਾਦਿ ਏਸ ਕਲਿਜੁਗ ਮੈਂ ਆਇਕੈ ।।
832.ੳ ਨ ਭਜਯੋ ਭਗਵਾਨੁ ਨ ਕੀਓ ਪੁੰਨ ਦਾਨ ਨਾ ਤੀਰਥਿ / ਇਸਨਾਨੁ ਕੀਓ ਜਾਇ ਜੀਉ ਲਾਇ ਕੈ ।।
ਸੀ ਅਮੋਲਕੁ ਜਰਮੁ ਨ ਪਾਯੋ ਮੈ ਮਰਮ ਨ ਕੀਓ ਸੁਭ ਕ੍ਰਮ ਕੁਕਰਮੁ ਹੀ ਕਮਾਇਕੈ ।।
ਜਨੁ ਕਹੈ ਦਰਬਾਰੀ ਬਾਤਿ ਸੌਰੀ[13] ਸੀ ਬਿਗਾਰੀ ਅਬਿ ਓਟਿ ਹੌ ਤਿਹਾਰੀ ਮੈ ਲੀਨੀ ਪਛਤਾਇ ਕੈ ।। ੪੨ ।।

---

1. ਬਾਦਬਾਨ, ਜਹਾਜ ਚਲਾਉਣ ਲਈ ਬੰਨੇ ਪੜਦੇ 2. ਪ੍ਰੇਮ ਰੂਪੀ ਗੰਨੇ ਦਾ 3. ਦੂਜੇ ਧਰਮ ਦੇ 4. ਕਦਮ, ਰੀਤੀ 5. ਅਣਦੇਖਿਆ 6. ਕ੍ਰਿਸ਼ੀ ਅਥਵਾ ਖੇਤੀ 7. ਸਮਝਦਾ, ਵੇਖਦਾ 8. ਮੂਰਖ ਆਖਿਆ ਜਾਏਗਾ 9. ਖੂਹ 10. ਬੱਕਰੀ 11. ਸ਼ਸਤਰ 12. ਪ੍ਰਸੰਸਾ 13. ਸੁਆਰੀ ਹੋਈ

ਕਹੌਂ ਕੀ ਪੁਕਾਰਿ ਨਿਜ ਕਰਮ ਮੈ ਬੀਚਾਰਿ ਗੁਰ ਕਹੀ ਨ ਕਮਾਈ ਭਾਈ ਲਾਜ ਆਵੈ ਮੋਹਿ ਕੌਂ ॥
ਤੁਮ ਦੇਖਤਿ ਕੌ ਮੈਂ ਪਾਪ ਪਾਪ ਹੀ ਕੌਂ ਜਪੌਂ ਜਾਪੁ ਕਹਾਂ ਲੈ ਮੁਹਿ ਬੇਨਤੀ ਸੁਨਾਵੌਂ ਪ੍ਰਭਿ ਤੋਹਿ ਕੌਂ ॥
ਅਬਿ ਤੌ ਗਈ ਵਿਹਾਇ ਕਹਾਂ ਕਰੌਂ ਹਾਇ ਹਾਇ ਲੈਯੌ ਜਗਜੀਤਿ ਤਨੁ ਲਾਗੌਂ ਜਮੁ ਜੋਹਿ ਕੌਂ ॥
ਜਨੁ ਕਹੈ ਦਰਬਾਰੀ ਅਬ ਓਟ ਹੈ ਤਿਹਾਰੀ ਜਸੌਂ ਜਾਨਹੁ ਤਸੌਂ ਕਰਹੁ ਪ੍ਰਭ ਕਾਟੌਂ ਜਮ ਪੋਹਿ ਕੌਂ ॥ ੪੩ ॥
ਹਾਇ ਹਾਇ ਕਹਾਂ ਕਰੌਂ ਮਨ ਹੀ ਕੌਂ ਮਾਰੌਂ ਮਾਰੌਂ ਹਟਕਾਜੌਂ ਨ ਹਟੇ ਮਨ ਪਾਪਾ ਤੇ ਨ ਡਰੇ ਹੈ ॥
ਡੋਬਿਯੌ ਨ ਡੂਬੇ ਜਲ ਸਸਤ੍ਰ ਨ ਘਾਤੁ ਹੋਵੈ ਆਗਿ ਲੈ ਜਲਾਉ ਸੌ ਤੌ ਆਗਿ ਮੈਂ ਨ ਜਰੇ ਹੈ ॥
ਦੇਹਿ ਏਹਿ ਜਰੇ ਡੂਬੈ ਸਸਤ੍ਰ ਸੌਂ ਘਾਤੁ ਹੋਵੈ ਏਹਿ ਦੇਹਿ ਗਈ ਜੀਉ ਹੋਰੁ ਦੇਹਿ ਧਰੇ ਹੈ ॥
ਜਨੁ ਕਹੈ ਦਰਬਾਰੀ ਸਬਦ ਸੇਲ ਚੋਟ ਭਾਰੀ ਅਗਜਾਨੁ ਅਗੇ ਢਾਲ ਚੋਟ ਲਾਗਨੀ ਨ ਪਰੇ ਹੈ ॥ ੪੪ ॥
ਅਬ ਤੌਂ ਮੈਂ ਹਾਰਿ ਕੈ ਪੁਕਾਰ ਕਰੀ ਬਾਰਿ ਬਾਰਿ ਰਾਖੁ ਕਰਤਾਰ ਤੇਰੀ ਓਟਿ ਲੀਨੀ ਆਇਕੈ ॥
ਮੇਰੇ ਪਾਪ ਨ ਬੀਚਾਰ ਗਜ ਗਨਕਾ ਜਿਸੌਂ ਤਾਰਿ ਪ੍ਰਭ ਬਾਰਿ ਬਾਰਿ ਬੇਨਤੀ ਮੈਂ ਕਹੀ ਹੈ ਸੁਨਾਇਕੈ ॥
ਤੁਝ ਬਾਝੁ ਨਾਹੀ ਕੋਹਿ[1] ਮੁਝੈ ਰਾਖਿ ਸਕੈ ਜੋਇ ਪ੍ਰਭੁਬੇੜੇ ਢੰਗੀ ਢੋਇ ਪਾਰ ਲੈ ਲੰਘਾਇਕੈ ॥
ਜਨੁ ਕਹੈ ਦਰਬਾਰੀ ਲੀਨੀ ਓਟ ਮੈ ਤਿਹਾਰੀ ਅਬ ਰਾਖ ਲੀਜੈ ਦਜਾ ਕੀਜੈ ਭੂਲੋ ਖਤਾ ਖਾਇਕੈ ॥ ੪੫ ॥

832.ਅ / **ਸਵੈਯਾ ॥**

ਵਾਹਗੁਰੂ ਕਰਨਾਨਿਧਿ ਠਾਕੁਰੁ ਸੇਵਕ ਕੇ ਪੜਦੇ ਢਕਿ ਲੀਨੇ ॥
ਸੰਕਟਿ ਕਾਟਿ ਕਰੇ ਜਨ ਕੌ ਸੁਖੁ ਸੇਵਕ ਕੌ ਸਭਿ ਹੀ ਸੁਖਿ ਦੀਨੇ ॥
ਸੇਵਕ ਪ੍ਰੀਤਿ ਸਦਾ ਗੁਰਸੰਗਿ ਸੁ ਚੰਦ ਚਕੋਰ ਜਿਵੈ ਜਲ ਮੀਨੇ ॥
ਵਾਹਗੁਰੁ ਗੁਰੁ ਨਾਨਕੁ ਸਾਹਿਬੁ ਸੇਵਕ ਕੇ ਦੁਖ ਕਾਟਤਿ ਤੀਨੇ ॥ ੪੬ ॥
ਸੇਵਕ ਕੈ ਬਿਸਵਾਸੁ ਸਦਾ ਗੁਰੁ ਆਨ ਨਹੀਂ ਮਨ ਆਸ ਬਸਾਈ ॥
ਸੇਵਕ ਸੀਸ ਸਦਾ ਗੁਰੁ ਸਾਹਿਬੁ ਸੇਵਕਿ ਕੀ ਜਮਕਾਣਿ ਚੁਕਾਈ ॥
ਸੇਵਕ ਕੈ ਭਰਿਪੂਰ ਸਦਾ ਸਦ ਵਾਹਿਗੁਰੂ ਕਹੁ ਊਨ ਨ ਕਾਈ ॥
ਵਾਹਗੁਰੁ ਗੁਰੁ ਨਾਨਕੁ ਸਾਹਿਬੁ ਸੇਵਕਿ ਆਇ ਗਹੀ ਸਰਨਾਈ ॥ ੪੭ ॥
ਵਾਹਿਗੁਰੂ ਕਹੁ ਸਾਹਿ ਸਕਾਰਥ[2] ਸਾਹਿ ਗਿਰਾਹਿ ਗੁਰੂ ਗੁਰੁ ਕੀਜੀਐ ॥
ਵਾਹਿਗੁਰੂ ਬਿਨੁ ਸਾਹਿ ਅਕਾਰਥ ਖੱਲ[3] ਲੁਹਾਰ ਜਿਵੈ ਭਰਿ ਲੀਜੈ ॥
ਨਾਮ ਬਿਨਾ ਨਹੀਂ ਕਾਮੁ ਸਰੇ ਕਿਛੁ ਰਾਮੁ ਕਹੌ ਸਗਲਾ ਦੁਖੁ ਛੀਜੈ ॥
ਜੋ ਕੁਛੁ ਬੀਜੁ ਧਰੇ ਧਰਨੀ ਮਧ ਸੇ ਉਪਜੈ ਨਿਜੁ ਬੀਜੁ ਲੁਣੀਜੈ[4] ॥ ੪੮ ॥
ਵਾਹਿਗੁਰੂ ਜਪ ਹੈ ਨਿਸੁਬਾਸੁਰ ਸੇਵਿ ਵਡਿ ਸਾਹਿ ਧਨਾਡਿ ਭਏ ਜੀ ॥
ਜੋ ਗੁਰਮਤਿ ਦਈ ਧਰਿ ਹੈ ਉਰ ਔਰ ਨਹੀ ਮਨ ਕਾਲ ਤਏ ਜੀ ॥
ਏਕ ਹੀ ਟੇਕ ਧਰੀ ਧਰਨੀਧਰ ਦੀਨ ਦਜਾਲ ਕੀ ਸਾਮ ਲਏ ਜੀ ॥
ਵਾਹਿਗੁਰੁ ਗੁਰੁ ਨਾਨਕੁ ਸਾਹਿਬੁ ਪੈਰੀ ਪਏ ਭਾਈ ਪੈਰੀ ਪਏ ਜੀ ॥ ੪੯ ॥
ਸਾਧ ਸਮਾਗਮੁ ਹੈ ਮਹਿਘਾ ਜਗ ਜੋ ਜਨੁ ਜੀਉ ਦਏ ਸੁ ਲਏ ਜੀ ॥
ਸੰਤ ਕੇ ਮੰਤ ਅਨੰਤ ਤਰੇ ਥਹੁ ਜੰਤ ਸੁਖੀ ਸਤਸੰਗਿ ਭਏ ਜੀ ॥
ਸਾਧ ਕੀ ਟੇਕ ਅਨੇਕ ਸੁਖੀ ਜਨ ਪਾਪ ਗਵਾਇ ਪੁਨੀਤਿ ਸਏ ਜੀ ॥
ਕਹੁ ਵਾਹਗੁਰੂ ਗੁਰੁ ਨਾਨਕੁ ਸਾਹਿਬੁ ਪੈਰੀ ਪਏ ਭਾਈ ਪੈਰੀ ਪਏ ਜੀ ॥ ੫੦ ॥

833.ੳ / ਜੋ ਗੁਰ ਕੀ ਸਰਨੀ ਪਰਹੈ ਜਨ ਨਾ ਜਮੁ ਕੇ ਮੁਹਤਾਜ ਭਏ ਜੀ ॥
ਜੋ ਬਿਸਵਾਸੁ ਧਰੇ ਗੁਰ ਕਾ ਉਰ ਸੋ ਜਗ ਮੈ ਭਵਜੀਤੁ ਲਏ ਜੀ ॥

1. ਕੋਈ 2. ਸਾਰਥਕ, ਸਫਲ 3. ਲੁਹਾਰ ਦੀ ਧੌਂਕਣੀ 4. ਕੱਟੀਏ

ਘਾਲ ਚਲੇ ਸਚੁ ਘਾਲ ਇਥੇ ਜਨ ਸੇ ਦਰ ਜਾਇ ਕਬੂਲੁ ਪਏ ਜੀ ॥
ਕਹੁ ਵਾਹਗੁਰੂ ਗੁਰੁ ਨਾਨਕੁ ਸਾਹਿਬੁ ਪੈਰੀ ਪਏ ਭਾਈ ਪੈਰੀ ਪਏ ਜੀ ॥ ੫੧ ॥
ਦੇਹਿ ਦੁਲੰਭ ਲਹੀ ਕਲ ਮੈ ਤੁਧੁ ਨਾਮ ਬਿਨਾ ਸੁ ਗਵਾਇ ਗਏ ਜੀ ॥
ਤਾਸੁ ਕੀ ਆਸੁ ਰਖੌ ਮਨ ਅੰਦਰਿ ਦੇਹਿ ਪ੍ਰਾਨ ਸਵਾਰਿ ਦਏ ਜੀ ॥
ਹੋਇ ਪੁਨੀਤੁ ਅਨੀਤ ਛਡੇ ਮਨੁ ਰਾਮ ਕੇ ਨਾਮ ਕੀ ਸਾਮ ਲਏ ਜੀ ॥
ਕਹੁ ਵਾਹਗੁਰੂਗੁਰੁ ਨਾਨਕੁ ਸਾਹਿਬ ਪੈਰੀ ਪਏ ਭਾਈ ਪੈਰੀ ਪਏ ਜੀ ॥ ੫੨ ॥
ਬੋਲੁ ਮੁਖਹੁ ਹਰਿ ਨਾਮੁ ਨਰਾਇਣੁ ਨਾ ਜਮੁ ਆਇ ਸਜਾਇ ਦਏ ਜੀ ॥
ਰਾਮੁ ਰਜਾਇ ਕਰੇ ਜਿਸੁ ਊਪਰਿ ਜੋ ਹਰਿ ਕੌ ਹਰਿ ਨਾਮੁ ਲਏ ਜੀ ॥
ਰਾਮੁ ਜਪੋ ਨਿਸੁ ਬਾਸੁਰ ਰੇ ਮਨ ਸੇਖੁ ਜਪੇ ਨਿਤ ਨਾਮ ਨਏ ਜੀ ॥
ਕਹੁ ਵਾਹਗੁਰੂਗੁਰੁ ਨਾਨਕੁ ਸਾਹਿਬੁ ਪੈਰੀ ਪਏ ਭਾਈ ਪਏ ਜੀ ॥ ੫੩ ॥
ਮੋਹ ਕਰੌ ਅਰਦਾਸ ਸੁਨੌ ਪ੍ਰਭਿ ਕੇਤਕ ਪਾਪ ਗਿਨੌ ਨਿਜ ਖੋਟਾ ॥
ਆਵਤ ਲਾਜ ਕਰੌ ਬਿਨਤੀ ਕਤ ਮੋਹ ਗੁਨਾਹ ਭਰੀ ਅਤ ਪੋਟਾ ॥
ਵਾਂ ਦਿਨ ਕਾ ਭਵ ਮੋਹ ਲਗੇ ਪ੍ਰਭ ਜੋ ਕਰ ਆਇ ਗਹੇ ਜਮੁ ਝੋਟਾ ॥
ਤੂੰ ਬਖਸਿੰਦੁ ਗੋਬਿੰਦੁ ਸੁਨਜਾ ਪ੍ਰਭ ਤੌ ਮੁਝ ਆਇ ਲਈ ਤੁਝ ਓਟਾ ॥ ੫੪ ॥
ਦੇਹਿ ਦਯਾ ਕਰਿ ਦਾਨੁ ਮੁਝੈ ਪ੍ਰਭ ਹੌ ਦਰਿ ਮੰਗਤੁ ਜਾਚਕੁ[1] ਤੇਰਾ ॥
ਮੋਹਿ ਰਹੀ ਪਰਵਾਹਿ ਕਹਾਂ ਪ੍ਰਭ ਤੂਜਜਮਾਨੁ ਸਲਾਮਤਿ ਮੇਰਾ ॥
ਨਾਮ ਕੋ ਦਾਨੁ ਅਸਾਨੁ ਕਰੌ ਪ੍ਰਭ ਆਵਣਜਾਣੁ ਚੁਕੈ ਨਿਤਿ ਫੇਰਾ ॥
ਨਾਨਕ ਪੰਥ ਜੁ ਪੰਥ ਤੁਝੈ ਪ੍ਰਭ ਹੋ ਅਬੇ ਰਾਮ ਕੋ ਹੋ ਚੇਰਾ ॥ ੫੫ ॥
ਮੋਹਿ ਅਧੀਨ ਮਹਾਂ ਅਤ ਦੀਨਨ ਦੀਨ ਦਿਆਲੁ ਤੁਹੀ ਸੁਣਿ ਪਾਇਆ ॥
833.ਅ ਆਦਿ ਜੁਗਾਦਿ ਦਯਾਪਤਿ ਤੂੰ / ਪ੍ਰਭ ਬੇਦ ਪੁਰਾਨ ਕੁਰਾਨ ਨ ਗਾਯਾ ॥
ਹਾਰਿ ਪਰਿਜਾ ਫਿਰਤਾ ਨਿਤਿ ਜੋਨਨ[2] ਮੈਂ ਜਮ ਤੇ ਬਹੁਤਾ ਭਵ ਖਾਯਾ ॥
ਹੇ ਪਰਮੇਸੁਰ ਨਾਥ ਨਿਰੰਜਨ ਤੌ ਸਰਨਾਗਤਿ ਹੌ ਹੁਣਿ ਆਯਾ ॥ ੫੬ ॥
ਏਕ ਸੁਨੀ ਇਤਹਾਸ ਕਥਾ ਮੁਝ ਦੀਨ ਦਿਆਲ ਦਮੋਦਰ ਰਾਇਜਾ ॥
ਪਤਿਤਾ ਹਰਿ ਪਾਵਨੁ ਨਾਮੁ ਤੁਝੈ ਪ੍ਰਭ ਆਦਿ ਜੁਗਾਦਿ ਜੁਗੋ ਜੁਗੁ ਗਾਇਯਾ ॥
ਕੋਟਿ ਕਈ ਉਧਰੇ ਸਰਣੀ ਮੈ ਸੁਣਿ ਕੈ ਬਹੁਤਾ ਹਰਖਾਇਜਾ ॥
ਹੇ ਪਰਮੇਸੁਰ ਨਾਥ ਨਿਰੰਜਨ ਤੌ ਸਰਣੀ ਸੁਣਿ ਕੈ ਹੁਣਿ ਆਇਜਾ ॥ ੫੭ ॥
ਚੰਦ੍ਰਹਾਂਸ ਰਖੀ ਇਕ ਆਸ ਨ ਔਰੁ ਕਛੂ ਅਭਿਆਸੁ ਕਮਾਇਜਾ ॥
ਸੋ ਰਖਿਆ ਬਿਖੁ ਤੇ ਬਿਖਿਆ[3] ਕਰਿ ਸੀ ਕੁਛ ਔਰੁ ਤੁ ਔਰੁ ਦਿਖਾਇਜਾ ॥
ਰਾਖਿ ਲੀਆ ਅਪਨਾ ਜਨੁ ਦੇ ਕਰਿ ਦੁਸਟ ਕੌ ਤਾਤੁ[4] ਲੈ ਘਾਤ ਕਰਾਇਯਾ ॥
ਹੇ ਪਰਮੇਸੁਰ ਨਾਥ ਨਿਰੰਜਨ ਤੌ ਸਰਨੀ ਸੁਣ ਕੈ ਹੁਣਿ ਆਇਜਾ ॥ ੫੮ ॥
ਧ੍ਰੋਪਤਿ ਕਾ ਪੜਦਾ ਢਕਿਆ ਇਕਿ ਲੀਰ ਤੇ ਚੀਰ ਅਨੇਕ ਵਧਾਇਜਾ ॥
ਹਾਰਿ ਪਯਾ ਬਲੁ ਟੂਟਿ ਗਯਾ ਗਜੁ ਸਾਮ ਪਯਾ ਪ੍ਰਭਿ ਆਇ ਬਦਾਇਜਾ ॥
ਨਾਰ ਤੇ ਫੇਰਿ ਭੁਤਾਰ ਭਯਾ ਜਣਾ ਸਾਮ ਪਯਾ ਥਕਿ ਕੈ ਗੁਹਿਰਾਇਯਾ[5] ॥
ਨਾਨਕ ਦਾਸੁ ਕੌ ਦਾਸੁ ਕਹੈ ਹਉ ਤੌ ਸਰਨੀ ਸੁਣਿ ਕੈ ਹੁਣਿ ਆਇਯਾ ॥ ੫੯ ॥
ਕਾਂਮ ਕੈ ਹੇਤਿ ਠਗੀ ਤਨੀ ਭੂਪਤਿ[6] ਸਾਂਗ ਲੀਏ ਪ੍ਰਭਿ ਅੰਗੁ ਕਰਾਇਜਾ ॥
ਭੀਰ ਕਟੀ ਤਿਸੁ ਕੀ ਪਲ ਮੈ ਜਬ ਨਾਰਦ ਜਾਇ ਸੰਦੇਸੁ ਸੁਣਾਇਜਾ ॥

---

1. ਯਾਚਨਾ ਕਰਨ ਵਾਲਾ 2. ਜੂਨਾਂ ਵਿੱਚ 3. ਵੇਖੋ ਅੰਤਿਕਾ-। ਚੰਦ੍ਰਹਾਂਸ 4. ਪੁੱਤਰ 5. ਕੰਨਿਆ ਤੋਂ ਲੜਕਾ ਬਣਨ ਵਾਲੇ ਰਾਜਕੁਮਾਰ ਦਾ ਨਾਮ 6. ਰਾਜੇ ਦੀ ਪੁੱਤਰੀ (ਤਨੀ)

ਰਾਜਤਨੀ ਸਣੁ ਲੈ ਕਰਿ ਕੋਲੀ ਕੌ ਬੇਗਮ ਥਾਨ ਅਵਾਸੁ ਦਿਵਾਇਜਾ ॥
ਨਾਨਕ ਦਾਸ ਕੌ ਦਾਸੁ ਕਹੈ ਪ੍ਰਭਿ ਤੌ ਸਰਣੀ ਸੁਣਿ ਕੈ ਹੁਣਿ ਆਇਜਾ ॥ ੯੦ ॥
ਸਾਂਗੁ ਸਵਾਰਿ ਰੀਝਾਵਤਿ ਰੀ ਕੁੱਸ ਠਾਕਰ ਪੂਜ ਕੌ ਸਾਂਗੁ ਬਣਾਇਜਾ ॥
834.ੳ ਸੋ ਜਮਕੰਕਰ ਤੇ ਰਖਿਆ ਹਰਿ ਠਾਕੁਰ ਜੀ / ਨਿਜ ਧਾਮ ਪਠਾਇਜਾ ॥
ਤਜੌ ਭਜੀਏ ਪ੍ਰਭ ਕੌ ਮਨ ਮੂਰਖ ਧ੍ਰੂਪ੍ਰਹਿਲਾਦ ਜਿਵੈ ਹਰਿ ਗਾਇਜਾ ॥
ਨਾਨਕ ਦਾਸ ਕੌ ਦਾਸੁ ਕਹੈ ਪ੍ਰਭਿ ਤਜੌ ਚਲਹੈਂ ਜਿਤੁ ਮਾਰਗੁ ਪਾਇਜਾ ॥ ੯੧ ॥
ਸੋਇ ਰਹਜੌ ਮਨ ਪਾਂਵ ਪਸਾਰਿ ਵਿਸਾਰਿ ਗੁਵਿੰਦੁ ਕੀਓ ਕੰਮੁ ਖੋਟਾ ॥
ਬੀਸ ਹਜਾਰ ਸੋਲਾ ਸਤ ਸ੍ਵਾਸ ਅਕਾਰਥੁ ਜਾਇ ਨਵਾ ਨਿਤਿ ਤੋਟਾ ॥
ਬਾਲਕ ਜੋਬਨੁ ਬਿਰਧੀ ਤਨੁ ਤੋਹਿ ਲਯੌ ਸਿਰਿ ਪਾਪ ਭਰੋਟਾ ॥
ਰੇ ਮਨ ਮੂਰਖ ਤੂਤਦ ਜਾਨਹਿ ਆਇ ਪਰੈ ਜਮ ਕੀ ਜਬ ਚੋਟਾ ॥ ੯੨ ॥
ਪੁੰਨ ਕਰੈ ਸੁੰਨ ਧਜਾਨ ਧਰੈ ਤਟ ਤੀਰਥ ਬ੍ਰਤ ਕਰੇ ਕੋਈ ਕੋਟਾ ॥
ਜਮ ਨੇਮ ਕਰ ਨਹੀਂ ਪਾਰ ਪਰੇ ਨ ਮਿਟਾਇ ਸਕੈ ਜਮ ਕੋ ਫਲ ਫੋਟਾ ॥
ਜੌ ਜਮਡੰਡੁ ਪਰੈ ਸਿਰਿ ਊਪਰਿ ਆਵਤ ਜਾਵਤ ਹੋਤ ਨ ਛੋਟਾ ॥
ਦੀਨ ਦਿਆਲ ਕੀ ਸਾਮ ਲਈ ਬਿਨੁ ਨਾਹਿ ਛੁਟੈ ਲਏ ਕੋਟਕ ਓਟਾ ॥ ੯੩ ॥
ਆਜੁ ਭਲਾ ਭਜ ਲੈ ਭਗਵਾਨੁ ਨ ਕਾਲੁ[1] ਉਡੀਕਹੁ ਕਾਲੁ[2] ਉਡੀਕੇ ॥
ਆਇ ਅਭੀਚੁ[3] ਲਗਾ ਕਰਿ ਲੈ ਕੁਛ ਹੋਇ ਸਹਾਇ ਸਦਾ ਸੰਗਿ ਜੀ ਕੇ ॥
ਭੋਗਹਿ ਭੋਗਿ ਵਿਸਾਰ ਗੁਬਿੰਦ ਕੌ ਹੋਹਿ ਸਭੇ ਪਲ ਭੀਤਰਿ ਫੀਕੇ ॥
ਰੇ ਮਨ ਮੂਰਖ ਸਾਮ[4] ਗਹੌ ਤਿਨਿ ਲੰਘ ਕੈ ਲੀਕ ਜੁ ਹੋਹਿ ਅਲੀਕੇ ॥ ੯੪ ॥
ਆਉ[5] ਅਮੋਲਕੁ ਐਉ ਗਈ ਜਿਵ ਲਾਲੁ ਸਟੇ[6] ਕਵਡੀ ਬਦਲਾਯਾ ॥
ਰਾਜੁ ਲਯੌ ਸੁਪਨੰਤਰ ਕਾ ਸਠ ਸਾਮਰਤੱਕੁ[7] ਦੇ ਮੁਹਰਿ ਵਟਾਯਾ ॥
ਜਜੌ ਕਰਿ ਖਾਂਡੁ ਰਲਾਵਤਿ ਰੇਤਹਿ ਆਨਿ ਗੰਗੋਦਕੁ ਲੈ ਮਦ ਪਾਇਆ ॥
ਰੇ ਮਨ ਮੂਰਖ ਰਾਮੁ ਵਿਸਾਰ ਬਿਖਜਾ ਸੰਗਿ ਲਾਗ ਕੈ ਜਨਮੁ ਗਵਾਯਾ ॥ ੯੫ ॥
ਬਾਲ ਅਵਸਥਾ ਗਈ ਜੁ ਨਈ ਸਠ[8] ਬੁੱਧ ਬਿਹੀਨ ਮਲੀਨੁ ਭਯੌ ਹੈ ॥
ਹੋਇ ਕੁਮਾਰ ਕੀਓ ਉਪਕਾਰੁ ਨ ਪੂਰਜੁ ਆਂਨ ਨ ਦਾਨ ਦਜੌ ਹੈ ॥
ਕੇਸ ਸਿਆਹਿ ਤੇ ਸੇਤਿ ਭਏ ਅਬ ਰਾਮ ਕੌ ਨਾਮੁ ਕਬੂਨ ਲਯੌ ਹੈ ॥
834.ਅ ਆਉ / ਅਜੈ ਭਜ ਲੈ ਮਨ ਮੂਰਖ ਬੇਰ ਡੁਲ੍ਹੇ ਤ ਕਛੂਨ ਗਯੌ ਹੈ ॥ ੯੬ ॥

**ਕਬਿਤੁ ॥**

ਪਿਰਥਮੈ ਤੋ ਬਾਲਕ ਅਵਸਥਾ ਗਈ ਨਈ ਦੂਸਰੇ ਕੁਮਾਰ ਚਾਹਿ ਚੁਭੀ ਚਿਤਿ ਤੀਅ ਕੀ ॥
ਜੁਆਨੀ ਤੌ ਹਾਰਿ ਝਖਿ ਮਾਰਤੈ ਤੇ ਉਠਿ ਗਈ ਭਜਜੌ ਨ ਮੁਰਾਰ ਦੁਬਿਧ ਵਧੀ ਪੂਤ ਧੀਅ ਕੀ ॥
ਬਿਰਧਿ ਤਾ ਆਇ ਗਈ ਚਿੰਤਾ ਬਹੁਤੁ ਹੀ ਭਈ ਹੋਇ ਨਹੀਂ ਆਵੈ ਕੁਝ ਰਹੀ ਜੀਅ ਜੀਅ ਕੀ ॥
ਜਨੁ ਕਹੈ ਦਰਬਾਰੀ ਜਮ ਫਾਸੀ ਗਲਿ ਡਾਰੀ ਨਾ ਲੀਆ ਨਾ ਦੀਆ ਕਹੁ ਏਥੇ ਤੇਰਾ ਕੀਅ ਸੀ ॥ ੯੭ ॥

**ਸਵੈਯਾ ॥**

ਦੇਖੁ ਬਿਚਾਰ ਹਿੰਝਾਰ ਬਿਚਾਰ ਭਲੀ ਬਿਧਿ ਅੰਗੁ ਕਾ ਦੇਹੁ ਨ ਸੰਗੁ ਗਯੌ ਹੈ ॥
ਮਾਤ ਪਿਤਾ ਸੁਤ ਭ੍ਰਾਤ ਹਿਤੂ ਸਬ ਅੰਤ ਨ ਕੋਇ ਸਹਾਇ ਭਯੌ ਹੈ ॥
ਸੰਚਿ ਧਰਜੌ ਧਨੁ ਕਾਂਹਿ ਰੇ ਮੂਰਖ ਆਖੁ ਜਿਨੈ ਕਿਛੁ ਸੰਗਿ ਲਯੌ ਹੈ ॥
ਆਉ ਅਜੈ ਭਜ ਲੈ ਭਗਵਾਨੁ ਏ ਮਾਨਸਿ ਦੇਹੁ ਅਭੀਚੁ ਭਯੌ ਹੈ ॥ ੯੮ ॥

1. ਕੱਲ, ਭਲਕ 2. ਮੌਤ, ਜਮਕਾਲ 3. ਸ਼ੁਭ ਨਛੱਤਰ, ਸ਼ੁਭ ਸਮਾਂ 4. ਸ਼ਰਨ ਵਿੱਚ ਜਾਓ 5. ਉਮਰ 6. ਬਦਲੇ 7. ਪ੍ਰਤੱਖ ਰੂਪ ਵਿੱਚ 8. ਹੇ ਮੂਰਖ

ਏਕੁ ਸੁਨਾ ਖਟੁ[1] ਅੰਗ ਭੂਪਾਲਕੁ[2] ਪਾਪਨ ਮੈਂ ਸਭੁ ਜਨਮ ਗਯੋ ਹੈ ॥
ਆਉ ਜਿਤੀ ਨਿਬਰੀ ਸਬ ਹੀ ਜਬ ਏਕੁ ਮਹੂਰਤਿ ਨਾਮੁ ਲਯੋ ਹੈ ॥
ਅੰਤ ਕੀ ਆਉ ਰਹੀ ਘਟੀ[3] ਆ ਬਿਧਿ ਤਾ ਫੁਨਿ ਭੂਪਤਿ ਗਜਾਨੁ ਭਯੋ ਹੈ ॥
ਹੋਇ ਨਿਪਾਪੁ ਖੜਾ ਪਲ ਮੈਂ ਤਬ ਰਾਮੁ ਸੰਭਾਰ ਖਲਾਸੁ ਹੁਯੋ ਹੈ ॥ ੬੯ ॥
ਆਉਅਜੈ ਭਜੁ ਰੇ ਮਨ ਮੂਰਖ ਬੇਰ ਭੂਲੇ ਤਾਂ ਕਛੂਨ ਗਯੋ ਹੈ ॥
ਅੰਤ ਅਜਾਮਲ ਪੂਤ ਕੈ ਹੇਤਿ ਮੁਖੋ ਕਹਿ ਰਾਮ ਬੁਲਾਇ ਲਯੋ ਹੈ ॥
ਏਕੁ ਮਲੇਛੁ ਹਨਯੋ[4] ਬਨ ਕੋਲਹ ਅੰਤ ਹਰਾਂਮੁ ਅਲਾਉ ਭਯੋ ਹੈ ॥
ਜਾਇ ਬਕੁੰਠ ਬਸੈ ਪਲ ਭੀਤਰ ਤਾ ਜਮਕੰਕਰ ਤਜਾਗ ਗਯੋ ਹੈ ॥
ਆਉ ਅਜੈ ਭਜ ਤੂੰ ਮਨ ਮੂਰਖ ਮਾਨਸੁ ਦੇਹੁ ਦੁਲੱਭੁ ਭਯੋ ਹੈ ॥ ੭੦ ॥
ਭੂਲ ਗਯੋ ਭਵ[5] ਕਾ ਭਵ[6] ਮੂਰਖ ਮਾਤ ਕੈ ਗਾਤ ਕੀ ਬਾਤੁ ਬਿਸਾਰੀ ॥
ਸੀਸੁ ਤਲੈ ਜਬ ਪਾਉ ਉਭੈ ਸਜੁ ਸੰਕੁੜੀ ਠੌਰ ਨ ਪਾਸੁ ਪਸਾਰੀ ॥
835.ੳ ਕੀਟ / ਕਟੈ ਜਠਰਾ ਦਹਹਿ[7] ਬਿਸਟਾ ਅਹੈ ਮੂਤ ਮਹਾਂਦੁਖੁ ਭਾਰੀ ॥
ਸੋ ਭਵ ਕਾ ਭਵ ਭੂਲ ਗਯੋ ਮਰਨਾ ਤੁਧੁ ਯਾਦਿ ਨਹੀ ਦਰਬਾਰੀ ॥ ੭੧ ॥
ਬੇਦ ਪੁਰਾਨ ਨ ਕਾਨ ਕਰੈ ਕਹਿਹੈ ਮਨ ਮੈ ਇਹੁ ਹੈ ਡਰਨਾ ॥
ਡੋਲਤਿ ਹੈ ਧਨ ਕੌ ਨਿਸੁ ਬਾਸੁਰ ਪਾਪ ਮਹਾਂਧਨ ਕੌ ਕਰਨਾ ॥
ਸੂਝਤਿ ਨਾ ਜਮਕੰਕਰ ਕੌ ਡਰੁ ਰਾਤਿ ਦਿਨੈ ਉਦਰੌ[8] ਭਰਨਾ ॥
ਸਹੁ[9] ਤੁਝੈ ਅਪਨੈ ਪਿਯ ਕੀ ਕਹੁ ਤੂਨਹਿ ਜਾਨਤਿ ਹੈ ਮਰਨਾ ॥ ੭੨ ॥
ਦੇਖਿ ਅਰੰਭੁ ਅਚੰਭੁ ਮਹਾਂ ਮਨ ਪਾਸ ਹੈ ਭੀਤਰਿ ਸਾਸ ਮਵਾਸੈ ॥
ਲਿਜਾਉ ਹੀ ਲਿਜਾਉ ਕਹੈ ਨਿਸੁ ਬਾਸੁਰ ਆਸ ਵਧੀ ਜਿਵ ਪੋਲੁ ਅਕਾਸੈ ॥
ਜਾਂਨ ਮੁਕਾਮੁ ਕਰੈ ਬਹੁ ਕਾਮ ਸੁ ਧਾਮ ਸਵਾਰਿ ਕਰੈ ਬਿਸਵਾਸੈ ॥
ਰੇ ਮਨ ਮੂਰਖ ਤੂਨਹਿ ਜਾਨਤਿ ਆਜੁ ਕੈ ਕਾਲ[10] ਲੈ ਕਾਲੁ ਗਿਰਾਸੈ ॥ ੭੩ ॥
ਖਾਇ ਖੁਰਾਕ ਬੁਰਾਕ[11] ਚਢੈ ਨਰੁ ਪੈਨ੍ਹਿ ਚਲੈ ਤਨ ਮੱਲ ਮੱਲ ਖਾਸੈ ॥
ਖੂਬ ਉਸਾਰਿ ਸਵਾਰਿ ਧਰੇ ਘਰਿ ਸੁੰਦਰ ਨਾਰ ਸੋ ਭੋਗ ਬਿਲਾਸੈ ॥
ਭੂਲ ਗਯੋ ਮਨ ਤੇ ਪਰਮੇਸੁਰੁ ਲਾਗ ਰਹਜੋ ਮਨੁ ਹਾਸ ਤਮਾਸੈ ॥
ਏ ਮਨੁ ਮੂਰਖੁ ਏਉ ਨ ਜਾਨਤਿ ਆਜੁ ਕੈ ਕਾਲ ਲੈ ਕਾਲੁ ਗਿਰਾਸੈ ॥ ੭੪ ॥
ਮੈ ਤੁਧੁ ਜੋਰੁ ਲਗਾਇ ਕਹਜੋ ਸਭੁ ਤੋਹਿ ਗਵਾਇ ਦਯੋ ਸਭ ਹਾਸੈ ॥
ਫਾਸ ਫੜੀ ਜਮੁ ਪਾਸਿ ਖੜਾ ਤੁਧ ਰੇ ਨਰ ਅੰਧੁ ਤੁਝੈ ਜਿਨ ਭਾਸੈ[12] ॥
ਗੱਡ ਕੌ ਪੇਵਨ ਪਾਸਿ ਪਰੈ[13] ਸਠ ਤੂਮਨ ਮੈਂ ਕਰਿ ਦੇਖੁ ਕਿਆਸੈ ॥
ਰੇ ਮਨ ਮੂਰਖ ਤੂੰ ਨਹਿ ਜਾਨਤਿ ਆਜ ਕੁ ਕਾਲ ਲੈ ਕਾਲੁ ਗਿਰਾਸੈ ॥ ੭੫ ॥
ਕੌਨੁ ਕੁਬਾਨ ਗਹੀ ਮਨ ਮੂਰਖ ਕੂਕਰ ਕਾਕ ਕੀ ਬਾਨ ਨ ਛੋਰੇ ॥
ਬੇਦ ਪੁਰਾਨ ਨ ਕਾਂਨ ਸੁਨੈ ਅਨਜਾਨੁ ਸੁਨੈ ਕੁਛ ਹੋਰੁ ਹੀ ਹੋਰੇ ॥
ਸਾਧ ਰਹੇ ਸਮਝਾਇ ਭਲੂਕਰਿ ਸੁਆਨ[14] ਕੀ ਪੂਛ ਜਜੋ ਬਿੰਗੁ ਨ ਛੋਰੇ ॥
ਏਉ ਨ ਜਾਨ ਸਕੈ ਮਨ ਮੂਰਖੁ ਆਜੁ ਕੈ ਕਾਲੁ ਸੈ ਕਾਲੁ ਪਛੋਰੇ ॥ ੭੬ ॥
835.ਅ ਮਾਲੁ ਨਿਹਾਲ ਕੈ ਫੂਲ ਬਹੇ ਕਵ / ਡੀ ਕਵਡੀ[15] ਕਰਿ ਕੈ ਧਨੁ ਜੋਰੇ ॥
ਚਾਹਿ ਕਰੇ ਬਹੁਤੀ ਧਨ ਕੀ ਆਤ ਜੇ ਧਨੁ ਹੋਵਸੁ ਲਾਖ ਕਰੋੜੇ ॥

---

1. ਛੇ ਅੰਗ 2. ਪ੍ਰਭੂ 3. ਘੜੀ 4. ਮਾਰਿਆ, ਫੜਿਆ 5. ਜਨਮ 6. ਵਾਅਦਾ 7. ਜਠਰ ਅੱਗ ਸਾੜਦੀ ਸੀ 8. ਪੇਟ, ਢਿੱਡ 9. ਸਹੁੰ 10. ਅੱਜ ਕੱਲ 11. ਘੋੜੇ ਦੇ ਖੱਚਰ ਜੈਸਾ ਜਾਨਵਰ 12. ਨਹੀਂ ਜਾਪਦਾ 13. ਨੇੜੇ ਹੈ 14. ਕੁੱਤਾ 15. ਕੌਡੀ-ਕੌਡੀ, ਇਕ ਦਮੜੀ ਦੀਆਂ 4 ਕੌਡੀਆਂ ਹੁੰਦੀਆਂ ਸਨ

ਆਤਸ ਕੌਨੁ ਵਧੀ ਇਸੁ ਕੈ ਮਨਿ ਜੀਵਨੁ ਔ ਬਹੁਤਾ ਧਨੁ ਲੋਰੇ ॥
ਏਉ ਨ ਜਾਨਤਿ ਹੈ ਮਨੁ ਮੂਰਖੁ ਆਜ ਕੈ ਕਾਲ ਲੈ ਕਾਲੁ ਪਛੋਰੇ ॥ ੭੭ ॥
ਆਪਨ ਛਾਂਵ ਨਿਹਾਰ ਬਢਾਵਤਿ ਪਾਗ ਸਵਾਰਿ ਕੈ ਮੂਛ ਮਰੋਰੇ ॥
ਆਖਿ ਤਰੇ[1] ਨਹੀ ਲਿਆਵਤਿ ਕਾਹੂਕੌ ਦੀਰਘ ਆਪ ਕਹੇ ਲਘ ਹੋਰੇ ॥
ਅੰਧੁ ਭਯੌ ਨਹਿ ਸੂਝਤਿ ਸਾਹਿਬ ਭੂਲ ਗਯੌ ਚਲਿਯੌ ਚਰ੍ਹਿ ਘੋਰੇ ॥
ਯਾਦਿ ਨਹੀਂ ਮਰਨਾ ਮਨ ਮੂਰਖ ਆਜੁ ਕੈ ਕਾਲੁ ਤੈ ਕਾਲੁ ਪਛੋਰੇ ॥ ੭੮ ॥
ਜੋਬਨੁ ਕੈ ਮਦ ਅੰਧੁ ਭਯੌ ਨਰੁ ਔ ਜਰੁ[2] ਕੌ ਮਦੁ ਕਰਦਾਹ ਡੋਰੇ ॥
ਪਾਪ ਕੀ ਪੋਟ ਲਈ ਸਿਰਿ ਊਪਰਿ ਜੋ ਇਸਿ ਕੌ ਨਿਧਿ ਭੌਜਲ[3] ਬੋਰੇ ॥
ਏਹੁ ਅਰੰਭੁ ਕਰੇ ਬਹੁ ਜੀਵਨ ਕਾਲੁ ਫਿਰੈ ਇਸੁ ਕੈ ਨਿਤ ਧੋਰੇ ॥
ਏਉ ਨ ਜਾਨਤ ਹੈ ਮਨੁ ਮੂਰਖੁ ਆਜੁ ਕੈ ਕਾਲ ਲੈ ਕਾਲੁ ਪਛੋਰੇ ॥ ੭੯ ॥
ਨੀਵ ਖੁਦਾਇ ਧਰੇ ਗਹਿਰੀ ਨਰੁ ਜਾਨਤਿ ਨਾ ਚਲਨਾ ਨਿਸਿ ਭੋਰੇ ॥
ਸਾਸ[4] ਕੌ ਨਾਹਿ ਬਿਸਾਸੁ ਕਛੂ ਅਬ ਏ ਧਨੁ ਮੂਰਖੁ ਕਾਹੇ ਕੌ ਜੋਰੇ ॥
ਲੈ ਕਵਡੀ ਖੁਸਹਾਲੁ ਭਯੌ ਨਰੁ ਲਾਲੁ ਅਮੋਲਕੁ ਸੀਢ ਕੌ ਛੋਰੇ ॥
ਏਉ ਨ ਜਾਨਤਿ ਹੈ ਮਨੁ ਮੂਰਖੁ ਆਜੁ ਕੈ ਕਾਲ ਲੈ ਕਾਲੁ ਪਛੋਰੇ ॥ ੮੦ ॥
ਆਉ ਗਈ ਨ ਭਈ ਤੁਮ ਕੌ ਸੁਧਿ ਜਨੌ ਜਲ ਜਾਵਤਿ ਬਾਂਸ ਨਿਘੋਰੇ[5] ॥
ਬਾਦਰ ਕੀ ਜਿਵ ਛਾਂਵ ਚਲੀ ਸੁਨਿ ਲੈ ਤਿਵ ਜੋਬਨੁ ਹੈ ਦਿਨ ਥੋਰੇ ॥
ਸੰਪਤਿ ਖ਼ੁਆਬ ਕੌ ਖਿਆਲ ਭਯੌ ਅਬ ਕਾਹਿ ਖਪੈਂ ਕੁਛ ਸੰਗ ਨ ਤੋਰੇ ॥
ਏਉ ਨ ਜਾਨਤਿ ਹੈ ਮਨੁ ਮੂਰਖੁ ਆਜੁ ਕੈ ਕਾਲ ਲੈ ਕਾਲੁ ਪਛੋਰੇ ॥ ੮੧ ॥
ਭੂਲ ਗਯੌ ਪਰਮੇਸੁਰ ਕੌ ਭਵ ਨਾਮੁ ਵਿਸਾਰ ਕਰੌਂ ਕੁਛ ਹੋਰੇ ॥
836.ੳ ਲਾਗ ਰਹੌਂ ਕਤ ਖ਼ੁਆਬ ਖਿਆਲ ਅਰੇ ਸਠ ਤੂੰ ਪਛੁਤਾਵ / ਹਿ ਭੋਰੇ ॥
ਨੈਨ ਉਘਾਰ ਨਿਹਾਰ ਭਲ ਬਿਧਿ ਆਜੁ ਕੈ ਕਾਲ ਜਮੋ ਝਕਝੋਰੇ ॥
ਮੈਂ ਮਮ ਤਯਾਗਿ ਸਦਾ ਸੁਖੁ ਤੇ ਨਰ ਜਾਇ ਤਹਾਂ ਜਮੁ ਮੈ ਮਮ ਮੋਰੇ ॥ ੮੨ ॥
ਕੋਟ ਅਰੱਬ ਖਰੱਬ ਦਰੱਬੁ ਲੈ ਔਰੁ ਅਯੌ ਬਹੁਤਾ ਧਨੁ ਲੋਰੇ ॥
ਹੈ ਤ੍ਰਿਸਨਾ ਧਨ ਕੀ ਅਗਲੀ ਅਤ ਦੇਵਲ ਦੇਵ ਮਨਾਇ ਕਰੋਰੇ ॥
ਆਦਿ ਈ ਯਾਦ ਨਹੀਂ ਮੁਣੀਆਦਿ ਸੁ ਲੈ ਜਮ ਡੰਡੁ ਅਬੈ ਸਿਰੁ ਫੋਰੇ ॥
ਆਟਿ ਹੀ ਜਾਮ ਅਰਾਂਮੁ ਨਹੀਂ ਇਸੁ ਨਾ ਸੁਪਨੈ ਬਿਸਰਾਮੁ ਸੁ ਝੋਰੇ ॥ ੮੩ ॥
ਵਾਉ ਗਈ ਤਿਵ ਆਉ ਗਈ ਜਰੁ[6] ਆਇ ਗਈ ਪਰ ਜੋਬਨ ਓਰੇ ॥
ਜਮ ਦੇਹਿ ਗਈ ਪਿੜਿ[7] ਖੇਹ ਰਹੀ ਦੇਹਿ ਦੀਸਤਿ ਹੈ ਜਿਵ ਸੂਰਜ ਓਰੇ ॥
ਜਾਂਦੋਂ ਜਾਂਹਿ ਨਾਂਹੀਂ ਭਵਿ ਭੌਦੂਲੈ ਸਿਖਿਆ ਅਬ ਆਵਹੁ ਓਰੇ ॥
ਖਾਹਿ ਖਤਾ ਮਤੁ ਛੋਡਿ ਮਤਾ ਇਹੁ ਲੇਹੁ ਪਤਾ ਜਮੁ ਨ ਝਕਝੋਰੇ ॥ ੮੪ ॥
ਹਰੀਚੰਦ ਕੀ ਨਾਰ ਤਰੀ ਸਤਸੰਗਤਿ ਖੌਂਸ[8] ਕੀ ਰੋਸ ਲੈ ਖੌਂਸਸਵਾਰੀ ॥
ਸਾਧ ਕੀ ਸੇਵ ਤੇ ਚੀਰ[9] ਵਧੇ ਬਹੁ ਦ੍ਰੋਪਤਿ ਕੀ ਪ੍ਰਭਿ ਪੈਜ ਸਵਾਰੀ ॥
ਸਾਧ ਕਾ ਸੰਗੁ ਜਿਵੈ ਕਿਵ ਹੋਇ ਭਲੋ ਹੀ ਭਲਾ ਲੋਹ ਪਾਰਸ ਆਰੀ ॥
ਜੋ ਜਨ ਗੰਧਾਰ ਮਛੋਂਦਰ[10] ਤੇ ਸਤਸੰਗਤਿ ਕੇ ਸਦਕੇ ਦਰਬਾਰੀ ॥ ੮੫ ॥
ਚੌਬੀਸ ਹਜਾਰ ਤਪੱਸਿਆ ਕੋ ਫਲੁ ਬੇਸਵਾ ਮਿਤ੍ਰਿ[11] ਬਸਿਸਟ[12] ਚਢਾਯੌ ॥
ਆਧ ਘਟੀ ਸਤਸੰਗੁ ਬਸਿਸਟ ਨੈ ਦੇ ਮੁਖਿ ਤੇ ਰਿਖੁ ਬ੍ਰਹਮੁ ਬੁਲਾਯੌ ॥

1. ਅੱਖ ਹੇਠ 2. ਬੁਢੇਪਾ 3. ਭਵਜਲ 4. ਸੁਆਸਾਂ ਦਾ 5. ਜਿਸਨੂੰ ਖੋਰਾ ਨਹੀਂ ਲੱਗਿਆ 6. ਬੁਢੇਪਾ 7. ਮੈਦਾਨ ਵਿੱਚ 8. ਖੜਾਂਵ 9. ਕਪੜੇ 10. ਮੱਛੀ ਦੇ ਉਦਰ ਤੋਂ ਉਪਜੀ ਖੁਸ਼ਬੋ 11. ਵਿਸ਼ਵਾਮਿਤ੍ਰ 12. ਵਿਸ਼ਸ਼ਟ ਰਾਮ ਜੀ ਦੇ ਗੁਰੂ

ਮੋਹ ਕਹਾਂ ਬਖਸੀਸ ਕਰੀ ਅਬ ਕੈ ਅਪਸੋਸੁ ਮਹਾਂ ਪਛੁਤਾਯੌ ॥
ਮੋਹ ਕੀਏ ਹੈ ਮਹਾਂ ਅਘ ਦੀਰਘ ਸੋ ਮੁਝ ਸੰਚਰੁ ਨਾਹਿ ਮਿਟਾਯੌ ॥ ੮੬ ॥
ਬਾਸਿਸਟ ਕਹੇ ਢਿਗਿ ਬਿਸਨ ਚਲੌ ਤੁਮਰੇ ਮਨ ਕੀ ਮਿਟਿਹੈ ਦੁਚਿਤਾਈ ॥
ਜਾਇ ਡਡੌਤਿ ਕਰੀ ਕਰ ਜੋਰ ਸੁ ਬੇਸਵਾਮਿਤ੍ਰ ਬਾਸਿਸਟ ਗੁਸਾਈ ॥
836.ਅ ਬੇਸਵਾ ਮਿਤ੍ਰ ਕੇ ਮਨ ਕੀ ਸਭਿ ਗੋਬਿੰਦ ਕੈ ਢਿਗਿ ਆਖਿ ਸੁਣਾ / ਈ ॥
ਸੇਸ ਕੌ ਲਿਆਉ ਗਿਲਾਨ ਮਿਟੈ ਤੁਧੁ ਬੇਸਵਾਮਿਤ੍ਰ ਆਇਸ[1] ਪਾਈ ॥ ੮੭ ॥
ਚੌਬੀਸ ਹਜਾਰ ਤਪੱਸਿਆ ਕੌ ਬਲੁ ਦੇ ਪ੍ਰਿਥੀ ਤਲ ਨਾ ਠਹਿਰਾਈ ॥
ਆਧ ਘਟੀ ਰਹਿੰਦੀ ਸਤਸੰਗ ਕੀ ਦੇ ਬਾਸਿਸਟ ਜਮੀਨ ਥਮਾਈ ॥
ਬੇਸੁਵਾਮਿਤ੍ਰ ਜਾਨ ਲਯੌ ਤਬ ਸਾਧ ਕੌ ਸੰਗੁ ਸਦਾ ਸੁਖਦਾਈ ॥
ਪਾਪ ਪਹਾਰ ਪਰੇ ਪ੍ਰਿਥੀ ਪਰ ਸੋ ਪ੍ਰਿਥੀ ਸਤਸੰਗਿ ਰਖਾਈ ॥ ੮੮ ॥

**ਕਬਿਤ ॥**

ਰਾਮ ਰਾਮ ਕਹੇ ਪਾਪ ਤਾਪ ਜਾਹਿ ਦਹੇ ਜੈਸੇ ਆਗਿ ਆਗੇ ਤੂਲ ਤ੍ਰਿਣ ਈਧਨ[2] ਕੌ ਜਾਰਈ ॥
ਰਾਮ ਰਾਮ ਕਹੇ ਦੁਖੁ ਦੋਖ ਜਾਂਹਿ ਬਹੇ ਸਬ ਜੈਸੇ ਨੀਰ ਘਾਸੁ ਫੂਸ ਨਾਸ ਮਾਰਈ ॥
ਰਾਮ ਰਾਮ ਕਹੇ ਜਮਡੰਡੁ ਹੀ ਨ ਸਹੇ ਸੀਸਿ ਹੋਇ ਕੈ ਅਡੰਡੁ ਲੈ ਕੁਟੰਬੁ ਸਬ ਤਾਰਈ ॥
ਜਨੁ ਕਹੈ ਦਰਬਾਰੀ ਧੰਨ ਭਗਤਿ ਤੁਮਾਰੀ ਭਾਈ ਸੋਈ ਮੋਖ ਪਾਵੈ ਜੋਈ ਰਾਮ ਉਰਧਾਰਈ ॥ ੮੯ ॥
ਜੋਊ ਜਪੈ ਰਾਮ ਨਾਮ ਤਾ ਕੀ ਪਨੀ[3] ਮੇਰੋ ਚਾਮੁ[4] ਆਂਨ ਹੈ ਨ ਜਾਕੈ ਕਾਂਮੁ ਤਾ ਕੌ ਮੈ ਗੁਲਾਮੁ ਹੋਂ ॥
ਜਾਂ ਕੈ ਨਾਂਹੀ ਵੈਰੀ ਵਾਦੁ ਤਯਾਗੇ ਸਬ ਸਾਦ ਬਾਦ ਜਾ ਕੈ ਮਨ ਆਦ ਯਾਦ ਧੰਨੁ ਨਰੁ ਥਾਮ ਹੋ ॥
ਜਾ ਕੈ ਸਦਾ ਏਕ ਟੇਕ ਤਾ ਕੌ ਲਾਗੈ ਨਾਂਹਿ ਸੇਕ ਏਈ[5] ਹੈ ਬਬੇਕ ਮਤਿ ਤਜਾਗੈ ਕ੍ਰੋਧੁ ਕਾਮ ਕੋ ॥
ਜਨੁ ਕਹੈ ਦਰਬਾਰੀ ਸੋਈ ਸੰਤ ਉਪਕਾਰੀ ਭਾਈ ਜਿਨਾ ਕਲੂ ਮਾਹਿ ਮਨ ਮੁਖਿ ਰਾਮੁ ਨਾਮੁ ਹੋਂ ॥ ੯੦ ॥
ਰਾਮ ਨਾਮੁ ਜਪੇ ਆਪਿ ਔਰਾ ਤੇ ਜਪਾਵੇ ਜਾਪੁ ਤਰੇ ਔਰਾ ਤਾਰੇ ਸੋਈ ਸਖਾ ਮੀਤੁ ਹੈ ॥
ਕਾਂਮੁ ਕ੍ਰੋਧੁ ਲੋਭੁ ਮਾਰੈ ਮੋਹੁ ਔ ਹੰਕਾਰੁ ਡਾਰੇ ਜੋਊ ਕੋਊ ਜੀਤੇ ਮਨੁ ਸੋਊ ਜਗਜੀਤ ਹੈ ॥
ਹਰਖ ਸੋਗ ਜਾ ਕੈ ਸਮ ਲਾਭ ਹਾਨ ਜਾ ਕੈ ਕਮ ਆਏ ਗਏ ਏਕ ਸਾ ਸੋ ਗ੍ਰਿਹਿਸਤ ਮੈ ਅਤੀਤੁ ਹੈ ॥
837.ੳ ਜਨੁ ਕਹੈ ਦਰਬਾਰੀ ਜਗ ਸੰਤ ਉਪਕਾਰੀ ਸੋਈ ਆਠੋ ਜਾਂਮ ਰਾ / ਮ ਨਾਮੁ ਜਾ ਕੈ ਏਹਿ ਗੀਤ ਹੈ ॥ ੯੧ ॥
ਪ੍ਰੇਮ ਪ੍ਰਵਾਹਿ ਕੀ ਨ ਥਾਹਿ ਕੋਊ ਪਾਇ ਸਕੈ ਕ੍ਰਮ ਔਰ ਧ੍ਰਮ ਭ੍ਰਮ ਜਾ ਮੈ ਬਹੇ ਜਾਤ ਹੈ ॥
ਜੋਗ ਗਯਾਨ ਕੀ ਚਾਹਿ ਜੋਊ ਪਰੇ ਪ੍ਰੇਮ ਵਾਹਿ ਕੌਨੁ ਕਰੇ ਜਾਪੁ ਤਾਪੁ ਜਹਾ ਪਰੀ ਪ੍ਰੇਮੁ ਝਾਤ ਹੈ ॥
ਜਗਤਿ ਕੀ ਨ ਆਂਨ ਚੂਕ ਗਈ ਕੁਲ ਕਾਂਨ ਮਗ ਬੇਦ ਔ ਪੁਰਾਨ ਹੂੰ ਤੇ ਭਈ ਉਲਟਿ ਬਾਤ ਹੈ ॥
ਜਨੁ ਕਹੈ ਦਰਬਾਰੀ ਜਾ ਕੌ ਪ੍ਰੇਮ ਕੀ ਖੁਮਾਰੀ ਓਸਦਾ ਅਲਮੱਸਤੁ[6] ਜੋਊਜੀ ਸੋਈ ਵਾਤ ਹੈ ॥ ੯੨ ॥
ਆਗਿ ਆਗਿ ਕਹੈ ਮੁਖਿ ਮਹਾਂ ਸੀਤ ਭਾਗਿ ਜਾਇ ਕਾਹੇ ਕੌ ਜਤੱਨੁ ਕਰਿ ਆਗਿ ਲੈ ਜਲਾਈਏ ॥
ਨੀਰ ਨੀਰ ਕਹੇ ਜੇ ਵਹੀਰ ਹੋਇ ਜਾਇ ਤ੍ਰਿਖਾ ਕਾਹੇ ਕੌ ਤੜਾਗ ਕੂਪ ਵਾਉੜੀ[7] ਲਗਾਈਏ ॥
ਅੰਨ ਅੰਨ ਕਹੋ ਕਹੇ ਭੂਖ ਭਾਗ ਜਾਇ ਜਬ ਕਾਹੇ ਕੌ ਕਿਰੱਸ[8] ਕਰਿ ਅੰਨੁ ਤੂੰ ਜਮਾਈਏ ॥
ਬ੍ਰਹਮ ਮੁਖ ਕਹੇ ਜੌ ਪੈ ਬ੍ਰਹਮ ਰੂਪੁ ਹੋਇ ਜਾਇ ਕਹੈ ਦ੍ਰਬਾਰੀ ਜੋਗੁ ਭਗਤਿ ਕਜੌ ਕਮਾਈਏ ॥ ੯੩ ॥
ਦੀਵ ਦੀਵ ਕਹੇ ਜੈਸੇ ਚਾਂਦਨਾ ਨ ਹੋਇ ਧਾਂਮ ਖਾਂਡ ਖਾਂਡ ਕਹੇ ਮੁਖੁ ਮੀਠੋ ਹੀ ਨ ਹੋਇ ਹੈ ॥
ਖੱਗ ਖੱਗ[9] ਕਹੈ ਕੋਊ ਬੈਰੀ ਹੀ ਨ ਜਾਯ ਕਾਟਯੋ ਬਿਖੁ ਬਿਖੁ ਕਹੈ ਕਹੌ ਮੁਯੌ ਹੀ ਨ ਕੋਇ ਹੈ ॥
ਫੂਲ ਫੂਲ ਕਹੈ ਕਹੋਂ ਨਾਸਕਾ ਸੁਗੰਧ ਨਾਹੀਂ ਮੈਲੁ ਹੀ ਨ ਜਾਇ ਮੁਖੋ ਕਹਿ ਦੇਖੌ ਧੋਇ ਹੈ ॥
ਜਨੁ ਕਹੈ ਦਰਬਾਰੀ ਸੋਈ ਬ੍ਰਹਮ ਕੌ ਬੀਚਾਰੀ ਜਾ ਕੈ ਦਿੜ੍ਹ ਗਯਾਨੁ ਹੀਐ ਬ੍ਰਹਮ ਬੇਤਾ ਸੋਇ ਹੈ ॥ ੯੪ ॥

---

1. ਹੁਕਮ 2. ਰੂਈ (ਤੂਲ), ਘਾਹ (ਤ੍ਰਿਣ) ਤੇ ਬਾਲਣ (ਈਧਨ) 3. ਜੁੱਤੀ 4. ਮੇਰੇ ਚੰਮ ਦੀ 5. ਏਹੋ 6. ਮਸਤੀ ਭਰਿਆ 7. ਛਪੜ ਸਰੋਵਰ (ਤੜਾਗ), ਖੂਹ ਅਤੇ ਬਾਉਲੀ 8. ਖੇਤੀ ਕਰਕੇ 9. ਖੜਗ, ਖੜਗ

ਜੈਸੇ ਧਰ ਹੇਠਿ ਜਲੁ ਸਾਰੇ ਹੀ ਸਮਾਇ ਰਹਿਆ ਊਪਰਿ ਕੇ ਆਇ ਬਿਨੁ ਅੰਨੁ ਹੈ ਨ ਘਾਸੁ ਹੈ ॥
ਜੈਸੇ ਸਭ ਕਾਸਟਿ[1] ਮੈ ਆਗ ਹੀ ਸਮਾਇ ਰਹੀ ਬਿਨਾ ਮਥਿ ਕਾਢੇ ਆਗਿ ਕਾਸਟੁ ਨਾ ਨਾਸੁ ਹੈ ॥
837.ਅ ਘੱਲ ਹੀ ਕੈ ਧਵੇ ਬਿਨੁ ਘਾਟੁ ਹੀ ਨ ਘਵਯੋਂ ਜਾਇ ਵਾਹੀ ਪੌਨੁ ਪੂਰ ਰਹਯੋਂ ਸੁੰਨ ਮੈ ਨਿਵਾ / ਸੁ ਹੈ ॥
ਜਨੁ ਕਹੈ ਦਰਬਾਰੀ ਬ੍ਰਹਮੁ ਹੋਇ ਨ ਪੁਕਾਰੀ ਬਿਨਾ ਬ੍ਰਹਮ ਗਜਾਨ ਦਿਢਿ ਬ੍ਰਹਮੁ ਨ ਪ੍ਰਗਾਸੁ ਹੈ ॥ ੯੫ ॥
ਚੌਰਾਸੀ ਲਖ ਜੂਨਿ ਚਹੁ ਖਾਣੀ ਬੀਚਿ ਸਾਜ਼ ਸ੍ਰੀ ਜੇਤੇ ਘਟਿ ਕੀਏ ਘਟਿ ਘਟਿ ਮੈ ਤੌਂ ਘਰੁ ਹੈ ॥
ਜੇਤੇ ਜੀਅ ਧਾਰੇ ਪ੍ਰਭ ਸਭਨਾ ਕੌ ਸਮਾਰੇ ਸਦਾ ਸਭਨੌ ਕੈ ਮਾਂਗਨ ਕੌ ਤੇਰੌ ਹੀ ਦਰੁ ਹੈ ॥
ਜਨੁ ਕਹੈ ਦਰਬਾਰੀ ਸਦਾ ਵਾਰੀ ਬਲਿਹਾਰੀ ਸਭ ਪਾਇਕ ਤੂਨਾਇਕ ਤੂੰ ਸਭਨੌ ਸਿਰ ਵਰ ਹੈ ॥
ਵਾਹਿ ਤੇਰੀ ਸਾਹਿਬੀ ਸੁਭਾਂਨ ਤੇਰੀ ਕੁਦਰਤਿ ਕੌ ਸਦਾ ਸਲਾਂਮ ਤੈਨੂ ਤੂ ਐਸਾ ਕਾਰੀਗਰ ਹੈ ॥ ੯੬ ॥
ਕਲਬੂਤੁ ਅਨੇਕ ਭਾਂਤ ਸਾਜੇ ਚਹੁ ਖਾਣੀ ਮੈਂ ਭਿੰਨਿ ਭਿੰਨਿ ਸੂਰਤੀ ਔ ਭਿੰਨਿ ਭਿੰਨਿ ਸਾਦੁ ਹੈ ॥
ਖੇਚਰ ਔ ਭੂਚਰ[2] ਅਸਥਾਵਰ ਔ ਜੰਗਮ ਕ੍ਰ ਇਕਨਾ ਕੌ ਪੰਖ ਪਾਦ ਕੇਈ ਨਿਹਪਾਦੁ[3] ਹੈ ॥
ਜਨੁ ਕਹੈ ਦਰਬਾਰੀ ਕਹਾਂ ਉਪਮਾ ਕੀ ਤੁਮਾਰੀ ਤੂਸਭਨੌ ਕੀ ਆਦਿ ਪ੍ਰਭ ਆਪ ਤੂਅਨਾਦਿ ਹੈ ॥
ਵਾਹਿ ਤੇਰੀ ਸਾਹਿਬੀ ਸਬਾਸਿ ਤੇਰੀ ਕੁਦਰਤਿ ਕੌ ਸਦਾ ਹੀ ਸਲਾਮੁ ਤੈਨੂ ਤੂ ਐਸਾ ਉਸਤਾਦੁ ਹੈ ॥ ੯੭ ॥
ਜੀਆਂ ਕੌ ਉਪਾਇ ਦਾਤਿ ਕੀਨੀ ਭਾਂਤਿ ਭਾਂਤਿ ਪ੍ਰਭਿ ਜੇਹਾ ਜੇਹੇ ਜੋਗੁ ਦੀਏ ਸਾਹ ਔ ਗਿਰਾਹ ਜੀ ॥
ਏਕਨਾ ਕੌ ਮਾਟੀ ਕਾਠੁ ਏਕਨਾ ਕੌ ਦੂਧੁ ਮਾਸੁ ਏਕਨਾ ਕੌ ਅੰਨੁ ਪੌਣੁ ਏਕਨਾ ਕੌ ਘਾਹੁ ਜੀ ॥
ਜਨੁ ਕਹੈ ਦਰਬਾਰੀ ਸਦਾ ਵਾਰੀ ਬਲਿਹਾਰੀ ਜੋ ਕ੍ਰਿ ਸੋ ਵਾਹਿ ਤੇਰਾ ਕੀਤਾ ਵਾਹਿ ਵਾਹਿ ਜੀ ॥
ਵਾਹਿ ਤੇਰੀ ਸਾਹਿਬੀ ਸੁਹਾਣੁ ਤੇਰੀ ਕੁਦਰਤਿ ਕੌ ਸਦਾ ਹੀ ਸਲਾਂਮੁ ਤੈਨੂ ਤੂ ਐਸਾ ਉਸਤਾਦੁ ਹੈ[4] ॥ ੯੮ ॥
ਕਦੇ ਅਸਵ ਅਸਵਾਰ ਕਦੇ ਪਾਲਕੀ ਕਹਾਰ ਕਦੇ ਦੰਤੀ ਅਰੂੜ ਸੰਗਿ ਫੌਜ ਲੈ ਚਲਾਵਤਾ ॥
838.ੳ ਕਦੇ ਲਾਇ ਕੈ ਦੀਬਾਨੁ ਬੈਠ ਨਯਾਇ ਕੌ ਨਬੇਰੁ ਕਰੈ ਆਖੇ ਸਭਾ ਢਿਗਿ / ਜਾਨੁ ਹੀ ਨ ਪਾਵਤਾ ॥
ਕਦੇ ਬੈਠਿ ਚੌਗਾਨ ਦਾਨੁ ਕ੍ਰਤ ਹੈ ਗੁਮਾਨ ਮਾਂਹਿ ਕਬਹੂਤੌਂ ਘ੍ਰ ਘ੍ਰ ਕੈ ਟੂਕ ਹੈ ਮੰਗਾਵਤਾ ॥
ਜਨੁ ਕਹੈ ਦਰਬਾਰੀ ਵਾਹਿ ਸਾਹਿਬੀ ਤੁਮਾਰੀ ਸਖਨੈ ਭਰਾਵਹਿ ਤੂਭਰੇ ਸਖਨਾਵਤਾ ॥ ੯੯ ॥
ਕਬਹੂ ਤੌਂ ਖੀਰ ਖੰਡ ਖਾਇ ਕੈ ਅਘਾਇ ਰਹੈ ਕਬਹੂਨ ਸਾਗੁ ਸਤ ਪੂਰੇ ਇਸਿ ਪੇਟ ਕੌ ॥
ਕਬਹੂ ਭੌਂ ਪ੍ਰਯੰਕ[5] ਔ ਨਿਹਾਲੀ[6] ਸਿਰਾਨਾ ਲੇਫੁ[7] ਕਬਹੂਤੌਂ ਸਥਰਾ ਨਾ ਪਾਵਤਿ ਹੈ ਹੇਟਿ[8] ਕੌ ॥
ਕੁਦਰਤਿ ਤੌਂ ਵਾਹਿ ਵਾਹਿ ਸਾਹਿਬੀ ਸੁਭਾਂਨ ਤੇਰੀ ਦੇਖਿ ਕੈ ਅਦਰਜੁ ਭਯੋ ਲਗੀ ਤੇਰੀ ਪੇਠ ਕੌ ॥
ਜਨੁ ਕਹੈ ਦਰਬਾਰੀ ਵਾਹਿ ਸਾਹਿਬੀ ਤੁਮਾਰੀ ਕੋਊਨ ਮੇਟਿ ਸਾਕੈ ਕਲਮ ਤੌਂ ਅਮੇਟ[9] ਕੌ ॥ ੧੦੦ ॥
ਪ੍ਰਚਾ ਬਿਨੁ ਚੂਚਾ ਬਿਨਾ ਜੱਗ ਪੂਜਾ ਅਰਚਾ ਅਰੁ ਭਾਉ ਬਿਨਾ ਭਗਤਿ ਜੈਸੇ ਪਾਨੀ ਮੈ ਮਧਾਨੀ ਹੈ ॥
ਬਿਨਾ ਦਿਢ ਗਯਾਨੁ ਜੈਸੇ ਜੋਗੁ ਬਿਨਾ ਧਯਾਨ ਅਰੁ ਪ੍ਰੇਮ ਬਿਨਾ ਪ੍ਰੀਤਮ ਕੀ ਕਹਣੀ ਕਹਾਣੀ ਹੈ ॥
ਆਗ ਬਿਨਾ ਦੀਉ ਜੈਸੇ ਦੇਹਿ ਬਿਨਾ ਜੀਉ ਨੈਨ ਦੇਖੇ ਬਿਨੁ ਪੀਉ ਆਉ ਅਨਥੀ[10] ਬਿਹਾਣੀ ਹੈ ॥
ਜਨੁ ਕਹੈ ਦ੍ਰਬਾਰੀ ਮਨ ਟਿਕੇ ਬਿਨੁ ਤਾਰੀ ਬਿਨ ਔ ਰਹਣੀ ਬਿਨੁ ਕਹਣੀ ਵਹੁ ਬਾਣੀ ਭੀ ਰਵਾਣੀ ਹੈ ॥ ੧੦੧ ॥
ਗੁਨ ਬਿਨਾ ਕਮਾਨ ਬਾਨ ਬਿਨਾਂ ਕਾਨ ਤਾਨ ਗਾਂਨ ਨੈਨ ਬਿਨਾ ਭਾਨ ਕੂਪ ਰੱਜ ਬਿਨਾ ਪਾਣੀ ਹੈ ॥
ਬਿਨਾ ਬੁੱਧਿ ਸੁੱਧਿ ਕੈਸੇ ਬਿਨਾ ਕ੍ਰਧ ਜੁੱਧ ਜੈਸੇ ਅਜਾਗਲ ਦੁੱਧ ਜੈਸੇ ਬਾਣੇ ਬਿਨੁ ਤਾਣੀ ਹੈ ॥
ਭੂਪੁ ਬਿਨਾ ਸੈਨ ਮੁਖੁ ਮੁਕਰ ਬਿਨਾ ਨੈਨ ਅਰੁ ਆਇਧ ਬਿਨੁ ਸੂਰੁ ਰਸੁ ਤੇਲ ਬਿਨਾ ਘਾਣੀ ਹੈ ॥
ਜਨੁ ਕਹੈ ਦਰਬਾਰੀ ਗੁਰ ਬਾਝ ਬਾਜੀ ਹਾਰੀ ਰਹਣੀ ਬਿਨੁ ਕਹਣੀ ਕਹੈ ਥੋਥੀ ਰਵਾਣੀ ਹੈ ॥ ੧੦੨ ॥
838.ਅ ਸੁਨੁ ਤੋ ਰੇ ਹਰਾਮੀ ਤੂਤੋ ਬਡੋ ਕੁਟਲ ਕਾਂਮੀ ਤਜੀ ਖਸਮ ਕੀ ਗੁ / ਲਾਮੀ ਮਨ ਕਿਸਕਾ ਕ੍ਰ ਤਾਣੁ ਕੇ ॥
ਅਟਿਕਯੋ ਕਿਨੀ ਕਾਮੀ ਲਈ ਸੀਸ ਮੈ ਖੁਨਾਮੀ ਓਹੁ ਘਟਿ ਘਟਿ ਕੋ ਗਾਮੀ ਪ੍ਰਭੁ ਅੰਤਰਜਾਮੀ ਜਾਣੁ ਰੇ ॥
ਪਾਲਤਾ ਹੈ ਦੇਹਿ ਕੌ ਜੋ ਖੇਹਿ ਸੰਗਿ ਜਾਗੁ ਰਲ ਜੀਉ ਪਿੰਡ ਦੀਆ ਜਿਸੁ ਤਿਸੁ ਤੇ ਅਜਾਣੁ ਰੇ ॥
ਕਹੇ ਦਰਬਾਰੀ ਜਨ ਅਜਹੂੰ ਸੰਭਾਰ ਮਨ ਸਰਨਿ ਗੋਬਿੰਦ ਭਜੁ ਸੁਖੀ ਹੋਹਿ ਪ੍ਰਾਣ ਰੇ ॥ ੧੦੩ ॥

1. ਲਕੜ ਵਿੱਚ 2. ਪੰਛੀ, ਜਾਨਵਰ 3. ਬਿਨਾ ਪੈਰਾਂ ਤੋਂ 4. ਲਿਖਾਰੀ ਨੇ ਗਲਤੀ ਨਾਲ ਇਥੇ 98ਵੇਂ ਬੰਦ ਦੀ ਤੁਕ ਲਿਖਣ ਦੀ ਬਜਾਇ, 97ਵੇਂ ਬੰਦ ਦੀ ਆਖਰੀ ਤੁਕ ਲਿਖ ਦਿੱਤੀ ਹੈ 5. ਪਲੰਘ 6. ਗਦੈਲਾ 7. ਰਜਾਈ 8. ਇੱਟ ਨੂੰ 9. ਨਾ ਮੇਟੇ ਜਾਣ ਵਾਲੇ ਲੇਖ 10. ਬੇਅਰਥ ਉਮਰ

ਸੁਨੁ ਰੇ ਕਬਖਤਿ ਤੂਤੌਂ ਬਡੋ ਬਦਬਖਤ ਦੇਖਯੌਂ ਮਾਨਸ ਕੌ ਦੇਹੁ ਤਖਤੁ ਜਾ ਮੈ ਬਠਾਯੌਂ ਹੈ ॥
ਔਰੁ ਜੋਨਿ ਜੇਤੀ ਸਬ ਰਯਤਿ ਮਾਨੁਖ ਕੇਰੀ ਦੀਨੀ ਜਿਨਿ ਦੇਹਿ ਏਹਿ ਸੋ ਕਾਹੇ ਬਿਸਰਾਯੌਂ ਹੈ ॥
ਫੂਲਹਿ ਦੇਖਿ ਫੂਲ ਏਹਿ, ਨਦੀ ਕੇ ਕੂਲ ਤਰੁ[1] ਭੂਲੌਂ ਰੇ ਦਿਵਾਨੇ ਨਿਜ ਮੂਲੁ ਤੈ ਨ ਪਾਯੌਂ ਹੈ ॥
ਜਨੁ ਕਹੈ ਦਰਬਾਰੀ ਭਗਤਿ ਹਰਿ ਕੀ ਨਾ ਵਿਸਾਰੀ ਕਿਉ ਐਸੋ ਗ੍ਰਿਧਾਰੀ ਜਸੁ ਕਯੋਂ ਨ ਸਠ ਗਾਯੌਂ ਹੈ ॥ ੧੦੪ ॥
ਸਿਮ੍ਰਨ ਕੌ ਸ੍ਰੀਰਾਮੁ ਸਾਸਿ ਸਾਸਿ ਆਠਿ ਜਾਮਿ ਤ੍ਰਿਮ[2] ਨ ਕੌ ਦੀਪੁ ਧਾਮ ਐਸੋ ਕਾਂਮੁ ਕੀਜੀਯੈ ॥
ਗਾਵਨ ਕੌ ਗੋਬਿੰਦ ਗੁਨ ਸੁਨਨੈ ਕੌ ਨਾਮੁ ਧੁਨ ਲਾਵਨ ਕੌ ਪ੍ਰੀਤਿ ਪ੍ਰਭ ਪ੍ਰੇਮ ਰਸੁ ਪੀਜੀਯੈ ॥
ਸੋਵਨ ਕੌ ਸਮਾਧ ਔ ਖੋਵਨ ਕੌ ਧ੍ਰੀਜੁ ਧਰ ਬੋਵਨ ਕੌ ਏਹਿ ਦੇਹਿ ਨਾਮੁ ਬੀਜੁ ਬੀਜੀਯੈ ॥
ਜਨੁ ਕਹੈ ਦਰਬਾਰੀ ਭਲੀ ਬਾਤਿ ਹੈ ਬੀਚਾਰੀ ਜੇ ਕੋਈ ਦਮੁ ਦੀਜੀਏ ਤੌ ਰਾਮੁ ਨਾਮੁ ਲੀਜੀਐ ॥ ੧੦੫ ॥
ਕਰਨੈ ਕੌ ਕ੍ਰਮ ਸੁਭੁ ਜਰਨੈ ਕੌ ਕਾਮ ਕ੍ਰੋਧੁ ਹਰਨੈ ਕੋ ਅਹੰਕਾਰੁ ਲੋਭੁ ਮਾਨਸ ਕੋ ਕਹਾ ਹੈ ॥
ਭੂਲਨੁ ਕੌ ਭ੍ਰਮੁ ਅਰੁ ਸਮਝੈ ਕੌ ਧ੍ਰਮੁ ਗਜਾਨੁ ਜਗਤਿ ਮੈਂ ਸੰਤ ਸੰਗ ਪਹੁਚਨ ਕੌ ਪਹਾ[3] ਹੈ ॥
ਬੰਧਨ ਕੋ ਮੋਹ ਮਾਯਾ ਛੂਟਨ ਕੌ ਵੈਰਾਗੁ ਤਜਾਗੁ ਖੂਬਨ ਕੌ ਦੇਖਿ ਲੀਜੈ ਦਾਹਿ ਬਡੋ ਚਹਾ ਹੈ ॥
839.ੳ ਜਨੁ ਕਹੈ ਦਰਬਾਰੀ ਭਲੀ ਬਾਤਿ ਹੈ ਬੀਚਾਰੀ ਅਨ ਥਾਨ ਖੋਇ ਤੈ ਦੂ / ਲੰਭ ਦੇਹੁ ਲਹਾ ਹੈ ॥ ੧੦੬ ॥
ਭਜਨ ਕੌ ਭਗਵਾਨੁ ਜਪਨੈ ਕੌ ਜਗਦੀਸੁ ਬੂਝਨ ਕੌ ਬ੍ਰਹਮੁ ਗਜਾਨੁ ਮਾਨਸ ਦੇਹੁ ਦਯੌਂ ਹੈ ॥
ਜੀਵਨ ਕੌ ਜਸੁ ਅਰੁ ਪੀਵਨ ਕੌ ਪ੍ਰੇਮ ਰਸੁ ਜਿਸ ਹੀ ਕੋ ਦੇਇ ਪ੍ਰਭੁ ਤਿਸੈ ਜਨ ਲਯੌਂ ਹੈ ॥
ਮਰਨਾ ਸੋ ਜੀਵਤਿ ਮਰੈ ਕਰਨਾ ਸੁ ਸੁਕ੍ਰਿਤ ਕਰੈ ਤਾ ਮਹਿ ਇਹ ਲਛਨ ਹੈ ਜਾ ਕੈ ਭਾਗ ਪਯੌਂ ਹੈ ॥
ਜਨੁ ਕਹੈ ਦਰਬਾਰੀ ਭਲੀ ਬਾਤਿ ਹੈ ਬੀਚਾਰੀ ਨਾਮ ਕੌ ਵਿਸਾਰੈ ਸਿਰਿ ਜਮ ਕਾ ਡੰਡੁ ਭਯੌਂ ਹੈ ॥ ੧੦੭ ॥
ਸੋਇ ਸੋਇ ਖੋਇ ਦੀਨੀ ਆਰਜਾ ਅਮੋਲ ਚੀਜ ਹੋਇ ਕੈ ਸੁਜਾਗ ਜਾਗ ਲਹੀ ਨਾ ਅਭਾਗ[4] ਨੇ ॥
ਖਾਇ ਖਾਇ ਖੋਇ ਧਨੁ ਮਨੁ ਨ ਅਘਾਯੌਂ ਤਨ ਬਿਸੁ ਚਰੀ[5] ਮਾਨੌਂ ਡਸਯੌਂ ਕਾਂਮ ਨਾਗ ਨੇ ॥
ਐਸੋ ਬੇਈਮਾਨੁ ਮਨੁ, ਛੋਡਤਿ ਨ ਬਿਖਜਾ ਧਨੁ, ਮੋਤੀ ਚੋਗ ਛੋਡੇ ਕਰੰਗ, ਛੂਟਤ ਨ (ਕਾਗ)[6] ਕਾਗ ਨੇ ॥
ਜਨੁ ਕਹੈ ਦਰਬਾਰੀ ਭਜੁ ਕੇਵਲੁ ਮੁਰਾਰੀ ਪਾਵਹਿ ਪਰਮ ਪਦੁ ਜਾਗ ਲਹੀ ਨ ਅਭਾਗ ਨੇ ॥ ੧੦੮ ॥
ਐਸੀ ਆਉ ਕੇ ਭ੍ਰੋਸੇ ਕ੍ਰਿਹਿ ਵੈਰ ਵਾਦ ਰੋਸੇ ਜੋਊ ਨਦੀ ਨੀਰ ਨਜਾਈ ਚਲੀ ਜਾਤਿ ਨ ਠਹਿਰਾਤਿ ਹੈ ॥
ਏਸਿ ਸਾਸਿ ਕੇ ਬਿਸ੍ਵਾਸ ਬਧੀ ਲਾਖ ਬ੍ਰਿਸ ਆਸ ਜਾ ਕਾ ਮਾਸ ਮੈ ਨਿਵਾਸੁ ਪੌਣ ਗੌਣ ਭਾਤਿ ਹੈ ॥
ਦੇਖਿ ਕੈ ਜੁਆਨੀ ਕੌ ਗੁਮਾਨੀ ਭਯੌਂ ਮੂੜਿ ਮਤਿ, ਏਉ ਜਿਨਿ ਜਾਨੀ ਅਬ ਸਾਇ[7] ਚਲੀ ਜਾਤਿ ਹੈ ॥
ਜਨੁ ਕਹੈ ਦਰਬਾਰੀ ਸਾਰੀ ਆਰਜਾ ਬਿਗਾਰੀ ਨ ਭਜਯੌਂ ਗਿਰਧਾਰੀ ਫੁਨ ਪਾਛੈ ਪਛਤਾਤ ਹੈ ॥ ੧੦੯ ॥
ਕਲਜੁਗ ਕੀ ਕਾਨ ਕਹੌਂ ਕੈਸੇ ਕੋਊਕਾਟਿ ਸਕੈ ਰਾਮ ਨਾਮ ਰਾਤੇ[8] ਜੋ ਉਲੰਘੇ ਕਲੂ ਆਂਨ ਕੌ ॥
ਕਲ ਕੈ ਤਰੰਗ ਆਗੈ ਸਭੈ ਅੰਗ ਭੰਗ ਹੂਏ ਡੰਗ ਜਯੌਂ ਭਵੰਗ[9] ਬਿਸ ਚਰੀ[5] ਹੈ ਜਹਾਨ ਕੌ ॥
839.ਅ ਭੂਪਤਿ ਮੈ ਨਜਾਉ ਨਹੀਂ ਰਯਤਿ ਸਲੂਕੁ ਗਯੌਂ ਖੋਸ ਖੋਸ[10] ਖਾਂਹਿ / ਸਭੈ ਖੋਇ ਕੈ ਈਮਾਨ ਕੌ ॥
ਜਨੁ ਕਹੈ ਦਰਬਾਰੀ ਬਡੀ ਕਲ ਕੀ ਭੈਕਾਰੀ ਹਰਿ ਪ੍ਰਭੁਪਤਿ ਰਾਖੁ ਨਾਹੀਂ ਕਾਢ ਲੀਜੈ ਪ੍ਰਾਨ ਕੌ ॥ ੧੧੦ ॥
ਕਲੂ ਅਪਲੱਛਣ[11] ਦੇਖਿ ਮੇਰੌ ਮਨੁ ਮਹਾਂ ਡਰਯੌਂ ਕਹਾਂ ਭਾਜਿ ਜਯੈ ਜਹਾਂ ਜਾਉਂ ਤਹਾਂ ਖੋਟੁ ਹੈ ॥
ਮਾਂ ਪਿਉ ਨ ਮਾਨੈ ਪੂਤ, ਸੂਤ ਤੇ ਭਯੌਂ ਕਸੂਤੁ, ਨਾਰ ਨ ਭਤਾਰ ਬ੍ਰਤੁ ਪਯੌਂ ਫਲ ਫੋਟੁ ਹੈ ॥
ਗੁਰੂਨ ਗੁਸਾਂਈ ਭਏ ਪਸੂ ਅਨ ਕੀ ਨਿਆਂਈ ਪੁੰਨ ਕੀ ਨ ਬਾਤਿ ਸਬਹੀ ਕੌ ਏਕੁ ਲੋਟੁ ਹੈ ॥
ਜਨੁ ਕਹੈ ਦਰਬਾਰੀ ਕਲਯੁਗ ਕੀ ਗੁਬਾਰੀ ਮੈ ਸਬਦੁ ਦੀਪ[12] ਜੋਤਿ ਜਾਗੈ ਗੁਰੂ ਓਟ ਛੋਟ ਹੈ ॥ ੧੦੨ ॥[13]
ਕਲ ਕੀ ਗੁਬਾਰੀ ਅਤ ਮਹਾਂ ਭੈਕਾਰੀ ਭਈ ਔਰਾਂ ਕੀ ਕੀ ਕਹੌਂ ਮਨੁ ਅਪਨੌ ਨਾ ਸੌਰੇ[14] ਰੇ ॥
ਕਲਜੁਗ ਕੀ ਛਾਇਆ ਸਭੋ ਜਗੁ ਭਰਮਾਇਯਾ ਜੈਸਾ ਕਿਸੈ ਭੂਤੁ ਲਾਗੈ ਭਏ ਸਭੇ ਬੌਰੇ ਰੇ[15] ॥

---

1. ਬ੍ਰਿਛ 2. ਅੰਧੇਰਾ 3. ਵੱਡਾ ਰਾਹ 4. ਮਾੜੇ ਭਾਗਾਂ ਵਾਲੇ 5. ਜ਼ਹਿਰ ਚੜ ਗਈ 6. ਇਥੇ 'ਕਾਗਾ' ਦੁਬਾਰਾ ਲਿਖਿਆ ਗਿਆ ਹੈ 7. ਉਹੀ 8. ਰੰਗੇ 9. ਸੱਪ 10. ਖੋਹ ਕੇ 11. ਬੁਰੇ ਲੱਛਣ 12. ਸ਼ਬਦ ਰੂਪ ਦੀਵਾ 13. ਇਥੇ ਅੰਕ 111 ਚਾਹੀਦਾ ਸੀ ਇਸ ਲਈ 9 ਸਵੈਯੇ ਵਧ ਗਏ ਹਨ 14. ਸੁਆਰਿਆ 15. ਮੂਰਖ

ਧ੍ਰਮ ਕੀ ਨ ਬਾਤ ਵਾਤ ਪਾਪ ਚਿਤੈ ਦਿਨੈ ਰਾਤਿ ਜਾਗ੍ਰਤਿ ਔ ਸੁਪਨ ਮਨੁ ਬੁਰੇ ਹੀ ਕੌ ਦੌਰੇ ਰੇ ॥
ਜਨੁ ਕਹੈ ਦਰਬਾਰੀ ਸਬ ਸ੍ਰਿਸਟਿ ਮੈ ਨਿਹਾਰੀ ਕੋਈ ਹੈ ਨ ਗੌਰਾ[1] ਸਭਾ ਤੂਲੋ ਹੌਰੇ[2] ਰੇ ॥ ੧੦੩ ॥
ਕਲਿ ਕੀ ਪਤਿਸਾਹੀ ਮੈ ਬਹੁਤੁ ਬਦਿਰਾਹੀ ਭਈ ਜਮ ਕੀ ਉਗਰਾਹੀ ਮੈਂ ਸਭੈ ਲੋਗ ਹੋਏ ਹੈ ॥
ਨਿੰਦ ਹਿੰਸਾ ਝੂਠੁ ਪਾਪੁ ਜਪੈ ਹੀ ਨ ਕੋਈ ਜਾਪੁ ਹੁਇ ਨ ਸੁਚੇਤੁ ਸਾਕੈ ਮੋਹਿ ਨੀਂਦ[3] ਸੋਏ ਹੈ ॥
ਧ੍ਰਮ ਨ ਈਮਾਨ ਲੋਗ, ਭਏ ਬੇਈਮਾਨ ਸਭ, ਜੰਮਹਿ ਜਮ ਮਰਹਿ, ਸਦਾ ਜੋਨੀ ਜੋਏ ਹੈ ॥
ਜਨੁ ਕਹੈ ਦਰਬਾਰੀ ਕਲੂ ਬਡੀ ਭੈਕਾਰੀ[4] ਭਈ ਐਸੇ ਅਨਚਾਰੀ ਹਲਤ ਪਲਤ ਖੋਏ ਹੈ ॥ ੧੦੪ ॥
ਕਲਜੁਗ ਕੈ ਰਾਜ ਮੈ ਅਕਾਜ ਘਨਾ ਹੋਇ ਗਜੌ ਕੂੜ ਕੌ ਸਮਾਜੁ ਸਭੌ ਸਾਚ ਕੀ ਨ ਰਾਈ ਹੈ ॥
ਲੋਗ ਔ ਲੁਗਾਈ ਖਾਹਿ ਕੂੜ ਕੀ ਕਮਾਈ ਆਪਿ ਕੈ ਸੁਆਰਥੀ ਨ ਭੈਣ ਹੈ ਨ ਭਾਈ ਹੈ ॥
840.ੳ ਸਾਧ ਕੀ ਨ ਸੇਵ ਪਾਰਬ੍ਰਹਮ ਕਾ ਨ ਨਾਉਂ ਲੇ / ਹਿ ਮਾਇਆ ਕੈ ਲੋਭ ਲਾਗ ਪਾਪ ਘਾਤਿ ਲਾਈ ਹੈ ॥
ਜਨੁ ਕਹੈ ਦਰਬਾਰੀ ਕਹੁ ਤਰੀਐ ਕੀ ਤਾਰੀ ਭਾਰੀ ਪੋਟ ਸੀਸ ਧਾਰੀ ਪਾਰ ਕੈਸੇ ਪਾਈ ਹੈ ॥ ੧੦੫ ॥
ਕਲ ਕੈ ਪ੍ਰਤਾਪ ਆਗੈ ਵਰੁ ਹੀ ਨ ਸ੍ਰਾਪੁ ਲਾਗੈ ਕੈਸੇ ਕੋ ਜਾਪੁ ਜਪੈ ਚਿੰਤੁ ਨ ਠਹਿਰਾਵਈ ॥
ਕਾਂਮੁ ਹੀ ਨ ਕ੍ਰੋਧੁ ਤਿਜਾਗੈ ਭਜਨ ਸੌ ਨ ਲਾਗ ਜਾਗੈ
ਮਾਯਾ ਪੈ ਮਗ੍ਰ ਭਾਗੈ ਕੈਸੇ ਸਿਧਿ ਪਾਵਈ ॥
ਧਾਨੁ ਭੀ ਨ ਸੁਧੁ ਖਾਯਾ ਰਾਮੁ ਕੋ ਨ ਨਾਮੁ ਗਾਯਾ ਕੈਸੇ ਕਹੁ ਬਾਕੁ ਫੁਰੈ ਸਾਚੁ ਨ ਕਮਾਵਈ ॥
ਜਨੁ ਕਹੈ ਦਰਬਾਰੀ ਅਬਿ ਆਈ ਕਲ ਵਾਰੀ ਸਤਿਗੁਰੁ ਬਚਾਵੈ ਜਾ ਕੌ ਸੋਈ ਸੁਖੁ ਪਾਵਈ ॥ ੧੦੬ ॥

**ਮਨਹਰ ਛੰਦ ॥**

ਕਲ ਕੀ ਕ੍ਰਤੂਤਿ ਦੇਖਿ ਮੇਰੌ ਮਨੁ ਡਰਜੌ ਹੈ ॥
ਸਾਧੂ ਕੀ ਨਿੰਦਾ ਕਰਹਿ ਚੋਰ ਕੌ ਸਲਾਂਹੇ ਲੋਗ ਪਾਪੀਆ ਕੀ ਹੁੰਦੀ ਕਰਿ ਧਰਮੀ ਸੰਗਿ ਲਰਜੌ ਹੈ ॥
ਸਕਤੇ[5] ਤੇ ਡਰ ਪਾਹਿ ਗਰੀਬਾ ਕੋ ਖੋਸ[6] ਖਾਂਹਿ ਨਜਾਇ ਕਾ ਨਾ ਨਾਂਉ ਲੇਹ ਅਨਜਾਉ ਨਿਤ ਕਰਜੌ ਹੈ ॥
ਲੇਵਹਿ ਨ ਰਾਮ ਨਾਮੁ ਰਾਤੇ[7] ਸਦਾ ਕ੍ਰੋਧ ਕਾਮ ਗੁਰਮੁਖਿ ਸੋ ਵੈਰੁ ਅਰੁ ਸਾਕਤਿ ਹਿਤੁ ਧਰਯੌ ਹੈ ॥
ਜਨੁ ਕਹੈ ਦਰਬਾਰੀ ਮੇਰੇ ਮਨ ਮੈਂ ਭੈਕਾਰੀ ਭਈ ਕਲ ਕੀ ਕ੍ਰਤੂਤਿ ਦੇਖਿ ਮੇਰੌ ਮਨੁ ਡਰਜੌ ਹੈ ॥ ੧੦੭ ॥
ਕਲਯੁਗ ਕੈ ਆਗੈ ਪੁਰਖਾਰਥੁ ਭਜੁ ਭਾਗੈ ਸਬ ਔਰੌ ਕੀ ਕਜਾ ਚਲੀ ਸੁਣਿ ਸੋਇ ਪਾਂਡੌ ਡਰੇ ਹੈ ॥
ਕਲ ਕੀ ਕ੍ਰਤੂਤਿ ਸੁਣਿ ਬਿਭੂਤਿ ਸਭਾ ਤਜਾਗ ਭਾਗੋਂ ਰਾਜ ਭੋਗ ਤਜਾਗ ਕੈ ਹਵੰਚਰ[8] ਜਾਇ ਗਰੇ ਹੈ ॥
ਕਲਜੁਗ ਕੀ ਕਾਨਿ ਤੇ ਨਿਕਾਣ ਕੋਈ ਸੰਤ ਜਨੁ ਔਰੁ ਜਗੁ ਜੇਤਾ-ਕ੍ਰ[9] ਕਲਜੁਗ ਕਾ ਭਰੇ ਹੈ ॥
ਜਨੁ ਕਹੈ ਦਰਬਾਰੀ ਕਲਜੁਗ ਕੀ ਗੁਬਾਰੀ ਅੰਧਯਾਰੀ ਮੈਂ ਭੂਲ ਲੋਗ ਅੰਧ ਕੂਪ ਪਰੇ ਹੈ ॥ ੧੦੮ ॥
840.ਅ ਕਲ ਕੈ ਪ੍ਰਵਾਹਿ ਆਗੈ ਵਾਹਿ ਕਾਹੂਕੀ ਨ ਕਾਈ ਕਹਾਂ ਭਜ ਜਾਉ / ਜਹਾਂ ਕਲੂਬਲੀ ਹੈ ॥
ਕਲਜੁਗ ਕੀ ਅੰਧਜਾਰੀ ਮੈ ਕ੍ਰੋਧ ਕੀ ਅੰਗਜਾਰੀ ਪੈ ਬਾਸੌਂ[10] ਕੀ ਨਜਾਈ ਸਬ ਉਮਤਿ ਖਹਿ ਜਲੀ ਹੈ ॥
ਜੋਗੀ ਸੰਨਿਆਸੀ ਬ੍ਰਹਮਚਾਰੀ ਅਤੀਤ ਜੇਤੇ ਕਲੂਤੇ ਨ ਜੀਤ ਸਾਕੈ ਹਮਰੀ ਕਜਾ ਚਲੀ ਹੈ ॥
ਜਨੁ ਕਹੈ ਦਰਬਾਰੀ ਗੁਰਬਾਣੀ ਬੀਚਾਰੀ ਰੇ ਰਾਮੁ ਨਾਮੁ ਜਪਨੈ ਕੌ ਅਜੈ ਰੁਤਿ ਭਲੀ ਹੈ ॥ ੧੦੯ ॥
ਕਲ ਕੀ ਗੁਬਾਰੀ ਕੈਸੀ ਪਾਵਸ[11] ਕੀ ਮਾਵਸ[12] ਜੈਸੀ ਰਾਤਿ ਕੀ ਕੁਹੀੜਿ ਦੇਖੌ ਮਹਾਂ ਅੰਧਜਾਰੀ ਹੈ ॥
ਬਿਜੁਲੀ ਕੀ ਨਜਾਈ ਸਤਸੰਗੁ ਰੁਸਨਾਈ ਜਬ ਖਿਵੈ[13] ਤਬ ਦੀਸੈ ਮਿਟਿ ਜਾਇ ਜੌ ਗੁਬਾਰੀ ਹੈ ॥
ਜੌ ਮਾਰਗੁ ਨ ਦੀਸੈ ਤੌ ਗਾਇ ਕੈਸੇ ਜਾਇ ਪਹੁਚੈ ਸਾਧੂਕੀ ਸੀ ਸੀਖ ਲੇਵੈ ਏ ਸਬੀਲ[14] ਨਜਾਰੀ ਹੈ ॥
ਜਨੁ ਕਹੈ ਦਰਬਾਰੀ ਸਤਸੰਗਤਿ ਪਜਾਰੀ ਜਿਸੁ ਕਲ ਕੀ ਨ ਜੋਸ[15] ਲਾਗੈ ਪਵੈ ਗਿਰਧਾਰੀ ਹੈ ॥ ੧੧੦ ॥
ਕਲ ਕੀ ਹਲ ਚਾਲ ਆਗੈ ਕੌਨ ਜੋ ਸਮਾਲ ਸਾਕੈ ਜੈਸੇ ਭੂਇਚਾਲ ਆਏ ਸਭਾ ਡਗਮਗੀ ਹੈ ॥
ਪੀਰ ਔ ਫਕੀਰ ਮੀਰ ਧੀਰ ਨ ਧਰੇ ਕੋਈ ਸਭ ਹੀ ਪੈ ਵਗੀ ਵਾਉ ਪਾਪ ਹੀ ਕੌ ਲਗੀ ਹੈ ॥

1. ਭਾਰਾ 2. ਰੂੰ ਨਾਲੋਂ ਵੀ ਹੌਲੇ 3. ਮੋਹ ਦੀ ਨੀਂਦ 4. ਭੈ ਵਾਲਾ, ਡਰ ਦੇਣ ਵਾਲਾ 5. ਸ਼ਕਤੀਵਾਨ 6. ਖੋਹ ਕੇ 7. ਰੰਗੇ ਹੋਏ 8. ਬਰਫ਼ ਵਿੱਚ 9. ਟੈਕਸ 10. ਬਾਂਸ 11. ਵਰਖਾ ਰੁੱਤ 12. ਅਮਾਵਸ, ਅੰਨ੍ਹੇਰਾ 13. ਖਿੜੇ, ਚਾਨਣ ਹੋਵੇ 14. ਢੰਗ 15. ਛੋਹ

ਖਿਮਾ ਔ ਗਰੀਬੀ ਭਾਉ ਭਗਤਿ ਨ ਲੇਵਹਿ ਨਾਉ, ਸਭ ਕੈ ਮੁਖਿ ਭਗੀ ਕਲੂਆਗੇ ਸਬ ਭਗੀ ਹੈ ॥
ਜਨੁ ਕਹੈ ਦਰਬਾਰੀ ਕਲਜੁਗ ਕੀ ਗੁਬਾਰੀ ਜਜੋਂ ਪਾਵਸ[1] ਕੀ ਮਾਵਸ[2] ਕੌ ਰਾਤਿ ਝੜੀ ਲਗੀ ਹੈ ॥ ੧੧੧ ॥
ਕਲਜੁਗ ਕੀ ਬਾਤਿ ਸੁਣਿ ਸਾਤਿ ਸਭਾ ਦੂਰਿ ਭਾਗੀ ਦੁਬਿਧਾ ਦ੍ਵੈਤਿ ਲਾਤਿ ਲਾਈ ਕਲੂਜਗਤਿ ਕੌ ॥
ਨਿੰਦਾ ਬਹੁ ਪਾਪੁ ਕਪਟੁ ਲਾਲਚ ਪੈ ਰਹੇ ਲਪਟ, ਬੇਮੁਖ ਫਿਰਨ ਤਜਾਗ ਭਾਗੈ ਭਗਤਿ ਕੋ ॥
ਸਿਵ ਕੌ ਨ ਸੇਵੈ ਕੋਈ, ਸਬਾ ਪਾਪ ਰਤੁ ਹੋਈ, ਖਿਮਾਂ ਨ ਗਰੀਬੀ ਗਹੇ ਸਭਾ ਚਾਹੇ ਸਗਤਿ[3] ਕੌ ॥
841.ੳ / ਜਨੁ ਕਹੈ ਦਰਬਾਰੀ ਕਲਜੁਗ ਕੀ ਗੁਬਾਰੀ ਆਗੈ ਕੌਨੁ ਹੈ ਸਟਕਿ[4] ਲੇਵੈ ਸਹੈ ਕੌਨ ਲਗਤਿ ਕੋ[5] ॥ ੧੧੨ ॥
ਕਲ ਤੇ ਪ੍ਰਵਾਹਿ ਆਗੈ ਕਾਹੂਕੀ ਨ ਵਾਹਿ ਚਾਲੈ ਸਭਸ ਤੇ ਸਵਾਯੌ[6] ਕਲੂਕਾਲ ਮਹਾਂਬਲੀ ਹੈ ॥
ਜੇਤੀ ਕੁ ਉਪਾਈ ਜੋਨ ਰਜਤਿ ਹੈ ਕਲੂ ਕੇਰੀ ਸੰਤ ਜਨ ਬਿਨਾ ਆਗੈ ਸਭਾ ਹਾਰਿ ਚਲੀ ਹੈ ॥
ਬਡੀ ਔ ਬਡੇਰੀ ਜੇਤੀ ਘਨੀ ਜੋ ਘਨੇਰੀ ਕੇਤੀ ਕੋਊਨ ਸਮਾਰ ਸਾਕੈ ਸਬਾ ਕਲੂਛਲੀ ਹੈ ॥
ਜਨੁ ਕਹੈ ਦਰਬਾਰੀ ਅਬ ਆਈ ਕਲ ਵਾਰੀ ਪਾਛੈ[7] ਜੁਗ ਪਾਛੈ ਪਏ ਨਵੀਂ ਸਦੀ ਚਲੀ ਹੈ ॥ ੧੧੩ ॥
ਕਲ ਕੀ ਕ੍ਰਤੂਤਿ ਆਗੈ ਕੌਨੁ ਜੋ ਸਬੂਤੁ ਬਾਚੇ ਗ੍ਰਿਹੀ ਔਧੂਤਿ[8] ਭੂਤਿ ਬਹੇ ਜਾਤੇ[9] ਦੇਖੀਏ ॥
ਕਾਂਮ ਔ ਕ੍ਰੋਧ ਆਗੇ ਐਸੇ ਲੋਗ ਜਾਂਹਿ ਲਾਗੇ ਜੈਸੇ ਕੀ ਬਘੂਰੇ[10] ਮੈ ਪੁਰਾਨੇਂ ਪਾਨੁ[11] ਪੇਖੀਏ ॥
ਪੀਰ ਔ ਫਕੀਰ ਮੀਰ ਧਰੇ ਹੀ ਨ ਧੀਰ ਨਦੀ ਨੀਰ ਕੇ ਵਹੀਰ ਜੈਸੇ ਘਾਸੁ ਫੂਸੁ ਪੇਖੀਏ ॥
ਜਨੁ ਕਹੈ ਦਰਬਾਰੀ ਐਸੀ ਕਲ ਕੀ ਗੁਬਾਰੀ ਪਾਵਸ7 ਕੀ ਮਾਵਸ8 ਨਿਸ ਝੜੀ ਤੇ ਬਸੇਖੀਏ ॥ ੧੧੪ ॥
ਕਲ ਕੈ ਬਹਾ ਬਹੀਰ ਆਗੈ ਕੌਨੁ ਸਾ ਜੋ ਧੀਰ ਧਰੈ ਗ੍ਰਿਸਤੀ ਫਕੀਰ ਪੀਰ ਮੀਰ ਹੀ ਨ ਉਬਰੇ ॥
ਕਾਂਮ ਔ ਕ੍ਰੋਧ ਕੂਠੇ ਲੋਭ ਮੋਹ ਲਾਗ ਮੂਠੇ ਮਦ ਮਾਯਾ ਕੀ ਗੁਬਾਰੀ ਖੁਮਾਰੀ ਗਏ ਡੂਬ ਰੇ ॥
ਪੁਰਾਨ ਔ ਕੁਰਾਨ ਬਾਂਚਿ ਬਚਜੈਂ ਹੀ ਨ ਦੀਸੈ ਕੋਈ ਕਾਹੂਕੌ ਨ ਜੋਰੁ ਲਾਗੇ ਸਭੈ ਭਏ ਦੂਬਰੇ[12] ॥
ਜਨੁ ਕਹੈ ਦਰਬਾਰੀ ਅਬਿ ਆਈ ਕਲ ਵਾਰੀ ਰਾਮ ਨਾਮੁ ਜਪੇ ਜੇਈ ਸੇਈ ਭਏ ਖੂਬ ਰੇ ॥ ੧੧੫ ॥
ਕਲ ਕੀ ਹਾਂਲ ਚਾਂਲ ਆਗੈ ਕੌਨੁ ਜੋ ਸਮਾਲ ਸਕੈ ਜੈਸੇ ਭੁਇਚਾਲ ਆਏ ਸਭਾ ਧਰ[13] ਹਲੀ ਹੈ ॥
ਕਲਜੁਗ ਕੈ ਆਗੈ ਪੁਰਖਾਰਖੁ ਭਜੁ ਭਾਗੈ ਸਭਿ ਕਹਾਂ ਭਜਿ ਜਾਉ ਜਹ ਜਾਂਉ ਕਲੂ ਬਲੀ ਹੈ ॥
841.ਅ ਕਲ / ਜੁਗ ਕੀ ਸੋਇ ਸੁਣਿ ਪਾਂਡੋ ਤਜ ਗਏ ਰਾਜੁ ਹਮ ਸੇ ਗਰੀਬੋ ਕੀ ਕਹੋ ਕਹਾ ਚਲੀ ਹੈ ॥
ਜਨੁ ਕਹੈ ਦਰਬਾਰੀ ਗੁਰਬਾਣੀ ਬੀਚਾਰੀ ਭਾਈ ਰਾਮ ਨਾਮ ਜਪਨੇ ਕੌ ਅਜੈ ਰੁਤਿ ਭਲੀ ਹੈ ॥ ੧੧੬ ॥
ਸੁਮੇਰ ਕੈ ਸਮਾਨ ਸਤਸੰਗਤਿ ਬਿਰਾਜਮਾਨੁ ਭੁਇਚਾਲ ਤੇ ਨ ਚਲੇ ਸਾਧ ਸਦਾ ਹੀ ਅਹੱਲ ਹੈ ॥
ਕਲ ਕੀ ਕਿਆ ਚਲੀ ਸੰਤ ਸਾਧ ਮਹਾਬਲੀ ਮੁਝ ਪਾਈ ਸੁਧ ਭਲੀ ਸਾਧ ਨਿਹਚਲ ਅਚਲ ਹੈ ॥
ਕਲਜੁਗੁ ਦਰੀਆਉ ਤਾ ਮਹਿ ਸਾਧੂਜਨ ਨਾਂਉ ਜੋਊ ਚਰੇ ਸੋਊ ਤਰੈ ਜਾ ਕਾ ਬਚਨੁ ਹੀ ਅਟੱਲ ਹੈ ॥
ਜਨੁ ਕਹੈ ਦਰਬਾਰੀ ਸਾਧ ਸੰਗਤਿ ਤੇ ਵਾਰੀ ਕਲਜੁਗ ਮਹਿ ਸਾਧ ਸੰਗੁ ਭੱਲ ਭਾਈ ਭੱਲ ਹੈ ॥ ੭ ॥
ਕੈ੍ ਕੀਰਤਿ ਸੁਨੈ ਕਥਾ ਦੇਵੈ ਦਾਨ ਸਕਤਿ ਜਥਾ[14] ਸੰਤ ਚੂਨ ਧਰੇ ਮਾਥਾ ਸਾਧੁ ਸੋਊ ਜਾਨੀਏ ॥
ਚੜੇ ਭਗਤਿ ਰਥਾ[15] ਪੰਚ ਸਾਧ ਪਾਵੈ ਪਥਾ[16] ਜਮਦੂਤ ਭਉ ਲਥਾ ਸਾਚੁ ਬਾਤ ਮਾਨੀਏ ॥
ਸੋਹੇ ਸੰਤ ਟਹਲ ਹਥਾ ਸੰਚੈ ਸਚੁ ਨਾਮੁ ਵਥਾ[17] ਪਾਵੈ ਧਾਂਮੁ ਨਿਜ ਤਥਾ ਕਹੀ ਬਾਤਿ ਗਯਾਨੀਏ ॥
ਜਨੁ ਕਹੈ ਦਰਬਾਰੀ ਐਸੇ ਜਨੁ ਤੇ ਬਲਿਹਾਰੀ ਧੰਨੁ ਤਾਤੁ ਮਾਤ ਤਾ ਕੌ ਕਲ ਮੈਂ ਪ੍ਰਮਾਨੀਏ ॥ ੧੧੮ ॥
ਖੇਲਤਾ ਸਿਕਾਰ ਸੋ ਤੈ ਬੰਧਕੁ ਉਬਾਰ ਲੀਓ ਪਤਿਤ ਉਧਾਰੁ[18] ਤੇਰਾ ਤਾਹੂਨਾਉ ਪਰਜੈਂ ਹੈ ॥
ਅਜਾਮਲ ਲੀਓ ਨਾਮੁ ਕਹਾਂ ਕਰੈ ਤਾ ਕੌ ਜਾਂਮੁ ਅੰਤ ਕੌ ਹਰਾਂਮੁ ਕਹਯੋ ਦੈਤ ਪਾਪੁ ਝਰਜੈਂ ਹੈ ॥
ਗਨਕਾ ਪਢਾਯੋ ਕੀਰੁ[19] ਪੂਦਨਾ ਕਾ ਪੀਓ ਖੀਰੁ[20] ਕੋਲੀ ਕੀਓ ਤੇਰਾ ਭੇਖੁ ਦੇਖਿ ਜਮੁ ਡਰਜੈਂ ਹੈ ॥
ਜਨੁ ਕਹੈ ਦਰਬਾਰੀ ਭਗਤਿ ਵੱਸਿ ਗਿਰਧਾਰੀ ਲੀਏ ਕੀਏ ਬਿਨਾ ਤੈ ਉਪਕਾਰੁ ਕਦ ਕਰਜੈਂ ਹੈ ॥ ੧੧੯ ॥

---

1. ਵਰਖਾ ਰੁੱਤ 2. ਅਮਾਵਸ ਅੰਨ੍ਹੇਰਾ 3. ਸਕਤਿ, ਸ਼ਕਤੀ 4. ਖੜ੍ਹ ਸਕੇ 5. ਕਲਯੁਗ ਦੇ ਲਾਗ ਨੂੰ 6. ਸਵਾਇਆ, ਵੱਡਾ 7. ਪਿਛਲੇ 8. ਅਵਧੂਤ 9. ਰੁੜੇ ਜਾਂਦੇ 10. ਵਾਉ ਵਰੋਲਾ 11. ਪੱਤਿ 12. ਦੁਰਬਲ, ਕਮਜੋਰ 13. ਧਰਤੀ 14. ਜਿੰਨੀ 15. ਰਥ ਉੱਤੇ 16. ਪਥ, ਰਸਤਾ 17. ਵਸਤੂ 18. ਪਾਪੀਆਂ ਨੂੰ ਤਾਰਨ ਵਾਲਾ 19. ਤੋਤਾ 20. ਦੁੱਧ

ਮਹਾਂ ਪਤਿਤੁ ਭਜੌ ਮੋਹ ਪਤਿਤ ਪਾਵਨੁ ਨਾਮੁ ਤੋਹਿ ਪ੍ਰਾਨ ਦੋਊ ਪ੍ਰਨ ਧਾਈ ਭਏ ਬਨੀ ਬਾਤਿ ਠੀਕ ਹੈ ॥

842.ੳ ਮੋਹ ਜੇ ਨ ਕਰੌ ਪਾਪ ਤਾ ਤੁਮ ਮੋ ਕੌ / ਕਹੌ, ਧ੍ਰਿਗ ਮੋਹਨ ਉਧਾਰੋ ਤੁਮ ਏਹੀ ਬਡੀ ਲੀਕ ਹੈ ॥
ਅਜਾਮਲੁ ਗਨਿਕਾ ਕੋਲੀ ਧ੍ਰੂਰੀਕ ਨਿਆਈ ਔਰਾ ਨ ਉਮੇਦ[1] ਮੁਝੁ ਏਹਾ ਹੀ ਉਡੀਕ ਹੈ ॥

842.ਅ /ਜਨੁ ਕਹੈ ਦਰਬਾਰੀ ਏਹਿ ਜਾਨ ਚਿੰਤ ਡਾਰੀ ਤੋਹਿ ਕਿਉ ਨ ਉਧਾਰੇ ਪਤਤਿ ਪਾਵਨ ਤਹ ਤੀਕੁ[2] ਹੈ ॥੧੨੦ ॥

ਅਤੇ ਸੁਰੁ[3] ਕੀ ਨ ਕੀਨੀ ਸੇਉ ਸੇਵਜੌ ਨ ਬਿਰੰਚ[4] ਦੇਉ ਦੇਵੀ ਕੌ ਨ ਜਾਪ ਜਿਨਿ ਜਪਜੌ ਦੇ ਉਬਾਮ[5] ਕੌ ॥

842.ੲ ਜਾਪੁ ਹੀ ਨ ਤਾਪੁ ਕੀਨਾ ਬਿਪ ਕੌ ਨ ਦਾਨ ਦੀਨਾ ਤੀਰਥਿ ਨ ਨਾਇਆ ਨਾ ਕੀਨੌ ਨੇਮੁ ਨਾਮ ਕੌ ॥
ਸਾਧ ਕੌ ਨ ਕੀਨਾ ਸੰਗੁ ਨਾਮ ਕੌ ਨ ਲਾਗੋ ਰੰਗੁ ਸਾਂਇਤ ਨ ਆਈ ਮਨੁ ਦੌਰਯੌ ਕ੍ਰੋਧ ਕਾਂਮ ਕੌ ॥
ਜਨੁ ਕਹੈ ਦਰਬਾਰੀ ਔਰ ਸਭਾ ਆਸ ਡਾਰੀ ਏਕੁ ਹੈ ਭਰੋਸਾ ਸਭ ਕਹੈ ਦਰਬਾਰੀ ਰਾਮ ਕੌ ॥ ੧੨੧ ॥
ਪੂਜੌ ਹੌ ਨ ਦੂਜੈ ਤੀਜੈ ਆਪਿ ਓਰ ਖਿਚ ਲੀਜੈ ਕੀਜੈ ਕ੍ਰਿਪਾ ਆਪਿ ਨਿਜ ਚਰਨ ਲਾਇ ਲੀਜੀਐ ॥
ਹੌ[6] ਤੌ ਹੌ ਅਸਕਤੁ[7] ਰਹੀ ਸਕਤਿ ਭਜੌ ਥਕਤੁ ਜਾਇ ਹੀ ਨ ਔਰ ਆਪ ਓਰ ਕੀਜੀਐ ॥
ਤੇਰੌ ਹੀ ਭਰੋਸਾ ਮੋਹਿ ਔਰੁ ਹੀ ਨ ਤੋਸਾ[8] ਕੋਊ ਦੀਜੈ ਗੁਰਮਤਿ ਮੋਹਿ ਤੋੜਹੁ ਮਤਿ ਬੀਜੀਐ ॥
ਜਨੁ ਕਹੈ ਦਰਬਾਰੀ ਮੋ ਕੌ ਓਟ ਹੈ ਤੁਮਾਰੀ ਹੋਇ ਕੈ ਦਯਾਲੁ ਮੋ ਕੰਗਾਲੁ ਨਿਹਾਲੁ ਕੀਜੀਐ ॥ ੧੨੨ ॥
ਪੂਜੌ ਹੌ ਨ ਦੇਵੀ ਦੇਉ ਦੇਵਲ ਨ ਜਾਣੌ ਸੇਉ ਜਪੌ ਹੌ ਅਭੇਉ ਸੀਸਿ ਈਸ ਦੇਉ ਥਾਂਮ ਕੇ ॥
ਲਾਵੌ ਹੌ ਨ ਆਂਨ ਚੀਤੁ ਗਾਵੌ ਹੌ ਨ ਔਰੁ ਗੀਤ ਸੁਨੌ ਨ ਪ੍ਰੀਤਿ ਕਰਿ ਬਿਨਾ ਰਾਮ ਨਾਮ ਤੇ ॥
ਧਾਵੌ ਹੌ[9] ਨ ਔਰ ਠੌਰ ਜਾਂਉ ਸਾਧ ਸੰਗਿ ਦੌਰ ਕੰਜ[10] ਕੌ ਜਜੌ ਜਾਇ ਭੌਰ ਜਹਾ ਗੁਣ ਸਜਾਮ ਕੇ ॥

842.ਸ[15] ਜਨੁ ਕਹੈ ਦਰਬਾਰੀ ਲਈ ਸਰਨਿ ਮੈਂ ਤੁਮਾਰੀ ਲਾਇ ਲੀਜੈ ਨਿਜ ਕਾਮ ਰਾਖਿ ਲੀਜੈ ਕਾਂਮ ਖਾਂ/ਮ[11] ਤੇ ॥੧੨੩ ॥
ਹੌ ਤੌ ਹੌ[12] ਗੁਲਾਮ ਥਾਰਾ[13] ਜਾਣੈ ਆਮ ਲੋਕੁ ਸਾਰਾ ਬੈਖਰੀਦੁ ਬਰਦਾ[14] ਤੇਰਾ ਮੋਲ ਲੀਆ ਦਾਮ ਕਾ ॥
ਹੌ ਤੌ ਕਮਚੋਰ ਅਕ੍ਰਿਤਘਣ ਹਰਾਂਮ ਖੋਰੁ ਜਾਣੌ ਹੌ ਨ ਕੀਤਾ ਤੇਰਾ ਕੌਡੀ ਕੇ ਨ ਕਾਮ ਕਾ ॥
ਕਰੌ ਹੌ ਕਲੋਲ ਚੋਜ ਖਾਇ ਖਾਇ ਭਖ ਭੋਜ ਜੰਮ ਹੀ ਕੋ ਗੰਮ[16] ਕੋ ਭਰੋਸਾ ਤੇਰੇ ਨਾਮ ਕਾ ॥
ਜਨੁ ਕਹੈ ਦਰਬਾਰੀ ਨਾਨਕ ਪੰਥੀ ਸਾਮ ਥਾਰੀ[17] ਲਿਲਾਟ ਦਾਗੁ[18] ਤੇਰਾ ਸਿਰਿ ਦਸਤੁ ਅਭੇ ਰਾਮ ਕਾ ॥ ੧੨੪ ॥
ਰਾਮ ਨਾਮੁ ਜਪੈ ਜੋਊਈਹਾ ਊਹਾਂ ਸਹੀ ਸੋਊਰਸਨਾ ਸੁ ਲਾਸ ਤਾ ਕੀ ਤੇਗ ਚਾੜੀ ਸਾਣਿ ਹੈ ॥
ਨੈਨ ਰੰਗ ਰਾਤੇ ਰਹੇ ਪ੍ਰੇਮ ਮਦ ਮਾਤੇ ਗੁਰਚਰਨ ਕੌ ਧਜਾਨ ਜਜੌ ਨੀਸਾਨੇ ਕੌ ਕਮਾਣ[19] ਹੈ ॥
ਸਤੁ ਸੰਤਨ ਕੇ ਬਾਕ ਜਿਨ ਕੀ ਰਸਨਾ ਹੈ ਪਾਕੁ ਜੋ ਚਵਹਿ[20] ਸੋ ਹੋਵੈ ਬਚਨ ਤ੍ਰਿਖੇ ਬਾਣ ਹੈ ॥
ਜਨੁ ਕਹੈ ਦਰਬਾਰੀ ਸੰਤ ਸਦਾ ਪ੍ਰਉਪਕਾਰੀ ਧੰਨੁ ਧੰਨੁ ਸੰਤ ਜਿਨਾ ਨਾਮ ਕਾ ਨੀਸਾਣੁ ਹੈ ॥ ੧੨੫ ॥
ਸੁਨ ਮਨ ਅਗਜਾਨੀ ਬਾਤ ਅਜੌ ਨ ਪਛਾਨੀ ਤੈ ਅਪਨੀ ਕਰਿ ਜਾਨੀ ਜੋ ਰਹੀ ਦਾਦੇ ਬਾਪ ਤੇ ॥
ਬਾਪ ਦਾਦਾ ਮਾਈ ਔਰੁ ਭਾਬੀ ਭਤੀਜੈ ਭਾਈ ਰਾਖ ਹੀ ਨ ਸਾਕੈ ਕੋਈ ਸੂਲ ਖਈ ਤਾਪ ਤੇ ॥
ਆਵੈ ਜਮਰਾਇ ਕੋਊਕਰਿ ਨ ਸਹਾਇ ਸਾਕੈ ਤਾਹਿ ਕਜੁ ਨ ਜਪੈ ਜਮੁ ਡਰੈ ਪਰਤਾਪ[21] ਤੇ ॥
ਜਨੁ ਕਹੈ ਦਰਬਾਰੀ ਕਿਉ ਚਾਈ ਭਰੀ ਭਾਰੀ[22] ਆਗੈ ਗੈਲ[23] ਹੈ ਦੁਖਾਰੀ ਅਬ ਟਰੋ ਪਾਪ ਤੇ ॥ ੧੨੬ ॥
ਸੁਨੁ ਰੇ ਅਪ੍ਰਾਧੀ ਨਿਜ ਕਾਮ ਕਾਮਨੀ ਨ ਸਾਧੀ ਨ ਚਲਤੀ ਮਨਸਾ ਬਾਧੀ[24] ਤੂੰ ਔਰੁ ਕਹਾਂ ਕਰਹਿਗਾ ॥
ਦੇਖਨੋ ਨ ਮੋੜੇ ਨੈਨ ਬੋਲਨੋ ਨ ਹੋੜੇ ਬੈਨ ਸੁਨ ਰੇ ਅਗਜਾਨ ਕਾਂਮੁ ਕ੍ਰੋਧੁ ਕੈਸੇ ਜਰਹਿਗਾ ॥
ਬਾਟ ਹੈ ਦੁਖਾਲੀ ਜਹਾਂ ਨਾਂਹਿ ਕੋਈ ਵਾਲੀ ਤੇ ਰਾਹਿ ਤੌ ਖਿੰਡਾਇ ਕੰਡੇ ਕਹਾਂ ਪਗੁ[25] ਧਰਹਿਗਾ ॥

843..ੳ ਜਨੁ ਕਹੈ ਦਰਬਾ/ਰੀ ਏ ਕ੍ਰਤੂਤਿ ਹੈ ਤੁਮਾਰੀ ਏਹੀ ਜੇਹੀ ਕ੍ਰਮੀ ਤੂਤੌ ਬਾਧੌ ਮਰਹਿਗਾ ॥ ੧੨੭ ॥
ਸੁਨੁ ਮਨ ਹਰਾਮੀ ਤੂਤੌ ਬਡੋ ਕੁਟਲ ਕਾਂਮੀ ਖਸਮ ਕੀ ਗੁਲਾਮੀ ਤਜੀ ਕੌਨ ਕਾਂਮ ਰੁਧੌ ਰੇ[26] ॥
ਨਿਜ ਜਾਨੈ ਤੂ ਸਜਾਨੋ ਤੂਤੌ ਬਡੋ ਹੈ ਇਜਾਨੋ ਤੁਮ ਜਾਨੌ ਨ ਜਾਨੌ ਮੇਰੇ ਜਾਨੈ ਬਡੋ ਊਧੋ ਰੇ[27] ॥

---

1. ਉਮੀਦ 2. ਤਹਕੀਕ, ਸਚਾਈ 3. ਸੂਰਜ 4. ਬ੍ਰਹਮਾ 5. ਸ਼ਿਵ 6. ਮੈਂ 7. ਸ਼ਕਤੀ ਹੀਨ 8. ਤੇਰੇ ਜੇਹਾ 9. ਮੈਂ ਜਾਵਾਂ 10. ਕਮਲ ਫੁੱਲ 11. ਕਾਮ ਰੂਪੀ ਕਮਜ਼ੋਰੀ 12. ਮੈਂ ਤਾਂ ਹਾਂ 13. ਤੁਹਾਡਾ 14. ਮੁੱਲ ਖਰੀਦਿਆਂ ਨੌਕਰ 15. ਗ੍ਰੰਥ ਵਿੱਚ 842 ਤੇ 843 ਵਿਚਕਾਰ ਦੋ ਪੰਨੇ ਬਿਨਾਂ ਨੰਬਰ ਤੋਂ ਹਨ ਅਸੀਂ 842.ੲ ਅਤੇ 842.ਸ ਨੰਬਰ ਆਪਣੇ ਕੋਲੋਂ ਦਿੱਤਾ ਹੈ 16. ਗਮਨ ਕਰਨ, ਜਾਣਾ 17. ਤੇਰੀ ਸਰਣ 18. ਮਸਤਕ ਤੇ ਲਿਖਿਆ 19. ਧਨੁਸ਼ 20. ਚਾਹੁਣ 21. ਜਿਸ ਦੇ ਬਲ ਕਰਕੇ 22. ਭਾਰੀ ਪੰਡ 23. ਰਸਤਾ 24. ਇੱਛਾ ਨੂੰ ਬੰਨ੍ਹਿਆ 25. ਪੈਰ 26. ਰੁੱਝਾ ਹੋਇਆ 27. ਮੂਰਖ

ਮਾਨਸ ਕੌ ਚਾਮੁ ਤੇਰੋ ਪਸੂਆ ਕਾ ਕਾਮ ਕ੍ਰਿਹ ਹਰ ਜਸ ਕੇ ਲੈਨ ਵੇਲੇ ਤੇਰੌ ਕੌਲੁ ਮੂਧੋ ਰੇ ॥
ਜਨੁ ਕਹੈ ਦਰਬਾਰੀ ਤੂੰ ਤੌ ਬਡੋ[1] ਹੈ ਬਿਕਾਰੀ ਅੰਤਰ ਤੇ ਬੰਕੋ ਬਾਹਰਿ ਤੇ ਸੂਧੋ ਰੇ ॥ ੧੨੮ ॥
ਸੁਨੁ ਤੋ ਰੇ ਮੂਰਖਾ ਤੁਸੂਰ ਖਾ ਕਰਿ ਕਾ ਕੀ ਮੂਲ ਕੌਨ ਜਾਨੈ ਨਿਜ ਦੇਹਿ ਨ ਪਛਾਨੀ ਰੇ ॥
ਮੁਖ ਮੈ ਤੋ ਮਾਸੁ ਤੇਰੇ ਹਾਡੋ ਕੀ ਵਾੜਿ ਅੰਦਰਿ ਕੌਨੁ ਸੀ ਵਡਾਈ ਤੋ ਮਹਿ ਮੋ ਕੌ ਹੈਰਾਨੀ ਰੇ ॥
ਹਾਡਿ ਔਰ ਨਾੜੀ ਰੱਤਿ ਚਾਂਮ ਮੈ ਲਪੇਟ ਧਰੇ ਆਪ ਹੀ ਕੌ ਊਚਾ ਤਣੈ ਤੂਤੌ ਅਭਿਮਾਨੀ ਰੇ ॥
ਜਨੁ ਕਹੈ ਦਰਬਾਰੀ ਨਿਜ ਦੇਹ ਨਾ ਨਿਹਾਰੀ ਮੁਨੀਆਦਿ ਬਿਨਾ ਭੀਤਿ ਸੋ ਤੌ ਜਾਨੁ ਤਨੁ ਫਾਨੀ ਰੇ ॥ ੧੨੯ ॥
ਸੁਨੁ ਰੇ ਅਧਰਮੀ ਕੁਕ੍ਰਮੀ ਕਿਉ ਲਾਗ ਪਰਾ ਨਰਮੀ ਨ ਆਵੈ ਮਨੁ ਲਾਗਾ ਕੀ ਕਰਮੁ ਰੇ ॥
ਭਲਾ ਹੀ ਨ ਭਾਵੈ ਮਨ ਬੁਰਾ ਦਿਤੇ ਛਿਨੋ ਛਿਨ ਸੀਤਲੁ ਨ ਹੋਵੈ ਤਿਲੁ ਸਦਾ ਰਹੈ ਗ੍ਰਮ ਰੇ ॥
ਮਨ ਹੀ ਕੈ ਚਲੈ ਪਾਇ ਔਰ ਕੀ ਨ ਮਾਨੈ ਕਾਇ ਜਮ ਤੇ ਡਰੇ ਨਹੀਂ ਲੋਕ ਲਾਜ ਸਰਮੁ ਰੇ ॥
ਜਨੁ ਕਹੈ ਦਰਬਾਰੀ ਕ੍ਰਤੂਤਿ ਏ ਹੈ ਤੁਮਾਰੀ ਕਹਾਂ ਕਰੈ ਭੂਲ ਗੈਆ ਮਨ ਮੈ ਪੈ ਭ੍ਰਮੁ ਰੇ ॥ ੧੩੦ ॥
ਸਾਗਰ ਕੈ ਆਗਰ[2] ਕੀ ਗਾਗਰ ਬਰਾਬ੍ਰ ਬਕੈ ਸੋਮ ਜੋ ਤਿਆਗੈ ਕੀ ਖਿਦੋਤਿ ਜੋਤ ਲਾਵਈ ॥
ਭਾਂਨ ਬਿਦਮਾਨ ਦੀਪ ਬੂੰਦ ਨਦੀ ਕੇ ਸਮੀਪ ਝਰੀ ਮਧ ਕੂਪੁ ਕੋਊ ਕੈਸੇ ਕੈ ਚਲਾਵਈ ॥
843.ਅ ਆਂਧੀ ਮਾਂਹਿ ਬੀਜ ਨ ਫਿਰਾ / ਇ ਕਹਾਂ ਸੋਭ ਪਾਵੈ ਖੀਰ ਢਿਗਿ ਨੀਰੁ ਮਥ[3] ਕਹਾਂ ਘ੍ਰਿਤੁ ਪਾਵਈ ॥
ਜਨੁ ਕਹੌ ਦਰਬਾਰੀ ਸੰਤ ਸਚ ਕੈ ਵਪਾਰੀ ਜਹਾਂ ਮੋਤੀਅਨ ਕੇ ਹਾਰ ਕਹਾਂ ਘੋਘੇ ਲੈ ਦਿਖਾਵਈ ॥ ੧੩੧ ॥
ਪਟੰਬ੍ਰ ਕੈ ਆਗੈ ਕਹੁ ਕੰਬਰੁ ਕੀ ਮੋਲ ਪਾਵੈ ਸੀਤ ਕੈ ਨਿਵਾਰਨੇ ਕੌ ਕੰਬਰੁ ਭੀ ਖੂਬ ਹੈ ॥
ਗੰਗੋਦ[4] ਸਮਾਨ ਨਦੀ ਨੀਰੁ ਨ ਉਤਾਰੇ ਅਘ[5] ਤ੍ਰਿਖਾ ਕੇ ਉਤਾਰਧੇ ਕੌ ਨਦੀ ਨੀਰੁ ਹੂਬ ਹੈ ॥
ਗੰਗਾ ਅਰੁ ਨਦੀ ਦੋਊਤਾਰੂਤਰ ਜਾਇ ਪਾਰ ਤੁਲੈ ਨਾਉ ਬਿਨਾ ਮਨ ਤਾਰੂਦੋ ਮਹਿ ਡੂਬ ਹੈ ॥
ਜਨੁ ਕਹੈ ਦਰਬਾਰੀ ਸਭ ਬਾਣੀ ਬੀਚਾਰੀ ਕਮਾਵੈ ਸੋ ਪਾਵੈ ਬਾਣੀ ਸਭ ਮਹਿ ਮਹਿਬੂਬੁ ਹੈ ॥ ੧੩੨ ॥
ਕਾਨ ਰਾਤੇ ਆਂਨ ਥਾਂਨ ਨੈਨੌ ਨੈ ਗਹੀ ਕੁਥਾਨ ਰਸੋ ਨੈ ਜਬਾਨ ਫੜੀ ਕਥਾ ਕੌਣੁ ਸੁਣੈਗਾ ॥
ਨਾਸਕਾ ਸੁਗੰਧ ਲੀਨ ਬੁਧਿ ਇਉ ਭਈ ਮਲੀਨ ਤੁਚਾ ਇ ਰਸ ਪ੍ਰਸ ਗੀਧੀ[6] ਕੌਣੁ ਗੁਣ ਗੁਣੈਗਾ ॥
ਘਰ ਮੈ ਤੌ ਏ ਸਲੂਕੁ ਆਪਣੀ ਸੁਣਾਈ ਚੂਕ ਬਿਨਾ ਸੁਣੇ ਸਮਝੈ ਕਹੁ ਕਹਾਂ ਸੀਸ ਧੁਣੈਗਾ ॥
ਜਨੁ ਕਹੈ ਦਰਬਾਰੀ ਮਨੁ ਬਡੋ ਹੈ ਬਿਕਾਰੀ ਛਾਨਨੀ ਕੀ ਬੁਧਿ ਗੁਣ ਛਾਣ ਔਗੁਣ ਸੁਣੈਗਾ ॥ ੧੩੩ ॥
ਪੁਹਪਨ[7] ਮੈਂ ਬਾਸੁ ਜੈਸੇ ਦੇਹੀ ਮੈਂ ਸ੍ਵਾਸ ਘਟ ਮਟ ਮੈਂ ਅਕਾਸੁ ਜੈਸੇ ਐਸੇ ਰਵਿ[8] ਰਹਿਜੌ ਹੈ ॥
ਦੂਧ ਮਹਿ ਘੀਉ ਜੈਸੇ ਬ੍ਰਿਖ ਮਾਹਿ ਬੀਉ ਜੈਸੇ ਦੇਹੀ ਮਾਹਿ ਜੀਉ ਪੀਉ ਐਸੇ ਹੀ ਅਹਿਜੌ ਹੈ ॥
ਜਲ ਥਲ ਮੈਂ ਆਪਿ ਆਪ ਕਰੇ ਆਪ ਜਾਪ ਤਾ ਕੌ ਪੁੰਨੁ ਹੈ ਨ ਪਾਪੁ ਜਿਨ ਐਸੇ ਕਰਿ ਲਹਿਜੌ ਹੈ ॥
ਜਨੁ ਕਹੈ ਦਰਬਾਰੀ ਘਟਿ ਘਟਿ ਮੈ ਬਿਹਾਰੀ ਵਾਰੀ ਵਾਰੀ ਇਵ ਬੇਦ ਬਿਜਾਸ ਕਹਿਜੌ ਹੈ ॥ ੧੩੪ ॥

**ਸਵੈਯਾ ॥**

ਸਾਂਗ ਕੀਏ ਨਹੀਂ ਸਾਹਿਬੁ ਸੌ ਤੁਠੁ ਭੇਖ ਧਰੇ ਭਗਵਾਨੁ ਨ ਭੀਜੈ[9] ॥
844.ੳ / ਝੂਠੁ ਨ ਹੋਵਤਿ ਸਾਚ ਬਰਾਬਰਿ ਸਾਚ ਬਿਨਾ ਜਿਨਿ ਰਾਮੁ ਪਤੀਜੈ ॥
ਕਾਨ ਫੜਾਇ ਕੈ ਮੂਡ਼ ਮੁਡਾਇ ਬਿਭੂਤ ਚਢਾਇ ਨਹੀਂ ਹਰਿ ਰੀਝੈ ॥
ਦੇਖੁ ਹਿਝਾਰ ਸੰਭਾਰ ਭਲੂਕਰ ਰੇ ਮਨੁ ਕਪਟੁ ਕਹਾਂ ਕਹੁ ਕੀਜੈ ॥ ੧੩੫ ॥
ਭੇਖ ਧਰੇ ਭਗਵਾਨੁ ਭਿਜੈ ਜਿਨਿ ਸਾਂਗ ਕੀਏ ਨਹੀਂ ਰੀਝਤਿ ਸੁਆਮੀ ॥
ਰੋਇ ਦੀਏ ਰਿਖੀਕੇਸੁ ਨ ਰੀਝਤਿ ਰਾਮੁ ਨ ਭੀਜਤਿ ਹੈ ਇਨਿ ਕਾਂਮੀ ॥
ਸੀਸ ਜਟਾਨ ਕੈ ਜੂਟਿ ਬੰਧਾਵਤਿ ਅੰਤਰਿ ਝੂਠ ਮਹਾਂ ਅਤ ਖਾਮੀ[10] ॥
ਰੇ ਮਨ ਮੂਰਖ ਤੂਨਹਿ ਜਾਨਤ ਰਾਮੁ ਨਰਾਇਨ ਅੰਤਰਜਾਮੀ ॥ ੧੩੬ ॥

---

1. ਵਿੰਗਾਂ 2. ਰਤਨਾਗਰ ਨੂੰ 3. ਪਾਣੀ ਰਿੜਕ ਕੇ 4. ਗੰਗਾ ਜਲ 5. ਪਾਪ 6. ਗ੍ਰਸੀ ਹੋਈ, ਲੀਨ ਹੋਈ 7. ਫੁੱਲਾਂ ਵਿੱਚ 8. ਰਚਿਆ ਹੋਇਆ 9. ਪ੍ਰਸੰਨ ਨਹੀਂ ਹੁੰਦਾ 10. ਨੁਕਸ

ਪ੍ਰਪੰਚ ਕੀਏ ਪ੍ਰਭ ਨਾਹਿ ਮਿਲੈ ਸੁ ਪਖੰਡ ਕੀਏ ਅਡੰਡ[1] ਨ ਮਾਨੇ ॥
ਸੰਸ ਸਿਆਣਪ ਹੋਹਿ ਸਭੇ ਘਟਿ ਨਾਹਿ ਮਿਟੈ ਸਿਰ ਤੇ ਜਮ ਡਾਨੈ ॥
ਪ੍ਰੇਮ ਬਿਨਾ ਸਭ ਹੀ ਕੁਛ ਨਾਹਨਿ ਸੀਖ ਲਏ ਬਹੁ ਗਜਾਨ ਪਜਾਨੈ ॥
ਨਾਨਕ ਦਾਸਨ ਦਾਸੁ ਕਹੈ ਦਰ ਸੀਝ ਪਰੈ ਸਿਮਰੈ ਭਗਵਾਨੈ ॥ ੧੩੭ ॥
ਸਾਚੁ ਸਹੀ ਪਰਮੇਸੁਰ ਕੋ ਧਨੁ ਦੇ ਜਿਸ ਕੌ ਸੋਈ ਸਾਹੁ ਅਮਿਤਾ[2] ॥
ਭੰਡਾਰ ਭਰੇ ਭਗਤੀ ਹਰਿ ਕੈ ਜਿਸੁ ਭਾਗ ਬਡੋ ਤਿਸੁ ਕੌ ਸਚੁ ਦਿੱਤਾ ॥
ਅਨਯਾਇ ਕੋ ਕਾਲੁ ਸੁਕਾਲੁ ਨਿਜਾਇ ਕੋ ਹੈ ਪ੍ਰਭ ਕੈ ਸੁਖੁ ਸਾਗਰੁ ਬਿਤਾ ॥
ਨਾਨਕ ਦਾਸਨ ਦਾਸੁ ਕਹੈ ਤਰ ਪਾਰ ਪਰੇ ਜਿਸੁ ਹਰਿ ਜਸੁ ਲਿਤਾ ॥ ੧੩੮ ॥
ਲਾਖਨ ਕੋਊ ਲਾਖਪਤੀ ਜਿਮਿ ਕੋਟਨ ਮਾਂਹਿ ਕਿ ਕੋਇ ਕਰੋੜੀ ॥
ਜਯੋਂ ਪ੍ਰਿਥੀ ਮਹਿ ਪਾਰਸੁ ਕਾ ਪਹਿ ਕੇਤਕਿ ਮਾਹਿ ਗਿਣੋ ਜਿਨ ਓੜੀ ॥
ਜਾਨੁ ਰਸਾਇਨੁ ਜਯੋਂ ਜਗ ਭੀਤਰਿ ਊਤਮੁ ਚੀਜ ਸਭਾ ਜਗ ਥੋੜੀ ॥
ਤਯੋਂ ਜਗ ਸਾਧ ਸੰਬੂਹਿ ਨਹੀਂ ਹਨਿ ਹੈ ਇਕੁ ਪੂਰਨਿ ਬੀਚਿ ਹੀ ਕੋੜੀ ॥ ੧੩੯ ॥
ਸੂਖਮ ਰਾਮ ਕੌ ਨਾਮ ਦੋ ਅਛਰੁ ਹੈ ਫਲੁ ਦੀਰਘੁ ਕੀਮ ਨ ਆਵੈ ॥
844.ਅ ਜਯੋਂ ਕਰ ਕਾਗਦੁ ਹਾਥਿ ਹੁੰਡੀ ਜਿਸ ਜਾਇ ਅ / ਮਿਤੁ ਅਗੈ ਧਨੁ ਪਾਵੈ ॥
ਸੂਛਮ ਲਾਲੁ ਮਣੀ ਜਿਸੁ ਕੈ ਪਹਿ ਤਾਸੁ[3] ਕੌ ਮੋਲੁ ਸੁ ਲਾਖ ਗਿਣਾਵੈ ॥
ਜਯੋਂ ਕਰਿ ਪਾਰਸ ਸੂਖਮੁ ਦੀਸਤਿ ਕੰਚਨੁ ਹੋਵਤਿ ਛੋਹ ਛੁਹਾਵੈ ॥ ੧੪੦ ॥

**ਕਬਿਤੁ ॥**

ਸੁਨੁ ਤੌ ਰੇ ਮਨਾ ਕਾਹੇ ਸੰਚਹਿ ਕਚੁ ਧਨਾ ਨਾ ਤੇਰੇ ਕੁਛ ਨਾਲਿ ਪਤਾ ਲੈਦਾ ਈ ਪਾਲੀ ਕੌ ॥
ਤੂਤੌ ਕਾਲ ਕੌ ਹੈ ਖਾਜੁ[4] ਚਾਂਹੇ ਭੋਗ ਸੁਖ ਰਾਜੁ ਤੇਰੈ ਤੌ ਨਾ ਯਾਦਿ ਜੈਸੇ ਮੀਨ ਫਾਸਯੋ ਜਾਲੀ ਕੌ ॥
ਸੁਣਿ ਸੁਣਿ ਮਨੁ ਕੰਪੈ ਕਹਾਂ ਕਰੈ ਏਹੁ ਸੰਪੈ ਕਯੋਂ ਹਰਿ ਜਸੁ ਨ ਜੰਪੈ ਨ ਢੋਇ ਮਿਲੈ ਖਾਲੀ ਕੌ ॥
ਜਨੁ ਕਹੈ ਦਰਬਾਰੀ ਸਾਧ ਬੇਦ ਯੌ ਬਿਚਾਰੀ ਬਿਨਾ ਰਾਮ ਨਾਮ ਤੇਰਾ ਆਗੇ ਨਾ ਵਾਲੀ ਕੌ ॥ ੧੪੧ ॥
ਦੇਹਿ ਕਾ ਭ੍ਰਵਾਸਾ ਜੈਸੋ ਪਾਨੀ ਮੈ ਪਤਾਸਾ ਏਸਿ ਸਾਸਿ ਕਾ ਬਿਸਾਸੁ ਜਯੋਂ ਲੁਹਾਰੋ ਕੀ ਸੀ ਖਾਲ[5] ਹੈ ॥
ਜੋਬਨੁ ਅਬ ਛਾਯਾ ਜਯੋਂ ਆਯਾ ਕੇ ਨ ਆਯਾ ਏਸਿ ਮਾਯਾ ਕੋ ਬਿਲਾਸੁ ਐਸੋ ਜੈਸੋ ਖੁਆਬ[6] ਖਯਾਲ ਹੈ ॥
ਏਹਿ ਦੇਹਿ ਭੀ ਬਿਕਾਰ ਭੀਤਿ ਭਰੀ ਹੈ ਭੰਗਾਰ ਹਾਡ ਰਕਤੁ ਨਾੜਿ ਮਿਜੁ ਚਾਂਮ ਔਰੁ ਵਾਲ ਹੈ ॥
ਜਨੁ ਕਹੈ ਦਰਬਾਰੀ ਤੈ ਰਾਖੀ ਕਰ ਪਜਾਰੀ ਏ ਕਾਲ ਕੌ ਹੈ ਖਾਜ ਭਾਈ ਆਜੁ ਹੈ ਕਿ ਕਾਲ ਹੈ ॥ ੧੪੨ ॥
ਤੂੰ ਤੌ ਭਯੋਂ ਅੰਧਾ ਏਸਿ ਧੰਧੇ ਹੀ ਮੋ ਬੰਧਾ ਗੈਆ ਕੌਨ ਪਾਵੈ ਹੰਧਾ[7] ਜਬ ਔਖੀ ਬਣੇ ਆਇ ਕੈ ।
ਮੋਹ ਮਾਜਾ ਪੈ ਫੰਧਾ ਕਾਟੇ ਕੌਨੁ ਸਨਬੰਧਾ ਤਰੈ ਸੀਸ ਬਹੁ ਪੰਧਾ[8] ਕਦੋ ਪਹੁਚੈਗਾ ਜਾਇ ਕੈ ॥
ਖੇਤ ਖਾਇ ਗਯੋਂ ਖੰਧਾ[9] ਤੂਕੀ ਖਾਹਿਗਾ ਰੇ ਅੰਧਾ ਜਨਮੁ ਜੂਏ ਖੋਇ ਦੀਨੋਂ ਵਟਯੋਂ ਕੀ ਆਇ ਕੇ ॥
ਜਨੁ ਕਹੈ ਦਰਬਾਰੀ ਕੀ ਕਹੌ ਵਾਰੀ ਵਾਰੀ ਬੇਦ ਔ ਪੁਰਾਨ ਸਾਧ ਰਹੇ ਸਮਝਾਇ ਕੇ ॥ ੧੪੩ ॥
ਰੋਜੇ ਨਾ ਨਿਵਾਜ ਸਭੇ ਡੂਬਨਿ ਕੇ ਸਾਜ ਕਦੇ ਕਲਮਾ ਨ ਯਾਦਿ ਕਹੈ ਹਮੈਂ ਮੁਸਲਮਾਨ ਹੈ ॥
845.ੳ ਖਾਂਹਿ ਨ ਹਲਾਲੁ / ਜੀਅ ਮਾਰਹਿ ਕਰ ਜਵਾਲੁ ਖਾਣ ਕੈ ਸ੍ਵਾਦ ਭੂਲੇ ਮੂਰਖ ਅਜਾਨ ਹੈ ॥
ਪਰ ਧਨ ਕੀ ਮਨ ਚਾਹਿ ਖੋਹਿ ਲੋਗਨ ਕੌ ਖਾਹਿ ਮਾਂਗਹਿ ਸਲਾਮਤੀ ਤੌ ਬਡੇ ਬੇਈਮਾਨ ਹੈ ॥
ਜਨੁ ਕਹੈ ਦਰਬਾਰੀ ਮੋ ਕੌ ਬਡੀ ਭੈਕਾਰੀ[10] ਮਾਗਤਿ ਬਹਿਸਿਤ ਬਾਸਾ ਜਾਤਿ ਅਸਾਨੁ ਹੈ ॥ ੧੪੪ ॥
ਮਹੰਮਦੁ ਹਰਿ ਦਿਲਿ ਅਜੀਜੁ ਜੁਲਮੁ ਨ ਜਰਾ ਭਾਵੈ ਏਹੁ ਹੁਕਮੁ ਸਰਾ[11] ਤੁਝੈ ਕਿਸ ਨੈ ਫਰਮਾਈ ਹੈ ॥
ਦੇਖੋ ਫੁਰਕਾਨ ਮਜਾਨ ਸਭ ਮੈਂ ਰਹਿਮਾਨ ਬਾਸਾ ਤੁਮੈ ਲੈ ਬਜਾਨੁ ਪਾਵੈ ਕਰਦ ਲੈ ਵਗਾਈ ਹੈ ॥

---

1. ਜਿਸਨੂੰ ਡੰਡ ਨਹੀਂ ਦਿੱਤਾ ਜਾ ਸਕਦਾ, ਪ੍ਰਭੂ 2. ਵੱਡਾ ਸੇਠ 3. ਉਸ ਦਾ 4. ਖੁਰਾਕ 5. ਲੁਹਾਰ ਦੀ ਧੌਂਕਣੀ 6. ਸੁਪਨਾ 7. ਬੰਧ ਲਾਵੇ 8. ਲੰਬਾ ਪੰਧ 9. ਵੱਗ, ਪਸ਼ੂਆਂ ਦੀ ਇਕੱਠ 10. ਹੈਰਾਨਗੀ 11. ਸ਼ਰਹ

ਜਹਾਂ ਮਾਂਗੀਏ ਹਿਸਾਬੁ ਕਹਾਂ ਕਰਹਿਗਾ ਜਬਾਬੁ ਜਾਇ ਸ੍ਵਾਦ ਕੇ ਲੀਏ ਸਿਰ ਹਤਿਆ ਚਢਾਈ ਹੈ ॥
ਜਨੁ ਕਹੈ ਦਰਬਾਰੀ ਭੈ ਤੌਂ ਕੀਨੀ ਬਜਹਿਗਾਰੀ ਐਸੇ ਤਲਬਾ ਇਲਮ[1] ਕਹੌ ਕੌਨ ਕੌ ਕਸਾਈ ਹੈ ॥ ੧੪੫ ॥
ਤੈ ਕਾਟਜੋ ਕਲਬੂਤੁ ਓਹੁ ਆਪਿ ਤੌਂ ਸਬੂਤ ਗਯੋ ਕੂਕਰੋ ਕਾ ਖਾਜੁ ਸੋ ਤੈ ਮਾਟੀ ਲੈ ਆਈ ਹੈ ॥
ਓਹੁ ਨ ਹਲਾਲੁ ਭਯੋ ਜੈਸੇ ਕਾ ਹੈ ਨਾ ਗਯੋ ਤੂਤੌਂ ਝਖ ਮਾਰ ਰਹਯੋ ਸਿਰ ਹਤਿਆ ਚਢਾਈ ਹੈ ॥
ਤੂਕਹਤਾ ਹੈ ਸਬਾਬੁ[2] ਜਾਇ ਲਹੇਂਗਾ ਅਜਾਬ[3] ਦੂਰਿ ਹੋਇਗਾ ਖਰਾਬੁ ਤੈ ਭਲੀ ਸਰਾ[4] ਪਾਈ ਹੈ ॥
ਜਨੁ ਕਹੈ ਦਰਬਾਰੀ ਤੁਮ ਨੈਕ[5] ਜਾਇ ਧਾਰੀ ਜਾਤ ਸੀ ਕਾਜੀ ਮੁਲਾ ਹੋਤਾ ਹੋਰੁ ਕੌਨੁ ਜੋ ਕਸਾਈ ਹੈ ॥ ੧੪੬ ॥
ਸੁਨਤੇ ਹੋ ਕਹਾਨੀ ਇਬਰਾਹੀਮ ਕੀ ਨੀਸਾਨੀ ਹੁਕਮ ਸਚਾ ਮੰਨਿ ਨਿਜ ਬੇਟਾ ਲੈ ਕੁਹਾਯਾ ਹੈ ॥
ਐਸਾ ਨ ਹਲਾਲੁ ਜੋ ਜੋਰੀ ਕਰਿ ਜ੍ਵਾਲੁ ਕੀਆ ਪਕੜ ਕੈ ਅਜੁਰ ਦੇ ਜੀਅ ਕਰਦ ਸੰਗ ਘਾਯਾ ਹੈ ॥
ਏਹੁ ਤੌਂ ਹਰਾਂਮੁ ਭਯਾ ਜੀਉ ਵਿਚੋਂ ਨਿਕਸ ਗਯਾ ਹੱਤਿਆ ਤੁਮਾਰੇ ਸੀਸ ਲੇਖਾ ਦੇਣਾ ਆਯਾ ਹੈ ॥
ਜਨੁ ਕਹੈ ਦਰਬਾਰੀ ਹੁਕਮੁ ਸਰਾ ਨ ਵੀਚਾਰੀ ਤੁਸਾ ਐਬ[6] ਨੂੰ ਸਬਾਬੁ ਕਰਿ ਆਪਿ ਹੀ ਠਹਿਰਾਯਾ ਹੈ ॥ ੧੪੭ ॥
845.ਅ ਸਰਾ ਨਾਉ ਹੈ ਸਚ / ਕਾ ਸੋ ਤੁਸੀ ਤੌਂ ਕਮਾਵਹੁ ਕੂੜੁ ਸੋਧ ਕੇ ਕੁਰਾਨੁ ਦੇਖੋ ਰੱਬ ਕੀ ਫੁਰਮਾਯਾ ਹੈ ॥
ਬੰਦਗੀ ਹਲਾਲੁ ਖਾਣਾ ਸਚ ਕੀ ਤਰੀਕ ਜਾਣਾ ਨਬੀ ਤੌਂ ਦ੍ਗਾਹ ਸਚੀ ਏਹਿ ਲਿਖਿ ਲਿਜਾਯਾ ਹੈ ॥
ਪੰਜ ਵਖਤਿ ਨਿਵਾਜ ਰੋਜੇ ਤੀਹ ਹਸ ਨਾ ਕਰਜੁ ਦੇਣਾ ਆਪਿ ਨਬੀ ਦਰਗਾਹਿ ਸਚੀ ਕੌਲੁ ਕਰਿ ਕੇ ਆਯਾ ਹੈ ॥
ਜਨੁ ਕਹੈ ਦਰਬਾਰੀ ਬਾਤ ਸਚੀ ਘੋਟ ਊਪਰਿ ਲਿਖਹੁ ਕਲਮਾ ਕਹੌ ਕਿਨਿ ਚਲਾਯਾ ਹੈ ॥ ੧੪੮ ॥
ਸੁਨੁ ਰੇ ਮਨ ਬੌਰੇ ਕਾਜ ਬਿਗਰਜੋ ਨ ਸੌਰੇ ਫੇਰਿ ਅਬ ਹੀ ਸੰਭਾਰਿ ਕੇ ਸਵਾਰਿ ਕਾਜੁ ਲੈ ਰੇ ॥
ਭਜ ਲੈ ਗੋਬਿੰਦ ਗੁਨ ਜਿੰਦਸ ਜੋ ਸਰੀਰ ਮਾਂਹੀ ਬਿੰਦੁ ਨ ਬਿਲੰਬੁ[7] ਕੀਜੈ ਏ ਸਮਾਂ ਛਲਿਜੈ ਰੇ ॥
ਸਾਸ ਕੌ ਬਿਸਾਸ ਕੈਸਾ ਆਵੈ ਕੈ ਨ ਫੇਰਿ ਮਾਸ ਕੇ ਅਵਾਸ ਮੈਂ ਮਵਾਸ ਸਾਸ ਹੈ ਰੇ ॥
ਨਾਨਕ ਪੰਥੀ ਦ੍ਬਾਰੀ ਕ੍ਰਿਤਿ ਮਨ ਕੀ ਬੀਚਾਰੀ ਮਨੁ ਭੌਂਦੂਨ ਜਾਨੈ ਆਜੁ ਕਾਲਿ ਦੇਹੁ ਖੈ ਰੇ ॥ ੧੪੯ ॥
ਸੁਨੁ ਰੇ ਅਜਾਨ ਏ ਜਹਾਨ ਮੈਂ ਮਿਹਮਾਨੁ ਤੂਤੌਂ ਕਾਹੇ ਕੌ ਗੁਮਾਨ ਕ੍ਹਿ ਜਾਣਾ ਚਿਤੁ ਧਰੁ ਰੇ ॥
ਤੁਝੈ ਨ ਯਾਦ ਮੁਣੀਆਦਿ[8] ਏ ਸ੍ਰੀਰ ਕੇਰੀ ਹੋਹਿਗਾ ਬਿਸਮਾਦ ਜਬ ਚਲਹਿ ਛੋਡਿ ਘਰੁ ਰੇ ॥
ਆਠੋ ਜਾਂਮ ਧਾਂਮ ਕਾਂਮ ਫਸਜੋ ਹੀ ਨ ਜਪਜੋ ਨਾਮੁ ਔਰੁ ਹੀ ਨ ਹੋਇ ਤੋ ਤੇ ਏਕੁ ਕਾਂਮ ਕਰੁ ਰੇ ॥
ਜਨੁ ਕਹੈ ਦਰਬਾਰੀ ਏਕ ਆਧੀ ਘੜੀ ਸਾਰੀ ਕ੍ਰ ਲੈ ਸਤਸੰਗੁ ਮੇਰੀ ਕਹੀ ਰਿਦੈ ਧਰੁ ਰੇ ॥ ੧੫੦ ॥
ਸੁਨੁ ਰੇ ਅਜਾਨ ਜਾਂਨ ਸਾਨ ਨ ਗੁਮਾਨ ਤੇਰੇ ਆਵੈ ਸੁਤੁ ਭਾਂਨ ਤੂੰ ਨਿਦਾਨ ਕਹਾਂ ਕ੍ਹਿਗਾ ॥
ਬਾਂਧੇਗਾ ਭੁਜਾ ਗਹਿ ਦੇਇਗਾ ਸਜਾਇ ਤੁਝੈ ਏਕ ਏਕ ਪਾਪ ਕੈ ਅਨੇਕ ਦੁਖ ਭਰਹਿਗਾ ॥
ਨਾਂਉ ਨ ਘੜਾਈ ਤੁਲ੍ਹਾ ਤਰ ਭਿ ਨ ਬੰਧਾਈ ਕਾਈ ਮਲਾਹ ਸੋਂ ਨ ਲਾਈ ਪ੍ਰੀਤਿ ਭੌਜਲੁ ਕਯੋ ਤਰਹਿਗਾ ॥
846.ੳ ਜਨੁ ਕਹੈ ਦਰਬਾਰੀ ਗੀਤਿ ਦੇਖੀ ਹੈ ਤੁਮਾਰੀ ਐਸੀ ਕ੍ਰਤੂਤਿ ਵਾਲਾ / ਬੀਚੇ ਬੂਡਿ ਮਰਹਿਗਾ ॥ ੧੫੧ ॥
ਸੁਨੁ ਰੇ ਗਵਾਰ ਤੂਤੌਂ ਬਡੋ ਗੁਵਾਰ[9] ਦੇਖਯੋ ਆਪ ਦਾ ਮੈ ਆਜਜੁ ਹੋਇ ਆਜਜੀ ਕਰਤ ਹੈ ॥
ਦੁਖੀ ਅਰੁ ਦੀਨੁ ਹੋਇ ਕਹੋ ਦੁਖੁ ਕਾਟੁ ਮੇਰਾ ਦੋਊਕਰਿ ਜੋਰਿ ਸੀਸੁ ਧਰ ਪੈ ਧਰਤੁ ਹੈ ॥
ਆਪ ਦਾ ਕੇ ਨਾਸੁ ਹੋਏ ਔਰੁ ਠੌਰੁ ਦੌਰੇ ਮਨੁ ਭੋਗ ਭੋਗ ਭੋਗ ਬਹੁਤੇ ਗਰਬੇ[10] ਗਰਤੁ ਹੈ ॥
ਜਨੁ ਕਹੈ ਦਰਬਾਰੀ ਮਨੁ ਬੱਡੋ ਹੈ ਬਿਕਾਰੀ ਭਾਈ ਔਰ ਸਮ ਦੇਖਿ ਬਿਨੁ ਆਗ ਤੇ ਜਰਤੁ ਹੈ ॥ ੧੫੨ ॥
ਸੁਨੁ ਮਨ ਅਪ੍ਰਾਧੀ ਤੈ ਕਜੋ ਠਗੋਰੀ ਖਾਧੀ ਬਿਖੇ ਭੋਗ ਬੂਰ ਲਡੂਪੇਖਿ ਧਾਗੁ ਨ ਪਤੀਜੀਏ ॥
ਏ ਦੇਖਨਿ ਕੌ ਮਿਠਾਈ ਬਿਖੁ ਮੇਲਿ ਕੈ ਪਕਾਈ ਭਾਈ ਯਾ ਕੈ ਢਿਗਿ ਜਾਹੁ ਇਸ ਕੋਊਦਿਨੁ ਜੀਜੀਏ ॥
ਤੂੰਭੂਲਹੁ ਚਖ ਸੀਰੀ[11] ਏ ਠਗੋ ਕੀ ਸੀ ਪੰਜੀਰੀ ਜੋ ਖਾਏ ਪਚਿ ਜਾਇ ਪ੍ਰਤਾਇ ਪੇਖ ਲੀਜੀਏ[12] ॥
ਜਨੁ ਕਹੈ ਦਰਬਾਰੀ ਏਸ ਲਪੇਟੇ ਕੀ ਪਟਾਰੀ ਬਾਹਰਿ ਗੁਝਿ ਦੇਖਿ ਮੂਖ ਜਜੋ[13] ਨ ਜੀਉ ਦੀਜੀਏ ॥ ੧੫੩ ॥
ਸੁਨੁ ਮਨ ਅਧ੍ਮੀ ਕਜੋ ਲਾਗਹੁ ਕ੍ਮੀ ਕਹੁ ਕੌਨ ਸੇ ਪਦਾਰਥ ਪ੍ਰ ਤੇਰੀ ਮਤਿ ਭ੍ਮੀ ਹੈ ॥
ਏ ਨਾਰਿ ਤੌਂ ਬਿਕਾਰਿ ਭੀਤਿ ਭਰੀ ਹੈ ਭੰਗਾਰ[14] ਦੇਖਿ ਲੀਜੀਓ ਹਿਸ਼ਾਰਿ ਹਾਡ ਰਕਤ ਰੋਮ ਚ੍ਮੀ ਹੈ ॥

---

1. ਗਿਆਨ ਦੀ ਇੱਛਾ 2. ਸ਼ਬਾਬ, ਜੁਆਨੀ 3. ਦੁੱਖ 4. ਸ਼ਰਹ 5. ਚੰਗੀ 6. ਔਗੁਣ 7. ਦੇਰੀ 8. ਬੁਨਿਯਾਦ 9. ਗੁਬਾਰ 10. ਹੰਕਾਰ ਵਿੱਚ 11. ਮਿੱਠੀ 12. ਵੇਖ ਲਉ 13. ਮੂੱਖ 14. ਗੰਦਗੀ

ਜੋਉ ਕਰ ਬਾਹੇ ਜਾਇ ਸੋਉਪਚੋ ਖਤਾ ਖਾਇ ਸੀਘ੍ਰ ਚਢਿ ਜਾਇ ਬਿਖੁ ਸਾਂਪੋ ਕੀ ਸੀ ਵਰਮੀ ਹੈ ॥
846.ਅ ਜਨੁ ਕਰੇ ਦਰਬਾਰੀ / ਜੋ ਰਾਖੀ ਕ੍ਰ ਪਜਾਰੀ ਸੋ ਵੇਰਨਿ ਹੈ ਤੁਮਾਰੀ ਮਗੁ ਮਾਰਨ ਕੌ ਜਰਮੀ ਹੈ ॥ ੧੫੪ ॥
ਸੁਨੁ ਮਨ ਗੁਮਾਨੀ ਇਹ ਦੁਨੀਆ ਮੁਕਾਂਮ ਫਾਨੀ[1] ਏ ਨਾਹਨ ਹਕਾਨੀ ਬਜਾਜੀ ਸਭੁ ਸਾਜੁ ਹੈ ॥
ਕਹਾ ਪੀਉ ਦਾਦਾ ਪੜਦਾਦਾ ਨਕੜਦਾਦਾ ਸਤਿਜੁਗੁ ਤ੍ਰੇਤੇ ਦੁਆਪਰ ਕਲੂਕਾਲ ਹੀ ਕਾ ਖਾਜੁ ਹੈ ॥
ਤੂਕਾਹੇ ਝਖ ਮਾਰਹਿ ਲਾਗ ਬਾਜੀ ਸੰਗਿ ਹਾਰਹਿ ਲੇ ਬਜਾਜੀ ਅਸਤਬਾਜੀ[2] ਬਜਾਰ ਕੌ ਬਜਾਜੁ ਹੈ ॥
ਜਨੁ ਕਹੈ ਦਰਬਾਰੀ ਤੂਭਜ ਲੈ ਗ੍ਰਿਧਾਰੀ ਏ ਚਿਲਕਿ ਦੇਖ ਭੂਲਹਿ ਮਤੁ ਝੂਠੋਂ ਏਹੁ ਪਾਜੁ ਹੈ ॥ ੧੫੫ ॥
ਤੂੰ ਤੌ ਬੇਈਮਾਨੁ ਤੌ ਮੈਂ ਦੇਖਯੌ ਨਾ ਈਮਾਨੁ ਨੈਕੁ ਸੁਨ ਰੇ ਸੈਤਾਨ ਮਨ ਕੌਨ ਕਾਮ ਰੂਧੋ ਹੈ ॥
ਨ ਭਜਯੌ ਭਗਵਾਨੁ ਜਸੁ ਸੁਨਯੌ ਹੀ ਨ ਕਾਨ ਸਤਸੰਗਤਿ ਸੌ ਬਿਗੁ ਜਗ ਸਾਕਤ ਸੌ ਸੂਧੋ ਹੈ ॥
ਜਗਤਿ ਕੀ ਚਾਤੁਰੀ ਕੌ ਚਿਮਟੈ ਜਯੌ ਚਿਮਟਿ[3] ਲੇਤ ਹਰਿ ਜਸ ਕੇ ਲੀਏ ਕਹੈ ਮੇਰੌ ਕੌਲ[4] ਮੂਧੋ ਹੈ ॥
ਜਨੁ ਕਹੈ ਦਰਬਾਰੀ ਮਨੁ ਬਡੇ ਹੈ ਬਿਕਾਰੀ ਮਤੁ ਜਾਨਹਿ ਨਿਰ ਮਾਨਸੁ ਤੂੰ ਮਹਾਂ ਪਸੂਊਧੋ ਹੈ ॥ ੧੫੬ ॥
ਤੌ ਤੌ ਹਰਾਂਮਖੋਰੁ ਚੋਰ ਖਾਂਵਦ ਹੈ ਅਪਨੈ ਕੌ ਹੋਰੁ ਕੀ ਭਰੋਸਾ ਹੈ ਤੈ ਥੇ ਕੀਤੇ ਕੋ ਨ ਜਾਨਤਾ ॥
ਅਕ੍ਰਿਤਘਣੁ ਕੂੜਯਾਰੁ ਇਤਬਾਰੁ ਤੇਰਾ ਨਾਹਿ ਕਛੂਬੇਦ ਔ ਪੁਰਾਨ ਕਹੀ ਏਕ ਭੀ ਨ ਮਾਨਤਾ ॥
ਰੇਤੁ[5] ਰਕਤ ਬੂੰਦ ਤੇ ਸਵਾਰ ਏਹਿ ਦੇਹਿ ਧਰੀ ਤਾਸੁ ਕੌ ਬਿਸਾਰਿ ਨੈਨ ਆਨ ਸੰਗ ਤਾਨਤਾ ॥
ਜਨੁ ਕਹੈ ਦਰਬਾਰੀ ਮਨ ਬਡੋ ਹੈ ਬਿਕਾਰੀ ਏਹੁ ਪਾਪੁ ਤੇ ਨ ਟਰੈ ਤਊਇਸੇ ਜਮੁ ਡਾਨਤਾ[6] ॥ ੧੫੭ ॥
ਕਯੌ ਗਹੀ ਬੁਰਿਆਈ ਭਲਿਆਈ ਗਵਾਈ ਕੁਛੁ ਪਤਿ ਹੀ ਨ ਪਾਈ ਭਾਈ ਆਗੈ ਕੀ ਕਰਹਿਗਾ ॥
ਉਚ ਕੈ ਸੋ ਅਸਨਾਈ ਕ੍ਰ ਸਾਕਤ ਸੌ ਸਕਾਈ ਮੁਖਿ, ਬੋਲੀ ਬਕ ਬਾਈ ਪੈ ਦੁਖੌਂ ਬੀਚਿ ਮ੍ਰਿਹਿਗਾ ॥
ਨਾ ਤੁਲ੍ਹਾ ਤਰ ਬੰਧਾਈ ਨ ਮਲਾਹ[7] ਸੌ ਪ੍ਰੀਤਿ ਲਾਈ ਮਹਾਂ ਭੈਜਲੁ ਬਿਖਮੁ ਸੋ ਤੂਆਖੁ ਕਿਵੂ ਤ੍ਰਿਹਿਗਾ ॥
ਜਨੁ ਕਹੈ ਦਰਬਾਰੀ ਆਗੈ ਮਹਾਂਦੁਖੁ ਭਾਈ ਤੂਐਸੀ ਕ੍ਰਤੂਤਿ ਵਾਲਾ ਬੀਚੈ ਝਰਿ ਪ੍ਰਿਹਿਗਾ ॥ ੧੫੮ ॥
ਸਾਹਿਬ ਕੀ ਸੇਵਾ ਕੋ ਸਾਵਧਾਨੁ ਹੋਹੁ ਮਨਾ ਆਲਸ ਕੋ ਤਿਆਗੁ ਸੁਨ ਗਾਇ ਲੈ ਗੁਪਾਲ ਕੈ ॥
ਦੀਏ ਦੇਹਿ ਪ੍ਰਾਨ ਉਦਰ ਬੀਚ ਤੇ ਬਚਾਇ ਪੁਨ ਸਾਜ ਸ੍ਵਾਰ ਐਸਾ ਕੀਆ ਪ੍ਰਤਿਪਾਲ ਕੈ ॥
847.ੳ ਤਾਸ[8] ਕੌ ਬਿਸਾਰ ਮੂੜ ਖਤਾ ਮਤੁ ਖਾਹਿ ਭੂਲ ਰਾ / ਮ ਨਾਮ ਲਾਗੁ ਜਿਨਿ ਪ੍ਰਹੁ ਖਜਾਲ ਮਾਲ ਕੈ ॥
ਜਨੁ ਕਹੈ ਦਰਬਾਰੀ ਬਾਤਿ ਸਮਝ ਕੈ ਬੀਚਾਰੀ ਤੇਰਾ ਈਹਾਂ ਨਾਂਹਿ ਕੋਈ ਸਭਾ ਦੇਖੀ ਢੂਢਿ ਭਾਲ ਕੈ ॥੧੫੯ ॥
ਸੁਨੁ ਰੇ ਜਵਾਨੀ ਚਾਲ ਚਲਹਿ ਤੂਕੁਰਾਲੀ ਸਠ ਕੌਨੁ ਤੇਰੌ ਵਾਲੀ ਫੁਨ ਪਾਛੈ ਪਛੋਤਾਹਿਗਾ ॥
ਤੂ ਫਾਥਾ ਜਮ ਜਾਲੀ ਨਜਰਿ ਲੰਮੀ ਨਾ ਨਿਹਾਲੀ ਉਠਿ ਚਲੈ ਤੁਰ ਖਾਲੀ ਕੀ ਲੈ ਕੇ ਮੁਖਿ ਜਾਹਿਗਾ ॥
ਸਭਾ ਦੇਖਿ ਭਾਲੀ ਧਾੜਿ ਜਮਾ ਕੀ ਨ ਟਾਲੀ ਕਿਨੈ ਤੌ ਕੌ ਤੇ ਭਵਾਲੀ ਭਈ ਕੋਲੂਬੈਲੁ ਹਾਹਿਗਾ ॥
ਜਨੁ ਕਹੈ ਦਰਬਾਰੀ ਭਜੁ ਕੇਵਲ ਬਨਿਵਾਰੀ ਰਾਮ ਨਾਮ ਜਪੇ ਬਾਝਹੁ ਮੁਹੇ ਮੁਹਿ ਖਾਹਿਗਾ ॥ ੧੬੦ ॥
ਤੂਤੌ ਕੂੜਿਆਰੁ ਤੇਰਾ ਕਹਾਂ ਇਤਬਾਰੁ ਕੋਈ ਕਰੈ ਕੀ ਭਰੋਸਾ ਤੂਲੈ ਕੈ ਮੁਕਰ ਜਾਤੁ ਹੈ ॥
ਦੀਆ ਧਨੁ ਧਾਮੁ ਮਾਤ ਤਾਤ ਸੁਤ ਭਾਮ ਸੁਖ ਮਾਨਸ ਕੀ ਦੇਹਿ ਦੀਨੀ ਭੋਗ ਭਲੇ ਖਾਤ ਹੈ ॥
ਦੇਹਿ ਬੀਚਿ ਰਾਖੀ ਦੇਹਿ ਹੋਇ ਹੀ ਨ ਗਈ ਖੇਹਿ ਨਾਹ ਮੁਨੀਆਦਿ ਜਾਨੈ ਕਹੈ ਮੇਰੋ ਗਾਤ[9] ਹੈ ॥
ਜਨੁ ਕਹੈ ਦਰਬਾਰੀ ਤੂਤੌ ਕੁਟੰਬ ਕੌ ਬਿਗਾਰੀ ਰੇ ਜਾਵਨ ਕੀ ਵਾਰੀ ਕੋਊਸੰਗ ਨ ਸਿਧਾਤੁ ਹੈ ॥ ੧੬੧ ॥
ਕੁਆਰ[10] ਕੋ ਸੀਗਾਰ ਬੇਬਹਾਰ ਕੀ ਬਹਾਰ ਜੈਸਾ ਕਾਇਰ ਹਥੀਅਰ ਗਹੇ ਸ੍ਰਸੀਓ ਨ ਕਾਂਮ ਕੋ ॥
ਵਿਧਵਾ ਕੌ ਵੇਸੁ ਵੇਸ[11] ਵੇਸਵਾ ਕੈ ਭੇਸ ਜੈਸਾ ਧੁਬੀਅਨ[12] ਕੌ ਕੁਕਰੋ ਨ ਧੁਰ ਕੌ ਧਾਮ ਕੌ ॥
ਨਾਰ ਕੌ ਭਤਾਰੁ ਨ ਸੀਗਾਰੁ ਨ ਸੁਹਾਇ ਔਰੁ ਯਾਰ ਨਾਮ ਨ ਬਸੀ ਨ ਬਿਨੁ ਬੂਝ ਦੇਖੌ ਆਮ ਕੌ ॥
ਜਨੁ ਕਹੈ ਦਰਬਾਰੀ ਨਰ ਨਿਗੁਰੇ ਬਿਗਾਰੀ ਵੇਸ ਤੌ ਅਨੇਕ ਕਰੈ ਮਿਲੈ ਹੀ ਨ ਰਾਮ ਕੌ ॥ ੧੬੨ ॥
ਗਾਵੈ ਔ ਸੁਨਾਵੈ ਕਥੇ ਆਪ ਨ ਸੰਭਾਰ ਸਾਕੈ ਪ੍ਰਭਿ ਜੀ ਕੀ ਪ੍ਰੀਤਿ ਬਿਨਾ ਪ੍ਰਤੀਤ ਕੈਸੇ ਠਾਹਿ ਰੇ ॥
847.ਅ ਲਿਖੇ ਪੜੇ ਸਿਖੇ ਸਦਾ ਵਰਤਿ ਨੇਮ ਕੂੰ ਨਿਤਿ ਪ੍ਰਭ ਕੌ ਨ ਪਾਵੈ ਕ / ਦੇ ਏਕ ਪ੍ਰੇਮ ਬਾਹਿਰੇ ॥

---

1. ਨਾਸ਼ ਹੋ ਜਾਣ ਵਾਲੀ 2. ਆਤਿਸ਼ਬਾਜੀ, ਅੱਗ ਦੀ ਖੇਡ 3. ਚਿਮਟਾ 4. ਕੰਵਲ 5. ਬੀਰਜ 6. ਡੰਨ ਦਿੰਦਾ 7. ਗੁਰੂ 8.ਉਸ ਨੂੰ 9. ਸਰੀਰ 10. ਕੁਆਰੀ ਕੁੜੀ 11. ਵਰਗਾ 12. ਧੋਬੀਆਂ ਦਾ

ਮੁਖਿ ਮੈਂ ਮਿਠਾਈ ਅਰੁ ਮਨ ਮੈ ਕੌੜਾਈ ਬਸੈ ਰੋਟੀ ਔਂ ਲੰਗੋਟੀ ਲੀਏ ਕ੍ਰਿ ਛਲ ਕਾਹਿ ਰੇ ॥
ਜਨੁ ਕਹੈ ਦਰਬਾਰੀ ਪ੍ਰਭਿ ਪਤਿਤ ਉਧਾਰੀ ਔਰੁ ਹੀ ਨ ਹੋਇ ਤੌ ਤੂਹਾਰਿ ਸੁਨਿ ਪਾਹਿ ਰੇ ॥ ੧੬੩ ॥
ਕਾਕ[1] ਔਰ ਕੂਕਰ[2] ਨ ਕ੍ਰਿਪਤੀ[3] ਕੁਰੰਗ ਤਜਾਗੈ ਤੈਸੇ ਹੀ ਕੁਕ੍ਰਮ ਕਰੈ ਸਾਕਤੁ ਹੁਲਾਸ ਕੈ ॥
ਬਗੁਲਾ ਬਿੜਾਲੁ ਮਾਸੁ ਛੋਡਿ ਕੈ ਨ ਘਾਸੁ ਖਾਇ ਸਾਕਤੁ ਨ ਛਾਡਿ ਸਾਕੈ ਕੂੜ ਪਾਪ ਰਾਸ ਕੈ ॥
ਸੁਣੁ ਤੌ ਰੇ ਭੇਂਦੂ ਤੂ ਤੌ ਭੌਰੋਂ ਕੀ ਸੀ ਰੀਸ ਕਰੈਂ ਗੋਬਰ ਕੋ ਗਾਹਕ ਉਗਾਹ ਕਸੁ[4] ਬਾਸ ਕੈ ॥
ਜਨੁ ਕਹੈ ਦਰਬਾਰੀ ਸੰਤ ਸਚ ਕੈ ਬਪਾਰੀ ਸਾਕਤ ਹੈ ਬੰਧ ਸਾਧ ਮੁਕਤੀ ਖਲਾਸ ਕੈ ॥ ੧੬੪ ॥
ਅਸਥੂਲ ਕੌ ਨ ਦੇਖਿ ਭੂਲ ਤਰਨ ਦੀ ਕੂਲ ਏਹੋ ਤੂਲ ਕੋ ਤਮਾਸਾ ਦੇਖੁ ਕਾਮ ਤੌ ਲੌ ਬਾਸੁ ਹੈ ॥
ਤੂਲ[5] ਜੈਸੀ ਆਗ ਆਗੈ ਪਾਨੀ ਮੈਂ ਪਤਾਸੋ ਜੈਸੋ ਜਲ ਬੀਚਿ ਕਰ ਕਾਗਦ ਅਵਾਸੁ ਹੈ ॥
ਪੌਨੁ ਗੌਨੁ ਕਹੈ ਕੌਨੁ ਦਿਸਟ ਹੀ ਨ ਮੁਸਟ ਆਵੈ ਐਸੇ ਏਸ ਸਾਸ ਕਾ ਸੁ ਕੇਤਕੁ ਬਿਸਾਸੁ ਹੈ ॥
ਜਨੁ ਕਹੈ ਦਰਬਾਰੀ ਆਜੁ ਕਾਲਿ ਤੇਰੀ ਵਾਰੀ ਦੇਹਿ ਲੋਨੁ[6] ਪਾਨੀ ਮਾਹਿ ਪੌਨ ਰੂਪ ਸਾਸੁ ਹੈ ॥ ੧੬੫ ॥
ਕਾਗ ਕੀ ਕੁਬਾਣ ਗਹੀ ਕੂਕ੍ਰ ਕੀ ਸੀ ਕ੍ਰਨੀ ਕੀਨੀ ਕੁਰਕਟ[7] ਕੀ ਕ੍ਰਿਤਿ ਭਾਂਤਿ ਭੌਂਦੂਕੀ ਗਹੀ ਹੀ ॥
ਬਗੁਲੇ ਕੌ ਬਾਗੌ ਪੈਨਿ ਬਿਲਾੜ ਹੀ ਕੌ ਧਜਾਨੁ ਧ੍ਰ ਇਲ ਕੀ ਸੀ ਇਲਤਿ ਕਹੁ ਕਾਹੇ ਮਨ ਲਹੀ ਹੀ ॥
ਮਾਨਸ ਕੌ ਚਾਂਮੁ ਔਰੁ ਕਾਂਮ ਸਭਿ ਖਾਂਮ ਤੇਰੇ ਬਾਜ ਕੀ ਸੀ ਕੁਲਾ ਚਿਤਿ ਚਾਹਿ ਚਢਿ ਰਹੀ ਹੀ ॥
ਪੁਰਾਨ ਔਂ ਕੁਰਾਨ ਪੋਥੀ ਬੂਝੈ ਔਂ ਕਮਾਏ ਬਾਝੁ ਕਹੇ ਦਰਬਾਰੀ ਦਾਸੁ ਬਨੀਏ ਕੀ ਵਹੀ ਹੀ ॥ ੧੬੬ ॥
ਲਬੁ ਜੋਹੈ ਕੂਕਰੁ[2] ਬਿਲਾਈ[8] ਕੀ ਲੈ ਲਾਰ ਜਾਇ ਕੂੜੁ ਜੋ ਚੰਡਾਲਿ ਸੰਗਿ ਕਹਾਂ ਸੁਰ ਰਹੀ ਰੇ ॥
848.ੳ ਕੁਬੁਧ ਸੰਗ ਡੂਮਣੀ ਕੁਦਯਾ ਜੋ / ਕਸਾਇਣੀ ਪਰਨਿੰਦਾ ਘਟ ਚੂਹੜੀ ਸਦਾ ਹੀ ਸੰਗਿ ਬਹੀ ਰੇ ॥
ਕਾਂਮ ਜੋ ਕਸਾਬ[9] ਰੂਪ ਜੋਹੇ ਪਰ ਜੋਇ ਨਿਤਿ ਕ੍ਰੋਧੁ ਬਡੋ ਦੁਸਟ ਚਮਿਆਰੀ ਚਾਹਿ ਛਹੀ ਰੇ ॥
ਜਨੁ ਕਹੈ ਦਰਬਾਰੀ ਨੀਚੁ ਸੰਗਤਿ ਤਿਹਾਰੀ, ਭਾਈ ਏਕਾ ਦਹੀ ਬਹੀ ਨੌਦ ਹੀ ਕਹਾ ਰਹੀ ਰੇ ॥ ੧੬੭ ॥
ਸੁਨੁ ਤੌ ਰੇ ਮਨਾ ਤੇਰੋ ਕੌਨੁ ਰੂਪੁ ਬਨਾ ਭਾਈ ਤੂਤੌ ਕੁਟੀਚਰੁ[10] ਜਸੌ ਪਜੁਲੁ ਬੈਲੁ[11] ਹਾਲੀ ਕੌ ॥
ਪਢੈ ਸੁਨੈ ਕਹੈ ਮੁਖੌ ਛੋਡਿ ਹੀ ਨ ਭ੍ਰਮ ਸਾਕੈ ਜੈਸੇ ਸੂਆ[12] ਭ੍ਰਮ ਫਾਥਾ ਛੋਡਤਿ ਨ ਡਾਲੀ ਕੌ ॥
ਤੂ ਐਸੀ ਕ੍ਰਤੂਤਿ ਵਾਲਾ ਕਹੈ ਥੋ ਮੈ ਮਾਨਸੁ ਹਾਂ ਨਾ ਰਲਾਂ ਰਲਾ ਗੌ[13] ਜੈਸੌ ਕੂਤੌ[14] ਕਹਤਿ ਕਾਲੀ ਕੌ ॥
ਜਨੁ ਕਹੈ ਦ੍ਰਬਾਰੀ ਮੈਂ ਤੋ ਬਡੀ ਬੇਤਬਾਰੀ ਦੇਖੀ ਤੇਰੋ ਤੌ ਭਰੋਸੇ ਐਸੋ ਜੈਸੋ ਪਾਨੀ ਥਾਲੀ ਕੌ ॥ ੧੬੮ ॥
ਕਯੌ ਰੇ ਅਪਰਾਧੀ ਲੈ ਦੁਰਮਤਿ ਗਾਂਠਿ ਬਾਧੀ ਬਿਖੇ ਬਿਖੁ ਜਾਨਿ ਖਾਧੀ ਜੋ ਰਾਧੀ ਸੋ ਲੁਣਹਿਗਾ[15] ॥
ਅੰਧੁ ਭਯੌ ਤਮ[16] ਆਂਧੀ ਬੈਲ ਕੋਲੂਕੂਪ[17] ਗਾਧੀ ਘ੍ਰ ਹੀ ਕੈ ਬੀਚ ਕਈ ਕੋਸ[18] ਬਾਟ ਪੁਣਹਿਗਾ ॥
ਅਬ ਤੌ ਨ ਜਾਨੈ ਕਹਿ ਰਹੇ ਸੰਤ ਸਿਆਨੈ ਸੁ ਆਗੈ ਦੁਖੁ ਐਸਾ ਦੇਖਿ ਆਖਿ ਕੰਨੀ ਸੁਣਹਿਗਾ ॥
ਜਨੁ ਕਹੈ ਦਰਬਾਰੀ ਆਗੈ ਮਹਾਂ ਦੁਖੁ ਭਾਰੀ ਦੁਖ ਪਾਇ ਪਛੌਤਾਇ ਕ੍ਰ ਮੀਚ[19] ਸੀਸੁ ਧੁਣਹਿਗਾ ॥ ੧੬੯ ॥
ਕੀਜੀਐ ਜੋ ਕਾਂਮੁ ਜਿਤੁ ਕਾਂਮ ਸੁਖ ਧਾਂਮੁ ਪਾਯੈ ਕੀਜੀਯੇ ਨ ਕਾਂਮੁ ਜਿਤੁ ਪਾਛੈ ਪਛੁਤਾਯੈ ॥
848.ਅ ਲੀਜੀਐ ਐਸੋ ਨਾਮੁ ਜਿਸੁ ਨਾਮ ਦੁਖ ਜਮੁ ਡਰੇ ਲੀਜੀਐ ਨਾ ਨਾਮੁ ਜਿਤੁ ਨਾਮ ਮਾਰ ਖਾਈ / ਯੈ ॥
ਸੰਚੀਐ ਸੋ ਦਾਮੁ ਜਿਤੁ ਦਾਮ ਆਮ ਕਾਮ ਸਰੇ ਸੰਜੀਯੇ ਨ ਚੀਜ ਜੋਉਸੰਗ ਨ ਸਿਧਾਈਯੇ ॥
ਜਨੁ ਕਹੈ ਦਰਬਾਰੀ ਐਸੀ ਬਾਤਿ ਹੈ ਬੀਚਾਰੀ ਬਿਨਾ ਏਕ ਰਾਮ ਨਾਮ ਆਂਨ ਦੁਖੁ ਪਾਈਯੇ ॥ ੧੭੦ ॥
ਕੀਜੀਐ ਸੋ ਸੰਗੁ ਜਿਤੁ ਪ੍ਰੀਤਮ ਸੌ ਰੰਗੁ ਰਹੈ ਕੀਜੀਐ ਨ ਸੰਗੁ ਜਿਤੁ ਸੰਗ ਖਤਾ ਖਾਈਐ ॥
ਗਾਈਐ ਜੋ ਗੀਤ ਜਿਤੁ ਪ੍ਰੀਤਿ ਰਹੈ ਪ੍ਰੀਤਮ ਸੌ ਗਾਈਯੇ ਨ ਗੀਤ ਜਿਤੁ ਭ੍ਰਮ ਭੀਤਿ ਪਾਈਯੇ ॥
ਲਾਈਐ ਸੁ ਚੀਤ ਜਹਾਂ ਚੀਤਿ ਲਾਏ ਬੀਤਿ[20] ਪਾਈਐ ਲਾਈਐ ਨ ਚੀਤੁ ਚੌਰਾਸੀ ਭ੍ਰਮ ਆਈਯੇ ॥
ਜਨੁ ਕਹੈ ਦਰਬਾਰੀ ਏਹਾ ਬਾਤ ਹੈ ਬੀਚਾਰੀ ਭਾਈ ਸਾਈ ਬਾਤਿ ਕੀਜੈ ਜਿਤੁ ਬਾਤ ਸੁਖੁ ਪਾਯੈ ॥ ੧੭੧ ॥

1. ਕਾਂ 2. ਕੁੱਤਾ 3. ਮੁਰਗਾ 4. ਬੁਰੀ (ਕਿੱਕਰ) 5. ਰੂਈ 6. ਲੂਣ (ਪਾਣੀ ਵਿੱਚ) 7. ਕੁੱਕੜ 8. ਬਿੱਲੀ 9. ਕਸਾਈ 10. ਛਲੀਆ, ਕਪਟੀ 11. ਕਮਜੋਰ ਬਲਦ 12. ਤੋਤਾ 13. ਰਲਾਵੋਗੇ 14. ਕਰਤੂਤ 15. ਵੱਢੇਗਾ, ਕੱਟੇਗਾ 16. ਹਨੇਰਾ 17. ਕੋਹਲੂ ਅਤੇ ਖੂਹ 18. ਕੋਹ (ਮੀਲ) 19. ਮੁੱਠੀਆਂ ਮੀਚ ਕੇ 20. ਸਥਿਰਤਾ

ਖੇਲੀਐ ਸਾ ਦਾਉ ਜਿਤੁ ਦਾਇ ਨਾ ਕੁਦਾਉ ਪਾਇ ਖੇਲੀਏ ਨ ਖੇਲ ਜਿਤ ਖੇਲ ਨਰਦਿ ਮਾਰੀਐ ॥
ਘਾਲੀ ਐਸਾ ਘਾਲ ਜਿਤੁ ਘਾਲ ਲਾਲ ਲਾਹਾ ਲੀਜੈ ਘਾਲੀਐ ਨ ਘਾਲਿ ਜਿਤੁ ਜਾਇ ਦਰਿ ਹਾਰੀਐ ॥
ਭਾਲੀਏ ਸਾ ਭਾਲ ਜਿਤੁ ਭਾਲ ਮੈਂ ਸਮਾਲ ਆਵੈ ਭਾਲੀਏ ਨ ਭਾਲ ਜਿਤੁ ਭਾਲ ਬੁਧਿ ਖਾਰੀਐ ॥
ਜਨੁ ਕਹੈ ਦਰਬਾਰੀ ਏਹਾ ਬਾਤਿ ਹੈ ਬੀਚਾਰੀ ਸਾਈ ਕਲਾ ਸੀਖੁ ਜਿਤੁ ਕਲਾ ਕੁਲ ਤਾਰੀਐ ॥ ੧੭੨ ॥
ਪਾਟੰਬ੍[1] ਬਰਾਬਰ ਨ ਕੰਬਰੁ ਬਿਕਾਉ ਪਾਵੈ ਸੀਤ ਕੈ ਨਿਵਾਰਣੈ ਕੌ ਕੰਬਰੁ ਭੀ ਖੂਬ ਹੈ ॥
ਗੰਗੋਦਕ ਸਮਾਨ ਨ ਨਦੀ ਨੀਰੁ ਪਾਪ ਧੋਵੈ ਤ੍ਰਿਖਾ ਕੈ ਉਤਾਰਨੇ ਕੌ ਨਦੀ ਨੀਰੁ ਹੂਬ ਹੈ ॥
ਗੰਗਾ ਅਰੁ ਨਦੀ ਦੋ ਮਹਿ ਨਾਉ ਚਢਿ ਪਾਰ ਪਵੈ ਤਾਰੂਤਰ ਜਾਇ ਮਨ ਤਾਰੂਦੋ ਮਹਿ ਡੂਬ ਹੈ ॥
ਜਨੁ ਕਹੈ ਦਰਬਾਰੀ ਪ੍ਰਭਿ ਕਰਣੀ ਪਿਆਰੀ ਕਮਾਵੈ ਸੋ ਪਾਵੈ ਸਬ ਬਾਣੀ ਮਹਬੂਬ ਹੈ ॥ ੧੭੩ ॥
ਕਾਸੀ ਕੈ ਬਾਸਨ ਸਮ ਮਾਟੀ ਕੌ ਬਾਸਨੁ ਨਾਹਿ ਭੋਜਨੁ ਪਾਇ ਖਾਇ ਦੇਖੌਂ ਏਕ ਸਾ ਸ੍ਵਾਦ ਹੈ ॥
ਦੇਖਨ ਕੀ ਸੋਭਾ ਕਸੋਭਾ ਦੇਖੌਂ ਭੂਖ ਕੈ ਭਗਾਵਣੈ ਕੌ ਤੋ ਬੀਚਿ ਪਰਸਾਦੁ ਹੈ ॥
849.ੳ ਸਹੰਸਕ੍ਰਿਤ ਭਾਖਾ ਲੌ ਆਰਬੀ ਬੀਚਰ ਦੇਖੌਂ ਸੁਖਾ ਕੈ ਦੇਣ ਵਾਲਾ ਅ / ਰਥੁ ਪਰਮਾਦੁ[2] ਹੈ ॥
ਜਨੁ ਕਹੈ ਦਰਬਾਰੀ ਬਾਣੀ ਪਢੀ ਨ ਬੀਚਾਰੀ ਬਿਨੁ ਕਮਾਏ ਕੀ ਪਾਏ ਦੋ ਬਡੋ ਬਿਸਮਾਦੁ ਹੈ ॥ ੧੭੪ ॥
ਨੌ ਸੈ ਨੜਿਨਵੈ ਨਦੀ ਔ ਅਨੇਕ ਨਾਲੇ ਸਾਗਰ ਸਮਾਵਹਿ ਜਲੁ ਜਲ ਮਹਿ ਅਭੇਦੁ ਹੈ ॥
ਜੈਸੇ ਲਗ ਮਾਤ ਜਾਤ ਆਪਣੈ ਸੁਭਾਵ ਬੋਲੈ ਅੱਛਰੋਂ ਨ ਟੂਟੈ ਜਾਇ ਅਖਰੀ ਸੁਮੇਦੁ ਹੈ ॥
ਜੈਸੇ ਕੁ ਨਿਛੱਤ੍ਰ ਗ੍ਰਿਹਿ ਮਿਲੇ ਜਾਇ ਰਾਸ ਸੇਤੀ ਸਿੰਮ੍ਰਿਤ ਪੁਰਾਨ ਕਥਨੀ ਸਭਾ ਮਿਲਿ ਬੇਦੁ ਹੈ ॥
ਜਨੁ ਕਹੈ ਦਰਬਾਰੀ ਜੋ ਕਮਾਵੈ ਸੋ ਪਾਵੈ ਨਿਜ ਬੁਧ ਹੀ ਮੈ ਭੇਦੁ ਕੁਛ ਬਾਣੀ ਮੈਂ ਨ ਭੇਦੁ ਹੈ ॥ ੧੭੫ ॥
ਜੈਸੇ ਕੋਊਬੋਲੈ ਕੁਛੁ ਅੱਛਰੋ ਤੇ ਭਿੰਨਿ ਨਾਹਿ ਸੁਭ ਔ ਅਸੁਭ ਸਭੋ ਅੱਛਰੋਂ ਕੇ ਬੀਚਿ ਹੈ ॥
ਜੈਸੇ ਕੋਊਗਾਵੈ ਗੀਤ ਰਾਸਿ ਤੇ ਨ ਪਾਇ ਪਾਸ ਰੂਪ ਔ ਤੜਾਗੁ[3] ਨਦੀ ਜੈ ਜਲੁ ਸੀਚ ਹੈ ॥
ਜੈਸੇ ਕੁਛੁ ਹੋਵੈ ਜਗ ਰਾਸ ਗ੍ਰਿਹਿ ਥਿਤਿ ਵਾਰ ਜੋਗ ਔ ਨਿਛੱਤ ਦੁਖੁ ਸੁਖੁ ਭਵ ਮੀਚ[4] ਹੈ ॥
ਜਨੁ ਕਹੈ ਦਰਬਾਰੀ ਸੁਣਿ ਕਥਨੀ ਬੀਚਾਰੀ ਜੇਤਾ ਕੁਛੁ ਕਹੈ ਅਰਥ ਬੇਦੋ ਹੀ ਕੇ ਵੀਚ ਹੈ ॥ ੧੭੬ ॥
ਕਾਹੂਕੀ ਨੀ ਸੰਸਕ੍ਰਿਤਿ ਕਾਹੂਕਹੀ ਫਾਰਸੀ ਸੁ ਕਾਹੂਦੇਸਿ ਦੇਸਿ ਭਾਖਾ ਮਤਲਬੁ ਏਕੁ ਹੈ ॥
ਕਾਹੂਮੈਂ ਵੈਰਾਗੁ ਜੋਗੁ ਕਾਹੂਮੈ ਪ੍ਰੇਮੁ ਭੋਗੁ ਦੇਖੀਓ ਬੀਚਾਰ ਭਈ ਸਬ ਮੈਂ ਬਬੇਕੁ[5] ਹੈ ॥
ਕੋਊਕੁ ਹਕਾਨੁ[10] ਕਹੈ ਕੋਊ ਕੋ ਬਜਾਜੁ ਬੋਲੈ ਬੁਧ ਹੀ ਮੈਂ ਭੇਦੁ ਭਾਸੈ ਏਕ ਤੇ ਅਨੇਕੁ ਹੈ ॥
ਜਨੁ ਕਹੈ ਦਰਬਾਰੀ ਭੌਰਾ ਬਾਸ ਕੈ ਬੈਪਾਰੀ ਕੀਚ ਕੌ ਅਹਾਰ ਕਰੈ ਕੌਲ ਢਿਗ ਭੇਕੁ[11] ਹੈ ॥ ੧੭੭ ॥
ਜੈਸੇ ਭੈਸ ਗਊ ਅਜਾ ਮੇਘਾ[8] ਦੂਧ ਮਾਂਹਿ ਭੇਦੁ ਸ੍ਵਾਦ ਤੌ ਅਨੇਕ ਭਾਇ ਸਭਿ ਘੀਉ ਹੈ ॥
ਜੈਸੇ ਬ੍ਰਿਛ ਬੇਲ ਲਤਾ ਫੂਲ ਫਲ ਭਿੰਨਿ ਭਿੰਨਿ ਜੇਤੇ ਤਰ ਬ੍ਰਮ ਸੁਤ ਸਭਸੈ ਮੈਂ ਥੀਉ ਹੈ ॥
ਜੈਸੇ ਚਾਰੋਂ ਖਾਣਿ ਰਚੀ ਸਭ ਕੌ ਬੀਚਾਰਿ ਦੇਖੌਂ ਗੁਪਤ ਪ੍ਰਗਟੇ ਕਾਂ ਕੌ ਸਭ ਮਹਿ ਜੀਉ ਹੈ ॥
849.ਅ ਜਨੁ ਕ / ਹੈ ਦਰਬਾਰੀ ਸੰਤ ਸਚ ਕੇ ਬੈਪਾਰੀ ਹਕਾਨੀ ਔ ਬਜਾਜੀ ਸਬ ਮਾਂਹਿ ਪ੍ਰੇਮੁ ਪੀਉ ਹੈ ॥ ੧੭੮ ॥
ਉਚ ਅਰੁ ਨੀਚ ਘਰੁ ਦੀਪਕੁ ਜਗਾਇ ਰਾਖੇ ਅੰਧ ਘੋਰ ਖਾਵਣੇ ਕੌ ਦੀਵ ਸਮਰਥ ਹੈ ॥
ਸਸਤ੍ਰ ਲੁਹਾਰ ਘੜੇ ਕਾਇਰ ਕੈ ਕਾਂਮ ਕਿਤੁ ਸੂਰਮਾ ਚਲਾਵੈ ਸਾਰੁ ਜਾ ਮੈਂ ਦ੍ਰਿੜ ਵਥੁ[9] ਹੈ ॥
ਸਿਲਪੀ ਪਖਾਣੁ[10] ਫੋੜਿ ਮੂਰਤਿ ਬਨਾਈ ਸੁਧਿ ਸਭੁ ਕੌ ਨਿਵਾਵੈ ਸੀਸੁ ਤਿਵੈ ਬਾਣੀ ਤਥੁ ਹੈ ॥
ਜਨੁ ਕਹੈ ਦਰਬਾਰੀ ਦੇਖੁ ਕਥਨੀ ਬੀਚਾਰੀ ਜੋ ਕਮਾਵੈ ਸੋਈ ਪਾਵੈ ਪ੍ਰਭੁ ਕਥਨੋ ਅਕਥੁ ਹੈ ॥ ੧੭੯ ॥
ਮਾਯਾ ਕੀ ਚਾਹਿ ਸਬਾ ਸ੍ਰਿਸਟਿ ਲਈ ਗਾਹਿ ਰਾਜੇ ਰੰਕ ਪਾਤਿਸਾਹਿ ਸਾਹਿ[11] ਮਾਯਾ ਕੇ ਗੁਲਾਂਮ ਹੈ ॥
ਚਿੰਤ ਚਾਹਿ ਪ੍ਰਵਾਹਿ ਮੈ ਸਭੇ ਗੋਤੇ ਖਾਂਹਿ ਲੋਗ ਗਿਰਸਤੀ ਔਧੂਤਿ ਕ੍ਹਹਿ ਮਾਯਾ ਕੌ ਸਲਾਂਮ ਹੈ ॥
ਦੀਸਹਿ ਤੌਂ ਵਾਹਿ ਵਾਹਿ ਅੰਤਰ ਸੁਆਹਿ ਜੈਸੇ ਮਾਯਾ ਮੋਹ ਭਾਹਿ ਜਲੈ[12] ਕਹੂਨ ਅਰਾਮ ਹੈ ॥
ਕੋਟਨ ਮੈਂ ਅਚਾਹੁ ਬੇਪ੍ਰਵਾਹੁ ਕੋਈ ਸੰਤੁ ਜਨੁ ਕਹੈ ਦੁਬਾਰੀ ਮਾਯਾ ਮੋਹੀ ਖਲਕ ਆਮ ਹੈ ॥ ੧੮੦ ॥

---

1. ਪਟ ਅੰਬਰ, ਰੇਸ਼ਮੀ ਕਪੜਾ 2. ਉੱਤਮ ਅਰਥ 3. ਛੱਪੜ, ਸਰੋਵਰ 4. ਮੌਤ ਅਤੇ ਜੀਵਨ (ਭਵ) 5. ਗਿਆਨ 6. ਹੱਕ ਦੀ ਗੱਲ 7. ਡੱਡੂ 8. ਭੇਡ 9. ਦ੍ਰਿੜ ਵਸਤੂ 10. ਪੱਥਰ 11. ਸਾਰੇ 12. ਅੱਗ ਬਲੇ

ਮੋਹ ਮਾਯਾ ਕੀ ਕੀਚ[1] ਬੀਚ ਮੀਚ ਨੈਨ ਪੀਚ ਪਯੋਂ ਮੀਚ[2] ਆਇ ਗਹੀ ਗੀਚ ਸੀਚਿ ਸੀਚਿ ਗਯੋਂ ਹੈ ॥
ਰਹਯੋਂ ਹੈ ਆਭੀਚ ਬੀਚ ਜੈਸੇ ਭੇਕੁ3 ਕੀਚਿ ਵੀਚਿ ਕੇਤਕੁ ਹੈ ਕੌਲ ਵੀਚੁ ਕੀਚੁ ਭਖੁ ਭਯੋਂ ਹੈ ॥
ਮਾਖੀ ਗੁੜ ਬੀਚ ਰਹੀ ਖੀਚ ਗਈ ਪੀਚਿ ਐਸੀ ਨੀਚ ਬੁਧਿ ਮਾਨਸ ਜਮਕਾਲ ਗ੍ਰਿਸ ਲਯੋਂ ਹੈ ॥
ਜਨੁ ਕਹੈ ਦਰਬਾਰੀ ਸਿਰਿ ਲਈ ਪੋਟ ਭਾਰੀ ਭੈਜਲ ਮੈਂ ਬੂਡਿ ਬੂਡਿ ਦੋਜਕਿ ਜਾਇ ਪਯੋਂ ਹੈ ॥ ੧੮੧ ॥
ਅਸਤਬਾਜ[3] ਕੀ ਸੀ ਬਾਜੀ ਬਜਾਜ ਕੀ ਬਜਾਜੀ ਜਯੋਂ ਘਟੀ ਕਿ ਮੈਂ ਹੋਇ ਹਟੈ ਬਾਲ ਕੌ ਬਿਲਾਸੁ ਹੈ ॥
ਮਨੋਂ ਰਾਜ ਕੈ ਸਮਾਜ ਸੌ ਨਾ ਸੌਰਯੋਂ ਕੋਊਕਾਜ ਦੇਖਿ ਸੁਪਨ ਕੀ ਸਮਗ੍ਰੀ ਜਿਯੋਂ ਸੰਪਤਿ ਹੁਲਾਸੁ[4] ਹੈ ॥
850.ੳ ਬਾਟ ਕੌ ਬਟਾ / ਊਨਦੀ ਨਾਉ ਕੋ ਸੰਜੋਗ ਜੈਸੇ ਚਲੇ ਆਪੌ ਆਪਿ ਕੀ ਕੁਟੰਬ ਇਕਲਾਸੁ[5] ਹੈ ॥
ਜਨੁ ਕਹੈ ਦਰਬਾਰੀ ਸੁਣਿ ਆਗੇ ਕੀ ਖੁਆਰੀ ਕੌ ਫਰੂਕੋਈ ਨਾਂਹਿ ਜਹਾਂ ਜਮੋ ਕਾ ਤ੍ਰਾਸੁ[6] ਹੈ ॥ ੧੮੨ ॥
ਦਰਸਨ ਕੀ ਪ੍ਰੀਤਿ ਮੁਝੈ ਨੀਤਿ ਨੀਤਿ ਬਸੀ ਚੀਤਿ ਜੈਸੀ ਜਲ ਮੀਨਿ ਹੀਤਿ ਬਿਛੁਰੈ ਮਰ ਜਾਈ ਹੈ ॥
ਗਾਵੌਂ ਗੁਨ ਗੀਤ ਨੀਤਿ ਭ੍ਰਮ ਕੀ ਗਿਰਾਇ ਭੀਤਿ ਮੀਤ ਕੀ ਲੈ ਥੀਤਿ ਨਿਜ ਚੀਤ ਮੈਂ ਬਨਾਈ ਹੈ ॥
ਸੁਨਹੌਂ ਨ ਆਂਨ ਕਾਂਮ ਮੁਖੌਂ ਨ ਕਹੌਂ ਕੁਬਾਨ ਨੈਨ ਤੁਧੁ ਦਰਸ ਬਾਝੁ ਦੇਖਿ ਨਾ ਅਘਾਈ ਹੈ ॥
ਜਨੁ ਕਹੈ ਦਰਬਾਰੀ ਰਜਾਇ ਜਯੋਂ ਤੁਮਾਰੀ ਜੋਈ ਤੁਧੁ ਭਾਵੈ ਪ੍ਰਭ ਭਲੀ ਬਾਤਿ ਸਾਈ ਹੈ ॥ ੧੮੩ ॥
ਗਜਰਾਜ ਕੀ ਆਵਾਜ ਸੁਨਿ ਆਏ ਬ੍ਰਿਜਰਾਜ ਭਾਜ ਛੋਡਿ ਖਗਰਾਜ ਮਨੋ ਰਾਜ ਚਾਲ ਆਯੋਂ ਹੈ ॥
ਧ੍ਰੋਪਤੀ ਕੀ ਲਾਜ ਕਾਜ ਆਏ ਮਹਾਂਰਾਜ ਜੁਰਜੋਧਨ ਕੋ ਸਾਜੁ ਸਭ ਪਾਂਡੋ ਕੌ ਦਿਵਾਯੋਂ ਹੈ ॥
ਕੋਲੀ ਕੌ ਰਾਖਿ ਪਾਜੁ ਜੁਧ ਕੌ ਸਮਾਜ ਸਾਜ ਰਾਜਾ ਧਿਰਾਜ ਪ੍ਰਭ ਆਪ ਚਲ ਆਯੋਂ ਹੈ ॥
ਜਨੁ ਕਹੈ ਦਰਬਾਰੀ ਬਿਰਦ ਲਾਜ ਗਿਰਧਾਰੀ ਜਯੋਂ ਜਾਨਹੁ ਤਯੋਂ ਰਾਖਹੁ ਭੇਖੁ ਤੇਰੋਂ ਮੈਂ ਬਨਾਯੋਂ ਹੈ ॥ ੧੮੪ ॥
ਅਮਿਰੀਕ ਜੌਂ ਧਿਆਯੋਂ ਪਲ ਭੀਤ੍ ਪ੍ਰਭੁ ਆਯੋਂ ਝਲਿਯੋਂ ਸਰਾਪੁ ਆਪਿ ਅਵਤਾਰੀ ਕਹਾਯੋਂ ਹੈ ॥
ਪਹਿਲਾਦ ਜੌਂ ਬਤਾਯੋਂ ਰੂਪੁ ਨਰਹਰ ਧਰਾਯੋਂ ਥੰਭ ਫਾਰ ਧਾਯੋਂ ਦੈਤੁ ਨਖੀ ਜਾਇ ਘਾਯੋਂ ਹੈ ॥
ਸੰਤਨ ਭੈ ਭੀਰ ਪੀਰ ਪਲ ਮੈਂ ਬਹੀਰੁ[7] ਕੀਨੀ ਐਸੇ ਸੁਰਧੀਰ[8] ਧੀਰੁ ਸੰਤਨ ਧਰਾਯੋਂ ਹੈ ॥
ਜਨੁ ਕਹੈ ਦਰਬਾਰੀ ਭਗਤਿ ਵਸਿ ਗ੍ਰਿਧਾਰੀ ਭਗਤੋ ਕੈ ਕਾਮ ਪਰ ਕਮਰਕਸਿ ਆਯੋਂ ਹੈ ॥ ੧੮੫ ॥
ਬਪੁ ਬਾਸਨੁ[9] ਕਾਚ ਕੋ ਨ ਆਂਚ ਕੌ ਸਹਾਰਿ ਸਾਕੈ ਨੀਰ ਆਗੈ ਕਾਗਦੁ ਜਯੋਂ ਮਾਸ ਕੌ ਅਵਾਸੁ[10] ਹੈ ॥
850.ਅ ਜੋਬਨੁ ਤ੍ਰ[11] ਛਾਯਾ ਸੰਪਤਿ ਸੁਪਨੈ ਭਖ ਲਾਯਾ ਖਾਲ ਜਯੋਂ ਲੁਹਾਰ / ਕੀ ਸੀ ਮਾਸ ਅੰਦ੍ ਸਾਸੁ ਹੈ ॥
ਬਾਲਕ ਅਵਸਥਾ ਨਈ ਦੂਸਰੀ ਜਵਾਨੀ ਗਈ ਅੰਤਕਾਲੁ ਬਪੁ ਤੇਰੋਂ ਕਾਲ ਕਾ ਗ੍ਰਿਾਸ ਹੈ ॥
ਜਨੁ ਕਹੈ ਦਰਬਾਰੀ ਨਿਜ ਬਾਤ ਨ ਬੀਚਾਰੀ ਭਈ ਪਿੰਜਰੇ ਪੁਰਾਨੇ ਤੇ ਪੰਛੀ ਭੀ ਉਦਾਸੁ ਹੈ ॥ ੧੮੬ ॥
ਦੇਖੇ ਨਾਰ ਮਿਲੈ ਬਿਨਾ ਨਾਰ ਕੌ ਨ ਦੂਧ ਪੂਤ ਨੀਰ ਧਰ ਮਿਲੈ ਬਿਨਾ ਅੰਨੁ ਹੈ ਨ ਘਾਸੁ ਹੈ ॥
ਜੈਸੇ ਜਾਗ[12] ਮੇਲਿ ਕੈ ਜਮਾਏ ਬਿਨੁ ਦਧ ਘ੍ਰਿਤੁ ਪਾਰਸੁ ਨ ਛੁਹੇ ਲੋਹ ਪੁਰਟ[13] ਕੀ ਨਾ ਰਾਸੁ ਹੈ ।
ਜੈਸੇ ਪਾਹਿ ਮਿਲੈ ਬਾਝੁ ਰੰਗੁ ਨ ਸੁਰੰਗ ਸੋਹੈ ਬਿਨਾ ਆਗਿ ਮਿਲੀ ਦੀਵ ਜੋਤ ਨ ਪ੍ਰਗਾਸੁ ਹੈ ॥
ਤੈਸੇ ਗੁਰ ਮਿਲੇ ਬਾਝੁ ਗਿਆਨੁ ਨ ਧਿਆਨੁ ਭਾਲੌਂ ਕਹੇ ਦਰਬਾਬੀ ਨ ਮਿਲੈ ਅਬਿਨਾਸ ਹੈ ॥ ੧੮੭ ॥
ਗਜਾਨੁ ਸੋ ਜੁ ਗੁਰਮੁਖੀ ਧਜਾਨੁ ਸਦਾ ਸਨਮੁਖੀ ਅਗਜਾਨੁ ਮਹਾਂ ਮਨਮੁਖੀ ਬਿਗਜਾਨੁ ਦਿਢ ਧੀਰ ਹੈ ॥
ਦਾਨੁ ਸੋ ਜੁ ਦਯਾ ਸਹਤਿ ਨਾਨੁ[14] ਸੋ ਜੋ ਪਾਪ ਰਹਤਿ ਧ੍ਰਮ ਸੋ ਜੋ ਸੀਸ ਬੇਤੀ ਬ੍ਰਤ ਪ੍ਰੀਤਿ ਪੀਰ ਹੈ ॥
ਸੂਰੁ ਸੋ ਜੋ ਪੰਜ ਜਿਣੇ[15] ਸਉਰੁ ਸੋ ਜੋ ਹਰਿ ਭਣੇ ਆਇ ਜਾਮ ਨਾਮੁ ਸੁਣੇ ਸਾਚੁ ਸੋ ਜੁ ਹੀਰ[16] ਹੈ ॥
ਕਰਤਾ ਹੈ ਦ੍ਬਾਰੀ ਦਾਸੁ ਕਹੀ ਕਹੀ ਬੇਦ ਬਯਾਸ ਸੇਈ ਕਲੂਮਾਹਿ ਸਾਧ ਰਾਮ ਰਾਮ ਜੀਰ ਹੈ ॥ ੧੮੮ ॥
ਤੂੰ ਸੁਨ ਮਨ ਮੇਰੇ ਕਹੌਂ ਔਗੁਨਿ ਅਬਿ ਤੇਰੇ ਪਰ ਦਾਰਾ ਚਖ ਹੇਰੇ ਮਾਰ ਮੁਹੇ ਮੁਹਿ ਖਾਹਿਗਾ ॥
ਸਾਹਿਬ ਤੇ ਨ ਡਰਹਿ ਭਰਤੀ ਪਾਪੋ ਕੀ ਭਰਹਿ ਕਹੌਂ ਕੌਨੁ ਸਾ ਜਹਾਜੁ ਘਾਟੁ ਜਹਾਂ ਲੰਘ ਜਾਂਹਿਯਾ ॥
ਨਿੰਦਾ ਔ ਚੁਗਲੀ ਧਸ ਗੈਬਤਿ ਧ੍ਰ ਚਲੈ ਜੀਭ ਰਾਮ ਨਾਮ ਛੋਡਿ ਪਰ ਤਾਤ[17] ਮੇ ਜਲਾਹਿਗਾ ॥
ਜਨੁ ਕਹੈ ਦਰਬਾਰੀ ਤੈਂ ਤੋ ਕਦੇ ਨ ਸੰਭਾਰੀ ਅੰਤ ਕੀ ਬਾਰੀ ਪਛੋਤਾਇ ਦੁਖੁ ਪਾਹਿਗਾ ॥ ੧੮੯ ॥

---

1. ਚਿੱਕੜ 2. ਮੌਤ 3. ਆਤਿਸ਼ਬਾਜ਼ੀ 4. ਖੁਸ਼ੀ 5. ਮੇਲ ਜੋਲ, ਮਿੱਤਰਤਾ 6. ਡਰ 7. ਵਹੀਰ ਕਰਕੇ, ਛੇਤੀ 8. ਦੇਵਤਿਆਂ ਦੇ ਮਾਲਕ 9. ਬਰਤਨ 10. ਮਾਸ ਦੀ ਮੂਰਤ 11. ਬ੍ਰਿਛ 12. ਦੁਧ ਨੂੰ ਜਮਾਉਣ ਵਾਲਾ ਖੱਟਾ 13. ਸੋਨੇ ਦੀ 14. ਇਸ਼ਨਾਨ 15. ਕਾਮ ਆਦਿਕ ਪੰਜਾਂ ਨੂੰ ਜਿੱਤ ਲਵੇ 16. ਹੀਰਾ 17. ਈਰਖਾ, ਬਖੀਲੀ

ਡੂਬੁ ਮਨੁ ਮੇਰੇ ਕਾਲੁ ਖੜਾ ਸੀਸ ਤੇਰੇ ਕੀ ਨੀਂਦ ਭ੍ ਸੋਇਜਾ ਉਠਿ ਚੇਤ ਤੂੰ ਅਚੇਤ ਰੇ ॥
851.ੳ ਜੋਬਨੁ ਤੌਂ ਹਾਰਿ ਝਖ ਮਾਰਿ ਹੈ ਤੇ ਉਠਿ ਗਯੌ ਤੈ ਸਕਯੌ ਨ ਸੰਭਾਰ / ਅਬ ਭਈ ਜਰ ਜੇਤ[1] ਰੇ ॥
ਅਬ ਕਾਲ ਕੀ ਵਾਰੀ ਭਈ ਤੈ ਮੈ ਅਸਵਾਰੀ ਮਾਰ ਮਾਰ ਤੇਰੇ ਪ੍ ਤੂੰ ਅਜੌਂ ਹਰਿ ਦੇਤਿ ਰੇ ॥
ਜਨੁ ਕਹੈ ਦਰਬਾਰੀ ਤੈ ਅਜੌਂ ਨ ਸਮਾਰੀ ਪੀਉ ਗਯੌ ਦਾਦਾ ਗਯੌ ਤੈ ਲਹਯੌ ਹੀ ਨ ਭੇਤੁ ਹੇ ॥ ੧੯੦ ॥
ਕਰਤੇ ਹੈ ਪਾਪ ਮੁਖ ਪਾਪ ਹੀ ਕੌ ਜਾਪੁ ਸਦਾ ਪੰਚ ਐਬ ਭਰੇ ਹੈ ਹਰਾਂਮ ਮੁਖਿ ਖਾਹਿਗੇ ॥
ਪੀਤੇ ਹੈ ਪਿਆਲੇ[2] ਬਿਤਾਲੇ[3] ਹੋਇ ਬਕੇ ਬੁਰਾ ਫਜਲ[4] ਕੇ ਸੁਆਲੀ ਸਦਾ ਸੁਰਗੁ ਹੀ ਕੌ ਚਾਂਹਿਗੇ ॥
ਬਾਲਕ ਕੌ ਘਾਤੀ ਸਾਧ ਬ੍ਰਹਮਨ ਜੋ ਪਾਤੁ[5] ਕੰਨਿਯਾ ਦਬਾਇ ਦ੍ਰਬ ਖਾਹਿ ਸੁਖੀ ਜਾਹਿਗੇ ॥
ਜਨੁ ਕਹੇ ਦਰਬਾਰੀ ਮੌਂ ਕੌ ਬਡੀ ਭੈਕਾਰੀ[6] ਭਈ ਐਸੇ ਸੁਰਗ ਜਾਂਹਿ ਕਹੌ ਨਰਕ ਕੌਨੁ ਪਾਹਿਗੇ ॥ ੧੯੧ ॥
ਤੂਸੁਨ ਤੌਂ ਮਨ ਮੇਰੇ ਕਰੌਂ ਖੋਟ ਕਪਟ ਤੇਰੇ ਤੂਤੌਂ ਅਕ੍ਰਿਤਘਣੁ ਔਰੁ ਔਗਣਿ ਕਈ ਹੈ ॥
ਜਿਸੁ ਦੀਯੌ ਧਨੁ ਧਾਂਮੁ ਸੌ ਨ ਜਪਜੌ ਰਾਮ ਨਾਂਮ ਕਾਂਮ ਕੈ ਸ੍ਵਾਦ ਊਪਰਿ ਕਮਰ ਕਸਿ ਲਈ ਹੈ ॥
ਕਰਤਾ ਹੈ ਬਿਲਾਸ ਹਾਸ ਮਾਸ ਕੈ ਅਵਾਸ2 ਸਾਸੁ ਮੌਤ ਤੌਂ ਵਿਸਾਰ ਦੀਨੀ ਸੋ ਨਜੀਕਿ ਭਈ ਹੈ ॥
ਜਨੁ ਕਹੈ ਦਰਬਾਰੀ ਆਗੈ ਹੋਇਗੀ ਖੁਆਰੀ ਤੂੰ ਅਜੈ ਭਜੁ ਰਾਮ ਨਾਂਮੁ ਕਹਾਂ ਮਤਿ ਗਈ ਹੈ ॥ ੧੯੨ ॥
ਸੁਨ ਤੌਂ ਮਨ ਕਮਲੇ ਛਕ ਰਹਯੌ ਕੂੜਿ ਅਮਲੇ[7] ਨ ਸਚੁ ਸਰਾਪੀ ਤੌਂ ਕੀਤੇ ਹੀ ਬਾਵਰੇ ॥
ਕ੍ਰੋਧ ਕੀ ਕਟੋਰੀ ਮਦ ਮੋਹ ਮਾਯਾ ਪੂਰ ਰਾਖੀ ਪੀਆਵਾ ਅਹੰਕਾਰੁ ਲੋਭੁ ਚਢਜੌ ਇਤਿ ਚਾਉ[8] ਰੇ ॥
ਨਾ ਖਾਂਵਦ ਕੀ ਖੁਸਾਮਦਿ ਨਾ ਖਸਮ ਕਾ ਖੋਫੁ ਦਿਲਿ ਅਗਜਾਨ ਕਾ ਖੁਮਾਰ ਖੁਆਰ ਕੀਆ ਹੈ ਗਵਾਰੁ ਕੈ ॥
ਜਨੁ ਕਹੈ ਦਰਬਾਰੀ ਸਾਰੀ ਆਰਜਾ ਸਿਧਾਰੀ ਜਾਤੀ ਕੀ ਨ ਖਬ੍ ਸਾਰ ਮੋਹੁ ਕਾ ਗੁਬਾਰੁ ਹੈ ॥ ੧੯੩ ॥
ਸਰਪ ਔਰੁ ਸੇਰ ਜੇਰ ਕੀਏ ਘੇਰਿ ਘੇਰਿ ਕੁੰਚਰ ਕਪ[9] ਜੇਤੇ ਸਬ ਮਾਨਸ ਕੀ ਬੰਦ ਹੈ ॥
851.ਅ ਭੂਤ ਔ ਭਵਾ / ਨ ਗੁਪਤਿ ਪੰਛੀ ਜੋ ਅਕਾਸਚਾਰੀ ਔਰੁ ਨਰੁ ਨਾਰੀ ਸਭ ਮਾਨਸ ਕੀ ਫੰਧ ਮੈਂ ॥
ਪਸੂਐਂ ਪਰੇਤ ਬੰਦੁ ਮਾਨਸ ਕੀ ਕਹੌ ਕਹਾਂ ਦੇਵਤੇ ਰੀਝਾਇ ਬਰੁ ਲੈ ਕੇ ਕੀਏ ਬੰਦੁ ਮੈਂ ॥
ਜਨੁ ਕਹੈ ਦਰਬਾਰੀ ਔਰੁ ਸਭੈ ਬਸਿ ਕੀਏ ਮਨੁ ਹੀ ਨਿ[10] ਆਵੈ ਵੱਸਿ ਬੰਦ ਤੇ ਅਬੰਦ ਮੈਂ ॥ ੧੯੪ ॥
ਪਟੰਬਰ ਕੈ ਪਾਸਿ ਕਹਾਂ ਕੰਬਰੁ ਬਫਾਇ ਕਰੈ ਚੰਦਨ ਕੇ ਬਾਸੁ[11] ਬਾਂਸ ਕਹਾਂ ਕੈ ਬਫਾਵਈ ॥
ਪਾਰਸ ਕੈ ਪਾਸ ਗਾਰ ਕਹੌ ਕਹਾਂ ਮੋਲੁ ਪਾਵੈ ਪੰਡਤਿ ਕੈ ਆਗੈ ਕਹ ਮੂਰਖੁ ਕਹਾਵਈ ॥
ਗੰਗੋਦਕਿ ਕੈ ਆਗੈ ਕਹਾਂ ਕੂਪ ਜਲੁ ਸੋਭ ਪਾਵੈ ਕੰਚਨ ਕੈ ਤੋਲ ਨ ਭੰਗਾਰ ਮੋਲੁ ਪਾਵਈ ॥
ਜਨੁ ਕਹੈ ਦਰਬਾਰੀ ਸੰਤ ਸਚ ਕੈ ਬਾਪਾਰੀ ਜਹਾਂ ਲਾਲਨ ਕੇ ਹਾਰ ਕਹਾਂ ਘੋਘੇ ਲੈ ਦਿਖਾਵਈ ॥ ੧੯੫ ॥

**ਸਵੈਯਾ ॥**

ਮਾਣਸੁ ਚਿਤਵੈ ਚਿਤਿ ਮੈ ਅਘ ਔਘ[12] ਡਰੇ ਚਿਤਿ ਮੈਂ ਦੁਚਿਤਾਈ ॥
ਆਇ ਰਕਾਰੁ[13] ਭਯਾ ਮੁਖਿ ਸਾਬਤੁ ਭਾਗਿ ਗਏ ਅਘ ਨ ਠਹਿਰਾਈ ॥
ਆਇ ਮਕਾਰੁ[15] ਮਿਲੈ ਮੁਖਿ ਭੀਤਰਿ ਆਗਿ ਜਿਵੈ ਬਲਿਹੈਂ ਭਰੜਾਈ ॥
ਜਜੌ ਕਰ ਈਂਧਨ ਕੋਟ ਕੁਟਾਨ ਕੋ ਏਕ ਰਤੀ ਭਰਿ ਭਾਹਿ ਜਲਾਈ ॥ ੧੯੬ ॥
ਬੋਲਨ ਮਾਹਿ ਰਕਾਰੁ[13] ਬਨੈ ਜਿਹ ਪਾਪਨ ਕੌ ਜਿਵ ਕਾਇਰ ਖੰਡਾ ॥
ਰਕਾਰੁ ਕੁਠਾਰੁ[14] ਬਡੌ ਅਘ ਕੌ ਮਤੁ ਹੋਇ ਮਕਾਰੁ[15] ਲਗੋ ਸੰਗਿ ਡੰਡਾ ॥
ਰਾਮ[16] ਕੌ ਨਾਮ ਨਿਕਾਰਤਿ ਪਾਪ ਕੌ ਜਜੌ ਤਨ ਤੇ ਕਢਿ ਲੇਵਤਿ ਕੰਡਾ ॥
ਰੇ ਮਨ ਤੂੰ ਨਾਹਿੰ ਰਾਮੁ ਭਜੈ ਕਤ ਧਾਰ ਰਖੇ ਜਿਸੁ ਖੰਡ ਬ੍ਰਹਮੰਡਾ ॥ ੧੯੭ ॥
ਰਾਮ ਕਹੌ ਸਿਆਮ ਸਾਮ ਗਹੌ ਨਿਜ ਧਾਂਮੁ ਲਹੌ ਭਜ ਗੋਬਿੰਦ ਰਾਮਾ ॥
ਔਰ ਸਿਆਣਪ ਛਾਡਿ ਸਬਾ ਮਨ ਰਾਮ ਕੇ ਨਾਮ ਬਿਨਾ ਜਿਨ ਕਾਂਮਾ ॥
ਊਠਤਿ ਬੈਠਤਿ ਸੋਵਤਿ ਜਾਗਤਿ ਸਾਠ ਘੜੀ ਭਜ ਆਠੁ ਹੀ ਜਾਮਾ ॥
ਰਾਮੁ ਜਪੇ ਸਾਈ ਜੀਭ ਪਵਿਤ੍ਰ ਨਾ ਤਰ ਕਾਟ ਸਟੌ ਮੁਖਿ ਚਾ / ਮਾਂ[17] ॥ ੧੯੮ ॥

852.ੳ

1. ਬੁਢਾਪੇ ਦੀ ਜਿੱਤ 2. ਸ਼ਰਾਬ ਦੇ ਜਾਮ 3. ਤਾਲ ਤੋਂ ਉਖੜੇ 4. ਕ੍ਰਿਪਾ, ਮਿਹਰਬਾਨੀ 5. ਆਘਾਤ, ਪ੍ਰਹਾਰ ਕਰਨਾ 6. ਹੈਰਾਨੀ 7. ਝੂਠੇ ਨਸ਼ੇ 8. ਇਥੇ 'ਚਾਵ' ਸ਼ਬਦ ਚਾਹੀਦਾ ਸੀ 9. ਹਾਥੀ ਤੇ ਬਾਂਦਰ 10. ਨਾ 11. ਵਾਸ਼ਨਾ, ਸੁੰਗਧੀ 12. ਪਾਪ 13. ਰਾਮ ਦੇ 'ਰ' ਤੋਂ 'ਕਾਰ' ਭਾਵ ਨਿਰੰਕਾਰ 14. ਕੁਹਾੜ 15. ਰਾਮ ਦੇ 'ਮ' ਨਾਲ 'ਕਾਰ' ਲਾ ਕੇ 'ਮਕਾਰ' 16. ਦੋਹਾਂ ਰਕਾਰ ਤੇ ਮਕਾਰ ਤੋਂ ਮਿਲਕੇ 'ਰਾਮ' 17. ਮੂੰਹ ਦੇ ਚੰਮ

**ਕਬਿਤੁ ॥**

ਤੇਰੇ ਤੌ ਕੁਪੇਚ ਪਈ ਗੰਢਿ ਤੇ ਚੀਲੰਢ ਭਈ ਖੋਲ੍ਹੀ ਹੀ ਨ ਖੁਲ੍ਹੈ ਕਹੋ ਕੌਨੁ ਜਤਨੁ ਕੀਜੀਐ ॥
ਭ੍ਰਮ ਕੀ ਭਵਾਲੀ ਲਈ ਸੂਤ ਤੇ ਕਸੂਤਿ ਭਈ ਦੂਤੋ ਕੀ ਅਨੀਤਿ ਕੋਲੋ ਕਾਂ ਕੀ[1] ਓਟ ਲੀਜੀਐ ॥
ਫੇਰਿ ਤੇ ਕੁਫੇਰੁ ਪਯੋ ਚੌਰਾਸੀਹ ਕਾ ਫੇਰ ਭਯੋ ਮੇਰੋ ਝਰਿ ਝਰਿ ਪਯੋ ਐਸੀ ਮਤਿ ਬੀਜੀਐ ॥
ਜਨੁ ਕਹੈ ਦਰਬਾਰੀ ਕੌਨੁ ਕਹੈ ਵਾਰੀ ਵਾਰੀ ਤੂਤਰ ਲੈ ਕਾ ਤਾਰੀ ਤਨੁ ਮਨੁ ਗੁਰੁ ਕੌ ਦੀਜੀਐ ॥ ੧੯੯ ॥
ਔਰੁ ਜੇਤੀ ਜੂਨਿ ਕਹੂੰ ਜਢਿ[2] ਕਹੂੰ ਜੂਨਿ ਦੇਹਿ ਮਾਨਸ ਮੈ ਨ ਊਨ ਕਾਈ ਦੇਖੁ ਖਾਂ ਸਮਾਰ ਕੈ ॥
ਐਸੀ ਦੇਹਿ ਪਾਇ ਨਾ ਗੋਬਿੰਦ ਗੀਤ ਗਾਇ ਲੀਏ ਦੇਖੁ ਖਾਂ ਹਿੰਞਾਰਿ ਆਪੇ ਜਾਂਹਿ ਬਾਜੀ ਹਾਰਿ ਕੇ ॥
ਬਿਨਾ ਏਕ ਰਾਮ ਨਾਮ ਔਰੁ ਤੇਰੇ ਕਾਂਮ ਕਿਤੁ ਬਡੇ ਬਡੇ ਸਾਹਿ ਭੂਪ ਗਏ ਝਖਿ ਮਾਰਿ ਕੈ ॥
ਜਨੁ ਕਹੈ ਦਰਬਾਰੀ ਤੈ ਤੌ ਜੀਤੀ ਬਾਜੀ ਹਾਰੀ ਫੇਰ ਏਹਿ ਦੇਹਿ ਨਾਂਹਿ ਤੂੰ ਦੇਖ ਖਾਂ ਬੀਚਾਰ ਕੈ ॥ ੨੦੦ ॥
ਭਜ ਲੈ ਭਗਵਾਨੁ ਜਿਸੁ ਦੀਏ ਨੈਨ ਕਾਨ ਮੁਖਿ ਬਾਕ ਕੌ ਜਬਾਨ ਸ੍ਵਾਸੁ ਨਾਸਕਾ ਸੁਗੰਧ ਕੌ ॥
ਘਟ ਸਾਜ ਪਾਇ ਪ੍ਰਾਨ ਸੁੱਧ ਬੁੱਧ ਗਜਾਨ ਧਜਾਨ ਕੀਆ ਬਾਲ ਤੇ ਜਵਾਨ ਹਾਥ ਪਾਉ ਦੀਏ ਧੰਧ ਕੌ ॥
ਦੀਏ ਖਾਨ ਪਾਨ ਖਟੇ ਰਸਿ ਮਿਸਟਾਨ ਸੈਨੁ ਔਰੁ ਭਾਈ ਭੈਨ ਮਾਤ ਤਾਤ ਸਨਬੰਧ ਕੌ ॥
ਜਨੁ ਕਹੈ ਦਰਬਾਰੀ ਧ੍ਰਿਗੁ ਮਤਿ ਰੇ ਤੁਮਾਰੀ ਐਸੇ ਗੁਣਿ ਪਾਇ ਗੁਣੁ ਭੂਲ ਗਏ ਅੰਧ ਕੌ ॥ ੨੦੧ ॥
ਜਾ ਕੈ ਪਰਸਾਦਿ ਪਾਈ ਮਾਣਸ ਮੁਣੀਆਦ ਅਰੈ ਤਾਂ ਕੌ ਕ੍ ਯਾਦਿ ਭੌਂਦੂਭੌਂਦਾ ਮਤੁ ਫਿਰਹਿ ਰੇ ॥
ਐਸੀ ਦੇਹਿ ਪਾਇ ਨ ਗਵਾਇ ਲੈ ਅਜਾਂਈ ਸਠ ਗਾਇ ਲੈ ਗੋਬਿੰਦ ਗੁਨ ਜੂਨ ਮੈ ਨ ਗਿਰਹਿ ਰੇ ॥
ਤੈਂ ਸੌ ਗੁਨ ਕੀਏ ਪ੍ਰਭ ਤਾਸ ਸੌ ਵਿਸਾਰ ਦੀਆ ਰਾਮ ਨਾਮੁ ਛੋਡਿ ਪਸ[3] ਔਰ ਕਾਮ ਸਿਰਹਿ ਰੇ ॥
852.ਅ ਜਨੁ ਕਹੈ ਦਰਬਾਰੀ ਧ੍ਰਿਗ ਮਤਿ ਰੇ ਤੁਮਾਰੀ ਪੌ ਬਿਨਾ ਬਾਜੀ ਹਾਰੀ ਤੂ ਚੌਰਾ /ਸੀ ਮੇਟਿ ਰਹਿ ਰੇ ॥ ੨੦੨ ॥
ਛਾਰੁ ਕੀ ਸੀ ਪੂਤਰੀ ਕਹੁ ਕੈਸੀ ਸਬੂਤ ਊਤਰੀ ਮਾਨੌ ਪ੍ਰਕਾਰ ਫੇਰਿ ਆਪਿ ਹੀ ਸਵਾਰੀ ਹੈ ॥
ਹਾਥ ਪਾਉ ਅੰਗੁਰੀ ਕੈ ਆਗੈ ਲੈ ਲਗਾਏ ਨਖ ਜੋਊ ਜੈਸੇ ਸੋਭਤੀ ਸੀ ਤੈਸੀ ਤਰਾ ਧਾਰੀ ਹੈ ॥
ਰਕਤ ਮੈਂ ਰਲਾਇ ਰੇਤੁ ਕੀਨੀ ਸੁ ਸਬੀਹ[4] ਸਾਜ ਮੂਰਤਿ ਤੇ ਸੂਰਤਿ ਕਯਾ ਖੂਬ ਕੈ ਉਤਾਰੀ ਹੈ ॥
ਵਾਹਿ ਤੇਰੀ ਸਾਹਿਬੀ ਸਮਾਲ ਰਾਖੇ ਜੀਅ ਸਭ ਵਾਰੀ ਦਰਬਾਰੀ ਤੇਰੀ ਕੁਦਰਤਿ ਤੌ ਬਲਿਹਾਰੀ ਹੈ ॥ ੨੦੩ ॥
ਸੁਨ ਰੇ ਗਵਾਰ ਤੈ ਪੈ[5] ਕੀਆ ਉਪਕਾਰਿ ਪ੍ਰਭ ਦੀਨੀ ਨਰ ਦੇਹਿ ਏਹਿ ਦੇਖ ਖਾਂ ਬੀਚਾਰਿ ਕੇ ॥
ਓਢਨ ਕੌ ਅੰਬਰ ਪਟੰਬਰ ਅਡੰਬਰ ਬਹੁ ਭੁੰਚਨ ਕੌ, ਭੋਜਨ ਹੈ ਅਨਿਕ ਪ੍ਰਕਾਰਿ ਕੇ ॥
ਸੈਨ ਕੌ ਪ੍ਰਯੰਕ[6] ਔ ਮਯੰਕ[7] ਤਮ ਚਾਂਦਨੇ ਕੌ ਬੈਠਨ ਕੌ ਧਰ ਧਾਮ ਮਹਲ ਸਵਾਰਿਕੇ ॥
ਜਨੁ ਕਹੈ ਦਰਬਾਰੀ ਧ੍ਰਿਗ ਮਤਿ ਏ ਤੁਮਾਰੀ ਐਸੇ ਦੇਨਹਾਰਿ ਕੌ ਤੂ ਬੈਠੋ ਹੈ ਵਿਸਾਰਿ ਕੈ ॥ ੨੦੪ ॥
ਕਾਂ ਕੌ ਖਾਜੁ ਕਾਠੁ[8] ਘਾਸੁ ਕਾਂ ਕੌ ਖਾਜੁ ਮਾਂਟੀ ਮਾਂਸੁ ਕਾਂ ਕੌ ਖਾਜ ਬਿਸਟਾ ਛਰਦ[9] ਤੌ ਕੌ ਖਟਰਸ ਰੇ ॥
ਕਾਂ ਕੌ ਬਾਸੁ ਬਾਂਬੀ ਬਿਲ[10] ਕਾਂ ਕੌ ਬਾਗ ਬ੍ਰਿਖ ਸਿਲ ਸਹੇਂ ਸੀਸ ਸੀਤ ਘਾਮ ਤੂਤੌ ਸੁਖੀ ਬੱਸੁ ਰੇ ॥
ਕੋਊਚਲੈ ਟੇਢੀ ਚਾਲ ਕੋਊ ਸਹੇ ਭਾਰ ਭਾਲ ਤੌ ਕੌ ਅਸਵਾਰੀ ਦੀਨੀ ਰੱਥ ਕਰੀ[11] ਅੱਸੁ[12] ਰੇ ॥
ਜਨੁ ਕਹੇ ਦ੍ਰਬਾਰੀ ਧ੍ਰਿਗ ਮਤਿ ਰੇ ਤੁਮਾਰੀ ਐਸੇ ਗੁਨਿ ਪਾਇ ਕੈ ਨ ਕਰਹਿ ਹਰਿ ਜਸੁ ਰੇ ॥ ੨੦੫ ॥
ਲਖ ਚਵਰਾਸੀ ਕਲਬੂਤਿ ਮਜਬੂਤਿ ਕਰਿ ਤਾ ਮੈ ਧਾਤੁ ਢਾਲ ਕੈ ਸਬੂਤ ਕੈ ਦਿਖਾਯੋ ਹੈ ॥
ਬਡੌ ਉਸਤਾਦੁ ਜਿਸੁ ਐਸੀ ਕਾਰੀਗਰੀ ਕਰੀ ਮੂਰਤਿ ਤੇ ਸੂਰਤਿ ਸਬੀਹ[4] ਸੌਰਾਯੋ ਹੈ ॥
ਬ੍ਰਿਛ ਸੰਗਿ ਬੀਜੁ ਅਰੁ ਬੀਜ ਬੀਚ ਬ੍ਰਿਛ ਧਰਯੋ ਤਾਹੀ ਤੇ ਬੇਅੰਤੁ ਬਿਅੰਤ ਬੇਦ ਸੰਤ ਗਾਯੋ ਹੈ ॥
ਜਨੁ ਕਹੈ ਦਰਬਾਰੀ ਤੇਰੀ ਸਾਹਿਬੀ ਤੇ ਵਾਰੀ ਦੇਖਿ ਬਿਸਮਾਦੁ ਮਨੁ ਬਹੁ ਬਿਗਸਾਯੌ ਹੈ ॥ ੨੦੬ ॥

853.ੳ / **ਸਵੈਯਾ ॥**

ਖਾਵਤਿ ਖੇਲਤਿ ਸੋਵਤਿ ਹੈ ਮਨ ਫੂਲਲ[13] ਬਹੈ ਧਨੁ ਦੇਖਿ ਵਿਗਾਸੈ[13] ॥
ਏ ਮੇਰੋ ਮਾਲ ਮਤਾਹ ਸਭੌ ਕਿਛੁ ਏ ਮੇਰੌ ਸਾਕ ਹੈ ਏ ਮੇਰੇ ਦ੍ਰਾਸੈ ॥

---

1. ਕਿਸ ਦੀ 2. ਅਸਲ, ਮੂਲ ਜੜ੍ਹ 3. ਪਸ਼ੂ 4. ਸੁੰਦਰ 5. ਤੇਰੇ ਉੱਤੇ 6. ਸੌਣ ਵਾਸਤੇ ਪਲੰਘ 7. ਚੰਦ੍ਰਮਾ 8. ਲਕੜੀ 9. ਗੰਦਗੀ 10. ਵਰਮੀ (ਸਿਉਂਕ ਦਾ ਘਰ) ਅਤੇ ਬਿੱਲ, ਖੋਡ 11. ਹਾਥੀ 12. ਘੋੜੇ 13. ਫੁੱਲਦਾ, ਪ੍ਰਸੰਨ ਹੁੰਦਾ

ਮਾਤ ਪਿਤਾ ਨਾਰਿ ਹਿਤੂ ਸੰਗਿ ਹੋਤ ਘਨਾ ਸੁਖੁ ਦੇਖ ਤਮਾਸੈ ॥
ਏ ਮਨੁ ਮੂਰਖ ਏਉ ਨ ਜਾਨਤਿ ਆਜੁ ਕੈ ਕਾਲ ਲੈ ਕਾਲੁ ਗਿਰਾਸੈ ॥ ੨੦੭ ॥

**ਕਬਿਤੁ ॥**

ਬਿਪਰ ਕੀ ਬਿਪਤ ਕਟੀ ਹੀਹੇ[1] ਕੀ ਦੇਹਿ ਵਟੀ ਨਾਰ ਤੇ ਭਤਾਰੁ ਰੂਪੁ ਕਰਿ ਕੈ ਦਿਖਾਯੋ ਹੈ ॥
ਪਹਿਲਾਦੇ ਕੀ ਪੈਜ ਰਾਖੀ ਬੇਦ ਔ ਪੁਰਾਨ ਸਾਖੀ ਧ੍ਰੋਪਤੀ ਕੀ ਲਾਜ ਕਾਜ ਅੰਬ੍ਰ ਵਧਾਯੋ ਹੈ ॥
ਰੁਕਮਨ ਕੀ ਵਾਚਿ ਪਾਤੀ[2] ਆਏ ਚਢਿ ਦੈਤਿ ਘਾਤੀ ਗਜ ਹੀ ਕੀ ਵਾਰੀ ਅਸਵਾਰੀ ਤਜ ਧਾਯੋ ਹੈ ॥
ਜਨੁ ਕਹੈ ਦਰਬਾਰੀ ਭਾਰੀ ਬਿਪਤਾ ਬਿਡਾਰੀ ਜਹਾ ਭੀਰ ਪਰੀ ਜਨੁ ਤਹਾਂ ਜਾਇ ਬਢਾਯੋ ਹੈ ॥ ੨੦੮ ॥

**ਮਾਲ੍ਹਾ[3] ॥ ਸਵੈਯੇ ॥**

ਹੇ ਪਰਮੇਸੁਰ ਸੁਰੁ ਨਾਥ ਨਿਰੰਜਨ ਦੀਨ ਦਿਆਲ ਗੁਪਾਲ ਗੁਸਾਂਈ ॥
ਨੰਦਨ ਨੰਦ ਅਨੰਦ ਮੁਕੰਦ ਸੁ ਗੋਕਲ ਚੰਦ ਗੋਬਿੰਦ ਕਨਾਈ ॥
ਹੇ ਗਿਰਧਰ ਮੁਰਾਰ ਅਪਾਰ ਤੂੰ ਆਦਿ ਜੁਗਾਦਿ ਸਦਾ ਸੁਖਿਦਾਈ ॥
ਨਾਨਕ ਦਾਸ ਬਿਆਸਿ ਬਿਨਾਸਨਿ ਏਕ ਹੀ ਆਸ ਗਹੀ ਸਰਨਾਈ ॥ ੨੦੯ ॥
ਹੇ ਪਰਮਾਤਮ ਹੇ ਪੁਰਖੋਤਮ ਹੇ ਪਰਮਾਨੰਦ ਹੇ ਹਰਿਰਾਈ ॥
ਹੇ ਭਵਖੰਡਨ ਹੇ ਦੁਖਭੰਜਨ ਹੇ ਅਰਗੰਜਨ ਸੰਤ ਸਹਾਈ ॥
ਹੇ ਨਿਹਕੇਵਲ ਹੈ ਨਿਹਕੰਟਕ ਹੇ ਨਰਕਾਂਤਕ ਹੇ ਬਲਿ ਭਾਈ ॥
ਨਾਨਕ ਦਾਸਨ ਦਾਸੁ ਕਹੈ ਅਬ ਸਾਂਮ ਪਰੇ ਕੀ ਰਾਖਹੁ ਸਾਂਈ ॥ ੨੧੦ ॥
ਹੇ ਮਧਸੂਦਨ ਹੇ ਮਨਮੋਹਨ ਹੇ ਮੁਰਲੀਧਰ ਹੈ ਸਭਿ ਠਾਂਈ ॥
ਹੇ ਨਿਰਵੈਰ ਨਿਰੰਜਨ ਮਾਧਵ ਦੇਹਿ ਭਿਤਾਬਰ ਤੌ ਸਰਨਾਈ ॥
ਹੇ ਅਖਲੇਸ ਅਨੰਤ ਅਗੋਚਰੁ ਬਾਕ ਅਤੀਤ ਅਜੀਤ ਅਗਾਈ ॥
ਨਾਨਕ ਦਾਸਨ ਦਾਸੁ ਕਹੈ ਅਬ ਸਾਮ ਪਰੇ ਕੀ ਰਾਖਹੁ ਸਾਂਈ ॥ ੨੧੧ ॥
853.ਅ / ਹੇ ਪਰਸੋਤਮੁ ਹੈ ਨਰਯੋਤਮ ਹੇ ਸਰਬਾਂਗਮ ਹੇ ਰਘੁਰਾਈ ॥
ਹੇ ਅਬਿਯਾਕਤ ਹੇ ਕਰਨਾਨਿਧਿ ਕਾਰਨ ਧਾਰਨ ਕਿਸਨ ਸੁਹਾਈ ॥
ਹੇ ਕਰਤਾ ਹਰਤਾ ਹੌ ਹਰਿ ਪ੍ਰਭ ਹੇ ਧਰਨੀਧਰ ਧਨਖ ਧਰਾਈ ॥
ਨਾਨਕ ਦਾਸਨ ਦਾਸੁ ਕਹੈ ਅਬਿ ਸਾਮ ਪਰੇ ਕੀ ਰਾਖਹੁ ਸਾਂਈ ॥ ੨੧੨ ॥
ਆਦਿ ਅਨੀਲੁ ਅਨਾਦਿ ਅਨਾੜੀ ਸਤਿ ਸਰੂਪੁ ਅਨੂਪੁ ਸਹਾਈ ॥
ਹੇ ਬਿਸੁਪੋਖਨ ਹੇ ਬਿਸੁਸੋਖਨ ਹੇ ਬਿਸੁਨਾਥ ਅਗਾਹ ਅਘਾਈ ॥
ਹੇ ਸਗਲੇਸ ਸਮੀਪ ਸਦਾ ਸਚੁ ਲੋਗਨ ਲੋਚਨ ਸਾਚੁ ਨਿਆਂਈ ॥
ਨਾਨਕ ਦਾਸਨ ਦਾਸੁ ਕਹੇ ਅਬ ਸਾਮ ਪਰੇ ਹਮ ਰਾਖਹੁ ਸਾਂਈ ॥ ੨੧੩ ॥
ਹੇ ਗਜਤਾਰਨ ਹੇ ਗਜਦਾਰਨ ਹੇ ਸੁਖਸਾਗਰ ਹੇ ਕ੍ਰਿਸਨ ਮੁਰਾਰੀ ॥
ਹੇ ਨਰਸਿੰਘ ਨਰਾਇਨ ਰਾਮ ਅਕਾਮ ਅਜੋਨ ਗੋਵਰਧਨਧਾਰੀ ॥
ਲੋਚਨਚਾਰ ਮੁਕੰਦ ਮੁਰਾਰ ਅਤੀਤ ਅਭੀਤ ਅਥਾਹੁ ਅਪਾਰੀ ॥
ਨਾਨਕ ਦਾਸਨ ਦਾਸੁ ਕਹੇ ਅਬ ਸਜਾਮ ਕੀ ਸਾਮ ਗਹੀ ਦਰਬਾਰੀ ॥ ੨੧੪ ॥
ਆਦਿ ਨਿਰੰਜਨੁ ਆਰਤਿ ਖੰਜਨੁ ਗੀਰਬ ਗੋਸਨ ਕੁੰਜ ਬਿਹਾਰੀ ॥
ਹੇ ਗਿਰਧਾਰਨ ਹੇ ਅਰਮਾਰਨਿ ਸੰਤ ਉਬਾਰਨਿ ਨਿਰਧਧਾਰੀ ॥
ਹੇ ਪਹਿਲਾਦ ਕੇ ਸੰਕਟਿ ਭੰਜਨ ਹੇ ਪ੍ਰਭ ਧ੍ਰੋਪਤਿ ਪੈਜ ਸਵਾਰੀ ॥
ਨਾਨਕ ਦਾਸੁ ਦਾਸੁ ਪੁਕਾਰਤਿ ਸਾਮ ਪਯਾ ਤੁਮਾਰੀ ਦਰਬਾਰੀ ॥ ੨੧੫ ॥

---

1. ਗੁਹਰਾਇਆ, ਲੜਕੀ ਤੋਂ ਲੜਕਾ ਬਣਿਆ ਵੇਖੋ ਅੰਤਿਕਾ-॥ 2. ਖ਼ਤ, ਚਿੱਠੀ 3. ਪ੍ਰਭੂ ਦੇ ਨਾਮਾਂ ਦੀ ਸਾਰੇ ਨਾਵਾਂ ਦੀ ਸੂਚੀ ਅਤੇ ਉਨ੍ਹਾਂ ਦੇ ਅਰਥ ਛੰਦ ਕਾਵਿ ਦੀ 'ਆਦਿਕਾ' ਵਿੱਚ ਦੇਖੋ

**ੴ ਸ੍ਰੀ ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪ੍ਰਸਾਦਿ ॥**
**ਬਾਵਨ ਅਖਰੀ ਕੇ ਸਵਯੇ ॥**
**ਸਵੈਯਾ ॥**

ਓਅੰ ਓਨਮ ਹੈ ਗੁਰ ਕੌ ਹਰਿ ਆਦਿ ਜੁਗਾਦਿ ਸਦਾ ਸਚੁ ਸੋਊ ॥
ਆਪੇ ਆਪ ਉਪਾਇ ਬਿਸੰਭਰ ਮਾਤ ਨ ਤਾਤ ਨ ਭ੍ਰਾਤ ਨ ਕੋਊ ॥
ਆਪਹਿ ਠਾਕੁਰ ਦਾਸੁ ਭਯੌ ਹਰਿ ਔਰ ਨ ਦੂਸਰੁ ਹੋਆ ਨ ਹੋਊ ॥
854.ੳ ਊਨ ਨਹੀਂ ਹਰਿ ਜਾਇ ਨਿਰਾਰਹੁ ਹੈ ਹਰਿ / ਹੀ ਹਰਿ ਕੈ ਮਧ ਓਊ[1] ॥ ੧ ॥
ਸੱਤ ਸਰੂਪੁ ਅਨੂਪੁ ਬਿਸੰਭਰੁ ਦੇਖੁ ਬਿਚਾਰਤੁ ਹੀ ਅਬ ਐਸੇ ॥
ਸੋ ਹਰਿ ਜੀ ਹਰਿ ਮੈ ਪਰਕਾਸਟ ਕ੍ਰਹੈ ਸੁਰਗਾਦਿ ਪਤਾਲ ਮਧੈਸੈ ॥
ਸੋ ਸੁਰਤਾ ਸੁਖੀਆ ਸਬ ਭੀਤਰਿ ਏਕੁ ਪਛਾਨ ਇਕਾਗਰ ਬੱਸੈ ॥
ਸਾਸਿ ਗਿਰਾਸ ਸਲਾਹੁ[2] ਬਿਸੰਭਰੁ ਹੋਇ ਸਹਾਇ ਕਹਯੌ ਇਵ ਸੱਸੈ ॥ ੨ ॥
ਧੂਰ ਪੁਨੀਤੁ[3] ਮਹਾਂਜਨ ਕੀ ਅਬ ਦੇਹਿ ਦਯਾ ਕਰਿ ਅਗਮ ਅਗਧਾ ॥
ਧਯਾਨੁ ਧਰੌ ਗੁਰਮੂਰਤਿ ਕਾ ਉਰ ਧਯਾਇ ਗੁਬਿੰਦ ਛੂਟਹਿ ਬੱਧਾ ॥
ਧੀਰਜੁ ਧਰਮੁ ਖਿਮਾ ਗਹੁ ਮੂਰਖ ਲਾਲੁ ਅਮੋਲੁ ਕਲੀ ਮਧ ਲੱਧਾ ॥
ਧਾਰੁ ਦਯਾ ਉਰਧਾਰੁ ਬਿਸੰਭਰੁ ਤਯਾਗੁ ਕ੍ਰੋਧੁ ਕਹੈ ਇਵ ਧੱਧਾ ॥ ੩ ॥
ਙਯਾਨੁ ਨਹੀ ਮੁਖ ਕੀ ਬਤੀਆ[4] ਦਿਙਯਾਨੁ ਸਹੀ ਸਮ ਸੁਖਦੁਖੰਙਾ[5] ॥
ਧਯਾਨੁ ਸਹੀ ਸਰਬੱਤ੍ਰ ਪੂਰਨ ਮੰਤ੍ਰ ਰਾਮਹਿ ਰਾਮੁ ਰੁਮੰਙਾ ॥
ਮਾਂਗਨ ਕੌ ਹਰਿ ਨਾਮੁ ਮੱਗਹੁ ਮਨ ਤਯਾਗਹੁ ਕਾਮੁ ਕ੍ਰੋਧੁ ਅਹੰਙਾ[6] ॥
ਲਾਗ ਰਹੌ ਗੁਰ ਕੀ ਚਰਨੀ ਨਹ ਭੇਖ ਅਭੇਖਹਿ ਭਾਖਤਿ ਙੰਙਾ ॥ ੪ ॥
ਯਾ ਯਗ ਯਾਰ ਨ ਦੋਸਾਤ ਦੀਸਤਿ ਆਪ ਸੁਆਰਥੀ ਲੋਕ ਬਸਯਾ ॥
ਆਧਿ ਘਟੀ ਕੋਊ ਰਾਖ ਨ ਸਾਕਤਿ ਅੰਤ ਸਮੈਂ ਕੋਊਭੈਣ ਨ ਭਯਾ ॥
ਯਾ ਯਗ ਤਾਤ[7] ਬਿਨਾ ਕੋਊਨਾਹਨ ਤਾਤ ਨ ਮਾਤ ਨ ਸਾਕ ਸਹੱਯਾ ॥
ਤਯਾਗ ਗੁਮਾਨੁ ਭਜੌ ਭਗਵਾਨੁ ਸਦਾ ਸਚੁ ਸੰਗਿ ਸਹਾਰਤਿ ਯੱਯਾ ॥ ੫ ॥
ਏ ਮਨ ਮੈਗਲ[8] ਹੋਇ ਰਹਯੌ ਕਤ ਆਗੈ ਕੌ ਮਾਰਗੁ ਬੀਥੀ[9] ਹੈ ਭੀੜੀ ॥
ਪਾਪ ਕਮਾਇ ਮਹਾਂ ਦੁਖੁ ਪਾਵਹਿ ਕਾਗਦ ਦਿਖ[10] ਰੂਈ ਤਿਲ ਪੀੜੀ ॥
ਰਾਮ ਨਰਾਇਣ ਕੇ ਗੁਣ ਗਾਵਹੁ ਭਾਨਜ ਤ੍ਰਾਸ[11] ਤੇ ਹੋਹੁ ਨ ਵੀੜੀ ॥
ਸਾਮ ਗਹੌ ਗੁਰਦਯਾਲ ਦਮੋਦਰ ਏਉ ਕਹੇ ਜਬ ਅੱਛਰੁ ਈੜੀ[12] ॥ ੬ ॥
ਏ ਦਮ ਕੌ ਬਿਸਵਾਸੁ ਕਹਾਂ ਗਢ ਮਾਸ ਮਵਾਸ ਮੈ ਆਸ ਸੁ ਕੂੜੀ ॥
854.ਅ ਆਉ ਚਲੀ / ਨਦ ਨਾਉ ਜਿਵੈ[13] ਅਰੁ ਦੇਹਿ ਫੂਟੈ ਜਿਵਿ ਕਾਚ ਕੀ ਚੂੜੀ ॥
ਖੇਹ ਕੀ ਦੇਹਿ ਸੁ ਖੇਹਿ ਸਮਾਵਗੁ ਤੱਤੁ ਤਯਾਗ ਲਗਾ ਕਤ ਤੂੜੀ ॥
ਏਕ ਸੌ ਲਾਗ ਦ੍ਵੈਤਿ ਤਿਆਗੁ ਸੁ ਦੂਸਰ ਬਾਤ ਬਤਾਵਹਿ ਕੂੜੀ ॥ ੭ ॥
ਉਤਮੁ ਦੇਹੁ ਦੁਲੰਭੁ ਪਦਾਰਥੁ ਹਾਰੁ ਨ ਧੰਧੁ ਬਿਕਾਰੁ ਜੁ ਕੂੜਾ ॥
ਆਇ ਅਭੀਚੁ ਲਗਾ ਕਰਿ ਲੈ ਕਛੁ ਪੁਨੁ ਭਲਾ ਭਜੁ ਠਾਕੁਰ ਰੂੜਾ[14] ॥
ਔਸਰੁ ਬੀਤਿ ਗਯਾ ਨਹ ਆਵਤਿ ਸੂਰਜ ਤੇਜ ਘਟੈ ਜਿਵਿ ਧੂੜਾ ॥
ਭੀਤਿ ਗਿਰੇ ਤਬ ਹਾਥ ਚਰਟੈ ਕਛੁ ਏਉ ਬਤਾਵਤ ਅੱਛਰੁ ਊੜਾ ॥ ੮ ॥

---

1. ਉਹੀ 2. ਉਪਮਾ ਕਰੋ 3. ਪਵਿੱਤਰ ਚਰਨਧੂੜੀ 4. ਬੱਤੀ ਦੰਦ 5. ਦੁੱਖ ਦਾ 6. ਅਹੰਕਾਰ 7. ਪ੍ਰਭੂ ਪਿਤਾ 8. ਹਾਥੀ 9. ਗਲੀ, ਰਸਤਾ 10. ਵਾਂਗੂੰ 11. ਡਰ 12. ਈੜੀ ਅੱਖਰ 13. ਨਦੀ ਵਿੱਚ ਨੌਕਾ ਜਿਉਂ 14. ਸੁੰਦਰ

ਊਠਤਿ ਬੈਠਤਿ ਸੋਵਤਿ ਜਾਗਤਿ ਰਾਮ ਰਟੌਂ ਹਰਿ ਗੂੜ ਅਰੂੜਾ ॥
ਓਟ ਗਹੋ ਗੁਰਦੇਵ ਦਯਾਨਿਧ ਬਾਕ ਬਿਚਾਰ ਛਡੋ ਮਨ ਧੂੜਾ ॥
ਭਾਨਜ ਕੌ ਭਵ ਨਾਹ ਬਿਆਪਤ ਭਾਜ ਲਹੌ ਹਰਿ ਸੰਤਨ ਧੂੜਾ ॥
ਏਕੁ ਅਨੇਕੁ ਬਿਆਪਕੁ ਪੂਰਕੁ ਦੂਜੇ ਕੌ ਤਿਜਾਗੁ ਕਹੈ ਇਵ ਦੂੜਾ[1] ॥ ੯ ॥
ਰਾਮ ਕੇ ਨਾਮ ਬਿਨਾ ਸਬ ਖਾਂਮ ਅਡੰਬਰ ਧਾਂਮ ਅਰਾਮ ਪਸਾਰਾ ॥
ਰੰਗ ਤੁਰੰਗ ਭੰਡਾਰ ਭਰੇ ਧਨੁ ਛੋਡਿ ਚਲੇ ਸਬ ਦੋ ਹਥ ਝਾਰਾ ॥
ਗਾਤ ਕੀ ਬਾਤ ਸੁਪਾਤੁ ਜਬੈ ਬਿਸਟਾ ਪੁਨ ਕੀਟ ਕਿ ਹੋਵਤਿ ਛਾਰਾ ॥
ਅੰਤ ਤਿਯਾਗ ਨ ਤਿਜਾਗੁ ਅਬੈ ਰਖੁ ਰਾਮ ਸੰਗੀ ਇਵ ਭਾਖਤਿ ਰਾਰਾ ॥ ੧੦ ॥
ਰਾਖਨਹਾਰੁ ਸਮਾਰੁ ਮਹਾਂਪਸ ਦੇਵਨਹਾਰੁ ਦਤਾਰੁ ਬਿਸਾਰਾ ॥
ਹਾਥ ਦਏ ਪੁਨ ਪਾਵ ਦੀਏ ਰਸਨਾ ਨਥ ਵਾਕਨ[2] ਨੈਨ ਸਵਾਰਾ ॥
ਇਜਾਂ ਪ੍ਰਿਥੀ ਮਧ ਤੇਜੁ ਭਲਾ ਤੁਧੁ ਔਰੁ ਜੋ ਜੋਨ ਤੇਰੀ ਪਨਹਾਰਾ[3] ॥
ਸਾਜ ਸਵਾਰ ਸਿਗਾਰ ਕੀਆ ਜਿਸੁ ਤਾਸੁ ਸੁਮਾਰੁ ਪੁਕਾਰਦੁ ਰਾਰਾ ॥ ੧੧ ॥
ਲਾਗ ਰਹੌ ਗੁਰ ਕੀ ਚਰਨੀ ਛਲਨੀ ਨ ਛਲੇ ਜਪਿ ਲੇਹੁ ਅਛੱਲਾ ॥
ਲੋਗਨ ਕੀ ਸਬ ਲਾਜ ਤਜੌ ਹਰਿ ਨਾਮੁ ਭਜੌ ਭਗਵਾਨੁ ਅਚੱਲਾ ॥
855.ੳ ਲਾਜ ਗਈ ਬਿਨੁ ਕਾਜੁ ਸਰੇ ਨਹਿ, ਲਾਜ ਰਹੇ ਲਜ ਖੋਇ ਅ / ਮੱਲਾ ॥
ਲਾਲੁ ਲਖਾਵਤਿ ਲਾਖਨ ਕੌ ਤੁਝ ਲਾਲੁ ਲਭਾਵਤਿ ਹੈ ਤੁਧੁ ਲੱਲਾ ॥ ੧੨ ॥
ਲਾਉ ਪ੍ਰੀਤਿ ਗੁਪਾਲੁ ਦਿਆਲ ਲਹੇ ਜਮਕਾਣ ਨ ਹੋਵਗੁ ਹੱਲਾ ॥
ਲਾਲਚੁ ਲੋਭੁ ਤਜੌ ਮਨ ਤੇ ਤੁਮ ਭਾਨਜ ਤ੍ਰਾਸ[4] ਤੇ ਰਹੌ ਅਹੱਲਾ ॥
ਲਾਜ ਰਹੇ ਦਰਿ ਲਾਲੁ ਕਹੇ ਗੁਰ ਬਾਕ ਰਿਦੈ ਜਿਸੁ ਸੋ ਭਲ ਭੱਲਾ ॥
ਲੀਣੁ ਰਹੌ ਗੁਰ ਕੀ ਬਚਨੀ ਹਰਿ ਲੋਚ ਲਗਾਇ ਲਖਾਇ ਦੁ ਲਲਾ[5] ॥ ੧੩ ॥
ਆਵਨੁ ਜਾਨੁ ਰਹੇ ਤਿਨ ਕਾ ਜਗ ਸੰਤਨ ਸੰਗਿ ਜਿਨਾ ਹਰਿ ਧਿਆਇਆ ॥
ਕਾਨ ਕਟੀ ਜਮਕੰਕਰ ਹਰਿ ਕਿੰਕਰ ਕੀ ਜਨੁ ਸਾਮ ਸਿਧਾਇਜਾ ॥
ਧੰਨੁ ਕਹੌ ਜਨਨੀ ਜਨ ਕੀ ਜਿਨਿ ਗੋਵਿੰਦ ਦਾਸਨੁ ਸੰਤਨੁ ਜਾਇਜਾ ॥
ਆਇਆ ਭਯਾ ਸਫਲਾ ਤਿਨ ਕਾ ਜਗ ਰਾਮੁ ਜਪੇ ਕਹੇ ਅਇੜਾ ਆਇਜਾ ॥ ੧੪ ॥
ਯਾ ਯਗ ਦੇਹੁ ਦੁਲੰਭੁ ਲਹਜੌ ਨਰ ਸੋ ਬਿਖਿਆ ਲਗ ਕਾਹਿ ਗਵੱਯਾ ॥
ਹੈ ਪਵ ਊਪਰਿ ਖੇਡ ਪਈ ਅਬ ਲੈ ਪਉ ਕੌ ਤਬ ਪਾਰ ਪਰੀਯਾ ॥
ਯੀਤ[6] ਯੂਆ ਏ ਅਬੀਚੁ ਲਥਾ[7] ਅਬ ਭੀਤਰਿ ਰਾਇ ਜਯੌ ਨਰਦਯਾ ॥
ਫੇਰੁ ਕਟੌ ਚਵਰਾਸਨਿ ਕਾ ਪੁਨ ਫੇਰੁ ਨ ਪਾਇ ਕਹੈ ਇਵ ਯੱਯਾ ॥ ੧੫ ॥
ਔਸਰ ਤੌ ਫੁਨ ਹਾਥ ਨ ਆਵਗੁ ਰੇ ਜਨ ਕਯੌ ਅਬ ਕਾਜੁ ਗਵਾਇਜਾ ॥
ਸਾਜ ਸਵਾਰ ਕਰੇ ਤਨੁ ਸੁੰਦਰੁ ਭੀਤਰ ਆਪਨਾ ਆਪੁ ਲੁਕਾਇਜਾ ॥
ਪੇਟਨ ਮੈਂ ਜਿਨ ਪ੍ਰਾਨ ਰਖੇ ਪ੍ਰਭ ਸੋ ਹਰਿ ਸੀ ਕਹੁ ਕਯੋਂ ਬਿਸਰਾਇਜਾ ॥
ਆਂਨਿ ਤਿਆਗ ਲਗੌ ਹਰਿਨਾਮੁ ਸੁ ਤਾਂਹਿ ਕਹੇ ਜਗ ਆਇੜਾ ਆਇਆ ॥ ੧੬ ॥
ਙਯਾਨੁ ਕਥੈ ਮੁਖਿ ਧਯਾਨੁ ਧਰੇ ਬਹੁ ਸੰਜਮ ਜਾਪ ਕਰੈ ਜੁ ਅਭੰਙਾ[8] ॥
ਸੁੰਦਰੁ ਰੂਪੁ ਅਨੂਪੁ ਮਹਾਂਛਬ ਔਰੁ ਕੁਲੀਨੁ ਦੁਤਾਰੁ ਅਹੰਙਾ ॥
ਹੈ ਧਨਵਾਨੁ ਬਿਦਯਾ ਦਸ ਚਾਰ[9] ਬਿਚਾਰ ਕਰੈ ਅਰੁ ਹੋਇ ਅਸੰਙਾ ॥
855.ਅ ਰਾਮ ਕੇ ਨਾਮ ਸੌ ਪ੍ਰੀਤਿ ਨਹੀ ਜਿਸੁ ਹੈ ਸਬ ਕੂੜ ਕਹੈ ਇਵ ਙੰ / ਙਾ ॥ ੧੭ ॥

1. ਇਥੇ ਭਾਵ "ਊ" ਤੋਂ ਹੈ 2. ਵਾਂਙੂੰ 3. ਅਧੀਨ ਕੀਤੀ 4. ਸੂਰਜ (ਭਾਨ) ਦਾ ਪੁੱਤਰ (ਜ), ਜਮਕਾਲ 5. ਦੂਜਾ ਲੱਲਾ, ਲਿਰੀ 6. ਜਿੱਤ ਕੇ 7. ਸ਼ੁਭ ਸਮਾਂ 8. ਅਭੰਗਾ, ਪ੍ਰਭੂ 9. ਚੌਦਾਂ ਪ੍ਰਕਾਰ ਦੀ ਵਿੱਦਿਆ

ਕੂੜ ਕੁਟੰਬ ਕੈ ਸੰਗਿ ਲੁਭਾਇ ਕੈ ਆਉ ਗਈ ਬਿਰਥੀ ਅਬ ਥੱਕਾ ॥
ਕਾਲੁ ਅਚਾਨਕ ਆਇ ਗਹੇ ਜਬ ਕੋਇ ਨ ਰਾਖਤ ਸਾਕੁ ਨ ਸੱਕਾ ॥
ਕੇਵਲ ਕੇਸਵ ਨਾਮੁ ਜਪੈਂ ਸੁਤ ਹੇਤ ਅਜਾਮਲੁ ਔਰੁ ਗਨੱਕਾ ॥
ਕੂੜ ਉਪਾਧ ਤਿਆਗੁ ਜੇ ਭਾਗ ਹੀ ਜਾਗੁ ਖੁਆਬ ਕਹੇ ਕਹੁ ਕੱਕਾ ॥ ੧੮ ॥
ਖਾਹਿ ਖਤਾ[1] ਮਤੁ ਸੰਗਿ ਖੁਆਬ ਬਿਬੇਕ ਬਿਚਾਰ ਹਿਸ਼ਾਰ ਅਪੱਖਾ ॥
ਖੋਲ੍ਹ ਕੈ ਨੈਨ ਪਛਾਨੁ ਖਾਂ ਆਪ ਕੌਂ ਬਾਕ ਬਿਚਾਰ ਕੈ ਦੇਖੁ ਪ੍ਰਤੱਖਾ ॥
ਸਾਰੁ ਅਸਾਰੁ ਬਿਚਾਰੁ ਭਲੀ ਬਿਧਿ ਤਜਾਗੁ ਅਭੱਖੁ ਭਖੋ ਤੁਮ ਭਖਾ ॥
ਸੱਤ ਸਰੂਪੁ ਅਨੂਪੁ ਤੁਹੀ ਮਧ ਆਖਿ ਸੁਨਾਵਤਿ ਅੱਖਰੁ ਖੱਖਾ ॥ ੧੯ ॥
ਗਜਾਨ ਕੈ ਨੈਨ ਉਘਾਰ ਕੈ ਦੇਖੁ ਖਾਂ ਹੈ ਸਬ ਮਾਹਿ ਅਲੇਖੁ ਅਲੱਗਾ[2] ॥
ਜਜੌਂ ਘਟਿ ਮਾਹਿ ਅਕਾਸੁ ਬਿਰਾਜਤੁ ਲੇਪੁ ਨ ਛੇਪੁ ਨਹੀਂ ਕੁਛੁ ਲੱਗਾ ॥
ਜੋਤ ਸਰੂਪੁ ਅਰੂਪ ਅਨੂਪ ਅਲੇਖੁ ਅਕਾਲ ਅਛੱਲੁ ਅਭੱਗਾ ॥
ਜਜੌਂ ਰਵਿ ਜੋਤਿ ਬਿਰਾਜਤਿ ਹੈ ਸਬ ਊਚਨ ਨੀਚੁ ਗਨੇ ਇਵ ਗੱਗਾ ॥ ੨੦ ॥
ਘਾਲਹੁ ਰੇ ਮਨ ਘਾਲ ਭਲੀ ਹਰਿ ਗਾਉ ਸਦਾ ਮਨ ਮੁੱਖਿ ਅਨੱਘਾ ॥
ਆਪਹਿ ਆਪ ਬਿਆਪਕੁ ਪੂਰਕ ਜੋ ਭਜਹੈ ਤਿਸੁ ਨਾ ਸਤਿ ਅੱਘਾ ॥
ਦੀਨ ਦਿਆਲੁ ਅਕਾਲੁ ਭਜੌਂ ਪ੍ਰਭੁ ਹੈ ਪਤਿ ਰਾਧਕ[3] ਨਾਇਕ ਰਘਾ ॥
ਘੋਖਹੁ ਬੇਦ ਪੁਰਾਨ ਸਬੇ ਨ ਘਟੇ ਨ ਬਢੇ ਘਟਿ ਮੈਂ ਕਹੈ ਘੱਘਾ ॥ ੨੧ ॥
ਙਿਸਤਿ ਕਾਲੁ ਅਚਾਨਕਿ ਹੀ ਸਠ ਤੂਬਹੁ ਧਾਮ ਜਮੀ ਨਰੁ ਙੰਙਾ ॥
ਲੇਖ ਪਰਜੌਂ ਕਰਿ ਆਇ ਚਰਜੌਂ ਤੁਧੁ ਜਾਤਿ ਅਜਾਤਿ ਕੌਂ ਕਾਂਹਿ ਜਚੰਙਾ ॥
ਆਜੁ ਤੇ ਕਾਲ ਚਲੇਂ ਤਜਿ ਮੂਰਖ ਪਾਪ ਕੀ ਪੋਟ ਨ ਚਾਉ ਨਿਸੰਙਾ ॥
ਪਾਪ ਕਮਾਇ ਸਜਾਏ ਲਹੇਂ ਸਤ ਸਾਚ ਕਮਾਉ ਪੁਕਾਰਤਿ ਙੰਙਾ ॥ ੨੨ ॥
856.ੳ ਚਾਰ ਹੀ ਬੇਦ ਚੱਵੈ ਚਰਚਾ ਇਵ / ਸਾਚੁ ਪਛਾਨੁ ਚਵੈਂ ਮੁਖਿ ਸੱਚਾ ॥
ਚਾਲ ਚਲੌਂ ਗੁਰਬਾਕ ਬੀਚਾਰ ਕੈ ਕੂੜ ਕੁਟੰਬ ਕੌ[4] ਮਾਰਗੁ ਕੱਚਾ ॥
ਚਾਲਤਿ ਤੌਂ ਸੰਗਿ ਤਾਂਹਿ ਕਰੌਂ ਹਿਤੁ ਨਾਹਿ ਚਲੇ ਸੰਗਿ ਕਿਯੌ ਤਹ ਰੱਚਾ ॥
ਚਿੰਤ ਬਿਸਾਰ ਚਿਤਾਰੁ ਗੁਬਿੰਦਹ ਚਾਰ ਬਿਚਾਰੁ ਕਹੈ ਬਚ ਚੱਚਾ ॥ ੨੩ ॥
ਛਾਰ ਕੀ ਪੂਤਰੀ ਖੇਲਤੀ ਹੈ ਸੁਖਿ ਲਾਵਨਹਾਰੁ ਪਛਾਨੁ ਪ੍ਰਤੱਛਾ ॥
ਜੰਤ੍ਰ ਕੋ ਜਿਵਿ ਜੰਤੁ ਬਜਾਵਤਿ ਆਪ ਹੀ ਮਾਨਵ ਗੰਧ੍ਰਬ ਜੱਛਾ ॥
ਹੈ ਸਬ ਮੱਧ ਅਬੱਧੁ ਬਿਰਾਜਤਿ ਦੇਖ ਉਘਾਰ ਬਿਚਾਰ ਕੈ ਚੱਛਾ ॥
ਬੋਲਤਿ ਗਜਾਨੁ ਧਿਆਨੁ ਦਿਸੈ ਸਬ ਸੰਤਨ ਲੱਛ ਕਹੇ ਅਬ ਛੱਛਾ ॥ ੨੪ ॥
ਜੈ ਜਗਦੀਸ ਬਿਸੰਭਰ ਗੋਬਿੰਦ ਰਾਖੁ ਲਈ ਹਰਿ ਧ੍ਰੋਪਤਿ ਲੱਜਾ ॥
ਜੈ ਜਗਜੀਵਨ ਨਾਥ ਨਿਰੰਜਨ ਸੰਤ ਜਨਾ ਪਰਦਾ ਹਰਿ ਕੱਜਾ ॥
ਜੈ ਜਨ ਦਜਾਲ ਦਯਾਨਿਧ ਠਾਕੁਰ ਦਾਸਨ ਪਾਪ ਹਨੇ ਕਰ ਪੱਜਾ ॥
ਜੈ ਜਗਪਾਲ ਗੁਪਾਲੁ ਜਪੌਂ ਜਮਕਾਣ ਕਟੇ ਕਹਿ ਹੈ ਤੁਹਿ ਜੱਜਾ ॥ ੨੫ ॥
ਝੂਰ ਮਰੇ ਨਰੁ ਸਾਕਤੁ ਮੂਰਖੁ ਚਿੰਤ ਚਿਖਾ ਸਮੁ ਮੈ ਦੈ ਦੱਝਾ ॥
ਝਾਰ ਮੁਸੇ ਹਰਿ ਸੋਤਿ ਬਿਸਾਰਿ ਕੈ ਪਾਪ ਕਰੇ ਮਨੁ ਲਾਲਚ ਬੱਝਾ ॥
ਭਾਜ ਪਰੌਂ ਗੁਰ ਕੀ ਸਰਨੀ ਮਨੁ ਆਪੁ ਤਿਆਗਿ ਨਹੀਂ ਜੁਮ ਅੱਝਾ ॥
ਝੂਰੁ ਨਹੀਂ ਅਨਦੂਰਿ ਗੁਪਾਲਹ ਨਾ ਜਮ ਜੋਹ ਝੜੈ ਝਖ ਝੱਝਾ ॥ ੨੬ ॥

1. ਧੋਖਾ 2. ਅਲੱਗ, ਵੱਖਰਾ 3. ਰਾਧਾ ਦਾ ਪਤੀ, ਕ੍ਰਿਸ਼ਨ 4. ਦਾ

ਵਰੁ ਆਇ ਢੁਕਾ ਗਯਾ ਬਾਲਕੁ ਜੋਬਨੁ ਦੇਇ ਚਲੈ ਸੰਗਿ ਸਜਣ ਹੰਵਾ ॥
ਆਜੁ ਕੈ ਕਾਲ ਗਿਰਾਸਤਿ ਕਾਲੁ ਸੁ ਆਇ ਢੁਕੈ ਜਮੁ ਲੈ ਕਰਿ ਜੰਵਾ ॥
ਦੀਨ ਦਯਾਲੁ ਅਕਾਲੁ ਭਜਨੌ ਨਹੀਂ ਆਉ ਬਿਹਾਇ ਗਈ ਬਿਰਥੰਵਾ ॥
ਕੋਟਿ ਉਪਾਇ ਕਰੈ ਨਹਿ ਛੂਟਤਿ ਰਾਮ ਕੇ ਨਾਮ ਬਿਨਾ ਕਹੈ ਵੰਵਾ ॥ ੨੭ ॥
ਟੇਕ ਲਯੋ ਪਰਮੇਸੁਰ ਕੀ ਜਿਸੁ ਰਾਜੁ ਭਭੀਛਨ ਏ ਦਈ ਲੰਕਾ ॥
856.ਅ ਟੂਟ ਪਰੇ ਜਮਕੰਕਰ ਫਾਸੁ ਸੁ ਗੋਬਿੰਦ ਕੇ ਗੁਨ ਗਾਉ / ਨਿਸੰਕਾ ॥
ਟੇਰ[1] ਸੁਨੌ ਗੁਰਦੇਵ ਦਿਆਲ ਕੀ ਟਾਰ ਬਿਕਾਰ[2] ਟਰੇ[3] ਜਮ ਡੰਕਾ ॥
ਕੁੰਦਨ ਹੋਹੁ ਛੁਹੋ ਸੰਗ ਪਾਰਸ ਟੰਕ ਨ ਲਾਉ ਕਹੈ ਇਵ ਟੰਕਾ ॥ ੨੮ ॥
ਠਾਕੁਰੁ ਠੀਕਰ ਮਾਹਿ ਬਿਰਾਜਤਿ ਠੀਕ ਕਹਯੋ ਸੁਰ ਜੀ ਅਠਸੱਠਾ ॥
ਭਾਨਜ[4] ਕੌ ਭਵ ਏਵ ਨ ਜਾਵਤਿ ਜਾਨ ਪਰੇ ਹਰਿ ਤਾ ਜਮ ਨੱਠਾ ॥
ਸੰਤਨ ਸੰਗ ਟਰੇ ਅਘ ਆਗਲ[5] ਪਾਰਸ ਚੰਦਨ ਜਸੌ ਜਲੁ ਲੱਠਾ ॥
ਸੰਤਨ ਸੰਗਿ ਨ ਠਾਕ ਪਰੇ ਦਰ ਠੱਠਾ ਕਹੇ ਮਨ ਮਾਨ ਨ ਠੱਠਾ ॥ ੨੯ ॥
ਡਾਰ ਮਨੋ ਜਮਕੰਕਰ ਕਾ ਡਰ ਧਯਾਇ ਇਕਾਗਰ ਸਾਹਿਬੁ ਵੱਡਾ ॥
ਸੰਤਨ ਸੰਗਿ ਭਜੋ ਭਗਵਾਨੁ ਗੁਮਾਨੁ ਗਵਾਇ ਕੈ ਮਿਟੈ ਜਮੁ ਚੱਡਾ ॥
ਮੈ ਮਮ ਤਜਾਗ ਜੇ ਭਾਗ ਭਲੇ ਹਰਿ ਸਾਮ ਗਹੌ ਅਪਨਾ ਇਤਿ ਛੱਡਾ ॥
ਸੋਇ ਰਹੌ ਡਰੁ ਡਾਰਿ ਨਿਸੰਕਹਿ ਡੀਗ ਨ ਡੋਲ ਕਹੇ ਇਵ ਡੱਡਾ ॥ ੩੦ ॥
ਢਾਕ ਲਯੋ ਪਰਦਾ ਜਨ ਕਾ ਪ੍ਰਭ ਰਾਖ ਲਏ ਜਮ ਕਾ ਡਰੁ ਵੱਡਾ ॥
ਸੰਕਟ ਤੇ ਪਹਿਲਾਦੁ ਲਯੋ ਰਖਿ ਸਾਮ ਗਹੀ ਗਜੁ ਡੂਬਤਿ ਕੱਢਾ ॥
ਰਾਮੁ ਬਿਸਾਰ ਭਖੇ ਮੁਖਿ ਭੋਗ ਸੁ ਕਾਢਤਿ ਹੈ ਜਮੁ ਮਾਰਿ ਦੁਕੱਢਾ ॥
ਹਾਰੁ ਨਹੀਂ ਜਗਜੀਤ ਚਲੌ ਅਬ ਧਯਾਇ ਹਰੀ ਹਰਿ ਭਾਖਤਿ ਢੱਢਾ ॥ ੩੧ ॥
ਣਾਮ ਬਿਨਾ ਧ੍ਰਿਗੁ ਮਾਨਵ ਕੌ ਬਪੁ[6] ਸੂਕਰੁ ਕੂਕਰੁ ਅਹਿ ਖਰੁ ਕਾਣਾ ॥
ਭੈਜਲ ਕੌ ਭਵ ਨਾਹਿ ਤਿਸੈ ਜਿਸ ਮਾਨ ਲਯੋ ਭਵਭੰਜਨ[7] ਭਾਣਾ ॥
ਜਾਨ ਲਯੋ ਜਗਦੀਸ ਦਮੋਦਰੁ ਛੂਟ ਗਈ ਜਮਕੰਕਰ ਆਂਣਾ ॥
ਦੀਨ ਦਿਆਲ ਕੀ ਸਾਮ ਲਈ ਬਿਨੁ ਕਾਣ ਮਿਟੈ ਨ ਬਖਾਣਤਿ ਣਾਣਾ ॥ ੩੨ ॥
ਤਾਸ[8] ਕੀ ਸਾਮ ਗਹੌ ਮਨ ਰੇ ਤੁਮ ਆਠ ਹੀ ਜਾਮ ਰਹੋ ਰੰਗ ਰੱਤਾ ॥
ਆਧਿ ਵਿਆਧਿ ਉਪਾਧਿ ਮਿਟੈ ਤੁਮ ਗਾਉ ਸਦਾ ਹਰਿ ਜੀ ਭ੍ਰਿਗਲੱਤਾ[9] ॥
ਤਾਤ ਨ ਮਾਤ ਨ ਭ੍ਰਾਤ ਸਗੀ ਇਨ ਕੇ ਸੰਗਿ ਮੂਰਖ ਖਾਹਿ ਨ ਖੱਤਾ ॥
ਤਜਾਗ ਅਸਾਰੁ ਗਹੌ ਸਚੁ ਸਾਰੁ ਸੁ ਰਾਮ ਰਟੌ ਮੁਖਿ ਭਾਖਤ ਤੱਤਾ ॥ ੩੩ ॥
857.ੳ ਥਾ / ਨੁ ਪੁਨੀਤੁ ਜਹਾਂ ਜਨ ਆਸਨੁ ਧੂਰ ਪੁਨੀਤੁ ਮਹਾਂਜਨ ਪੱਥਾ[10] ॥
ਨੈਨ ਪੁਨੀਤ ਨਿਹਾਰਤਿ ਹੈ ਸਮ ਸੰਤ ਨਿਵੈ ਸੋ ਊਜਲੁ ਮੱਥਾ ॥
ਕਾਨੁ ਭਲੇ ਹਰਿ ਨਾਮ ਸੁਨੈ ਜਸੁ ਲੇਖਤਿ ਹੈ ਸੁਭ ਸੋਹਤ ਹੱਥਾ ॥
ਦੇਹਿ ਪੁਨੀਤ ਕਰੋ ਜਨ ਧੂਰਿ ਸੁ ਪਾਉ ਧਰੋ ਧਰਮਾ ਕਹਿ ਥੱਥਾ ॥ ੩੪ ॥
ਦੀਨ ਦਯਾਲ ਕੀ ਸਾਮ ਗਹੋ ਮਨ ਨਾ ਦੁਖੁ ਦੇਵਗ ਹੈ ਜਮਹੱਦਾ ॥
ਜਾਂ ਜਮੁ ਆਇ ਗਹੇ ਨਰ ਮੂਰਖ ਰਾਮ ਬਿਨਾ ਨਹਿ ਸਾਕੁ ਨ ਸੱਦਾ ॥
ਦੇਖਤਿ ਹੀ ਤੁਧੁ ਛੋਡਿ ਗਏ ਸਬ ਪੀਉ ਦਾਦਾ ਨ ਲਦਾਵਤਿ ਲਦਾ ॥
ਆਗੈ ਕੁਟੰਬੁ ਬਹੀਰੁ ਭਯੋ ਸਬ ਦੇਖ ਹਿੰਞਾਰੁ ਦਿਖਾਵਤਿ ਦੱਦਾ ॥ ੩੫ ॥

---

1. ਅਵਾਜ਼ 2. ਵਾਧੂ ਕਾਰਜਾਂ ਨੂੰ ਟਾਲ ਦੇਹ 3. ਟਲ ਜਾਏਗਾ 4. ਜਮਰਾਜ 5. ਬਹੁਤ ਪਾਪ 6. ਸਰੀਰ, ਜਨਮ 7. ਡਰ ਦਾ ਨਾਸ ਕਰਨ ਵਾਲਾ, ਪ੍ਰਭੂ 8. ਉਸ 9. ਭ੍ਰਿਗੂ ਦੀ ਲਤ ਦਾ ਨਿਸ਼ਾਨ 10 ਪਥ, ਰਸਤਾ

ਧੀਰਜੁ ਧਰਮੁ ਦਯਾ ਗਹੁ ਰੇ ਮਨ ਦੁਰਲੰਭੁ ਦੇਹੁ ਕਲੀ ਮਧ ਲੱਧਾ ॥
ਧਾਵਤਿ ਧਾਵਨਿ ਦੇਹੁ ਨਹੀਂ ਮਨੁ ਗੋਬਿੰਦ ਕੇ ਗੁਨ ਗਾਉ ਅਬੱਧਾ ॥
ਧਾਰ ਦਯਾ ਧਰੁ ਧਯਾਨੁ ਗੋਵਿੰਦਹਿ ਆਧਿ ਵਿਆਧਿ ਉਪਾਧਿ ਨ ਦੱਧਾ ॥
ਧਯਾਉ ਸਦਾ ਹਰਿ ਧਾਵਨਿ ਤੇ ਰਹੁ ਧੰਧੁ ਤਿਯਾਗੁ ਕਹੈ ਇਵ ਧੱਧਾ ॥ ੩੬ ॥
ਨਾਮੁ ਨਿਰੰਜਨ ਕੌ ਜਸੁ ਕੀਰਤਿ ਜੋ ਸੁਨਿਹੈ ਸੁਭ ਸੋਭਤਿ ਕੰਨਾ ॥
ਸੋ ਮਨੁ ਪਾਵਨੁ ਕੌਪੁ[1] ਤਜੈ ਬਿਸਵਾਸੁ ਗੁਰੂਹਰਿ ਮੈਂ ਮਨੁ ਮੰਨਾ ॥
ਨਾਮ ਬਿਅੰਤੁ ਲਿਖੈ ਕਰ ਸੋਭਤ ਨੈਨ ਸਮਦ੍ਰਿਸਟ ਕਹੌ ਜਨ ਧੰਨਾ ॥
ਨਾਨਕੁ ਨਾਨਕੁ ਨਾਮ ਜਪੌ ਮੁਖਿ ਨਿੰਦ ਤਿਆਗਿ ਨਿਵਾਰਤਿ ਨੰਨਾ ॥ ੩੭ ॥
ਪਾਪ ਕੀ ਪੋਟ ਪਈ ਸਿਰਿ ਊਪਰਿ ਭੌਜਲ ਮਾਹਿ ਨ ਵੰਝੁ ਨ ਚੱਪਾ[2] ॥
ਸੇ ਨਰ ਦੋਜਕ ਦੂਖ ਸਹੇਂ ਸਿਰਿ ਸਾਕਤਿ ਸੰਗਤਿ ਸੰਤ ਮੁੱਦਪਾ ॥
ਪਾਰਸ ਸੰਗਤਿ ਕੰਚਨੁ ਲੋਹ ਤੇ ਸੈਤਨ ਸੰਗ ਦੁਵੈ ਦੁਖ ਕੱਪਾ[3] ॥
ਪਾਰ ਪਰੌ ਪਰਮੇਸੁਰ ਕੌ ਭਜੁ ਪਾਹਨੁ ਪਾਰ ਪੁਕਾਰਤਿ ਪੱਪਾ ॥ ੩੮ ॥
ਫੇਰਿ ਫਿਰੌ ਨ ਭਜੋਂ ਹਰਿਨਾਮੁ ਸੁ ਸਾਮ ਗਹੌ ਨ ਪਰੈ ਜਮ ਜੱਫਾ ॥
ਫਾਰਕੁ[4] ਹੋਹੁ ਫੜੌਂ ਗੁਰਸਾਮ ਗੁਬਿੰਦ ਬਿਨਾ ਕੋਊ ਹੋਗੁ ਨ ਹੱਫਾ ॥
857.ਅ ਫੂੜ ਫੁਟੇ / ਬ ਬਚਾਇ ਸਕੈ ਨਹਿ ਆਇ ਪਰੈ ਜਮ ਕਾ ਜਬ ਧੱਫਾ ॥
ਫੂਲ ਬਹੈ ਨਰ ਕਾਂਹਿ ਭਰਸੋਨਿ ਫਾਨੀ ਯਾ ਫਾਨੀ ਕਹੈ ਫੱਫਾ ॥ ੩੯ ॥
ਬਾਕਨ[5] ਤੇ ਸੁਭ ਬਾਕ ਬਕੌ ਹਰਿ ਬੋਲਹੁ ਨਾਹਨ ਰੇ ਮੁਖ ਕੱਬਾ ॥
ਕਾਮ ਕ੍ਰੋਧ ਭਜੋ ਮਨ ਤੇ ਤੁਮ ਔਰੁ ਅਹੰਤ ਜੌ ਲੋਭ ਲੱਬਾ[6] ॥
ਹੋਹੁ ਬਿਬਾਕ ਬਕੌ ਹਰਿ ਕੌ ਜਸੁ ਸਾਮ ਗਹੌ ਸਹੋ ਜਮ ਦੱਬਾ ॥
ਬਯਾਪਕੁ[7] ਹੈ ਸਬ ਕੈ ਘਟਿ ਮੈ ਹਰਿ ਬ੍ਰਹਮੁ ਬਤਾਵਤਿ ਹੈ ਬੁੱਧਿ ਬੱਬਾ ॥ ੪੦ ॥
ਭਾਜ ਪਰੌ ਗੁਰ ਕੀ ਸਰਨਾ ਕਰਨਾਨਿਧਿ ਧਯਾਉ ਨ ਖਾਵਹੁ ਖੱਭਾ ॥
ਭਾਨਜ ਕਾ ਭਵ ਨਾਹਿ ਲਗੈ ਤੁਝ ਕੂੜ ਉਪਾਧਿ ਤਿਆਗਹੁ ਸੱਭਾ ॥
ਭੌਨ ਭੰਡਾਰ ਜਿਤੋ ਧਨੁ ਧਾਮ ਸੁ ਸੰਗਿ ਨ ਜਾਂਹਿ ਚਲੀ ਭਜ ਹੱਭਾ ॥
ਭੂਲੁ ਨਹੀਂ ਸੰਗਿ ਫੂਲ ਖੁਆਬ ਕੈ ਮੂਲ ਪਛਾਨੁ ਭਜੌ ਕਹਿ ਭੱਭਾ ॥ ੪੧ ॥
ਮਾਂਗਤਿ ਨਾ ਜਿਸੁ ਤੇ ਸੁਖੁ ਪਾਵਹਿ ਮਾਂਗਤ ਹੈ ਸਠ ਦੰਮ ਹੀ ਦੰਮਾ ॥
ਮਾਯਾ ਕਾ ਮਾਣੁ ਕਰੇ ਨਰ ਮੂਰਖ ਸਾਚ ਨਹੀਂ ਲਹਿ ਜਾਗੁ ਮੁਲੰਮਾ ॥
ਬੇਦੁ ਪੁਰਾਨ ਪੁਕਾਰ ਰਹੇ ਗੁਰ ਸੰਤ ਸਬੈ ਮਨੁ ਨਾਹਿ ਫਹੰਮਾ ॥
ਮੋਹਨ ਮਾਧਵ ਹੈ ਮਧਸੂਦਨ ਧਯਾਉ ਮਹੀਧਰ ਮਾਨਤ ਮੰਮਾ ॥ ੪੨ ॥
ਯਾਰ ਸੁਨੋ ਸਬ ਸਾਜਨ ਮੀਤ ਸੁਜਾਨ ਸੁਨੌ ਹਰਿ ਨਾਮੁ ਰਟੱਯਾ ॥
ਯੇਰ[8] ਕਟੀ ਜਮਕੰਕਰ ਕੀ ਜਨ ਸੰਗਿ ਮਿਲੈ ਹਰਿ ਜਾਪੁ ਜਪੱਯਾ ॥
ਯੌਰੁ ਬਿਆਪਤ ਭਾਨਜ ਕੌ ਕੁਛ ਨਾਮੁ ਜਪੌ ਸਬ ਕਾਟ ਕਟੱਯਾ ॥
ਯੈ ਯਗਦੀਸ ਜਪੌ ਜਗਨਾਇਕ ਜੀਤ ਚਲੌ ਯਗ ਭਾਖਤਿ ਯੱਯਾ ॥ ੪੩ ॥
ਰਾਮ ਕੇ ਨਾਮ ਸੌ ਪ੍ਰੀਤਿ ਕਰੌ ਜਮਦੂਤੁ ਡਰੇ ਮੁਖਿ ਰਾਮ ਉਚਾਰੇ ॥
ਰਾਮ ਕੈ ਨਾਮ ਤਰੀ ਗਨਕਾ ਕਹਿ ਪੂਤ ਕੇ ਹੇਤਿ ਅਜਾਮਲੁ ਤਾਰੇ ॥
ਦੈਤੁ ਮਲੇਛੁ ਮਲੀਨੁ ਮਹਾਂਪਸੁ ਅੰਤ ਹਰਾਂਮੁ ਹਰਾਂਮੁ ਪੁਕਾਰੇ ॥
858.ੳ ਰਾਮੁ ਲਿਖਾਇ ਤਰੇ ਨਿਧ ਪਾਹੁਨ ਸੋ ਕ / ਤ ਡੂਬਤਿ ਰਾਮ ਸੰਮਾਰੇ ॥ ੪੪ ॥

1. ਕ੍ਰੋਧ 2. ਕਿਸ਼ਤੀ ਨੂੰ ਚਲਾਉਣ ਵਾਲੇ ਵੰਝ ਤੇ ਚੱਪੂ 3. ਕੱਪੇ ਜਾਂ ਕੱਟੇ ਜਾਂਦੇ ਹਨ 4. ਫਾਰਗ, ਵਿਹਲੇ 5. ਕਹਿਣ ਲੱਗੇ 6. ਲਾਲਚ 7. ਵਿਆਪਕ 8. ਰੱਸੀ ਫਾਹੀ

ਲਾਜ ਕੈ ਕਾਜ ਤਜੈ ਖਗਰਾਜ ਅਵਾਜ ਸੁਨੀ ਗਜਰਾਜ ਅਚੱਲਾ ॥
ਲਾਜ ਕੈ ਕਾਜ ਜੁ ਲਾਹੁ ਰਖਜਾ ਪ੍ਰਭ ਭੇਖ ਕੀ ਲਾਜ ਨਿਹਾਰ ਅਛੱਲਾ ॥
ਬੇਦ ਬਿਯਾਂਸ ਪੁਕਾਰਤਿ ਹੈ ਸਭ ਸਾਧ ਬਿਚਾਰ ਕਹੀ ਇਕਿ ਗੱਲਾ ॥
ਲੇਹੁ ਪਸਾਰ ਭੁਜਾ ਗਹਿ ਕੈ ਪ੍ਰਭ ਸਾਮ ਗਹੀ ਲਖਮੀ ਪਤਿ ਲੱਲਾ ॥ ੪੫ ॥
ਵਾਹਗੁਰੂ ਬਸਦੇਉ ਬਿਸੰਭਰੁ ਧਜਾਉ ਸਦਾ ਬਿਨਸੇ ਜਮ ਹਾਵਾ ॥
ਵਾਹਗੁਰੂ ਉਰਧਾਰਿ ਸਦਾ ਹਰਿ ਤਜਾਗੁ ਅਪਾਇਣੁ ਹੋਹੁ ਨਿਦਾਵਾ[1] ॥
ਵਾਹਗੁਰੁ ਜਪ ਹੋਵਹਿ ਸੀਤਲ ਵਾਹਗੁਰੁਰਸਨਾ ਜਸੁ ਗਾਵਾ ॥
ਵਾਹਗੁਰੁ ਵਸਿਆ ਜਿਸੁ ਕੈ ਘਟਿ ਸਾਹੁ ਸੋਈ ਪਤਿਸਾਹੁ ਸੁਹਾਵਾ ॥ ੪੬ ॥
ਝਾੜਿ ਮਿਟੈ ਜਮਕੰਕਰ ਕੀ ਨਰ ਨਾਮੁ ਜਪੈਂ ਸਭ ਚੂਕਤਿ ਕਾੜਾ[2] ॥
ਝਾੜਿ ਨ ਚੂਕਤਿ ਸਾਕਤ ਕੀ ਸਠ ਜਨੌਂ ਬਿਸੁ ਸਾਪਨ[3] ਕੂਕਰ ਦਾੜਾ ॥
ਸਾਕਤੁ ਪਾਵਤਿ ਦੂਖ ਘਨੇ ਇਖ ਪੀੜ ਜਿਵੈ ਤਿਲ ਤੂਲ ਕੌ ਤਾੜਾ[4] ॥
ਸੰਤ ਸੁਖੀ ਸਦ ਝਾੜ ਤਜੀ ਸਭ ਕਾੜਾ ਨਹੀਂ ਇਵ ਭਾਖਤਿ ਝਾੜਾ ॥ ੪੭ ॥
ਸੱਤ ਸਰੂਪੁ ਸਾਂਈ ਘਟ ਅੰਦਰਿ ਲੇਹੁ ਪਛਾਨ ਪਈ ਮਧ ਦੱਸਾ ॥
ਸੂਖਮੁ ਸੁੱਧੁ ਸਹੀਂ ਅਦਵੈਤੁ[5] ਅਖੰਡੁ ਅਨਾਦ ਤੁਹੀ ਮਧ ਅੱਧਾ ॥
ਸੱਚਦਾਨੰਦ[6] ਸੁਅੰਪਰ ਕਾ ਸਸ[7] ਦੀਵ ਸਹੀ ਸਚੁ ਰੂਪੁ ਸਰੱਸਾ ॥
ਸਾਰੁ ਆਸਾਰੁ ਕਹੌ ਕਹੁ ਕਾਂ ਕੋ ਸੁ ਜੋਤੀ ਸਰੂਪੁ ਕਹੈ ਇਵ ਸੱਸਾ ॥ ੪੮ ॥
ਖੇਪ[8] ਲਦੌ ਅਬ ਪੂਛ ਦਲਾਲਹ ਖਾਹਿ ਖਤਾ ਮਤੁ ਭਖਿ ਅਭੱਖਾ[9] ॥
ਖੋਟੁ ਤਿਆਗਿ ਭੰਗਾਰ ਭਰੌ ਨਹਿ ਲੇਹੁ ਸਰਾਫ ਸਿਆਣਿਪ ਰੱਖਾ ॥
ਸਾਹੁ ਸਰਾਫੁ ਖਰਾ ਕਰੜਾ ਕੁਛ ਖੋਟੁ ਤਿਆਗਿ ਖਰੇ ਗਹਿ ਰੱਖਾ ॥
ਏਹੁ ਜਹਾਨੁ ਨਿਦਾਨ ਕਛੂਨਹਿ ਦੇਖੁ ਉਘਾਰ ਅਖੇ ਅਖੁ ਖੱਖਾ ॥ ੪੯ ॥
858.ਅ ਸਾਵਲੁ ਸੁੰਦਰੁ ਸਯਾਮੁ ਦਮੋਦਰੁ ਦੀਨ ਦਿਆਲ ਅਕਾਲ / ਕੌ ਜੱਸਾ ॥
ਸਾਤ ਹੀ ਦੀਪ ਕਰੌ ਸਮ ਕਾਗਦ ਸਾਤ ਸਮੁੰਦ੍ਰਨ ਕੀ ਕਰਿ ਮੱਸਾ[10] ॥
ਲੇਖਨ ਭਾਰ ਅਠਾਰਹ ਕੀ ਕਰਿ ਸਰੁਸਤੀ ਬਕ ਸੇਖ ਗਨੱਸਾ[11] ॥
ਤੌ ਹਰਿ ਕੈ ਗੁਨ ਪਾਰ ਨ ਪਾਵਤਿ ਹੈ ਸਰਸੋ ਸਚੁ ਬੋਲਤਿ ਸੱਸਾ ॥ ੫੦ ॥
ਹੇ ਪਰਮੇਸਰ ਹਰੇ ਪਰਮਾਤਮ ਦੀਨ ਦਿਆਲ ਸਚੇ ਪਤਿਸਾਹਾ ॥
ਹੇ ਨਰ ਨਾਇਕ ਹੇ ਨਰਕਾਤਕ[12] ਹੇ ਨਿਹਕੇਵਲ ਬੇਪਰਵਾਹਾ ॥
ਹੇ ਧਰਨੀਧਰ ਹੇ ਕਰਨਾਪਤਿ ਹੇ ਨਿਹਕੰਟਕ ਕਾਟਹੁ ਫਾਹਾ ॥
ਹੇ ਹਰਿ ਰਾਖਿ ਲੈ ਅਹੁ ਸਰਨਾਗਤਿ ਹਾਰਿ ਪਰੇ ਹਰਿ ਹੋਰੁ ਨ ਹਾਹਾ ॥ ੫੧ ॥
ਲੂਣੁ ਹਰਾਂਮੁ ਕਰੌ ਮਤ ਮੂਰਖ ਲੇਹੁ ਪਛਾਨ ਨ ਜਾਹਿ ਅਵੱਲਾ ॥
ਮਾਸ ਮੈਂ ਹਾਡ ਲਪੇਟ ਧਰੈ ਹਰਿ ਸੂਰਤਿ ਮੈ ਕੁਛ ਨਾਹ ਲਚੱਲਾ ॥
ਨਾਸਕ ਨੈਨ ਦਏ ਕਰ ਪਾਦ[13] ਸੁ ਬਾਕਨ ਕੌ[14] ਮੁਖੁ ਬੋਲੁ ਸਵੱਲਾ ॥
ਲੇਹੁ ਤਿਸੇ ਭਜ ਖੇਦੁ ਮਿਟੈ ਅਬ ਲਾਲੁ ਅਮੋਲੁ ਲਖਾਵਤਿ ਲੱਲਾ ॥ ੫੨ ॥
ਖੇਲਤ ਖੇਲਤ ਹਾਰਿ ਪਰਜੌ ਅਬ ਮੋਹਿ ਪੁਕਾਰਤ ਪਤਿ ਮੱਖਾ ॥
ਖਾਵਤਿ ਖਾਵਤਿ ਖਾਇ ਬਕੈ ਮੁਝ ਜਾਨ ਸਕਜੌ ਨਹਿ ਭੁੱਖ ਅਭੱਖਾ ॥
ਖੋਵਤਿ ਖੋਵਤਿ ਖੋਇ ਦਯੋ ਭਵ ਨ ਸਕਜੌ ਲਖ ਲਾਲੁ ਅਲੱਖਾ ॥

1. ਨਿਰਦਾਵੈ 2. ਸੰਕਟ, ਦੁੱਖ 3. ਸੱਪ ਦੀ ਜ਼ਹਿਰ (ਬਿਸੁ) 4. ਰੂੰ ਪਿੰਜਣ ਵਾਲਾ 5. ਦਵੈਤ ਤੋਂ ਬਿਨਾਂ 6. ਪ੍ਰਭੂ 7. ਚੰਦ੍ਰਮਾ 8. ਸਾਮਾਨ, ਸੌਦਾ 9. ਨਾ ਖਾਣ ਯੋਗ 10. ਸਿਆਹੀ 11. ਸ਼ੇਸ਼ਨਾਗ ਅਤੇ ਗਣੇਸ਼ 12. ਵਾਹਿਗੁਰੂ ਮੰਤ੍ਰ, ਜਿਸ ਦੇ ਜਪਣ ਨਾਲ ਨਰਕ ਕੱਟਿਆ ਜਾਂਦਾ ਹੈ 13. ਪੈਰ 14. ਬੋਲਣ

ਖੋਜਤ ਖੋਵਤ ਖੋਜ ਲਧਾ ਹਰਿ ਹਾਜਰੁ ਨਾਜਰੁ ਖੋਲਹੁ ਅੱਖਾ ॥ ੫੩ ॥
ਅਖਰ ਸੋਧ ਬਿਚਾਰ ਕਹੇ ਗੁਰਬਾਕਨ ਤੇ ਕਹਿ ਆਖਿ ਸੁਨਾਯਾ ॥
ਅੱਖਰ ਮੋਹ[1] ਪਛਾਨ ਸਕੈ ਨਹ ਅਖਰੁ ਨਾਹਨ ਏਕੁ[2] ਕਮਾਯਾ ॥
ਅੱਖਰ ਤੌਂ ਖਿਰ ਜਾਂਹਿ ਸਬੈ ਯਹਿ ਅੱਖਰ ਮਾਹਿ ਜੁ ਅੱਖਰ ਗਾਯਾ ॥
ਤਾਹਿ ਪਛਾਨ ਲਏ ਧਨੁ ਸੋ ਨਰੁ ਧੰਨ ਕਹੌ ਜਗੁ ਆਇੜਾ ਆਇਆ ॥ ੫੪ ॥
ਹੇ ਹਰਿਦਿਆਲ ਗੁਪਾਲ ਬਿਸੰਭਰ ਹੌਂ[3] ਹਰਿ ਦਾਸ ਪੁਕਾਰ ਕਰਾਹਾਂ ॥
ਹੇ ਨੰਦ ਲਾਲ ਕਰੌ ਪ੍ਰਤਿਪਾਲ ਹਰੇ ਕਰ ਨਾਲ ਕਟੌ ਜਮਫਾਹਾ ॥
859.ੳ ਹੇ ਹਰਿ ਦਾਸੁ ਦਰੇ ਦਰਬਾਰੀ ਕੂ/ ਕਤਿ ਹੈ ਕਰ ਕੈ ਖਾਲੀ ਬਾਹਾ ॥
ਹੇ ਹਰਿ ਦਾਸੁ ਮਿਲੈ ਦਰਸੋ ਮੁਝ ਜਾਚਕੁ ਤੌਂ ਦਰਿ ਦੀਨੁ ਜੁਆਹਾ ॥ ੫੫ ॥ ੧ ॥

**੧ੴ ਸ੍ਰੀ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪਰਸਾਦਿ ॥**

**ਬਾਰਹਮਾਹਾਂ ॥ ਦੋਹਰਾ ॥**

ਚੇਤਨਾ ਹੈ ਤੌਂ ਚੇਤ ਲੈ ਔਸਰੁ ਜਾਵਗੁ ਬੀਤਿ ॥ ਦਰਬਾਰੀ ਦਰ ਪਰ ਗਿਰ ਪਰੌ ਆਠ ਪਹਿਰ ਰਖੁ ਚੀਤਿ ॥੧ ॥

**ਸਵੈਯਾ ॥**

ਚੇਤਿ ਚਿਤਾਰੁ ਸਦਾ ਸੁਖ ਦਾਇਕੁ ਕਾਇਮੁ ਦਾਇਮੁ ਹੈ ਸਚੁ ਸੋਈ ॥
ਚਾਰ ਹੀ ਬੇਦ ਚਵੈ[4] ਜਸੁ ਜਾਸੁ ਸਹੀ ਕਰਿ ਲੇਹੁ ਨ ਦੂਸਰੁ ਕੋਈ ॥
ਚੇਤੁ ਲਗਾ ਹਥਿ ਮਾਨਸ ਕੌ ਬਪੁ ਫੇਰਿ ਨ ਵੇਖਹੁ ਆਵਨੁ ਹੋਈ ॥
ਚਲੀ ਤੁਧ ਆਉ ਗਵਾਉਨ ਹੀ ਮਨ ਮੂਰਖ ਲਾਲਚ ਲਾਗ ਨ ਖੋਈ ॥ ੧ ॥

**ਦੋਹਰਾ ॥**

ਵੈਸਾਖਿ ਵਿਹਾਣੀ ਆਰਜਾ ਆਇ ਰਹੀ ਅਬ ਤੁਛ ॥ ਵਾਹੁ ਵਾਹੁ ਪ੍ਰਭੁ ਸਿਮਰੀਐ ਦਰਬਾਰੀ ਹੋਇ ਨ ਪੁਛ ॥੨ ॥

**ਸਵੈਯਾ ॥**

ਵੈਸਾਖ ਵਿਹਾਇ ਗਈ ਯਹਿ ਜਾਂਇ ਇਤਿ ਹਾਥ ਨ ਆਵਗੁ ਦੇਖੁ ਬਿਚਾਰੇ ॥
ਵਾਟ ਰਹੀ ਪਿਛਲੀ ਬਹੁਤੀ ਅਬ ਆਇ ਨਜੀਕ ਢੁਕਾ ਅਗਲਾਰੇ[5] ॥
ਵਾਰ ਹੀ ਵਾਰ ਪੁਕਾਰ ਕਹਜੌ ਨਹਿ ਸਾਰ ਲਹੇ ਜਿਨ ਆਪੁ ਨਿਵਾਰੇ ॥
ਵਾਟ ਕਟੋ ਜਮ ਧਾਮਨ ਕੀ ਹਰਿ ਸਾਮ ਗਹੌਂ ਜਮਕਾਲੁ ਨ ਮਾਰੇ ॥ ੨ ॥

**ਦੋਹਰਾ ॥**

ਜੋੜਹੁ ਮਨੁ ਜਗਦੀਸੇ ਸੋ ਜਠਰਿ ਸਕੇਂ ਨ ਸੇਕੁ ॥ ਜਪਹੁ ਨਾਮੁ ਜਗਦੀਸ ਕਾ ਦਰਬਾਰੀ ਸਮਝ ਬਬੇਕੁ ॥ ੩ ॥

**ਸਵੈਯਾ ॥**

ਜੇਠ ਜਪੋਂ ਜਗਦੀਸ ਬਿਸੰਭਰੁ ਤਜਾਗ ਗੁਮਾਨੁ ਗਹੌਂ ਸਰਨਾਈ ॥
ਜਾਨ ਅਜਾਨ ਗੁਮਾਨ ਕਰੌ ਨਹਿ ਦੇਖਤਿ ਨੈਨ ਚਲਜੌ ਜਗ ਜਾਈ ॥
ਜੇਠਰ ਆਗਿ ਤੇ ਭਾਗੁ ਜੇ ਭਾਗਹੀ[6] ਭਾਗ ਭਜੌ ਭਗਵਾਨੁ ਸਹਾਈ ॥
859.ਅ / ਜਾਤਿ ਬਿਹਾਤਿ ਤੂੰ ਆਉ ਰੇ ਬਾਉਰੇ ਫਾਸੁ ਨ ਬਾਵਰ ਮਾਂਹਿ ਅਜਾਈ ॥ ੩ ॥

**ਦੋਹਰਾ ॥**

ਹਾੜਿ ਹੜੇ ਮਨੁ ਲਹਰਿ ਸੋ ਲੋਭ ਮੋਹੁ ਅਹੰਕਾਰੁ ॥ ਦਰਬਾਰੀ ਹਰਿ ਸੁਨੀ ਪਰੌ ਜਿਸ ਅਜਮਲੁ ਲੈਯੌ ਉਬਾਰਿ ॥ ੪ ॥

**ਸਵੈਯਾ ॥**

ਹਾੜ ਅਹੰਕਾਰ ਬਿਕਾਰ ਬਿਸਾਰ ਲਹੌ ਤਤੁ ਸਾਰੁ ਨ ਬਿਆਰਿ[7] ਬਿਆਪੈ ॥
ਹਾਰਹੁ ਨਾਹਿ ਨ ਜੀਤ ਚਲੌਂ ਸੁ ਅਭੀਚ ਗਏ ਪਛੁਤਾਹੁਗੇ ਆਪੈ ॥

1. ਅੱਖਰਾਂ ਦੇ ਮੋਹ ਕਰਕੇ 2. ਅਸਲ ਅੱਖਰ, ਪ੍ਰਭੂ 3. ਮੈਂ 4. ਕਹਿੰਦੇ ਹਨ 5. ਅੱਗਾ ਨੇੜੇ ਆ ਗਿਆ 6. ਜੇ ਭੱਜ ਸਕੋ 7. ਤੱਤੀ ਹਵਾ

ਹਾਕਮ ਕੈ ਛਟੀਆ ਜਬ ਆਵਨ ਕੇਸ ਗਹੈ ਨਰ ਬੰਧਨ ਕਾਪੈ ॥
ਹਾਰਿ ਚਲੈ ਹਰਿ ਨਾਮੁ ਵਿਸਾਰਿ ਸੁ ਜੀਤ ਚਲੈ ਗੁਨ ਗੋਬਿੰਦ ਜਾਪੈ ॥ ੪ ॥

**ਦੋਹਰਾ ॥**

ਸਾਵਣ ਪਾਈ ਸਰਮ ਕਾ ਤਨ ਖੇਤ੍ਰ ਮਹਿ ਦੇਹੁ ॥ ਸੰਤੋਖੁ ਸੁਹਾਗਾ ਨਾਮੁ ਬੀਉ ਦਰਬਾਰੀ ਲਾਹਾ ਲੇਹੁ ॥ ੫ ॥

**ਸਵੈਯਾ ॥**

ਸਾਵਣ ਸਾਮ ਗਹੌ ਗੁਰ ਕੀ ਤਨੁ ਖੇਤ੍ਰ ਗੋਡਿ[1] ਸੁਅੱਛ ਕਰੌ ॥
ਬੋਵਹੁ ਨਾਮ ਸੁ ਵੱਤਿ ਲਗੀ ਅਬ ਵਾਰ ਗਰੀਬੀ ਸਵਾਰ ਧਰੌ ॥
ਸਾਚੁ ਪੁਕਾਰਹੁ ਖੇਤ ਰਹੇ ਅਬ ਪੰਚ ਪਚੀਸਹ[2] ਵੱਸ ਕਰੌ ॥
ਹੈ ਸਿਰਿ ਸਾਹੁ ਸਦਾ ਗੁਰੁ ਪੂਰਨੁ ਹੈ ਜਮ ਕਾ ਡਰੁ ਨਾਹਿ ਕਰੌ ॥ ੫ ॥

**ਦੋਹਰਾ ॥**

ਭਦਵ ਭਵੰਤਨਿ ਕੌ ਪਜਾ ਭਗਤਿ ਨ ਭਈ ਮੁਰਾਰ ॥ ਚੌਰਾਸੀ ਲਖ ਭੌਂਦਾ ਫਿਰੈ ਦਰਬਾਰੀ ਨਾਮੁ ਸਮਾਰ ॥ ੬ ॥

**ਸਵੈਯਾ ॥**

ਭਾਦਵ ਭੋਜਨੁ ਛਾਜਨੁ ਪਾਇ ਬਿਸਾਰ ਦਯੋ ਹਰਿ ਜੁਅਗਿਆਨੀ[3] ॥
ਭਾਰੁ ਅਫਾਰੁ ਲਯੋ ਸਿਰਿ ਧਾਰ ਅਪਾਰ ਕੇ ਪਾਰ ਕੀ ਸਾਰ ਨ ਜਾਨੀ ॥
ਭਾਰੁ ਬਿਚਾਰ ਬਿਨਾ ਸਿਰਿ ਧਾਰ ਅਸਾਰ ਚਲੈ[4] ਭਵ ਮੈਂ ਅਭਿਮਾਨੀ ॥
ਭਾਜਿ ਪਰੌ ਗੁਰ ਕੀ ਸਰਨੀ ਹਰਿ ਨਾਮਾ ਬਿਨਾ ਧ੍ਰਿਗ ਤੋਹਿ ਨਿਦਾਨੀ ॥ ੬ ॥

**ਦੋਹਿਰਾ ॥**

ਆਸ ਤਿਆਗਹੁ ਔਰੁ ਸਭਿ ਮਰਨੈ ਕੀ ਮਨ ਆਸ ॥ ਦਰਬਾਰੀ ਮਾਸ ਅਵਾਸ[5] ਮੈ ਮਵਾਸ[6] ਭਏ ਹੈ ਸਾਸ ॥ ੭ ॥

**ਸਵੈਯਾ ॥**

ਅੱਸਨਿ ਆਸ ਤਿਆਗਿ ਸਭਾ ਅਬ ਏਕੁ ਭਜੌ ਭਗਵਾਨੁ ਗੁਸਾਂਈ ॥
860.ੳ ਆਵਨੁ ਜਾਨੁ ਮਿਟੈ ਤੁਮਰਾ ਹਰਿ ਨਾਮੁ ਜਪੌ ਗੁਰ ਕੀ / ਸਰਨਾਈ ॥
ਆਸਿ ਪਿਆਸਿ ਮਿਟੈ ਜਮਤ੍ਰਾਸ ਬਿਆਸ ਬਿਨਾ ਸਭ ਜੌ ਸੁਖਿਦਾਈ ॥
ਨਾਨਕ ਦਾਸ ਕੌ ਦਾਸੁ ਕਹੈ ਕਰਨਾ ਕਰਿ ਲੈ ਹਰਿ ਸੰਤ ਸਹਾਈ ॥ ੭ ॥

**ਦੋਹਰਾ ॥**

ਕਤਕ ਕਿਰਤੁ ਕਮਾਵਣਾ ਜੈਸਾ ਲਿਖਿਆ ਲੇਖੁ ॥ ਦੁਇ ਅੱਖਰ ਨਾਲਿ ਹੈ ਲਖ ਚੌਰਾਸੀਹ ਦੇਖੁ ॥ ੮ ॥

**ਸਵੈਯਾ ॥**

ਕੱਤਕ ਕਾਲ ਬਿਰਾਜਤਿ ਹੈ ਸਿਰਿ ਰੇ ਮਨ ਤੂਕਤ ਕੇਲ[7] ਕਰੇਂਦਾ ॥
ਜਯੋਂ ਕਿਰਸਾਨੁ ਤਯਾਰੁ ਭਯਾ ਅਤ ਲੈ ਕਰ ਦਾਤਰ ਢੇਰੁ ਵਢੇਂਦਾ ॥
ਕਾਲੁ ਅਚਾਨਕ ਆਇ ਪਵੈ ਅਬ ਜਨੌ ਮਛ ਜਾਲੁ ਨ ਸਾਰ ਸੁ ਦੇਂਦਾ ॥
ਸੋਇ ਪੁਗੈ[8] ਜੁ ਹੁ ਗਾਇ ਲਏ ਇਸੁ ਹੈ ਚਵਗਾਨ[9] ਕੀ ਗੋਇ ਸਗੇਂਦਾ[10] ॥ ੮ ॥

**ਦੋਹਿਰਾ ॥**

ਮੰਘਰੁ ਮਰਣਾ ਚਿਤਿ ਕਰੁ ਜੀਵਣੁ ਕੂੜਾ ਜਾਨੁ ॥ ਦਰਬਾਰੀ ਹੈ ਛਡਿ ਚਲਨਾ ਝੂਠਾ ਏਹੁ ਜਹਾਨੁ ॥ ੯ ॥

**ਸਵੈਯਾ ॥**

ਮੰਘਰ ਮੌਤਿ ਪਛਾਣਤਿ ਨਾਹਨਿ ਪਾਪਨ ਕੀ ਬੰਧ ਪੋਟ ਉਠਾਈ ॥
ਮਾਤ ਨ ਤਾਤ ਨ ਭ੍ਰਾਤ ਸਖਾ ਸੁਖ ਮੈਂ ਮਿਲਿ ਹੈ ਦੁਖਿ ਨਾਹਿ ਸਹਾਈ ॥

1. ਗੋਡੀ ਦੇ ਕੇ 2. ਕਾਮਾਦਿਕ ਪੰਜ ਅਤੇ ਪੱਚੀ ਪ੍ਰਵਿਰਤੀਆਂ 3. ਐ ਮੂਰਖ 4. ਲੈ ਚੱਲੇ 5. ਮਾਸ ਦੇ ਘਰ, ਸਰੀਰ ਵਿੱਚ 6. ਬਾਗੀ ਹੋਏ 7. ਕਿਹੜੇ ਕਲੋਲ 8. ਸਮਾਂ ਪੂਰਾ ਹੋਣ ਤੇ 9. ਚੌਗਾਨਾ, ਮੈਦਾਨ 10. ਬਾਣੀ ਤੋਂ ਸੰਗਦਾ

ਮਾਰ ਪਰੈ ਜਬ ਬਾਸ ਨ ਕੀ ਤਬ ਕੌਨ ਤੁਝੈ ਸਕਹੈ ਛੁਟਕਾਈ ॥
ਮਾਂਨੁ ਗੁਮਾਨੁ ਤਿਆਗੁ ਮਹਾਂਪਸ[1] ਸੂਖ ਲਹੇ ਪਤਿ ਸੌ ਘਰਿ ਜਾਈ ॥ ੯ ॥

**ਦੋਹਰਾ ॥**

ਪੋਹੁ ਗੁਨਾਹੀ ਪਾਪੁ ਤੁਧੁ ਪਰਵਦਗਾਰੁ ਸਮਾਲੁ ॥ ਪਤਿਤ ਉਧਾਰਨੁ ਭੈ ਹਰਨੁ ਸੁਖਸਾਗਰੁ ਗੋਪਾਲ ॥ ੧੦ ॥

**ਸਵੈਯਾ ॥**

ਪੋਹ ਪਚੈ ਮਧ ਪਾਪਨ ਕੈ, ਪਸ[2] ਬਾਤ ਸੁਨੈ ਜਮ ਪਾਪ ਕਮਾਈ ॥
ਪਾਪਨ ਮੈ ਪੜ ਪਾਪ ਕਰੇ ਬਹੁ ਪਾਪਨ ਕਾ ਸਬ ਘਾਟੁ ਘੜਾਈ ॥
ਨਾ ਤਰ ਨਾ ਤੁਲਹਾ ਨਹ ਨਾਵ ਸੁਨਾਹਿ ਮਲਾਹੁ[3] ਸੌ ਪ੍ਰੀਤਿ ਬਨਾਈ ॥
ਪਾਹਨ ਰਾਮ ਲਿਖੇ ਤਰ[4] ਸਾਗਰ ਰਾਮੁ ਜਪੌ ਭਵ ਨੀਰੁ ਤਰਾਈ ॥ ੧੦ ॥

**ਦੋਹਰਾ ॥**

ਮਾਘ ਮਹੀਨੇ ਮਿਹਰਵਾਨ ਮਿਹਰ ਕਰੀ ਅਬ ਰਾਮ ॥ ਦਰਬਾਰੀ ਬੈ ਖਰੀਦੁ[5] ਕੀਆ ਆਪੁ ਗੁਲਾਮੁ ॥ ੧੧ ॥

**ਸਵੈਯਾ ॥**

860.ਅ ਮਾਘ ਕਹਾਂ ਮਹਮਾ / ਗੁਰੂ ਕੀ ਅਬ ਮੋਹ ਨ ਆਵਤ ਹੈ ਬੁਧਿ ਥੋਰੀ ॥
ਧੰਨੁ ਕਹੌ ਗੁਰਦੇਵ ਦਯਾਨਿਧਿ ਜਾ ਜਗ ਤੋਰਿ ਪ੍ਰਭੁਸੰਗਿ ਜੋਰੀ ॥
ਬਾਤ ਬਤਾਇ ਦਈ ਗੁਰਦੇਵਹ ਸਾਮ ਗਹੌ ਜਿਸਿ ਸੀਯ[6] ਬਹੋਰੀ[7] ॥
ਔਰੁ ਕਰੀ ਗੁਰਦੇਵ ਭਲੀ ਬਿਧਿ ਪੌਰ ਤਿਆਗਿ[8] ਤੁਰੋ ਤੁਮ ਮੋਰੀ ॥ ੧੧ ॥

**ਦੋਹਰਾ ॥**

ਫਗਣੁ ਫਿਕਰੁ ਤਜਾਗੀਐ ਫਿਰਿ ਫਿਰਿ ਆਵਹਿ ਨਾਹਿ ॥ ਫਾਹੇ ਕਾਟੈ ਸਤਿਗੁਰੂ ਦਰਬਾਰੀ ਲੇਹੁ ਪਨਾਹਿ ॥ ੧੨ ॥

**ਸਵੈਯਾ ॥**

ਫਾਗਣ ਫਾਗ[9] ਕੀ ਖੇਲ ਮਚੀ ਅਬ ਖੇਲ ਭਲੂ ਫਿਰਿ ਖੇਲਹਿ ਨਾਹੀਂ ॥
ਫੂਲ ਕੌ ਦੇਖਿ ਨ ਫੂਲ ਬਹੌ ਮਨ ਲੈ ਫਲ ਕੀ ਸੁਧੁ ਤੌ ਸੁਖ ਪਾਹੀ ॥
ਫਾਰਕੁ ਹੋਵਹੁ[10] ਕਾਗਦ ਫਾਰ[11] ਸੁ ਫਾਰਖਤੀ[12] ਜਮਰਾਇ ਕਰਾਹੀ ॥
ਫਾਸ ਕਟੈ ਗੁਰਦੇਉ ਗਰੌ ਗੁਰ ਸਾਮ ਭਜੌ ਭਜਹੌ ਬਦਰਾਹੀ ॥ ੧੨ ॥

**ਦੋਹਰਾ ॥**

ਬਾਹਰਮਾਹਿ ਸੁਹਾਵਣੇ ਜਿਨ ਪਿਰ ਸੰਗਿ ਪਿਆਰੁ ॥ ਦਰਬਾਰੀ ਬਾਰ੍ਹੀ ਦੁਖੀ ਸੇ ਮਿਲਸੌ ਨਾਹਿ ਭਤਾਰੁ ॥ ੧੩ ॥

**ਸਵੈਯਾ ॥**

ਚੇਤਿ ਚਿਤਾਰੁ ਵਸਾਖ ਵਿਹਾਵਤਿ ਜੇਠ ਜੂੜੇ ਮਨੁ ਹਾੜੁ ਮੁਰਾਰੀ ॥
ਸਾਵਣ ਸਾਚੁ ਭਵੈਂ ਨਹਿ ਭਾਦਵ ਅੱਸਨ ਆਸ ਤਿਆਗੁ ਬਿਕਾਰੀ ॥
ਕੱਤਕਿ ਕਾਮੁ ਕ੍ਰੋਧੁ ਤਜੌ ਮਨ ਮੰਘਰ ਮੌਤਿ ਸੁ ਕਾਂਹਿ ਬਿਸਾਰੀ ॥
ਪੋਖ ਪਰੌਥਹਿ ਮਾਘ ਦਯਾ ਧਰ ਫਾਗਣ ਫਾਸ ਕਟੌ ਦਰਬਾਰੀ ॥ ੧੩ ॥

**ਦੋਹਰਾ ॥**

ਬਾਰਹਿ ਮਾਹ ਅਰਾਧੀਐ ਸਚੁ ਨਾਮੁ ਕਰਤਾਰੁ ॥
ਦਰਬਾਰੀ ਸਫਲਜੌ ਚਸੇ ਪਲ[13] ਘਟੀ ਨ ਮੁਹੁ ਤ ਵਿਸਾਰੁ ॥ ੧੪ ॥੨ ॥

---

1. ਵੱਡੇ ਪਸ਼ੂ 2. ਫਿਰ 3. ਖੇਵਟ, ਗੁਰੂ 4. ਤਰ ਗਏ 5. ਇਥੇ ਦੋ ਮਾਤਰਾ ਘੱਟ ਹਨ "ਕੌ" ਜਾਂ "ਨੂੰ" ਸ਼ਬਦ ਚਾਹੀਦਾ ਸੀ 6. ਸੀਤਾ ਨੂੰ 7. ਵਾਪਸ ਲਿਆਂਦੀ 8. ਪੈਰਾਂ ਨੂੰ ਤਿਆਗ ਕੇ 9. ਹੋਲੀ ਦੀ 10. ਫਾਰਗ ਹੋ ਜਾਉ 11. ਜਨਮ ਮਰਨ ਦਾ ਲੇਖਾ 12. ਜਮਰਾਜ ਨਾਲ ਵਾਸਤਾ ਰੱਖਣ ਦੀ ਲਿਖਤ 13. 15 ਨਿਮਖ ਦਾ ਵਿਸਾ ਅਤੇ 15 ਵਿਸੇ ਦਾ ਚਸਾ, ਵਕਤ ਦਾ ਬਹੁਤ ਛੋਟਾ ਹਿੱਸਾ, ਤਿੰਨ ਚਸੇ ਦਾ ਪਲ

**੧ੳ ॥ ਸ੍ਰੀ ਸਤਿਗੁਰੂ ਬਾਬਾ ਨਾਨਕ ਅਭੇ ਰਮ ਪ੍ਰਸਾਦਿ ॥**
**ਵਾਰ ਲਿਖੇ ਸਤਿ ॥**
**ਦੋਹਰਾ ॥**
ਆਇਤਿ ਆਵਹੁ ਸਖੀ ਰੀ ਮਿਲ ਕਰਿ ਕਰਹਿ ਵਿਰਾਗੁ[1] ॥ ਮਤੁ ਪਿਰੁ ਆਵੈ ਆਪਨਾ ਥੀਵੈ ਥਿਰੁ[2] ਸੋਹਾਗੁ ॥ ੧ ॥
861.ੳ ਆਇਤਿਵਾਰ ਪਿ / ਆਰੇ ॥ ਤੇਰੇ ਦਰਸਨਿ ਥੋ ਬਲਿਹਾਰੇ ॥
ਤੈ ਤਾਂ ਐਸੇ ਕਾਂਮਨਿ ਡਾਰੇ ॥ ਮਨ ਤੇ ਮੂਲ ਨ ਜਾਹਿ ਵਿਸਾਰੇ ॥
ਤੋ ਕਉ ਦਰਦ ਵਿਛੋੜਾ ਮਾਰੇ ਮੈਂ ਮਰ ਮੁਕੀ ਹਾਂ ॥
ਤੂੰ ਤਾਂ ਤਨਿ ਮਨਿ ਅੰਦਰਿਵਾਹੇ ॥ ਸ੍ਰਵਣਿ ਸੁਣਿ ਸੁਣਿ ਹੋਨਿ ਸੁਖਾਰੈ ॥
ਨੇਤ੍ਰਿ ਦਰਸਨ ਦੇਤਿ ਸਹਾਰੇ ॥ ਪਲ ਪਲ ਚਿਤਵੈ ਨਾਹਿ ਵਿਸਾਰੈ ॥
ਤੂੰਹੈ ਤੂੰਹੈ ਜੀਭ ਪੁਕਾਰੇ ਹੌ ਹੋਇ ਚੁਕੀ ਹਾਂ ॥ ਮੈਂ ਤਾ ਤੇਰਾ ਬਹੁ ਭਰਵਾਸਾ ॥
ਤੇਰੀ ਓਟ ਤੁਮਾਰੀ ਆਸਾ ॥ ਦਰਸਨ ਦੇਵਹੁ ਬੁਝੈ ਪਿਆਸਾ ॥
ਆਵਹੁ ਮੁਝ ਕੌ ਦੇਹੁ ਦਿਲਾਸਾ ॥ ਅਠੇ ਪਹਰਿ ਇਹੀ ਅਭਿਆਸਾ ॥
ਮੈ ਢਹਿ ਚੁਕੀ ਹਾਂ ॥ ਨਾਨਕ ਪੰਥੀ ਜਨੁ ਦਰਬਾਰੀ ॥
ਤੇਰੀ ਕੁਦਰਤਿ ਵਿਟਹੁ ਵਾਰੀ ਜਿਉ ਤੁਹਿ ਧ੍ਰੋਪਤਿ ਪੈਜ ਸਵਾਰੀ ॥
ਅਜਮਲੁ ਗਨਕਾ ਪਾਰ ਉਤਾਰੀ ॥ ਤਿਉ ਅਬ ਰਾਖਹੁ ਲਾਜ ਮੁਰਾਰੀ ॥
ਓਲ੍ਹੇ ਲੁਕੀ ਹਾਂ ॥ ੧ ॥
**ਦੋਹਰਾ ॥**
ਸੋਮ ਸੁਰਾਹੀ ਪ੍ਰੇਮ ਕੀ ਜਿਸੁ ਪੀਤੀ ਭਯੋ ਠਰੂਰ ॥ ਪੜਦਾ ਪਾਟਾ ਭ੍ਰਮ ਕਾ ਸੰਸਾ ਸੀਸਾ ਚੂਰ ॥ ੧ ॥
ਸੋਮ ਸੁਰਾਹੀ ਜਿਸੁ ਨੈ ਪੀਤੀ ॥ ਤਿਸੁ ਦੀ ਹੋਈ ਦੂਰ ਪਲੀਤੀ[3] ॥
ਤਿਸੁ ਨੈ ਹਾਰੀ ਬਾਜੀ ਜੀਤੀ ॥ ਜੋ ਤਾਂ ਪ੍ਰੇਮਿ ਅੰਚਿ[4] ਲਾਇ ਲੀਤੀ ॥
ਸਾਈ ਕੰਚਨੁ ਕੁੰਦਨ ਕੀਤੀ ॥ ਲਾਇਕ ਸੋਹਣੀ ॥
ਜਿਸੁ ਨੈ ਪੀਤਾ ਪ੍ਰੇਮ ਪਿਆਲਾ ॥ ਅਠੇ ਪਹਰਿ ਫਿਰੇ ਮਤਵਾਲਾ[5] ॥
ਤਿਸ ਦੇ ਚੂਕੈ ਆਲ ਜੰਜਾਲਾ ॥ ਸੋ ਤਾ ਜੀਵੈ ਖਰਾ ਸੁਖਾਲਾ ॥
ਬੈਠਾ ਸਭਿ ਤੇ ਹੋਇ ਨਿਰਾਲਾ ਲਗੇ ਨ ਮੋਹਣੀ ॥ ਪ੍ਰੇਮ ਪਿਆਲਾ ਪੀ ਤ੍ਰਿਪਤਾਸੇ ॥
ਤਿਨਿ ਕੀ ਮਿਟਿ ਗਈ ਸਗਲ ਪਿਆਸੇ ॥ ਤਿਨ ਕੇ ਸਗਲੇ ਦੁਸਮਨ ਨਾਸੇ ॥
ਸੋਈ ਮਹਲ ਹਜੂਰੀ ਖਾਸੇ ॥ ਜਿਨਿ ਕੀ ਆਈ ਕੀਤੀ ਰਾਸੇ ॥
ਜੋਹੇ[6] ਨ ਜੋਹਣੀ ॥ ਨਾਨਕ ਪੰਥੀ ਜਨੁ ਦਰਬਾਰੀ ॥
ਤੇਰੀ ਕੁਦਰਤਿ ਥੋ ਬਲਿਹਾਰੀ ॥ ਦਰਦੁ ਵਿਛੋੜਾ ਵੇਦਨਿ ਭਾਰੀ ॥
ਤੂੰਹੇ ਵੈਦ ਧਨੰਤਰੁਕਾਰੀ ॥ ਦਰਸਨੁ ਦਾਰੂਲਾਇ ਉਬਾਰੀ ॥
ਦੁਐਤਿ ਨ ਪੋਹਣੀ[7] ॥ ੨ ॥
**ਦੋਹਰਾ ॥**
861.ਅ ਮੰਗਲ ਮੰਗਲੁ ਸਖੀ / ਰੀ ਅਪਣੇ ਪਿਰਿ ਕਾ ਗਾਉ ॥ ਹੋਰ ਧਿਰਾ ਥੋ ਤੋੜ ਕੈ ਪਿਰਿ ਸੌ ਪ੍ਰੀਤਿ ਬਨਾਉ ॥ ੧ ॥
ਮੰਗਲ ਮੰਗਲੁ ਗਾਵਹੁ ਆਪਨੇ ਪ੍ਰੀਤਮ ਕੇ ਮਨਿ ਭਾਵਹੁ ॥ ਹਾਰ ਹਮੇਲਾ ਕਜਲਾ ਪਾਵਹੁ ॥
ਤਾ ਤੁਮ ਪਿਰ ਕੈ ਅੰਕਿ ਸਮਾਵਹੁ ॥ ਫੇਰਿ ਨ ਮੁੜਿ ਕੈ ਪੇਕੈ ਆਵਹੁ ॥
ਏਹਾ ਵਾਰਿ ਹੈ ॥ ਸਤੁ ਸੰਤੋਖੁ ਸੀਗਾਰੁ ਹੰਢਾਵਹੁ ॥

---
1. ਵੈਰਾਗ 2. ਸਥਿਰ ਹੋ ਜਾਵੇ 3. ਅਪਵਿੱਤ੍ਰਤਾ 4. ਅੰਚ, ਆਂਚਲ ਲੜ 5. ਮਸਤੀ ਵਿੱਚ 6. ਅਜ਼ਮਾਵੇ ਨਾ 7. ਛੂਹ ਨਹੀਂ ਸਕਦੀ

ਸਰਮ ਸਲਾਈ ਸੁਰਮਾ ਪਾਵਹੁ ॥ ਮੌਲੀ ਮਹਦੀ ਧੜੀ ਬੰਧਾਵਹੁ ॥ਖਿਮਾ ਪਟਚੋਲੀ ਭਗਤਿ ਕਢਾਵਹੁ ॥
ਖੋਟਾ ਗਹਨਾ ਅੰਕੁ ਨ ਲਾਵਹੁ ॥ ਲਾਹੁ ਸੁਨਾਰ ਹੈ ॥
ਓਹੁ ਤਾ ਕੰਚਨ ਜਿਉ ਲੈ ਤਾਵੈ ॥ ਫੇਰਿ ਕਸਉਟੀ ਊਪਰਿ ਲਾਵੈ ॥
ਖੋਟਾ ਸਟਿ ਪਿਛਾਹਾ ਪਾਵੈ ॥ ਕੰਚਨੁ ਕੁੰਦਨ ਅੰਗੁ ਹੰਢਾਵੈ ॥
ਤਾਂਹਿ ਪਤੀਜੈ ਮਨੁ ਪਤੀਆਵੈ ਉਹੁ ਸਚਿਆਰੁ ਹੈ ॥ ਨਾਨਕ ਪੰਥੀ ਜਨੁ ਦਰਬਾਰੀ ॥
ਤਿਸ ਪਿਰੁ ਵਿਟਹੁ ਸਦ ਬਲਹਾਰੀ ॥ ਜਿਉ ਗਜ ਵਾਰੀ ਤਜ ਅਸਵਾਰੀ ॥
ਕੋਲੀ ਕੰਨਿਆ ਕੁਬਜਾ ਤਾਰੀ ॥ ਕਪਟਣ ਬਕੀ ਭਿ ਪਾਰ ਉਤਾਰੀ ॥
ਬਖਸਣਿਹਾਰੁ ਹੈ ॥ ੩ ॥

**ਦੋਹਰਾ ॥**

ਬੁਧਿ ਬਿਹਾਣੀ ਆਰਜਾ ਜਿਨ ਮਿਲੇ ਬਿਹਾਰੀ ਲਾਲ ॥ ਕਾਲੀ ਹੂੰ ਧੌਲੇ ਭਏ ਅਬ ਨਿਜ ਕਾਨੋ ਕਾਲੁ ॥ ੧ ॥
ਬੁਧਿ ਬਾਸੁਰਿ ਬੁਧ ਬੌਰਾਨੀ ॥ ਕੀਨੀ ਬਿਰਹੇ ਮਾਰਿ ਦਿਵਾਨੀ ॥
ਲਗੀ ਦਰਦਿ ਵਿਛੋੜਾ ਕਾਨੀ ॥ ਆਵਲ ਬਾਵਲ ਮੈਂ ਬਹਿਕਾਨੀ ॥
ਏਹਾ ਬ੍ਰਿਹ ਬਿਓਗ ਨੀਸਾਨੀ ॥ ਸਦਾ ਉਦਾਸ ਹੈ ॥
ਮੀਨਾ ਨੀਰ ਬਿਨਾ ਨਹਿ ਜੀਵੈ ॥ ਚਾਤ੍ਰਕ ਬੂੰਦ ਬਿਨਾ ਨਹਿ ਪੀਵੈ ॥
ਪਤੰਗੁ ਪਤੀਜੈ ਡਿਠੇ ਦੀਵੈ ॥ ਚੰਦੁ ਚਕੋਰੁ ਜੁਦਾ ਜਿਨ ਥੀਵੈ ॥
ਨੇਤ੍ਰ ਦਰਸਨ ਨੂਤ੍ਸੀਵੈ ਮਨਿ ਮਹਿ ਆਸ ਹੈ ॥ ਕ੍ਰਿਪਾ ਕਰਿ ਕੇ ਦਰਸਨ ਦੀਜੈ ॥
ਉਪਮਾ ਸੁਣਿ ਸੁਣਿ ਇਹੁ ਮਨੁ ਭੀਜੈ ॥ ਅਪਨਾ ਜਾਨਹੁ ਕਰਿ ਗਹਿ[1] ਲੀਜੈ ॥
ਦਰਸਨ ਬਾਝਹੁ ਕਿਉ ਕਰਿ ਜੀਜੈ[2] ॥ ਗਜ ਸੰਗਿ ਕਰੀ[3] ਮੁਝੈ ਸੰਗ ਕੀਜੈ ॥
ਜਮੁ ਮੁਝ ਗ੍ਰਾਸ ਹੈ ॥ ਨਾਨਕ ਪੰਥੀ ਜਨ ਦਰਬਾਰੀ
862.ੳ ਤੇਰੀ ਕੁਦਰਤਿ ਸਭ ਤੇ ਨਿਆਰੀ ਗੋਪੀ ਬਿਓਗੁ ਤੇ / ਕੁਬਜਾ ਤਾਰੀ ॥
ਤੁਮਰੀ ਲੀਲਾ ਅਪਰ ਅਪਾਰੀ ॥ ਵਾਰੀ ਵਾਰੀ ਮੈਂ ਲਖ ਵਾਰੀ ॥
ਦਰਸ ਪਿਆਸ ਹੈ ॥ ੪ ॥

**ਦੋਹਿਰਾ ॥**

ਬ੍ਰਿਸਪਤਿ ਬਿਰਲੇ ਪਾਇਆ ਬੇਪਰਵਾਹੁ ਬਿਅੰਤੁ ॥ ਬੇਤਮਾਉ[4] ਅਲਖੁ ਓਹੁ ਤੂ ਸਹਿਕਾਮੀ ਜੰਤੁ ॥ ੧ ॥
ਬਿਰਸਪਤਿ ਬਿਰਹ ਅਨਾੜੀ ॥ ਬੈਠਾ ਮੱਧ ਲਗਾਈ ਤਾੜੀ ॥
ਬੀਜੀ ਦਰਦ ਵਿਛੋੜਾ ਵਾੜੀ ॥ ਬਵਰੀ ਹੋਈ ਬੁਧ ਅਸਾੜੀ ॥
ਅਠੇ ਪਹਰਿ ਉਡੀਕਿ ਤਿਸਾੜੀ ॥ ਆਉ ਪਿਆਰਿਆ ॥
ਸਾਨੂੰ ਅਠੇ ਪਹਰਿ ਡਰਾਵਾ ॥ ਮਨ ਤੇ ਮੂਲ ਨ ਚੂਕੈ ਹਾਵਾ ॥
ਡਾਢੇ ਨਾਲਿ ਕਿਨੇਹਾ ਦਾਵਾ ॥ ਬ੍ਰਿਹੇ ਆਂਨ ਤਪਾਇਆ ਆਵਾ ॥
ਮੈਂ ਅਬ ਢੂਢਤਿ ਹੋਇਆ ਫਾਵਾ[5] ॥ ਹੁਣ ਹਮ ਹਾਰਿਆ ॥
ਸਾਡਾ ਮਰਨ ਤੁਸਾਡੀ ਖੇਡਾ ॥ ਕਰੜਾ ਡਿੱਠਾ ਜੇਰਾ ਏਡਾ ॥
ਤੇਹਾ ਡਿੱਠਾ ਸੁਣਿਆ ਜੇਡਾ ॥ ਕੇਹੀ ਬਧੀ ਬ੍ਰਿਹੇ ਮੇਡਾ ॥
ਮੈਂ ਭਰਵਾਸਾ ਕੀਤਾ ਕੇਡਾ ॥ ਤੁਧੁ ਤੇ ਵਾਰਿਆ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੂਹੇ ਸੁਣਿਆ ਪਰਉਪਕਾਰੀ ॥
ਤੁਧੁ ਬਿਨੁ ਮੇਰਾ ਕੌਨ ਮੁਰਾਰੀ ॥ ਮੈਂ ਅਬ ਪਰਿਆ ਸਾਮ[6] ਤੁਮਾਰੀ ॥
ਜਿਉ ਕਰ ਕੇਵਟ[7] ਬੇੜੀ ਤਾਰੀ ॥ ਸਣੁ ਪਰਿਵਾਰਿਆ ॥ ੫ ॥

---

1. ਹੱਥ ਪਕੜ ਲਉ 2. ਜੀਵਿਆ ਜਾਵੇ 3. ਕੀਤੀ 4. ਜਿਸ ਨੂੰ ਕੋਈ ਲਾਲਚ (ਤਮਾ) ਨਹੀਂ 5. ਖ਼ਫ਼ਾ, ਔਖਾ 6. ਸ਼ਰਨ 7. ਖੇਵਟ, ਮਲਾਹ

**ਦੋਹਰਾ ॥**

ਸੁੱਕਰ ਸੁਖ ਸੁਹਾਗਣੀ ਜਿਸੁ ਸਹਿ ਨਾਲਿ ਪਿਆਰੁ ॥ ਸੁੱਕਰ ਹੈ ਤਿਸੁ ਸਾਮਣਾ ਬਹੁੜੁ ਨ ਆਵਣਹਾਰੁ ॥ ੧ ॥
ਸੁੱਕਰ ਸਾਇ ਸੁਹਾਗਣਿ ਨਾਰੀ ॥ ਜਿਸ ਨੈ ਦੂਜੀ ਦੁਰਮਤਿ ਜਾਰੀ ॥
ਸਾਈ ਲਗੀ ਸਾਹਿ ਨੂੰ ਪਿਆਰੀ ॥ ਸਤਿ ਸੰਤੋਖ ਸੀਗਾਰ ਸੀਗਾਰੀ ॥
ਤਿਸੁ ਤੇ ਜਾਉ ਸਦਾ ਬਲਿਹਾਰੀ ॥ ਸਾਇ[1] ਸੁਹਾਗਣੀ ॥
ਤਿਸੁ ਅਪਨਾ ਪਿਰ ਪਾਇਆ ॥ ਜਿਸੁ ਨੇ ਆਪਣਾ ਆਪੁ ਗਵਾਇਆ ॥
ਇਕ ਸੇਤੀ ਹੈ ਚਿਤੁ ਲਾਇਆ ॥ ਸੁਇਨੇ ਵਾਂਙੂ ਤਨੁ ਮਨੁ ਤਾਇਆ ॥
ਤਿਸ ਹੀ ਸਦਾ ਸੁਹਾਗ ਹੰਢਾਇਆ ਸਾ ਵਡਿਭਾਗਣੀ ॥
ਸਾਈ ਥੀਦੀ[2] ਸੀਤਲ ਠੰਢੀ ॥ ਅੜਹੁ ਤੋੜਿ ਇਕਤਿ ਵਲਿ ਸੰਢੀ ॥
862.ਅ ਸਾਈ ਸੁੰਦਰ ਸੁਝੈ ਨੰਢੀ ॥ / ਤਿਸ ਗਲ ਸੋਹੈ ਹਰਿ ਜਸ ਕੰਢੀ ॥
ਸਦਾ ਸੁਹਾਗਣਿ ਸੁਖ ਘਰਿ ਹੰਢੀ ॥ ਮੈਲ ਨ ਲਾਗਣੀ ॥
ਨਾਨਕ ਪੰਥੀ ਜਨੁ ਦਰਬਾਰੀ ॥ ਤੇਰੀ ਕੁਦਰਤਿ ਸੋ ਬਲਿਹਾਰੀ ॥
ਸੁੰਦਰ ਸਿਆਮਿ ਗੁਵਰਧਨੁ ਧਾਰੀ ॥ ਜਜੌ ਕਰ ਗੋਕਲ ਗੁਆਰ[3] ਉਬਾਰੀ ॥
ਖੇਵਟੁ ਸਣੁ ਪਰਵਾਰੀ ਏਹਾ ਮਾਗਣੀ ॥ ੬ ॥

**ਦੋਹਰਾ ॥**

ਛਨਛਰ ਛੇਜ ਸੁਹਾਵਣੀ ਜੇ ਸਹੁ ਸਾਰ ਕਰੇਇ ॥ ਸਫੁਲੁ ਭੈਯਾ ਸੀਂਗਾਰ ਤਿਸੁ ਕਾ, ਕਾਰਜ ਤਿਨਾ ਸਰੇਇ ॥੧ ॥
ਛਨਛਰ ਛੇਜ ਸੁਹਾਈ ਸਾਈ ॥ ਜੋ ਪਿਰਿ ਅਪਨੈ ਕੇ ਮਨ ਭਾਈ ॥
ਤਿਸੁ ਕੀ ਦੁਰਮਤਿ ਸਗਲ ਗਵਾਈ ॥ ਜੋ ਪਿਰ ਆਪਨੜੈ ਲੜ ਲਾਈ ॥
ਸਾ ਜਗ ਆਈ ਧੰਨੁ ਸੁਹਾਵਣੀ ॥ ਤਿਨ ਸੰਗਿ ਕੈਸੀ ਕਾਂ ਕੀ ਰੀਸਾ ॥
ਜਿਨ ਜਨ ਭੇਟਿਆ ਪ੍ਰਭ ਜਗਦੀਸਾ ॥ ਸਾ ਚੜਿ ਬੀਸਹੁ ਭਣੀ ਅਕੀਸਾ[4] ॥
ਤਿਨ ਤਨ ਭੁਖ ਨ ਭਏ ਤੇਤੀਸਾ[5] ॥ ਸਾਇ ਸੁਹਾਗਣਿ ਬਿਸਵੈ ਬੀਸਾ ਚੂਕੀ ਧਾਵਣੀ ॥
ਸਾਈ ਧੰਨੁ ਸੁਹਾਗਣਿ ਨਾਰੀ ॥ ਜਿਸੁ ਸੰਗਿ ਪਿਰਕੀ ਪ੍ਰੀਤਿ ਪਿਆਰੀ ॥
ਤਿਸੁ ਸੰਗਿ ਤਰੀਏ ਦੁਤਰ ਤਾਰੀ ॥ ਚੂਕੈ ਲਖ ਚਉਰਾਸੀਹ ਵਾਰੀ ॥
ਜੀਤੀ ਬਾਜੀ ਫੇਰਿ ਨ ਹਾਰੀ ॥ ਨ ਪੁਨ ਤਾਵਣੀ ॥
ਨਾਨਕ ਪੰਥੀ ਜਨੁ ਦਰਬਾਰੀ ॥ ਤਿਨ ਕੀ ਸਰਨਿ ਪਯਾ ਅਬ ਹਾਰੀ ॥
ਜਿਉ ਤੈ ਕੋਲੀ ਕਰਨਾ[6] ਧਾਰੀ ॥ ਗਜ ਵਾਰੀ ਤਜੁ ਕਰਿ ਅਸਵਾਰੀ ॥
ਅਬ ਮੁਝੁ ਰਾਖਹੁ ਅਬ ਕੀ ਵਾਰੀ ॥ ਮੇਰੀ ਭਾਵਣੀ ॥ ੭ ॥ ੩ ॥

1. ਉਹੀ 2. ਹੁੰਦੀ 3. ਗੋਪੀਆਂ 4. ਵੀਹ ਤੋਂ ਇੱਕੀ ਹੋ ਗਈ 5. ਤ੍ਰਿਸ਼ਨਾ ਦੀ ਪਿਆਸ 6. ਦਇਆ

**ੴ ਸਤਿਗੁਰੂ ਬਾਬਾ ਨਾਨਕੁ ਅਭੈ ਰਾਮ ਪ੍ਰਸਾਦਿ ॥**

**ਛਪੈ ॥**

ਸੋ ਅਸਤਿ[1] ਸ੍ਰੀ ਗੁਰਦੇਉ ਭੇਉ[2] ਭੈ ਭੰਜਨ ਦੀਨੌਂ ॥ ਸੱਤਿ ਸ੍ਰੀ ਗੁਰਦੇਉ ਨਮੋ ਨਰੁ ਨਿਰਜੁਰ[3] ਕੀਨੌਂ ॥
ਸਤਿ ਸਰੂਪੁ ਅਨੂਪੁ ਗੁਰੁ ਘਟਿ ਮਾਹਿ ਬਤਾਯੌ ॥ ਅਪਮਾਰਗ ਤੇ ਮੋੜਿ ਗੁਰੂਨਿਜ ਮਾਰਗ ਲਾਯੌ ॥
863.ੳ ਵਾਹੁ ਵਾਹੁ ਨਾਨਕੁ ਗੁਰੂਕਲਿ ਨਿਸਤਾਰਨਿ ਜਗਤਿਗੁਰੁ ॥ ਦਰਬਾਰੀ ਸਤਿਗੁਰੁ ਧੰਨੁ ਹੈ ਕਾ/ਗਹੁ[4] ਬੰਗਹੁ[5] ਹੰਸੁ ਕਰ ॥੧॥
ਕੈਲਾਸ ਕੁਮੇਰ ਸੁਮੇਰ[6] ਕਈ ਲਖ ਹੋਰ ਭਿ ਹੋਵਹਿ ॥ ਸਲਤਾਂ[7] ਸਪਤ ਸਮੁੰਦ ਅਮੀ ਘਟਿ ਸੁਤ ਕਈ ਢੋਵਹਿ ॥
ਕਲਪ ਬਿਰਛ ਤਰ ਹੋਹਿ ਸਕਲ ਧਰ ਊਪਰ ਜੇਤੇ ॥ ਕਾਂਮਧੇਨ ਕੈ ਨੰਦ ਕਈ ਗਨ ਪਰੇ ਪਰੇਤੇ ॥
ਪਾਰਸ ਫਰਸੁ ਕਰਿ ਧਰਨ ਸਗਲ ਚਿੰਤਾ ਮਣਿ[8] ਕਰਿ ਘਰਿ ਭਰੇ ॥
ਦਰਬਾਰੀ ਗੁਰ ਪੂਜਾ ਨਵਿੰਤਿ ਏਕ ਸਿਖਿ ਜਿਨਿ ਸਮ ਸਰੈ ॥ ੨ ॥
ਗੁਰ ਕੌ ਦੀਜੈ ਕਹਾਂ ਪਰਮਸੁਖ ਜਾ ਤੇ ਪਾਯਾ ॥ ਮਾਯਾ ਤੇ ਮਨੁ ਕਾਢਿ ਗੁਰੂਨਿਜ ਭਗਤੀ ਲਾਯਾ ॥
ਪਸੁ ਪੰਖੀ ਨਰੁ ਕੀਟਿ ਸਕਲ ਘਟਿ ਬ੍ਰਹਮੁ ਦਿਖਾਯਾ ॥ ਦੁਖੁ ਸੁਖੁ ਏਕ ਸਮਾਂਨ ਗੁਰੂਤਤ ਸਾਰੁ ਬਤਾਯਾ ॥
ਗਿਆਨੁ ਧਿਆਨੁ ਸੰਤੋਖੁ ਸੁ ਦੇਵੈ ਸਤਿਗੁਰੁ ਮਯਾ ਕਰਿ ॥ ਅਭੈ ਰਾਮ ਨਿਹਕਾਂਮ[9] ਬਿਨ ਦਰਬਾਰੀ ਅਭਰ ਕੌ ਸਕੈ ਭਰਿ ॥੩॥
ਸਹੰਸ੍ਰ ਜਿਹਬਾ ਹੋਹਿ ਸੇਖ ਸਮ[10] ਜੋ ਜੀਯ ਸਾਜੈ ॥ ਸਭਨੌ ਕੈ ਬਕ ਮਾਹਿ ਬਾਕ ਪਤਿਆਇ ਬਿਰਾਜੈ ॥
ਬਿਰੰਚ[11] ਬਿਯਾਸ ਗਨੇਸ ਪੌਨ ਸਮ ਹੋਹਿ ਲਿਖਾਰੀ ॥ ਸਪਤਿ ਸਮੁੰਦ ਦਵਾਤਿ ਆਠ ਅਬ ਮਸੁ ਲੈਖਾਰੀ ॥
ਬਨਾਸਪਤੀ ਲੇਖਨ ਸਗਲ ਕਾਗਦ ਦੀਪ ਸਗਲੇ ਕਰੇ ॥ ਦਰਬਾਰੀ ਇਕਿ ਮੁਖ ਕਿਆ ਕਹੌ ਸਤਿਗੁਰੁ ਕੀ ਉਪਮਾ ਪਰੇ ॥ ੪ ॥
ਆਦਿ ਗਹੀ ਮਿਰਜਾਦ ਜੋਊਗੁਰ ਬੇਦ ਬਤਾਈ ॥ ਦੂਜੈ ਪੂਜੈ ਸੰਤ ਆਂਨ ਕੀ ਕਾਂਨ ਮਿਟਾਈ ॥
ਤੀਜੈ ਦੀਜੈ ਜੀਉ ਪਿੰਡ ਹਰਿ ਅਰਥਿ ਲਗਾਈ ॥ ਚੌਸਰਿ ਔਸਰੁ ਜੀਤਿ ਭਰਮਿ ਕੀ ਭੀਤੁ ਗਿਰਾਈ ॥
ਪੰਚਮ ਪੰਚੈ ਸਾਧ ਕੈ ਗੁਰੂ ਭੈਯੌ ਜਗਤਿ ਮਹਸਊਰ ॥ ਖਟ ਲੱਖਣ ਗੁਰ ਮਹਿ[12] ਸਹੀ ਦਰਬਾਰੀ ਕੌ ਗੁਰੁ ਸਰਨਿ ਸੂਰ ॥੫॥
ਗੁਰ ਬਿਨੁ ਗਯਾਨੁ ਨ ਧਯਾਨੁ ਗੁਰੁ ਬਿਨੁ ਠੌਰ ਨ ਪਾਵੈ ॥ ਗੁਰ ਬਿਨੁ ਮੁੱਧ ਨ ਬੁੱਧ ਗੁਰੂਬਿਨ ਅਕਲ ਨ ਆਵੈ ॥
863.ਅ ਗੁਰ ਬਿਨੁ ਬਿਦਯਾ ਹੀਨ ਪਸੂਬਿਨੁ ਪੰਖੀ ਪੰਖਾ[13] ॥ ਗੁਰੁ ਬਿਨੁ ਭਰਮੁ ਗੁਬਾਰੁ ਅੰਧੁ ਜਯੌ / ਬਾਝਹੁ ਅੰਖਾ ॥
ਜੇ ਉਗਵਹਿ ਚੰਦ ਅਨੇਕ ਹੀ ਤੇ ਸੂਰਜ ਚੜਨਿ ਹਜਾਰ ॥ ਦਰਬਾਰੀ ਕੌ ਸਤਿਗੁਰ ਮਿਲੈ ਬਿਨੁ ਮਹਾਂ ਅੰਧੇਰੁ ਗੁਬਾਰੁ ॥੬॥
ਚਾਰ ਮੁਕਤਿ ਜਿਸੁ ਪਾਸਿ ਮੁਕਤਿ ਕਹੁ ਕੈਸੇ ਦੀਜੈ ॥ ਚਾਰ ਪਦਾਰਥ ਜਾਸੁ ਤਿਸੈ ਕਿਆ ਭੇਟਾ ਕੀਜੈ ॥
ਪੰਚ ਰਤਨ ਗੁਰੁ ਮਾਂਹਿ ਰਤਨੁ ਕਹੁ ਕੌਨੁ ਧਰੀਜੈ ॥ ਰਿਧ ਸਿਧ ਨਵ ਨਿਧ ਮਗਰ ਜਿਸੁ ਲਾਗ ਫਰੀਜੈ ॥
ਚੌਦਹ ਬਿਦਿਆ ਰਤਨ ਸਣੁ ਸੋਲਹ ਕਲਾ ਸੰਪੂਰਨੋ ॥ ਅੰਤਰਜਾਮੀ ਅਭੈ ਰਾਮ ਦਰਬਾਰੀ ਮਨਸਾ ਪੂਰਨੋ ॥ ੭ ॥
ਗੁਰ ਸਾਗਰੁ ਜਲੁ ਨਾਮੁ ਰਤਨ ਚੌਦਹ ਜਿਸੁ ਮਹਿ ਗੁਨ ॥ ਧਨਖੁ ਧਯਾਨ ਸਸ ਗਯਾਨੁ ਅਮੀਂ[14] ਜਸੁ ਸੰਖ ਸਬਦ ਧੁਨ ॥
ਦਯਾ ਧੇਨ[15] ਤਰੁ ਨੇਮ[16] ਧਨੰਤਰੁ ਧਰਮੁ ਪ੍ਰੇਮੁ ਮਦੁ ॥ ਲੱਛ ਮੁਕਤਿ ਦਿੜਹ ਸੱਤ ਤੁਰਾ ਅਤ ਤੁਰੀਆ ਪਦੁ ॥
ਮਣ ਭਗਤੀ ਮੋਹਣੀ ਅਭਾ ਬਿਖੇ ਤਯਾਗੁ ਬਿਖੁ ਜਾਨੁ ਏਹੁ ॥ ਨੈਨ ਬੈਨੁ ਕਾਨਨ ਨਦੀ ਦਰਬਾਰੀ ਗੁਰੁ ਜਹਾਜ ਦੇਹੁ ॥੮॥
ਜਪੁ ਤਪੁ ਸੰਜਮੁ ਨੇਮੁ ਧਰਮੁ ਜਤੁ ਸਤੁ ਹਨੁ ਨਾਲੇ ॥ ਗਯਾਨੁ ਧਯਾਨੁ ਸੰਗ ਜੋਗੁ ਬ੍ਰਹਮ ਔ ਅਕਲ ਦਯਾਲੇ ॥
ਬਿਦਿਆ ਅਰੁ ਅਧਿਆਤਮੁ ਸੋਲਹ ਕਲਾ ਸਮਾਲੇ ॥ ਨੌਧਾ ਭਗਤਿ ਅਭਰਨ[17] ਪਹਰਿ ਤਤਕਾਲ ਦਿਖਾਲੇ ॥
ਸੋਲਹ ਕਲਾ ਸੀਗਾਰ ਇਹੁ ਬਤੀਹ ਲਛਣ ਬਤੀਹ ਅਭਰਨ[18] ॥ ਦਰਬਾਰੀ ਉਧਰੈ ਸੋਇ ਨਰੁ ਤਿਸੁ ਗੁਰੁ ਕੀ ਪਰਹੈ ਸਰਨ ॥੯॥
ਸਿਰਿ ਸੂਰਾ ਗੁਰ ਸੂਰੁ ਕਾਮੁ ਕ੍ਰੋਧ ਬਿਡਾਰੇ ॥ ਲਬੁ ਲੋਭੁ ਅਹੰਕਾਰੁ ਛੇਦਿ ਨਿਜ ਰੂਪੁ ਦਿਖਾਰੇ ॥
ਦੀਪਕੁ ਗਯਾਨੁ ਜਗਾਇ ਜੋਤਿ ਮਹਿ ਜੋਤਿ ਮਿਲਾਵੈ ॥ ਜਿਸੁ ਪਰ ਕਰਨਾ[19] ਕਰੈ ਗੁਰੂ ਤਿਸੁ ਆਪ ਜਨਾਵੈ ॥
ਸਤ ਸੂਰੂਪੁ ਅਨੂਪੁ ਅਤਿ ਪਰਮਲ ਪਾਰਸ ਤੇ ਅਧਕਿ ਗੁਰੁ ॥ ਦਰਬਾਰੀ ਪਤਿਤ ਪੁਨੀਤੁ ਕਰਿ ਪਸੁ ਪ੍ਰੇਤ ਮੁਗਧ ਕੈ ਸੁਰ ॥੧੦॥
864.ੳ ਗੁਰੁ ਦਾਤਾਰੁ ਦਿਆਲੁ ਲਾਲੁ ਸਚੁ ਦਾਨ ਦਿਵਾਵੈ ॥ ਔਰੁ ਦਾਨ ਕਛੁ ਨਾਹਿ ਨਾਮੁ / ਹਰਿ ਮੰਤ੍ਰ ਦ੍ਰਿੜਾਵੈ ॥

---

**1.** ਜਿਸ ਦੀ ਹੋਂਦ ਹੈ **2.** ਅੰਦਰ, ਫਰਕ ਭੇਦ **3.** ਅਰੋਗ, ਤੰਦਰੁਸਤ **4.** ਕਾਂ ਤੋਂ **5.** ਬਗਲੇ ਤੋਂ **6.** ਕੈਲਾਸ਼, ਕੁਬੇਰ ਤੇ ਸੁਮੇਰ ਪਰਬਤ **7.** ਨਦੀਆਂ **8.** ਇਕ ਮਣੀ ਜੋ ਚਿੱਤ ਅਨੁਸਾਰ ਫਲ ਦਿੰਦੀ ਹੈ **9.** ਕਾਮਨਾ ਰਹਿਤ **10.** ਸ਼ੇਸ਼ਨਾਗ ਦੇ ਬਰਾਬਰ **11.** ਬ੍ਰਹਮਾ **12.** ਛੇ ਲੱਛਣ ਵੇਖੋ ਅੰਤਿਕਾ-II **13.** ਬਿਨਾ ਖੰਭਾਂ ਤੋਂ ਪੰਛੀ **14.** ਅਮ੍ਰਿਤ **15.** ਦਯਾ ਰੂਪੀ ਗਊ **16.** ਨੇਮ ਰੂਪੀ ਬ੍ਰਿਛ **17.** ਜਿਸ ਨੂੰ ਕੋਈ ਨਾ ਭਰ ਸਕੇ **18.** ਗਹਿਣੇ, ਭੂਸ਼ਨ **19.** ਕ੍ਰਿਪਾ, ਦਇਆ

ਭੈਜਲੁ ਬਿਖਮੁ ਤਰਾਇ ਨਾਉ[1] ਕੀ ਨਾਂਉ[2] ਚੜਾਵੈ ॥ ਜਿਸੁ ਤੇ ਬਿਛੁਰੇ ਜੀਅ ਤਿਸੈ ਕੈ ਸੰਗਿ ਮਿਲਾਵੈ ॥
ਗੁਰੁ ਸੁਖ ਸਾਗਰੁ ਸਰਨਿਜੋਗੁ ਪੁਨ ਪਤਤਿ ਉਧਾਰਨਿਹਾਰੁ ॥ ਦਰਬਾਰੀ ਮਾਨਸ ਤੈ ਸੁਰ ਕਰੈ ਕਰਤ ਨ ਲਾਗੀ ਬਾਰ[3] ॥੧੧ ॥
ਪਰਮਵੈਦੁ ਗੁਰ ਦੇਉ ਨਾਮੁ ਔਖਦੁ ਲੈ ਲਾਵੈ ॥ ਜਨਮ ਮਰਨ ਦੁਖ ਕਾਟਿ ਨਿਰਭੈ ਪਦ ਆਣਿ ਬਸਾਵੈ ॥
ਆਧਿ ਉਪਾਧਿ ਵਿਆਧਿ ਤਾਪ ਤ੍ਰੈ ਨਾ ਸੰਤਾਪੈ ॥ ਦੂਖ ਰੋਗ ਭੈ ਭਰਮ ਗਏ ਸਤਿਗੁਰ ਪ੍ਰਤਾਪੈ ॥
ਸਤਿਗੁਰੁ ਸਚੁ ਸੁਜਾਣੁ ਸਾਹੁ ਜੇ ਨੈਕ ਨਜਰਿ[4] ਸਤਿਗੁਰੁ ਕਰੈ ॥ ਦਰਬਾਰੀ ਕਸਮਲ ਸਕਲ ਜੋ ਜੇਤੇ ਬੰਧਨ ਪਰਹਰੈ[5] ॥੧੨ ॥
ਗੁਰੁ ਸਾਗਰੁ ਭਰਪੂਰੁ ਰਤਨ ਚੌਦਹ ਜਿਸੁ ਮਾਂਹੀ ॥ ਅਮੀ[6] ਪਿਆਇ ਕਰਿ ਅਮਰੁ ਯਾ ਮਹਿ ਸੰਸੈ ਕਛੁ ਨਾਹੀਂ ॥
ਸਤਿਗੁਰੁ ਸੋਮ[7] ਸਮਾਨ ਸੀਤਲਤਾ ਜਨਹਿ ਜਨਾਵੈ ॥ ਸਤਿਗੁਰੁ ਸੂਰਜ ਜੋਤਿ ਅਸੁਰ ਤਮੁ[8] ਮਾਰ ਮਿਟਾਵੈ ॥
ਗੁਰੁ ਤੀਰਥੁ ਮਲੁ ਧੋਵਈ ਅਰੁ ਜਿਉ ਸਾਬਣੁ ਕਸਮਲ ਹਰੈ[9] ॥ ਪਤਿਤ ਪਵਿਤ੍ਰ ਸਤਿਗੁਰੂ ਦਰਬਾਰੀ ਨੀਚਹੁ ਊਚ ਕਰੈ ॥੧੩ ॥
ਬਾਲਮੀਕ ਗੁਰੁ ਮਿਲੈ ਰਾਮ ਅੱਛਰ ਉਲਟਾਏ ॥ ਬਾਲੂ ਤੇ ਗੁਰਦੇਵ ਜਾਲ ਮਹਿ ਰਾਮ ਬੰਧਾਏ ॥
ਅਜਮਲ ਤੇ ਗੁਰ ਦੇਉ ਪੂਤ ਕੌ ਨਾਉ ਰਖਾਯੌ ॥ ਗਨਕਾ ਕੌ ਬਿਧਿ ਕਹੀ ਕੀਰ[10] ਦੈ ਪਾਠੁ ਪਢਾਯੌ ॥
ਪਸੁ ਪਰੇਤਿ ਨਰ ਪਾਪੀ ਮੁਗਧ ਗੁਰੁ ਮਿਲਿ ਬਹੁ ਕਾਰਜ ਸਰੇ ॥ ਦਰਬਾਰੀ ਭਏ ਪ੍ਰਸਿਧਿ ਜਗ ਰਵਿਦਾਸੁ ਸਧਨਾ ਨਾਮਾ ਤਰੇ ॥੧੪ ॥
ਰਜਨੀ ਸਜਨੀ[11] ਭਾਉ ਭਗਤਿ ਭਤਾਰ ਕਰਿ ਤਰੀਯੈ ॥ ਮੀਰਾ ਬਾਈ ਗਾਇ ਗੁਨ ਗਿਰਧਰ ਨਿਸਤਰੀਯੈ ॥
ਕਰਮਾਬਾਈ[12] ਪਾਕੁ ਪਕਾਇ ਗੁਪਾਲ ਜਿਵਾਏ ॥ ਦੇਖੁ ਪ੍ਰੀਤਿ ਕੀ ਰੀਤਿ ਭੀਲਨੀ ਬੇਰ ਖਵਾਏ ॥
864.ਅ ਰਾਮਚੰਦੁ ਢਿਗੁ ਗਾਲੜੀ ਦੋ ਗਜ ਬਾਧੀ ਪੈਜ ਨਿਧਿ ॥ ਦਰਬਾਰੀ ਨਾਰੀ ਪੁਰਖੁ ਕਿਆ ਜੋ/ਪ੍ਰੀਤਿ ਕਰੈ ਸਾਈ ਸਿਧਿ ॥੧੫ ॥
ਪਿਤਾ ਪਲਟੈ ਦੂਧੁ ਨਾਮ ਦੇ[13] ਤੁਰਤੁ ਪੀਆਯਾ ॥ ਸੁਰਦੁ[14] ਰਹਿਆ ਤਪੁ ਘਾਲ ਬੰਧ ਕ੍ਰ ਬੰਧਕ ਲਿਜਾਯਾ ॥
ਬ੍ਰਾਮਣ ਉਰਝਿਆ ਪੂਜ ਮਾਹਿ ਹਰਿ ਧੰਨੈ ਪਾਯਾ ॥ ਸਾਲਗ੍ਰਾਮ ਭਜ ਬਿਪ ਰੀਝ ਰਵਿਦਾਸੈ ਆਯਾ ॥
ਸਚੁ ਸਿੰਵਾਣੈ ਪਾਰਬ੍ਰਹਮੁ ਮਿਲਤਿ ਨ ਲਾਵੈ ਢਿਲਿ ਪਲੁ ॥ ਕਪਟ ਨ ਭਿਜੈ ਕਰਨਹਾਰੁ ਦਰਬਾਰੀ ਛਲੀਏ ਨਾ ਅਛਲੁ ॥੧੬ ॥
ਨਾਮਾ ਛੀਪਾ ਜਾਤਿ ਕਬੀਰੁ ਜੁਲਾਹਾ ਤਰਿਯੌ ॥ ਬਾਲਮੀਕੁ ਚੰਡਾਰੁ ਸਾਗਰ ਤੇ ਪਾਰਿ ਉਤਰਿਯੌ ॥
ਰਵਿਦਾਸੁ ਭਗਤੁ ਚੰਮਜਾਰ ਸੈਨੁ ਨਾਈ ਜਨੁ ਜਾਪੈ ॥ ਜਾਤਿ ਅਜਾਤਿ ਨ ਕੋਇ ਜੋਈ ਜਨੁ ਭਗਤੀ ਰਾਪੈ[15] ॥
ਪ੍ਰੇਮੁ ਪਾਰਸੁ ਜਾ ਕੌ ਛੁਹੇ ਲੋਹੇ ਤੇ ਕੰਚਨੁ ਭੈਯਾ ॥ ਦਰਬਾਰੀ ਪ੍ਰਗਟ ਜਗਤਿ ਮਾਂਹਿ ਜਾਤਿ ਜਨਮੁ ਪਿਛਲਾ ਗਯਾ ॥੧੭ ॥
ਆਦਿ ਸਚੁ ਕਰਤਾਰੁ ਨਾਮੁ ਪਰਮੇਸੁਰ ਕੇਰਾ ॥ ਭਾਖਿਆ ਭਾਉ[16] ਅਪਾਰੁ ਕੀਆ ਭਗਤਾ ਜਸੁ ਤੇਰਾ ॥
ਚਾਰ ਨਾਮ ਪ੍ਰਸਿੱਧ ਸੁਨੈ ਪਰਮੇਸੁਰ ਕੇਰੇ ॥ ਭਗਤਿ ਵਛਲਿ[17] ਕਹਿ ਗਾਵਹਿ ਜਨ ਹਰਿ ਪ੍ਰਭਿ ਜੀਤੇ ਰੇ ॥
ਗਰਬ ਪ੍ਰਹਾਰੀ[18] ਗਰੀਬ ਨਿਵਾਜੁ ਸੁ ਪਤਿਤ ਉਧਾਰਨੁ ਆਖੀਐ ॥ ਦਰਬਾਰੀ ਏਹਿ ਪ੍ਰਗਟ ਸੁਨੈ ਬੇਦ ਪੁਰਾਨੀ ਭਾਖੀਐ ॥੧੮ ॥
ਹਸਤ ਅਸਤ ਪ੍ਰਵਾਨੁ ਤੁਚਾ[19] ਪਾਵਨੁ ਮਿਰਗਾਵਲ ॥ ਗੈਂਡਾ ਜਗ ਪ੍ਰਵਾਨ ਪਾਵਨੁ ਮੇਘਾ ਰੋਮਾਵਲ[20] ॥
ਕਸਤੂਰੀ ਪ੍ਰਵਾਨੁ ਪਾਵਨੁ ਜਗ ਮਾਂਹਿ ਪਟੰਬਰ ॥ ਸੇਰ ਤੁਚਾ[21] ਪਰਵਾਨ ਸੰਤ ਜਨ ਲੇਹ ਬਘੰਬਰ ॥
ਹੋਰੁ ਆਮ ਪਸੂਕੋ ਚਾਂਮੁ ਕਾਂਮੁ ਜਗਤਿ ਕੋ ਕਰਹਿ ਸਰਿ ॥ ਦਰਬਾਰੀ ਪਰਉਪਕਾਰਿ ਬਿਨੁ ਰਾਮ ਨਾਮ ਬਿਨੁ ਅਫਲ ਨਰਿ ॥੧੯ ॥
ਗੋ ਗੋਬਰ ਪਰਵਾਨੁ ਦੂਧੁ ਪਾਵਨ ਤੇ ਪਾਵਨੁ ॥ ਮਧੁ ਮਾਖੀ ਪਰਵਾਨ ਆਪਿ ਮਾਖੀ ਅਪਾਵਨੁ[22] ॥
ਸੁਰੇ ਚੌਰ ਪਰਵਾਨੁ ਸੀਸ ਪਰ ਚੌਰੁ ਝੁਲਾਵਹਿ ॥ ਮੋਰ ਪੰਖ ਪਰਵਾਨ ਮੋਰ ਮੁਕਟਿ ਪਰ ਲਾਵਹਿ ॥
865.ੳ ਔਰ ਪਸੂਕੌ ਚਾਮੁ ਕਾਮੁ ਸਭ ਕਰਹਿ ਜ/ਗਤਿ ਕੌ ਸਕਲਸਰ ॥ ਦਰਬਾਰੀ ਪਰਉਪਕਾਰ ਬਿਨੁ ਰਾਮ ਨਾਮ ਬਿਨੁ ਅਫਲ ਨਰ ॥੨੦ ॥
ਪਾਹਨ ਮੈਂ ਅਤ ਪਾਰਸੁ ਜਾ ਕਾ ਮੋਲੁ ਨ ਕੋਈ ॥ ਕਾਸਟਿ ਚੰਦਨੁ ਅਧਕਿ ਪਰਸ ਤਰ ਪਰਮਲੁ[23] ਹੋਈ ॥
ਪੰਖਨ ਮੈਂ ਗਰੜਾ ਸਨੁ ਰਾਮ ਅਰੂੜਹਿ ਜਾ ਪਰਿ ॥ ਚਹੁ ਖਾਣੀ ਮਹਿ ਉਪਤਿ ਜਗ ਮੈ ਕਾਮ ਕਰਹਿ ਸਰਿ ॥
ਮਾਨੁਖ ਦੇਹਿ ਮਹਿ ਸੰਤ ਜਨ ਪਰਉਪਕਾਰੀ ਸਫਲ ਦੇਹਿ ॥ ਦਰਬਾਰੀ ਤਿਨ ਕੀ ਸੇਵ ਤੇ ਹੋਵੈ ਪਾਵਨੁ ਦੇਹਿ ਏਹਿ ॥੨੧ ॥
ਦੁਸਟਾਂ ਮੱਤ ਭ੍ਰਸਟ ਸਿਸਿਟ ਕੋ ਭਲੋ ਨ ਮਾਨੈ ॥ ਸਨਮੁਖ ਬੋਲੇ ਮਿਸਟ[24] ਪ੍ਰਿਸਟ[25] ਦੈ ਬੁਰੋ ਬਖਾਨੈ ॥

---

1. ਨਾਮ ਦੀ 2. ਕਿਸ਼ਤੀ, ਨੌਕਾ 3. ਸਮਾਂ 4. ਥੋੜੀ ਜੇਹੀ ਨਜ਼ਰ 5. ਛੁੱਟ ਜਾਂਦੇ ਹਨ 6. ਅਮ੍ਰਿਤ 7. ਚੰਦ੍ਰਮਾ 8. ਅੰਧੇਰਾ 9. ਪਾਪ ਮੁਕਾਵੈ 10. ਤੋਤੇਨੂੰ 11. ਰਜਨੀ ਅਤੇ ਸਜਨੀ ਨਾਂ ਦੀਆਂ ਦੋ ਭਗਤਨੀਆਂ 12. ਦੱਖਣ ਦੇਸ ਦੀ ਇਕ ਭਗਤਨੀ 13. ਨਾਮਦੇਵ ਨੇ 14. ਇਕ ਭਗਤ ਜਿਸਨੇ ਆਪਣੇ ਸੇਵਕ ਨੂੰ ਚਤ੍ਰਭੁਜ ਫੜਕੇ ਲਿਆਉਣ ਲਈ ਕਿਹਾ 15. ਰੰਗਿਆ ਜਾਂਦਾ 16. ਪ੍ਰੇਮ ਦੇ ਬਚਨ 17. ਭਗਤਾਂ ਨਾਲ ਪਿਆਰ ਕਰਨ ਵਾਲੇ 18. ਹੰਕਾਰੀਆਂ ਦਾ ਨਾਸ ਕਰਨ ਵਾਲੇ 19. ਸਰੀਰ ਚਮੜੀ 20. ਭੇਡ ਦੇ ਵਾਲਾਂ ਦਾ ਬਣਿਆ ਕੰਬਲ 21. ਸ਼ੇਰ ਦੀ ਖੱਲ ਭਾਵ ਮ੍ਰਿਗਾਨ 22. ਅਪਵਿੱਤਰਤਾ 23. ਚੰਦਨ 24. ਮਿੱਠਾ 25. ਪਿੱਛੋਂ, ਪਿੱਠ ਪਿੱਛੇ

ਇਸਟੋ ਭਏ ਭ੍ਰਸੱਟ ਦ੍ਰਿਸਟ ਸੁਖ ਸ੍ਰਿਸੱਟ ਜਲਾਨੈ ॥ ਕਸੱਟ ਲਹੈ ਮੁਖਿ ਮਸੱਟ ਕਹਿ ਆਖਿ ਸੁਨਾਨੈ ॥
ਦੁਸੱਟ ਦੁਖੋ ਕੀ ਖਾਨ ਹੈ ਨਿੰਦਯਾ ਚਿੰਦ ਕਰਤਾ ਰਹੈ ॥ ਦੁਸਟ ਸੰਗੁ ਸਭ ਤੇ ਬੁਰਾ ਸੁ ਜਨੁ ਦਰਬਾਰੀ ਯੌ ਕਹੈ ॥੨੨ ॥
ਦੁਸਟੁ ਨ ਤਜੈ ਸੁਭਾਉ ਜਾਉ ਤਨੁ ਸੀਸ ਪਰਾਨ ॥ ਘਾਤ[1] ਤਕੇ ਮਨ ਮਾਂਹਿ ਦੁਸਟ ਉਰ ਬੁਰਾ ਸਮਾਂਨ ॥
ਸਹਸ ਗੁਨਾ ਕੋ ਛੋਡਿ ਦੁਸਟੁ ਇਕ ਔਗਨੁ ਟੋਰੇ ॥ ਗਚਗੀਰੀ[2] ਮਹਿ ਤੇਰਿ[3] ਜਿਵੈ ਕੀਰੀ[4] ਟਕ ਟੋਰੇ ॥
ਦੁਸਟ ਸੰਗੁ ਸਭ ਤੇ ਬੁਰਾ ਜੌ ਪਾਰ ਬਸਾਵੈ ਜਿਨ ਕਰਹੁ ॥ ਜਨੁ ਦਰਬਾਰੀ ਕਹਤੁ ਹੈ ਦੁਸਟ ਸੰਗ ਤੇ ਤੁਮ ਟਰਹੁ ॥੨੩ ॥
ਝਰੀ ਕੂਪ[5] ਰਵਿ ਦੀਪ ਜਿਵੈਂ ਆਂਧੀ ਮਹਿ ਬੀਜਨੁ[6] ॥ ਸਸਿ ਖਿਦੋ[7] ਤ ਚੰਦਨ ਢਿਗ ਬਾਂਸੁ ਜਤੀ ਢਿਗ ਹੀਜਨ[8] ॥
ਪਾਹੁਨੁ ਪਾਰਸਿ ਪਾਸਿ ਮਣੀ ਕਚ ਕੇ ਢਿਗਿ ਹੀਰਾ ॥ ਗਾਗਰ ਸਾਗਰ ਪਾਸ ਪਟੰਬਰ ਕੰਬਰ ਤੀਰਾ ॥
ਕਸਤੂਰੀ ਢਿਗ ਲਸਨੁ ਜਿਵ ਨੀਰੁ ਖੀਰ ਢਿਗ ਜਯੋ ਮੱਥੈ ॥ ਦਰਬਾਰੀ ਸਤਿਗੁਰ ਸਬਦ ਢਿਗਿ ਤਯੋ ਆਂਨ ਬਾਨ[9] ਕੋਊ ਕਥੈ ॥੨੪ ॥
ਪ੍ਰੇਮ ਗਯੋ ਪਰਦੇਸ ਪੁੰਨੁ ਕਰ ਪੰਖਹਿ ਧਾਯੌ ॥ ਧੱਕਿਯੌ ਧੀਰਜੁ ਧਰਮੁ ਪਾਪੁ ਜਗਿ ਪ੍ਰਗਟ ਆਯੌ ॥
ਘਰਿ ਘਰਿ ਵਧਿਯੌ ਵੈਰ ਗਯੌ ਇਕਲਾਸੁ[10] ਜਗਤਿ ਤੇ ॥ ਛੁਟਯੌ ਸਤੁ ਸੰਤੋਖੁ ਭਏ ਬੇਮੁੱਖ ਭਗਤਿ ਤੇ ॥
ਖੌਣੁ ਖਿਮਾਂ ਸਿਵਿ[11] ਸਰਮੁ ਗਈ ਕਲ ਸਚੁ ਨ ਬੋਲੈ ਕੋਇ ਨਰਿ ॥
865.ਅ / ਦਰਬਾਰੀ ਲੱਛਣ ਕਲੂਕੌ ਵਿਰਲਾ ਜਪਦਾ ਨਾਮ ਹਰਿ ॥ ੨੫ ॥

1. ਬੁਰਾ ਕਰਨ ਦਾ 2. ਚੂਨੇ ਨਾਲ ਪੱਕੀ ਕੀਤੀ ਦੀਵਾਰ 3. ਤੇੜ, ਵਿਰਲ 4. ਕੀੜੀ 5. ਖੂਹ ਵਿੱਚ ਵਿਰਲ 6. ਚੌਰ 7. ਚੰਦਰਮਾ ਸਾਹਮਣੇ ਗੋਦ 8. ਜਤੀ ਸਾਹਮਣੇ ਹੀਜੜਾ 9. ਬਾਣੀ, ਹੋਰ ਬਾਣੀ 10. ਮੇਲ ਮਿਲਾਪ 11. ਖਿਵਣ, ਖਿਮਾਂ ਅਤੇ ਕਲਿਆਣ

ੴ ॥
**ਸਤਿਗੁਰੁ ਬਾਬਾ ਨਾਨਕੁ ਅਭੇ ਰਾਮ ਪਰਸਾਦਿ॥**
**ਪ੍ਰੇਮ ਪੈਡਾ॥**
**ਬੈਤਿ॥**

ਊਧੋ ਭੇਜਿਆ ਸਿਆਂਮ ਪਹੁਚਾਇ ਕੇ ਤੇ, ਤੀਰ ਗੋਪੀਆ ਜੋਗੁ ਦਿੜਾਵਣੇ ਨੂ ॥
ਗਿਆਨੁ ਦੇਖਣੇ ਕਾਰਨੇ ਉਧਵੇ ਦਾ, ਅਤੈ ਗੋਪੀਆ ਪ੍ਰੇਮੁ ਪਰਤਾਵਣੇ ਨੂ ॥
ਖਰੇ ਕਰਣਿ ਕਾਰਣਿ ਜਨ ਆਪਣੈ ਤੈ, ਪਾਏ ਪ੍ਰੇਮਿ ਦੀ ਅਗਨਿ ਵਿਚਿ ਤਾਵਣੇ[1] ਨੂ ॥
ਔਰੁ ਮਾਰਗੁ ਸਭੇ ਢੂਢਿ ਡਿਠੇ, ਨੀਕਾ ਮਾਰਗੌ ਪ੍ਰੇਮੁ ਪ੍ਰਗਟਾਵਣੇ ਨੂ ॥
ਦਰਬਾਰੀ ਆਪਣਾ ਆਪੁ ਪ੍ਰੇਮਿ ਵੱਸਿ ਕੀਤਾ, ਭਗਤਿ ਵਸੱਚਲ ਨਾਮੁ ਸਦਾਵਣੇ ਨੂ ॥ ੧ ॥
ਜੀ ਮੈ ਜੀਂਵਦੀ ਹਾਂ, ਜੀ ਮੈਂ ਜੀਂਵਦੀ ਹਾਂ, ਨਿਮਖ ਦਰਸ ਕਾਨੇ ਦੇ ਊਧੋ ਜੀਂਵਦੀ ਹਾਂ ॥ ੧ ॥ ਰਹਾਉ ॥
ਆਇਆ ਊਧੋ ਗੋਕਲਿ ਆਇ ਲਥਾ, ਆਇਆ ਰਾਧਕੇ ਨੈ ਸੁਣਿ ਪਾਇਆ ਹੀ ॥
ਬ੍ਰਿਖ ਭਾਨ[2] ਸੁਤਾ ਕਹਿਆ ਟੇਰ ਉਚੇ, ਵਰਨ ਊਧੋ ਦੇ ਆਖਿ ਸੁਣਾਇਆ ਹੀ ॥
ਚਲੋਂ ਸਗਲ ਗੁਆਰਨੀ ਪੁਛੀਐ ਨੀ, ਊਧੋ ਕੇਹਾ ਏਹਿ ਭੇਖੁ ਬਣਾਇਆ ਹੀ ॥
ਰਾਵਣ ਰਾਮ ਸੀਤਾ ਵਾਂਙੁਲੀਐ ਕਿਉਂ, ਬਾਣਾ ਸਿਆਮ ਦਾ ਆਖੁ ਖਾਂ ਲਾਇਆ ਹੀ ॥
ਦਰਬਾਰੀ ਰਾਧ ਆਖੇ ਊਧੋ ਆਪ ਆਇਆ, ਅਕੈ ਸਿਆਮਿ ਸੰਦੇਸੁ ਪਠਾਇਆ ਹੀ ॥ ੨ ॥
ਇਕਿ ਬੇਨਤੀ ਸੁਣਹੁ ਅਸਾਡੜੀ ਜੀ, ਅਸੀ ਕਿਤਿ ਕਰਿ ਸਿਆਮਿ ਵਿਸਾਰੀਆ ਸੂ ॥
ਕੋਈ ਚਿਤਿ ਕੀਤੋਂ ਮੰਦਾ ਔਗਣੁ ਸਾਡਾ, ਕਹੁ ਕਾਈ ਕੁਮਤਿ[3] ਚਿਤਾਰੀਆ ਸੂ ॥
ਕੋਈ ਗਰਬੁ ਕੀਤਾ ਸਾਡੇ ਕੰਮਿ ਆਇਆ, ਕਾਈ ਚਣਕਿ[4] ਸਿਆਮਿ ਉਰਧਾਰੀਆ ਸੂ ॥
ਸਾਡੇ ਬਾਬਿ ਵਿਛੋੜਾ ਕੇਹਾ ਲਿਖਿ ਪਾਇਆ, ਅਸੀਂ ਦਰਦ ਵਿਛੋੜੇ ਦੇ ਮਾਰੀਆ ਸੂ ॥
866.ਉ ਦਰਬਾਰੀ ਨਿਕਟਿ ਵਰਤੀ ਜਾਨਿ ਊਧਵੈ ਨੂ, ਗੋਪੀਆ ਸਗਲ ਪੁ / ਕਾਰੀਆ ਸੂ ॥ ੩ ॥
ਸਾਡਾ ਹਾਲੁ ਹਵਾਲੁ ਪਛਾਣੁ ਊਧੋ, ਸਾਡੀ ਸਾਰ ਨ ਲਧੀਆ ਸੁਆਇ ਕੇ ਤੇ ॥
ਪ੍ਰਿਥਮੇ ਆਤਮਾ ਵਸਿ ਕੀਤੋ, ਸਾਨੂ ਪ੍ਰੇਮ ਠਗੌਰੀਆ ਪਾਇ ਕੇ ਤੇ ॥
ਹੁਣ ਆਤਮਾ ਖੱਸ ਕੇ ਨੱਸ ਗੈਆ ਬੈਠਾ ਕੁਬਰੀ[5] ਸੰਗਿ ਰਸਾਇ ਕੇ ਤੇ ॥
ਕੇਹੀ ਸਿਹਰਣਿ[6] ਪਈ ਚਚਿਆਰ ਕਾਈ ਕੁਬਜਾ ਰਖਿਆ ਕਾਮਣ ਪਾਇ ਕੇ ਤੇ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਜੀ ਸਾਡੇ ਸਿਆਮਿ ਨੂੰ ਕਹੀ ਤੂ ਸੁਣਾਇ ਕੇ ਤੇ ॥ ੪ ॥
ਹਾਇਸੁ ਕੀਤੋ ਸੁ ਨਾਲ ਮੇਰੈ, ਮੇਰਾ ਹਾਲ ਹਵਾਲੁ ਪਛਾਣੁ[7] ਊਧੋ ॥
ਜਦੋ ਰਾਸਿ ਛਿਮਾਸ[8] ਕੀ ਰਾਤਿ ਪਾਈ, ਤਦੋ ਖੇਲਿਆ ਸੀ ਸਾਡੇ ਨਾਲ ਊਧੋ ॥
ਭਏ ਸਗਲ ਗੁਆਰਨੀ ਛੋਡਿ ਕੈ ਤੇ, ਮੁਝ ਊਪਰਿ ਭਏ ਸੇ ਦਿਆਲ ਊਧੋ ॥
ਅਬ ਤੇਰੀ ਹੀ ਆਖਿ ਕੈ ਸਦੀਆਂ ਜੀ, ਤੂਤਾਂ ਬਿਰਦ ਦੀ ਲਾਜੁ ਸਮਾਲ ਊਧੋ ॥
ਦਰਬਾਰੀ ਦਾਸ ਦਿਤਾ ਰੋਇ ਰਾਧਕੈ ਨੈ, ਦੇਂਦੀ ਮੇਹਣੇ ਸੁਕਾਨੇ ਵਾਲ ਊਧੋ ॥ ੫ ॥
ਕਥਾ ਸੁਣੀ ਜਦਿ ਊਧੋ ਰਾਧਕੇ ਦੀ, ਤਦਿ ਆਪਣਾ ਗਿਆਨੁ ਸੁਣਾਇਆ ਹੀ ॥
ਨੰਦ ਲਾਲ ਜੋ ਆਖਿਆ ਸੁਣਹੁ ਸੋਈ, ਜਿਤੁ ਕਾਂਮ ਮੈ ਸਿਆਮ ਪਠਾਇਆ ਹੀ ॥
ਗਹਹੁ ਪੈਂਡਾ ਤੁਸੀਂ ਜੋਗ ਵਾਲਾ, ਊਧੋ ਭਲੂਕੰਰਿ ਕੈ ਤੇ ਫਹਿਮਾਇਆ ਈ ॥
ਧਿਆਨੁ ਧਾਰਿਆ ਜਿਵੈ ਜੋਗੀਸਰਾਂ ਨੈ, ਤਿਨਾ ਆਤਮੇ ਹੀ ਮਧ ਪਾਇਆ ਹੀ ॥
ਦਰਬਾਰੀ ਦਾਸ ਊਧੋ ਆਖੇ ਗੋਪੀਆਂ ਨੂ, ਮੈਂ ਤਾਂ ਜੋਗੁ ਦ੍ਰਿੜਾਵਣੇ ਆਇਆ ਹੀ ॥ ੬ ॥

---

1. ਤਪਾਉਣ ਵਾਸਤੇ 2. ਰਾਧਾ ਦਾ ਪਿਤਾ 3. ਕੋਈ ਬੁਰੀ ਮੱਤ 4. ਕੌੜਾ ਬਚਨ 5. ਕੁਬਜਾਂ ਮਾਲਣ 6. ਜਾਦੂ ਵਾਲੀ 7. ਪਛਾਣ ਸ਼ਬਦ ਹਾਲ ਹਵਾਲ ਤੋਂ ਪਹਿਲਾਂ ਚਾਹੀਦਾ ਸੀ 8. ਛੇ ਮਹੀਨਿਆਂ ਦੀ

ਖੋਲਿ ਕੈ ਗਲ ਸੁਣਾਇ ਦਿਤੀ, ਰਾਜੀ ਹੋਇ ਕੈ ਮੰਨੁ ਮੰਨਾਇ ਲੀਜੈ ॥
ਜਟਾ ਜਤਨ ਕੀ ਧਿਆਨੁ ਬਿਭੂਤਿ ਧਾਰੌ, ਔਰੁ ਕਾਨ ਸੰਤੋਖ ਕੀ ਮੁੱਦਾ ਦੀਜੈ ॥
ਅਲਪ ਅਹਾਰੁ[1] ਸਮਾਰੁ ਮਨ ਮਾਹਿ ਤੂਔਰ ਮਿਰਜਾਦ ਕਾ ਪਾਣੁ ਪੀਜੈ ॥
ਨਿਰਾਧਾਰ ਨਿਰਵੈਰ ਨਿਰੰਜਨੋ ਹੈ, ਸਦਾ ਸਾਸ ਕੌ ਥੰਭ ਕੈ[2] ਧਿਆਨੁ ਕੀਜੈ ॥
ਦਰਬਾਰੀ ਦਾਸ ਊਧੋ ਆਖੈ ਗੋਪੀਆ ਨੂ, ਅਬ ਆਪਣਾ ਆਪੁ ਪਛਾਣ ਲੀਜੈ ॥ ੭ ॥
866.ਅ ਗੋਬਿੰਦ ਕਾ ਹੈ ਏਹੋ / ਪਾਵਣਾ ਨੀ, ਜਿਵੈ ਪਾਛੈ ਜੋਗੀਸਰਾ ਧਿਆਨੁ ਕੀਤਾ ॥
ਨਾ ਵੰਡ ਹੀ ਦੁਆਰਿ ਤਿਨ ਰੋਕਿ ਰਖੇ, ਉਨ੍ਹਾਂ ਜਾਇ ਦਸਵੈ ਦੁਆਰ ਵਾਸੁ ਲੀਤਾ ॥
ਗਊਨੈ ਸਿੰਘੁ ਪਰਹਾਰਿਆ[3] ਹੈ ਮ੍ਰਿਗ ਨਾਰ[4], ਥਾਂਇ ਰਖਿਆ ਮਾਰਿ ਚੀਤਾ ॥
ਊਧੋ ਆਖਦਾ ਏਹਿ ਨਾ ਸੁਣਦੀਆ ਨੀ ਏਨਾ ਪ੍ਰੇਮ ਪਿਆਲੜਾ ਮਦੁ ਪੀਤਾ ॥
ਦਰਬਾਰੀ ਏਹੁ ਵਰਤਾਰਾ ਤਦਿ ਵਰਤਿਆ ਸੀ, ਪਾਠ ਸੌਧਿ ਕਰ ਦੇਖੀਓ ਭੌਰ ਗੀਤਾ ॥ ੮ ॥
ਘਟਿ ਘਟਿ ਮੈ ਆਪਿ ਬਿਰਾਜ ਰਹਿਆ, ਓਹੁ ਅਗਮੁ ਅਪਾਰੁ ਅਥਾਹੁ ਰਾਧੇ ॥
ਏਨੀ ਨੇਤ੍ਰੀ ਦਿਸਿ ਨ ਆਵਦਾ ਹੈ, ਬਿਨਾ ਜੋਗ ਨ ਪਾਈਤਾ[5] ਰਾਹੁ ਰਾਧੇ ॥
ਤਿਸੁ ਰੂਪੁ ਨ ਰੇਖਿ ਨ ਵਰਨੁ ਕੋਈ ਸਦਾ ਸੁਣੀਦਾ ਬੇਪਰਵਾਹੁ ਰਾਧੇ ॥
ਓਸ ਨੂੰ ਪਾਇਆ ਜੇ ਚਾਹਿਨੀ ਹੈ, ਤਾ ਤੂਜੋਗ ਦੇ ਮਗ ਮੈਂ ਜਾਹੁ ਰਾਧੇ ॥
ਦਰਬਾਰੀ ਦਾਸ ਊਧੋ ਆਖੇ ਗੋਪੀਆਂ ਨੂ, ਕਰਹੁ ਧਿਆਨੁ ਸਭ ਥੰਭ ਕੈ ਸਾਹੁ ਰਾਧੇ ॥ ੯ ॥
ਗਿਆਨੁ ਵੀਚਾਰਿ ਕੈ ਦੇਖਿ ਰਾਧੇ, ਸਦਾ ਏਕੁ ਹੀ ਰੂਪੁ ਠਹਿਰਾਇ ਰਹਿਆ ॥
ਰੂਪੁ ਰੇਖ ਨ ਰੰਗੁ ਕਿਛੁ ਨਜਰਿ ਆਵੈ, ਦੇਖੌਂ ਬੇਦ ਨੈ ਭੇਦੁ ਕੀ ਭਲੂਕਹਿਆ ॥
ਪੁਹਪੁ ਮੈ ਬਾਸੁ[6] ਅਕਾਸੁ ਘਟ ਮੱਟਿ ਜਯੌ ਬ੍ਰਹਮੁ ਹੀ ਬ੍ਰਹਮੁ ਠਹਿਰਾਇ ਰਹਿਆ ॥
ਕਾਨੁ ਕਾਨੁ ਕੀ ਪਈ ਪੁਕਾਰਦੀ ਹੈ, ਏਸ ਕਾਨ ਕਾ ਮਰਮੁ ਨ ਜਾਇ ਲਹਿਆ ॥
ਦਰਬਾਰੀ ਦਾਸ ਊਧੋ ਆਖਿਆ ਗੋਪੀਆ ਨੂ, ਜਿਸੁ ਵਰਨੁ ਨ ਚਿਹਨੁ ਕਿਉ ਜਾਇ ਗਹਿਆ ॥ ੧੦ ॥
ਚਿਹਨ ਨ ਵਰਨ ਜੇ ਕਾਨ ਕੁਸੇ[7], ਰਾਸ ਮੰਡਲ੍ਹੇ ਕੌਨੁ ਰਸਾਂਵਦਾ ਸੀ ॥
ਮੁਖਾਰਵੰਦੁ ਨ ਹੋਵਤਾ ਸਿਆਮ ਸੇਤੀ, ਮੁਰਲੀ ਕਾਸ ਕੇ ਨਾਲ ਵਜਾਂਵਦਾ ਸੀ ॥
ਨੇਤ੍ਰ ਨਾ ਹੋਵਤੇ ਊਧਵਾ ਜੀ, ਕਉਲ ਨੈਨੁ ਕਿਉ ਨਾਉ ਸਦਾਵਦਾ ਸੀ ॥
ਚਰਨ ਨ ਹੋਤ ਅਕਾਰੁ ਕੋਈ, ਚਰਨ ਸਰਨ ਕੀ ਬੇਦੁ ਬਤਾਵਦਾ ਸੀ ॥
ਦਰਬਾਰੀ ਦਾਸ ਰਾਧੇ ਆਖੇ ਉਧਵੈ ਨੂ, ਨਵਨੀਤ[8] ਨੂ ਕੌਣੁ ਚੁਰਾਵਦਾ ਸੀ ॥ ੧੧ ॥
ਛਾਰੁ ਕੀ ਪੋਟਲੀ ਭੇਜਿ ਦੀਨੀ, ਆਗੈ ਚੰਦ ਨੌਂ ਅਗਰੁ ਚਢਾਂਵਦਾ ਸੀ ॥
867.ੳ ਹੁਣਿ ਮੁੰਦ੍ਰਾ ਸੇਲੀਆ ਆਖਦਾ ਹੈ, ਅਗੈ ਪੁਹਪਾ ਦੇ ਹਾਰਿ ਪਹਿ / ਰਾਵਦਾ ਸੀ ॥
ਅਬ ਆਖਦਾ ਹੈ ਸਾਨੂ ਜੋਗ ਕੀਚੈ, ਅਗੈ ਆਪਿ ਹੀ ਭੋਗ ਭੋਗਾਵਦਾ ਸੀ ॥
ਕੁਬਜਾ ਭਾਗ ਜਾਗੇ ਰਵਿਆ ਸੰਗਿ ਜਿਸਦੈ, ਅਗੈ ਹੱਸਿ ਅਸਾਂ ਮੁਖਿ ਲਾਂਵਦਾ ਸੀ ॥
ਦਰਬਾਰੀ ਦਾਸ ਰਾਧੇ ਆਖੇ ਗੋਪੀਆਂ ਨੂਸਿਆਮੁ ਊਧੋ ਨੂੰ ਭੇਜ ਫਹਿਮਾਂਵਦਾ ਹੀ ॥ ੧੨ ॥
ਜਾਨ ਮੇਰੀ ਤੇਰੈ ਵੱਸਿ ਆਈ ਭਾਵੈਂ ਕੇਤੀਆ ਹੀ ਲੀਕਾਂ ਲਾਇ[9] ਸਿਆਮਾਂ ॥
ਤਦਹੁ ਮਿੰਨਤੀ ਕੌਨੁ ਥਾ[10] ਪਜਾ ਥਾਰੀ, ਜਦ ਲੈਦਾ ਸਹਿ ਦੱਧਿ ਖੁਹਾਇ ਸਿਆਮਾ ॥
ਜਦਹੁ ਮੱਧ ਕਾਲੰਦ੍ਰੀ[11] ਕੌਲ ਕੀਤੇ, ਸਾਡੇ ਚੀਰ ਸਭ ਲਏ ਚੁਰਾਇ ਸਿਆਮਾ ॥
ਸਾਰਾ ਦਿਨੁ ਹੀ ਖੇਡਦਾ ਬਨਾ ਮਾਹੀ, ਸਾਡੀ ਨੇਵਰਿ[12] ਲਈ ਚੁਰਾਇ ਸਿਆਮਾ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਜੀ, ਸਾਥੋ ਪਲੁ ਭਰ ਵਿਛੜ ਨ ਜਾਇ ਸਿਆਮਾ ॥ ੧੩ ॥

---

1. ਥੋੜਾ ਭੋਜਨ 2. ਸੁਆਸ ਨੂੰ ਰੋਕ ਕੇ 3. ਗਾਂ ਨੇ ਸ਼ੇਰ ਨੂੰ ਪਛਾੜਿਆ 4. ਹਰਨੀ ਨੇ (ਭਾਵ ਨਿਮਰਤਾ ਨੇ) 5. ਪਾਈਦਾ ਹੈ, ਮਿਲਦਾ ਹੈ 6. ਫੁੱਲ ਦੀ ਸੁਗੰਧੀ 7. ਕਾਨ (ਕ੍ਰਿਸ਼ਨ) ਦੇ ਨਹੀਂ ਹੈ ਤਾਂ 8. ਮੱਖਣ 9. ਦੋਸ਼ ਦੇਵੇ 10. ਮਿੰਨਤਾਂ ਕੌਣ ਕੱਢਦਾ ਸੀ 11. ਜਮਨਾ ਵਿੱਚ 12. ਝਾਂਜਰ

ਝਾਗ ਲਈ ਸਾਂਗ ਬਿਰਹੁ[1] ਦੀ ਮੈਂ ਸਿਆਮ, ਕੱਸਿ ਕੇ ਤੇ ਸਾਨ ਮਾਰੀਆ ਹੀ ॥
ਅਬ ਲੱਛਣ ਜੋਗਾ ਦਿੜਾਂਵਦਾ ਹੈ ਘਤ ਫੂਕੀ ਸੁਪ੍ਰੇਮ ਕੁਠਾਰੀਆ ਹੀ ॥
ਅਬ ਪੰਡਿਤੁ ਹੋਏ ਪੁਰਾਣ ਸੋਧੇ, ਅਗੈ ਆਪਿ ਕੁਰਾਂਹਿ ਮੈ ਡਾਰੀਆ ਹੀ ॥
ਪ੍ਰੇਮ ਤੇ ਜੋਗ ਕੀ ਸਾਕੁ ਹੈਗਾ, ਲਗੀ ਜਿਨਾ ਮਨਿ ਪ੍ਰੀਤਿ ਤਿਹਾਰੀਆ ਹੀ ॥
ਦਰਬਾਰੀ ਨਿਕਟਿਵਰਤੀ ਜਾਣਿ ਊਧਵੈ ਨੂੰ ਸਣੁ ਗੋਪੀਆ ਰਾਧ ਪੁਕਾਰੀਆ ਹੀ ॥ ੧੪ ॥
ਵਰਾ ਮਰਾ ਨੇੜੇ ਆਇ ਲਗਾ, ਮੈਂ ਤਾਂ ਤਰਸਦੀ ਦਰਸ ਨੁਜਾਊਂ ਊਧੋ ॥
ਜਦਹੁ ਡੁਬਿ ਜਾਈਐ ਰਤੀ ਤੁਲੇ ਬਾਝੋਂ, ਕੰਮਿ ਨਾਹਿ ਮਗਰੋਂ ਮਿਲੈ ਨਾਉ ਊਧੋ ॥
ਜੈਸੇ ਚਾਤ੍ਰਕੋਂ ਤਰਸਦਾ ਬੂੰਦ ਨੂੰ ਜੀ, ਮੁਇਆ ਕੰਮਿ ਨਾ ਮਿਲੈ ਦਰੀਆਉ ਊਧੋ ॥
ਮੈਂ ਤਾ ਤਰਸਦੀ ਦਰਸਨ ਨੂ ਜਾਜੁਗੀ, ਜੀਕਰ ਹੁਦੈਯਾ ਜਾਇ ਸਿਆਮਿ ਨੂ ਲਿਆਉ ਊਧੋ ॥
ਦਰਬਾਰੀ ਦਾਸ ਰਾਧੇ ਆਖੇ ਊਧਵਾਂ ਜੀ ਬੇਗ ਕਾਨ ਨੂੰ ਜਾਇ ਸੁਣਾਉ ਊਧੋ ॥ ੧੫ ॥
ਟੁਕੁ[2] ਸਮਝਿ ਕੈ ਦੇਖੁ ਹਿੰਝਾਰ ਰਾਧੇ, ਆਪਨਾ ਆਪੁ ਨ ਮੂਲ ਸੰਭਾਰਨੀ ਹੈ।
ਤੇਰੇ ਸੰਗਿ ਵਸਦਾ ਜਿਸਨੂੰ ਢੂੰਢਦੀ ਤੂਨੈਨ ਗਿਆਨ ਦੇ ਨਾਹਿ ਨਿਹਾਰਨੀ ਹੈ ॥
867.ਅ ਤੈਨੂੰ ਕਹਿਆ ਸੁ ਮੂਲ ਨਾ / ਕੰਨ ਕੀਤੇਂ ਕਾਨ੍ਹ ਕਾਨ੍ਹ ਕੀ ਪਈ ਪੁਕਾਰਨੀ ਹੈ ॥
ਦਰਬਾਰੀ ਦਾਸ ਊਧੋ ਆਖੈ ਰਾਧਵੈ ਨੂਤੂੰ ਤਾ ਜੋਗੁ ਨ ਗਿਆਨੁ ਵੀਚਾਰਨੀ ਹੈ ॥ ੧੬ ॥
ਠਾਂਠਿ ਵਰਤੈ ਬੁਝੈ ਜਲਨਿ ਮਨ ਕੀ, ਹੋਇ ਇਕ ਮਨ ਰਾਮੁ ਸਮ੍ਹਾਲੀਏ ਜੀ ॥
ਏਕੋ ਏਕੁ ਪੁਕਾਰਦੇ ਬੇਦ ਚਾਰੇ, ਨੈਨ ਗਿਆਨ ਦੇ ਖੋਲਿ ਨਿਹਾਲੀਐ ਜੀ ॥
ਘਰਿ ਵਿਚਿ ਵਸਦਾ ਸਜਣ ਛਡਿ ਕੇ ਤੇ, ਹੁਣਿ ਬਾਹਰਿ ਮੂਲ ਨ ਭਾਲੀਐ ਜੀ ॥
ਇਕੋ ਇਕੁ ਵਰੱਤਿਦਾ ਦੇਖਿ ਲੈ ਤੂ, ਸੰਸਾ ਸੋਗੁ ਤੇ ਦੁਵੈਤਿ ਨੂਟਾਲੀਏ ਜੀ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂ, ਬਚਨ ਬੇਦੁ ਪੁਰਾਨਾ ਦੇ ਪਾਲੀਐ ਜੀ ॥ ੧੭ ॥
ਡਹਕੁ ਨ ਡੋਲ ਤੂੰ ਦੇਖ ਰਾਧੇ, ਘਟਿ ਘਟਿ ਮੈਂ ਕਾਨੁ ਨਿਹਾਰਿ ਲੀਜੈ ॥
ਬਿਨਾ ਕਾਨ੍ਹ ਨ ਊਨ ਹੈ ਜਾਇ ਕਾਈ, ਮਨ ਆਪਣੈ ਮਾਹਿ ਬੀਚਾਰੁ ਕੀਜੈ ॥
ਬਿਨਾ ਜੋਗੁ ਤੇ ਪਾਵਣਾ ਕਠਨੁ ਹੈਗਾ ਅਬ ਆਤਮਾ ਧਿਆਨ ਮੈਂ ਰੋਪ[3] ਦੀਜੈ ॥
ਜੋਗੁ ਸਾਧੀਐ ਮਿਲੈ ਗੁਪਾਲੁ ਮਨ ਮੈਂ, ਜੋਗ ਸਾਧਿਐ ਜਰਾ ਨ ਕੰਧੁ ਛੀਜੈ ॥
ਦਰਬਾਰੀ ਦਾਸ ਊਧੋ ਆਖੈ ਰਾਧਕੇ ਨੂ, ਜੋਗੁ ਸਾਧਕੇ ਅਮੀਂ[4] ਕਿਉ ਨਾਹਿ ਪੀਜੈ ॥ ੧੮ ॥
ਢਾਹਿ ਉਸਾਰਦਾ ਪਲਕਿ ਮਾਹੀ ਡਾਢਾ, ਸਾਹਿਬੋ ਆਪਿ ਰਜਾਇ ਰਾਧੇ ॥
ਤੇਰੈ ਘਟਿ ਹੀ ਮਾਹਿ ਬਿਰਾਜਦਾ ਹੈ, ਬਾਹਰਿ ਢੂੰਢਦੀ ਹੈ ਕਿਹੜੇ ਥਾਇ ਰਾਧੇ ॥
ਜਿਸਦੀ ਚਾਹਿ ਤੈਨੂਸੋ ਅਚਾਹੁ[5] ਆਹਾ ਬਿਨਾ ਜੋਗ ਨਹੀਂ ਪਾਇਆ ਜਾਇ ਰਾਧੇ ॥
ਵਡਿਅਹੁ ਤੇ ਵਡਾ ਆਖਦੇ ਹੈ, ਮਨ ਵਿਚਿ ਤੂੰ ਤਿਸੈ ਧਿਆਇ ਰਾਧੇ ॥
ਦਰਬਾਰੀ ਦਾਸ ਊਧੋ ਆਖੇ ਗੋਪੀਆਂ ਨੂੰ ਜੋਗ ਮਾਰਗੇ ਪਾਉ ਟਿਕਾਇ ਰਾਧੇ ॥ ੧੯ ॥
ਨੈਣਿ ਗਿਆਨ ਦੇ ਦੇਖਿ ਉਘਾਰ ਰਾਧੇ, ਸਰਬੱਗ ਅਲਪੱਗੁ ਕਿਉ ਜਾਣਦੀ ਹੈ ॥
ਜਿਸੁ ਤਾਤੁ ਨ ਮਾਤ ਨ ਭ੍ਰਾਤ ਕੋਊ, ਤਿਸ ਦੇ ਦੇਹਿ ਧਰੁ ਕਾਂਹਿ ਪਛਾਣਦੀ ਹੈ ॥
ਤਿਸੁ ਜਾਣੁ ਤੂ ਸਦਾ ਅਲਾਂਹਦਾ ਹੈ ਕਾਨ" ਕਾਨ" ਕੀ ਪਈ ਵਖਾਣਦੀ ਹੈ ॥
ਮਤ ਲਈ ਹੀ ਕਹਾ ਤੇ ਛਾਨਣੀ ਦੀ, ਬੂਰੀਂ ਲਏਂਹਿ ਸੀਧੇ ਨੂੰ ਛਾਣਦੀ ਹੈ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂੰ ਰਸੁ ਜੋਗੁ ਦਾ ਕਿਉ ਨ ਤੂ ਮਾਣਦੀ ਹੈ ॥ ੨੦ ॥
868.ੳ / ਤਿਨਾ ਜੋਗੁ ਕਿਕੂਚਿਤਿ ਆਂਵਦਾ ਹੈ, ਜਿਨ੍ਹਾਂ ਕਾਨ" ਦਾ ਦਰਸੁ ਨਿਹਾਲਿਆ ਹੈ ॥
ਹੱਥ ਦੇ ਕੰਙਣੇ ਆਰਸੀ ਕੀ ਕਰੈ ਜੀ, ਰਵਿ ਚੜ੍ਹੇ ਕਹੁ ਦੀਵ ਕਿਨ ਬਾਲਿਆ ਹੈ ॥

---

1. ਬਿਰਹ ਦੀ ਬਰਛੀ ਝੱਲ ਲਈ 2. ਜ਼ਰਾ ਕੁ 3. ਲੀਨ ਕਰ ਦਿਉ 4. ਅੰਮ੍ਰਿਤ 5. ਬਿਨਾ ਚਾਹ ਤੋਂ, ਇੱਛਾ ਰਹਿਤ

ਜੋਗ ਗਿਆਨਿ ਨੂਸੇ ਪਏ ਢੂਢਦੇ ਨੀ, ਜਿਨਾ ਭੁੱਲ ਨਾ ਕਾਨੁ ਸਮਾਲਿਆ ਹੈ ॥
ਹਥ ਹੋਂਵਦਾ ਲਾਲੁ ਨ ਪਰਖਿ ਜਾਨੈ, ਕਾਚ ਕਉਡੀ ਨੂਕਰਿ ਡਾਲਿਆ ਹੈ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਵੇ, ਅਬ ਡੂਮ ਮਧਾਣਾ ਤੈ ਕਿਉ ਘਾਲਿਆ ਹੈ ॥ ੨੧ ॥
ਥੀਓ ਸਿਆਣਾ ਕਦੇ ਊਧਵਾ ਵੇ, ਅਸਾ ਜੋਗ ਤੈ ਗਿਆਨ ਨ ਪਿਆਰ ਹੈਗਾ ॥
ਜੋਗੁ ਦੇ ਸੁ ਤਿਨਾ ਜਗਿਆਸੀਆ ਨੂਜਿਨਾ ਜੋਗ ਦਾ ਮਨ ਅਧਕਾਰੁ ਹੈਗਾ ॥
ਮੂਰਖੁ ਮੁਹਰਿ ਹੱਥੋਂ ਸਾਮਰਤੱਕ ਛਡੇ, ਰਾਜੁ ਸੁਪਨੇ ਦਾ ਕਰਨ ਤਯਾਰੁ ਹੈਗਾ ॥
ਘਰੋਂ ਮਾਰਿ ਸਟੈ ਸਪ ਜੀਵਦੇ ਨੂ, ਵਰਮੀ ਪੂਜਣੀ ਕਉਣੁ ਇਤਬਾਰੁ ਹੈਗਾ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਵੇ, ਡਿਠੇ ਕਾਨ ਦੇ ਦਰਸ ਕਰਾਰ ਹੈਗਾ ॥ ੨੨ ॥
ਦੇਖੁ ਦੀਨ ਦਿਆਲੁ ਗੁਪਾਲ ਕਾਨ੍ਹਾ, ਸਾਡੇ ਪ੍ਰਾਨ ਚੁਰਾਇ ਲੈ ਨੱਸਿ ਗੈਆ ॥
ਆਖਿ ਗਇਆ ਸੀ ਫੇਰ ਨ ਬਾਹੁੜੇ ਜੀ, ਜੋਗੁ ਗਿਆਨੁ ਊਧੋ ਹੱਥਿ ਦੱਸ ਗੈਆ ॥
ਜੋਗ ਗਿਆਨ ਨੂੰ ਕੌਣ ਕਮਾਇ ਸੱਕੈ, ਮਨ ਤਨ ਮਾਹੀ ਕਾਨ ਵੱਸਿ ਗੈਆ ॥
ਓਸ ਵਖਤ ਵਿਟਹੁ ਜੋਗੁ ਗਿਆਨੁ ਵਾਰੇ, ਜਿਸ ਵਖਤੁ ਅਸਾਂ ਨਾਲਿ ਹੱਸਿ ਗੈਆ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਵੇ, ਅਬ ਬਿਓਗ ਅਸਾਂ ਵਿੱਚ ਧੱਸ ਪੈਆ[1] ॥ ੨੩ ॥
ਧੀਰਜੁ ਧਾਰ ਨ ਮਨ ਵਿਚਿ ਸੱਕਨੀ ਹਾਂ ਆਨ ਕਾਨ੍ਹੇ ਦਾ ਦਰਸ ਦਿਖਾਉ ਊਧੋ ॥
ਵਡਿਆਂ ਤੇ ਵਡਾ ਸਾਹਿਬੋ ਹੈ, ਤੈਨੂਦਿਤਾ ਤੂਹੇ ਤਿਸਹਿ ਧਿਆਉ ਊਧੋ ॥
ਊਚਿਅਹੁ ਊਚੁ ਅਕਾਸੁ ਹੈਗਾ ਰਖਿ ਰਖਿ ਹੰਘਦਾ ਧੂਪ ਨ ਵਾਉ ਊਧੋ ॥
ਲਘ ਮੰਦਰਿ ਅੰਦਰਿ ਸੁਖੁ ਘਣਾ, ਕਰਿ ਰਖਦਾ ਧੂਪ ਥੋਂ ਛਾਉ ਊਧੋ ॥
ਦਰਬਾਰੀ ਦਾਸ ਰਾਧੇ ਆਖੇ ਗੋਪੀਆਂ ਲੈ, ਸਾਨੂਕਾਨ੍ਹ ਲੈ ਆਨ ਮਿਲਾਉ ਊਧੋ ॥ ੨੪ ॥
ਨੈਣੀ ਧਿਆਨੁ ਤੇਰਾ ਮਨ ਮਾਂਹਿ ਤੂਹੇ, ਮੁਖਿ ਮਾਂਹਿ ਤੇਰਾ ਜਸੁ ਗਾਂਵਦੀ ਹਾਂ ॥
868.ਅ ਕੰਨ / ਕਹਾਣੀ[2] ਭੀ ਸੁਣਾ ਤੇਰੀ, ਅਨਦਿਨੁ ਤੇਰਾ ਜਸੁ ਧਿਆਵਦੀ ਹਾਂ ॥
ਆਇ ਗੱਲ ਕਰੇ ਕੋਈ ਕਾਨ ਕੇਰੀ, ਬਖਸੀਸ ਬਿਨਾ ਹੀ ਜੋਗੁ ਦਿਵਾਵਦੀ ਹਾਂ ॥
ਕਹੁ ਜੋਗ ਥੋ ਪ੍ਰੇਮੁ ਕਿਨਿ ਘਟਿ ਕੀਤਾ, ਊਧੋ ਆਪਿ ਮੈ ਸਚੁ ਪੁਛਾਵਦੀ ਹਾਂ ॥
ਦਰਬਾਰੀ ਦਾਸ ਰਾਧੇ ਆਖੇ ਊਧਵਾ ਵੇ, ਜੋਗ ਧੂੜਿ ਨੂਮੈਂ ਸਿਰਿ ਪਾਵਦੀ ਹਾਂ ॥ ੨੫ ॥
ਪ੍ਰੇਮ ਗਿਆਨ ਬਿਨਾ ਦੁਖ ਮੂਲੁ ਰਾਧੇ, ਮਨ ਆਪਣੇ ਮਾਂਹਿ ਬੀਚਾਰ ਦੇਖੋਂ ॥
ਪ੍ਰੇਮ ਬਿਨਾ ਡਿਠੇ ਮਨ ਚੈਨ ਨਾਹੀਂ, ਗਿਆਨੁ ਦੀਪਕੁ ਦੇਤਿ ਦਿਖਾਲ ਪੇਖੋਂ ॥
ਓਹੁ ਸਰਬ ਬਿਆਪਕੁ ਪੂਰਕੋ ਹੈ ਸਬੇ, ਬੇਦ ਪੁਰਾਨ ਪਢਾਇ ਵੇਖੋਂ ॥
ਏਨੀ ਨੇਤ੍ਰੀ ਨਜਰ ਨ ਆਵਦਾ ਹੈ, ਅਦਿਸਟ ਅਗਾਹੁ ਅਛਲ ਅਲੇਖੋਂ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂ, ਓਸ ਮਾਤ ਨ ਤਾਤ ਨ ਭ੍ਰਾਤ ਪ੍ਰੇਖੋ ॥ ੨੬ ॥
ਫੇਰਿ ਫੇਰਿ ਕੀ ਬਹੁਤੁ ਪੁਕਾਰ ਆਖਾਂ, ਗਿਆਨ ਨੈਨ ਉਘਾਰੁ ਖਾਂ ਰਾਧਕੇ ਨੀ ॥
ਜਿਵੈ ਦੂਧ ਮੈਂ ਘੀਉ ਮਥ ਕਾਢਿ ਲੀਜੈ, ਤਿਵੈ ਆਤਮਾ ਜੋਗ ਕੋਂ ਸਾਧਕੇ ਨੀ ॥
ਸਾਸੁ ਉਕਾਸੁ ਰਖ ਊਰਧੇ ਕੌਂ, ਅਤੇ ਮਨੁ ਤਨੁ ਇੰਦ੍ਰੀ ਬਾਧ ਕੇ ਨੀ ॥
ਬਿਨਾ ਜੋਗ ਪਾਏ ਕਾਨ੍ਹ ਨਾਹਿ ਪਾਈਯੇ, ਸਿਆਮੁ ਖੋਜੀਏ ਬਹੁਤੁ ਅਰਾਧਕੇ ਨੀ ॥
ਦਰਬਾਰੀ ਦਾਸ ਊਧੋ ਆਖੇ ਗੋਪੀਆਂ ਨੂ, ਗੁਣੁ ਸੁਣਹੁ ਖਾਂ ਅਗਮ ਅਗਾਧ ਕੇ ਨੀ ॥ ੨੭ ॥
ਬ੍ਰਹਮ ਬੀਚਾਰੁ ਬੀਚਾਰੁ ਰਾਧੇ, ਅੰਤਰਿ ਬਾਹਰੇ ਬ੍ਰਹਮੁ ਬਿਆਪਿ ਰਹਿਆ ॥
ਬੁੱਧ ਬਬੇਕੁ ਲਿਆਉ ਮਨ ਮੈ ਗੁਝਾ, ਛੱਨਾ ਨ ਬ੍ਰਹਮ ਸਰੂਪ ਰਹਿਆ ॥
ਦਿਸਟਿ ਨ ਮੁਸਟਿ ਨ ਜਾਇ ਕਥਿਆ, ਓਹੁ ਥਾਪਨੇ ਤੇ ਅਥਾਪ ਰਹਿਆ ॥

1. ਇਥੇ 'ਗੈਯਾ' ਸ਼ਬਦ ਚਾਹੀਦਾ ਸੀ 2. ਇਥੇ ਇਕ ਸ਼ਬਦ ਦੀ ਕਮੀ ਭਾਸਦੀ ਹੈ

ਬਢੇ ਨ ਘਟੇ ਨ ਹੋਇ ਊਰਾ[1] ਉਸ, ਭੁੱਖ ਨ ਤ੍ਰਿਖਾ ਸਦਾ ਧ੍ਰਾਪ ਰਹਿਆ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂ, ਸੋਧ ਦੇਖੀਓ ਬੇਦ ਬਿਆਸ ਕਹਿਆ ॥ ੨੮ ॥
ਭ੍ਰਮ ਕੀ ਭੀਤਿ ਗਿਰਾਇ ਦੇਖੌਂ ਭੱਲੂ, ਸੱਭ ਲੌਂ ਨੈਨ ਉਘਾਰ ਕੇ ਤੇ ॥
ਬ੍ਰਹਮੁ ਮਾਇਆ ਰਲੇ ਜਲ ਦੂਧ ਨਿਆਂਈ ਸੰਤ ਹੰਸ ਜਯੌਂ ਲੇਤਿ ਨਿਕਾਰ ਕੇ ਤੇ ॥
869.ੳ ਭਲੁ ਨਾਹੀਂ ਭਲਾ ਮੰਨਿ ਲੈ ਤੂੰ ਤੈਨੂ, ਬਹੁਤ ਹੀ ਕਹਿ / ਆ ਬੀਚਾਰ ਕੇ ਤੇ ॥
ਭੋਰਾ ਭਰਮੁ ਵੰਵਾਇਕੈ ਦੇਖੁ ਰਾਧੇ, ਦੁਬਧਾ ਦਵੈਤਿ ਕੌ ਮਾਰਿ ਬਿਡਾਰਿ ਕੇ ਤੇ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂ, ਅਸਾਂ ਕਹੀ ਹੀ ਕਹੀ ਪੁਕਾਰ ਕੇ ਤੇ ॥ ੨੯ ॥
ਮਾਇਆ ਪਟ ਓਲ੍ਹੇ ਸਭੋ ਭਰਮੁ ਦਿਸੇ ਓਥੇ ਊਚੁ ਨਾ ਨੀਚੁ ਸਮਾਨ ਹੈਗਾ ॥
ਬ੍ਰਹਮ ਚੰਡਾਲੁ ਅਰੁ ਹਸਤ ਕੀਟੀ, ਸਭ ਮਾਂਹਿ ਹੀ ਕਾਨ੍ਹ ਬਿਰਾਜਮਾਨ ਹੈਗਾ ॥
ਜਯੌਂ ਕੁੰਭ ਅਨੇਕ ਜਲ ਪੂਰ ਰਾਖੇ, ਸਭ ਮਾਹਿ ਪ੍ਰਤਿਬਿੰਬੁ ਰਵਿ ਭਾਨ ਹੈਗਾ ॥
ਦਰਪਨ[2] ਮਾਹਿ ਜੈਸਾ ਮੁਖੁ ਦੇਖ ਲੀਜੈ, ਸੀਸੇ ਲੇਪ ਨ ਛੇਪੁ ਅਮਾਨ ਹੈਗਾ ॥
ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂ, ਗਿਆਨਿ ਪਾਵਣਾ ਪ੍ਰਭੂ ਅਸਾਨ ਹੈਗਾ ॥ ੩੦ ॥
ਯਤਨ ਹੋਰੁ ਬਹੁਤੇ ਊਧੋ ਆਖਿ ਥਕਾ, ਰਾਧੇ ਕਾਨ੍ਹ ਹੀ ਕਾਨ੍ਹ ਕਹਿ ਊਚਿ ਕੂਕੀ ॥
ਰਾਧੇ ਰਹੀ ਹੋਵੈ ਸੁਣੇ ਜੋਗੁ ਊਧੋ, ਆਪੁ ਭੂਲ ਗਯਾ ਕਾਨ੍ਹ ਹੋਈ ਮੂਈ ॥
ਤਨ ਤਾਪ ਸੂਦਰਦ ਵਿਛੋੜੜੇ ਦਾ, ਜਗੁ ਜੋਗ ਤੇ ਗਿਆਨੁ ਭੁਲਿ ਗੈਆ ਘੁਕੀ ॥
ਰਾਧੇ ਬੋਲੈ ਤਾ ਕਾਨ ਹੀ ਕਾਨ ਬੋਲੈ, ਹੋਰ ਕਾਂਨ[3] ਜਹਾਨ ਦੀ ਸਗਲ ਚੂਕ4 ॥
ਦਰਬਾਰੀ ਦਾਸ ਪ੍ਰੇਮੁ ਨ ਛਪੈ ਛਪਿਆ, ਜਿਵੈ ਅੱਗ ਨ ਘਾਸ ਮਹਿ ਰਹੈ ਲੂਕੀ ॥ ੩੧ ॥
ਰਾਧੇ ਰਟੇ ਨ ਹੋਰੁ ਕੁਛ ਕਾਨ੍ਹ ਬਾਝੋਂ, ਗਲਾ ਪ੍ਰੇਮ ਰੁਧਾ ਬੋਲ ਨਾਹਿ ਸਕੈ ॥
ਊਧੋ ਦੇਖਿ ਕੈ ਬਹੁਤੁ ਬਿਸਮਾਦੁ ਹੋਇਆ, ਗਿਆਨੁ ਧਿਆਨੁ ਤੇ ਜੋਗੁ ਦਿੜਾਇ ਥਕੈ ॥
ਊਧੋ ਰੂਪੁ ਪ੍ਰੇਮ ਦਾ ਹੋਇ ਗਇਆ, ਜੋਗੁ ਗਿਆਨੁ ਗਇਆ ਲਗੈ ਪ੍ਰੇਮ ਧਕੈ ॥
ਜਿਨਾ ਪ੍ਰੇਮੁ ਪੋਨਾ ਗੰਨਾ ਚੂਪਿਆ ਹੈ, ਜੋਗ ਕੌਣੁ ਮਸਾਣ[5] ਦੀ ਪੰਡਿ ਚੁਕੈ ॥
ਦਰਬਾਰੀ ਤਹਾਂ ਨ ਕੋਇ ਠਹਿਰਾਇ ਸਕੈ, ਜਿਸੁ ਬਨ ਵਿਖੈ ਆਇ ਸੇਰੁ ਬੁੱਕੈ ॥ ੩੨ ॥
ਲਾਜ ਲੋਕ ਕੀ ਪ੍ਰੇਮੁ ਨ ਰਹਿਣ ਦੇਂਦਾ, ਊਧੋ ਦੇਖਿ ਕੈ ਬਹੁਤੁ ਹੈਰਾਨੁ ਹੋਇਆ ॥
ਲੱਥਾ ਗਰਬ ਗੁਮਾਨ ਊਧਵੇ ਦਾ, ਜੋਗ ਗਜਾਨ ਤੇ ਨਿਰਅਭਿਮਾਨੁ ਹੋਇਆ ॥
ਮਨ ਵਿਚਿ ਊਧੋ ਹਥਿ ਜੋੜਿ ਆਖੈ, ਮੁਝੈ ਕਰਹੁ ਗੋਪੀ ਪਿਸੇਮਾਨੁ[6] ਹੋਇਆ ॥
869.ਅ ਊਧੋ ਗਇਆ ਸੀ ਜੋਗੁ ਦਿੜਾਵਣੇ ਨੂੰ ਪ੍ਰੇਮ ਗੋਪੀਆ ਵਾਂਝੂ ਮ / ਸਤਾਨੁ ਹੋਇਆ ॥
ਦਰਬਾਰੀ ਦਾਸ ਊਧੋ ਦੇਖਿ ਗੋਪੀਆਂ ਨੂਦਰਸ ਕਾਨ ਦੇ ਨੂ ਵਿਦਮਾਨ ਹੋਇਆ ॥ ੩੩ ॥
ਵਾਉ ਵਗੀ ਪੁਰਾਨੇ ਜਯੌਂ ਪਾਤ ਉਡੇ, ਤਿਵੈ ਊਧੋ ਦਾ ਜੋਗੁ ਉਡਾਇਆ ਨੇ ॥
ਊਧੋ ਦੀ ਸਿਖਿ ਨ ਸਿਖਿ ਲੀਤੀ ਉਲਟਿ ਆਪਣਾ ਪ੍ਰੇਮ ਪਠਾਇਆ ਨੇ ॥
ਸਭ ਕਾਨੁ ਹੀ ਕਾਨ ਪੁਕਾਰ ਉਠੇ, ਪ੍ਰੇਮ ਲੱਠੇ ਨੇ ਜੋਗੁ ਲੁੜਾਇਆ ਨੇ ॥
ਕਾਨੁ ਕਾਨੁ ਕਰਦੇ ਕਾਨੁ ਹੋਇ ਗਏ, ਜਿਵੈ ਆਗ ਮੈ ਲੋਹੁ ਤਪਾਇਆ ਨੇ ॥
ਦਰਬਾਰੀ ਦਾਸ ਜਿਉ ਕੀਟ ਗਹਿ ਲਏ ਭ੍ਰਿੰਗੀ, ਮਤ ਬੁੱਧ ਤੇ ਰੂਪੁ ਵਟਾਇਆ ਨੇ ॥ ੩੪ ॥
ਡੂੜਾ ਠਾਕੁਰੁ ਮੋਹਿ ਨੂਛੋਡਿ ਕੈ ਤੇ, ਕੌਣੁ ਜੋਗੁ ਅਲੂਣੀ ਸਿਲਾ ਚਟੈ ॥
ਕਣੁ ਸਭਸ ਦਾ ਕਾਨ ਸੋ ਪਾਸਿ ਸਾਡਿ, ਕਣਿ ਬਾਹਰਾ ਭੂਸ ਭੂਸ ਕੌਣ ਛਟੈ ॥
ਲਾਲੁ ਛਡਿ ਕੈ ਕੌਡੀਆ ਸੰਜ ਧਰੀਆ, ਕਹੁ ਕਉਡੀਆ ਦਾ ਮੁਲ ਕਉਣੁ ਵਟੈ ॥
ਕਾਨੁ ਛਡਿ ਕੈ ਜੋ ਕਿਤੇ ਹੋਰ ਲਗੈ, ਸਿਰਿ ਖੇਹਿ ਪਈ ਤਿਸੁ ਸੱਤ ਚੱਟੈ ॥
ਦਰਬਾਰੀ ਦਾਸੁ ਊਧੋ ਆਖੇ ਰਾਧਕੇ ਨੂ, ਤੁਸਾਡੇ ਪ੍ਰੇਮ ਕੌਲ੍ਹੁ ਹੋਰੁ ਸਭ ਘੱਟੈ ॥ ੩੫ ॥ ੧ ॥

1. ਕਮੀ ਵਾਲਾ, ਘਾਟੇ ਵਾਲਾ 2. ਸ਼ੀਸ਼ਾ 3. ਪਰਵਾਹ 4. ਚੁੱਕ ਦਿੱਤੀ 5. ਜੋਗ ਧਾਰਣਾ ਮਸਾਣਾਂ ਦੀ ਪੰਡ ਚੁੱਕਣਾ ਹੈ 6. ਸ਼ਰਮਸਾਰ

ੴ ॥

**ਸ੍ਰੀ ਸਤਿਗੁਰੂ ਬਾਬਾ ਨਾਨਕ ਅਭੇ ਰਾਮ ਪ੍ਰਸਾਦਿ ॥**

ਬੈਤਿ ਬੈਰਾਗ ਰੋਸਨੀ ਹਕਾਨੀ ਹਕੀਕਤਿ ॥ ਸਰਬੰਗ ਸਮ੍ਧੇ ॥ ਬਿਰਹੇ ਦੇ ਘਰਿ ਗਾਵਣੇ ॥

**ਤੀਹਰਫੀ ਤਿਹਰੀ ॥**

ਅਲਫੁ ਆਪਣਾ ਆਪ ਪਛਾਣੁ ਪਹਿਲਾਂ, ਆਇਆ ਕਹਾਂ ਤੇ ਕਹਾਂ ਉਠਿ ਜਾਵਣਾ ਹੀ ॥
ਓਥਹੁ ਆਖੁ ਖਾਂ ਸੰਗ ਕੀ ਆਂਣਿਆ ਹੀ, ਏਥਹੁ ਵੇਖੁ ਕੀ ਸਾਥਿ ਸਿਧਾਂਵਣਾ ਹੀ ॥
ਕੀਤਾ ਆਪਣਾ ਹੀ ਕਰ ਆਇ ਲਗਾ, ਐਥੇ ਕਰਹਿ ਸੋਈ ਅਗੈ ਪਾਵਣਾ ਹੀ ॥
ਦਰਬਾਰੀ ਦਾਸੁ ਆਖੈ ਬੀਜੁ ਭਲਾ ਬੀਜਹੁ ਬੀਜ ਆਪਣਾ ਬੀਜਿਆ ਖਾਵਣਾ ਹੀ ॥ ੧ ॥

870.ੳ ਅਲਫ ਆਂਵਦੇ ਆਦਮੀ ਸਾਹੁਰੇ ਨੀ, ਸਾਹਾ ਸੋਧ ਧ / ਰਿਆ ਗੰਢੀ ਪਾਂਦੀਆਂ ਨੀ ॥
ਔਝੇ ਆਉ ਅਖੀ ਵੇਖੁ ਆਪਣੀ ਤੂ, ਅਹੁ ਆਂਢ ਗਵਾਂਢਣੀ ਜਾਂਦੀਆਂ ਨੀ ॥
ਆਪ ਸੰਚਿ ਚਲੀ ਦਾਜੁ ਸੋਹਣੀ ਸਾ, ਜਾਇ ਸਾਹੁਰੇ ਪਹਰਦੀਆਂ ਖਾਂਦੀਆਂ ਨੀ ॥
ਦਰਬਾਰੀ ਦਾਸ ਜਿਨ੍ਹਾਂ ਪ੍ਰੀਤਿ ਪੀਯ ਸੇਤੀ, ਸਾਂ ਤਾਂ ਪੇਵਕੇ ਫੇਰਿ ਨ ਆਂਦੀਆਂ ਨੀ ॥ ੧ ॥
ਅਲਫੁ ਆਖੁ ਖਾਂ ਏਸ ਅਣੋਖੜੀ ਨੂ, ਘਰ ਬੈਠੁ ਖਾਂ ਪਰ ਘਰ ਜਾਹਿ ਨਾਹੀਂ ॥
ਆਉ ਛਡੁ ਲਛਣ ਦੁਰਾਚਾਰਣੀ ਦੇ, ਮੁਹੋਂ ਮੁਹਿ ਉਲਾਮੜੇ ਖਾਂਹਿ ਨਾਹੀਂ ॥
ਅਸਾਂ ਆਖਣੇ ਦੀ ਨਾਹੀਂ ਭੋਲਿ ਰਾਖੀ[1], ਉਪਰੰਦਿ ਏਦੂੰ ਕਾਈ ਵਾਹਿ ਨਾਹੀਂ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ, ਨੀ ਸਿਰਿ ਚੁਕੀਦੀ ਏ ਭੁੰਵੇ[2] ਪਾਹਿ ਨਾਹੀਂ ॥ ੧ ॥
ਬੇ ਬਹੁਤੁ ਬਿਲਾਇ ਤਾ ਰੋਕਨਾ ਹੈ, ਅਤੇ ਬੋਲਨਾ ਹੈ ਬੁਰੇ ਬੋਲ ਮੀਆ ॥
ਬਾਪ ਦਾਦਾ ਗੈਆ ਅਖੀ ਦੇਖਦੇ ਹੀ, ਤੇਰੇ ਰਹਿਓ ਨਾਹੀਂ ਕੋਈ ਕੋਲ ਮੀਆਂ ॥
ਬਿਖੁ ਬੋਇ ਬੰਬੂਲੁ ਨ ਦੁਖੁ ਪਾਵਹਿ ਭਲਾ, ਖੋਇ ਨ ਲਾਲ ਅਮੋਲ ਮੀਆਂ ॥
ਦਰਬਾਰੀ ਦਾਸ ਦੁਧਹੁ ਪਾਣੀ ਪੁਣੀਦਾ ਹੈ, ਦਰ ਨਾਹਿ ਚਲੈ ਤਿਲੁ ਰੋਲੁ ਮੀਆਂ ॥ ੨ ॥
ਬੇ ਬਾਹਰੀ ਹੋਹੁ ਨ ਬੈਠ ਬੌਰੀ[3] ਬਾਤ ਬੁਰੀ ਥੋ ਸੰਗ ਨ ਚਲੀਏ ਨੀ ॥
ਘੁੰਮਰ ਘਤਦੀ ਹੈਂ ਨਾਲਿ ਤਿੰਞਣਾਂ ਦੇ ਤੂਤਾਂ ਸੂਤੁ ਅਟੇਰਣੇ ਘਲੀਏ ਨੀ ॥
ਕੀ ਜਾਇ ਦਿਖਾਲਸਹਿ ਆਖਸਹਿ ਕੀ, ਏਥਹੁ ਉਠਿ ਚਲੀ ਪਲੈ ਛਲੀਏ ਨੀ ॥
ਦਰਬਾਰੀ ਦਾਸ ਸਹੇਲੀਆਂ ਸੰਗ ਨਾਂਹੀ, ਲੈ ਜਾਨਿਗੇ ਪਕੜਿ ਇਕੱਲੀਏ ਨੀ ॥ ੨ ॥
ਬੇ ਬੁਰੀ ਮੰਦੀ ਡਿੱਠੀ ਗਲ ਤੇਰੀ, ਬਿਆ[4] ਨਾਲਿ ਪਿਆਰੁ ਹੰਢਾਵਨੀ ਹੈ ॥
ਬਰਜੀ ਬਹੇ[5] ਨਾਹੀਂ ਬੂਹੇ ਅੰਦਰੇ ਨੂੰ, ਬਾਹਰਿਵਾਰ ਬੰਹੂਹਾਂ ਥੋ ਧਾਵਨੀ ਹੈ ॥
ਬਹਿ ਜਾਜਗੀ ਬੁਰੀ ਬਜਾਇ ਕਾਈ, ਬਾਰ ਬਾਰ ਕਿਉ ਬਚਨ ਬਕਾਵਨੀ ਹੈ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਹਰਿ ਕੌਣੁ ਤੇ ਕੌਣੁ ਅਖਾਂਵਨੀ ਹੈ ॥ ੨ ॥

870.ਅ ਤੇ ਤਨੁ ਤੇਰਾ ਨਾਹੀਂ ਜਿਸਨੂ ਮੇਰਾ ਆਖਹਿ, ਕੋਈ ਦਿਨ ਵ / ਸੇਰਾ ਤੇਰਾ ਏਸਿ ਮਾਹੀ ॥
ਤੰਦੁ ਤੁਟਿ ਜਾਗੀ ਕਿਣ ਖੁਲਿ ਪਾਸੀ, ਤੁਟੀ ਤਾਰ ਤੰਬੂਰਾ[6] ਫਿਰ ਵਜਗੁ ਨਾਹੀ ॥
ਤਿਲੀਅਰ[7] ਉਡਿ ਚਲੇ ਬਗੁ[8] ਆਇ ਲਥੇ, ਪਿੰਜਰ ਫੋਟਾਂ ਆਈਆਂ ਤੋਤਾ ਉੱਡਦਾ ਹੀ ॥
ਦਰਬਾਰੀ ਦਾਸ ਪਰਾਤਿ ਵਹੀਰ[9] ਤੇਰਾ, ਰਹਣੈ ਰੈਣਿ ਦੇ ਖਿਤ ਕਿਉ ਕਰੇ ਰਾਹੀ ॥ ੩ ॥
ਤੇਰੇ ਸਾਹੁਰੇ ਆਦਮੀ ਦੇਖਦੇ ਨੀ, ਤੂੰ ਹਯਾਉ[10] ਕਰੁ ਤੋ ਘੁੰਥਰ[11] ਪਾਉ ਨਾਹੀਂ ॥
ਤੂਤਾਂ ਗੋੜ ਗੜਿਧੜੇ[12] ਖੇਡਦੀ ਹੈ, ਤੇਰੇ ਮਨ ਵਿਚਿ ਮੂਲ ਹਯਾਉ ਨਾਹੀਂ ॥

---

1. ਲੁਕੋ ਰੱਖਿਆ, ਭਾਵ ਸਪੱਸ਼ਟ ਦੱਸ ਦਿੱਤਾ ਹੈ 2. ਭੁੰਜੇ, ਧਰਤੀ ਤੇ 3. ਕੰਵਲੀਏ 4. ਦੂਜੇ ਨਾਲ 5. ਰੋਕੀ ਹੋਈ, ਬੈਠਦੀ ਰਹੀ 6. ਇਕ ਤੰਤੀ ਸਾਜ਼ 7. ਇਕ ਲਾਭਦਾਇਕ ਪੰਛੀ ਜੋ ਫਸਲ ਨੂੰ ਕੀੜਿਆਂ ਤੋਂ ਬਚਾਉਂਦਾ ਇਹ ਆਮ ਤੌਰ ਕਾਲੇ ਰੰਗ ਦਾ ਹੁੰਦਾ ਹੈ, ਭਾਵ ਹੈ ਕਾਲੇ ਕੇਸਾਂ ਤੋਂ 8. ਬਗਲੇ ਭਾਗ ਸਫੈਦ ਵਾਲ 9. ਪ੍ਰਭਾਤ ਨੂੰ ਚਲਾਉਣ ਦੀ 10. ਸ਼ਰਮ ਕਰ 11. ਸ਼ੋਰ ਸ਼ਰਾਬਾ 12. ਗਿੱਧਾ ਪਾਉਂਦੀ

ਖੋਂਫੁ ਖਸਮ ਦਾ ਖਾਤਰਿ ਨਾਹਿ ਤੇਰੇ, ਲੋਕ ਲਾਜ ਕਰੁ ਲੋਕ ਹਸਾਉ ਨਾਹੀਂ ॥
ਦਰਬਾਰੀ ਦਾਸ ਚਲਣੁ ਲੋਕ ਆਖਦੇ ਨੀ, ਏਥੇ ਰਹਣ ਤੇ ਮੂਲ ਲਲਚਾਉ ਨਾਹੀਂ ॥ ੩ ॥
ਤੇ ਤਯਾਰ ਹੋ ਤੇਰਾ ਸਾਥ ਜਾਂਦਾ, ਮੈਨੂੰ ਸਦਣਹਾਰੇ ਭੀ ਆਂਵਦੇ ਨੀ ॥
ਤੈ ਤੀਕੁ ਤਹਿਤੀਕੁ[1] ਤਿਨਾਂ ਆਵਣਾ ਹੈ ਤਤਤਾਲੁ ਤੈਂ ਤੁਰਤੁ ਬੁਲਾਂਵਦੇ ਨੀ ॥
ਤੋਸਾ ਤੋਲੁ ਤਕੜਾ ਤੇਰੇ ਕੰਮ ਆਵੈ ਤਜੋ ਤਮਕ[2] ਗੁਸਾ ਗਾਫਲ ਗਾਂਵਦੇ ਨੀ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਤੇਰਾ ਤਨੁ ਤੰਤੂਰੁ ਤਪਾਂਵਦੇ ਨੀ ॥ ੩ ॥
ਸੇ ਸਾਸੁ ਮਵਾਸੁ[3] ਗਢ ਮਾਸ ਮਾਹੀ, ਬੱਧੀ ਆਸ ਅਕਾਸ ਜਿਉਂ ਕਉਣੁ ਪੂਰੇ[4] ॥
ਰਹੁ ਰਾਸ ਨਾਹੀਂ ਬਹੁ ਤ੍ਰਾਸ ਪਾਵਹਿ, ਛੜੀ ਫਾਸ ਖੜਾ ਜਮੁ ਪਾਸ ਘੂਰੇ ॥
ਗਏ ਸਾਸ ਮਢ ਮਾਸ ਕਾ ਨਾਸੁ ਹੋਵੈ, ਏਹੁ ਅਜੁ ਕੇ ਕੱਲ ਗੱਲ ਨਾਹਿ ਦੂਰੇ ॥
ਦਰਬਾਰੀ ਦਾਸ ਕਿਆਸੁ ਕਰਿ ਦੇਖ ਲੀਜੈ, ਅਗਾ ਭੈਆ ਨੇੜੇ ਪਿਛਾ ਰਹਿਆ ਦੂਰੇ ॥ ੪ ॥
ਸੇ ਸਾਹੁਰੇ ਸਖਸਿ ਤਈਯਾਰੁ ਹੋਵੇ, ਸੱਦੇ ਸੰਵਿ ਸੁੰਬਾਂਹਿ[5] ਦੇ ਆਂਵਦੇ ਨੀ ॥
ਹਸਣੁ ਖੇਡਣਾ ਸੌਣੁ ਕਿਉ ਚਿਤਿ ਆਵੈ, ਜਾਂਞੀ ਆਂਵਦੇ ਬਹੁਤੁ ਬਫਾਂਵਦੇ ਨੀ ॥
ਦਾਜੁ ਕਤਿ ਉਣਾਇ ਨ ਹੰਘਿਉ ਹੀ ਹੁਣਿ ਹੋਰੁ ਤਈਯਾਰੁ ਬੁਲਾਂਵਦੇ ਨੀ ॥
ਦਰਬਾਰੀ ਦਾਸ ਧੀਅੜਿਆਂ[6] ਹੋਰੁ ਗਾਂਵਣੁ, ਪੁਤੜਿਆਂ[7] ਹੋਰੁ ਹੀ ਕੁਛ ਗਾਵਦੇ ਨੀ ॥ ੪ ॥
ਸੇ ਸੇਜ ਸਵਾਰਿ ਵਿਸਾਰਿ ਸੁਤੀ, ਸਜਣੁ ਬਾਝੁ ਨ ਸੇਜ ਸੁਹਾਂਵਦੀ ਹੈ ॥
871.ਓ ਸਾਈ ਸੇ / ਜ ਸੁਖਾਲੜੀ ਸੁਖ ਸੁੱਤੀ, ਸਹਿ ਨਾਲਿ ਜੋ ਸੌਕੁ ਹੰਢਾਵਦੀ ਹੈ ॥
ਸੁਣੁ ਸਾਹੁਰੇ ਨਾਰਿ ਸੁਲੱਖਣੀ ਸਾ, ਪੇਈਯੇ ਸਜਣ ਹੀ ਦੇ ਗੁਣ ਗਾਂਵਦੀ ਹੈ ॥
ਦਰਬਾਰੀ ਦਾਸੁ ਆਖੇ ਸੁਣੁ ਕਮਲੀਏ ਨੀ, ਨੈਣੀ ਨੀਂਦ ਰਾਤੀਂ ਕਿੰਕੁਆਂਵਦੀ ਹੈ ॥ ੪ ॥
ਜੀਮੁ ਜਨਮੁ ਤੈਨੂੰ ਏਹੁ ਰਤਨੁ ਥਿਆ, ਸੋ ਤੂਜਾਨਿ ਕੇ ਕਾਂਹਿ ਗਵਾਂਵਦਾ ਹੈਂ ॥
ਕਉਡੀ ਹਥੁ ਘਤਹਿ ਗਈ ਯਾ ਅਕਲਿ ਤੇਰੀ, ਲਾਲੁ ਖਾਕ ਦੇ ਨਾਲਿ ਰਲਾਂਵਦਾ ਹੈ ॥
ਅਟਕੀ ਆਇ ਪੱਉ ਤੇ ਭਾਵੇਂ ਸਮਝਿ ਦੇਖੀ, ਅਬ ਜੀਤੁ ਜੂਆ[8] ਕਿਉ ਹਰਾਂਵਦਾ ਹੈ ॥
ਦਰਬਾਰੀ ਅੰਤ ਜਹਾਂ ਜਾਇ ਮੁੱਕਣਾ ਹੀ, ਮਗੁ ਥੇਹਿ ਦਾ[9] ਕਿਉ ਨ ਦਸਾਂਵਦਾ ਹੈ ॥ ੫ ॥
ਜੀਮੁ ਜੰਞ ਤੇਰੀ ਤਈਯਾਰੁ ਹੋਈ, ਤੂਹੈ ਵੇਸੁਲੀ ਵੱਲੁ ਨ ਆਂਵਦਾ ਹੀ ॥
ਲਾਗੀ ਲਾਗੁ ਮੰਗਨਿ ਡੋਲੀਦਾਰ ਭਾੜਾ, ਹੱਸਣੁ ਖੇਡਣੁ ਕਿਉ ਸੌਣ ਸੁਖਾਂਵਦਾ ਹੀ ॥
ਸਾਹੁਰੇ ਲੈਨਿਗੇ ਦਾਜੁ ਗਿਣਾਇ ਕੇ ਤੇ, ਅਗੇ ਹੋਰੁ ਉਲਾਮ੍ਹਾਂ ਭੀ ਆਂਵਦਾ ਹੀ ॥
ਦਰਬਾਰੀ ਦਾਸੁ ਆਖੇ ਛੁਟੜ ਹੋਹਿਗੁ ਤੂ, ਕੋਈ ਚਜੁ ਕਰੁ ਜੇ ਭਲਾ ਭਾਂਵਦਾ ਹੀ ॥ ੫ ॥
ਜੀਮੁ ਜੁਮਲੁ ਜਹਾਨ[10] ਜੱਗ ਜਾਣਦਾ ਹੈ, ਜਾਨਿ ਬੁਝਿ ਕਿਉਂ ਸਹੇ ਉਲਾਹਣੇ ਨੀ ॥
ਜਗੁ ਦਸਦੇ ਸੀ ਸਭਾ ਗੋਝ ਤੇਰੀ, ਜਦੋਂ ਆਂਵਨੀਗੇ ਜਾਂਞੀ ਪਾਹੁਣੇ ਨੀ ॥
ਵੇਲ੍ਹੀ ਹੋਣਿ ਨ ਦੇਨਿਗੇ ਮਿਲਨਿ ਤੈਨੂ, ਇਕਿ ਬਾਂਵੇ[11] ਭਏ ਇਕਿ ਦਾਹਣੇ[12] ਨੀ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਫਾਹੀਦਾਰ ਤੈਨੂ ਆਵਨਿ ਫਾਹਣੇ ਨੀ ॥ ੫ ॥
ਹੇ ਹਕ ਉਤੇ ਪਾਂਉ ਰਖੀਐ ਜੀ, ਅਨਹੱਕ ਵਿਗਾਨੜਾ ਦੂਰਿ ਕਰੀਏ ॥
ਸਰਬ ਸੰਗ ਸਦਾ ਮਿਠਾ ਬੋਲੀਏ ਜੀ ਕਾਮੁ ਕ੍ਰੋਧੁ ਲਬੁ ਹੇਤੁ ਅਹੰਕਾਰ ਜਰੀਏ ॥
ਏਸੁ ਜੱਗ ਉਤੇ ਰਹਣਾ ਮੂਲਿ ਨਾਹੀਂ, ਸੁਪਨੇਾ ਜਾਨਿ ਪਾਪਾਂ ਕੋਲਹੁ ਸੰਗ ਟਰੀਏ ॥
ਦਰਬਾਰੀ ਘੜੀ ਕਿ ਮੁਹਤ ਕਾ ਪਾਹੁਣਾ ਹੈ, ਮਨ ਆਨ ਗੁਮਾਨੁ ਨ ਮੂਲ ਧਰੀਏ ॥ ੬ ॥

1. ਸਚਾਈ ਹੈ 2. ਗੁੱਸਾ ਤਿਆਗ ਦੇਹ 3. ਸੁਆਸ ਸੁਆਸ 4. ਪੂਰੀ ਕਰੋ 5. ਸਵੇਰ ਸ਼ਾਮ ਦੇ 6. ਧੀ ਦੇ ਮਾਪੇ 7. ਪੁੱਤ ਵਾਲੇ 8. ਜੀਵਨ ਰੂਪੀ ਜੂਆ 9. ਕਬਰਾਂ ਦਾ ਰਸਤਾ 10. ਜੋੜ ਮਿਲਾਪ 11. ਖੱਬੇ ਪਾਸੇ 12. ਸੱਜੇ ਪਾਸੇ

871.ਅ ਹੇ ਹੋਰੁ ਗਵਾਂਢਣੀ ਉਠਿ ਗਈਆਂ ਜਿ / ਨਾ ਨਾਲਿ ਗਿਧਾ ਨਿਤਿ ਪਾਵਦੀ ਸੈ ॥
ਓਹੋ ਸੰਗ ਸਹੇਲੀਆਂ ਹੈਨਿ ਕਿਥੇ, ਜਿਨ੍ਹਾ ਨਾਲਿ ਮਿਲਿ ਖੇਡਿ ਮਚਾਂਵਦੀ ਸੈਂ ॥
ਸੱਦੇ ਸਾਹੁਰੇ ਆਏ ਤਈਯਾਰੁ ਹੋਏ, ਕਿਥੇ ਸਾਕ ਨੀ ਸਕੀ ਅਖਾਂਵਦੀ ਸੈਂ ॥
ਦਰਬਾਰੀ ਦਾਸ ਸਭ ਛੋਡਿ ਸਿਧਾਂਵਦੇ ਨੀ, ਕਿਉਂ ਰੋਂਦੀ ਤੇ ਕਾਂਹਿ ਰੁਆਂਵਦੀ ਸੈਂ ॥ ੬ ॥
ਹੇ ਹਯਾਉ ਹੰਢਾਇ ਨ ਹੰਘਿਓ[1] ਹੀ, ਹੋਰੁ ਹਾਰ ਹਮੇਲ ਹੰਢਾਵਨੀ ਹੈਂ ॥
ਹਾਦੀ[2] ਨਾਲਿ ਹੋਈ ਹੁਣਿ ਹਦਿ ਤੇਰੀ ਹੁੰਨਰਿ ਹਿਕਮਤੀ ਹੋਰੁ ਚਲਾਂਵਨੀ ਹੈ ॥
ਹਾਲ ਹੁਜਤੀ ਤੇ ਹਾਸਲ ਹੋਗੁ ਨਾਹੀਂ, ਹੋਣਿਹਾਰ ਨਾਹਿ ਆਇ ਵਸਾਵਨੀ ਹੈ ॥
ਦਰਬਾਰੀ ਦਾਸੁ ਆਖੇ ਸੁਣਿ ਕਮਲੀਏ ਨੀ, ਹੁਣ ਆਪ ਨੂ ਕੌਣੁ ਅਖਾਵਨੀ ਹੈ ॥ ੬ ॥
ਖੇ ਖੌਫ ਖੁਦਾਇ ਦਾ ਖਾਹਿ ਭੋਰਾ, ਖੁਦੀ ਖੋਇ ਖੁਆਰੁ ਕਿਉਂ ਹੋਂਵਦਾ ਹੈ ॥
ਖਤਾ ਖਾਹਿਗਾ[3] ਪਾਯੁਗੀ ਖੇਪ ਖਾਲੀ[4], ਖੋਟ ਖੋਟ ਕੀ ਸੀਸ ਕਿਉ ਢੋਂਵਦਾ ਹੈ ॥
ਖਰਚੀ ਖਾਇ ਲਈ ਪੱਲੈ ਕੁਝ ਨਾਹੀਂ, ਬਿਖੁ ਖਾਇ ਕਾਹੇਂ ਧੁੱਪੇ ਸੌਂਵਦਾ[5] ਹੈ ॥
ਦਰਬਾਰੀ ਦਾਸ ਫਰੀਦ ਭੀ ਆਖਿਆ ਹੈ, ਮੰਗਹਿ ਦਾਖ ਬੰਬੂਲੁ ਕਿਉਂ ਬੋਂਵਦਾ ਹੈ ॥ ੭ ॥
ਖੇ ਖੇਡਦੀ ਨੂੰ ਸਾਹੀ ਰੈਣਿ ਗਈਆ ਛਲੀ ਇਕਿ ਪੜੋਟੇ[6] ਨ ਘਤੀਆ ਹੀ ॥
ਖੋਟ ਖਸਮ ਦਾ ਖਾਤਰਿ ਨਾਂਹਿ ਆਂਦੋ ਔਝੇ ਬੈਠਿ ਕੇ ਤੰਦ ਨ ਕਤੀਆ ਹੀ ।
ਗੋੜ੍ਹੇ[7] ਪੂਣੀਆਂ ਰਹੀ ਕਪਾਹਿ ਤੇਰੀ, ਹੱਸੀ ਖੇਡੀ ਸੁੱਤੀ ਉਠਿ ਵੱਤੀਆ ਹੀ ॥
ਦਰਬਾਰੀ ਦਾਸ ਸੇਈ ਅਬ ਕੰਮ ਆਈਆਂ ਜੋ ਜੋਬਨ ਜੁਆਨ ਕਮੱਤੀਆਂ ਹੀ ॥ ੭ ॥
ਖੇ ਖਸਮ ਦਾ ਖੌਫ ਨ ਖਾਂਹਿ ਭੋਰਾ, ਖਿਜਮਤਿਗਾਰੁ[8] ਹੋਇ ਕੈ ਖਿਜਮਤਿ ਖੋਂਵਦੀ ਹੈ ॥
ਖੁਆਬੁ[9] ਮਾਂਹਿ ਖਰਾਬੁ ਖੁਆਰ ਹੋਵਹਿ, ਖਸਮੁ ਜਾਗਦਾ ਛੱਡਿ ਕੇ ਸੌਂਵਦੀ ਹੈ ॥
ਖੇਡਹਿ ਖਾਂਹਿ ਤੇ ਖਤੇ ਦਾ ਖਾਤੁ ਖਟੇਂ, ਖਰੇ ਖਰਚਿ ਕੇ ਖੋਟੁ[10] ਪਰੋਂਵਦੀ ਹੈ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਉਸੈਨ ਆਖਿਆ ਸੀ ਕੌਣੁ ਹੋਂਵਦੀ ਹੈ ॥ ੭ ॥
872.ੳ ਦਾਲੁ ਦੇਹਿ ਤਾਂ ਖੇਹਿ ਸਮਾਂਵਣੀ ਹੈ, ਏਸਿ ਦੇਹਿ ਸੌ ਕਰਹਿ ਸੰ / ਨੇਹ ਕੇਹਾ ॥
ਪਉਣੁ ਗਉਣੁ ਕਰੇ ਏਸਿ ਭਉਣ ਵਿਚਹੁ, ਪਈ ਰਹਗੁ ਸੁੰਨੀ ਏਥੇ ਏਹਾ ॥
ਆਪਣਾ ਆਪਣੇ ਕੀਤਾ ਚਲੈ, ਸਦਾ ਸਜਰਾ ਕਦੇ ਨ ਹੋਇ ਬੇਹਾ ॥
ਦਰਬਾਰੀ ਦਾਸ ਮੋਟੀ ਗਲਿ ਲੋਕ ਆਖਣੇ ਨੀ, ਜੇਹਾ ਕਰੈ ਅਗੈ ਪਵੈ ਜਾਇ ਤੇਹਾ ॥ ੮ ॥
ਦਾਲੁ ਦੋਖੁ ਤੋ ਦਾਜੁ ਵਿਹੂਣੀਆਂ[11] ਨੂ, ਅਗੇ ਜਾਇ ਨ ਸਾਹੁਰੇ ਲਹਨਿ ਢੋਈ ॥
ਪੇਈਜੇ ਆਈ ਸੈਂ ਦਾਜੁ ਸਵਾਰਣੇ ਨੂ[12], ਏਥੇ ਖੇਡਦੀ ਹੀ ਸਾਰੀ ਰੈਣਿ ਖੋਈ ॥
ਅਗੇ ਗਈ ਨੂ ਪੁਛਸਨਿ ਸਾਹੁਰੇ ਕੀ, ਲਾਗੀ ਰਹਿਣ ਨਾ ਦੇਵਦੇ ਲਾਜ ਲੋਈ ॥
ਦਰਬਾਰੀ ਦਾਸ ਸਾਈ ਗਲ ਆਇ ਲੱਗੀ, ਸੋਈ ਆਖਿ ਗਵਾਂਢਣੀ ਨਾਲਿ ਹੋਈ ॥ ੮ ॥
ਦਾਲੁ ਦੁਖੁ ਦੁਹਾਗਣੀ ਦੁਹੀਂ ਥਾਂਈ ਸਦਾ ਸੁਖ ਸੋਹਾਗਣੀ ਸੋਂਦੀਆਂ ਨੀ ॥
ਦੁਰਾਚਾਰਣੀ ਦਾ ਦਰ ਦਾਉ ਨ ਹੀ, ਦੇਖੁ ਦੁਖੀ ਦੁਹਾਗਣੀ ਲੌਂਦੀਆਂ ਨੀ ॥
ਦੁਖੀ ਦੁਹੀ ਥਾਈਂ ਦੋਵੈਂ ਦੀਨ ਦੁਨੀਆ ਦਰਗਾ[13] ਕਬੂਲੁ ਨ ਪੌਂਦੀਆਂ ਨੀ ॥
ਦਰਬਾਰੀ ਦਾਸੁ ਦਸੇ ਜਿੰਦੁ ਕਮਲੀਏ ਨੀ, ਦੁਰਾਚਾਰ ਦੁਹਾਗਣੀ ਭੌਂਦੀਆਂ ਨੀ ॥ ੮ ॥
ਜਾਲੁ ਜਹਾਨ ਥੀ ਜਾਵਣਾ ਹੀ ਜੋਖੋਂ ਜਾਜੁਗੀ[14] ਕੇਹੜੀ ਨਾਲਿ ਤੇਰੇ ॥
ਜਿਮੀਂ ਜਾਗੁ[15] ਨਾਹੀਂ ਜਰ ਰਹਗੁ ਏਥੇ, ਸੰਗੀ ਸੰਗ ਨਾਹੀਂ ਜਿਨਾ ਕਰੇ ਮੇਰੇ ॥

1. ਸ਼ਰਮ ਨਹੀਂ ਹੰਢਾ ਸਕੀ (ਹੰਘਿਓ) 2. ਉਪਦੇਸ਼ ਦੇਣ ਵਾਲਾ ਗੁਰੂ 3. ਧੋਖਾ ਖਾਵੇਂਗਾ 4. ਵਣਜ ਦੀ ਵਸਤੂ ਮੁੱਕ ਜਾਏਗੀ 5. ਜ਼ਹਿਰ ਖਾ ਕੇ ਧੁੱਪੇ ਸੌਣ ਨਾਲ ਮੌਤ ਹੋ ਜਾਂਦੀ ਹੈ 6. ਪਟਾਰੀ ਵਿੱਚ ਗਲੋਟੇ (ਛੱਲੀ) ਨਹੀਂ ਹਨ 7. ਗਲੋਟੇ ਤੇ ਪੂਣੀਆਂ 8. ਸੇਵਾਦਾਰ 9. ਸੁਪਨੇ ਵਿੱਚ 10. ਖੋਟੇ ਪੈਸੇ ਜੋ ਬਜਾਰ ਵਿੱਚ ਨਹੀਂ ਚਲਦੇ 11. ਨਾਮ ਤੋਂ ਸੱਖਣੀਆਂ 12. ਸੰਸਾਰ ਵਿੱਚ ਨਾਮ ਜਪਣ ਨੂੰ 13. ਦਰਗਾਹ ਵਿੱਚ 14. ਜਾਏਗੀ 15. ਬੁਢੇਪਾ

ਜੁਆਨੀ ਜਾਂਵਦੀ ਹੀ ਜਰ8 ਆਇ ਗਈ ਸਭੁ ਆਉ ਗਈ ਮਟੁਕੇ ਨੈਨ ਕੇਰੇ ॥
ਦਰਬਾਰੀ ਦਾਸ ਨੇ ਕੀ ਪਲੈ ਬੰਨਿ ਚਲਹੁ, ਦਰਿ ਜਾਂਦਿਆਂ ਹਟਕਿ ਨ ਹੋਇ ਰੇਰੇ[1] ॥ ੯ ॥
ਜਾਲੁ ਜੰਵ ਦੇ ਆਦਮੀ ਦੇਖਦੇ ਨੀ, ਘੁੰਡੁ ਕਢਿ ਕੈ ਬੈਠਕ ਦੇ ਕੰਡੁ ਖੁਈਏ ॥
ਹਾਉ ਭਾਉ ਦਿਖਾਉ ਨ ਆਪਣਾ ਨੀ, ਭੀਤਰਿ ਬੈਠੁ ਨ ਬਹਰੀ ਹੰਢੁ ਮੁਈਏ ॥
ਅਗੇ ਦੇਨਿ ਉਲਾਹਣੇ ਸਾਹੁਰੇ ਨੀ ਓਹੁ ਸੁਣੀਦੇ, ਬੁਰੇ ਅਬੰਡ ਮੁਈਏ ॥
ਦਰਬਾਰੀ ਦਾਸ ਜੇ ਪੀਯ ਸੌ ਪਿਆਰੁ ਲਗੇ, ਤਨ ਮਨ ਵਿਚਹੁ ਵੰਡਿ ਛੰਡਿ ਮੁਈਏ ॥ ੯ ॥
ਜਾਲੁ ਜੁੱਲੁ ਜਤੀਮਣੀ[2] ਹੋਇ ਜਲੀਏ, ਜਾਲੁ ਜੁਲਮੀਆ ਨੂੰ ਜਾਇ ਸੁਣੀ ਨਾਹੀਂ ॥
872.ਅ ਜੁਹਦਿ ਜਤੀ ਮਗੀ ਜਾਂਨੁ ਜਣਾਵਦੇ / ਜਗ ਜੋਧੇ ਜੁਲਮੀਆ ਨੂੰ ਜਾਇ ਭਣੀ ਨਾਹੀਂ ॥
ਜੋਹਿ ਡਿਠੇ ਨੀ ਬੇਦ ਕਤੇਬ ਸੁਣ ਤੇ ਜੁਗ ਜੁਗ ਡਿਠਾ ਜੁਲਮੀ ਗਣੀ ਨਾਹੀਂ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਤੂੰ ਉਨੇਗੀ ਕੀ ਤਾਣੀ ਤਣੀ ਨਾਹੀਂ ॥ ੯ ॥
ਰੇ ਰੰਗੁ ਨਾ ਆਂਵਦਾ ਪਾਹਿ ਬਾਝਹੁ[3], ਭਾਂਵੇ ਪਾਇ ਕੇ ਵੇਖੁ ਮਜੀਠਿ[4] ਮੀਆਂ ॥
ਲਗੇ ਪਾਹੁ ਚੂਰੇ ਹਥਿ ਹਾਦਕਾਂ[5] ਦੇ ਫੇਰਿ ਲਗੇ ਤਾ ਰੰਗੁ ਅਡੀਠਿ ਮੀਆਂ ॥
ਮੰਦਰ ਬਾਲ ਚਿਰਾਗ ਅਨੇਕ ਧਰੀਏ, ਚਸਮਿਹੀਨ[6] ਨ ਆਂਵਦਾ ਡੀਠ ਮੀਆਂ ॥
ਦਰਬਾਰੀ ਦਾਸ ਏਹਾ ਬਿਧਿ ਜਾਨ ਲੀਜੈ, ਪਿਆਰਾ ਮਿਲੈ ਨ ਬਾਝੁ ਵਸੀਠ[7] ਮੀਆਂ ॥ ੧੦ ॥
ਰੇ ਰਾਹਿ ਉਤੇ ਖਲੀ ਦੇਖਦੀ ਹੈ, ਦੇਖੁ ਆਂਢ ਗੁਆਂਢਣੀ ਜਾਂਦੀਆਂ ਨੀ ॥
ਰੋਂਦੀ ਜਾਂਹਿ ਸਹੇਲੀਆ ਬਾਹਰੀ ਹੀ ਚਲੀ ਛਡਿ ਸਹੀਆਂ ਕੁਰਲਾਂਦੀਆਂ ਨੀ ॥
ਏਥੇ ਰਹਣੁ ਨ ਪੇਵਕੇ ਕਿਸੇ ਕੇਰਾ, ਵਾਰੀ ਵਾਰੀ ਸਭੇ ਪਰਣਾਂਦੀਆਂ[8] ਨੀ ॥
ਦਰਬਾਰੀ ਦਾਸ ਕੀ ਜਾਪਦਾ ਹੋਗੁ ਅਗੈ ਵਸਿ ਪੂਤ ਪਰਾਏ ਦੇ ਪਾਂਦੀਆਂ ਨੀ ॥ ੧੦ ॥
ਰੇ ਰਿਕਤਾਂ[9] ਛੋਡੁ ਰਿਜਾਲੀਏ[10] ਨੀ, ਰੁਕੁ[11] ਰਖੁ ਖਾਂ ਰਬ ਰਜਾਇ ਉਤੇ ॥
ਰਹੇ ਜਾਗਦੇ ਰਬ ਥੋ ਲਹਨ ਖਾਲੀ, ਇਕ ਲਹਨ ਰੋਜੀ ਰੈਨਿ ਰਹਨ ਸੁਤੇ ॥
ਬਜੀਦ ਪਠਾਣ ਬਖਾਣੁ[12] ਕੀਤਾ ਗਊਆਂ ਘਾਹੁ ਮਲੀਦੜਾ ਖਾਨਿ ਕੁਤੇ ॥
ਦਰਬਾਰੀ ਦਾਸੁ ਆਖੈ ਜਿੰਦ ਕਮਲੀਏ ਨੀ, ਖਰ[13] ਖਾਣ ਦਾਣਾ ਬੈਲ ਰਹਨਿ ਜੁਤੇ ॥ ੧੦ ॥
ਜੇ ਜੋਰਿ ਜਮੀਨ ਦੇ ਹੋਵਣਾ ਹੀ ਉਚੇ ਕਾਂਹਿ ਨੂੰ ਧਾਂਮ ਬਣਾਂਵਨਾ ਹੈ ॥
ਚੀਰੀ ਆਣੀ ਢਿਲਿ ਨ ਲਾਵਣੀ ਹੀ, ਤਾਂ ਤੂੰ ਕਾਸ ਨੂੰ ਬਹੁਤੁ ਬਫਾਵਨਾ ਹੈ ॥
ਕੀਤਾ ਆਪਣਾ ਹੀ ਕਰਿ ਆਇ ਲਗਾ, ਗੁਸਾ ਕਉਨ ਕੇ ਨਾਲਿ ਹੰਢਾਵਨਾ ਹੈ ॥
ਦਰਬਾਰੀ ਦਾਸ ਦਸਿਆ ਰਾਹੁ ਸਾਦਕਾਂ ਨੇ, ਮਗੁ ਛਡਿ ਕਾਹੇ ਊਬਟਿ[14] ਧਾਵਨਾ ਹੈ ॥ ੧੧ ॥
ਜੇ ਜੰਵ ਜਮਾਣੀ ਦੀ ਧੁੰਮ ਪਾਂਦੀ, ਘੁੰਮ ਘੁੰਮ ਖੱਡੇਦੀਏ ਖਬਰਿ ਨਾਹੀਂ ॥
ਜਿਨਾ ਨਾਲਿ ਤ੍ਰਖੇਡਦੀ ਉਠਿ ਗਈਯਾ, ਆਣੀ ਅਜੇ ਭੀ ਤੌ ਇਤਬਾਰੁ ਨਾਂਹੀਂ ॥
873.ੳ ਬੰਕੇ ਨੈਨਿ ਨ ਰੂਪੁ ਅਨੂਪੁ ਹੈ ਨੀ, ਨਾਹੀਂ ਚਜੁ / ਅਚਾਰੁ ਗਲਿ ਹਾਰੁ ਨਾਹੀਂ ॥
ਦਰਬਾਰੀ ਦਾਸ ਕਿਉ ਸਾਹੁਰੇ ਲਹੇ ਢੋਈ, ਜਾਂ ਨਾਰ ਭਤਾਰ ਪਿਆਰੁ ਨਾਹੀਂ ॥ ੧੧ ॥
ਜੇ ਜਾਹਲਾ[15] ਦਾ ਜੋੜੁ ਜਾਣ ਦੇਹਿ ਨੀ, ਜੋੜੁ ਜੁੱੜ ਜਤੀਮਾ ਦੇ ਨਾਲਿ ਜਾਏ ॥
ਜਾਲ ਜਾਲਣੀ[16] ਨਾਲਿ ਜਵਾਹਰੀ ਦੇ ਜੌਕ[17] ਜਾਇ ਜੋ ਜਾਲ ਜਵਾਲ[18] ਲਾਏ ॥
ਜਦਹੁ ਜਾਵਣਾ ਜਾਇ ਪਛਾਣ ਹੋਸੀ, ਜੁਲੇ ਜਾਇ[19] ਜੋ ਜਾਇ ਸੋ ਜਾਇ ਪਾਏ[20] ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਅੰਧੇ ਜੇਵੜੀ[21] ਜਿਉ ਵਛਾ ਜਾਗੁ ਖਾਏ ॥ ੧੧ ॥

---

1. ਓਏ ਓਏ 2. ਯਤੀਮ ਹੋ ਕੇ ਚੱਲੀਏ 3. ਰੰਗ ਚੜ੍ਹਾਉਣਾ 4. ਪੱਕਾ ਰੰਗ 5. ਉਪਦੇਸ਼ਕਾਂ 6. ਅੰਨ੍ਹੇ ਨੂੰ 7. ਵਕੀਲ, ਵਿਚੋਲਾ, ਗੁਰੂ 8. ਵਿਆਹੀਆਂ ਜਾਂਦੀਆਂ 9. ਚਿਤ ਦੀ ਚਿੰਤਾ 10. ਮੰਦੀਏ ਨੀ, ਵਿਚਾਰੀਏ ਨੀ 11. ਧਿਆਨ 12. ਵਜ਼ੀਦ ਖਾਂ ਕਵੀ ਨੇ ਕਿਹਾ ਹੈ 13. ਗਧੇ, ਖੋਤੇ 14. ਗਲਤ ਰਸਤੇ 15. ਮੂਰਖ 16. ਧੋਖਾ, ਫਰੇਬ ਕਰੇ 17. ਅਨੰਦ, ਖੁਸ਼ੀ 18. ਉਤਰਾਈ ਭਾਵ ਨੀਵਾਂਪਣ 19. ਚਲੇ ਜਾਣ 20. ਜਾ ਕੇ ਪ੍ਰਾਪਤ ਕਰੇ 21. ਰੱਸੀ

ਸੀਨੁ ਸਉਰੁ ਸਮਾਲੁ ਤੋ ਤੂੰ ਸੱਜਣ, ਸਾਮਣੇ ਸੁਖਨ ਅਲਾਉ ਨਾਂਹੀਂ ॥[1]
ਸੁਖੁ ਦੁਖੁ ਦੋਵੈ ਕ੍ਰਿਤੁ ਆਪਣਾ ਹੈ, ਹੁਣਿ ਅਉਗੀਆ ਦੇ ਸਿਰਿ ਲਾਉ ਨਾਹੀਂ ॥
ਸਾਹੁ ਸਰਾਫੁ ਸੁਜਾਣੁ ਅਗੈ, ਖੋਟ ਖੋਟ ਦੀ ਸੀਸ ਉਠਾਉ ਨਾਂਹੀ ॥
ਦਰਬਾਰੀ ਦਾਸ ਵਜੈ ਤਾਰ ਮਰਣਿ ਵਾਲੀ, ਏਥੇ ਰਹਣ ਵਾਲੇ ਗੀਤ ਗਾਉ ਨਾਹੀ ॥ ੧੨ ॥
ਸੀਨੁ ਸਾਰ ਨ ਤਕਲਾ[2] ਲਈ ਸਿਧਾ, ਨਿਕਾ ਕਤੁ ਤੂੰ ਤੰਦ ਸਵਾਰ ਮੁਈਏ ॥
ਔਝੇ ਡਾਹੁ ਚਰਖਾ ਸਿਖੁ ਜੇਹਾ ਏਹਾ ਜੇਤਾ ਯਾਰ ਦੇ ਨਾਲਿ ਪਿਆਰੁ ਮੁਈਏ ॥
ਤੈਨੂਆਖਿਆ ਸੋ ਮੰਨਿ ਲਈਂ ਸਾਈ, ਜੇਤਾ ਹਈ ਕੁਛੁ ਮਨ ਇਤਬਾਰੁ ਮੁਈਏ ॥
ਦਰਬਾਰੀ ਦਾਸੁ ਆਖੇ ਚਜੁ ਸਿਖਿ ਲੈ ਤੂੰ, ਛਡੁ ਹੋਰੁ ਅਚਜੁ ਬਿਉਹਾਰੁ ਮੁਈਏ ॥ ੧੨ ॥
ਸੀਨੁ ਸਿਖ ਲੈ ਸਿਖ ਸਿਆਣਿਆਂ ਦੀ, ਸਿੱਕ ਸਿਕੁ ਜਿਨਾਦੜਾ ਸੀਸ ਸਿੱਕਾ ॥
ਸੱਜਣ ਸਾਮਣੇ ਸੁਖਨੁ ਸੁਹਾਉਂ ਨਾਹੀਂ, ਸਹਿ ਸੋਹਿਣੇ ਸਦ ਨਾ ਸਦੁ ਫਿਕਾ ॥
ਸੁਣੁ ਸਮਝੁ ਸਮਾਲ ਸਹਿਲੇਟੀਏ ਨੀ ਸਚੁ ਸਾਹੁਰੇ ਜਾਵਣਾ ਝੂਠੁ ਪਿਕਾ[3] ॥
ਦਰਬਾਰੀ ਦਾਸ ਦਸੇ ਸੁਣ ਸਮਝ ਲੈ ਤੂ, ਪੁੱਛ ਸੈਂਈ[4] ਸਿਆਣਈ ਮਤਿ ਇਕਾ ॥ ੧੨ ॥
ਸੀਨੁ ਸੀਸੇ ਮਾਹਿ ਨਿਹਾਰਿ ਕੇ ਤੇ, ਸੂਰਤਿ ਸੋਹਣੀ ਬਹੁਤੁ ਗੁਮਾਨ ਭਰਿਆ ॥
ਸੀਸ ਸੁਪੇਦ ਸਵਾਰਿ ਕੇ ਤੇ ਪਗ ਬਧੀ, ਮੁਛਾ ਚਾੜਿ ਊਭੇ ਮਨ ਊਭ ਕਰਿਆ ॥
ਮਨ ਮਾਹਿ ਜਾਣੇ ਕਿਛੁ ਹਾਂ ਹੰਉ ਹੀ, ਨਜਰਿ ਫੇਰਿ ਧਰੀਕ ਦੇ ਨਾਹਿ ਡਰਿਆ ॥
873.ਅ ਦਰਬਾਰੀ ਦਾਸ ਜਮੁ ਆਇ ਜ / ਦ, ਸੀਸ ਫੋੜੇ ਦੇਹਿ ਖੇਹਿ ਹੋਸੀ ਮਾਲੁ ਰਹੇ ਧਰਿਆ ॥ ੧੩ ॥
ਸੀਨ ਸਾਹੁਰੇ ਜਦ ਸਨੇਹੜੇ ਤੈਂ, ਕੰਨੀ ਸੁਣਿ ਕੈ ਨਾਂਮ ਮਤਵਾਲੀਏ ਨੀ ॥
ਓਥੋ ਆਈ ਜਹਿ ਦਾਜ ਉਡਾਵਣੇ ਨੂੰ, ਏਥੋ ਆਈ ਖਾਲੀ ਉਠਿ ਚਾਲੀਏ ਨੀ ॥
ਨਾ ਕਤਿ ਅਟੇਰ ਉਣਾਇ ਜਾਤੋ ਮਤੇ ਜੋਬਨ ਮੂਰਖ ਵਾਲੀਏ ਨੀ ॥
ਦਰਬਾਰੀ ਦਾਸ ਕੀ ਕਰਹਿ ਜਬਾਬ ਅਗੇ ਦਾਜਹੁ ਡਿਠੀਏ ਬੁਝੀਏ ਤਾਲੀਏ ਨੀ ॥ ੧੩ ॥
ਸੀਨ ਸਾਹੁਰੇ ਸੰਤੁ ਸੰਬਾਹਿ ਜਾਣਾ ਸੁਣੁ ਲੂਣੁ ਸੰਵਾਰ ਕੇ ਕਤੁ ਨਿਕਾ ।
ਸਿਧੀ ਹੋਹੁ ਸਿਧਾਉ ਸਹਸਾਮਣੀ ਤੂੰ ਛੋਡਿ ਦੇਹਿ ਮਨ ਮਾਂਹਿ ਤੇ ਡੋਲਡਿਕਾ ॥
ਸ੍ਰੀ ਰਾਮ ਕਰ ਸਾਹੁਰੇ ਜਾਵਣੇ ਦਾ ਪੇਕੇ ਵਾਜ ਕਰੁ ਕਤੁ ਚਲਾਉ ਟਿਕਾ ॥
ਦਰਬਾਰੀ ਦਾਸ ਦਸੇ ਸੁਣੁ ਸਮਝ ਲੈ ਨੀ ਪੁਛ ਸਈ ਸਿਆਣਈ[5] ਮਤਿ ਇਕਾ ॥ ੧੩ ॥
ਸੁਆਦ ਸਬੂਤ ਈਮਾਨ ਕਰਕੇ ਸੇਵਾ ਖਸਮ ਦੀ ਮਾਂਹਿ ਸਜੂਦੁ[6] ਹੋਈਐ ॥
ਸਿਦਕ ਸਾਬਤੀ ਦਾ ਤੋਸਾ ਬੰਨ ਪੱਲੈ ਦੁਖ ਸੁਖ ਨ ਡੋਲਈ ਮਾਨ ਖੋਈਐ ॥
ਸੋਈ ਬੀਜ ਬੀਜਹੁ ਸੁਨਹੁ ਸੁਖ ਸੇਤੀ ਜਾਣੁ ਬੁਝ ਨ ਬਿਖੁ ਦਾ ਬੀਜ ਬੋਈਐ ॥
ਦਰਬਾਰੀ ਦਾਸ ਸਭੇ ਗਲਾ ਛਡਿ ਕੇ ਤੇ ਇਕਿ ਜਿਤਿ ਸਦਾ ਇਕਿ ਵਲਿ ਹੋਈਐ ॥ ੧੪ ॥
ਸੁਆਦ ਸਨੇਹੇ ਲੈ ਸਜਣਾ ਦੇ ਸਹਿ ਦੇਖਦੇ ਸੋਰ ਮਚਾਉ ਨਾਹੀਂ ॥
ਸਹੁ ਜਾਗਦਾ ਸੌਣ ਕੀ ਨਾਲ ਤੈਨੂੰ ਨਾਲੇ ਲੜੇ ਯਾਰ ਹੰਢਾਉਂ ਨਾਹੀਂ ॥
ਸੌਕਣਿ ਬਹੁ ਦੇ ਘਤੇ ਸਹੁ ਸਾਖਣੇ ਕੀ ਹੁਣਿ ਇਸ ਦਾ ਭੇਤੁ ਸੁਣਾਉ ਨਾਹੀਂ ॥
ਦਰਬਾਰੀ ਦਾਸ ਆਖੇ ਕੰਮ ਲਗ ਘਰਦੇ ਅਬ ਖੇਡਦੀ ਰੈਣਿ ਗਵਾਉ ਨਾਹੀਂ ॥ ੧੪ ॥
ਸੁਆਦ ਸੁਹਾਗਣੀ ਦੇ ਸੰਗਿ ਬਹੁ ਤੋ ਤੂੰ ਸੰਗ ਤਿਆਗੁ ਦੁਹਾਗਣੀ ਦੇ ॥
ਸੁਖੁ ਸੁਆਦ ਸਲਾਹੁ ਸੁਹਾਗਣੀ ਦੇ, ਸੰਗ ਬੈਠਿ ਤੂੰ ਤਾਂ ਬਹਿਭਾਗਣੀ ਦੇ ॥
ਸੇਤ ਸੰਗ ਬੈਠੀ ਸੇਤ ਰੰਗ ਹੋਸੀ ਸੁਣੁ ਦਾਗ ਲਗੀ ਸੰਗਿ ਦਾਗਣੀ ਦੇ ॥
ਦਰਬਾਰੀ ਦਾਸ ਆਖੇ ਜਿੰਦ ਕਮਲੀਏ ਨੀ ਹੰਸੋ ਹੰਸ ਥੀਏ[7] ਕਾਗ ਕਾਗਣੀ ਦੇ ॥ ੧੪ ॥

1. ਇਥੇ ਇਕ ਸ਼ਬਦ ਜਾਂ 4 ਮਾਤਰਾਂ ਦੀ ਕਮੀ ਹੈ 2. ਚਰਖੇ ਵਿੱਚ ਲੋਹੇ ਦੀ ਸਲਾਈ, ਤਕਲਾ ਅਖਵਾਂਦੀ ਹੈ 3. ਪੇਕਾ ਘਰ 4. ਸੌ 5. ਸੌ (ਸਈ) ਸਿਆਣਿਆਂ ਨੂੰ 6. ਸਦਾ ਹਜ਼ੂਰ ਰਹੀਏ 7. ਹੰਸ ਤੋਂ ਹੰਸ ਪੈਣਾ ਹੁੰਦੇ

ਜੁਆਦੁ ਜਾਂਵਦਾ ਈ ਜੋਬਨ ਆਉ[1] ਸਣੇ ਤੂੰ ਤਾਂ ਆਉ ਕਦੇ ਜਾਂਦੇ ਜਾਹਿ ਨਾਹੀਂ ॥
ਜਰਾ ਆਇ ਰੋਕੇ ਆਇ ਨਾਂਹਿ ਸਕਹਿ ਰੰਗੁ ਸੇਤੁ ਹੋਸੀ ਉਠਿ ਜਾਗੁ ਸਿਆਹੀ ॥
ਜਾਨੀ ਜਾਨ ਏਥੇ ਭੈ ਹੋਂਵਦੇ ਹੀ ਤੈਂ ਭੀ ਜਾਵਣਾ ਕੋਇ ਨ ਗਹਗੁ ਬਾਂਹੀਂ ॥
ਦਰਬਾਰੀ ਦਾਸ ਜੋ ਅੰਤ ਛਡਿ ਚਲਣਾ ਹੀ ਅਬ ਛਡੁ ਸਮਾਲਿ ਕੇ ਹੋਹੁ ਰਾਹੀ ॥ ੧੫ ॥
ਜੁਆਦ ਜੁਆਨੀ ਦੇਖ ਭਰਮਦੀ ਹੈ ਛਾਂਉ ਬੱਦਲਾਂ ਦੀ ਠਹਿਰਾਉ ਨਾਹੀਂ ॥
ਜੁਸਾ ਖਾਕ ਦਾ ਖਾਕ ਸਮਾਂਵਣਾ ਹੀ ਹੁਣਿ ਏਸ ਨੂੰ ਵੇਖਿ ਵਧਾਉ ਨਾਹੀਂ ॥
ਕੀ ਆਇਆ ਤੇ ਲੈ ਜਾਹਿਗਾ ਕੀ ਏਥੇ ਰਹਣਿ ਦਾ ਕੁਝੁ ਸੁਭਾਉ ਨਾਹੀਂ ॥
ਦਰਬਾਰੀ ਦਾਸ ਸਰੇਪਰ ਚਾਨਣ ਹੀ ਚਲਣ ਨਾਲ ਟਲਾਉ ਵਲਾਉ ਨਾਹੀਂ ॥ ੧੫ ॥
ਜੁਆਦਿ ਜਰੂਰੁ ਜਾਇ ਮੁਕਣਾ ਹੀ ਜਿਥੇ ਜਲੋਂ ਜੁਦਾ ਦੁਧੁ ਕਰੀ ਦਾ ਹੈ ॥
ਜੁਲਮ ਜਤੀਮਗੀ[2] ਨਿਤਰੇਗੀ ਜਿਤੁ ਜਾਇ ਹਾਸਲ ਭਾੜਾ ਭਰੀਦਾ ਹੈ ॥
ਜਾਲੁ ਜਾਇ ਭੀੜੀ ਜਿਥੋ ਲੰਘਣਾ ਈ ਜਲ ਜਾਨ ਬਾਝੋਂ ਕਿਕੂਭਰੀਦਾ ਹੈ ॥
ਦਰਬਾਰੀ ਦਾਸ ਆਖੇ ਜਿੰਦ ਕਮਲੀਏ ਨੀ ਜਾਣ ਬੁੱਝ ਕੇ ਜੌਕ[3] ਕਿਉ ਕਹੀਦਾ ਹੈ ॥ ੧੫ ॥
ਤੋਇ ਤੋਤਾ ਹੋਵੈ ਤਾ ਪੜਾਇ ਲਈਯੇ ਮਨ ਘੁਘੁ ਨੂੰ ਕੌਣ ਪੜਾਵਸੀ ਜੀ ॥
ਖਰੁ[4] ਚਾਇ ਕਿਤਾਬਤੀ ਲਦਿ ਲੀਚੈ ਹਰਫ ਕੇਹੜਾ ਆਖਿ ਸੁਣਾਇਸੀ ਜੀ ॥
ਜੇ ਤਾ ਨਾਗ ਹੋਵੈ ਸੁਣਿ ਰਾਗ ਰੀਝੈ ਕਉਣ ਮਝੀ ਨੂੰ ਗਾਇ ਰੀਝਾਇਸੀ ਜੀ ॥
ਦਰਬਾਰੀ ਦਾਸ ਆਖੈ ਹਾਲ ਜਾਹਲਾਂ ਦਾ ਜਿਨਾਂ ਸਚੁ ਤੇ ਧਰਮ ਨ ਭਾਵਸੀ ਜੀ ॥ ੧੬ ॥
ਤੋਇ ਤੈਨੂੰ ਸਦੇ ਆਂਵਦੇ ਨੀ ਤੂੰ ਤਾਂ ਬੈਠੀ ਹੈ ਤੰਦ ਵਿਚਿ ਲਾਇ ਮੁਈਏ ॥
ਤਾਂਣੀ ਵਿਣਈ ਨੂੰ ਕੌਣ ਸਵਾਰ ਸਕੈ ਤੂੰ ਤਾਂ ਚਲੀ ਏਹਿ ਸੁਤਿ ਗਵਾਇ ਮੁਈਏ ॥
ਜਿਸ ਕਤਿ ਉਨਾਇ ਕੌ ਪੈਧੀਆ[5] ਸੋ ਸੁਹਾਗ ਪਾਇਆ ਜਿਨ੍ਹਾਂ ਦੇ ਭਾਇ ਮੁਈਏ ॥
ਦਰਬਾਰੀ ਦਾਸ ਦੁਹਾਗਣੀ ਦੁਖ ਭਰੀਆ ਸੁਹਾਗਣੀ ਦੇ ਸਦਾ ਚਾਇ ਮੁਈਏ ॥ ੧੬ ॥
ਤੋਇ ਤੰਦ ਸਵਾਰਿ ਕੇ ਕਤਿ ਤੋ ਤੂੰ ਤਨ ਪੋਸ ਹੈ ਤੁਰਤ ਤਣਾਵਣਾ ਹੀ ॥
ਹੈ ਤਕ ਚਢਾਇ ਕੈ ਤੋਲ ਲੈਨੀ ਤੇਰੇ ਰਤੇ ਉਤੇ ਮੁਲੁ ਪਾਵਣਾ ਹੀ ॥
874.ਅ ਤੇਰੇ ਤੰਦ ਤਗਾਦੇ ਭਾਉ ਤੈਨੂੰ ਕਰ / ਤਯਾਰੁ ਤੂੰ ਤੁਰਤ ਤੁਰ ਜਾਵਣਾ ਹੀ ॥
ਦਰਬਾਰੀ ਦਾਸ ਆਖੇ ਜਿੰਦ ਕਮਲੀਏ ਨੀ, ਤਾਣੀ ਤਣੀ ਨਾ ਤੈਂ ਕੀ ਉਣਾਵਣਾ ਹੀ ॥ ੧੬ ॥
ਜੋਇ ਜੋਹਿਦਾ[6] ਹੈ ਜਮੁ ਸਾਸਿ ਤੇਰੇ, ਜੋਬਨ ਮਤਿਆ ਜੋਰੁ ਜਰਾਂਵਦਾ ਹੈ ॥
ਪੈਆ ਕਾਹਿਦਾ ਮਗਜਿ[7] ਗੁਮਾਨ ਤੇਰੇ, ਜੁੱਸਾ ਖਾਕ ਨ ਖਾਕ ਸਮਾਂਵਦਾ ਹੈ ॥
ਮੇਰੀ ਆਖਦੇ ਸਰਮ ਨ ਆਂਵਦੀ ਹੀ, ਜਾਂਦੇ ਨਾਲਿ ਨ ਕੋਈ ਸਿਧਾਂਵਦਾ ਹੈ ।
ਦਰਬਾਰੀ ਦਾਸ ਸੁਣੀਐ ਦਰੁ ਸੰਕੁੜਾ ਹੀ, ਤੇ ਤੂਤਾਂ ਕਿਤੇ ਨ ਮਾਂਵਦਾ ਹੈ ॥ ੧੭ ॥
ਜੋਇ ਜੋਇ[8] ਜਿਸਦੀ ਤਿਸੁ ਦੇ ਨਾਲਿ ਰਹੁ ਤੂ, ਹੁਣਿ ਹੋਰਨਾਂ ਨਾਂਲਿ ਕਿਉਂ ਬੋਲਨੀ ਹੈ ॥
ਜੁਮਲੁ ਜਹਾਨੁ ਸਭੁ ਦੇਖਦਾ ਹੀ, ਕਿਉ ਸੰਗਦੀ ਨਾ ਘੁੰਡੁ ਖੋਲਨੀ ਹੈ ॥
ਦਰਬਾਰੀ ਦਾਸ ਆਖੇ ਕੀ ਕਰਹਿਗੀ ਤੂੰ, ਦੁਧੁ ਛਡਿ ਕੈ ਨੀਰੁ ਵਰੋਲਨੀ ਹੈ ॥ ੧੭ ॥
ਜੋਇ ਜੋਖ ਲੈ ਨੀ ਜੋਖੋ ਜੇਹੜੀ ਹੀ, ਜਿਥੇ5 ਜਲੋ ਜੁਦਾ ਦੁਧ ਕੀਜਦਾ[9] ਹੈ ॥
ਜੁਹਦੁ ਜਤੀਮਗੀ ਜੋੜੁ ਜੋਖੋਂ, ਹਾਸਲੁ ਜੁਲਮਗੀ ਦਾ ਜਾਂਦਾ ਲੀਜਦਾ ਹੈ ॥
ਜਾਇ ਜਰੂਰਿ ਉਤ ਜਾਇ ਜਾਣਾ, ਏਥੇ ਰਹਣੁ ਪੁਤ੍ਰ ਬਾਂਝ ਹੀਜ[10] ਦਾ ਹੈ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਕੰਮਲੁ ਹੋਊ ਭਾਰਾ ਜਿਉ ਜਿਉ ਭੀਜਦਾ ਹੈ ॥ ੧੭ ॥

---

1. ਉਮਰ 2. ਨਿਮਰਤਾ 3. ਅਨੰਦ, ਖੁਸ਼ੀ 4. ਖੋਤਾ, ਗਧਾ 5. ਪਹਿਨਦੀਆਂ ਹਨ 6. ਅੰਦਾਜ਼ਾ ਲਾਉਂਦਾ ਹੈ 7. ਹੰਕਾਰ 8. ਪਤਨੀ, ਘਰਵਾਲੀ 9. ਜਲ ਨਾਲੋਂ ਦੁੱਧ ਵੱਖ ਹੁੰਦਾ ਹੈ 10. ਹਿਜੜੇ ਦਾ

ਐਨੁ ਐਤਨੀਆਂ ਤੈਨੂਆਖੀਆਂ ਨੀ, ਕਾਈ ਮੁਢਿ ਕਲੇਜੇ ਦੇ ਵਗੀ ਆਹੀ ॥
ਛਮਾ ਛੰਮ ਹੀ ਪਾਉਂਦੀਆਂ ਦਿਸਿ ਆਈਆਂ, ਪਰੁ ਕਾਰ ਦੀ ਇਕਿ ਨ ਲਗੀ ਆਹੀ ॥
ਕੰਚਨੁ ਛੋਡਿ ਕੈ ਕਚੁ ਵਿਹਾਝਿ ਲੀਤੋ, ਤੈ ਤਾਂ ਜਾਣ ਕੇ ਖਾਧੀ ਠਗੀ ਆਹੀ ॥
ਦਰਬਾਰੀ ਦਾਸੁ ਆਖੈ ਏਥੇ ਸਮਝਿ ਵੇਖੀ, ਤੇਰੇ ਸਾਥ ਨ ਥੀਂਵਦੇ ਸਗੀ ਆਹੀ ॥ ੧੮ ॥
ਐਨ ਐਥੋਂ ਉਠ ਚਲਣਾ ਹੀ, ਓਥੇ ਮੁਕਣਾਂ ਜਾਇ ਜਰੂਰਿ ਮੁਈਏ ॥
ਤੈਂ ਦੇਖਦੀ ਹੀ ਸਭੇ ਉਠਿ ਗਈਆਂ, ਦੇਖਿ ਜਾਂਦੇ ਨੀ ਮੁਚ ਗਾਰੂਰਿ[1] ਮੁਈਏ ॥
ਸਦੇ ਆਏ ਤਾ ਤੁਰਤ ਉਠਿ ਵੰਞਣਾ ਹੀ, ਤਦਹੁ ਹੋਜੁਗਾ ਕਉਣੁ ਤੁਧੁ ਹੂਰਿ ਮੁਈਏ ॥
ਦਰਬਾਰੀ ਦਾਸ ਕੀ ਕਰਹਿ ਜਬਾਬੁ ਅਗੇ, ਜਦਹੁ ਪੁਛੀਅਹਿ ਸਦਿ ਹਜੂਰਿ ਮੁਈਏ ॥ ੧੮ ॥
875.ੳ ਐਨੁ ਐਤਨੀ ਵਾਰ ਸਮਝਾਇ ਆਖੀ, ਆਖੀ ਇਕਿ ਅਕੀ / ਦੇ ਨ ਆਣੀਆ ਹੀ ॥
ਅਣੀ ਆਂਚ ਗਵਾਂਵਦਣੀ ਜਾਂਦੀਆ ਨੀ, ਅਜੇ ਤੇਰੇ ਤਾਂ ਤੰਦੁ ਨ ਤਾਣੀਆਂ ਹੀ ॥
ਆਖੁ ਕੀ ਅਖਸਹਿ ਜਾਇ ਅਗੇ ਅੜੀਏ ਆਖਿਦਿਆ ਰੈਣਿ ਵਿਹਾਣੀਆ ਹੀ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਸਾਈ ਹੋਗੁ ਸਿਰਿ ਸੱਜਣਾ ਵਾਣੀਆ ਹੀ ॥ ੧੮ ॥
ਗੈਨੁ ਗਮਾਨੁ ਗਵਾਉ ਵਿਚਹੁ, ਗਾਫਲੁ ਹੋਇ ਕੇ ਕੰਮੁ ਗਵਾਉ ਨਾਹੀਂ ॥
ਗੁੱਸਾ ਖੋਇ ਖੜਾ ਜਮੁ ਦੇਖਦਾ ਹੀ, ਮੁਣੀਆਦਿ ਏਹਾ ਤੂੰ ਬਢਾਉ ਨਾਹੀਂ ॥
ਗੋਤੇ ਖਾਂਵਦੇ ਤੂੰ ਕੰਧੀ ਤੀਰ ਆਈ, ਗਹਰੀ ਗਾਰ ਮੈਂ ਨਾਉ ਵਹਾਉ ਨਾਹੀਂ ॥
ਦਰਬਾਰੀ ਦਾਸੁ ਆਖੈ ਪਛੋਤਾਹਿੰਗਾ ਤੂੰ, ਲਾਲ ਖਾਕ ਕੇ ਨਾਲਿ ਰਲਾਉ ਨਾਹੀਂ ॥ ੧੯ ॥
ਗੈਨੁ ਗੁਝੈ ਤੈਨੂ ਦੇਖਦੇ ਨੀ, ਗੋਝਾ[2] ਲੈਨਿ ਗੇ ਸਭਿ ਕਢਾਇ ਤੈਥੋ ॥
ਗੁਝੀ ਰਹਨਿ ਨਾ ਦੇਨਿਗੇ ਗਲ ਕਾਈ, ਤੇਰੇ ਨਾਲਿ ਓਗਾ ਸਭਿ ਜਾਨ ਐਥੋ ॥
ਗੋਝੈ[3] ਘਤਿ ਚਲੀ ਗੁਝੀ ਸੰਜ ਕੇ ਤੇ, ਸਹੁ ਜਾਣਦਾ ਲੁਕ ਤੂ ਕਰਹਿ ਕੈਥੋ ॥
ਦਰਬਾਰੀ ਦਾਸ ਕੀ ਜਾਪਦਾ ਹੋਗੁ ਅਗੇ, ਓਥੈ ਪੁਛਿਆ ਆਖੁ ਕੀ ਸਰਗੁ ਮੈਥੋ[4] ॥ ੧੯ ॥
ਗੈਨੁ ਗੁਮਾਨੁ ਗਵਾਉ ਵਿਚੋਂ ਗਰਬੁ ਗੁਮਾਨ ਰੰਵਾਣ ਦੇ ਨੀ ॥
ਗਲ ਸੁਣੀ ਦਰਗੋਸ ਬਗੋਇ ਗਏ, ਉਗਾਹ ਦਰਗਾਹ ਵਖਾਣ ਦੇ ਨੀ ॥
ਗਲੀ ਗਲੀ ਦੀ ਗੱਲ ਗਿਣਾਇ ਦੇਂਦੇ ਗੁਝ ਗੋਝ ਗੁਝੀ ਸਭਾ ਜਾਣਦੇ ਸੀ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਦੁਧ ਵਿਚੋਂ ਅਗੇ ਪਾਣੀ ਛਾਣਦੇ ਨੀ ॥ ੧੯ ॥
ਫੇ ਫੇਰਿ ਜੇ ਆਵਣਾ ਹੋਇ ਏਥੇ, ਕੁਛ ਖਾਈਐ ਕੁਛ ਧਰੁ ਜਾਈਐ ਜੀ ॥
ਨਦੀ ਨਾਂਵ[5] ਦੇ ਮੇਲਿ ਸੰਜੋਗ ਵਾਂਙੂ, ਆਏ ਕਹਾਂ ਤੇ ਕਹਾਂ ਸਿਧਾਈਐ ਜੀ ॥
ਫਾਹੀ ਪਾਇ ਫਹਾਇ ਲੈ ਜਾਨਿਗੇ ਓਇ, ਤਿਨਾ ਪਾਸਿ ਨ ਆਪੁ ਬੰਧਾਈਐ ਜੀ ॥
ਦਰਬਾਰੀ ਦਾਸ ਨਾ ਸੰਚ ਕੈ ਮਾਲੁ ਧਰੀਏ, ਰਬ ਦੇਇ ਸੁ ਵੰਡਿ ਕੇ ਖਾਈਐ ਜੀ ॥ ੨੦ ॥
ਫੇ ਫੇਰਿ ਨ ਆਵਣਾ ਹੋਗੁ ਏਥੇ, ਏਹੁ ਬਨਿਆ ਸੀ ਆਇ ਸੰਜੋਗੁ ਕੋਈ ॥
875.ਅ ਏਥੇ ਆਇ ਕੇ ਰੱਚਿ ਮੱਚਿ / ਗਈਅਹਿ, ਹਸਦੀ ਖੇਡਦੀ ਸੋਇ ਕੇ ਰੈਣਿ ਖੋਈ ॥
ਏਥੋ ਆਈ ਖਾਲੀ ਜਾਣਾ ਕੁਝੁ ਨਾਹੀਂ, ਆਇ ਜਾਇ ਖਾਲੀ ਤੇਰੀ ਖੇਪ ਹੋਈ ॥
ਦਰਬਾਰੀ ਦਾਸ ਨ ਪੇਵਕੇ ਰਹਨਿ ਦੇਨੀ, ਅਗੇ ਸਾਹੁਰੇ ਜਾਇ ਨ ਲਹੇ ਢੋਈ ॥ ੨੦ ॥
ਫੇ ਫੇਰਿ ਕੁਫੇਰਿ[6] ਵਿਚਿ ਫਾਸ ਕੇ ਤੇ, ਫਲ ਫੂਲ ਸਮੇਤ ਹੈ ਫਸਲ ਖੋਈ ॥
ਫੇਰਿ ਫਸਲ ਨ ਹੋਗੁ ਫਲਾਨੀ ਏ ਨੀ ਫਲੁ ਫੁਲੁ ਨ ਆਵਸੀ ਹਥ ਕੋਈ ॥
ਫਲ ਫੁਲ ਫੂਲੀ ਥੇਲ ਕੱਟ ਕੇ ਤੇ, ਤੈ ਬਿਸੁ ਕੰਡਿਆਰੀ ਦੀ ਬੇਲ ਬੋਈ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਤੇਰੇ ਵੱਸਿ ਨ ਹੋਵਣਿਹਾਰ ਹੋਈ ॥ ੨੦ ॥

1. ਹੰਕਾਰ ਵਿੱਚ ਉਚੇ 2. ਲੁਕਾਇਆ ਮਾਲ 3. ਲੁਕੇ ਕੇ 4. ਮੇਰੇ ਕੋਲੋਂ ਸਰੇਗਾ 5. ਨਦੀ ਵਿੱਚ ਕਿਸ਼ਤੀ 6. ਜੂਨਾਂ ਦੇ ਚੱਕਰ ਵਿੱਚ

ਕਾਫੁ ਕਰਹਿ ਕਹਾਣੀਆਂ ਕਾਹਿ ਨੂਤੂੰ, ਰਹਣੀ ਬਾਝ ਕਹਣੀ ਕਿਤੇ ਕੰਮ ਨਾਂਹੀ ॥
ਰਹਣੀ ਦੁਧੁ ਕਹਣੀ ਪਾਣੀ ਰਿੜਕਣਾ ਹੈ, ਨਵਨੀਤ[1] ਨ ਆਂਵਦਾ ਨੀਰ ਮਾਂਹੀ ॥
ਰਹਣੀ ਸਚੁ ਕਹਣੀ ਮਣਕੇ ਕਚ ਕੇਰੇ, ਕਚੁ ਸਾਚ ਸਮਾਨਤਾ ਕਦੇ ਨਾਂਹੀਂ ॥
ਦਰਬਾਰੀ ਦਾਸ ਰਹਣੀ ਜੋਉਰਹੇ ਪ੍ਰਾਣੀ, ਕਹੇ ਭਾਵੈ ਕੁਛ ਕਹੇ ਨਾਂਹੀਂ ॥ ੨੧ ॥
ਕਾਫ ਕੂਕਦੀ ਨੂੰ ਲੈ ਜਾਨ ਜਾਂਵੀ, ਮਾਂਵੀ[2] ਰਹਨਿਗੇ ਹਟਿ ਖਲੋਇ ਮੁਈਏ ॥
ਡੋਲੀ ਘਤਿ ਲੈਨਿਗੇ ਸਾਹੁਰੇ ਨੀ, ਤੇਰੇ ਸਾਥਿ ਨਾਹੀਂ ਕੋਇ ਹੋਇ ਮੁਈਏ ॥
ਸਖੀ ਸਹੇਲੀਆਂ ਦਾ ਕੁਝੁ ਵਸੁ ਨਾਹੀਂ, ਸਭ ਵਿਛੜਿਨਿਗੇ ਰੋਇ ਰੋਇ ਮੁਈਏ ॥
ਦਰਬਾਰੀ ਦਾਸੁ ਆਖੈ ਤਾਣੀ ਰਹੀ ਵਿਣਸ਼ੀ, ਸਭ ਚਲੀਅਹਿ ਸੂਤੁ ਤੂ ਖੋਇ ਮੁਈਏ ॥ ੨੧ ॥
ਕਾਫੁ ਕਾਂਹਿ ਨੂੰ ਕੁਹਕਨੀ[3] ਕਮਲੀਏ ਨੀ, ਕੁੜਮ ਕਾਹਲੇ ਕਾਹਲੀ ਖਬਰਿ ਆਈ ॥
ਕੱਪੜੁ ਕਾਹਿਦਾ ਕਰਹਿਗੀ ਕਚੀਏ ਨੀ, ਕਤ ਕੱਤਣੀ ਛਲੀ ਨ ਇਕਿ ਪਾਈ ॥
ਕੰਤੁ ਕਹੇਗਾ ਕਹੋ ਕੀ ਆਨਿਆ ਹੀ, ਕੁਛ ਨਾਹਿ ਪਲੇ ਏਤੀ ਬਾਰ ਲਾਈ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਚੋਰਾਂ ਮੋਰ ਤੇ ਮੋਰਾਂ ਕਜਾਇ[4] ਕਾਈ ॥ ੨੧ ॥
ਕਾਫੁ ਕਾਗੁ ਹੋਵੈ ਫਾਹੀ ਪਾਇ ਫੜੀਐ, ਚੰਚਲੁ ਚੀਤ ਨ ਚੋਰੁ ਫਹਾਂਵਦਾ ਹੈ ॥
ਜੇ ਤਾਂ ਮਿਰਗੁ ਹੋਵੈ ਡਰੇ ਡਰਣਿਆਂ[5] ਥੋ, ਮਾਰੀ ਹਾਕ ਭੀ ਨਾ ਗੰਮੁ ਖਾਂਵਦਾ ਹੈ ॥
876.ੳ ਫਾਹੀ / ਦਾਰੁ ਨਾਹੀਂ ਸਿਰ ਸੁਝਦਾ ਸੂ, ਲੋਕ ਲਾਜ ਥੋਂ ਨਾ ਸਰਮਾਂਵਦਾ ਹੈ ॥
ਦਰਬਾਰੀ ਦਾਸੁ ਆਖੈ ਤਾਰ ਹੋਰੁ ਵਜੈ, ਤੇ ਤੂੰ ਹੋਰੁ ਹੀ ਹੋਰੁ ਕੁਛ ਗਾਂਵਦਾ ਹੈ ॥ ੨੨ ॥
ਕਾਫੁ ਕੀ ਕੀਤੋਹੀ ਕਚੀਏ ਨੀ, ਸਚੁ ਛਡਿ ਕੈ ਕਚੁ ਹੰਢਾਵਨੀ ਹੈ ॥
ਕੁਛੁ ਕੱਤਿ ਅਟੇਰਿ ਨ ਸੂਤੁ ਜਾਤੇ, ਘੁੰਮਰ ਘੱਤਦੀ ਤੇ ਗਿੜਧਾ ਪਾਂਵਦੀ ਹੈ ॥
ਕੋਲਿ ਸਾਹੁਰੇ ਆਦਮੀ ਦੇਖਿਦੇ ਨੀ, ਤੂੰ ਤਿਨਾ ਤੇ ਨਾਂ ਸਰਮਾਂਵਦੀ ਹੈ ॥
ਦਰਬਾਰੀ ਦਾਸ ਉਸੈਨ ਭੀ ਆਖਿਆ ਹੈ, ਸਚੁ ਆਖੁ ਤੂੰ ਕੌਣੁ ਅਖਾਂਵਨੀ ਹੈ ॥ ੨੨ ॥
ਕਾਫੁ ਕਾਂਹਿ ਨ ਕਚੁ ਕਮਾਂਵਨੀ ਹੈਂ, ਸਚੇ ਵਣਜ ਨੂੰ ਆਖ ਖਾਂ ਕੌਣੁ ਲਏ ॥
ਕੰਨੀ ਕਚੁ ਪਰੋਇ ਕੇ ਕੰਠ ਘਤੀ, ਕਾਤੀ[6] ਕਹਰਿ ਦੀ ਕਾਂਹਿ ਦੇ ਕੰਠ ਦਏ ।
ਕੁਛ ਕਵੀਏ ਠਗਨੀ ਹੋਰਨਾ ਨੂ ਠਗ ਦੇਖਦੀ ਹੀ ਮਹਿ ਠਗ ਗਏ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਚੋਰਾਂ ਮੋਰ ਤੇ ਮੋਰਾਂ ਨੂਹੋਰ ਪਏ ॥ ੨੨ ॥
ਲਾਮੁ ਲਹਰਿ ਲਤਾੜਿਅਹੁ ਲੋਭ ਵਾਲੀ, ਛੱਬ ਲੱਬ[7] ਦੀ ਦੱਬ ਕੇ ਡੋਬ ਦਿਤਹੁ ॥
ਲੀਕ ਲਾਜ ਦੀ ਲੰਘ ਨ ਹੰਘੀਆ[8] ਹੀ, ਘੁੰਮਣੁ ਘੇਰ ਦੇ ਬਿਚਿ ਬਹਾਇ ਦਿਤਹੁ ॥
ਲਾਲਚਿ ਲਗ ਕੇ ਕਾਜੁ ਵਿਗਾੜਿਓ ਹੀ, ਏਹੁ ਬਿਤਿ ਨ ਬਿਸਰੇ ਅਜੇ ਚਿਤਹੁ ॥
ਦਰਬਾਰੀ ਦਾਸੁ ਆਖੈ ਨੇਰੇ ਨਾਉਂ ਆਈ, ਅਬ ਸਮਝਿ ਕੇ ਉਬਰਹੁ ਸੈਨ[9] ਮਿਤਹੁ ॥ ੨੩ ॥
ਲਾਂਮੁ ਲਾਗੀ ਲੈਨਿ ਸਾਰਿ ਤੇਰੀ ਘਲੇ ਸਾਹੁਰੇ ਲੈਨਿ ਤੈਨੂ ਆਂਵਦੇ ਨੀ ॥
ਲੇਖਾ ਪੁਛਨਿ ਕਰਨਿ ਹਿਸਾਬੁ ਸਭੋ, ਆਂਮ ਦਰਸ ਤੇ ਖਰਚੁ ਚੁਕਾਂਵਦੇ ਨੀ ॥
ਕਾਗਦਿ ਕਢਿ ਕੇ ਸੋਧ ਕੇ ਕਰਨਿ ਲੇਖਾ, ਕੋਈ ਤਿਲੁ ਭਰਿ ਰੋਲੁ ਨ ਪਾਂਵਦੇ ਨੀ ॥
ਹੋਰੁ ਉਗਾਹੁ ਕੀ ਪੁਛਣਾ ਹੈ, ਦਰਬਾਰੀ ਦਾਸ ਤੈਥੋ ਜੀ ਹੀ ਸਦਾਂਵਦੇ ਹੀ ॥ ੨੩ ॥
ਲਾਮ ਲਾਲ ਸੌਂ ਲਗਣ ਲਗਾਇ ਲੈ ਤੂ ਲਾਜ ਲਾਉ ਨਾਹੀ ਲਜੋ ਲਾਵੀਐ ਨੀ ॥
ਲੋਕ ਲਾਜ ਦੀ ਲੀਕ ਉਲੰਘ ਲੈ ਤੌਂ, ਲੱਗ ਸੋਹਿਲੇ ਲਾਲ ਦੇ ਗਾਵੀਐ ਨੀ ॥
ਲਖ ਲਖ ਉਲਾਮੜੇ ਲੋਕ ਲਾਵਨਿ, ਲੋਕ ਲਾਜ ਨ ਕਾਜ ਸੁਹਾਵੀਐ ਨੀ ॥
876.ਅ / ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਕੀ, ਲਾਲ[10] ਨਾਲ ਹੀ ਲਾਲੁ ਰੰਗਾਵੀਐ ਨੀ ॥ ੨੩ ॥

1. ਮੱਖਣ 2. ਮਾਂ ਦੇ ਸੰਬੰਧੀ 3. ਕੁਰਲਾਂਵਦੀ 4. ਠੱਗਾਂ ਦਾ ਹੀ ਅੱਗੋਂ ਠੱਗਿਆ ਜਾਣਾ 5. ਖੇਤ ਵਿਚ ਬੰਦੇ ਦੀ ਸ਼ਕਲ ਦਾ ਢਾਂਚਾ ਜਿਹਾ, ਜਿਸ ਤੋਂ ਡਰਦੇ ਪਸ਼ੂ ਪੰਛੀ ਖੇਤ ਦਾ ਨੁਕਸਾਨ ਨਹੀਂ ਕਰਦੇ 6. ਕੈਂਚੀ 7. ਲਾਲਚ 8. ਸਕੀ 9. ਰਿਸ਼ਤੇਦਾਰ 10. ਪਤੀ ਨਾਲ, ਪ੍ਰਭੂ ਨਾਲ

ਮੀਮ ਮੀਡਕੁ ਮੁਖਿ ਮਾਰਿ ਮਾਂਹੀ, ਮਛਰ ਭੂਕਦੇ ਨ ਭਖਿਆ ਲੋੜਦਾ ਹੈ॥
ਮੱਤਾ ਮਾਣ ਤੇ ਬਹੁਤੁ ਗੁਮਾਨ ਭਰਿਆ, ਕੌਡੀ ਕੌਡੀ ਕਰ ਕੇ ਮਾਸ ਜੋੜਦਾ ਹੈ ॥
ਜਿਥਹੁ ਤੋੜਨੀ ਸੀ ਤਿਥੇ ਜੋੜਦਾ ਹੈ ਜਿਥੈ ਜੋੜਨੀ ਸੀ ਤਿਥੋਂ ਤੋੜਦਾ ਹੈ ॥
ਦਰਬਾਰੀ ਦਾਸ ਲਥੀ ਘੁੰਮਣਿ ਘੇਰਿ ਬੇੜੀ, ਲਗੀ ਤੀਰ[1] ਨਉਕਾ ਕਤ ਬੋੜਦਾ ਹੈ ॥ ੨੪ ॥
ਮੀਮੁ ਮੇਲਾ ਮੁਹਤੁ ਚਸੇ[2] ਦਾ ਹੈ ਮੇਲੇ ਉਝੜੇ ਹੀ ਉਠਿ ਜਾਨਿ ਸਹੀਆ ॥
ਅਕੇਲੀ ਜਾਂਹਿ ਸਹੇਲੀਆ ਬਾਹਰੀ ਨੀ, ਜਿਨਾ ਨਾਲਿ ਖੇਲਹਿ ਸਹੀਆਂ ਏਥੇ ਰਹੀਆਂ ॥
ਕਈ ਇਕਿ ਭੀ ਗਲ ਨਾ ਬੁਝੀ ਆਹੀ, ਤੈਨੂਬਹੁਤ ਸਵਾਰਿ ਹਿਝਾਰਿ ਕਹੀਆ ॥
ਦਰਬਾਰੀ ਦਾਸੁ ਆਖੈ ਪੀਜ ਪ੍ਰੇਮ ਬਾਝੋਹੁ, ਤਾਂ ਵਿਹਾਇ ਗਈਆਂ ਏਵੇਂ ਦਸੇ ਦਹੀਆਂ[3] ॥ ੨੪ ॥
ਮੀਮ ਮੁਕਲਾਊੜੇ ਆਉਂਦੇ ਨੀ, ਮਾਣਾ ਛਡੁ ਮੁਈਜੇ ਮੋਹੁ ਮਾਪਿਆਂ ਦਾ ॥
ਮਉਜਾਂ ਮਾਣਨੀ ਹੈਂ ਮਤਵਾਲੀਏ ਨੀ, ਲੇਪੁ ਲਗ ਜਾਸੀ ਆਪਿ ਥਾਪਿਆ ਦਾ ॥
ਮਕਰੁ ਦੂਰੁ ਕਰੁ ਮੌਤ ਨੂੰ ਯਾਦ ਧਰੁ ਤੋ, ਤੇਰਾ ਸੰਗੁ ਸਭੋ ਆਪ ਧਾਪਿਆ ਦਾ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਛੁਟਣ ਨਾਂਹਿ ਥੀਂਦਾ ਚੋਰਾਂ ਤਾਪਿਆਂ ਦਾ ॥ ੨੪ ॥
ਨੂਨੁ ਨਾਲਿ ਤੇਰੋ ਕੋਈ ਨਾਹਿ ਚਲੈ, ਅਬ ਨੈਨ ਨਿਹਾਰਿ ਹਿਝਾਰਿ ਦੇਖੀ ॥
ਨਦੀ ਨੀਰੁ ਗਹਰਾ ਘੁੰਮਣ ਘੇਰੁ ਸੁਣੀਐ, ਏਤਾ ਚਾਉ ਨਾ ਭਾਰੁ ਸਿਰਿ ਨਾਂਹਿ ਸੇਖੀ ॥
ਨੇਰੇ ਨਾਂਹਿ ਨੇ ਹੀ ਕੋਈ ਸਦੁ ਸੁਣੀ ਜਦੁ ਪਾਵਗੁ ਸਤਾਣੀਆਂ ਮਾਰ ਪੇਖੀ ॥
ਦਰਬਾਰੀ ਦਾਸ ਆਖੈ ਆਗਤਿ[4] ਜਮਾਂ ਦੇਖੇ, ਲੇਖਾ ਲਏ ਢੋਈ ਛੁਟੇ ਨਾਂਹਿ ਭੇਖੀ ॥ ੨੫ ॥
ਨੂਨ ਨੀਰੁ ਵਹੀਰ ਹੋਇ ਨੇਤ੍ਰਾਂ ਤੇ, ਜਦਹੁ ਪਾਜੁਗਾ ਵਿਛੋਹੁ ਸਹੇਲੀਆ ਨੂ।
ਪੁਤ ਪਰਾਏ ਲੈ ਜਾਨਿਗੇ ਨੀ, ਕੁਰਲਾਂਦੀਆਂ ਛਡਿ ਅਕੇਲੀਆਂ ਨੂ ॥
877.ੳ ਕਰਨਿ ਨ ਦੇਂਵਦੇ ਹੀਲ ਭੋਰਾ, ਅਤੇ ਮਿਲਣ ਨ ਦੇਂਵ / ਦੇ ਮੇਲੀਆਂ ਨੂ ॥
ਦਰਬਾਰੀ ਦਾਸ ਕੀ ਬਿਤਿ ਗਿਣਾਂਵਦਾ ਹੈ, ਛਡਿ ਗਏ ਸਭਿ ਸਾਹ[5] ਹਵੇਲੀਆ ਨੂ ॥ ੨੫ ॥
ਨੂਨ ਨਾਲ ਤੇ ਨੰਢੀਆ ਨਠਿ ਗਈਆਂ, ਨੈਨੀ ਨਿਰਖ ਨ ਨਿਬਲੀ[6] ਥੀਂਵਦੀ ਹੈ ॥
ਨੇਹੁ ਨਾਹਿ ਲਾਇਆ ਨਾਲ ਨਾਹਿ[7] ਮੁਈਏ, ਆਖੁ ਕਉਣੁ ਹਯਾਇ ਤੂਜੀਂਵਦੀ ਹੈ ॥
ਅਗੈ ਸਾਹਿ ਉਸੈਨ ਭੀ ਆਖਿਆ ਸੀ, ਸਚੁ ਆਖੁ ਕੀ ਹੋਵਦੀ ਥੀਵਦੀ ਹੈ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਤਿਖਾ ਬਾਝੁ ਨ ਛਿਹ[8] ਕਰੀ[9] ਪੀਵਦੀ ਹੈ ॥ ੨੫ ॥
ਵਾਉ ਵਾਹੁ ਵਛੁੰਨਿਆ ਨਦੀ ਨਾਲਹੁ ਕਿਤੇ ਢੰਗਿ ਮਿਲਾਵੜਾ ਫੇਰਿ ਹੋਸੀ ॥
ਵਡੀ ਵਿਥੁ ਪਈ ਅਉਸਰਿ ਜਾਇ ਵਹਿਦਾ, ਫਿਰਿ ਵਖਤੁ ਚਿਤਾਰਿ ਪਛੋਤਾਇ ਰੋਸੀ ॥
ਵੱਤਿ ਵੱਤਿ ਨ ਆਵਸੀ ਹਥਿ ਤੈਨੂ, ਸੋਈ ਸਾਖ ਜੰਮੈ ਜੇਹਾ ਬੀਜੁ ਬੋਸੀ ॥
ਦਰਬਾਰੀ ਦਾਸ ਹੋਸੀ ਹਾਸਲੁ ਭਰਨਿ ਅਉਖਾ, ਲੇਖੇਦਾਰ ਜਦਹੁ ਆਗਤਿ ਜਮਾ ਢੋਸੀ ॥ ੨੬ ॥
ਵਾਉ ਵਾਰ ਹੀ ਵਾਰ ਸਮਝਾਂਈਅਹਿ ਨੀ, ਗਏ ਵਖਤਿ ਪਿਛੇ ਪਛੋਤਾਵਣਾ ਹੀ ॥
ਵੇਲ ਪੰਜਾਇ ਨ ਕਤ ਜਾਤੋ ਬਾਗਾ[10] ਕਾਸਦਾ ਆਖ ਉਨਾਵਣਾ ਹੀ ॥
ਓਥਹੋ ਆਨਿ ਆਸੋ ਐਥੇ ਵਰਤਿ ਚਲੀ ਅਗੇ ਆਖੁ ਕੀ ਪੈਨਿ ਸਿਧਾਂਵਣਾ ਹੀ ॥
ਦਰਬਾਰੀ ਦਾਸ ਸਮਝਾਂਵਦਿਆਂ ਰੈਣਿ ਬੀਤੀ, ਆਪੁ ਅਕਲ ਕਦੋ ਤੈਨੂਆਂਵਣਾ ਹੀ ॥ ੨੬ ॥
ਵਾਉ ਵਾਰ ਹੀ ਵਾਰ ਸਮਝਾਈਅਹਿ ਤੂ, ਕਦੇ ਸਿਮਝੁ ਨ ਵੱਤੁ ਅਵੱਲੜੀ ਨੀ ॥
ਅਉਝੇ ਬੈਠਿ ਨ ਘੱਤਿਓ ਤੰਦੁ ਨਿਕਾ, ਨ ਪਾਂਈ ਪਿੜੋਟੜੇ ਛੱਲੜੀ[11] ਨੀ ॥

---

1. ਕਿਨਾਰੇ ਨਾਲ 2. ਇਕ ਪਲ ਵਿਚ ਤਿੰਨ ਚਸੇ, ਭਾਵ ਅਤਿਅੰਤ ਥੋੜਾ ਸਮਾਂ 3. ਦਸ ਦਹਾਕੇ ਭਾਵ ਸੌ ਸਾਲ ਅਰਥਾਤ ਸਾਰੀ ਉਮਰ 4. ਅੱਗੇ 5. ਸ਼ਾਹ, ਅਮੀਰ ਲੋਕ 6. ਕਮਜ਼ੋਰ, ਨਿਰਬਲੀ 7. ਪਤੀ ਦੇ 8. ਪਸ਼ੂ ਨੂੰ ਪਾਣੀ ਪਿਲਾਉਣ ਲਈ ਵਰਤਿਆ ਜਾਣ ਵਾਲਾ ਸ਼ਬਦ 9. ਕਰਨ ਉਤੇ 10. ਬਾਗ, ਫੁਲਕਾਰੀ 11. ਪਟਾਰੀ (ਪਿੜੋਟੜੇ) ਵਿੱਚ ਕੋਈ ਗਲੋਟਾ (ਛੱਲੜੀ)

ਵਾਟ ਭਾੜੇ ਪਈ ਲਿਦਿ ਬੋਝੇ ਕਾਈ, ਸਿਖੀਆ ਨਾ ਭਲੀ ਗੱਲੜੀ ਨੀ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ ਆਵੈ ਬੁਝ ਜਾਂ ਟੁਰਹਿ ਇਕੱਲੜੀ ਨੀ ॥ ੨੬ ॥
ਹੇ ਹੁਕਮਿ ਅਗੇ ਹੁਜਤਿ ਨਾਂਹਿ ਚਲੈ ਹੁਣਿ ਕੇਹੀਆਂ ਹੁਜਤਾਂ ਮੇਲਦਾ ਹੈ ॥
ਹੁਕਮੁ ਹਾਕਮਾਂ ਦਾ ਆਵੈ ਖਰਾ ਕਰੜਾ, ਤੈਨੂ ਯਾਦਿ ਨਾਹੀਂ ਕੇਲੀ ਖੇਲਦਾ ਹੈ ॥
ਪੱਤਣੁ ਤੀਰ[1] ਤੇ ਤੈਨੂਤਾਂ ਨਾਹਿ ਸੁਝੈ, ਘੁੰਮਣਘੇਰਿ ਨਉਕਾ ਕਤ ਠੇਲਦਾ ਹੈ ॥
877.ਅ ਦਰਬਾਰੀ ਦਾਸੁ ਆ / ਖੈ ਆਖੈ ਨਾਹਿ ਲਗੈ, ਪੈ ਰਾਹਿ ਅਵਲੜੇ ਮੇਲਦਾ ਹੈ ॥ ੨੭ ॥
ਹੇ ਹਾਜਰੁ ਹੀ ਅਖੀ ਦੇਖਿਦੀ ਤੈ, ਤੇਰੇ ਨਾਲੋਂ ਪਈਆਂ ਸਹੀਆਂ ਰਾਹਿ ਮੁਈਏ ॥
ਵਾਰੀ ਆਪਣੀ ਆਪਣੀ ਉਠਿ ਗਈਆਂ, ਪੁੰਨੇ ਆਇ ਸਾਹੇ ਗਿਣੇ ਸਾਹਿ ਮੁਈਏ ॥
ਜਿਨਾਂ ਨਾਹ ਨਾਲਿ ਸਨੇਹੁ ਆਹਾ, ਸੇਈ ਬਹਿਦੀਆ ਨੀ ਪੀੜੇ ਡਾਹਿ ਮੁਈਏ ॥
ਦਰਬਾਰੀ ਦਾਸ ਨਾ ਸਾਹੁਰੇ ਕੰਮ ਸਿਖੇ, ਸੇਈ ਛੁਟੜਾਂ ਛੁੱਟੀਆਂ ਤ੍ਰਾਹਿ ਮੁਈਏ ॥ ੨੭ ॥
ਹੇ ਹੋਰਨਾਂ ਨੂੰ ਮਤੀ ਦੇਂਵਦੀ ਹੈ, ਅਤੇ ਆਪਿ ਭੀ ਸਾਹੁਰੇ ਵੰਞਣਾ ਨੀ ॥
ਹਾਰ ਹੰਢਾਇ ਨਾ ਜਾਣਦੀ ਹੈ, ਅਖੀ ਮੇਲ ਨ ਜਾਣਦੀ ਅੰਞਣਾ[2] ਨੀ ॥
ਨਾ ਕੱਤਿ ਅਟੇਰਿ ਉਣਾਇ ਜਾਤੋ, ਦਾਜੁ ਦਾਵਣੋ ਕਾਹੇ ਦਾ ਸੰਞਣਾ ਨੀ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਘੁੰਮਿ ਗਇਆ ਵਣੋਟੇ ਦਾ ਤਿੰਞਣੋ ਨੀ ॥ ੨੭ ॥
ਲਾਮੁ ਲਾਲ ਲਾਖੀ ਕੋਲਹੁ[3] ਭੁਲਿ ਕੇ ਤੇ, ਲਾਖੀ ਲਾਲ ਨੂੰ ਦੇਖਿ ਕੇ ਪਰਚਿ ਗੈਆ ॥
ਖਰੀ ਖੇਪ[4] ਤਾ ਲੱਦਿ ਨ ਹੰਘੀਆ ਹੀ ਖੋਟੇ ਮਾਲ ਤੇ ਲਾਲ ਨੂੰ ਖਰਚਿ ਗੈਆ ॥
ਖਾਤਰ ਜਮੇ ਨ ਹੋਈ ਪਈ ਖੇਪ ਖਾਲੀ, ਲਾਜ ਲੋਕ ਦੀ ਲਾਲ ਨੁਅਰਚਿ ਗੈਆ ॥
ਦਰਬਾਰੀ ਦਾਸ ਆਖੈ ਕੀਚ ਮੋਹ[5] ਕੀ ਮੈਂ, ਮੂਰਖ ਮਾਰਿ ਕੈ ਛਾਲ ਗਹ ਗਰਚਿ ਗੈਆ ॥ ੨੮ ॥
ਲਾਂਮ ਲਗੀ ਆਵਹਿ ਸਾਹੁਰੇ ਤੂੰ ਆਵਣਜਾਣ, ਪਈਯਾ ਏਵੈ ਖੇਪ ਖਾਲੀ ॥
ਓਥਹੁ ਆਣਿ ਆ ਖਾਇ ਹੰਢਾਇ ਲੀਤੋ, ਏਥਹੁ ਖਟਿ ਨ ਵੱਟਿ ਲੈ ਨਾਲਿ ਚਾਲੀ ॥
ਜਿਤੁ ਘਾਲ ਨ ਸਾਹੁਰੇ ਦੇਨਿ ਢੋਈ, ਐਸੀ ਬੁਰੀ ਤੈ ਆਖੁ ਕਿਉ ਘਾਲ ਘਾਲੀ ॥
ਦਰਬਾਰੀ ਹੋਵੈ ਰੰਗੁ ਲਾਲੁ ਤੇਰਾ, ਰੰਗੁ ਛਡਿ ਕੇ ਹੋਹੁ ਤੂੰ ਲਾਲੁ[6] ਲਾਲੀ ॥ ੨੮ ॥
ਲਾਮੁ ਲਗੇ ਲਗਣਿ ਲਾਲ[6] ਸੇਤੀ, ਲਿਵ ਲਾਲ[6] ਸੌਂ ਲਾਉ ਰੰਗੁ ਲਾਲੁ ਹੋਵੀ ॥
ਲਾਜ ਲਾਉ ਨ ਲਾਜ ਉਲੰਘੁ ਤੇ ਤੂੰ ਕਮਸਾਲੁ ਹੋਵੀ ਕੰਮੁਸਾਲੁ ਹੋਵੀ ॥
ਆਲ ਜੰਜਾਲ ਸਭ ਟਾਲ ਕੇ ਤੇ, ਲਾਲ ਭਾਲ ਕਰੁ ਜੇ ਭਾਗੁ ਭਾਲ ਹੋਵੀ ॥
ਦਰਬਾਰੀ ਦਾਸੁ ਆਖੈ ਜਿੰਦੁ ਕਮਲੀਏ ਨੀ, ਲਾਲ ਨਿਹਾਲੁ ਨਿਹਾਲ ਹੋਵੀ ॥ ੨੮ ॥
878.ੳ ਅਲਫੁ ਆਖੁ ਖਾਂ ਏਸਿ ਅਣੋਖ / ੜੀ ਨੂ, ਕੀ ਆਪ ਨੂੰ ਆਖੁ ਅਖਾਂਵਨੀ ਹੈ ॥
ਕਚੇ ਕੋਠੜ[7] ਦੇ ਵਿਚਿ ਵਾਸੁ ਤੇਰਾ, ਮੁਣੀਆਦਿ ਏਹਾ ਕਿਉ ਬਫਾਵਨੀ ਹੈ ॥
ਲਾਗੀ ਸਾਹੁਰੇ ਆਣਿ ਕੇ ਦੇਨਿ ਝਾਤੀ, ਕਿਥੇ ਆਪਣਾ ਆਪੁ ਲੁਕਾਂਵਨੀ ਹੈ ॥
ਦਰਬਾਰੀ ਦਾਸ ਛਲੀ ਪੂਣੀ ਰਹਗੁ ਏਥੇ, ਕਾਹਿ ਨੂੰ ਥਿਤਿ ਗਿਣਾਂਵਨੀ ਹੈ ॥ ੨੯ ॥
ਅਲਫੁ ਆਦਮੀ ਆਂਵਦੇ ਨੰਢੀਏ ਨੀ, ਨੰਗੀ ਹੋਇ ਨਦੀ ਵਿਚਿ ਨਾਉ ਨਾਂਹੀਂ ॥
ਅਗੇ ਸਾਹੁ ਸਰਾਫ ਸੁਜਾਣੁ ਮੁਈਏ, ਖੋਟੁ ਕਪਟੁ ਤੂ ਸੀਸ ਉਠਾਉ ਨਾਂਹੀ ॥
ਜਿਥੇ ਜਾਇ ਸੁਹਾਗਣੀ ਸੁਖੁ ਪਾਵਹਿ, ਤੈਂ ਜੇਹੀਆਂ ਦਾ ਓਥੈ ਥਾਂਉ ਨਾਹੀ ॥
ਦਰਬਾਰੀ ਦਾਸ ਉਸੈਨ ਭੀ ਆਖਿਆ ਹੀ ਤੂੰ ਤਾਂ, ਉਲਟੜਾ ਹਰਟੁ ਗਿੜਾਉ ਨਾਹੀਂ ॥ ੨੯ ॥

1. ਕਿਨਾਰੇ ਤੇ 2. ਅੰਜਨ,ਸੁਰਮਾ 3. ਕੋਲੇ ਅਥਵਾ ਕੋਇਲੇ ਤੋਂ 4. ਸੱਚਾ ਸੌਦਾ 5. ਮੋਹ ਦੇ ਚਿੱਕੜ ਵਿੱਚ 6. ਪ੍ਰਭੂ, ਪਤੀ 7. ਇਹ ਸੰਸਾਰ (ਕੱਚਾ ਕੋਠਾ)

ਅਲਫ ਆਖੁ ਕੀ ਆਪ ਅਖਾਂਵਦੀ ਹੈ, ਪੁਛੁ ਹੋਰਨਾਂ ਥੋ ਜਾਇ ਸਾਹਿ ਦੀ ਨੀ ॥
ਹਡਿ ਚੰਮਿ ਤੇ ਰਕਤਿ ਵਿਚਿ ਵਾਸ ਤੇਰਾ, ਕਰਹਿ ਸੂਰਖਾ[1] ਆਖਿ ਤੂੰ ਕਾਹਿ ਦੀ ਨੀ ॥
ਤੇਰਾ ਅਕਲੁ ਕਿਥੇ ਗੈਆ ਗੋਰੀਏ ਨੀ, ਹੁਣਿ ਉਲਟੜੇ ਹਰਟਿ ਕਿਉ ਵਾਹਿ ਦੀ ਨੀ ॥
ਦਰਬਾਰੀ ਦਾਸੁ ਆਖੇ ਜਿੰਦੁ ਕਮਲੀਏ ਨੀ, ਸਚ ਸਮਝਦੀ ਨਾਹਿ ਕੀ ਆਹਿਦੀ[2] ਨੀ ॥ ੨੯ ॥
ਯੇ ਯਾਰੁ ਨਾਹੀ ਯਗ ਮਾਹਿ ਕੋਈ, ਸਾਂ ਢੂੰਢ ਕੇ ਸਭੁ ਜਹਾਨ ਡਿਠਾ ॥
ਸੱਜਣ ਰਾਸਿ ਸੋਈ ਰਾਹੁ ਰਹੇ ਦੁਖੋ ਸੁਆਦੁ ਸੋਈ ਜੋ ਭਾਵਦਾ ਪ੍ਰੇਮੁ ਮਿੱਠਾ ॥
ਪਿਆਰਾ ਸੋਈ ਜੋ ਪਾਪ ਨਾ ਪੰਦ ਦੇਵੈ, ਈਹਾਂ ਊਹਾਂ ਹੈ ਜੀਅ ਕਾਇ ਕੁਠਾ ॥
ਦਰਬਾਰੀ ਦਾਸੁ ਤਿਆਗੁ ਸੁਖ ਭੋਗ ਸਗਲੇ, ਜਾਣੂ ਦੁਖੁ ਸੂਲੁ ਏਹਿ ਕਾਕਿ ਵਿਠਾ[3] ॥ ੩੦ ॥ ੧ ॥
ਯੇ ਯਾਰ ਹੰਢਾਵਦੀ ਗੁਝੜੇ ਨੀ, ਯਗੁ ਯਾਣਦਾ ਤੇ ਅਖੀ ਦੇਖਦਾ ਹੀ ॥
ਪਿਰੁ ਦੇਖਿ ਹਜੂਰਿ ਤੈਂ[4] ਤੇ ਦੂਰਿ ਨਾਂਹੀ, ਤੇਰੇ ਸੰਗਿ ਸਦਾ ਨਿਤਿ ਪੇਖਦਾ ਹੀ ॥
ਤੈ ਤੇ ਲੈਨਿ ਹਿਸਾਬ ਮੁਕਾਇ ਮੁਈਏ, ਦੇਖਿ ਦੇਖਿ ਲੇਖਾ ਨਿਤ ਲੇਖ ਦਾ ਹੀ ॥
ਦਰਬਾਰੀ ਦਾਸ ਨਾਹੀਂ ਕਾਈ ਆਸ ਸਾਨੂੰ, ਇਕ ਆਸਰਾ ਬਿਰਦ ਅਲੇਖ ਦਾ ਹੀ ॥ ੩੦ ॥ ੨ ॥
878.ਅ ਯੇ ਯਾਰ ਨਾਹੀ ਯਗਿ ਮਾਂਹਿ ਕੋਈ ਯਾਰੀ ਕਉਨ ਕੇ ਸੰਗਿ ਲ / ਗਾਈਐ ਜੀ ॥
ਯਗੁ ਜਾਣਹਾਰਾ ਕੋਈ ਰਹੈ ਨਾਹੀਂ, ਪ੍ਰੀਤਿ ਕਉਨ ਕੇ ਨਾਲਿ ਲਗਾਈਐ ਜੀ ॥
ਜੀਵ ਕੋ ਜੀਵ ਜੋ ਜਿੰਦ ਕੋ ਜਿੰਦੁ ਹੈ, ਨਾਲਿ ਤਿਸੁ ਪ੍ਰੀਤਿ ਬੰਧਾਈਐ ਜੀ ॥
ਦਰਬਾਰੀ ਦਾਸੁ ਆਖੈ ਜਿੰਦ ਕਮਲੀਏ ਨੀ, ਔਰ ਠੌਰ ਨ ਚੀਤ ਚਲਾਈਐ ਜੀ ॥ ੩੦ ॥ ੩ ॥ ੯੦ ॥

1. ਸੁੰਦਰਤਾ 2. ਆਖਦੀ 3. ਕਾਂ ਦੀ ਵਿੱਠ ਜਾਂ ਬਿੱਠ 4. ਤੇਰੇ ਤੋਂ

**੧ਓ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ ॥**
**ਬੈਂਤ ਹਕਾਨੀ ਹਕੀਕਤਿ ॥**
**ਬਿਰਹੇ ਦੇ ਘਰ ਗਾਵਣੇ ॥**

ਅਲਫੁ ਆਸਕਾਂ ਆਸ ਨ ਹੋਰ ਕਾਈ, ਇਕਿ ਆਸਰਾ ਤੇਰੇ ਹੀ ਦੁਆਰਿ ਦਾ ਜੀ ॥
ਤੇਰੀ ਕਸਮਿ ਮੈਨੂੰ ਜੇ ਮੈਂ ਹੋਰ ਚਾਹਾਂ, ਮਨ ਮਾਂਹਿ ਇਕਿ ਤਮਾਂ ਦੀਦਾਰਿ ਦਾ ਜੀ ॥
ਜਿਨ੍ਹਾ ਪ੍ਰੇਮੁ ਲਗਾ ਦਰਸ ਦੇਖਨੇ ਨੂੰਤਿਨਾ ਝਾਗ ਲੀਆਝ[1] ਤੁਕਾ ਸਾਰਿ[2] ਦਾ ਸੀ ॥
ਦਰਬਾਰੀ ਦਾਸੁ ਆਖੇ ਅਸਾਂ ਦਰਸੁ ਦੀਜੇ, ਏਹੋ ਅਰਜੁ ਸੁਨੌ ਗੁਨਾਗਾਰਿ ਦਾ ਜੀ ॥ ੧ ॥
ਬੇ ਬੇਨਤੀ ਸੁਨਹੁ ਅਬ ਬਹੁਤੁ ਹੋਈ, ਮਾਰ ਬਿਰਹੁ ਬਿਓਗ ਬਿਆਬ[3] ਕੀਤੀ ॥
ਬਰਛੀ ਬਿਰਹੁ ਦੀ ਬੁਰੀ ਵਲਾਇ ਵਗੀ, ਲਗੀ ਮੁਢਿ ਕਲੇਜੇ ਦੇ ਆਇ ਪੀਤੀ ॥
ਬਾਣੁ ਬਿਰਹੁ ਬਿਓਗ ਦੇ ਖਰੇ ਤਿਖੇ, ਏਨਿ ਦਰਦ ਵਿਛੋੜੇ ਦੇ ਜਾਂਨ ਲੀਤੀ ॥
ਦਰਬਾਰੀ ਦਾਸੁ ਆਖੇ ਕਦੇ ਬਾਹੁੜੋ ਜੀ, ਅਬ ਹਾਰ ਕੇ ਮੋਹਿ ਪੁਕਾਰ ਕੀਤੀ ॥ ੨॥
ਤੇ ਤਰਸੁ ਨਾਹੀਂ ਤੈਨੂੰ ਸਜਣਾ ਵੇ, ਮੇਰਾ ਰਾਤਿ ਦਿਨੇ ਕਰਲਾਂਵਦੀ ਦਾ ॥
ਮੇਰਾ ਆਤਮਾ ਏਧਰੇ ਲਗ ਗੈਆ ਅਠੇ ਪਹਿਰਿ ਤੇਰਾ ਜਸੁ ਗਾਂਵਦੀ ਦਾ ॥
ਕੰਧੀ[4] ਦੂਰ ਤੇ ਤੁਲਹੜਾ ਨਾਉ ਨਾਹੀਂ, ਮੇਰਾ ਜੀਉ ਗੈਆ ਗੋਤੇ ਖਾਂਵਦੀ ਦਾ ॥
ਦਰਬਾਰੀ ਦਾਸੁ ਆਖੇ ਸਾਨੂਕਢਿ ਲੇਵਹੁ, ਜੰਗ ਵਿਚਿ ਮੈਂ ਤੇਰੀ ਅਖਾਂਵਦੀ ਹਾਂ[5] ॥ ੩ ॥
ਸੇ ਸਾਡੇ ਹਾਲ ਨ ਜੀਂਵਦਾ, ਹੋਰ ਕੋਈ ਸਾਨੂੰ ਲਗੜੀ ਸੱਟਿ ਕੁਥਾਇ ਮੀਆਂ ॥
ਉਤੇ ਮੂਲ ਨ ਸਹਿਦੜੇ ਪਟੀਆ ਜੀ, ਦਿਨੇ ਰਾਤਿ ਚਿਮਾਂਦੜੇ[6] ਘਾਇ ਮੀਆਂ ॥
879.ੳ ਤੁਝ ਬਾਝੁ ਨ ਸੁਝਦਾ ਵੈਦੁ ਕੋਈ, ਜਿ / ਸੁ ਨਬਜਿ ਵਿਖਾਲੀਏ ਜਾਇ ਮੀਆ ॥
ਦਰਬਾਰੀ ਦਾਸ ਆਖੇਂ ਦਰਦੁ ਲੋਭ ਜਾਲੇ, ਭੋਰਾ ਦਰਸੁ ਦਿਖਾਲਹੁ ਜੇ ਆਇ ਮੀਆਂ ॥ ੪ ॥
ਜੀਮ ਜੀਉ ਮੇਰਾ ਪੈਆ ਤਰਸਦਾ ਹੈ, ਤੈਨੂ, ਤਰਸੁ ਨਾ ਆਵਦਾ ਮੂਲ ਮੀਆਂ ॥
ਜਰਾ ਚੈਨੁ ਅਰਾਮੁ ਨ ਆਂਵਦਾ ਹੈ, ਵਿਚਿ ਦਰਦ ਵਿਛੋੜੇ ਦੀ ਸੂਲ ਮੀਆਂ ॥
ਤੇਰੇ ਦਰਸ ਬਾਝਹੁ ਨਹੀਂ ਦਰਦੁ ਵੰਞੈ, ਰਹੀ ਔਖਧੀ ਬੂਟੀਆ ਧੂਲ ਮੀਆਂ ॥
ਦਰਬਾਰੀ ਦਾਸੁ ਆਖੇ ਬਖਸਿ ਦਰਦੁ ਦੇਵਹੁ ਮੈਂ ਭਲੀ ਤੂਸਦਾ ਅਭੂਲ ਮੀਆਂ ॥ ੫ ॥
ਹੇ ਹਾਇ ਹਾਇ ਕੂਕਾਂ ਤੇਰੇ ਦੁਆਰਿ ਖਲੀ, ਕੇਹਾ ਬਿਰਹਿ ਦਾ ਭੂਤੁ ਚਮੜਾਇ ਦਿਤੌ ॥
ਡਾਇਣ ਅਸਕੁ[7] ਕੇਹਾ ਲਾਉ ਆਇ ਲਗਾ, ਏਨਿ ਬਿਰਹਿ ਕਲੇਜੜਾ ਕਢਿ ਲਿਤੌ ॥
ਸਹੀਆਂ ਸੇਜ ਸੁਖਾਲੜੀ ਸੁਤੀਆ ਨੀ, ਮੇਰੇ ਨਾਲਿ ਕੇਹਾ ਤੁਧੁ ਵੈਰੁ ਕਿਤੌ ॥
ਦਰਬਾਰੀ ਦਾਸੁ ਆਖੇ ਕੋਈ ਸਿਹਰੁ[8] ਕੀਤੋ, ਦਿਨੇ ਰਾਤਿ ਨ ਵਿਸਰਹਿ ਕਦੇ ਚਿਤੋ ॥ ੬ ॥
ਖੇ ਖੇਡਦੀ ਸਾਂ ਸਹੀਆਂ ਨਾਲਿ ਸਰਸੀ, ਏਸਿ ਨੇਹਿ ਕੀ ਸਾਰ ਕੀ ਜਾਣਦੀ ਸਾਂ ॥
ਅਠੇ ਪਹਰਿ ਬੇਖਬਰਿ ਵਿਹਾਂਵਦੇ ਸੇ, ਸੌਕ ਨਾਲਿ ਸਦਾ ਸੁਖੁ ਮਾਣਦੀ ਸਾਂ ॥
ਖਾਇ ਹੰਢਾਇ ਰਹੀ ਰਜਿ ਨਾਹਿ ਆਵਾਂ, ਰੀਤਿ ਪ੍ਰੇਮ ਨ ਪ੍ਰੀਤਿ ਪਛਾਣਦੀ ਸਾਂ ॥
ਦਰਬਾਰੀ ਦਾਸੁ ਆਖੇ ਜਿਥੋਂ ਨੇਹੁ ਲਗਾਂ, ਅਠੇ ਪਹਰਿ ਉਡੀਕਦੀ ਆਂਣਦੀ ਹਾਂ ॥ ੭ ॥
ਦਾਲੁ ਦਰਦ ਨੇ ਮਾਰ ਹੈਰਾਨੁ ਕੀਤੀ, ਇਕੁ ਵੈਦੁ ਰੰਝੇਟੜਾ ਦਸੀਏ ਜੀ ॥
ਤਿਤੁ ਰਾਹਿ ਸਹੇਲੀਆ ਆਣਿ ਪਾਈ, ਜਿਥੁ ਰਾਹੁ ਸਭੋਂ ਕੋਈ ਖਸੀਏ ਜੀ ॥
ਚੌਕੀਦਾਰੁ ਖੇੜਾ ਨਾਲਿ ਫੌਜ ਭਾਰੀ, ਹੁਣ ਕੇਹੜੀ ਗਲੀ ਨੂ ਨਸੀਏ ਜੀ ॥
ਦਰਬਾਰੀ ਦਾਸੁ ਆਖੇ ਹੋਰੁ ਆਸ ਨਾਹੀਂ, ਤੇਰੇ ਨਾਇ ਦੇਨਇ ਸਰਸੀਏ ਜੀ ॥ ੮ ॥

1. ਵੇਖ ਲਿਆ, ਸਮਝ ਲਿਆ 2. ਸੰਸਾਰ ਦਾ ਭੇਦ 3. ਬੇ ਆਬ, ਸ਼ਾਨ ਰਹਿਤ 4. ਕਿਨਾਰਾ 5. ਇਥੇ 'ਦਾ' ਚਾਹੀਦਾ ਸੀ 6. ਜ਼ਖ਼ਮ ਦਰਦ ਕਰਦੇ 7. ਇਸ਼ਕ ਪਿਆਰ 8. ਜਾਦੂ

ਜਾਲ ਜਰਾ ਜੁ ਦੇਹੁ ਦੀਦਾਰ ਸਾਨੂ, ਤੇਰੇ ਦਰਸ ਡਿਠੇਂ ਸੁਖੁ ਪਾਂਵਦੀ ਹਾਂ ॥
ਜਰਾ ਹੋਰੁ ਨਾਹੀ ਕੋਈ ਖਿਆਲੁ ਸਾਨੂ, ਅਠੇ ਪਹਰਿ ਤੇਰਾ ਜਸੁ ਗਾਵਦੀ ਹਾਂ ॥
ਮੈਥੇ ਚਜੁ ਅਚਾਰੁ ਨ ਹੋਰੁ ਕੋਈ, ਤੇਰੇ ਨਾਇ ਦੇ ਨਾਇ ਵਿਕਾਂਵਦੀ ਹਾਂ ॥
879.ਅ ਦਰਬਾਰੀ ਦਾਸੁ ਆ / ਖੇ ਕਰਹੁ ਮਿਹਰਿ ਕਦੇ, ਜਗ ਵਿਚਿ ਮੈ ਤੇਰੀ ਅਖਾਂਵਦੀ ਹਾ ॥ ੯ ॥
ਰੇ ਰਾਂਝਣੋ ਰਾਝਨੌਂ ਕੂਕਨੀ ਹੈ ਸੋ ਤਾ ਰਾਂਝਨਾ ਸੁਨੀਦਾ ਦੂਰ ਹੀਰੇ ॥
ਹੀਰੇ ਹੀਰੇ ਦੀ ਸਾਰ ਨ ਜਾਣਦੀ ਹੈ ਤੈ ਤਾਂ ਵਿਹਾਝਿਆ ਕਚੁ ਕਪੂਰ ਹੀਰੇ ॥
ਜਿਥੇ ਪ੍ਰੀਤ ਲਗੀ ਤਿਥੇ ਉਜਰੁ ਕੇਹਾ, ਸਿਰੁ ਦੇਵਣਾ ਕਪੁ[1] ਜਰੂਰਿ ਹੀਰੇ ॥
ਦਰਬਾਰੀ ਦਾਸ ਆਖੇ ਜਿਨਾ ਗਰਬੁ ਨਾਹੀਂ, ਸੇਈ ਰਹਿੰਦੀਆਂ ਸਦਾ ਹਜੂਰਿ ਹੀਰੇ ॥ ੧੦ ॥
ਜੇ ਜਾਣਦੀ ਨੇਹੁ ਦੁਖਾਲੜਾ ਹੈ, ਤਾਂ ਮੈਂ ਕਾਹਿ ਨੂਨੇਹੁ ਲਗਾਂਵਦੀ ਜੀ ॥
ਸਹੀਆਂ ਨਾਲਿ ਲਿਡਿਕੜੀ ਲਾਡੁ ਕਰਦੀ, ਹਸਦੀ ਖੇਡਦੀ ਪੈਨਦੀ ਖਾਂਵਦੀ ਜੀ ॥
ਜਗ ਵਿਚਿ ਹਸੈ ਸਭੋ ਲੋਕ ਸਾਨੂ, ਸਰਮਵਾਂਦੀ ਮੈ ਮਰਿ ਜਾਂਵਦੀ ਜੀ ॥
ਦਰਬਾਰੀ ਦਾਸੁ ਆਖੇ ਕੀ ਜਾਪਦਾ ਹੈ, ਸਜਣ ਭਾਂਵਦੀ ਹਾਂ ਕੇ ਨਾਂ ਭਾਂਵਦੀ ਜੀ ॥ ੧੧ ॥
ਸੀਨ ਸੀਨੇ ਦੇ ਵਿਚਿ ਕਰਕਿਦੀ ਹੈ, ਲਗੀ ਦਰਦਿ ਵਿਛੋੜੇ ਦੀ ਸਾਂਗ[2] ਕਾਰੀ ॥
ਸੁਝੈ ਸੂਝ ਨ ਬੂਝ ਨ ਹੋਰੁ ਸਾਨੂ, ਖੂਬ ਬ੍ਰਿਹੁ ਬਿਓਗ ਨੈ ਕੱਸ ਮਾਰੀ ॥
ਤੇਰੇ ਬਾਝੁ ਨਾਹੀਂ ਕੋਈ ਹੋਰੁ ਵੈਦੋ, ਵੇਦਨ ਕਰਕਿ ਕਲੇਜੜੇ ਖਰੀ[3] ਭਾਰੀ ॥
ਦਰਬਾਰੀ ਦਾਸ ਫਰੀਦ ਭੀ ਆਖਿਆ ਹੈ, ਬ੍ਰਿਹੁ ਬਾਝ ਮਸਾਣੁ ਹੈ ਦੇਹਿ ਸਾਰੀ ॥ ੧੨ ॥
ਸੀਨ ਸਊਰੁ[4] ਗਵਾਇ ਦਿਤਾ, ਤੇਰੇ ਦਰਦ ਵਿਛੋੜੇ ਦੇ ਤਾਇ ਮੀਆਂ ॥
ਸੁਧੁ ਬੁਧੁ ਨ ਰਹੀ ਸਰੀਰ ਮਾਹੀ, ਦਿਤੀ ਬਿਰਹੇ ਬਿਓਗ ਬੌਰਾਇ ਮੀਆਂ ॥
ਸਾਨੂਸੁਝਸੀ ਔਰ ਨ ਠੌਰ ਕਾਈ, ਜਿਸੁ ਦਰਦੁ ਸੁਨਾਈਐ ਜਾਇ ਗਾਇ ਮੀਆਂ ॥
ਦਰਬਾਰੀ ਦਾਸੁ ਆਖੇ ਭੋਰਾ ਦਰਸੁ ਦੇਵਹੁ, ਦੁਖੁ ਦਰਦੁ ਵੰਞੈ ਸਭੋ ਜਾਇ ਮੀਆਂ ॥ ੧੩ ॥
ਸੁਆਦ ਸੁਹਾਗਣੀ ਸੁਖੁ ਸਦਾ ਘਣਾ, ਦੁਖੁ ਦੁਹਾਗਣੀ ਖੱਉਦੀਆਂ ਨੀ ॥
ਦੁਰਾਚਾਰਣੀ ਸੁਖੁ ਨ ਸੁਪਨ ਪਾਵਹਿ, ਸਦਾ ਸੁਖਿ ਸੁਹਾਗਣੀ ਸੰਉਦੀਆਂ ਨੀ ॥
ਸੀਗਾਰੁ ਸੁਹਾਗਣੀ ਸੋਭ ਪਾਵਹਿ, ਆਇ ਜਾਇ ਦੁਹਾਗਣੀ ਭਾਉਂਦੀਆਂ ਨੀ ॥
ਦਰਬਾਰੀ ਦਾਸ ਆਖੇ ਕਰਹੁ ਮਿਹਰਿ ਕਦੇ, ਮੈਂ ਤਾਂ ਵਾਂਙ ਬਾਂਬੀਹੜੇ ਲਉਂਦੀਅ5 ਨੀ ॥ ੧੪ ॥
880.ੳ ਸੁਆਦੁ ਸਬਰ ਨ ਆਂਵਦਾ ਦਰਸ / ਬਾਝਹੁ, ਤੇਰੇ ਦਰਸ ਡਿਠੇ ਭੋਰਾ ਜੀਵਦੀ ਹਾਂ ।
ਏਸਿ ਦਰਦ ਵਿਛੋੜੇ ਦਾ ਦਰਸ ਦਾਰੂ, ਭੋਰਾ ਦੇਹੁ ਸਾਨੂਚੰਗੀ ਥੀਵਦੀ ਹਾਂ ॥
ਸਭਿ ਸੁਆਦ ਸਨੇਹਿ ਚਖ ਛੋਡਿ ਛਡੇ, ਤੇਰਾ ਨਾਂਮੁ ਰਸਾਇਣ ਪੀਂਵਦੀ ਹਾਂ ॥
ਦਰਬਾਰੀ ਦਾਸੁ ਆਖੇ ਧਾਗਾ ਨੇਹਿ ਵਾਲਾ, ਪਟੁ ਪ੍ਰੇਮ ਪਟੋਲੜਾ ਸੀਂਵਦੀ ਹਾਂ ॥ ੧੫ ॥
ਜੁਆਦੁ ਜੁਲਮ ਕੀਤੋ ਕੇਹਾ ਨਾਲਿ ਮੇਰੇ ਬੁਰਾ ਬਿਰਹੋ ਬਿਓਗ ਭਛਾਇ ਪਾਇਓ ॥
ਜਗੁ ਸੁਖੁ ਸੁਤਾ ਅਸਾਂ ਚੈਨ ਕੇਹੀ ਕੇਹਾ ਬਿਰਹੋ ਬਿਓਗੁ ਖਿਆਲਿ ਆਇਓ ॥
ਬਿਰੇ ਮਾਰ ਸੁਟੀ ਬਿਨਾ ਦਰਸ ਲੁਟੀ, ਮੈ ਮੈਂ ਹੋਇ ਹੁਟੀ ਲੂੰ ਲੂੰ ਬਿਰੋ ਧਾਇਓ ॥
ਦਰਬਾਰੀ ਦਾਸੁ ਆਖੇ ਤੇਰੇ ਦਰਸ ਜੇਹਾ, ਕੁਝੁ ਹੋਰੁ ਨਾਹੀਂ ਮਨਿ ਮਾਹਿ ਭਾਇਓ ॥ ੧੬ ॥
ਤੁਏ ਤੈਨੂੰ ਮੈਂ ਕੂਕ ਸੁਣਾਂਵਦੀ ਹਾਂ, ਤੁਸੀਂ ਸੁਣਹੁ ਰਾਂਝਾ ਫਰੀਆਦਿ ਮੇਰੀ ॥
ਖੇੜੇ ਜੰਞ ਬਣਾਇ ਕੈ ਆਂਵਦੇ ਨੀ, ਵੀਵਾਹਿ ਲੈ ਜਾਨ੍ਹਿਗੇ ਮੰਗ ਤੇਰੀ ॥
ਫੇਰਿ ਬਹੁੜਿ ਕੀ ਕਰਹਿਗਾ ਆਇ ਕੇ ਤੂ, ਹੁਣ ਅਜਿ ਕੈ ਕੁਲਿ ਖੇੜੇ ਹੀਰ ਹੇਰੀ ॥
ਦਰਬਾਰੀ ਦਾਸੁ ਆਖੇ ਬੇਰਿ ਲਾਉ ਨਾਹੀਂ, ਨਿਜ ਚਾਰੁ ਬੇਰੀ ਮੇਰੀ ਕਾਟਿ ਬੇਰੀ ॥ ੧੭ ॥

1. ਵੱਢ ਕੇ 2. ਸੇਲਾ, ਚੋਭ 3. ਬਹੁਤ ਜ਼ਿਆਦਾ 4. ਸ਼ਊਰ,ਮਾਣ, ਸ਼ਾਨ, ਬੁੱਧੀ 5. ਕੂਕਦੀ ਹਾਂ

ਜੁਏ ਜੋਇ ਰੰਝੇਟਿਆ ਹੀਰ ਤੇਰੀ, ਲਾਗਾ ਖੇੜਿਆਂ ਦਾ ਕੇਹਾ ਲੱਗਣਾ ਸੀ ॥
ਏਨ੍ਹਾਂ ਆਇ ਕੁਥਾਇ ਫਹਾਇ ਦਿਤੀ, ਮੰਦਾ ਸਾਥੁ ਸਾਡੇ ਸਾਥ ਸੱਗਣਾ ਸੀ ॥
ਗਲੀਆ ਰਾਹਿ ਰੋਕੇ ਸਭਿ ਖੇੜਿਆ ਨੇ, ਏਥਹੁ ਦਾਉ ਕਰਿ ਕੈ ਕੋਈ ਭੱਗਣਾ ਸੀ ॥
ਦਰਬਾਰੀ ਦਾਸੁ ਆਖੇ ਕਾਈ ਖੇਡਿ ਖੇਡਹੁ, ਏਨਾ ਠਗਾਂ ਵਾਹੇ ਕਿਵੇਂ ਠੱਗਣਾ ਸੀ ॥ ੧੮ ॥
ਐਨੁ ਐਤਨਾ ਉਜਰ ਨ ਰਹਿਆ ਸਾਥੇ, ਉਠਿ ਸਜਣਾ ਦੀ ਕੁਛ ਸੇਵ ਕੀਜੈ ॥
ਐਨਾ ਦੁਰਜਨਾ ਦੈ ਵਸਿ ਆਇ ਪਈ, ਨਹੀ ਰਹੀ ਸਮਾਲ ਸਮਾਲ ਜੀਜੈ ॥
ਤੇਰੇ ਆਗੈ ਮੇਰੀ ਫਰੀਆਦਿ ਆਹੀ, ਏਨਾ ਦੁਰਜਨਹੁ ਤੇ ਮੋ ਬਚਾਇ ਲੀਜੈ ॥
ਦਰਬਾਰੀ ਦਾਸੁ ਆਖੇ ਕਰਹੁ ਮਿਹਰਿ ਭੋਰਾ, ਮਿਹਰਵਾਨੁ ਹੋਵਹੁ ਸਾਨੂ ਦਰਸੁ ਦੀਜੈ ॥ ੧੯ ॥
ਗੈਨ[1] ਗਈ ਵਿਹਾਇ ਉਡੀਕਦੇ ਹੀ, ਤੇਰੇ ਦੇਖਣੇ ਦਾ ਮਨਿ ਚਾਉ ਸਾਡੇ ॥
880.ਅ ਤੇਰੇ ਦ / ਰਸਨ ਦੀ ਚਿਤਿ ਚਾਹਿ ਵਧੀ, ਕੁਛ ਹੋਰ ਨਾਂਹੀ ਮਨਿ ਭਾਉ ਸਾਡੇ ॥
ਤੇਰੇ ਦਰਸ ਨੂੰ ਤਰਸਦਾ ਜੀਉ ਮੇਰਾ, ਜਸੁ ਗਾਵਣੇ ਦਾ ਜੁ ਸੁਭਾਉ ਸਾਡੇ ॥
ਦਰਬਾਰੀ ਦਾਸ ਆਖੇ ਅਰਜ ਬੰਦਗੀ ਜੀ, ਕਰਹੁ ਮਿਹਰਿ ਭੋਰਾ ਘਰ ਆਉ ਸਾਡੇ ॥ ੨੦ ॥
ਫੇਰਿ ਕੀ ਕਰਹਿਗਾ ਆਇ ਕੈ ਤੇ, ਖੇੜੇ ਚਾਇ ਲੈ ਜਾਨਿਗੇ ਪਾਇ ਡੋਲੀ ॥
ਤੇਰੇ ਬਾਝੁ ਨਾਹੀਂ ਕੋਈ ਹੋਰੁ ਮੇਰਾ, ਜੇ ਮੈਂ ਭੁਲਿ ਗਈ ਤੇਰੀ ਫੇਰਿ ਗੋਲੀ ॥
ਆਪਣੇ ਭੇਖਿ ਦੀ ਲਾਜ ਨਿਹਾਰਿ ਤੋ ਤੂੰ, ਬੈਠਾ ਭੇਖੁ ਬਣਾਇ ਕੇ ਵਾਙੂ ਕੋਲੀ ॥
ਦਰਬਾਰੀ ਦਾਸ ਆਖੇ ਦੇਵਹੁ ਦਰਸੁ ਸਾਨੂੰ, ਤੇਰੇ ਦਰਸ ਵਿਟਹੁ ਸਦਾ ਸਦਾ ਘੋਲੀ ॥ ੨੧ ॥
ਕਾਫੁ ਕਰਾਰੁ ਨ ਆਂਵਦਾ ਹੈ ਤੇਰੇ, ਦਰਸ ਬਾਝਹੁ ਭੋਰਾ ਚੈਨੁ ਨਾਂਹੀਂ ॥
ਕੂਕਾਂ ਕੌਨ ਕੈ ਪਾਹਿ ਨ ਠੌਰ ਕਾਈ ਤੇਰਾ ਜੇਹਾ ਕੋਈ ਸਜਨੁ ਸੈਨ ਨਾਂਹੀਂ ॥
ਕੁਲ ਜਹਾਨ ਸਭਿ ਢੂਢ ਡਿੱਠਾ, ਤੈਂ ਬਾਹਰਾ ਮਿਤ ਭਾਈ ਭੈਨ ਨਾਂਹੀ ॥
ਦਰਬਾਰੀ ਦਾਸ ਆਖੇ ਐਨਹੁ ਗੈਨੁ ਹੂਆ, ਨੁਕਤਾ ਮੇਟਿ ਡਾਰਹੁ ਐਨ ਗੈਨ ਨਾਹੀ ॥ ੨੨ ॥
ਕਾਫੁ ਕਹਰੁ ਕੀਤੋ ਕੇਹਾ ਨਾਲਿ ਮੇਰੇ, ਕਦੇ ਭੋਰਾ ਨ ਦਰਸੁ ਦਿਖਾਲਿਓ ਹੀ ॥
ਸਾਡੇ ਨਾਲਿ ਤੇਰੀ ਸਾਨੂੰ ਦਸ ਪਉਦੀ[2], ਮੈਂ ਤਾਂ ਆਸ ਪਾਸੇ ਬਹੁਤੁ ਭਾਲਿਆ ਹੀ ॥
ਕੇਹੀ ਜਾਇ ਬੈਠੋ ਸਾਥੋ ਛੱਪ ਕੈ ਤੇ, ਬੁਰਾ ਬਿਰਹੁ ਅਸਾ ਪਰ ਘਾਲਿਆ ਹੀ ॥
ਦਰਬਾਰੀ ਦਾਸੁ ਆਖੇ ਸੇਈ ਧੰਨਿ ਆਏ, ਜਿਨ੍ਹਾ ਨੇਤਰੀ ਦਰਸੁ ਨਿਹਾਲਿਆ ਹੀ ॥ ੨੩ ॥
ਲਾਂਮੁ ਲਾਉ ਨਾਹੀਂ ਏਤੀ ਢੀਲ ਬਹੁਤੀ, ਸਾਨੂਆਇ ਕੈ ਦੇਹਿ ਦਿਲਾਸੜਾ ਜੀ ॥
ਤੇਰੇ ਦਰਦ ਵਿਛੋੜੇ ਦੇ ਮਾਰ ਸੁਟੀ, ਸਾਡਾ ਮਰਣ ਤੁਹਾਡੜਾ[3] ਹਾਸੜਾ[4] ਜੀ ॥
ਏਸਿ ਦੀਪ ਪਤੰਗ ਦੀ ਪ੍ਰੀਤਿ ਵਾਂਙੂ, ਬੈਠਾ ਵੇਖਦਾ ਹਿ ਕੋਲਿ ਤਮਾਸੜਾ ਜੀ ॥
ਦਰਬਾਰੀ ਦਾਸੁ ਦੁਖੋ ਸੁਖੋ ਬਾਹਰਾ ਹੈ, ਏਹਦਾ ਏਹੋ ਹੀ ਮਤਲਬ ਖਾਸੜਾ ਜੀ ॥ ੨੪ ॥
ਮੀਮੁ ਮਾਹੀ ਮੁਰਲੀ ਵਾਲਾ ਮਥਰਾ ਵਿਚਿ, ਵਸਦਾ ਤੂਤਾਂ ਢੂਡਦੀ ਹੈ ਕੇਹੜੇ ਥਾਂਇ ਹੀਰੇ ॥
881.ੳ ਮਾਣਾ ਛੱਡ ਤੇ ਮਉਤ ਨੂੰ ਯਾਦਿ ਕਰੁ ਤੂੰ, ਮਤੁ / ਮਿਲਹਿ ਰੰਝੇਟੇ ਨੂਜਾਇ ਹੀਰੇ ॥
ਮਿਹਰਿ ਕਰੇ ਤਾ ਦੇਹਿ ਦੀਦਾਰੁ ਆਪੇ, ਹੋਰੁ ਉਕਤਿ ਨਾਹੀਂ ਸਾਡੀ ਕਾਇ ਹੀਰੇ ॥
ਦਰਬਾਰੀ ਦਾਸੁ ਆਖੇ ਤਿਨਾਂ ਮਿਲੇ ਰਾਂਝਾ, ਜਿਨਾ ਕਰਮਿ ਲਿਖਿਆ ਪਇਆ ਭਾਇ ਹੀਰੇ ॥ ੨੫ ॥
ਨੂਨੁ ਨਜਰਿ ਨ ਆਂਵਦਾ ਸੁਣੀਂਦਾ ਹੈ, ਵਡਾ ਪੈਆ ਬਿਸਮਾਦੁ ਕੋਈ ॥
ਜਿਸੁ ਪੁਛਾ ਸੋਈ ਸਾਡੇ ਨਾਲਿ ਦਸੇ, ਅਸਾ ਉਮਰਿ ਏਵੈ ਬਰਬਾਦ ਖੋਈ ॥
ਕੁਝੁ ਸੁਝੁ ਨ ਬੁਝ ਨਾ ਮੁਝ ਆਵੈ, ਡਿਠੇ ਬਾਝੁ ਨ ਨੈਨ ਸਵਾਦ ਸੋਈ ॥
ਦਰਬਾਰੀ ਦਾਸ ਆਖੇ ਸਾਨੂ ਦਰਸ ਦੇਵਹੁ ਤੇਰੇ ਆਗੈ ਸਾਡੀ ਫਰੀਆਦਿ ਹੋਈ ॥ ੨੬ ॥

---

1. ਐਨ ਉਪਰ ਜੇ ਨੁਕਤਾ ਲਾਈਏ ਤਾਂ ਗੈਨ ਬਣ ਜਾਂਦਾ ਹੈ ਐਨ - ਆਪਣਾ ਅਤੇ ਗੈਨ - ਗੈਰ 2. ਦੱਸ ਪੈਂਦੀ ਹੈ, ਖਬਰ ਮਿਲਦੀ ਹੈ 3. ਤੁਸਾਂ ਦਾ 4. ਹਾਸਾ ਹੈ

ਵਾਂਉ ਵਾਸਤੇ ਆਪਣੇ ਨਾਮ ਦੇ ਜੀ, ਸਾਨੂਆਇ ਕੇ ਦੇਹੁ ਦੀਦਾਰੁ ਦੇਖਾ ॥
ਸਾਡੇ ਅਮਲ ਵੀਚਾਰਿਅਹੁ ਨਾਹਿ ਭੋਰਾ, ਕਰਹੁ ਕਰਮੁ[1] ਨ ਪੁਛਿਅਹੁ ਮੂਲ ਲੇਖਾ ॥
ਰਾਖਹੁ ਆਪਣੇ ਬਿਰਦ ਕੀ ਲਾਜ ਤੈਨੂ, ਲੇਖੁ ਮੇਟਿ ਧਰੋ ਮਾਰੋ ਰੇਖ ਮੇਖਾ ॥
ਦਰਬਾਰੀ ਦਾਸੁ ਆਖੇ ਅਸਾਂ ਹੋਰੁ ਨਾਹੀਂ, ਕੋਲੀ ਕੰਨਿਆ ਵਾਙੂ ਬੈਠਾ ਧਾਰ ਭੇਖਾ[2] ॥ ੨੭ ॥
ਹੇ ਹੋਰੁ ਨਾਹੀਂ ਕਾਈ ਜਾਇ1 ਸੁਝੈ, ਜਿਸੁ ਹਾਲੁ ਕਹੌ ਢਿਗਿ ਜਾਇ ਕੇ ਤੇ ॥
ਤੇਰੇ ਜੇਹਾਂ ਸਾਨੂ ਤੂੰਹੇ ਸੁਣੀਦਾ ਹੈ, ਤੇਰੇ ਪਾਸਿ ਕਹੌ ਤੈਨੂਗਾਇ ਕੇ ਤੇ ॥
ਸਾਡੀ ਹੋਰੁ ਨਾਹੀਂ ਵਾਲੀਵਾਰਸ ਕੋਈ, ਤੇਰਾ ਬੈਠੀ ਸਿਰ ਨਾਉਂ ਧਰਾਇ ਕੇ ਤੇ ॥
ਦਰਬਾਰੀ ਦਾਸੁ ਆਖੇ ਅਬ ਬਹੁਤੁ ਹੋਈ, ਸਾਨੂਦਰਸ ਦਿਖਾਲਿਓ ਆਇ ਕੇ ਤੇ ॥ ੨੮ ॥
ਲਾਂਮੁ ਲਾਜ ਤੈਨੂੰ ਬਿਰਦ ਆਪਣੈ ਦੀ, ਹੋਰੁ ਸਾਡੀ ਨਾਹੀਂ ਪਰਵਾਹਿ ਕਾਈ ॥
ਤੂੰਹੇ ਰਖੁ ਭਾਂਵੇ ਨ ਰਖੁ ਸਾਨੂ, ਹੋਰ ਢੂੰਢ ਡਿਠੀ ਨਾਹੀਂ ਕਾਇ ਜਾਈ ॥
ਕਰਹੁ ਮਿਹਰਿ ਹੋਵਹੁ ਮਿਹਰਵਾਨ ਸਾਂਈ, ਸਾਨੂਆਪਣੇ ਪੰਥ ਮਹਿ ਲੇਹੁ ਲਾਈ ॥
ਦਰਬਾਰੀ ਦਾਸ ਆਖੇ ਕੋਲੀ ਕੰਨਿਆ ਵਾਂਙੂ ਅਜਮਲ ਗਨਕਾ ਜਿਵੇ ਸਾਡੀ ਕਰਹੁ ਕਾਈ ॥ ੨੯ ॥
ਅਲਫੁ ਆਵਦਾ ਸੀ ਅਸੀਂ ਦਰਸੁ ਦੇਖਾਹ, ਸਾਡਾ ਜੀਉ ਚਰੋਕਣਾ ਲੋਚਦਾ ਸੀ ॥
881.ਅ ਅ / ਠੇ ਪਹਰਿ ਚਿਤੇ ਚਾਹਿ ਦਰਸ ਕੇਰੀ, ਹੋਰ ਚਾਹਿ ਤੇ ਜੀਉ ਸੰਕੋਚਦਾ ਹੀ ॥
ਕੋਈ ਢੰਗੁ ਹੋਵੈ ਕਿਕੂਦਰਸੁ ਦਿਸੈ, ਨਿਤਿ ਨਿਤਿ ਮੇਰਾ ਮਨੁ ਸੋਚਦਾ ਸੀ ॥
ਦਰਬਾਰੀ ਦਾਸੁ ਆਖੇ ਤਾਂਘ ਏਧਰੇ ਹੈ, ਹੋਰੁ ਕੂੜ ਦੇ ਪੋਚਣੇ ਪੋਚਦਾ ਹੀ ॥ ੩੦ ॥
ਯੇ ਯਾਰ ਦੇ ਸੋਹਿਲੇ ਗਾਵਨੀ ਹਾਂ, ਭਾਵੈਂ ਭਾਵਨੀ ਹਾਂ ਕਿ ਨਾ ਭਾਂਵਨੀ ਹਾਂ ॥
ਭਾਵੈਂ ਜੋੜੁ ਭਾਵੈਂ ਭਾਂਣੇ ਤੋੜ ਤੂਹੇ, ਮੋੜਿ ਮੋੜਿ ਏਧਰਿ ਮਨੁ ਲਿਆਵਨੀ ਹਾਂ ॥
ਕਾਗ ਜਹਾਜ ਬਿਨੁ ਠਾਉ[3] ਨਾਹੀਂ, ਤੈਸੇ ਢੂੰਢ ਤੇਰੇ ਗੁਨ ਗਾਵਨੀ ਹਾਂ ॥
ਦਰਬਾਰੀ ਦਾਸ ਆਖੇ ਦੇਹੁ ਦਰਸੁ ਸਾਨੂਜਗੁ ਵਿਚਿ ਮੈਂ ਤੇਰੀ ਅਖਾਵਨੀ ਹਾਂ ॥ ੩੧ ॥ ੪ ॥

1. ਕਿਰਪਾ 2. ਭੇਖ 3. ਜਗਹ, ਥਾਂ

**੧ਓ ।। ਸ੍ਰੀ ਸਤਿਗੁਰੂ ਬਾਬਾ ਨਾਨਕ ਅਭੇ ਰਾਮ ਪ੍ਰਸਾਦਿ ।।**
**ਬੈਂਤਿ ਬੈਰਾਗ ਰੋਸਨੀ ਹਕਾਨੀ ਹਕੀਕਤਿ ।।**
**ਸਰਬੰਗ ਸਬੁਧੇ ।।**

ਅਲਫੁ ਆਪਣੇ ਆਪ ਨ ਸਮਝਿ ਸਕਹਿ, ਆਖੁ ਹੋਰਨਾਂ ਨੂਕੀ ਤੂ ਆਖਨਾ ਉਇ ।।
ਅਮੀ[1] ਅਮੋਲ ਕਉ ਛਡਿ ਕੇ ਤੇ, ਲਏ ਹਿ ਮੋਲਿ ਹਲਾਹਲ[2] ਚਾਖਨਾ ਉਇ ।।
ਤੇਰੇ ਨਾਲ ਨ ਕੋਇ ਸਿਧਾਵਦਾ ਹੈ, ਜਿਨਾ ਨਾਲ ਬਹੁਤਾ ਤਿਹ ਰਾਖਨਾ ਉਏ ।।
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ ਕੂੜਾ ਕਾਹਿ ਨੂਤੂਝਾਖ ਝਾਖਨਾ ਉਇ ।। ੧ ।।
ਬੇ ਬੰਨ੍ਹ ਕੇ ਪੋਟ ਬੁਰਿਆਈਆਂ ਦੀ, ਸਿਰਿ ਚਾਇ ਲਈ ਅਗਿਆਨੀਆਂ ਉਇ ।।
ਬੋਝਾ ਢੋਵਦੇ ਸਾਰੀਆ ਉਮਰਿ ਖੋਈ, ਪਲੈ ਪਯੋਂ ਨ ਅਧੁ ਦੁਗਾਨੀਆ[3] ਉਇ ।।
ਬੁਰੀ ਵਾਟ ਦੁਖਾਲੜੀ ਸੁਣੀਂਦੀ ਹੈ, ਜਾਣੂ ਬੁਝ ਕੈ ਨਾ ਦਿਲਿ ਦਾਨੀਆ ਉਇ ।।
ਦਰਬਾਰੀ ਦਾਸੁ ਆਖੇ ਕਦੇ ਸਮਝਿ ਭੈਯਾ, ਤੈਨੂੰ ਆਖੀ ਸੁ ਕਿਉ ਨ ਪਹਿਚਾਨੀਆਂ ਉਇ ।। ੨ ।।
ਤੇ ਤੈਨੂੰ ਹਯਾਉ ਨ ਆਂਵਦਾ ਹੈ, ਤਾਘੇ[4] ਤਹਾਂ ਤੂੰ ਜਹਾਂ ਹਟਾਈਅਹਿ ਉਇ ।।
ਜਹਾਂ ਲਗਣਾ ਨਾ ਤਹਾਂ ਲਗਦਾ ਹੈ, ਨਾਹਿ ਲਗਹਿ ਜਹਾ ਲਾਈਅਹਿ ਉਇ ।।
882.ੳ ਪਸੂਵਾਂਙੁ ਸੁਆਦੁ ਹੰਢਾਵਦਾ / ਹੈ ਫੇਰਿ ਖਾਂਵਦਾ ਜੋ ਅਗੈ ਖਾਈਅਹਿ ਉਇ ।।
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਕਿਥਹੁ ਆਇਆ ਤੇ ਕਹਾ ਲੈ ਜਾਈਅਹਿ ਉਇ ।। ੩ ।।
ਸੇ ਸੰਗ ਨ ਅੰਗ ਕੀ ਦੇਹਿ ਤੇਰੇ, ਜਿਸ ਵਾਸਤੇ ਪਾਪ ਕਮਾਂਵਨਾ ਉਇ ।।
ਹਡ ਮਾਸ ਅਵਾਸ ਮੈਂ ਵਾਸੁ ਤੇਰਾ, ਆਖੁ ਚੌਧਰੀ ਤੂੰ ਕਿਹੜੇ ਥਾਂਵ ਨ ਉਇ ।।
ਏਥਹੁ ਜਾਂਹਿ ਖਾਲੀ ਏਵੇ ਭਟਕਦਾ ਤੂੰ, ਤੇਰਾ ਬੀਚੁ ਕੀ ਕਿਤੇ ਨ ਮਾਣਨਾ ਉਇ ।।
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ ਅਜੁ ਕਲੁ ਏਥਹੁ ਉਠਿ ਧਾਵਨਾ ਉਇ ।। ੪ ।।
ਜੀਮੁ ਜਾਵਣਾ ਹੀ ਏਥਹੁ ਮੂਰਖਾਂ ਉਏ, ਏਥੇ ਰਹਣ ਪਰ ਕਾਹੇਂ ਲੁਭਾਂਵਦਾ ਹੈ ।।
ਜਰਾ ਸੂਈ ਨ ਪਹੁਚਸੀ ਸੰਗ ਤੇਰੇ ਧੰਨ ਛਠੀਆ ਕਾਂਹਿ ਉਡਾਵਦਾ ਹੈ ।।
ਏਥੇ ਮਿਤੁ ਨਾਹੀਂ ਕੋਈ ਨਾਲ ਚਲੈ, ਕਿਸੁ ਨਾਲਿ ਤੂੰ ਨੇਹੁ ਲਗਾਂਵਦਾ ਹੈ ।।
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਕੂੜੇ ਕੰਮ ਪੈ[5] ਕਿਉ ਪੈ ਧਾਂਵਦਾ ਹੈ ।। ੫ ।।
ਹੇ ਹੋਹੁ ਸੁਚੇਤ ਤੂੰ ਕਮਲਿਆ ਉਇ, ਹਾਲੁ ਵੇਖਿ ਕੈ ਆਂਢਿ ਗਵਾਂਢੀਆਂ ਦਾ ।।
ਹੋਰੁ ਕੀ ਆਖੀਐ ਬਹੁਤੁ ਤੈਨੂਚਿਤੁ ਚਾਇ ਰਾਖਹੁ ਜਿਵੈ ਵਾਢੀਆ ਦਾ ।।
ਅਜੁ ਕੇ ਕਲ ਸਦੇ ਆਂਵਦੇ ਨੀ ਤਰ ਵੰਞੁ ਜਿਵੈ ਨਦੀ ਕਾਢੀਆ ਦਾ ।।
ਦਰਬਾਰੀ ਦਾਸ ਆਖੇ ਕਦੇ ਸਮਝ ਭਯਾ ਸੰਢੁ ਚਲੈ ਨ ਬੋਦੀਆਂ ਗਾਂਢੀਆਂ[6] ਦਾ ।। ੬ ।।
ਖੇ ਖੇਡਦਾ ਖਾਂਵਦਾ ਸੋਂਵਦਾ ਉਇ, ਖਾਤਰ ਖਸਮ ਦਾ ਖੋਫ ਖਾਂਵਦਾ ਹੈ ।।
ਖੇਪੁ ਪਾਸੁ ਮਾਲੀਆ ਖਾਂਹਿਗਾ ਤੂੰ ਖਾਤਰ ਖਸਮ ਦਾ ਖੋਟੁ ਹੰਢਾਵਦਾ ਹੈ ।।
ਖੋਜੁ ਦੇਖੁ ਖਾਂ ਵਿਚਿ ਦਿਲਦਾਰ ਤਾਂਈ, ਬਾਹਰਿ ਖੇਪ ਖਾਲੀ ਏਵੇਂ ਖਾਂਵਦਾ ਹੈ ।।
ਦਰਬਾਰੀ ਦਾਸੁ ਆਖੇ ਕਦੇ ਸਮਝੁ ਭੈਯਾ, ਖੋਜੀ ਪਾਸੋਂ ਨ ਖੋਜੁ ਖੁਜਾਂਵਦਾ ਹੈ ।। ੭ ।।
ਦਾਲੁ ਦੇਖੁ ਤੌਂ ਨੈਨ ਪਸਾਰ ਕੇ ਤੇ, ਦੁਨੀ ਸਾਥ ਸਭੇ ਬੱਧੀ ਭਾਰ ਜਾਂਦੇ ।।
ਦੂਰ ਦੇਖੁ ਨ ਗੱਲ ਨਜੀਕ ਤੇਰੇ, ਦਿਨ ਨਾ੍ਹਿ ਚਲਹਿ ਸਾਹੇ ਲਿਖਿ ਪਾਂਦੇ ।।
882.ਅ ਦੈਆਵਾਨ ਨ ਦੂਰਿ ਪਛਾ / ਣਦੇ ਨੀ, ਜਿਨਾ ਦੁਐਤ ਸੇਈ ਦੁਖੁ ਮਾਰ ਖਾਂਦੇ ।।
ਦਰਬਾਰੀ ਦਾਸ ਆਖੇ ਕਦੇ ਸਮਝ ਭਯਾ ਲਗੇ ਪਾਪ ਪਰ੍ਦੇਸ ਮੈਂ ਹੈ ਕਰਲਾਂਦੇ ।। ੮ ।।

---

1. ਅਮ੍ਰਿਤ 2. ਜ਼ਹਿਰ 3. ਦੁਆਨੀ ਦਾ ਅੱਧ ਭਾਵ ਇਕ ਆਨਾ (ਰੁਪਏ ਦਾ ਸੋਲਵਾਂ ਹਿੱਸਾ) 4. ਤਾਂਘਦਾ ਹੈ 5. ਵਿੱਚ 6. ਬੋਦੀਆਂ ਗੰਢਾਂ ਦਾ ਸੰਢ, ਪੁਰਾਣੇ ਵਾਣ ਦੀਆਂ ਗੰਢਾਂ ਨਾਲ ਜੋੜ ਲਾਉਣਾ

ਜਾਲੁ ਜੋੜ ਜਿਨਾ ਨਾਲ ਖੂਬ ਤੇਰਾ, ਅਹੁ ਵੇਖੁ ਸੇ ਲੜਿ ਸਿਧਾਂਵਦੇ ਨੀ ॥
ਲੋਕ ਸਾਕ ਨ ਮੂਲ ਛਡਾਇ ਸਕਹਿ, ਜੇਹੜੇ ਜਿਹੜੇ ਨਿਤ ਹੀ ਮਤੇ ਪਕਾਵਦੇ ਨੀ ॥
ਖੰਨੀ ਖਾਇ ਖੰਨੀ ਟੰਗ ਰਖਦੇ ਸੇ, ਤਾ ਮਾਰ ਮੁਹੇ ਮੁਹਿ ਖਾਂਵਦੇ ਨੀ ॥
ਦਰਬਾਰੀ ਦਾਸ ਆਖੇ ਕਦੇ ਸਮਝ ਭਯਾ, ਕੋਇ ਨਾਹਿ ਸੰਗੀ ਜੋ ਅਖਵਾਂਵਦੇ ਨੀ ॥ ੯ ॥
ਰੇ ਰੂਪ ਤੇਰਾ ਰਹਿ ਜਾਗੁ ਏਥੇ, ਜਿਸੁ ਦੇਖਿ ਕੇ ਬਹੁਤ ਗੁਮਾਨਿਆ ਉਇ ॥
ਰਕਤ ਚੰਮ ਤੇ ਹਡਿ ਪਲੇਟ ਰਖੇ, ਕਹੁ ਵੇਖਿ ਕੈ ਕੀ ਅਭਿਮਾਨਿਆ ਉਏ ॥
ਦੇਹਿ ਖੇਹਿ ਹੋਇ ਕੇ ਉਡ ਜਾ ਜੁਗੀ[1], ਉਇ ਜਿਸੁ ਨਾਲਿ ਤੂੰ ਹੇਤ ਲਗਾਵਨਾ ਉਏ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਬਾਜੀ ਝੂਠ ਦੀ ਦੇਖਿ ਹੈਰਾਨਿਆ ਉਏ ॥ ੧੦ ॥
ਜੇ ਜਾਣਦਾ ਹੈ ਜਾਇ ਮੁਕਣਾ ਹੀ, ਤਾ ਤੂੰ ਨਾਂਹਿ ਨੂੰ ਘਾਲ ਤੂੰ ਘਾਲਦਾ ਹੈ ॥
ਅੰਗੁ ਨ ਸੰਗੁ ਪ੍ਰਸੰਗ ਸਾਥੀ, ਜਿਨ੍ਹਾ ਨਾਲ ਬਹੁਤਾ ਨੇਹੁ ਪਾਲਦਾ ਹੈ ॥
ਅੰਗ ਕੀ ਦੇਹਿ ਨ ਸੰਗ ਜਾਸੀ, ਏਥਹੁ ਹੋਰ ਤੂੰ ਆਖੁ ਕੀ ਭਾਲਦਾ ਹੈ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਨੈਨ ਖੋਲ ਕੈ ਕਿਉਂ ਨ ਨਿਹਾਲਦਾ ਹੈ ॥ ੧੧ ॥
ਸੀਨ ਸੀਗਾਰ ਹੰਢਾਵਦਾ ਹੈ, ਥਿਤਿ ਜਾਣ ਕੈ ਮਹਲ ਬਣਾਂਵਨਾ ਹੈ ॥
ਸੋਰੁ ਕਰਹਿ ਬਹੁਤਾ ਲੋਕਾ ਨਾਲਿ ਦਾਵੇ, ਮਨ ਮਾਹਿ ਤੂ ਬਹੁਤ ਬਫਾਵਨਾ ਹੈ ॥
ਸਾਥੀ ਲਡਦੇ ਦੀ ਤੈਨੂੰ ਸਾਰ ਨਾਹੀ ਤਾਂਹੀ ਭੂਲ ਕੈ ਥਿਤਿ ਗਿਣਾਵਨਾ ਹੈ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਈਤ ਊਤ ਕਾਹੇ ਪਾਇਆ ਧਾਵਨਾ ਹੈ ॥ ੧੨ ॥
ਸੀਨੁ ਸਰੂਪੁ ਨਿਹਾਰਦਾ ਹੈ ਉਤੇ, ਪਾਜ ਵਿਚਿ ਭਰੀ ਭੰਗਾਰ ਭਯਾ ॥
ਏਸ ਨਾਲਿ ਤੂੰ ਆਪੁ ਬੰਧਾਵਦਾ ਹੈ, ਦੇਖਿ ਸੋਹਣੇ ਸਭ ਸੀਗਾਰ ਭਯਾ ॥
ਬਿਖੇ ਭੋਗਦਾ ਹੈ ਰਲ ਨਾਲਿ ਏਨਾ, ਜਲ ਜਾਹਿਗਾ ਏਹਿ ਅੰਗਾਰ ਭਯਾ ॥
੪੪੩.ੳ ਦਰਬਾਰੀ ਦਾਸੁ ਆਖੇ ਕਦੇ / ਸਮਝ ਮਨਾ ਤੈਨੂੰ ਆਖਿ ਵੰਗਾਰਿ ਵੰਗਾਰਿ ਭਯਾ ॥ ੧੩ ॥
ਸੁਆਦ ਸਨੇਹੁ ਵਧਾਉ ਨਾਹੀਂ, ਅਉਖਾ ਹੋਹਿਗਾ ਅੰਤੁ ਹਿਸਾਬੁ ਦੇਂਦਾ ॥
ਸੁਆਦ ਭੋਗ ਤੇ ਰੋਗ ਤਹਿਤੀਕੁ[2] ਹੋਨੀ, ਸੁਖੁ ਪਾਂਵਦਾ ਹੈ ਹੁਇ ਭੋਗ ਲੈਂਦਾ ॥
ਸਾਥੀ ਛਡਿਓ ਮਨਹੁ ਵਿਸਾਰ ਮੂਲੇ, ਕਹੁ ਆਖ ਖਾਂ ਆਸਰਾ ਲੈਓ ਕੈਂਦਾ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਕਿਕੂ ਭਰਹਿਗਾ ਮੂਲ ਬਿਆਜੁ ਪੈਂਦਾ ॥ ੧੪ ॥
ਜੁਆਦੁ ਜਬਾਨੁ ਸਵਾਰ ਖਾਂ ਤੂੰ, ਜਿਹੜਾ ਸੰਗ ਤੇਰੇ ਤਿਸੁ ਦਾ ਨਾਉ ਲਯੈ ॥
ਸੇ ਛਡ ਕੈ ਹੋਰੁ ਸੁਆਦ ਲਗੀ, ਕਹੁ ਆਖੁ ਖਾਂ ਕਿ ਤੇਰੀ ਅਕਲ ਗਯੈ ॥
ਜੁਲਦੇ[3] ਨਾਲਿ ਨ ਜੁਲਗੀ ਕੋਇ ਤੇਰੇ, ਸਭੇ ਰਹਨਿ ਏਥੇ ਮਿਤ੍ਰ ਭੈਣ ਭਯੈ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਕੀਤਾ ਆਪਣਾ ਆਪਣੇ ਆਪ ਪਯੈ ॥ ੧੫ ॥
ਤੋਇ ਤੋਸਾ ਪਲੈ ਬੰਨ ਚਲੋ, ਅਗੈ ਗਇਆ ਨਾ ਸਾਕ ਸੀਵਾਣ ਕਾਈ ॥
ਕ੍ਰਿਤ ਆਪਣਾ ਆਪਣੈ ਸੰਗ ਚਲੈ, ਤੇਹੀ ਜਾਇ ਜੇਹੀ ਕਰਨੀ ਕਮਾਈ ॥
ਗੋਝਾਂ ਗੁਝੀਆਂ ਲੈਨਿ ਕਢਾਇ ਤੈਥੋਂ, ਪਾਣਿ ਦੇਨਿ ਨਾਹੀਂ ਤਿਲੁ ਰੋਲ[4] ਰਾਈ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਚੋਰਾ ਨਾਲਿ ਨ ਦੇਖਦੇ ਜਾਇ ਲਾਈ ॥ ੧੬ ॥
ਜੋਇ ਜੋਖੋ ਤੇਰੀ ਜੋਖ ਲੈਨੀ, ਪੁਨ ਜੋਖ ਕੇ ਕਰਨਿ ਹਿਸਾਬੁ ਭਯਾ ॥
ਮੁੱਲੁ ਮਾਲ ਦਾ ਤੁਰਤੁ ਹੀ ਪਾਗੁ ਪਲੇ, ਓਥੇ ਨਿਆਉ ਨ ਮਿਲੇ ਜਬਾਬੁ ਭਯਾ ॥
ਖਰੇ ਮਾਲ ਦਾ ਮੁੱਲ ਸੁਖ ਸੁਰਗੁ ਮੁਕਤੀ, ਖੋਟੇ ਮਾਲ ਦਾ ਨਰਕੁ ਅਜਾਬੁ ਭਯਾ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਮਨਾ, ਜਿਤੁ ਹੋਂਵਸਿ ਨਾਹਿ ਖਰਾਬ ਭਯਾ ॥ ੧੭ ॥

1. ਜਾਏਗੀ 2. ਸਚਾਈ, ਤਹਕੀਕ 3. ਜਾਂਦੇ ਨਾਲ 4. ਤਿਲ ਜਿਨੀ ਵੀ ਹੇਰਾ ਫੇਰੀ

ਐਨ ਐਥੇ ਆਇ ਕੇ ਆਉ ਖੋਈ, ਅਜੇ ਆਉ ਜੇ ਆਉ[1] ਸਵਾਰਨੀ ਹੀ ॥
ਐਥੇ ਆਇ ਕੀ ਖਟਿ ਲੈ ਚਲਿਆ ਹੈਂ, ਜਿਤੁ ਖਟ ਨਾ ਪੈਜ ਉਘਾਰਨੀ ਹੀ ॥
ਜੀਉ ਦੇਹਿ ਖਾ ਪ੍ਰੀਤਿ ਮਲਾਹਿ ਸੇਤੀ, ਨਾਉ ਆਪਣੀ ਪਾਰ ਉਤਾਰਨੀ ਹੀ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਓਲਾ ਤਕ ਜੇ ਭੀਰ ਨਿਵਾਰਨੀ ਹੀ ॥ ੧੮ ॥

883.ਅ / ਗੈਨ ਗੁਮਾਨੁ ਗਵਾਇ ਗੁਸਾ, ਗੋਸੇ[2] ਬੈਠਿ ਕੇ ਝਬ ਲੰਘਾਉ ਭਯਾ ॥
ਗਤ ਗੋਦੜੀ[3] ਖਿਮਾ ਕੀ ਪਹਰ ਕੈ ਤੇ, ਪਾਲਾ ਘਾਮੁ ਨ ਦੇਇ ਸੰਤਾਉ ਭਯਾ ॥
ਗਹੋ ਗਰੀਬੀ ਸਾਸੁ ਸਭੋ ਤੋਹਿ, ਲਗੈ ਨਾਹੀਂ ਕ੍ਰੋਧ ਘਾਉ ਭਯਾ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਮਨਾ, ਏਹੁ ਛਡੁ ਕਰੂਰ[4] ਸੁਭਾਉ ਭਯਾ ॥ ੧੯ ॥
ਫੇ ਫੇਰਿ ਕੀ ਕਰਹਿਗਾ ਫਾਸ ਫਾਥਾ, ਜਦੋਂ ਆਇ ਜਮਕੰਕਰਾ ਪਾਇ ਘੇਰਾ ॥
ਫਾਹੀ ਪਾਹਿ ਨਹੀਂ ਹੋਵਹਿ ਫਾਰਕੋ[5], ਜੇ ਛੋਡਿ ਦੇ ਮਨੌ ਮੇਰਾ ਸੁ ਤੇਰਾ ॥
ਫੇਰਿ ਫੇਰਿ ਅਉਖਾ ਹੋਇ ਕੂਕਣਾ ਹੀ, ਤੇਰੇ ਹਥ ਨ ਆਵਸੀ ਏਹੁ ਵੇਰਾ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਕਾਤੀ[6] ਸਚੁ ਕੀ ਬੰਧੁ ਕਟੁ ਜਮਾ ਕੇਰਾ ॥ ੨੦ ॥
ਕਾਫੁ ਕਾਹੇ ਨੂੰ ਕਚੁ ਵਿਹਾਝਨਾ ਹੈ, ਤੇਰੇ ਕੰਮਿ ਨਾਹੀਂ ਕਿਤੇ ਆਵਣਾ ਉਇ ॥
ਅਗੈ ਲੈਨਿ ਨ ਖੋਟੁ ਵਿਹਾਝੁ ਨਾਹੀਂ ਅਉਖਾ ਹੋਗਿਗਾ ਮੋੜਿ ਪਚਾਵਣਾ ਉਇ ॥
ਫਲੁ ਤੇਹਾ ਹੀ ਹੋਗੁ ਪਰਾਪਤੇ ਰੇ, ਬਿਰਖੁ ਜੇਹਾ ਹਥੀ ਆਪ ਲਾਵਣਾ ਉਇ ॥
ਦਰਬਾਰੀ ਦਾਸੁ ਆਖੇ ਕਦੇ ਸਮਝੁ ਭਯਾ, ਸੋਈ ਹੋਗੁ ਜੇਹੀ ਜੇਹੀ ਭਾਵਣਾ ਉਇ ॥ ੨੧ ॥
ਕਾਫ ਕੌਣ ਸਿਧਾਵਸੀ ਨਾਲਿ ਤੇਰੇ, ਭਲੂ ਦੇਖੁ ਵੀਚਾਰਿ ਨਿਹਾਰਿ ਕੇ ਉਇ ॥
ਅਜੁ ਕੇ ਕਲਿ ਉਠਿ ਚਲਣਾ ਹੀ, ਅਬ ਵੇਖੁ ਸਮਾਨ ਤਈਯਾਰਿ ਹੀ ਉਇ ॥
ਸੰਗ ਸੂਈ ਨ ਪਹੁਚਣੀ ਸੁਝਦੀ ਹੈ, ਤੈਂ ਤਾਂ ਚਾਇ ਬਧੇ ਭਾਰ ਭਾਰ ਕੇ ਉਇ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਲੋਭ ਲਗ ਡੁਬੀ ਸਭਾ ਹਾਰ ਕੇ ਉਇ ॥ ੨੨ ॥
ਲਾਂਮ ਲਾਜਿ ਨ ਆਂਵਦੀ ਮੂਰਖਾ ਉਇ, ਨੇਹੁ ਲਾਇ ਬੈਠਹੁ ਨਾਲਿ ਰਾਹੀਆਂ ਦੇ ॥
ਭਏ ਸੇਤੁ[7] ਲਗਹੁ ਅਬ ਢੂੰਢਣੇ ਉਇ, ਤੈ ਤਾਂ ਵਖਤ ਵੰਞਾਇਓ ਨਾਲ ਸਿਆਹੀਆਂ[8] ਦੇ ॥
ਹੁਣਿ ਕੌਣੁ ਕਟੇ ਤੇਰਿਆਂ ਬੰਧਨਾਂ ਨੂ, ਜਾਣਿ ਬੁਝਿ ਪਇਓਹੁ ਵਿਚਿ ਫਾਹੀਆ ਦੇ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਾਈਆ, ਫਲ ਆਪ ਖਾਵਣੇ ਆਪ ਵਾਹੀਆ ਦੇ ॥ ੨੩ ॥

884.ੳ ਮੀਮ ਮਾਲ ਮਾਇਆ ਮਹਲ ਨਾਲਿ ਤੇਰੇ, / ਇਕਿ ਵਿਖਿ ਨਾ ਜਾਜੁਗੇ[9] ਜਰਾ ਭੋਰਾ ॥
ਅਜੁ ਕਲਿ ਲਪੇਟਿਦੀ ਮਉਤਿ ਤੈਨੂੰ, ਪੰਖੀ ਉਡਦਾ ਪਿੰਜਰਾ ਭੈਆ ਖੋਰਾ ॥
ਅਗੈ ਸੁਣੀਦਾ ਮਹਾਂ ਬਿਖੰਮੁ ਮਾਰਗੁ, ਤੈ ਪਕੜਿਆ ਆਖੁ ਖਾਂ ਕੌਣ ਧੋਰਾ[10] ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਸਭੇ ਦੇ ਨਿਗੇ ਤੁਰਤੁ ਜਬਾਬੁ ਕੋਰਾ ॥ ੨੪ ॥
ਨੂਨ ਨਾਲਿ ਨ ਕੋਈ ਸਿਧਾਂਵਦਾ ਹੈ, ਜਿਨ੍ਹਾ ਨਾਲਿ ਮਹਾਂ ਮਨੁ ਰੱਚਿਆ ਉਇ ॥
ਤੂਤਾਂ ਛਡਿ ਤਿਨਾ ਛਡਿ ਜਾਨ ਤੈਨੂ, ਢੂਢਿ ਸੋਧਿ ਸਭੋ ਸਜਣਾ ਸਚਿਆ ਉਇ ॥
ਤੇਰਾ ਕੋਈ ਨਾਹੀਂ ਏਸਿ ਜਗ ਮਾਂਹੀ, ਕਹੁ ਕਾਹਿ ਨੂੰ ਤੂ ਰਚਿ ਪਚਿਆ ਉਇ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਗਲ ਕੇਹੜੀ ਤ ਰਚ ਮਚਿਆ[11] ਉਇ ॥ ੨੫ ॥
ਵਾਉ ਵਖਤ ਵਿਹਾਣੇ ਨੂੰ ਝੂਰਨਾ ਹੀ, ਪਛੋਤਾਇ ਕਰਹਿ ਹਾਇ ਹਾਇ ਅੜਿਆ ॥
ਵੇਲਾ ਹਥਿ ਨ ਆਵਸੀ ਫੇਰਿ ਤੇਰੇ, ਸਾਇਤ ਭਈ ਸੁ ਗਈ ਵਿਹਾਇ ਅੜਿਆ ॥
ਜਿਨਾ ਨਾਲਿ ਤੂ ਬਹੁਤੁ ਸਕਾਂਵਦਾ ਸੈਂ, ਤੇਰੇ ਨਾਲਿ ਨਾ ਚਲੀਆ ਕਾਇ ਅੜਿਆ ॥
ਦਰਬਾਰੀ ਦਾਸ ਆਖੇ ਕਦੇ ਸਮਝ ਭਾਈਯਾ, ਬੰਨੇ ਲਗੀ ਨਾ ਨਾਉ ਵਹਾਉ ਅੜਿਆ ॥ ੨੬ ॥

---

1. ਉਮਰ 2. ਗੋਸ਼ੇ, ਇਕ ਖੂੰਜੇ, ਇਕਾਂਤ ਥਾਂ 3. ਜੁੱਲੀ, ਫ਼ਕੀਰਾਂ ਦੀ ਪੋਸ਼ਾਕ 4. ਕੌੜਾ 5. ਫਾਰਗ ਨਹੀਂ, ਭਾਵ ਛੁੱਟ ਨਹੀਂ ਸਕੇਗਾ 6. ਕੈਂਚੀ 7. ਸਫੈਦ, ਚਿੱਟੇ ਵਾਲ 8. ਕਾਲੇ ਕੰਮਾਂ ਵਿੱਚ 9. ਜਾਣਗੇ 10. ਧਿਰ 11. ਰਚਿਆ ਮਿਚਿਆ, ਲੀਨ ਹੋਇਆ

ਹੇ ਹੋਰਨਾਂ ਨੂੰ ਜਾਇ ਪੁੱਛਿ ਵੇਖੀ, ਏਥੇ ਕਿਤਨੀ ਕੁ ਰਹਣੁ ਮਉਤਾਦਿ[1] ਤੇਰੀ ॥
ਅਗੈ ਪੀਉ ਗੈਆ ਪਰੈ ਦਾਦਾ ਗੈਆ, ਪੜਿਦਾਦਾ ਗੈਆ ਗਈ ਆਦਿ ਤੇਰੀ ॥
ਸਾਹੁ ਆਂਵਦਾ ਫੇਰਿ ਨ ਆਵਸੀ ਜੇ, ਏਹੁ ਏਤਨੀ ਹੈ ਮੁਣੀਆਦਿ ਤੇਰੀ ॥
ਦਰਬਾਰੀ ਦਾਸ ਆਖੇ ਕਦੇ ਸਮਝ ਭਈਯਾ, ਸਾਰੀ ਆਰਜਾ ਗਈ ਬਰਬਾਦਿ ਤੇਰੀ ॥ ੨੭ ॥
ਲਾਂਮੁ ਲੋਚ ਗਵਾਉ ਜੋ ਲੋਚਦੀ ਹੈ, ਏਥੈ ਰਹਣੁ ਨੂੰ ਬਹੁਤੁ ਲਲਚਾਉ ਨਾਹੀ ॥
ਤੂੰ ਤਾਂ ਆਪ ਵਟਾਊਆ ਵਾਂਗ ਬੈਠਾ, ਰਾਹੀਆਂ ਨਾਲਿ ਤੂੰ ਨੇਹੁ ਲਗਾਉ ਨਾਹੀਂ ॥
ਤੋਤੇ ਨਲਨੀ ਜਿਵੈ ਮੁਖੋ ਆਖਨਾ ਹੈ, ਜਾਣ ਬੁਝ ਕੇ ਆਪੁ ਫਹਾਉ ਨਾਹੀ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਗਈ ਗਈ ਸੁ ਰਹਦੀ ਗਵਾਉ ਨਾਹੀਂ ॥ ੨੮ ॥
884.ਅ ਅਲਫੁ ਆਵਦੇ ਆਖਿ ਕੀ ਆਂਣਿਆ ਸੀ, ਹੁਣਿ / ਜਾਂਵਦਾ ਕੀ ਲੈ ਜਾਂਇਗਾ ਉਇ ॥
ਜੇਹਾ ਕਰਹਿ ਤੇਹਾ ਫਲੁ ਮਿਲਗ ਤੈਨੂ, ਤੇਹੀ ਜਾਇ ਸਜਾਇ ਤੂੰ ਪਾਹਿੰਗਾ ਉਇ ॥
ਕਰਣੀ ਜੇਹੀ ਭਰਣੀ ਲੋਕ ਆਖਦੇ ਨੀ, ਕੀਤਾ ਆਪਣਾ ਸੰਗਿ ਨਿਬਾਹਿਗਾ ਉਇ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਬੀਜ ਆਪਣਾ ਬੀਜਿਆ ਖਾਹਿਗਾ ਉਇ ॥ ੨੯ ॥
ਯੇ ਯਾਰ ਨ ਜਾਪਦਾ ਜਗ ਕੋਈ ਜਿਸ ਸੱਗ ਮਿਲਿ ਲੱਗ ਕੇ ਨੇਹੁ ਲਾਈਯੈ ॥
ਸੱਗੀ ਸੱਗ ਨ ਮੰਗਦਾ ਕੋ ਸੁਝਦਾ, ਜਿਸੁ ਸੱਗ ਮਿਲਿ ਵੱਗ ਕੇ ਰਾਹਿ ਪਾਈਐ ॥
ਜਿਤੁ ਮਗ ਪਇਆਂ ਠੱਗ ਠੱਗ ਜਾਨੀ, ਤਿਸ ਮੱਗ ਤੇ ਤੂੰ ਰਣ ਭੱਗ ਜਾਈਯੈ ॥
ਦਰਬਾਰੀ ਦਾਸੁ ਆਖੇ ਕਦੇ ਸਮਝ ਭਯਾ, ਲੱਗੀ ਅੱਗ ਥੋ ਪੱਗ ਜੱਗ ਮੈਂ ਬਚਾਈਯੈ ॥ ੩੦ ॥ ੫ ॥

1. ਸਮਾਂ (ਮਉਤ ਆਦਿ ਦਾ)

**ੴ ਸ੍ਰੀ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**
**ਬੈਤ ਬੈਰਾਗ ਰੋਸਨੀ॥**
**ਹਕਾਨੀ ਹਕੀਕਤਿ॥**
ਸਰਬੰਗ ਸਮੁਧੇ ॥ ਤੀਹਰਫੀ ਵਡੀ ॥
ਨਸੀਹਤਿ ॥ ਆਜਿਜੀ ॥
ਰਹਤਿ ॥ ਜੁਗਤਿ ॥
ਭਗਤਿ ॥ ਬੰਦਗੀ ॥
ਜਾਚਕੀ ॥ ਆਦਲਤਿ ॥
ਬਖਸੀਸਿ ॥ ਪ੍ਰੇਮੁ ॥
ਵੈਰਾਗੁ ॥ ਬਬੇਕੁ ॥
ਸਰਈਅਤਿ ॥ ਹਕੀਕਤਿ ॥
ਮਾਰਿਫਤਿ ॥[1]
ਅਲਫ ਆਸ ਕਾ ਬੇ ਬਹਾਇ ਦਿਤੀ ਤੇ ਤੇਤੇ ਪ੍ਰੇਮ ਚਾਂਇਆ ਨੇ ॥
ਸੇ ਸੰਗਿ ਰਾਖੀ ਜੀਮੁ ਜਾਣ ਕੇ ਤੇ, ਹੇ ਹੇ ਪੈ ਪਾਂਉ[2] ਟਿਕਾਇਆ ਨੇ ॥
ਖੇ ਖਾਇ ਕੇ ਦਾਲੁ ਦਿਲਦਾਰੁ ਕੀਤਾ, ਜਾਲੁ ਜਾਲ ਥੋਂ[3] ਮੁਖੁ ਹਟਾਇਆ ਨੇ ॥
ਰੇ ਰਖਿ ਲੀਤੀ ਜੇ ਜੋੜ ਕੇਤੇ, ਸੀਨ ਸੀਨੇ ਦੇ ਨਾਲਿ ਹੰਢਾਇਆ ਨੇ ॥
ਸੀਨੁ ਸਾਫ ਹੋਏ ਸੁਆਦ ਸਮਝ ਕੇ ਤੇ, ਜੁਆਦ ਜੁਲਮ ਥੀ ਜੀ ਉਲਟਾਇਆ ਨੇ ॥
ਤੇ ਤੋਇ ਤਰਕ ਪਕੜੀ ਜੋਇ ਜੁਹਦ ਲਾਗੇ, ਐਨ ਐਨ[4] ਹੀ ਮੰਨ ਵਸਾਇਆ ਨੇ ॥
ਐਨੁ ਤੇ ਗੈਨੁ ਦੁਇ ਇਕੁ ਜੇਹੇ ਨੁਕਤਾ ਮੇਟਿ ਕੇ ਗਿਆਨ ਮਿਟਾਇਆ ਨੇ ॥
ਕਾਫੁ ਕਾਫੁ ਤੇ ਲਾਮ ਤਾ ਦੂਰ ਕੀਤੇ, ਮੀਮੁ ਮਾਰ ਕੈ ਨੂਨ ਨਿਵਾਇਆ ਨੇ ॥
885.ੳ ਵਾਉ ਥੰਮ ਰਾਖੀ ਹੇ ਹੋਇ / ਚੁਕੀ ਲਹਰ ਥੋਂ ਚੀਤੁ ਚੁਰਾਇਆ ਨੇ ॥
ਅਲਫੁ ਆਪੁ ਮਿਟਾਇ ਯੇ ਯਾਰ ਹੁਏ, ਨੀਰੁ ਖੀਰ[5] ਤੇ ਭਿੰਨ ਕਰਾਇਆ ਨੇ ॥
ਦਰਬਾਰੀ ਦਾਸੁ ਆਖੇ ਹਾਲ ਆਸਕਾਂ ਦਾ, ਏਥੇ ਹੋਇ ਅਸਕੁ ਕਹਾਇਆ ਨੇ ॥ ੧ ॥
ਅਲਫੁ ਆਖਣੀ ਹੈ ਬੇ ਬੇਨਤੀ ਜੀ, ਤੇ ਤੇਰੇ ਹੀ ਤੀਰ ਸੁਣਾਵਣੀ ਸੀ ॥
ਸੇ ਸਾਨੂਦਰਸ ਦੀਜੈ, ਜੀਮੁ ਜੀਉ ਲੋਚੈ, ਹੇ ਹੋਰੁ ਨਾ ਮੇਰੇ ਮਨ ਭਾਵਣੀ ਸੀ ।
ਖੇ ਖੈਰ ਮੰਗਾ ਦਾਲੁ ਦਾਨੁ ਦੀਜੈ, ਜਾਲ ਜਮਾ ਦੀ ਤਲਬ ਹਟਾਵਣੀ ਜੀ ॥
ਰੇ ਰਹਮੁ ਰਾਖਹੁ ਜੇ ਜਾਣ ਆਪਣਾ ਸੀਨੁ ਸੀਨ ਸਲਾਹ ਦਿੜਾਵਣੀ ਸੀ ॥
ਸੁਆਦ ਸੁਆਦ ਮੇਟਹੁ ਜੁਆਦ ਜੁਹਦ[6] ਲਾਵਹੁ, ਹੋਇ ਤੁਰਤ ਹੀ ਤਮਕ[7] ਮਿਟਾਵਣੀ ਸੀ ॥
ਜੋਇ ਜੋੜਿ ਲੀਜੈ ਐਨ ਐਤਵਾਰੀ, ਗੈਨੁ ਗੈਰ ਤੇ ਗੈਰ ਗਵਾਵਣੀ ਸੀ ॥
ਫੇ ਫਾਸ ਕਾਟਹੁ ਕਾਫ ਲੇਵਹੁ, ਮੀਮੁ ਮਿਹਰ ਕਰਕੇ ਨੂਨ ਨਜਰ ਤੇਰੀ ਸੁਖਦਾਵਣੀ ਸੀ ॥
ਵਾਉ ਵਾਸਤੇ ਆਪਣੇ ਨਾਮ ਦੇ ਜੀ, ਹੇ ਹੋਰ ਨਾ ਬੂਝ ਬੁਝਾਵਣੀ ਸੀ ॥
ਲਾਂਮੁ ਲੇਖੁ ਮੇਟਹੁ ਅਲਫੁ ਆਪ ਸਾਈ, ਯੇ ਯੇਰ[8] ਯਮ ਗਲਹੁ ਕਟਾਵਣੀ ਸੀ ॥
ਦਰਬਾਰੀ ਦਾਸ ਦੀ ਆਸ ਸੀ ਸਦਾ ਮਨ ਮੈ, ਅਨਿਦਿਨੁ ਤੇਰੀ ਹੀ ਕੀਰਤਿ ਗਾਵਣੀ ਸੀ ॥ ੨ ॥
ਅਲਫੁ ਆਪਿ ਰਾਂਝਾ ਬੇ ਬਖਿਸੰਦ ਅਸੇ, ਤੇ ਤਖਤਿ ਹਜਾਰੇ ਦਾ ਰਾਉ[9] ਸੋਈ ॥
ਸੇ ਸੰਗਿ ਸਹੀਵਾਂ[10] ਜੀਮੁ ਜਾਨਿ" ਨਾਹੀਂ, ਹੇ ਹੀਰ ਤੇ ਬਾਂਇ ਹੀਰ ਜਿੰਦ ਹੋਈ ॥

---

1. ਸਿਰਲੇਖ ਉੱਪਰ ਪੂਰੀ ਵਿਚਾਰ ਲਈ ਵੇਖਹੁ ਛੰਦ ਕਾਵਿ ਦੀ ਆਦਿਕਾ 2. ਪੈਰ 3. ਸੰਸਾਰ ਰੂਪੀ ਜਾਲ ਤੋਂ 4. ਅਪਣਾ ਭਾਵ ਪ੍ਰਭੂ 5. ਦੁੱਧ 6. ਭਗਤੀ ਅਤੇ ਤਿਆਗ 7. ਕ੍ਰੋਧ, ਗੁੱਸਾ 8. ਫਾਹੀ ਦੀ ਰੱਸੀ 9. ਮਾਲਕ, ਰਾਜਾ 10. ਸਹੀਆਂ, ਸਹੇਲੀਆਂ

ਖੇ ਖੇੜੇ ਜਮ ਖੂਨੀ ਦਾਲੁ ਦਾਜ ਮੰਗਨਿ, ਜਾਲ ਜਹਾਨ ਦੀ ਪੈਜ ਖੋਈ ॥
ਰੇ ਰਹਣਿ ਨ ਦੇਨਿ ਜੇ ਯਗਤਿ ਪੇਯੇ, ਸੀਨੁ ਸੀਨੁ ਸਿਆਲਿ ਸੀ ਜਿੰਦੁ ਰੋਈ ॥
ਸੁਆਦੁ ਸਾਹੁਰੇ ਜੁਆਦ ਜਰੂਰਿ ਜਾਣਾ, ਹੋਇ ਤੁਰਤ ਹੀ ਜੋਇ ਜੋੜਿ ਜੰਞ ਢੋਈ ॥
ਐਨੁ ਐਤਿ ਵਾਰੀ[1] ਗੈਨੁ ਗਈ ਹੋਈ, ਫੇ ਫੇਰਿ ਨ ਆਵਣਾ ਬਾਰ ਦੋਈ[2] ॥
ਕਾਫੁ ਕਾਫੁ ਕਤੋਲਾਂਮੁ ਲਾਇ ਕੈ, ਚਿਤੁ ਮੀਮੁ ਮਾਇ ਮਾਇਆ ਨੂਨ ਨਾਹੁ ਓਈ ॥
ਵਾਉ ਵਖਤਿ ਵਹਿਦਾ ਤੇ ਹਾਰੁ ਨਾਹੀਂ, ਲਾਮ ਲਾਉ ਪ੍ਰੀਤ ਪ੍ਰਤੀਤਿ ਜੋਈ ॥

885.ਅ ਅਲਫੁ ਆਪੁ ਦੇਵਹੁ ਯੇ ਯਾਰ / ੜੇ ਕਉ ਦਰਬਾਰੀ ਦਾਸ ਨੈ ਹਰਫ ਹਕੀਕ[3] ਗੋਈ[4] ॥ ੩ ॥
ਅਲਫ ਆਪੁ ਪਛਾਣ ਬੇ ਬਖਤੁ ਏਹੋ, ਤੇ ਤੇਰੇ ਤਾ ਨਾਲਿ ਨਾਹ ਦੇਹਿ ਤੇਰੀ ॥
ਸੇ ਸਮਝਿ ਲੈ ਤੂਜੀਮੁ ਜੀਅ ਮਾਂਹੀ, ਤੇ ਹਕੁ ਤਜ ਹੋਰੁ ਨਾ ਨੈਨ ਹੇਰੀ ॥
ਖੇ ਖਾਹਿ ਹਲਾਲੁ ਤੂੰ ਦਾਲੁ ਦੁਰਮਤਿ, ਤਜਹੁ ਜਾਲੁ ਜਹਾਨੁ ਛਾਉ ਅਬਰ ਕੇਰੀ ॥
ਰੇ ਰਹੁਮੁ ਰਾਖਹੀ ਜੇ ਜੁਲਮੁ ਛੋਡਹੁ, ਸੀਨੁ ਸਚ ਸਮਾਲ ਜਮੁ ਨਾਹਿ ਘੇਰੀ ॥
ਸੀਨੁ ਸਿਮਰੁ ਸੋਈ ਸੁਆਦ ਬਾਦ ਜਾਨੋ ਜੁਹਦ ਸੌਂ[5] ਜੋੜ ਜਮ ਕਟੇ ਬੇਰੀ ॥
ਤੁਇ ਤਰਕ ਫੜ ਤੂੰ ਜੁਇ ਜਹਾਨ ਕੰਨਹੁ, ਐਨੁ ਐਨ[6] ਪਛਾਣੁ ਸਭ ਢਾਹਿ ਢੇਰੀ ॥
ਗੈਨੁ ਗੁਮਾਨ ਗਵਾਇ ਵਿਚਹੁ, ਫੇ ਫੇਰ ਨ ਕਾਫ ਕਪਾਉ ਫੇਰੀ ॥
ਕਾਫੁ ਤਜੁ ਲਾਮੁ ਤਜੁ ਮੀਮੁ ਤਜੁ ਰੇ ਮਨਾ, ਨੂਨ ਨਾ ਨਰਕਿ ਤੂੰ ਜਾਹਿ ਰੇ ਗੀ ॥
ਵਾਉ ਵਖਤੁ ਨਾ ਜਾਪਦਾ ਜਾਹਿ ਕਦਹੀ, ਹੇ ਹੋਰਨਾ ਹੰਬ ਜਮੁ ਆਇ ਟੇਰੀ[7] ॥
ਲਾਂਮੁ ਲਾਉ ਨਿਉ ਅਲਫ ਅਗੰਮ ਸੇਤੀ, ਯੇ ਯਾਰ ਨਾ ਹੋਹਿ ਤੂੰ ਜਮਾ ਜੇਰੀ ॥
ਦਰਬਾਰੀ ਦਾਸੁ ਆਖੇ ਸੁਨਹੁ ਬੇਨਤੀ ਜੀ, ਦੀਜੈ ਦਰਸੁ ਏਹਾ ਅਰਦਾਸ ਮੇਰੀ ॥ ੪ ॥
ਅਲਫੁ ਆਉ ਆਪੇ ਬੇ ਬਖਸੁ ਸਾਨੂ ਤੇ ਤੇਰੀ ਮੈਂ ਸੇ ਸਾਰ ਜਗਤੁ ਜਾਣੈ ॥
ਜੀਮੁ ਜੀਉ ਤੇਰੇ ਹੇ ਹਾਜਰੋ ਹੈ, ਖੇ ਖਸਮ ਤੂੰ ਦਾਲੁ ਦੇਹਿ ਦਾਨੁ ਭਾਣੈ ॥
ਜਾਲੁ ਜੋੜਿ ਲੀਜੈ ਰੇ ਰਹਮੁ ਕੀਜੈ, ਜੇ ਜਾਣੁ ਅਪਣਾ ਹਰਿ ਰੰਗੁ ਮਾਣੈ ॥
ਸੀਨੁ ਸੀਨੁ ਸਹਾਇ ਕਰੁ ਸੁਆਦੁ ਸਲਾਂਮੁ, ਹੈ ਜੁਹਦ ਜਹਾਂਨ ਥੀ ਕਰਹੁ ਸਿਆਣੈ ॥
ਤੁਇ ਤੂੰ ਤਾਰ ਲੈ ਜੁਇ ਜਗ ਸਾਗਰਹੁ, ਐਨੁ ਐਤਿ ਵਾਰ4 ਕਢੁ ਮਾਰ ਠਾਣੈ ॥
ਗੈਨੁ ਗੁਣ ਗਾਵਣੇ ਫੇਰਿ ਨ ਆਵਣਾ, ਕਾਫ ਕੇ ਕਾਫੁ ਕਢਿ ਲੇਹੁ ਆਣੈ ॥
ਲਾਂਮ ਕੌਂ ਛੋਡਿ ਕੈ[8] ਮੀਮ ਕੌਂ ਮਾਰ ਕੈ[9], ਨੂਨ ਨੇਹੀ ਕਰਹੁ ਹੋਇ ਨਿਕਾਣੈ ॥
ਵਾਉ ਵਾਸਤੇ ਰਬ ਦੇ ਹਥਿ ਜੋੜਿ ਕੈ, ਲਾਂਮੁ ਲਿਉ ਲਾਉ ਖਾਂ ਗੁਣ ਰਬਾਣੈ[10] ॥
ਅਲਫੁ ਅਰਾਧੁ ਯੇ ਯਕ ਇਕੋ ਸਹੀ, ਦਰਬਾਰੀ ਦਰਸ ਗੁਣ ਗੀਤ ਸਾਂਝੇ ਵਖਾਣੇ ॥ ੫ ॥
ਅਲਫੁ ਆਉ ਅਜੀ ਬੇ ਬੇਰ ਲਾਈ, ਤੇ ਤੁਰਤ ਹੀ ਸੇ ਸਾਥੇ ਆਵਣਾ ਸੀ ॥

886.ੳ ਜੀਮ ਜਾਹਰਾ ਤੂੰ ਹੇ ਹਾਜਰੋ ਹੈ, ਖੇ ਖਲਕ ਮੈਂ ਆਪੁ ਦਿਖਾ / ਵਣਾ ਸੀ ॥
ਦਾਲ ਦੇਆ ਧਾਰਹੁ ਜਾਲੁ ਜਾਲੁ ਕਾਟਹੁ, ਰੇ ਰਹਮੁ ਕਰਿ ਰਾਮ ਜਪਾਵਣਾ ਸੀ ॥
ਜੇ ਜਮਾਂ ਥੋ ਰਖੁ ਸੀਨੁ ਸੀਨੁ ਸਹਾਇ ਸੁਆਦੁ ਸੁਆਲੁ ਪੂਰਾਵਣਾ ਸੀ ॥
ਜੁਆਦ ਜੋੜ ਕਰਾਂ ਕਰ[11] ਬੇਨਤੀ ਜੀ ਤੋ ਇਤ ਹੀ ਹੈ ਜੋਇ ਜਗ ਭਾਵਣਾ ਸੀ ॥
ਐਨੁ ਐਤ ਵਾਰੀ[12] ਗੈਨੁ ਗਹਹੁ ਕਰਤੇ, ਫੇ ਫੇਰ ਨ ਫਾਸ ਫਸਾਵਣਾ ਸੀ ॥
ਕਾਫੁ ਕਾਫੁ ਕਹਾਣੀਆ ਤੇਰੀਆਂ ਜੀ, ਲਾਂਮੁ ਲਾਇ ਲਿਵ ਮੀਮੁ ਮਨੁ ਲਾਵਣਾ ਸੀ ॥
ਨੂਨ ਨਜਰ ਬਾਝਹੁ ਵਾਉ ਵਹੇ ਕੇਤੇ, ਹੇ ਹੋਰੁ ਨ ਲਾਮ ਲਖਾਵਣਾ ਸੀ ॥
ਅਲਫ ਆਜਜੀ ਯੇ ਯਕ ਤੀਰ ਤੇਰੇ, ਦਰਬਾਰੀ ਦਾਸ ਤੇਰਾ ਜਸੁ ਗਾਵਣਾ ਸੀ ॥ ੬ ॥

---

1. ਇਸ ਵਾਰੀ 2. ਦੂਜੀ ਵਾਰ 3. ਸੱਚਾ ਕਥਨ, ਸੱਚੀ ਗੱਲ 4. ਕਹੀ ਹੈ, ਆਖੀ ਹੈ 5. ਪ੍ਰਭੂ ਨਾਲ, ਭਗਤੀ ਨਾਲ 6. ਪੂਰੀ ਤਰ੍ਹਾਂ, ਬਿਲਕੁਲ 7. ਪਕੜ ਲਏਗਾ 8. ਵਿੰਗ ਵਲ (ਲਾਮ) ਛੱਡ ਕੇ 9. ਮੈਂ (ਮੀਮ) ਨੂੰ ਮਾਰ ਕੇ 10. ਰੱਬ ਦੇ 11. ਹੱਥ 12. ਇਸ ਵਾਰੀ

ਅਲਫ ਤੇ ਬੇ ਫੇਰਿ ਬੇ ਤੇ ਤੇ ਭਈ, ਤੇ ਤੋ ਸੇ ਸਾਰਾ ਜੀਮ ਤੇ ਜਗੁ ਕੀਆ ॥
ਹੇ ਤੇ ਹੇਤੁ ਖੇ ਖਲਕ ਕਉ ਲਾਇ ਦੀਆ, ਦਾਲ ਤੇ ਦੁਖੁ ਸੁਖ ਜਾਲੁ ਜਗੁ ਕਉ ਦੀਆ ॥
ਰੇ ਰਜਾਇ ਜੇ ਜਾਨਿ ਜਾਗ ਪੈ ਧਰੀ, ਸੀਨ ਸਹਾਇ ਕਰ ਸੀਨੁ ਸਭੁ ਕੁਛੁ ਥੀਆ ॥
ਸੁਆਦ ਸਵਾਰਿ ਕੈ ਜੁਆਦੁ ਜਗ ਕਉ ਦਏ, ਤੋਇ ਤੂੰ ਹੀ ਸਹੀ ਜੋਇ ਜਗ ਮੈ ਹੀਆ ॥
ਐਨ ਤੇ ਗੈਨੁ ਹੋਇ ਗੈਰੁ ਨੁਕਤਾ ਲਗਾ, ਫੇ ਤੇ ਫਾਸ ਜਮ ਹਾਥਿ ਕਰਿ ਸਿਰਜੀਆ ॥
ਕਾਫੁ ਤੇ ਕਾਫੁ ਅਰੁ ਲਾਂਮੁ ਜਗ ਮੈਂ ਭਇਆ, ਮੀਮ ਮਹਿ ਮਰ ਗਏ ਨੂਨ ਨਿਹਚਲੁ ਨਹੀਂ ਕੋਇ ਥੀਆ ॥
ਵਾਉ ਦੇਖ ਡਿਠਾ ਤੇ ਹੋਰੁ ਨਾਂਹੀ, ਲਾਮ ਲਾਇ ਲੀਜੈ ਅਲਫ ਆਪਿ ਮੀਆ ॥
ਯੇ ਯੇਰ ਜਮ ਕੀ ਕਟਹੁ ਆਜਜੀ[1] ਸੁਣਹੁ, ਜੀ ਯਕ ਹੀ ਅਰਜੁ ਦਰਬਾਰੀ ਦਾਸ ਕੀਆ ॥ ੭ ॥
ਅਲਫੁ ਅਗੰਮੁ ਬੇਸੁਮਾਰੁ ਤੂੰ, ਤੇ ਤੇਰਾ ਅੰਤੁ ਨ ਕਿਨੈ ਪਾਇਆ ॥
ਸੇ ਸਾਹੁ ਸਚਾ ਤੂੰ ਜੀਮ ਜਗਜੀਵਨੋ, ਹੇ ਹਰਿ ਜਾਇ ਤੂੰ ਰਾਮ ਰਾਇਆ ॥
ਖੇ ਖਾਲਕੋ ਖਲਕ ਮਹਿ ਦਾਲ ਦੁਖਭੰਜਨੋ, ਜਾਲ ਜਹਾਨ ਕਉਤਕੁ ਰਚਾਇਆ ॥
ਰੇ ਰਹਮ ਦਰੀਆਉ ਜੇ ਜੁਮਲ ਨੂ ਬਖਸਿ ਸੌ, ਸੀਨ ਸਹਾਇ ਸੀਨੁ ਸੁਆਦ ਲਾਇਆ ॥
ਜੁਆਦ ਜਹਾਨ ਮੈ ਸਹੀ ਤੋਇ ਤੁਹੀ ਹੈ, ਜੋਇ ਜਗਦੀਸ ਕਉਤਕੁ ਦਿਖਾਇਆ ॥
ਐਨੁ ਹੈ ਗੈਨੁ ਨਹਿ ਮੇਟਿ ਨੁਕਤਾ, ਸਦੂਹੁ ਫੇ ਫੇਰ ਨ ਕਾਫ ਕਾਹੇ ਨ ਆਇਆ ॥
886.ਅ ਕਾਫੁ ਕਾਦਰੁ ਤੁਹੀ ਲਾਂਮੁ, ਲਾਸ / ਰੀਕ[2] ਹੈ ਮੀਮ ਮਉਲਾ ਮਿਹਰਵਾਨ ਗਾਇਆ ॥
ਨੂਨ ਨਿਰਾਧਾਰੁ ਹੈ ਵਾਉ ਵਾਹ ਵਾਹ, ਤੂੰ ਤੇ ਹਾਜਰੋ ਲਾਮੁ ਲਾਤਮਾਉ ਧਿਆਇਆ ॥
ਅਲਫੁ ਅਪਾਰੁ ਤੂੰ ਯੇ ਯਕਿ ਅਰਦਾਸ, ਦਰਬਾਰੀ ਸਰਨਿ ਆਇਆ ॥ ੮ ॥
ਅਲਫੁ ਆਉ ਕਦੇ ਬੇ ਬਹੁਤੁ ਬੀਤੀ, ਤੇ ਤਕਦਿਆ ਸੇ ਸਾਰੀ ਅਉਧ ਖੋਈ ॥
ਜੀਮੁ ਜੀਵਦੀ ਹਾਂ ਹੇ ਹੋਤਿ ਤੇਰੇ, ਖੇ ਖਾਤਰੇ ਦਾਲੁ ਦਿਲਦਾਰੁ ਹੋਈ ॥
ਜਾਲੁ ਜੀਉ ਮੇਰਾ ਰੇ ਰਖਿ ਲੀਜੈ, ਜੇ ਜਾਣਿ ਕੈ ਸੀਨ ਸਹਾਉ[3] ਸੋਈ ॥
ਸੀਨੁ ਸਰਮੁ ਤੈਨੂਸੁਆਦੁ ਸਚੁ ਆਖਾ ਜੁਆਦੁ ਜੋੜਿ ਲੀਜੈ ਸੋਇ ਤੁਹੀ ਤੋਈ ॥
ਜੋਇ ਜਪੋ ਤੈਨੂ ਐਨੁ ਐਤ ਵਾਰੀ, ਗੈਨੁ ਗੋਚਰਾ ਤੁਧੁ ਫੇ ਫਜਲੁ ਜੋਈ ॥
ਕਾਫੁ ਕਢਹੁ ਲਾਮ ਲਾਇ ਲੇਵਹੁ, ਮੀਮ ਮਿਹਰ ਕਰਿ ਦੇਖੁ ਨੂਨੁ ਨਹੀਂ ਕੋਈ ॥
ਵਾਉ ਵਾਸਤੇ ਆਪਣੇ ਨਾਮ ਦੇ ਜੀ, ਲਾਂਮ ਲਾਉ ਕਦਮੀ ਹੇ ਹਟਹਿ ਢੋਈ ॥
ਅਲਫੁ ਆਜਜੀ ਯੇ ਯਕ ਸੁਣਹੁ ਮੇਰੀ, ਦਰਬਾਰੀ ਦਾਸ ਅਰਦਾਸ ਤੈ ਪੈ ਬਿਗੋਈ[4] ॥ ੯ ॥
ਅਲਫੁ ਆਜਜੀ ਦੇਖਿ ਅਜੁਰਦਿਆ ਦੀ, ਬੇ ਬਖਸੁ ਗੁਨਾਹ ਗੁਨਾਗਾਰ ਤੇਰੀ ॥
ਸੇ ਸਾਮ ਤੇਰੀ ਜੀਮੁ ਜੀਉ ਮੇਰਾ, ਅਬਿ ਰਾਖਿ ਲੀਜੈ ਜਮੁ ਨਾਹ ਹੇਰੀ ॥
ਖੇ ਖਸਮੁ ਤੂੰਹੇ ਦਾਲੁ ਦੈਆ ਧਾਰਹੁ, ਜਾਲੁ ਜਾਂਦਿਆਂ ਕੋਇ ਨ ਕਹੇ ਰੇਰੀ ॥
ਜੋ ਜੋਹਦਾ ਹੈ ਸੀਨੁ ਸਾਸੁ ਤੇਰੇ, ਸੀਨੁ ਸਾਮ ਗਹੁ ਸੁਆਦੁ ਸਲਾਮ ਮੇਰੀ ॥
ਜੁਆਦ ਜਾਣਿਆ ਹੈ ਤੋਇ ਤੁਹੀ ਏਕੋ, ਜੋ ਜਾਗਤ ਕੀ ਜੀਵਨਾ ਕਾਟੁ ਬੇਰੀ ॥
ਐਨੁ ਐਤਵਾਰੀ ਗੈਨ ਗੋਪ ਰਖਹੁ[5], ਫਿਰੇ ਨਾਹੀਂ ਏਹੁ ਫੇਰਿ ਫੇਰੀ ॥
ਕਾਫੁ ਕਾਫੁ ਕਰੀਮਾ ਕਰਮੁ ਕੀਜੈ, ਲਾਮ ਲਹਰਿ ਥੋ ਰਾਖੁ ਮੀਮ ਮਤਿ ਮੇਰੀ ॥
ਨੂਨ ਨਜਰਿ ਕੀਜੈ ਵਾਉ ਵਾਹਣੇ ਜਾਂਉ; ਹੇ ਹੋਰੁ ਨਾਂਹੀ ਸਾਮ ਤੁਧੁ ਕੇਰੀ ॥
ਲਾਂਮ ਲਾਜ ਰਖਹੁ ਅਲਫੁ ਆਪਿ ਆਪੇ, ਯੇ ਯਕ ਅਰਦਾਸ ਦਰਬਾਰੀ ਦਾਸ ਕੇਰੀ ॥ ੧੦ ॥
ਅਲਫੁ ਆਇਆ ਸੋਈ ਬੇ ਬਚੇ ਜੋਈ, ਤੇ ਤਰਕ ਫੜੇ ਕੰਮ ਮੰਦਿਆ ਥੋ ॥
ਸੇ ਸੋਹਣੇ ਸੇ ਜੀਮੁ ਜਗਤਿ ਮਾਂਹੀ, ਹੇ ਹਾਰ ਹਟੇ ਕਰਮ ਗੰਦਿਆ ਥੋ ॥

1. ਬੇਨਤੀ 2. ਜਿਸ ਦਾ ਕੋਈ ਸ਼ਰੀਕ ਨਾ ਹੋਵੇ 3. ਫਿਤਰਤ, ਆਦਤ 4. ਕਹੀ ਹੈ, ਬੇਨਤੀ ਹੈ 5. ਲੁਕੋ ਰੱਖੋ

ਖੇ ਖਸਮ ਭਾਣੇ ਦਾਲੁ ਦਿਆਲੁ ਹੋਇਆ, ਜਾਲੁ ਜਾਨਿ ਰਖੇ ਜਾਹਲਾ[1] ਬੰਦਿਆ ਥੋ ॥

887.ੳ ਰੇ ਰਹ / ਮੁ ਕਰਿ ਕੇ ਜੇ ਜਲ ਨ ਖੋਵਹੁ ਸੀਨੁ ਸੀਨੁ ਸੋ ਸੁਖ ਸਹੰਦਿਆ ਥੋ ॥
ਸੁਆਦ ਸੁਆਦ ਮੇਟਹੁ ਜੁਆਦੁ ਜੋੜ ਲੇਵਹੁ, ਤੋਇ ਤੁਹੀ ਰਾਖਾ ਜੋਨ ਭਵੰਦਿਆ ਥੋ ॥
ਐਨੁ ਐਤਿ ਵਾਰੀ ਗੈਨੁ ਗਿਣਤਿ ਮੇਟਹੁ, ਫੇ ਫੇਰਿ ਭਵਾਇ ਵਹੰਦਿਆ ਥੋ ॥
ਕਾਫ ਕਾਫ ਤੇ ਲਾਮ ਨੁਕਟ ਡਾਰਹੁ, ਮੀਮੁ[2] ਮਾਰ ਖਾ ਮਉਤ ਮਰੰਦਿਆ ਥੋ ॥
ਨੂਨ ਨੇ ਸਮੱਝ ਹਾਥਿ ਤਾਉ ਵਾਹਿਦਾ, ਜੀ ਤੇ ਹਾਰ ਦੇਹੁ ਨਾ ਨਾਮੁ ਜਪੰਦਿਆ ਥੋ ॥
ਲਾਮੁ ਲਾਇ ਲੇਵਹੁ ਅਲਫੁ ਆਪਿ ਸਾਂਈ, ਯੇ ਯਕ ਅਰਦਾਸ ਕਰੰਦਿਆ ਥੋ ॥
ਦਰਬਾਰੀ ਦਾਸ ਦੀ ਏਹਿ ਅਰਦਾਸ ਆਹੀ, ਰਾਖ ਲੇਹੁ ਜਮਕੰਕਰਾ ਤੰਦਿਆ[3] ਥੋ ॥ ੧੧ ॥

ਅਲਫ ਆਖੁ ਖਾਂ ਏਸਿ ਅਣੋਖੜੀ ਨੁਥੇ ਬੈਠ ਪਿਛਾਤੇ ਤਕੁ ਨਾਹੀਂ ॥
ਸੇ ਸਾਹੁਰੇ ਆਦਮੀ ਵੇਖਦੇ ਨੀ, ਜੀਮੁ ਜਰਾ ਕੁ ਹੰਬੁ ਹੇ ਹੀਅ ਮਾਂਹੀ ॥
ਖੇ ਖਾਂਹਿ ਖਤਾ ਦਾਲੁ ਦੁਖੀ ਹੋਵਹਿ, ਜਾਲ ਜਾਜੁਗੀ ਆਉ[4] ਬੇਖਬਰਿ ਤਾਂਹੀ ॥
ਰੇ ਰਹਣੁ ਨਾਹੀਂ ਜੇ ਜਾਣਿ ਲੀਜੇ, ਸੀਨੁ ਸੀਨੁ ਸਬਾਂਹਿ ਕੇ ਸੰਵ ਜਾਂਹੀ ॥
ਸੁਆਦੁ ਸੋਧ ਡਿਠਾ ਜੁਆਦੁ ਜਗਤੁ ਸਾਰਾ, ਤੋਇ ਤੋਇ ਬਿਨਾ ਜੋਇ ਜਗਤੁ ਨਾਹੀਂ ॥
ਐਨੁ ਆਠ ਹੀ ਜਾਂਮ ਗੈਨੁ ਗਾਉ ਗੰਭੀਰ, ਗੁਨ ਫੇਰ ਨ ਫਸਹਿ ਫੇ ਜਮਾਂ ਫਾਹੀ ॥
ਕਾਫੁ ਕਾਫੁ ਕਰਾਰੁ ਕਰੁ ਲਾਂਮੁ ਲਿਉ, ਲਾਉ ਤੂੰ ਮੀਮੁ ਮਰਜਾਵਣਾ ਹੋਹੁ ਰਾਹੀ ॥
ਨੂਨੁ ਨਿਰਭਉ ਭਜੋ ਵਾਉ ਵਾਰਿ ਵਾਰਿ ਹੀ, ਹੇ ਹੀਅਰੇ ਮਹੇ ਜਪੁ ਇਲਾਹੀ ॥
ਲਾਂਮੁ ਲਖੁ ਕਖੋ ਕਰੇ ਅਲਫ[5] ਆਪੇ, ਹਰੀ ਥੇ ਯੇਰ ਕਟੇ ਦਰਬਾਰੀ ਦਾਸੁ ਭਾਹੀ ॥ ੧੨ ॥

ਅਲਫੁ ਆਸ ਏਕਾ ਬੇ ਬਿਆਸ ਤਿਆਗੀ, ਤੇ ਤ੍ਰਾਸ ਨੂੰ ਮੇਟੁ ਸੇ ਸੇਵ ਲਾਈਐ ॥
ਜੀਮੁ ਜੂਨ ਕਾਟਹੁ ਹੇ ਹਾਰਿਆ ਮੈ, ਖੇ ਖੈਰੁ ਕਾਸੇ ਦਾਲੁ ਦੈਆ ਪਾਈਐ ॥
ਜਾਲੁ ਜਾਲੁ ਤੋੜਹੁ ਰੇ ਰਹਮੁ ਕਰਿ ਕੇ, ਜੇ ਜਮਾ ਤੇ ਲਾਜ ਰਖਾਈਐ ॥
ਸੀਨੁ ਸੀਨੁ ਸਹਾਉ ਕਰਿ ਸੁਆਦੁ ਸਾਲਾਹ, ਦੈ ਜੁਆਦੁ ਜਾਹਾਜੁ ਤੋਇ ਤੋਇ ਤਰਾਈਐ ॥

887.ਅ ਜੋਇ ਜੋੜਿ ਲੀਜੈ ਐਨੁ ਐਤਿ ਵਾਰੀ / ਗੈਨੁ ਗੌਣ ਮੇਟਹੁ ਫੇ ਫਤੇ ਪਾਈਐ ॥
ਕਾਫੁ ਕਾਫੁ ਕਹਾਣੀਆਂ ਤੇਰੀਆਂ ਜੀ ਲਾਮ ਲਾਇ ਕੌ ਜੀਉ ਮੀਮੁ ਮਨਹੁ ਗਾਈਐ ॥
ਨੂਨ ਨਾਉ ਦੀਜੈ ਵਾਉ ਵਾਰਣੇ ਜਾਂਹਿ ਹੇਤੁ ਲਗਾਇ ਕੈ ਲਾਂਮੁ ਲਾਈਐ ॥
ਅਲਫੁ ਆਉ ਐਧਰੈ ਯੇ ਯਨਮੁ[6] ਸਫੁਲ ਦਰਬਾਰੀ ਦਾਸ ਧਿਆਈਐ ॥ ੧੩ ॥

ਅਲਫੁ ਆਜਜੀ ਵੇਖਿ ਥੇ ਬਾਹੁੜੇ ਜੀ ਤੇ ਤੈ ਬਿਨਾ ਹੋਰੁ ਮੇਰਾ ਨਾਹ[7] ਕੋਈ ॥
ਸੇ ਸਾਸ ਤੇਰੇ ਜੀਮੁ ਜੀਉ ਤੇਰਾ ਹੇ ਹੱਡ ਤੇ ਚੰਮ ਤੈਹੀ ਕੀਤੋਈ ॥
ਖੇ ਖੋਟ ਮੇਰੇ ਦਾਲੁ ਦੇਖੁ ਨਾਹੀਂ, ਜਾਲੁ ਜਮਾਂ ਦਾ ਤੋੜੁ ਨਾ ਦੁਖੁ ਹੋਈ ॥
ਰੇ ਰਾਖ ਲੇਵਹੁ ਜੇ ਜਮਾਂ ਕੋਲਹੁ, ਸੀਨੁ ਸੀਨ ਸਹਾਇ ਦੁਰਬੁਧਿ ਖੋਈ ॥
ਸੁਆਦੁ ਸਰ ਪੋਸੁ ਤੂੰ ਜੁਆਦੁ ਸਭਿ ਜੁਮਲ, ਦਾ ਤੋਇ ਤੂੰਹੀ ਸਦਾ ਸਚੁ ਸੋਈ ॥
ਜੋਇ ਜਗਦੀਸ ਤੂੰ ਐਨੁ ਅਪਾਰੁ ਹੈਂ, ਗੈਨੁ ਗੁਣ ਤੇਰਿਆ ਸਿਪਤਿ ਗੋਈ[8] ॥
ਫੇ ਫਾਸ ਜਮ ਕੇਰੀ ਕਾਫੁ ਕਾਫੁ ਕਟ ਸਿਟਹੁ ਲਾਮੁ ਲੇਵਹੁ ਰਖਿ ਲਾਜ ਲੋਈ ॥
ਮੀਮ ਮਿਹਰਿ ਕਰਿ ਕੈ ਨੂਨ ਨਜਰ ਕੀਜੈ, ਵਾਉ ਵਹਿਣ ਤੇ ਰਾਖੁ ਹੇ ਹਾਰਿ ਨੋ ਈ ॥
ਲਾਂਮੁ ਲਾਜ ਰਖੇ ਅਲਫੁ ਆਪਿ ਸਾਂਈ, ਯੇ ਯਪੇ[9] ਜੋ ਨਾਮੁ ਸੋ ਲਹੇ ਢੋਈ ॥
ਦਰਬਾਰੀ ਦਾਸੁ ਅਰਦਾਸ ਵਖਾਣਦਾ ਹੈ, ਕਿਥਹੁ ਦਾਖ ਖਾਵੈ ਜਾਨ ਬਿਖੁ ਬੋਈ[10] ॥ ੧੪ ॥

---

1. ਮੂਰਖਾਂ 2. ਹਉਮੈ, ਮੈਂ 3. ਮੌਤ ਦੀ ਤੰਦੀ ਤੋਂ 4. ਉਮਰ ਜਾਵੇਗੀ 5. ਪਰਮਾਤਮਾ, ਅਲਾਹ 6. ਜਨਮ 7. ਪਤੀ, ਮਾਲਕ 8. ਸਿਫ਼ਤ ਗਾਈ ਹੈ, ਕਹੀ ਹੈ 9. ਜਪੇ 10. ਜ਼ਹਿਰ ਬੀਜ ਕੇ

ਅਲਫੁ ਆਉ ਘਰੇ ਬੇ ਬੈਠੁ ਅੰਦਰਿ, ਤੇ ਤੈਨੂ ਬਹੁ ਬਾਰ ਸਮਝਾਇਆ ਹੈ ।
ਸੇ ਸਾਹੁਰੇ ਆਦਮੀ ਵਗਨਿ ਤੈਨੂ, ਜੀਮੁ ਜਾਂਵੀਆਂ ਲਗਣੁ ਗਿਣਾਇਆ ਹੈ ॥
ਹੇ ਹੋਰੁ ਖਾਂ ਖੇ ਖਟੁ ਆਪਣੀ ਨੁਦਾਲੁ ਦੇਖੁ ਖਾਂ ਕੀ ਸੰਗਿ ਚਾਇਆ ਹੈ ॥
ਜਾਲੁ ਜਾਵਣਾ ਏਸ ਜਹਾਨ ਵਿਚਹੁ, ਰੇ ਰਾਹੁ ਏਹੁ ਹੋਂਦਾ ਆਇਆ ਹੈ ॥
ਜੇ ਜਾਣੁ ਖਾਂ ਸੀਨੁ ਸਾਹੁਰੇ ਜਾਵਣਾ ਹੀ, ਸੀਨੁ ਸੰਞ ਸਬਾਹਿ[1] ਵਿਹਾਇਆ ਹੈ ॥
ਸੁਆਦ ਸਲਾਹ ਨ ਕਰਨਿ ਦੇਂਦੇ, ਜੁਆਦ ਜਸ ਗਣ ਬਹੁਤੁ ਕਹਲਾਇਆ ਹੈ ॥
ਤੋਇ ਤੈਨੂਤਾਂ ਖਬਰਿ ਨਾ ਸਾਰ ਕਾਈ, ਜੋਇ ਜਗਤਿ ਮਹਿ ਫਸਿ ਰਸਾਇਆ ਹੈ ॥
ਐਨੁ ਐਥੇ ਤਾ ਰਹਣੁ ਨ ਕਿਸੇ ਕੇਰਾ ਗੈਨੁ ਗਇਆ ਨ ਫੇ ਫੇਰਿ ਆਇਆ ਹੈ ॥
੪੪੪.ੳ ਕਾਫੁ ਕਾਫੁ ਕਾ / ਹੇ ਹਸਿ ਬੈਠਦੀ ਹੈ, ਲੇਖਿ ਮਿਟੇ ਨਾ ਜੋ ਲਿਖਿ ਪਾਇਆ ਹੈ ॥
ਮੀਮੁ ਮਉਤਿ ਨੇੜੇ ਨੂਨ ਨਾਹਿ ਦੂਰੇ, ਵਾਉ ਵੇਖ ਅਖੀ ਹੇ ਹਰਾਇਆ ਹੈ ॥
ਲਾਂਮੁ ਲਾਜ ਕਰੁ ਖਾਂ ਅਲਫ ਆਤਮੇ ਮੈਂ, ਯੇ ਯਨਮੁ ਯੂਏ[2] ਕਿਉ ਹਰਾਇਆ ਹੈ ॥
ਦਰਬਾਰੀ ਦਾਸੁ ਆਖੇ ਹਰਫ ਸਮਝਿ ਲੇਵਹੁ, ਭਿੰਨਿ ਭਿੰਨਿ ਕਰਿ ਅਰਥੁ ਫਹਿਮਾਇਆ[3] ਹੈ ॥ ੧੫ ॥
ਅਲਫੁ ਆਉ ਗਈ ਬੇ ਬਿਰਧੀ ਭਈ ਤੇ ਤੈਨੂਸੇ ਸਾਰ ਨ ਖਬਰਿ ਕਾਈ ॥
ਜੀਮੁ ਜੀਤ ਜਰੇ[4] ਲਈ ਹੇ ਹਲਕੀ ਭਈ, ਖੇ ਖਾਕ ਦਰ ਖਾਕ ਦਾਲੁ ਦੇਹਿ ਸਾਈ ॥
ਜਾਲੁ ਜਲ ਗਈ ਰੇ ਰਾਖਿ ਢੇਰੀ, ਭਈ ਜੇ ਜਮਾਂ ਨੇ ਜਿੰਦ ਹਾਜਰੁ ਬੁਲਾਈ ॥
ਸੀਨੁ ਸੀਨੁ ਸਜਾਇ ਲਹੁ ਸੁਆਦ ਭੋਗੇ, ਜਿਤੇ ਜੁਆਦੁ ਜਮੁ ਜਾਹਲੋ ਦੈ ਸਜਾਈ ॥
ਤੋਇ ਤੋਲਨਿ ਤੁਝੇ ਜੋਇ ਜਮ ਹਾੜਿ ਕੈ, ਤੇ ਐਨੁ ਦਾ ਐਨੁ ਕਰਿ ਲੈਨਿ ਤਾਈ ॥
ਗੈਨੁ ਗੁਮਾਨੁ ਗਵਾਇ ਤੇਰਾ ਸਭੋ, ਫੇ ਫੇਰਿ ਨ ਕਰਹੁ ਐਸੀ ਕਮਾਈ ॥
ਕਾਫੁ ਕਾਫੁ ਕੀ ਕਰਹਿਗਾ ਲਾਮ ਲਾਨਤਿ ਪਈ ਮੀਮੁ ਮਿੰਨਤਿ ਨਹੀਂ ਕੀਤੀ ਛੋਟਿ ਕਾਈ ॥
ਨੂਨ ਨਿਉ ਚਲੁ ਹੁਣਿ ਵਾਉ ਵਗੀ ਤਜਹੁ ਹਾਰਿ ਕੇ ਹੇ ਹੁਣਿ ਚੁਪਿ ਆਈ ॥
ਲਾਮੁ ਲਾਂਜ ਰਹੇ ਅਲਫੁ ਆਪਿ ਰਖੇ, ਯੇ ਯਕ ਅਰਦਾਸ ਦਰਬਾਰੀ ਸੁਣਾਈ ॥ ੧੬ ॥
ਅਲਫੁ ਅਸੰਖ ਖਤੇ ਬੇ ਬਖਸਿਦਾ ਹੈ, ਤੇ ਤੈਨੂੰ ਸੇ ਸਦਾ ਧਿਆਈਐ ਜੀ ॥
ਜੀਮੁ ਜਪਹੁ ਸੋਈ ਹੇ ਹੋਰੁ ਨਾਂਹੀ, ਖੇ ਖਾਲਕੋ ਖਲਕ[5] ਮਹਿ ਗਾਈਐ ਜੀ ॥
ਦਾਲੁ ਦਿਆਲੁ ਸੋਈ ਜਾਲੁ ਜਪਹੁ ਓਹੀ ਰੇ ਰਾਖੁ ਜੇ ਜਾਪੁ ਜਪਾਈਐ ਜੀ ॥
ਸੀਨੁ ਸੋਕੁ ਤਜਹੁ ਸੀਨੁ ਸਚੁ ਭਜਹੁ ਸੁਆਦੁ ਸੋਧਿ ਕੇ ਜੁਆਦ ਜੀਉ ਲਾਈਐ ਜੀ ॥
ਤੋਇ ਤੁਰਤ ਤੂੰ ਜੋਇ ਜਪੁ ਜਾਪੁ ਹਰਿ ਕਾ ਐਨ ਐਨ ਹੋ ਗੈਨ[6] ਗਵਾਈਐ ਜੀ ॥
ਫੇ ਫਿਕੁਰੁ ਤਜਿ ਕਾਫੁ ਕਰਾਰੁ ਕੀਜੈ ਕਾਫ ਕਪਟੁ ਤਜਿ ਲਾਂਮੁ ਲਿਵ ਲਾਈਐ ਜੀ ॥
ਮੀਮੁ ਮਿਹਰ ਹੋਵੈ ਨੂਨ ਨਜਰ ਤੇਰੀ, ਵਾਉ ਵਾਰ ਹੀ ਵਾਰਿ ਨ ਆਈਐ ਜੀ ॥
੪੪੪.ਅ ਹੇ ਹਾਲੁ ਹਵਾਲੁ ਪਛਾਣੁ ਸਾਡਾ ਲਾਮੁ ਲਾਇ ਲੀਜੈ / ਸੁਖੁ ਪਾਈਐ ਜੀ ॥
ਅਲਫ ਆਸ ਤੇਰੀ ਯੇ ਯੇਰ[7] ਕਾਟਹੁ, ਦਰਬਾਰੀ ਦਾਸ ਅਰਦਾਸ ਸੁਣਾਈਐ ਜੀ ॥ ੧੭ ॥
ਅਲਫੁ ਅਜਰ ਜਰੋ ਬੇ ਬਿਨੋ ਕਰੋ, ਤੇ ਤਮਕ ਤਜੋ ਸੇ ਰਾਖੀਐ ਜੀ ॥
ਜੀਮੁ ਜੀਤੁ ਜੂਆ ਹੇ ਹਾਰ ਨਾਹੀਂ, ਖੇ ਖਲਕਿ ਮਹਿ ਖਾਲਕ[8] ਲਾਖੀਐ ਜੀ ॥
ਦਾਲੁ ਦੋਖ ਮਿਟਹਿ ਜਾਲੁ ਜਾਲ ਤੁਟਹਿ, ਰੇ ਰਾਮ ਰਹੀਮ ਮੁਖਿ ਆਖੀਐ ਜੀ ॥
ਜੇ ਜਾਗ ਭਾਈ ਸੀਨੁ ਸਚੁ ਲਗਹੁ, ਸੀਨੁ ਸਦਾ ਸੁਆਦੁ ਲੈ ਚਾਖੀਏ ਜੀ ॥
ਜੁਆਦ ਜੋੜ ਖਾਂ ਜੀਉ ਤੋਇ ਤਰਹਿ ਜੋਇ, ਜਗਤ ਕੋ ਐਨੁ ਅਹਵਾਰੁ ਸਚੁ ਭਾਖੀਐ ਜੀ ॥

1. ਸ਼ਾਮ (ਸੰਞ) ਸਵੇਰੇ 2. ਜੂਏ ਵਿੱਚ 3. ਬਿਆਨ ਕੀਤਾ ਹੈ 4. ਬੁਢਾਪੇ ਨੇ 5. ਸੰਸਾਰ ਵਿੱਚ 6. ਗਰਬ, ਹੰਕਾਰ 7. ਜਮਾਂ ਦੀ ਰੱਸੀ 8. ਖਲਕਤ ਨੂੰ ਸਾਜਣ ਵਾਲਾ

ਗੈਨ ਗਵਾਇ ਫੇ ਫੇਰਿ ਨ ਫਿਰਹਿਗਾ, ਕਾਫ ਕਾਹੇ ਝਖਣੁ ਝਾਖੀਐ ਜੀ ॥
ਕਾਫੁ ਕਾਹੇ ਕਰਹਿ ਲਾਂਮੁ ਲਿਉ[1] ਲਾਉ ਖਾਂ, ਤੂੰ ਮੀਮ ਮਨੁ ਰੋਪੁ ਦਰਸ ਕਾਖੀਐ[2] ਜੀ ॥
ਨੂਨ ਨਿਹਾਰ ਖਾਂ ਵਾਉ ਵਾਟ ਸਿਰਿ ਉਪਰੇ, ਹੇ ਹੀਅਰੇ ਮਾਂਹਿ ਪ੍ਰਾ ਰਾਖੀਏ ਜੀ ॥
ਲਾਂਮੁ ਲਿਤਾੜਨੀ ਅਲਫੁ ਮਾਣਨਿ, ਜਬੇ ਯੇਰ ਕਰਿ ਲੈਨਿ ਗੁੜ ਮਾਖੀਐ ਜੀ ॥
ਦਰਬਾਰੀ ਦਾਸ ਕਰੇ ਅਰਦਾਸ ਤੈਥੇ, ਏਸਿ ਜਮਜੰਦਾਰ ਥੋਂ ਰਾਖੀਐ ਜੀ ॥ ੧੮ ॥
ਅਲਫੁ ਅਕਲਿ ਗਈ ਬੇ ਬੌਰੀ ਭਈ, ਤੇ ਤੇਰੇ ਹੀ ਦਰਸ ਦੀ ਪਿਆਸ ਆਹੀ ॥
ਸੇ ਸਦਾ ਹੀ ਚਾਹਿ ਹੈ ਜੀਮੁ ਜੀ ਕੇ, ਵਿਖੇ ਹੇ ਹੈ ਹਾਜਰੋ ਦੂਰਿ ਨਾਂਹੀ ॥
ਖੇ ਖਲਕ ਹੀ ਮਾਹਿ ਅਬ ਦਾਲੁ ਤੂੰ ਦੇਖਿ ਲੈ, ਜਾਲੁ ਜਗੁ ਮਾਹਿ ਰੇ ਰਾਮ ਰਵਿਆ ਹੀ ॥
ਜੇ ਜੀਅ ਜੇਤੜੇ ਸੀਨ ਸਭਨਾ ਵਿਖੇ, ਸੀਨੁ ਸਭ ਸਾਧ ਦੇਂਦੇ ਉਗਾਹੀ ॥
ਸੁਆਦੁ ਸੋਈ ਸਦਾ ਜੁਆਦ ਜਪਿ ਲੀਜੀਐ ਤੋਇ ਤੂੰਹੀ ਜੋਇ ਜਪਹੁ ਸਾਹੀ ॥
ਐਨੁ ਅਜਪਾ ਜਪਹੁ ਗੈਨ ਗੁਣ ਗਾਇ ਲੈ, ਫੇ ਫਤੇ ਹੋਇਗੀ ਹਾਰੁ ਨਾਂਹੀਂ ॥
ਕਾਫੁ ਕਾਫੁ ਕਹੁ ਰੇ ਮਨਾ ਲਾਮ ਲਿਵ ਲਾਇ ਕੈ, ਮੀਮੁ ਮਾਇਆ ਤਜਹੁ ਹੋਹੁ ਰਾਹੀ ॥
ਨੂਨੁ ਨਿਵ ਚਲਣਾ ਵਾਉ ਵੀਹ ਵਿਸਵੇ, ਦੇ ਹਾਰਿ ਕੇ ਜੀਤ ਮਤੁ ਖਤਾ ਖਾਹੀ ॥
ਲਾਂਮੁ ਲਿਵ ਲਾਇ ਕੈ ਅਲਫੁ ਅਖਾਇ ਲੈਯੇ, ਯਕ ਅਰਦਾਸ ਦਰਬਾਰੀ ਕਹਾ ਹੀ ॥ ੧੯ ॥
889.ੳ ਅਲਫੁ / ਆਜੰਮੁ ਬੇ ਬੇਤਮਾਉ[3], ਹੈ ਤੇ ਤੇਰਾ ਅੰਤੁ ਨ ਪਾਰੁ ਕੋਈ ॥
ਸੇ ਸਚੁ ਸਾਹਿਬੋ ਜੀਮ ਜਗਜੀਵਨੋ ਹੈ ਹੈ ਹਾਜਰੋ ਸਦਾ ਸੋਈ ॥
ਖੇ ਖੁਦ ਖਸਮੁ ਹੈ ਦਾਸ ਦੇਖੋ, ਸਦਾ ਜਾਲੁ ਦਲਾਲੁ ਹੈ ਰਾਮੁ ਓਈ ॥
ਜੇ ਜਗਦੀਸਰੋ ਸੀਨੁ ਸਚੁ ਰਹਿਆ, ਸੀਨੁ ਸਹਾਇ ਸੁਆਦੁ ਸਦਾ ਹੋਈ ॥
ਜੁਆਦੁ ਜਹਾਂਨ ਮੈ ਤੋਇ ਤੂੰਹੀ, ਸਦਾ ਜੋਇ ਜਪੁ ਜਮਾਂ ਕੀ ਕਾਨਿ ਖੋਈ ॥
ਐਨੁ ਆਖਰ ਤੀਕ ਗੈਨੁ ਗੁਣ ਗਾਉ ਤੂੰ, ਫੇ ਫਸਹੁ ਨਾਂਹਿ ਤਵ ਮੁਕਤਿ ਹੋਈ ॥
ਕਾਫੁ ਕੀ ਕਰਹਿਗਾ ਕਾਫੁ ਕਾਜੀ ਬੁਝੇ, ਲਾਮੁ ਲਾਲੁ ਖੋਇ ਆਪਿ ਬਿਗੋਈ ॥
ਮੀਮੁ ਮਾਧੋ ਭਜੋ ਨੂਨੁ ਨਰਕੋ ਬਚੋ ਵਾਉ ਵਾਰਿ ਹੀ ਵਾਰ ਤੇ ਕੋ ਕਹਿਓ ਈ ॥
ਲਾਮੁ ਲਾਲੁ ਛਡਿ ਕੇ ਹੇ ਹਾਰਿ ਚਲਿਆ, ਅਲਫੁ ਆਪੇ ਜਪਹੁ ਦੁਵਤਿ ਖੋਈ ॥
ਯੇ ਯਕ ਅਰਦਾਸ ਤੁਮ ਸੁਣਹੁ ਖਾਂ, ਕੰਨ ਦੇ ਅਰਜ ਆਜਜੀ[4] ਦਰਬਾਰੀ ਦਾਸ ਬਿਗੋਈ[5] ॥ ੨੦ ॥
ਅਲਫੁ ਤੇ ਅਕਲ ਲੈ ਬੇ ਤੇ ਬੁਧਿ ਲੈ ਤੇ ਤੇ ਤਰਕ ਸੇ ਸਮਝ ਸਿਆਣੀ ॥
ਜੀਮੁ ਏ ਜੁਗਤਿ ਲੈ ਹੇ ਤੇ, ਹਕੁ ਲੈ ਖੇ ਤੇ ਖੌਫ ਨ ਹੋਹੁ ਇਆਣੀ ॥
ਦਾਲੁ ਤੇ ਦੈਆ ਤੇ ਜਾਲ ਤੇ ਜਪੁ ਕਰਹੁ, ਰੇ ਰਖੁ ਰਹਮੁ ਅਰੁ ਕਹਰੁ ਛਾਣੀ ॥
ਜੇ ਤੇ ਜਾਨਿ ਲੈ ਸੀਨ ਤੇ ਸਚੁ ਲੈਸੀ ਸੀਨ ਸੇਵਾ ਸੁਆਦੁ ਰੰਗੁ ਮਾਣੀ ॥
ਜੁਆਦੁ ਜੀਅ ਮਹਿ ਜਪਹੁ ਤੋਇ ਤ੍ਰਿਹੁ ਤੇ, ਬਚਹੁ ਜੋਇ ਜਗ ਮਾਂਹਿ ਏਕੋ ਪਛਾਣੀ ॥
ਐਨ ਵਲਿ ਆਉ ਤੂੰ ਗੈਨੁ ਗਵਾਉ ਤੂੰ ਫੇਰ ਤੇ ਫਰਕੁ ਫੜੁ ਕਾਫ ਭਾਣੀ ॥
ਕਾਫ ਕਾਜਰੁ ਭਜਹੁ ਲਾਮੁ ਲਿਵ ਲਾਇ ਕੇ ਮੀਮੁ ਮਹਿ ਲੀਜੀਏ ਰਹੁ ਨਿਮਾਣੀ ॥
ਨੂਨ ਤੇ ਨਿਵਣੁ ਲੈ ਵਾਉ ਤੇ ਵਖਤੁ ਹੀ ਹੇ, ਹਥਿ ਜੋੜਿ ਕੈ ਗਾਉ ਬਾਣੀ ॥
ਲਾਮੁ ਲਜਾ ਤਜਹੁ ਅਲਫ ਕਉ ਗਾਇ ਕਰ ਯੇ ਯਾ ਹੀ ਭਜਹੁ ਕਥ ਰਬਾਣੀ[6] ॥
ਦਰਬਾਰੀ ਦਾਸੁ ਆਖੇ ਹਰਫ ਸੋਧਿ ਲੀਜੈ, ਹਕੁ ਹਕਾਨੀ ਹਕੀਕਤਿ ਵਖਾਣੀ ॥ ੨੧ ॥
ਅਲਫੁ ਅਹੰਤ ਜਬੇ ਤੇ ਦੂਰ ਭਜ ਤੇ ਕਉ ਤਿਆਗ ਕਰਿ ਸੇ ਸੰਗੁ ਤਿਆਗੀਏ ॥
889.ਅ ਜੀਮੁ ਜੀਅ ਜੁਲਮੁ ਤਜ ਹੇ ਹਉਮੈ ਛਡੁ ਖੇ ਖੁਦੀ ਡਾਰ ਖਾ ਖੁਆਬ ਤੇ ਜਾਗੀ / ਏ ॥

1. ਲਿਵ 2. ਇੱਛਾ ਰਖੀਏ 3. ਜਿਸ ਨੂੰ ਤਮਹ (ਲਾਲਚ) ਨਾ ਹੋਵੇ 4. ਬੇਨਤੀ 5. ਕਹਿੰਦਾ ਹੈ, ਕਰਦਾ ਹੈ 6. ਰੱਬ ਦੀ ਬਾਣੀ

ਦਾਲ ਏ ਦੁਐਤਿ ਤਜ ਜਾਲ ਤੇ ਜੁਲਮ ਤਜ, ਰੇ ਗਿਸ ਛੋਡੁ ਜੇ ਜਗਤ ਤੇ ਭਾਗੀਏ ॥
ਸੀਨੁ ਸੰਸਾ ਤਜਹੁ ਸੀਨੁ ਸਕਤੀ ਤਜਹੁ ਸੁਆਦ ਸਭ ਛੋਡਿ ਕੇ ਸਚੁ ਕਉ ਲਾਗੀਏ ॥
ਜੁਆਦ ਜੋਰੀ ਤਜਹੁ ਹੋਇ ਤਜ ਤਮਕ ਤੂੰ ਜੋਇ ਜਹਾਨ ਤੇ, ਮੁਕਤਿ ਕਉ ਮਾਗੀਏ ॥
ਐਨੁ ਆਪਾ ਤਜਹੁ ਗੈਨ ਗੁਮਾਨੁ ਤਜੁ, ਫੇ ਨਾ ਫਿਰਹਿ ਜੇ ਪੰਚ[1] ਫੜ ਠਾਗੀਏ ॥
ਕਾਫੁ ਅਰੁ ਕਾਫੁ ਤਜੁ ਲਾਮੁ ਅਰੁ ਮੀਮੁ ਤਜੁ ਨੂਨ ਨਿੰਦਾ ਤਜਹੁ ਵਾਉ ਬਿਖੁ ਵਾਗੀਏ ॥
ਹੇ ਹੰਕਾਰੁ ਤਜੁ ਲਾਮੁ ਲਬੁ ਲੋਭੁ ਤਜੁ, ਅਲਫੁ ਅਭਖੁ[2] ਤਜੁ ਯੇ ਯਮ ਭਾਗੀਏ ॥
ਦਰਬਾਰੀ ਦਾਸੁ ਆਖੇ ਸਚੋ ਸਚੁ ਭਾਖੇ, ਹਰਫ ਕੋ ਬਿਆਨੁ ਐਉ ਹੈ ਅਨਰਾਗੀਏ ॥ ੨੨ ॥
ਅਲਫੁ ਆਪਣਾ ਆਪ ਪਛਾਣੁ ਪਹਿਲਾਂ, ਬੇ ਬੂਝੁ ਖਾਂ ਤੇ ਤੂੰ ਕਹਾਂ ਆਇਆ ॥
ਸੇ ਸਮਝਿ ਵੇਖੀ ਜੀਮੁ ਜੀਅ ਮਾਂਹੀ, ਤੇ ਹੋਰੁ ਓਥਹੁ ਕਹੁ ਕੀ ਲਿਆਇਆ ॥
ਖੇ ਖਰਚੁ ਬੰਨਹੁ ਦਾਲੁ ਦੂਰਿ ਜਾਣਾ, ਜਾਲੁ ਜਾਪਦਾ ਨਾਂਹਿ ਰੇ ਰਾਹੁ ਤਾਇਆ ॥
ਜੇ ਜਾਵਣਾ ਸੀਨ ਸਰੀਰੁ ਵਿਚਹੁ, ਸੀਨੁ ਸੰਞ ਸਬਾਹ ਸੁਆਦ ਸੁਆਦੁ ਖੁਆਇਆ ॥
ਜੁਆਦੁ ਜਾਵਣਾ ਏਸ ਜਹਾਨ ਵਿਚਹੁ, ਤੋਇ ਤਰਹਿ ਕਿਂਕੂ ਜੋਇ ਜਗ ਡੁਬਾਇਆ ॥
ਐਨੁ ਅਕਲ ਤੇਰੀ ਗੈਨੁ ਗਈ ਕਿਥੇ, ਫੇ ਫੇੜ੍ਹ ਭਰੁ ਆਪਿ ਆਪਣਾ ਕਮਾਇਆ ॥
ਕਾਫੁ ਕਾਫੁ ਤੇ ਲਾਮ ਸੰਗਿ ਮੁਠੇ, ਮੀਮ ਮਾਰ ਲੀਤਾ ਮੋਹ ਜਗੁ ਸਬਾਇਆ ॥
ਨੂਨ ਨਾਹਿ ਉਬਰੇ ਵਾਉ ਵਸਿ ਆਇਆ, ਹੇ ਹਾਰਿ ਕੇ ਕੂਕ ਤੈਕੂ ਸੁਣਾਇਆ ॥
ਲਾਂਮੁ ਲਾਲਚ ਲਗ ਅਲਫੁ ਆਪਿ ਮੁਠਾ ਯੇ ਯਗਤਿ ਸਉ ਲਗਿ ਆਪੁ ਕਿਉ ਬੰਧਾਇਆ ॥
ਦਰਬਾਰੀ ਦਾਸੁ ਆਖੇ ਇਕਿ ਬੇਨਤੀ ਜੀ, ਹੋਰ ਨਾਹਿ ਕੋਈ ਤੇਰੀ ਸਾਮ ਆਇਆ ॥ ੨੩ ॥
ਅਲਫੁ ਆਇ ਲਗੀ ਬੇ ਬ੍ਰਿਹ ਬ੍ਰਛੀ, ਤੇ ਤਨੁ ਤੜਫੇ ਬਿਨਾ ਮੀਨੁ ਪਾਣੀ ॥
ਸੇ ਸਾਡਾ ਹਾਲੁ ਦੇਖਹੁ ਜੀਮੁ ਜੀਉ ਦੁਖੀ, ਹੇ ਹੈਙ ਵਿਚਹੁ ਹੁਣਿ ਹੋਇ ਵਿਹਾਣੀ ॥
890.ੳ ਖੇ ਖਬਰਿ ਲੀਜੈ ਦਾਲੁ ਦਰਦੁ ਤੇਰਾ, ਜਾਲੁ ਜਰਾ ਕੁ / ਦੇਹੁ ਦੀਦਾਰ ਭਵਾਣੀ ॥
ਰੇ ਰਹਮੁ ਰਾਖ ਜੇ ਜਾਨਿ ਅਪਣਾ, ਸੀਨੁ ਸਹਕਦੀ ਰੈਣਿ ਸਾਰੀ ਵਿਹਾਣੀ ॥
ਸੀਨੁ ਸਹਾਇ ਕਰੁ ਖਾਂ ਸੁਆਦੁ ਸਰਮੁ ਤੈਨੂ, ਜੁਆਦੁ ਜੋਗੁ ਤੈਨੂਮੈਨੂੰ ਕਰਹੁ ਸਿਆਣੀ ॥
ਤੋਇ ਤੁਰਤੁ ਮੇਲਹੁ ਜੋਇ ਜਾਇ ਧੜਕਾ, ਐਨੁ ਐਤਿ ਵਾਰੀ ਗੈਨੁ ਗੈਰ ਛਾਣੀ ॥
ਫੇ ਫਤੇ ਹੋਵੈ ਕਾਫੁ ਕਰਮੁ ਕੀ ਜੈ, ਕਾਫੁ ਕਥਾ ਤੇਰੀ ਨਿਤਿ ਨਿਤਿ ਵਖਾਣੀ , ॥
ਲਾਂਮੁ ਲਹਰਿ ਮੇਟਹੁ ਮੀਮੁ ਮਿਹਰ ਕਰਿ ਕੇ, ਨੂਨ ਨਜਰਿ ਤੇਰੀ ਜਾਵੈ ਭੈ ਆਣੀ ॥
ਵਾਉ ਵਾਰਣੇ ਜਾਂਉ ਹੇ ਹੋਰੁ ਨਾਹੀ ਲਾਂਮੁ ਲਾਮ ਤੇ ਬਾਝੁ ਨਾ ਹੋਰ ਭਾਣੀ ॥
ਅਲਫੁ ਆਉ ਕਦੇ ਯੇ ਯਪੋਂ ਤੈਨੂ, ਦਰਬਾਰੀ ਦਾਸ ਅਰਦਾਸ ਤੈਥੇ ਵਖਾਣੀ ॥ ੨੪ ॥
ਅਲਫੁ ਆਖਿ ਥਕੈ ਬੇ ਬਹੁਤੁ ਬਾਰੀ ਤੇ ਤੇਰੇ ਤਾਂ ਚਿਤਿ ਨ ਆਈਆ ਹੀ ॥
ਸੇ ਸਾਹੁਰੇ ਜੀਮੁ ਜਰੂਰਿ ਜਾਣਾ, ਹੇ ਹਾਰ ਹਮੇਲ ਨ ਪਾਈਆ ਹੀ ॥
ਖੇ ਖਸਮ ਦੀ ਦਾਲੁ ਦਰਗਾਹ[3], ਜਾਲੁ ਜਮਾਨੇ ਜਿੰਦੁ ਪਰਨਾਈਆ ਹੀ ॥
ਰੇ ਰਹਣੁ ਨਾਹੀ ਜੇ ਜਾਣਿ ਲੀਜੈ ਸੀਨੁ ਸਾਹੁਰੇ ਤੁਰਤੁ ਬੁਲਾਈਆ ਹੀ ॥
ਸੀਨੁ ਸਾਹੁਰੇ ਲਹਹਿ ਨ ਜਾਇ ਢੋਈ ਸੁਆਦੁ ਲਗਿ ਕੈ ਗਲ ਗਵਾਈ ਆਹੀ ॥
ਜੁਆਦੁ ਜਮਾਂ ਦੀ ਜੰਵ ਤਈਆਰੁ ਹੋਈ, ਹੋਇ ਤੁਰਤੁ ਜੋਇ ਜਕੜ ਚਲਾਈ ਆਹੀ ॥
ਐਨੁ ਅਰਜੁ ਨ ਆਜਜੀ[4] ਸੁਣਨਿ ਭੋਰਾ, ਗੈਨ ਗਹਨ ਫੇ ਫਾਸ ਵਸਾਈ ਆਹੀ ॥
ਕਾਫੁ ਕਾਫੁ ਕੀ ਹੋਜੁਗਾ ਗਈ ਅਗੇ, ਲਾਂਮੁ ਲਾਜ ਮੀਮੁ ਮਾਪਿਆਂ ਲਾਜ ਲਾਈ ਆਹੀ ॥
ਨੂਨ ਨਿਗਾਵਾਨ ਤੇਰੇ ਵਾਉ ਵਸਿ ਜੈਦੇ, ਹੇ ਹਾਇ ਪੁਕਾਰਸਹਿ ਉਰਧ ਆਈ ਆਹੀ ॥

---

1. ਪੰਜਾਂ ਤੋਂ ਕਾਮਾਦਿਕ 2. ਨਾ ਖਾਣ ਯੋਗ ਪਦਾਰਥ (ਮਾਸ ਸ਼ਰਾਬ ਆਦਿ) 3. ਇਥੇ ਇਕ ਸ਼ਬਦ ਦੀ ਘਾਟ ਹੈ 'ਅੰਦਰ' ਆਦਿ ਚਾਹੀਦਾ ਸੀ 4. ਬੇਨਤੀ

ਲਾਮੁ ਲਾਜ ਮੁਠੀ ਅਲਫੁ ਆਪਿ ਭੁਲੀ ਯੇ ਯਾਣ ਕੇ ਮਤਿ ਖੁਆਈ ਆਹੀ ॥
ਕੀਤਾ ਆਪਣਾ ਆਪ ਹੀ ਪਾਵਣਾ ਹੈ, ਦਰਬਾਰੀ ਦਾਸ ਅਰਦਾਸ ਸੁਣਾਈ ਆਹੀ ॥ ੨੫ ॥
ਅਲਫੁ ਆਜਜੀ ਅਸਾਂ ਅਜੁਰਦਿਆਂ ਦੀ ਥੇ ਬਖਸੁ ਗੁਨਾਹ ਗੁਨਾਗਾਰ ਸੇਤੀ ॥
ਤੇ ਤੇਰੇ ਹੀ ਪਾਸਿ ਅਰਦਾਸਿ ਕਰਨੀ, ਸੇ ਸਾਹਿਬਾ ਜੀਮੁ ਜੀਅ ਮਾਂਹਿ ਜੇਤੀ ॥
890.ਅ ਹੇ ਹੇਰੁ ਖਾ ਖੇਲਕੋ ਖਲਕ ਮਾਹੀ, ਦਾਲੁ ਦਾਨੁ ਦੇਂਦਾ ਜਾਲੁ ਜਗਤਿ / ਸੇਤੀ ॥
ਰੇ ਰਖਿ ਲੈ ਜੇ ਜਿਉ ਜਾਣਦਾ ਹੈ, ਸੀਨੁ ਸਰਨਿ ਤੇਰੀ ਸੀਨੁ ਸਰਮ ਕੇਤੀ ॥
ਸੁਆਦੁ ਸੋਧ ਲੀਜੈ ਜੁਆਦੁ ਜੀਅ ਮਾਹੀ, ਤੋਇ ਤੂਹੀ ਜਾਣਹਿ ਜੋਇ ਜੀਅ ਜੇਤੀ ॥
ਐਨੁ ਆਪਿ ਰਖਹੁ ਗੈਨ ਗਹੁ ਕਰਤੇ, ਫੇ ਫੇਰਿ ਨ ਹੋਇ ਸਿਰਿ ਮੋਹ ਏਤੀ ॥
ਕਾਫੁ ਕਾਫੁ ਕਰਹੁ ਕਰਮੁ ਆਪਣਾ ਜੀ, ਲਾਂਮੁ ਲਾਜ ਰਖਹੁ ਮੀਮੁ ਮਿਹਰ ਸੇਤੀ ॥
ਨੂਨ ਨਜਰਿ ਕੀਚੈ ਵਾਉ ਵਾਹਿਦਾ ਜੀ, ਹੇ ਹਾਰਿ ਕੇ ਕਰੌ ਪੁਕਾਰ ਤੇਤੀ ॥
ਲਾਂਮੁ ਲਾਜ ਤੈਨੂਅਲਫਿ ਆਪਿ ਰਖਹੁ, ਯੇ ਯਕ ਹੈ ਬੇਨਤੀ ਤੁਹੀ ਭੇਤੀ ॥
ਦਰਬਾਰੀ ਦਾਸੁ ਆਖੇ ਹਥਿ ਜੋਰ ਕੈ ਜੀ, ਸਾਨੂ ਦਰਸੁ ਦੀਜੈ ਕੀਜੈ ਬਹੁਤੁ ਛੇਤੀ ॥ ੨੬ ॥
ਅਲਫੁ ਆਉ ਗਈਆ ਬੇ ਬਾਝੁ ਬੂਝੇ, ਤੇ ਤੈਨੂਤਾ ਖਬਰਿ ਨਾ ਸਾਰ ਕਾਈ ॥
ਸੇ ਸੁਤੀ ਹੀ ਜੀਮੁ ਜਨਮ ਹਾਰਿਆ ਹੀ, ਹੇ ਹੋਰੁ ਭੀ ਚੀਜ ਘਰਿ ਦੀ ਗਵਾਈ ॥
ਖੇ ਖੁਆਬਿ ਸੰਗਿ ਲਾਗ ਕੈ ਖਰਚੁ ਖੋਇਆ, ਸਭੋ ਦਾਲੁ ਦੇਖੁ ਖਾਂ ਜਾਲੁ ਜੇ ਜਾਗ ਆਈ ॥
ਰੇ ਰਾਹੁ ਭਾਰਾ ਜੇ ਜਾਹਿ ਜਿਧਰਿ, ਸੀਨੁ ਸੀਸ ਤੇਰੇ ਵਾਟਿ ਖੜੀ ਸਾਈ ॥
ਸੀਨੁ ਸੋਧ ਦੇਖਹੁ ਸੁਆਦ ਬੁਰੇ ਸਭੇ, ਜੁਆਦੁ ਜਾਹਲਾ[1] ਸੰਗਿ ਸਭਿ ਮਤਿ ਖੁਆਈ ॥
ਤੋਇ ਤੁਰਤੁ ਹੀ ਜੋਇ ਜਮ ਆਂਵਦੇ ਨੀ, ਐਨੁ ਆਖੁ ਖਾਂ ਗੈਨੁ ਗਿਲਾ[2] ਕਾਈ ॥
ਫੇ ਫਾਸਿ ਵਿਛਾਇ ਜਮ ਫਾਹਿਦੇ ਨੀ, ਕਾਫੁ ਕਾਫੁ ਨ ਕਿਨੈ ਕਾਈ ਛਡਾਈ ॥
ਲਾਂਮੁ ਲਹਰਿ ਡੋਬੇ ਮੀਮੁ ਮੋਹਿ ਕੇਰੀ, ਨੂਨ ਨਾਲਿ ਨ ਚਲਨੀ ਭੈਣ ਭਾਈ ॥
ਵਾਉ ਵੇਖਿ ਲੈ ਖਾਂ ਹੇ ਹੇਤੁ ਮੰਦਾ, ਲਾਂਮੁ ਲਬੁ ਮੰਦਾ ਅਲਫੁ ਆਉ ਅਜਾਂਈ ॥
ਯੇ ਯੇਰ ਛੁਟੈ ਦਰਬਾਰੀ ਦਾਸੁ ਆਖੇ, ਛਡਿ ਆਪਣਾ ਆਪੁ ਗਹੁ[3] ਖਾਂ ਸਰਣਾਈ ॥ ੨੭ ॥
[4]ਅਲਫ ਤੇ ਬੇ ਬਿਡਾਰ ਦੀਜੈ, ਤੇ ਤੇ ਸੇ ਕਾਢਿ ਦੀਜੈ ॥
ਜੀਮੁਹੁ ਹੁਣਿ ਤੇ ਦੂਰਿ ਕਰੀਏ, ਖੇ ਅਰੁ ਦਾਲੁ ਦੁਇ ਰਾਖਿ ਲੀਜੈ ॥
ਜਾਲੁ ਥੋ ਬਚਹਿ ਰੇ ਰੰਗ ਹਰਿ ਰਚਹਿ, ਜੇ ਨੂਝੁਰਹਿਗਾਂ ਸੀਨੁ ਸੀਨੁ ਛੀਜੈ ॥
ਸੁਆਦ ਤੇ ਜੁਆਦੁ ਹੋਹੁ ਤੋਇ ਤੇ ਜੋਇ ਹੋਹੁ ਐਨੁ ਹੋਹੁ ਗੈਨੁ ਨੁਕਤਾ ਮਟੀਜੈ[5] ॥
891.ੳ ਫੇ ਹੋਇ ਜਾਇ ਜੇ ਕਾਫੁ ਕਾਫੋ ਕ / ਟੇ ਲਾਂਮ ਤੇ ਮੀਮ ਨੂਦੂਰਿ ਕੀਜੈ ॥
ਨੂਨੁ ਹੀ ਹੋਇ ਰਹੁ ਵਾਉ ਕਉ ਗਹਿ, ਰਖਹੁ ਹੇਤੁ ਲਾਇ ਕੈ ਲਾਮੁ ਲਿਉ[6] ਲਗੀਜੈ ॥
ਅਲਫੁ ਸਾਮਾਲੁ ਖਾਯੇ ਯਮ ਤੇ ਛੁਟਹਿ, ਜਨੁ ਦਰਬਾਰੀ ਵੀਚਾਰ ਲੀਜੈ ॥ ੨੮ ॥
ਅਲਫੁ ਆਪਣਾ ਬੀਜਿਆ ਆਪਿ ਖਾਣਾ, ਬੇ ਬਾਝੁ ਬੀਜੈ ਹਥਿ ਨਾਂਹਿ ਆਵੈ ॥
ਤੇ ਤਨੁ ਏਹੁ ਹੈ ਖੇਤੁ ਤੇਰਾ, ਸੇ ਲਾਇ ਸੀਵਾਂ ਜੀਮੁ ਜਲੁ ਪਾਵੈ ॥
ਹੇ ਹੀਐ ਅੰਦਰਿ ਖੇ ਖੌਫੁ ਖਾਈਐ, ਦਾਲੁ ਦੇਹਿ ਮੈ ਜਾਲੁ ਜੰਮੇ ਜੁ ਪਾਵੈ ॥
ਰੇ ਰਖੁ ਖੇਤੀ ਜੇ ਜਾਗੁ ਰਾਤੀ, ਸੀਨੁ ਸੁਤਿਆ ਮਿਰਗੁ ਉਜਾੜਿ ਜਾਵੈ ॥
ਸੀਨੁ ਸੀਰੁ ਕੀਚੇ ਸੁਆਦ ਸਾਦ ਕਾ ਸੋ, ਜੁਆਦੁ ਜਾਹਲਾ ਸੰਗਿ ਨਾ ਪ੍ਰੀਤਿ ਲਾਵੈ ॥
ਤੋਇ ਤਰਨ ਨੂਜੋਇ ਜੀਅ ਅਜ ਉਕੁ ਤੇਰੇ, ਐਨੁ ਹੋਇ ਰਹੁ ਗੈਨੁ ਗੈਰਤਿ ਗਵਾਵੈ ॥
ਫੇ ਫੇਰਿ ਨਾ ਫਿਰਹਿ ਕਾਫੁ ਕਾਫੁ ਕਾਢਹੁ, ਲਾਮ ਮੀਮ ਤੇ ਨੂਨ ਨੂਨਾਹਿ ਧਾਵੈ ॥

1. ਮੂਰਖਾਂ 2. ਨਫ਼ਰਤ, ਘ੍ਰਿਣਾ 3. ਪਕੜੋ, ਫੜੋ 4. ਇਥੇ ਦੋ ਦੋ ਅਖਰਾਂ ਨੂੰ ਇਕੱਠਾ ਕੀਤਾ ਹੈ 5. ਮੇਟ ਦਿਉ 6. ਲਿਵ

ਵਾਉ ਵਾਰਿ ਹੀ ਵਾਰਿ ਪੁਕਾਰਿ ਕਹਿਆ, ਹੇ ਲਾਇ ਕੇ ਜੀਉ ਲਾਮੁ ਲਹਰਿ ਮਿਟਾਵੈ ॥
ਅਲਫੁ ਆਖਿਆ ਹੈ ਯੇ ਯਾਨਿ ਸਾਕੈ, ਦਰਬਾਰੀ ਦਾਸ ਸਚੋ ਸਚੁ ਹੀ ਸੁ ਬਤਾਵੈ ॥ ੨੯ ॥
ਅਲਫੁ ਆਇ ਗਹੀ ਸਰਨਾਗਤੀ ਜੀ ਬੇ ਬਾਝੁ ਤੇ ਤੈਸਾ ਨੂ ਥਾਂਉ ਨਾਹੀ ॥
ਸੇ ਸਰਣਿ ਦੀਜੀ ਮੁਜੀ ਲਾਜ ਤੈਨੂ, ਹੇ ਹਾਰਿ ਕੇ ਹੋਰੁ ਉਮੇਦ ਲਾਹੀ ॥
ਖੇ ਖੋਜਿ ਡਿਠਾ ਦਾਲੁ ਦੁਹੀ ਥਾਂਈ, ਜਾਲ ਜਾਇ ਰਹਣਾ ਜਾਤਾ ਜੀਅ ਮਾਂਹੀ ॥
ਰੇ ਰਾਹਿ ਉਤੇ ਰਹਿਣਾ ਮੂਲ ਨਾਹੀ, ਜੇ ਜਹਾ ਜਾਵਣਾ ਸੀ ਤਹਾਂ ਕਿਉ ਨ ਜਾਂਹੀ ॥
ਸੀਨੁ ਗੈਆ ਤੇ ਸੀਨੁ ਸੀ ਆਇ ਲਗਾ, ਸੁਆਦੁ ਅਜੇ ਚਾਹੈ ਜੁਆਦੁ ਜਦੋ ਜਾਂਹੀ ॥
ਤੋਇ ਤੁਚਾ ਬੋਡੀ ਜੋਇ ਜਰੇ ਰੋਕੀ, ਐਨੁ ਅਕਲਿ ਗਈਆ ਗੈਨੁ ਖਤਾ ਖਾਂਹੀ ॥
ਫੇ ਫੇਰਿ ਨਾ ਆਵਸੀ ਰੁਤਿ ਓਹਾ, ਕਾਫੁ ਕਾਫੁ ਕਹਾਣੀਆ ਕਰਹਿ ਕਾਂਹੀ ॥
ਲਾਂਮੁ ਲੋਭ ਲਗਾ ਮੀਮੁ ਮੋਹਿ ਲੀਤਾ, ਨੂਨੁ ਨਾਂਹਿ ਆਇਆ ਬਡੀ ਬਾਟਿ ਥਾਹੀ ॥
ਵਾਉ ਵਾਟ ਭਾਰੀ ਹੇ ਹਾਰਿ ਪਾਂਹਿਗਾ, ਲਾਮੁ ਲਹਹਿ ਸਜਾਇ ਤੂੰ ਜਾਇ ਤਹਾਂ ਹੀ ॥
ਅਲਫੁ ਆਉ ਅਜੇ ਯੇ ਯਮਹੁ ਛੁਟਹਿ, ਦਰਬਾਰੀ ਦਾਸੁ ਆਖੇ ਬਚਹਿ ਸਰਨਿ ਪਾਹੀ ॥ ੩੦ ॥ ੭ ॥

891.ਅ / ੴ ॥ **ਸ੍ਰੀ ਸਤਿਗੁਰੂ ਬਾਬਾ ਨਾਨਕੁ ਅਤੇ ਰਾਮ ਪ੍ਰਸਾਦਿ ॥**

**ਬੈਂਤ ॥**

**ਪ੍ਰੇਮ ਭਗਤਾ ਕੇ ॥**

ਦਾਵਾ ਛਡਿ ਦਾਦੂ ਦਰਿ ਦਾਦਿ ਪਾਈ, ਦੁਬਿਧਾ ਦੁਐਤਿ ਤੇ ਦੂਰ ਅਭਿਮਾਨੁ ਹੂਆ ॥
ਸੁਤੇ ਸੁਧ ਹੀ ਬੁਧ ਪ੍ਰਗਾਸ ਹੋਈ, ਘਟਿ ਚਾਨਣਾ ਬ੍ਰਹਮ ਗਿਆਨ ਹੂਆ ॥
ਪਾਏ ਪ੍ਰੇਮ ਪਿਆਲੜਾ ਪਾਰਿ ਪਾਇਆ, ਦਾਦੂਦੇਖ ਦੀਦਾਰੁ ਮਸਤਾਨੁ ਹੂਆ ॥
ਦਰਬਾਰੀ ਦਾਸ ਦਾਦੂ ਦਰਿ ਮਾਨੁ ਪਾਇ, ਆਤਮ ਅਗਿਆਨ ਦੇ ਸੀਸ ਸਸਿ ਭਾਨੁ ਹੂਆ ॥ ੧ ॥
ਰੰਕਾ ਬੰਕਾ ਕੁਲਾਲ[1] ਨਿਹਾਲੁ ਹੂਏ, ਜਪਿਆ ਲਾਲੁ ਤਾ ਲਾਲ ਹੀ ਹੁਇ ਸੂਕੇ ॥
ਸਿਵ ਸਕਤਿ ਪਾਈ ਭਾਉ ਭਗਤਿ ਆਈ, ਦੁਬਿਧਾ ਦੁਐਤਿ ਬ੍ਰਹਮ ਗਿਆਨ ਦੀ ਭਾਹਿ ਫੂਕੇ ॥
ਘਟਿ[2] ਗਿਆਨੁ ਹੂਆ ਤਮ[3] ਦੂਰਿ ਦੂਆ, ਅਠੋ ਜਾਮ ਮੁਖਿ ਰਾਮੁ ਹੀ ਰਾਮੁ ਕੂਕੇ ॥
ਦਰਬਾਰੀ ਦਾਸ ਰੰਕਾ ਬੰਕਾ ਭਗਤਿ ਹੂਏ, ਵਜਦਿਆ ਵਾਜਿਆ ਨਾਲਿ ਦਰਿ ਜਾਇ ਢੂਕੇ ॥ ੨ ॥
ਭੀਖਨ ਭਗਤਿ ਪਾਈ ਘੰਨੀ ਦੇਖਿ ਤਾਈ, ਲਇਆ ਸੀਆਂਣਿ ਸਾਂਈ ਸਚੁ ਸੋਧ ਲੀਤਾ ॥
ਇਕੋ ਇਕੁ ਧਿਆਵੈ ਗੁਣ ਗੀਤ ਗਾਵੈ, ਪ੍ਰੀਤਿ ਸਚੁ ਲਾਵੈ ਪਿਆਲਾ ਪ੍ਰੇਮ ਪੀਤਾ ॥
ਭੀਖਨੁ ਭਗਤ ਥੀਆ ਗਇਆ ਬੀਉ ਬੀਆ, ਅਪਿਉ ਆਪਿ ਪੀਆ ਢਹੀ ਭ੍ਰਮ ਭੀਤਾ[4] ॥
ਦਰਬਾਰੀ ਦਾਸੁ ਭੀਖਨੁ ਭਗਤੁ ਭੀ ਜਗਤ ਪ੍ਰਸਿੱਧ ਹੂਆ ਕਲੂਕਾਲ ਮੈ ਆਇ ਜਿਨਿ ਜਨਮੁ ਜੀਤਾ ॥੩ ॥
ਚੰਦ੍ਰਹਾਂਸ ਖਲਾਸ ਕਵਾਇ[5] ਪਾਈ, ਕਟੀ ਫਾਸ ਮਵਾਸ[6] ਸਭ ਨਾਸੁ ਹੋਏ ॥
ਸਾਸਿ ਸਾਸਿ ਅਭਿਆਸੁ ਹਰਿ ਨਾਮ ਕੇਰਾ, ਬਿਨਾ ਨਾਮ ਨਾ ਸਾਸੁ ਗਿਰਾਸੁ ਖੋਏ ॥
ਦੁਸਟਿ ਬੁਧਿ[7] ਕਾ ਬੁਧਿ ਦੁਬਿਧਿ ਕੀਤੀ, ਚੰਦ੍ਰਹਾਂਸ ਕੀ ਠਉਰੁ ਮਦਨ ਸਿੰਘ ਢੋਏ[7] ॥
ਦਰਬਾਰੀ ਦਾਸ ਬਿਖਹੂਤੇ ਕਰੀ ਬਿਖਿਆ, ਚੰਦ੍ਰਹਾਂਸੁ ਨਿਚੰਤ ਹੋਇ ਸੁਖੀ ਸੋਏ ॥ ੪ ॥
ਪਰਮਾਨੰਦ ਆਨੰਦ ਗੁਣ ਛੰਦ ਗਾਏ, ਗੋਪੀਚੰਦ[8] ਮਿਲਿਆ ਤਾ ਆਨੰਦੁ ਹੂਆ ॥
ਪਇਆ ਰੰਦੁ ਦਵੈਤਿ ਦਾ ਤੰਦੁ ਤੁਟਾ, ਕਲੂਮਾਂਹਿ ਚਲਿਓ ਜਗ ਜੀਤੁ ਜੂਆ ॥
892.ੳ ਬ੍ਰਹਮ ਗਿਆਨੁ ਪ੍ਰਗਾਸੁ ਬ੍ਰ / ਮ ਨਾਸੁ ਤਾ ਕਾ ਬਹੁ ਬਿਲਾਸੁ ਹੁਲਾਸੁ ਤਮੁ ਨਾਸੁ ਹੂਆ ॥
ਪਰਮਾਨੰਦ[8] ਕੀ ਬੰਦ ਪੰਚ ਚੋਰ ਹੂਏ, ਦਰਬਾਰੀ ਦਾਸ ਭੈਆ ਤਦਿ ਦੂਰਿ ਦੂਆ ॥ ੫ ॥
ਨਰਸੀ ਭਗਤਿ[8] ਪਾਇ ਝਿੜਕਿ ਕੰਮ ਆਈ, ਭਏ ਸਿਉ ਸਹਾਈ ਪਾਰਬ੍ਰਹਮੁ ਪਾਇਆ ॥
ਸਾਵਲ ਸਾਹੁ ਬਿਹਾਰੀ ਹੁੰਡੀ[9] ਆਇ ਤਾਰੀ, ਸਣੈ ਰੁਕਮਨੀ ਕਰਨ ਕਾਜੁ ਆਪਿ ਆਇਆ ॥
ਨਰਸੀ ਭਇਆ ਦਰਸੀ ਗਗਨ ਬੂੰਦ ਬਰਸੀ, ਨਦੀ ਅਗਨਿ ਦੀ ਤਰੀ ਜਿਸੁ ਦੁਤਰਿ ਮਾਇਆ ॥
ਦਰਬਾਰੀ ਦਾਸ ਨਰਸੀ ਅਕਾਲ ਮੂਰਤਿ ਪਰਸੀ, ਭਇਆ ਸਮਦਰਸੀ[10] ਇਕੋ ਇਕੁ ਗਾਇਆ ॥ ੬ ॥
ਸੂਰ ਸੁਰਾਹੀ ਪੂਰ ਪ੍ਰੇਮ ਪੀਤੀ, ਸੋ ਤਾ ਪੀਵਤਾ ਹੀ ਭਰਪੂਰ ਹੂਆ ॥
ਸਚੁ ਸਿਦਕੁ ਤੇ ਸਾਬਤੀ ਰਖਿ ਲੀਤੀ, ਕਪਟੁ ਕੂੜੁ ਅਨਦੂਰ ਤੇ ਦੂਰ ਹੂਆ ॥
ਐਨਕ ਐਨ ਦੀ ਐਨੁ ਨਿਹਾਰ ਲੀਤਾ, ਸੀਸਾ ਭਰਮ ਕਾ ਚੂਰੁ ਚਕਚੂਰੁ ਹੂਆ ॥
ਗੈਰਹਾਜਰੀ ਗੈਰ ਤਗੀਰ[11] ਕੀਤੀ, ਖਿਜਮਤਿ ਖਸਮ ਦੀ ਸੂਰੁ ਹਜੂਰ ਹੂਆ ॥
ਦਰਬਾਰੀ ਦਾਸ ਬਿਆਸ ਬਹੀਰ ਹੁਈ, ਚਾਰ ਚਕ ਹੀ ਸੂਰੁ ਮਸਾਊਰੁ ਹੂਆ ॥ ੭ ॥
ਕਾਫੁ ਕੁਦਰਤੀ ਰਬ ਸੀਂਵਾਪਦਾ[12] ਹੈ, ਕੁਦਰਤਿ ਦੇਖਿ ਕੈ ਹੋਇ ਹੈਰਾਨੁ ਥਕੈ ॥
ਰੀਤੇ[13] ਭਰੈ ਤੇ ਭਰੈ ਸਖਣਾਂਵਦਾ ਹੈ, ਉਠੀ ਸਫਾ ਵਿਛਾਇ ਕੈ ਵਿਛੀ ਚਕੈ ॥

---

1. ਇਕ ਨੀਵੀਂ ਜਾਤੀ 2. ਸਰੀਰ ਵਿੱਚ 3. ਲਾਲਚ 4. ਭਰਮ ਦੀ ਕੰਧ 5. ਮੁਕਤੀ ਦੀ ਪੋਸ਼ਾਕ 6. ਹੰਕਾਰੀ, ਆਕੀਪੁਣਾ 7. ਧ੍ਰਿਸ਼ਟ ਬੁੱਧੀ ਵੇਖੋ ਅੰਤਿਕਾ-। 8. ਵੇਖੋ ਅੰਤਿਕਾ-। 9. ਕਰਜ਼ਾ ਉਤਾਰਿਆ 10. ਸਭ ਨੂੰ ਇਕੋ ਜੇਹਾ ਵੇਖਣ ਵਾਲਾ 11. ਤਬਦੀਲ ਕੀਤੀ ਭਾਵ ਹਾਜ਼ਰੀ ਹੋਈ 12. ਸਿਆਣਦਾ, ਅਪਣਾਉਂਦਾ 13. ਖਾਲੀ

ਉਸਰੇ ਢਾਹਿ ਕੈ ਢਹੇ ਉਸਾਰਦਾ ਹੈ, ਇਕਨਾ ਦੇਹਿ ਢੋਈ ਇਕਨਾ ਦੇਹਿ ਧਕੈ ॥
ਦਰਬਾਰੀ ਦਾਸ ਵਾਰੇ ਜਾਈਏ ਰਬ ਦੇ ਜੀ, ਜਿਸੁਦੀ ਥਾਪੀ ਨ ਕੋਈ ਉਥਾਪ[1] ਸਕੈ ॥ ੮ ॥
ਜਾਲੁ ਜਾਗੁ ਜਰਾ ਢੁਖੁ ਖੋਲੁ ਅਖੀ, ਸੰਗਿ ਖੁਆਬ ਖਰਾਬੁ ਨ ਹੋਹੁ ਭੈਯਾ ॥
ਜੁਆਨੀ ਜਾਂਵਦੀ ਢਿਲਿ ਨ ਲਾਂਵਦੀ ਹੀ, ਛਾਂਵ ਬੱਦਲਾਂ ਦੀ ਵਾਂਙੂ ਆਇ ਗੈਆ ॥
ਆਖੁ ਹੋਰੁ ਕੀ ਨਾਲਿ ਲੈ ਜਾਵਣਾ ਹੀ, ਏਹਿ ਦੇਹਿ ਭੀ ਕਿਸੈ ਨਾ ਸੰਗਿ ਲੈਆ ॥
ਦਰਬਾਰੀ ਦਾਸ ਕਿਆਸੁ ਕਰਿ ਦੇਖਿ ਲੀਜੈ, ਕਹਾਂ ਜਾਂਹਿਗਾ ਤੂੰ ਕਹਾਂ ਦੇਹਿ ਪੈਜਾ ॥ ੯ ॥

892.ਅ ਰੇ ਰਾਹਿ ਪੰਧਾਣੂਆ ਬੈਠਿਆ ਰੇ, ਤੇਰੇ ਸੀ / ਸ ਪਰ ਵਾਟ ਨ ਤੁਝੇ ਸੁਝੈ ॥
ਤੇਰੇ ਨਾਲਿ ਮਰ ਖਾਈਅੜੇ ਦੇਖਦੇ ਨੀ, ਸਭੇ ਹੋਨੁ ਪ੍ਰਗਟੁ ਜੋਉ ਕਰਹਿ ਗੁਝੈ ॥
ਕਿਊਜਾਇ ਪਹੁਚਹਿ ਬਿਨਾ ਵਾਟ ਚਲੈ, ਨਿਤਾ ਨਿਤਿ ਲੋਗਾ ਕੋਲ ਪੰਧੁ ਬੁਝੈ ॥
ਦਰਬਾਰੀ ਦਾਸ ਨ ਮੂਰਖਾ ਸਮਝਿ ਆਵੈ, ਨਿਤਿ ਨਿਤਿ ਇਸ ਮਨ ਸੌ ਕੋਣੁ ਲੂਝੈ[2] ॥ ੧੦ ॥
ਜੇ ਜਾਵਦਾ ਹੈ ਉਠਿ ਚਲਣਾ ਹੀ, ਤਾ ਤੂੰ ਕਾਹਿ ਨੂੰ ਕਰਹਿ ਖਿਡਾਉ ਅੜਿਆ ॥
ਮਨ ਮਾਹਿ ਹਿੜਾਰਿ ਵੀਚਾਰ ਦੇਖੀ, ਜੰਮਿਆ ਮਰਗੁ ਸਭੋ ਭਜ ਪਾਗੁ ਘੜਿਆ ॥
ਕਹੁ ਕੌਣੁ ਕੋਈ ਕਿਸੇ ਕੰਮ ਆਵੈ, ਜਦੁਹੁ ਆਇ ਆਪਿ ਵਸਿ ਕਰਿ ਬੰਨਿ ਖੜਿਆ ॥
ਦਰਬਾਰੀ ਦਾਸ ਨ ਕਿਸੇ ਦੇ ਥਾਂਉ ਕੋਈ, ਸਭੁ ਆਪਣੇ ਫੇੜੇ ਨੂਆਪਿ ਫੜਿਆ ॥ ੧੧ ॥
ਜੇ ਜਾਣਦਾ ਹੈ ਜਾਇ ਮੁਕਣਾ ਹੀ, ਢੋਇ ਢੁਕਣਾ ਹੀ ਉਤੇ ਲਿਖੇ ਸਾਹੇ ॥
ਥਿਤਿ ਵਾਰ ਨ ਜੋਗੁ ਸੰਜੋਗੁ ਚਲੈ, ਕਹੁ ਏਤਨਾ ਬਿਲਮ[3] ਤੂੰ ਕਰਹਿ ਕਾਹੇ ॥
ਜੋਊ ਦਾਜੁ ਸੰਚਹਿ[4] ਸੋਉ ਜਾਇ ਪੈਨਹਿ, ਤੇਹਾ ਥੀਉ ਜੰਮੇ ਜੇਹੀ ਧਰਤਿ ਵਾਹੇ ॥
ਦਰਬਾਰੀ ਦਾਸੁ ਕੀਤਾ ਭੋਗਹਿ ਆਪਣਾ ਤੂੰ, ਦੂਜਾ ਨਾਂਹਿ ਕੋਈ ਮੋਢਾ ਆਇ ਡਾਹੇ ॥ ੧੨ ॥
ਅਲਫ ਆਇ ਕਲੂਕਾਲੁ ਕੂੜੁ[5] ਕੀਤੀ ਕੋਇ ਨਾਂਹਿ ਐਸਾ ਜੋ ਬਚਾਇ ਸਕੈ ॥
ਕਲੂਕਾਲ ਨ ਛੋਡਦਾ ਲੁਕਿਆ ਨੂ, ਭਾਵੈ ਜਾਇ ਮਥੁਰਾ ਭਾਵੈ ਜਾਇ ਮਕੈ ॥
ਕਲੂਦਾਸ ਦੀ ਸੋਇ ਸੁਣਿ ਗਏ ਪਾਂਡੋ, ਅਰੁ ਔਰ ਭੀ ਲੋਕ ਸੁਣਿ ਹਾਕ ਥਕੈ ॥
ਦਰਬਾਰੀ ਕਾਲ ਲਏ ਟੇਕ ਨਾਮ ਦੀ ਜੋ, ਸਾਧ ਸੰਗ ਓਲੇ ਕੇਈ ਪਏ ਪਕੈ ॥ ੧੩ ॥
ਤੋਇ ਤੋਤਾ ਹੋਵੈ ਤਾ ਪਢਾਇ ਲਈਏ, ਏਸਿ ਘੁਘੂ[6] ਨੂਕੌਣ ਪਢਾਇ ਸਕੈ ॥
ਖਰੁ[7] ਚਾਇ ਕਿਤਾਬਤੀ ਲਦ ਲੀਚੈ, ਨਹੀਂ ਹੋਇ ਹਾਜੀ ਭਾਵੈਂ ਜਾਇ ਮਕੈ ॥
ਨਿੰਮ ਤੁੰਮਾ ਸੰਚਹੁ ਗੁੜ ਘੀਉ ਸੇਤੀ, ਮਿਠੇ ਹੋਨਿ ਨ ਜਾਨ ਪਹਾੜਿ ਅਕੈ[8] ॥
ਦਰਬਾਰੀ ਦਾਸੁ ਆਖੇ ਹਾਲ ਜਾਹਲਾਂ ਦਾ, ਮੋਮਨ ਹੋਨਿ ਨਾਹੀਂ ਜੋਉ ਧੁਰੋਂ ਧਕੈ ॥ ੧੪ ॥
ਤੇ ਤੋਤਾ ਹੋਵੈ ਤਾ ਪਢਾਇ ਲਈਏ, ਭਾਖਾ ਕਾਕ[9] ਨੂਕੌਣੁ ਸਿਖਾਇ ਸਕੈ ॥

893.ੳ ਹੋਵੈ ਮਿਰਗੁ ਡਰੇ ਵੇਖਿ ਡ / ਰਨਿਆਂ[10] ਨੂ, ਹਾਕਾਂ ਮਾਰ ਪੁਕਾਰ ਹੁਕਾਰ ਥਕੈ ॥
ਚੰਚਲੁ ਚੀਤੁ ਨ ਚੋਰੁ ਫੜਾਵਦਾ ਹੈ, ਏਸਿ ਮੰਨ ਕੋਲਹੁ ਸਭੇ ਹਕ ਪਕੈ ॥
ਦਰਬਾਰੀ ਦਾਸ ਕਹਾਂ ਚਲੀ ਮਾਨਸਾਂ ਦੀ, ਏਸਿ ਮਨ ਕੋਲਹੁ ਦੇਵੀ ਦੇਵ ਅਕੈ[11] ॥ ੧੫ ॥
ਦਾਲੁ ਦੇਹਿ ਤਾਂ ਖੇਹਿ ਸਮਾਂਵਣੀ ਹੈ, ਏਸਿ ਦੇਹਿ ਸੌ ਕਰਹਿ ਸੰਨੇਹੁ ਕੇਹਾ ॥
ਪਉਣ ਗਉਣੁ ਕਰੇ ਏਸਿ ਭਉਣ ਵਿਚਹੁ, ਪਈ ਰਹਗੁ ਸੁੰਞੀ ਏਥੇ ਦੇਹਿ ਏਹਾ ॥
ਕੀਤਾ ਆਪਣਾ ਆਪਣੇ ਸੰਗ ਚਲੈ, ਸਦਾ ਸਜੰਰਾ ਕਦੇ ਨ ਹੋਇ ਬੇਹਾ ॥
ਦਰਬਾਰੀ ਦਾਸ ਮੋਟੀ ਗਲਿ ਆਖਦੇ ਨੀ, ਜੇ ਕਰੇ ਅਗੈ ਪਾਵੈ ਜਾਇ ਤੇਹਾ ॥ ੧੬ ॥

---

1. ਉਜਾੜ ਸਕੇ 2. ਕੋਸ਼ਿਸ਼ ਕਰੇ 3. ਦੇਰੀ 4. ਇੱਕਠਾ ਕਰੇ 5. ਝੂਠ ਭਾਵ ਕਲਜੁਗ ਦਾ ਝੂਠ ਦਾ ਪ੍ਰਭਾਵ 6. ਮਨ ਨੂੰ ਘੁੱਗੂ ਕਿਹਾ ਹੈ 7. ਖੋਤਾ 8. ਪਹਾੜੀ ਅੱਕ 9. ਕਾਂ 10. ਪਸ਼ੂਆਂ ਤੋਂ ਖੇਤੀ ਬਚਾਉਣ ਲਈ ਖੇਤ ਵਿੱਚ ਮਨੁੱਖ ਦੀ ਸ਼ਕਲ ਦਾ ਢਾਂਚਾ 11. ਅੱਕ ਗਏ, ਦੁਖੀ ਹੋ ਗਏ

ਦਾਲੁ ਦਲਾਲੁ ਘਿੰਨੁ ਸਉਦਾ, ਖੋਟਾ ਖਾਹਿ ਨ ਦੇਹਿ ਦਲਾਲਗੀ[1] ਜੇ ॥
ਨਫਾ ਬਹੁਤੁ ਜੇ ਸਚੁ ਵਿਹਾਝੁ ਕੀਚੈ, ਤੋਟਾ ਪਾਇ ਜੇ ਕਰਹਿ ਪਲਾਲਗੀ[2] ਜੇ ॥
ਜੇਹਾ ਬੀਉ ਬੀਜਹਿ ਤੇਹੋ ਲੁਣੀਗਾ[3] ਤੂੰ, ਬਿਰਖੁ ਭਲਾ ਬੋਵਹੁ ਤਾ ਫਲਾਲਗੀ ਜੇ ॥
ਦਰਬਾਰੀ ਦਾਸ ਦੁਧਹੁ ਪਾਣੀ ਪੁਣੀਦਾ ਹੈ, ਓਥੇ ਨਾਹਿ ਭੋਰਾ ਭੀ ਰਲਾਲਗੀਜੇ ॥ ੧੭ ॥
ਅਲਫੁ ਆਉਦੇ ਆਉਦੇ ਆਉ ਗਈਯਾ, ਤੂੰ ਤਾ ਆਉ ਕਦੇ ਦਿਲਜਾਨੀਆ ਵੇ ॥
ਅਠੇ ਪਹਰਿ ਉਡੀਕ ਹਢਾਂਵਦੀ ਹਾਂ, ਅਰਜੁ ਸੁਣੀ ਤੋ ਯਾਰੁ ਗੁਮਾਨੀਆ[4] ਵੇ ॥
ਦਿਨੋ ਜਾਂਦਾ ਪੰਧੁ ਤਕੇਂਦੜੀ ਨੂਤਾਰੇ ਗਿਣੇਦੀ ਨੂਰੈਣਿ ਵਿਹਾਨੀਆ ਵੇ ॥
ਦਰਬਾਰੀ ਦਾਸ ਨੇ ਨੇਹੁ ਤਤੀਕਿ[5] ਕੀਤਾ, ਹੋਰੁ ਜਗਤੁ ਸਭੋ ਜਾਨਿ ਫਾਨੀਆ ਵੇ ॥ ੧੮ ॥
ਸੇ ਸਾਸੁ ਮਵਾਸੁ[6] ਗਢ ਮਾਸ ਮਾਹੀ, ਬਧੀ ਆਸ ਅਕਾਸ ਜਿਉ ਨਾਹਿ ਮਾਵੈ ॥
ਗਏ ਸਾਸ ਗਢ[7] ਮਾਸ ਕਾ ਨਾਸੁ ਹੋਵੈ, ਰਲੇ ਛਾਰ ਸਿਉਂ ਕਾਹੇ ਨੂਕਰਹਿ ਦਾਵੈ ॥
ਰਹੁ ਰਾਸ ਨਾਹੀਂ ਬਹੁ ਤ੍ਰਾਸ ਪਾਵਹਿ, ਮੁਣੀਆਦਿ ਏਹਾ ਏਤਾ ਕਿਉ ਬਫਾਵੈ[8] ॥
ਦਰਬਾਰੀ ਦਾਸ ਕਿਆਸ ਕਰਿ ਦੇਖ ਤੋ ਤੂੰ, ਨਿਰਲਾਜ ਕੁਲਾਜ ਨ ਕਦੇ ਆਵੈ ॥ ੧੯ ॥
ਦਾਲੁ ਦੋਸਤਾ ਮੈਂ ਕੋਈ ਦੋਸੁ ਨਾਹੀਂ, ਦੋਸੁ ਆਪਣੇ ਮਾਂਹਿ ਨਿਹਾਰ ਤੋ ਤੂੰ ॥
ਦੁਖੁ ਸੁਖੁ ਦੋਵੇ ਕਿਰਤ ਆਪਣੇ ਨੀ, ਨੈਨ ਗਿਆਨ ਦੇ ਦੇਖੁ ਉਘਾਰ ਤੋ ਤੂੰ ॥
893.ਅ ਦਾ / ਉ ਸੀਸ ਪਰ ਲਾਇ ਕੇ ਖੇਡ ਆਡੀ, ਅਬ ਜੀਤ ਜੂਆ ਜਿਨ ਹਾਰ ਤੋ ਤੂੰ ॥
ਦਰਬਾਰੀ ਦਾਸ ਬਿਆਸ ਬਿਨਾਸ ਹੋਸੀ ਸਦਾ ਦੋਸਤਾਂ ਦਾਉ ਬੀਚਾਰੁ ਤੋ ਤੂੰ ॥ ੨੦ ॥[9]

1. ਦਲਾਲੀ ਅਥਵਾ ਦਲਾਲ ਦੀ ਮਜ਼ਦੂਰੀ (ਕਮਿਸ਼ਨ) 2. ਹੇਰਾਫੇਰੀ ਠੱਗੀ 3. ਕੱਟੇਗਾ 4. ਗੁਮਾਨ ਵਾਲੇ, ਹੰਕਾਰੀ 5. ਤਹਿਕੀਕ, ਸੱਚਾ ਪਿਆਰ 6. ਸੁਆਸ ਸੁਆਸ 7. ਕਿਲ੍ਹਾ 8. ਆਕੜਦਾ ਹੈ 9. ਇਹ ਸੀਹਰਫੀ ਇਥੇ ਅਧੂਰੇ ਰੂਪ ਵਿਚ ਸਮਾਪਤ ਹੁੰਦੀ ਹੈ। ਉਂਜ ਵੀ ਮੂਲ ਗ੍ਰੰਥ ਵਿੱਚ ਪੱਤ੍ਰਾ 893.ਅ ਉਪਰ ਕੇਵਲ ਦੋ ਸਤਰਾਂ ਹਨ ਅਤੇ 894.ੳ ਅਤੇ 894.ਅ ਖਾਲੀ ਛੱਡੇ ਹੋਏ ਹਨ ਵਿਸਥਾਰ ਲਈ ਵੇਖੋ ਆਦਿਕਾ

894.ੳ / ੧ਓ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ ॥

**ਮਾਝਾ ॥ ਸਰਬੰਗ ਸਮੁਧਿਆ ॥**

ਵਾਹਿਗੁਰੂ ਪਰਮੇਸੁਰੁ ਮਾਧੋ ਮਧੁਸੂਦਨੁ ਬਨਿਵਾਰੀ ॥
ਅਪਨੇ ਜਨ ਕਾ ਢਕ ਲੈ ਪੜਦਾ ਜਿਉ ਧ੍ਰੋਪਤਿ ਪੈਜ ਸਵਾਰੀ ॥
ਪਹਿਲਾਦ ਬਚਾਇਆ ਜਿਉ ਕਰ ਦੇ ਕੈ ਅਜਮਲ ਗਨਕਾ ਤਾਰੀ ॥
ਨਾਨਕ ਪੰਥੀ ਕੀ ਇਕੁ ਵਿਚਾਰਾ ਸਰਨਿ ਪਇਆ ਦਰਬਾਰੀ ॥ ੧ ॥
ਵਾਹਿਗੁਰੂਕਾ ਸਿਖ ਅਖਾਏ ਸੋ ਮੰਨੇ ਗੁਰ ਕਾ ਭਾਣਾ ॥
ਸਾਬਤੁ ਸਿਦਕ[1] ਅਕੀਦਾ[2] ਰਖੇ ਦੁਖਿ ਸੁਖਿ ਨਾਹਿ ਡੁਲਾਣਾ ॥
ਆਪਾ ਛਡਿ ਰਹੈ ਗੁਰੁ ਪਰਣੈ[3] ਹੁੰਦੇ ਤਾਨਿ ਨਿਤਾਣਾ ॥
ਐਸੇ ਗੁਰੁ ਕੈ ਸਿਖਾ ਵਿਟਹੁ ਦਰਬਾਰੀ ਸਦ ਕੁਰਬਾਣਾ ॥ ੨ ॥
ਸਿਖੁ ਸੋਈ ਜੋ ਸਿਖੇ ਹਰਿਜਸੁ ਮੰਦਾ ਮੁਖਹੁ ਨ ਭਾਖੇ ॥
ਸਭਿ ਘਟਿ ਭੀਤਰ ਬ੍ਰਹਮ ਪਛਾਣੈ ਦੁਐਤ[4] ਨ ਹਿਰਦੇ ਰਾਖੇ ॥
ਜਾ ਬੋਲੇ ਮੁਖਿ ਹਰਿ ਹਰਿ ਬੋਲੇ ਅੰਬ੍ਰਿਤ ਬਾਣੀ ਚਾਖੇ ॥
ਨਾਨਕ ਪੰਥੀ ਜਨੁ ਦਰਬਾਰੀ ਗੁਰ ਕੀ ਆਖੀ ਆਖੇ ॥ ੩ ॥
ਸਿਖੁ ਸਦਾਏ ਮੰਨਿ ਰਜਾਈ ਗੁਰ ਥੋਂ ਮਾਰਗੁ ਬੂਝੇ ॥
ਭਾਵੈਂ ਕੇਹਾ ਚਤੁਰੁ ਸਿਆਣਾ ਗੁਰੁ ਬਿਨੁ ਰਾਹੁ ਨ ਸੂਝੈ ॥
ਜੋ ਗੁਰ ਕਹੀ ਸਹੀ ਕਰਿ ਮੰਨੈ ਮਨ ਅਪਨੈ ਸੌ ਲੂਝੈ[5] ॥
ਨਾਨਕ ਪੰਥੀ ਭਣੇ ਦਰਬਾਰੀ ਸੋ ਸਿਖ ਦਰਗਹ ਸੀਝੈ[6] ॥ ੪ ॥
ਗੁਰ ਕੀ ਕਹੀ ਕਮਾਈ ਬਾਝਹੁ ਸਿਖੀ ਪਾਇ ਪਲੈ ॥
ਨਾਮੁ ਦਾਨੁ ਇਸਨਾਨੁ ਕਮਾਵਹਿ ਇਹੁ ਧਨ ਸੰਗੀ ਚਲੈ ॥
ਇਕੁ ਅਕੀਦਾ ਰਖੇ ਗੁਰ ਪੈ ਨਿਹਚਾ ਨਾਹਨ ਹਲੈ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਸਿਖੁ ਦਰਗਹ ਮਲੈ ॥ ੫ ॥
ਸਤਿਗੁਰ ਕਾ ਜੋ ਸਿਖ ਅਖਾਏ ਸਤੁ ਸੰਤੋਖ ਹੰਢਾਵੈ ॥
ਖਿਮਾ ਗਰੀਬੀ ਦਇਆ ਰਖੇ ਉਰ[7] ਗੁਰ ਕੀ ਬਾਣੀ ਗਾਵੈ ॥
ਨਿਉਣੁ ਖਉਣੁ[8] ਦੁਇ ਸੰਗੀ ਸਾਥੀ ਇਹਿ ਬਿਧਿ ਗੁਰੂ ਬਤਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਸਿਖੁ ਰਹੈ ਨਿਰਦਾਵੈ[9] ॥ ੬ ॥
ਸਿਖੁ ਸੋਈ· ਸਿਵ[10] ਜਿਸ ਦੇ ਪਲੈ ਵਿਚਹੁ ਸਕਤਿ[11] ਗਵਾਵੈ ॥
ਦੂਜੇ ਸੇਤੀ ਚਿਤੁ ਨ ਆਵੈ ਇਕਤੇ ਵਲਿ ਮਨੁ ਲਾਵੈ ॥
ਮਾਇਆ ਸੰਚਿ ਨ ਕਰੇ ਅਜਾਈ ਜੋ ਆਇਆ ਵੰਡ ਖਾਵੈ ॥
894.ਅ ਨਾਨਕ ਪੰਥੀ ਭਣੇ ਦ / ਰਬਾਰੀ ਸੋ ਸਿਖ ਜਮਹੁ ਛਡਾਵੈ ॥ ੭ ॥
ਸਿਖੀ ਖਰੀ ਸੁਖਾਲੀ ਨਾਹੀ ਜੋ ਭੇਖੀ ਕੀਤੀ ਪਾਈਐ ॥
ਗੁਰੁ ਕੀ ਕਹੀ ਕਮਾਈ ਬਾਝਹੁ ਕਾਹੇ ਸਿਖਿ ਸਦਾਈਐ ॥
ਤਨੁ ਮਨੁ ਧਨੁ ਗੁਰੁ ਆਗੇ ਧਰੀਐ ਆਪ ਨੈ ਕਛੂ ਜਣਾਈਐ ॥
ਨਾਨਕ ਪੰਥੀ ਭਣੇ ਦਰਬਾਰੀ ਗੁਰੁ ਬਿਨੁ ਗਯਾਨ ਨ ਪਾਈਐ ॥ ੮ ॥

1. ਸ਼ਰਧਾ 2. ਭਰੋਸਾ 3. ਆਸਰੇ 4. ਈਰਖਾ 5. ਯੁੱਧ ਕਰੇ 6. ਪ੍ਰਾਪਤ ਕਰ ਲੈਂਦਾ ਹੈ 7. ਹਿਰਦੇ ਵਿੱਚ 8. ਖਿਮਾਂ ਅਤੇ ਨਿਮਰਤਾ 9. ਦਾਅਵੇ ਤੋਂ ਬਿਨਾਂ 10. ਸ਼ਾਂਤੀ 11. ਤ੍ਰਿਸ਼ਨਾ

ਮਾਰਗੁ ਹੂੰਝਿ ਸੁਅਛਿ ਕਰਾਵੈ ਕੰਡੇ ਨਾਹਿ ਖਿੰਡਾਵੈ ॥
ਸੋ ਮਾਰਗੁ ਹੱਛਾ ਕਰਿ ਰਾਖੈ ਜਿਤੁ ਮਾਰਗੁ ਪੈ ਧਾਵੈ ॥
ਤਨੁ ਧਨੁ ਮਨੁ ਅਰਪੇ ਗੁਰ ਆਗੇ ਆਪੁ ਨ ਕਛੂ ਜਣਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਗੁਰਸਿਖੁ ਸਦਾਵੈ ॥ ੯ ॥
ਹਉ ਸਦਕੇ ਜਾਉ ਤਿਨਾ ਦੇ ਵਿਟਹੁ ਜੋ ਹੋਨਿ ਗੁਰਾ ਦੇ ਗੋਲੇ[1] ॥
ਬੈਖਰੀਦੇ ਬਰਦੇ[2] ਵਾਂਙੂ ਹੋਇ ਰਹਸਨਿ ਆਲੇ ਭੋਲੇ ॥
ਆਪੁ ਗਵਾਇ ਰਹਨਿ ਗੁਰ ਪਰਣੈ[3] ਸੁਖਿ ਦੁਖਿ ਕਦੇ ਨ ਡੋਲੇ ॥
ਸੋਈ ਸਿਖੁ ਗੁਰੂ ਭੀ ਸੋਈ ਸਚੁ ਦਰਬਾਰੀ ਬੋਲੇ ॥ ੧੦ ॥
ਸਿਖੀ ਦਾ ਪਦੁ ਦੂਰ ਵਾਟਿ ਹੈ ਪਹੁਚਿ ਨ ਸਕੈ ਕੋਈ ॥
ਲਛਮਣੁ ਭਰਥੁ ਤੀਜਾ ਗੁਰੁ ਅੰਗਦੁ ਇਕੁ ਮਰੀਦ ਮਰੰਦਾ[4] ਹੋਈ ॥
ਮਾਧੋ ਪਟੇਲੁ[5] ਭੈਆ ਇਕੁ ਸੇਵਕੁ ਦੀਦਾ[6] ਫਰੀਦ ਦਿਤੋਈ ॥
ਨਾਨਕ ਪੰਥੀ ਭਣੇ ਦਰਬਾਰੀ ਗੁਰ ਆਗੇ ਅਰਜੋਈ ॥ ੧੧ ॥
ਸਿਖੁ ਸੋਈ ਜੋ ਸਚੁ ਵਿਹਾਝੇ ਝੂਠ ਨ ਮੁਖੋ ਉਚਾਰੇ ॥
ਨਿੰਦਿਆ ਚੁਗਲੀ ਕਬਹੂ ਨ ਭਾਖੇ ਗੁਰਬਾਣੀ ਪਢੈ ਬੀਚਾਰੇ ॥
ਸਤੁ ਸੰਤੋਖੁ ਦਇਆ ਸੁਚ ਸੰਜਮੁ ਏਹਿ ਸੰਗ ਰਾਖੇ ਚਾਰੇ ॥
ਨਾਨਕ ਪੰਥੀ ਭਣੇ ਦਰਬਾਰੀ ਤਿਸੁ ਸੇਵਕ ਥੋ ਬਲਿਹਾਰੇ ॥ ੧੨ ॥
ਸਿਖੁ ਸੋਈ ਜੋ ਸਚੁ ਕਮਾਵੈ ਝੂਠ ਸੁਭਾਇ ਨ ਬੋਲੈ ॥
ਪਾਣੀ ਰਿੜਕੈ ਘੀਉ ਨ ਆਵੈ ਦੁਧਹੁ ਘ੍ਰਿਤ ਵਿਰੋਲੈ ॥
ਕਹੀ ਗੁਰੂ ਕੀ ਰਿਦੇ ਵਸਾਵਨਿ ਜੀਤਨਿ ਜਨਮ ਅਮੋਲੈ ॥
ਨਾਨਕ ਪੰਥੀ ਭਣੇ ਦਰਬਾਰੀ ਤਿਨ ਕੇ ਹੈ ਹਮ ਗੋਲੇ ॥ ੧੩ ॥
ਕਲਜੁਗੁ ਸਿਖੁ ਨ ਦਿਸੈ ਕੋਈ ਸਭ ਕੋ ਗੁਰੂ ਬਤਾਵੈ ॥
ਹਮੈ ਖਾਲਸਾ ਤੁਮੈ ਖਾਲਸਾ[7] ਪਾਨੀ ਕਉਣ ਪਿਲਾਵੈ ॥
ਲਹੁਡਿ[8] ਵਡਿਆਈ ਰਹੀ ਨ ਭੋਰਾ ਕੋ ਕਿਸੇ ਨ ਸੀਸ ਨਿਵਾਵੈ ॥
ਦਰਬਾਰੀ ਪੈਰੀ ਪਾਣੇ ਥੋ ਸਰਮਾਵਨਿ ਕਉਣ ਨਉਧਾ ਭਗਤਿ ਕਮਾਵੈ ॥ ੧੪ ॥
896.ੳ / ਕਲਿਜੁਗ ਪੀਰ ਮੁਰੀਦੀ ਕੇਹੀ ਚਲਨਿ ਆਪਿ ਮੁਹਾਣੇ[9] ॥
ਮੁਰੀਦ ਨ ਰਾਹੁ ਪੀਰਾ ਥੋ ਪੁਛਨਿ ਪੀਰੁ ਸਬੀਲ[10] ਨ ਜਾਣੇ ॥
ਅੰਧੇ ਪਿਛੇ ਅੰਧਾ ਲੱਗਾ ਪਾਂਦੇ ਘੂਰਿ ਧਿਙਾਂਣੇ[11] ॥
ਦਰਬਾਰੀ ਡੂਬੇ ਮੋਹ ਮਾਇਆ ਮਹਿ ਗੁੜ ਮਖੀ ਜਿਉ ਉਲਝਾਣੇ ॥ ੧੫ ॥
ਪੀਰ ਪੀਰਾਈ[12] ਤੇ ਸੇਵਕ ਬਾਮਣ ਕਲਜੁਗਿ ਗਲ ਉਪੱਠੀ ॥
ਬੀਬੜੀਆ[13] ਤੇ ਮੀਆਂ[14] ਮੰਨਣਿ ਗੁਰ ਪੀਰਾ ਥੋ ਤ੍ਰੁੱਠੀ[15] ॥
ਗੰਗਾ ਤਿਆਗਨਿ ਜਾਨਿ ਨਿਗਾਹੇ[16] ਏਹਿ ਭਿ ਅਖੀ ਡਿਠੀ ॥
ਨਾਨਕ ਪੰਥੀ ਭਣੇ ਦਰਬਾਰੀ ਕਲਯੁਗ ਸਭਾ ਮੁਠੀ[17] ॥ ੧੬ ॥

---

1. ਸੇਵਕ 2. ਮੁੱਖ ਖਰੀਦੇ ਗੁਲਾਮ 3. ਆਸਰੇ 4. ਮੁਰਦਾ 5. ਮਾਧੋ ਰਾਮ ਪਟੇਲ ਜਿਸਦਾ ਗੋਤ ਲੁਭਾਇਆ ਸੀ 6. ਅੱਖ (ਫਰੀਦ ਜੀ ਨੇ ਆਪਣੇ ਗੁਰੂ ਦੀ ਸੇਵਾ ਵਾਸਤੇ ਵੇਸਵਾ ਦੇ ਘਰੋਂ ਅੱਗ ਲੈਣ ਦੇ ਬਦਲੇ ਆਪਣੀ ਅੱਖ ਭੇਟ ਕਰ ਦਿੱਤੀ ਸੀ 7. ਰਾਜਾ (ਪੰਜਾਬੀ ਅਖਾਣ ਹੈ ਮੈ ਵੀ ਰਾਣੀ ਤੂੰ ਵੀ ਰਾਣੀ ਕੌਣ ਭਰੇਗਾ ਘਰ ਦਾ ਪਾਣੀ-ਇਹੀ ਰੂਪ ਹੈ) 8. ਛੋਟੇ ਤੇ ਵੱਡੇ ਦੀ ਤਹਿਜੀਬ 9. ਆਪਣੇ ਢੰਗ ਨਾਲ 10. ਢੰਗ ਤਰੀਕਾ 11. ਧੱਕੇ ਬਾਜ਼ੀ ਨਾਲ 12. ਸਖੀ ਸਰਵਰ ਪੀਰ ਦਾ ਪੁਜਾਰੀ ਆਪਣਾ ਭਾਈ 13. ਸੀਤਲਾ ਦੇਵੀ ਦੀ ਸਹਾਇਕ ਯੋਗਨੀ, ਜਿਸ ਦਾ ਪੂਜਨ ਹਿੰਦੂ ਇਸਤਰੀਆਂ, ਬੱਚਿਆਂ ਦੀ ਰੱਖਿਆ ਲਈ ਕਰਦੀਆਂ ਹਨ 14. ਮਲੇਰਕੋਟਲੇ ਦਾ ਮੁਸਲਮ ਪੀਰ 15. ਨੱਚਦੇ ਹਨ 16. ਨਗਾਹਾ ਪਿੰਡ (ਪਾਕਿਸਤਾਨ) ਜਿੱਥੇ ਸਖੀ ਸਰਵਰ ਦੀ ਕਬਰ ਬਣੀ ਹੋਈ ਹੈ 17. ਲੁੱਟੀ

ਟੋਪੀ ਪਹਿਰਿ ਲੰਗੋਟੀ ਲੀਤੀ ਏਹੁ ਫਕੀਰੀ ਸਾਜੀ ॥
ਲੋਕ ਜੁ ਪੈਰੀ ਪਾਣਾ ਕਹਿੰਦੇ ਸੁਣਿ ਸੁਣਿ ਥੀਂਦੇ ਰਾਜੀ ॥
ਪਾਣੀ ਢੋਵਨਿ ਧੂੰਆਂ ਪਾਵਨਿ ਭਏ ਲੁਕਾਣੇ[1] ਪਾਜੀ[2] ॥
ਕਹੁ ਦਰਬਾਰੀ ਕਹਾਂ ਫਕੀਰੀ ਜਾਂ ਦਿਤੇ ਦੰਮ[3] ਬਿਆਜੀ ॥ ੧੭ ॥
ਧਾਗੇ ਪਾਇ ਧਰੀ ਸਿਰਿ ਟੋਪੀ ਕਟਿ[4] ਭਗਵੀ ਧੋਤੀ ਬਧੀ ॥
ਇਕੁ ਪਿੰਡੁ ਮੰਗਿ ਦੂਜਾ ਪਿੰਡੁ ਮੰਗੇ ਕਹੇ ਫਕੀਰੀ ਲਧੀ[5] ॥
ਆਟਾ ਵੇਚਿ ਪੰਜੀਹੇ[6] ਵਟੇ ਖਾਇ ਭੁਗਤਿ ਲੈ ਦਧੀ[7] ॥
ਕਹੁ ਦਰਬਾਰੀ ਕਹਾਂ ਫਕੀਰੀ ਜਾਂ ਬਿਆਜ ਚਲਾਇਆ ਅਧੀ[8] ॥ ੧੮ ॥
ਸੇਲੀ ਟੋਪੀ[9] ਪਹਿਰਿ ਖਲੋਤਾ ਨਾਉ ਫਕੀਰੁ ਧਰਾਇਆ ॥
ਆਏ ਗਏ ਦੀ ਸਾਰ ਨ ਲੇਵੈ ਬੈਠਿ ਇਕੇਲੇ ਖਾਇਆ ॥
ਦੇਵਣਹਾਰੁ ਵਿਸਾਰ ਦੈਯੋ ਹੈ ਮਾਇਆ ਸੌਂ ਚਿਤੁ ਲਾਇਆ ॥
ਕਹੁ ਦਰਬਾਰੀ ਕਹਾਂ ਫਕੀਰੀ ਜਾਂ ਦਮੜੀ ਬਿਆਜੁ ਚਲਾਇਆ ॥ ੧੯ ॥
ਹਿਰਸਿ[10] ਭੋਰਾ ਮਨਹੁ ਨ ਵਿਸਾਰੀ ਵੇਸੁ ਫਕੀਰੀ ਦਾ ਕੀਤਾ ॥
ਤਕੀਏਦਾਰੀ[11] ਪਲੈ ਬਧੀ ਇਕਿ ਵੈਰੀ ਇਕਿ ਮੀਤਾ ॥
ਬਾਹਰਿ ਬੋਲੈ ਨਾਲਿ ਲਿਬਾਸੀ[12] ਕਾਮ ਕ੍ਰੋਧ ਦਾ ਪੀਤਾ ॥
ਕਹੁ ਦਰਬਾਰੀ ਕਹਾਂ ਫਕੀਰੀ ਜਾਂ ਬਿਆਜੁ ਛੱਕਾ[13] ਲੈ ਲੀਤਾ ॥ ੨੦ ॥
ਕੇਸੀ ਕੰਘਾ ਤੇ ਅਖੀ ਸੁਰਮਾ ਗਲੀਆ ਵਿਚਿ ਅਲਬੇਲਾ[14] ॥
ਹਥਿ ਛਟੀ ਤੇ ਉਂਗਲ ਛਲੈਂ ਮੰਗੈ ਆਟਾ ਭੇਲਾ[15] ॥
ਪੈਸਾ ਤਿਸਨੂਕਦੇ ਨ ਦੇਵੈ ਜਿਸਦਾ ਬਣਿਆ ਚੇਲਾ ॥
ਕਹੁ ਦਰਬਾਰੀ ਗਈ ਫਕੀਰੀ[16] ਜਾਂ ਬਿਆਜੁ ਚਲਾਇਆ ਧੇਲਾ ॥ ੨੧ ॥
896.ਅ ਟੋਪੀ ਪਹਿਰਿ ਲੰਗੋਟੀ ਲੀਤੀ ਏਹ ਫਕੀਰੀ / ਈਹਾ ॥
ਲੋਕੁ ਜੁ ਪੈਰੀ ਪਾਣਾ ਕਹਿੰਦੇ ਸੁਣਿ ਸੁਣਿ ਪਿਛਲਾ ਲੀਹਾ[17] ॥
ਕੁਛੁ ਕਾਣਿ[18] ਕੁਛੁ ਮਾਣੁ ਭੀ ਰਖਣਿ ਦੇਣੇ ਵੀਹਾ ਤੀਹਾ ॥
ਕਹੁ ਦਰਬਾਰੀ ਗਈ ਫਕੀਰੀ ਜਾਂ ਲੀਤਾ ਬਿਆਜ ਪੰਜੀਹਾਂ ॥ ੨੨ ॥
ਫਕੁਰੁ ਸਦਾਵੈ ਨ ਫਿਕਰ ਗਵਾਵੈ ਤਾ ਕਾਹੇ ਨੂ ਫਕੁਰੁ ਕਹਾਵੈ ॥
ਇਕ ਘਰੁ ਤਿਆਗੁ ਨਿਕਸੇ ਜਬ ਬਾਹਰਿ ਕਿਉ ਘਰਿ ਘਰਿ ਮੰਗਣਿ ਜਾਵੈ ॥
ਮਾਤ ਤਾਤ ਸੁਤ ਭ੍ਰਾਤ ਤਜੇ ਜਬ ਕਿਉ ਅਉਰੀ ਹੇਤੁ[19] ਲਗਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਬਿਨ ਮੁਇਆਂ ਨ ਸੁਰਗ ਸਿਧਾਵੈ ॥ ੨੩ ॥
ਸੀਲੁ[20] ਲੰਗੋਟੀ ਸਿਰਿ ਸਿਵ[21] ਦੀ ਟੋਪੀ ਸਤੁ ਸੇਲੀ ਗਲ ਪਾਵੈ ॥
ਧਰਮ ਕਾ ਚੋਲਾ ਖੌਫ ਕੀ ਖਫਨੀ ਖਿੰਥਾ[22] ਖਿਮਾ ਹੰਢਾਵੈ ॥
ਤਿਲਕੁ ਤਿਆਗੁ ਸੰਤੋਖੁ ਕੀ ਮੁੰਦ੍ਰਾ ਸਰਮ ਬਿਭੂਤਿ ਚਢਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਅਤੀਤ[23] ਪਦਵੀ ਸੋ ਪਾਵੈ ॥ ੨੪ ॥
ਚਿੰਤਾ ਚਾਹ ਤਜੈ ਤਨ ਮਨ ਤੇ ਇਕੁ ਦਰਸਨੁ ਪ੍ਰਭ ਕਾ ਚਾਹੇ ॥
ਕਪਟੁ ਪਾਖੰਡੁ ਕਰੇ ਜਿਨਿ ਭੋਰਾ[24] ਝੂਠ ਸੁਭਾਇ ਭਾਇ ॥

1. ਦੁਨਿਆਵੀ 2. ਨੀਚ, ਠੱਗੀਵਾਲੇ 3. ਦਮੜੇ, ਰੁਪੈ 4. ਲੱਕ ਨਾਲ 5. ਲੱਭੀ 6. ਪੰਝੀ 7. ਦਹੀਂ ਨਾਲ 8. ਅੱਧੀ ਦਮੜੀ ਪ੍ਰਤੀ ਰੁਪਿਆ ਪ੍ਰਤੀ ਮਹੀਨਾ ਵਿਆਜ 9. ਕਾਲੀ ਉੱਨ ਜਾਂ ਰੇਸ਼ਮ ਦੀ ਗੁੰਦਵੀ ਰੱਸੀ 10. ਤ੍ਰਿਸ਼ਨਾ 11. ਡੇਰੇ ਦੇ ਮਾਲਕ 12. ਜਾਅਲੀ, ਬਨਾਉਟੀ 13. ਛੇ ਪੈਸੇ ਪ੍ਰਤੀ ਰੁਪਿਆ ਪ੍ਰਤੀ ਮਹੀਨਾ 14. ਮਸਤ 15. ਗੁੜ ਦਾ ਡਲਾ 16. ਇਥੇ ਮੂਲਪਾਠ ਵਿੱਚ 'ਫਕੀਰਾ' ਸ਼ਬਦ ਹੈ, ਸ਼ੁੱਧ ਫਕੀਰੀ ਹੈ 17. ਰੀਤੀ, ਲੀਹ 18. ਅਹਿਸਾਨ 19. ਦੂਜਿਆਂ ਨਾਲ ਪ੍ਰੇਮ 20. ਜਤ 21. ਸ਼ਾਂਤੀ 22. ਗੋਦੜੀ 23. ਤਿਆਗੀ 24. ਥੋੜਾ ਜਿੰਨਾ ਨਹੀਂ

ਜੈਸੀ ਪ੍ਰੀਤਿ ਪੇਡ ਤੇ ਲਾਗੈ ਤੈਸੀ ਤੋੜਿ ਨਿਬਾਹੇ ॥
ਨਾਨਕ ਪੰਥੀ ਭਣੇ ਦਰਬਾਰੀ ਵਾਹਿ ਫਕੀਰੀ ਵਾਹਿ ॥ ੨੫ ॥
ਆਪਣੇ ਮਨ ਕੀ ਮੱਤਿ ਤਿਆਗੇ ਗੁਰ ਕੀ ਆਗਿਆ ਮੰਨੇ ॥
ਹਿਰਸਿ ਤਿਆਗੇ ਫੜੇ ਸਬੂਰੀ[1] ਨਿੰਦਾ ਸੁਣੇ ਨ ਕੰਨੇ ॥
ਗੁਰ ਕਾ ਸਬਦ ਗਹੇ ਕਰਿ ਤਕੜਾ ਦੁਰਮਤਿ ਦੁਬਿਧਾ ਭੰਨੇ ॥
ਨਾਨਕ ਪੰਥੀ ਭਣੇ ਦਰਬਾਰੀ ਧੰਨੁ ਫਕੀਰੀ ਧੰਨੇ[2] ॥ ੨੬ ॥
ਆਏ ਹਰਖੁ ਨ ਸੋਗੁ ਗਏ ਦਾ ਗ੍ਰਿਹੁ ਬਨ[3] ਸਮਸਰ ਕੀਤਾ ॥
ਮੇਰ ਤੇਰ ਮੈਂ ਮੇਰੀ ਬਿਨਸੀ ਨ ਕੋ ਵੈਰੀ ਮੀਤਾ ॥
ਪੰਚ ਪੰਚੀਸਾ ਕਾ ਬਲੁ ਘਟਿਆ ਮਨ ਜੀਤੇ ਜਗੁ ਜੀਤਾ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਗ੍ਰਿਹਿ ਮਾਹਿ ਅਤੀਤਾ ॥ ੨੭ ॥
ਸੰਜਾ[4] ਨ ਰਾਖੇ ਮਾਲੁ ਅਜਾਈ ਰਾਖੇ ਬ੍ਰਿਤਿ ਅਕਾਸ[5] ॥
ਆਨਿ ਨ ਕਾਣਿ[6] ਕਿਸੇ ਕੀ ਮਾਨੇ ਇਕਿ ਮਾਨੇ ਅਬਿਨਾਸੀ ॥
ਆਠੋ ਜਾਮ ਇਕਤੇ ਵਲਿ ਵਰਤੇ ਸਰਬ ਵਾਸਨਾ ਨਾਸੀ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਕਹੀਐ ਸੰਨਿਆਸੀ ॥ ੨੮ ॥
ਨਾਗਨ ਨਾਰ ਸੁਖੁ ਸੂਲਾ ਦਾ ਸਥਰੁ ਭੋਗ ਦਿਸਟਾ ਕਾਗ ਤਿਆਗੀ ॥
897.ਓ ਜੇਤੀ ਮਾਇਆ ਵਰਤਇ ਜਗ ਮਹਿ ਸਭਾ ਕਉੜੀ ਲਾ / ਗੀ ॥
ਬਿਨੁ ਦਰਸਨੁ ਕੁਛੁ ਅਉਰੁ ਨ ਭਾਵੈ ਚਿੜੰਗ[7] ਪ੍ਰੇਮ ਦੀ ਜਾਗੀ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਕਹੀਐ ਬੈਰਾਗੀ ॥ ੨੯ ॥
ਲਾਲਚੁ ਲੋਭੁ ਤਿਆਗੇ ਮਨ ਤੇ ਜਿਉ ਕੁੰਜ ਤਿਆਗਿ ਭੋਗੀ[8] ॥
ਆਠੇ ਪਹਰਿ ਰਹੇ ਇਕਤੇ ਰੰਗਿ ਜੈਸੇ ਨਾਰ ਬਿਓਗੀ[9] ॥
ਜੁੜੇ ਜੋਗ ਸੌ ਤਜੇ ਭੋਗ ਸਭਿ ਪੱਥੁ[10] ਰਖੇ ਜਿਉ ਰੋਗੀ ॥
ਨਾਨਕ ਪੰਥੀ ਭਣੇ ਦਰਬਾਰੀ ਸੋਈ ਕਹੀਐ ਜੋਗੀ ॥ ੩੦ ॥
ਗੁਰ ਕੀ ਆਗਿਆ ਸਿਰਿ ਪਰ ਟੋਪੀ ਖਿਮਾ ਖਿੰਧੋਲੀ[11] ਖਾਸੀ ॥
ਸੁਕ੍ਰਿਤਿ ਸੇਲੀ ਗਲ ਮਹਿ ਮੇਲੀ ਕਾਟੇ ਜਮ ਕੀ ਫਾਸੀ ॥
ਜੋ ਆਇਆ ਹਰਿ ਅਰਥਿ ਲਗਾਇਆ ਟੁਕੜਾ ਰਹੇ ਨ ਬਾਸੀ ॥
ਨਾਨਕ ਪੰਥੀ ਭਣੇ ਦਰਬਾਰੀ ਕਹੀਐ ਸੋਇ ਉਦਾਸੀ ॥ ੩੧ ॥
ਅਠੇ ਪਹਰਿ ਰਹੇ ਮਤਵਾਲਾ ਤਜ ਮਾਇਆ ਮਸਤਾਨਾ ॥
ਭੈ ਸਾਹਿਬ ਦਾ ਮਨ ਮਹਿ ਰਾਖੇ ਹਰਿ ਸਿਮਰਨ ਕੌ ਦਾਨਾ[12] ॥
ਆਦਰੁ ਨਿਰਾਦਰੁ ਇਕੋ ਜੇਹਾ ਤਜੇ ਮਾਨੁ ਅਭਿਮਾਨਾ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਕਹੀਐ ਦੇਵਾਨਾ ॥ ੩੨ ॥
ਮਾਨਸ ਜਨਮੁ ਲੈਓ ਜਗ ਅੰਦਰਿ ਕਹੁ ਕੀ ਕਰਮੁ ਕਮਾਣਾ ॥
ਪਰਉਪਕਾਰੁ ਨ ਕੀਤੋ ਭੋਰਾ ਦਾਨੁ ਨ ਦਿਤੋ ਦਾਣਾ ॥
ਹਰਿ ਹਰਿ ਨਾਮੁ ਨ ਜਪਿਓ ਰਸਨਾ ਸੁੱਧੁ ਨ ਖਾਧੋ ਖਾਣਾ ॥
ਅਗੈ ਨੂਕਾਈ ਖਟਿ ਨ ਖਟੀ ਬਹਿ ਖਾਧੋ ਖਰਚੁ ਪੁਰਾਣਾ[13] ॥
ਦਰਬਾਰੀ ਜਨਮੁ ਅਮੋਲਕੁ ਖੋਇਆ ਜਿਉ ਕਉਡੀ ਲਾਲੁ ਵਿਕਾਣਾ ॥ ੩੩ ॥

---

1. ਸਬਰ 2. ਧੰਨ ਹੈ 3. ਘਰ ਅਤੇ ਜੰਗਲ 4. ਜੋੜ ਕੇ 5. ਤਿਆਗ ਦੀ ਬਿਰਤੀ 6. ਕਿਸੇ ਹੋਰ ਦੀ ਅਧੀਨਗੀ 7. ਚਿਣਗ 8. ਸੱਪ 9. ਵਿਛੋੜੇ ਵਿੱਚ ਲੀਨ ਇਸਤਰੀ 10. ਪ੍ਰਹੇਜ 11. ਗੋਦੜੀ, ਖਿੰਥਾ 12. ਸਿਆਣਾ 13. ਪਿਛਲੇ ਜਨਮ ਦੀ ਕਮਾਈ

ਸਿਰਿ ਪਰ ਕਾਲੁ ਕੂਕੇਦਾ ਵਤੇ ਜਿਉ ਚਿੜੀਆ ਸਿਰਿ ਲਾਹਾ[1] ॥
ਮੱਛੀ ਨੂਜਿਉ ਜਾਲੁ ਅਚੇਤਾ[2] ਤਿਉ ਪਾਸੀ ਜਮ ਫਾਹਾ ॥
ਜਿਵੇ ਅਹੇੜੀ[3] ਮਿਰਗ ਵਾਹੇ ਮੁੜੇ ਨ ਲਿਖਿਆ ਸਾਹਾ ॥
ਦਰਬਾਰੀ ਰਖਿ ਨ ਸਕੈ ਕੋਈ ਕੂੜੀ ਕਰਨਿ ਕਹਾਹਾ[4] ॥ ੩੪ ॥
ਦੇਹੀ ਏਹੀ ਏਥੇ ਰਹਿਸੀ ਪਉਣੁ ਗਉਣੁ[5] ਕਰਿ ਜਾਸੀ ॥
ਦੇਖਤਿ ਸਗਲੁ ਕੁਟੰਬ ਕਬੀਲੇ ਗਲ ਮੇਲੇ ਜਮ ਫਾਸੀ ॥
ਅਮਲ ਕਮਾਏ ਆਗੇ ਆਏ ਮਾਰ ਕਰਗੁ ਜਮ ਖਾਸੀ ॥
ਦਰਬਾਰੀ ਕੀਤੇ ਸਦਾ ਸਜਰੇ ਕਦੇ ਨ ਥੀਦੇ ਬਾਸੀ ॥ ੩੫ ॥
ਸਜਣ ਸਗਲ ਰਹੇ ਮੁੜਿ ਏਥੇ ਅਮਲ ਕਮਾਏ ਸੰਗੇ ॥
ਓਥੇ ਹੋਗੁ ਖਲਾਸੀ ਉਨ ਕੀ ਅਮਲ ਜਿਨ੍ਾ ਥੇ ਚੰਗੇ ॥
ਪਾਪ ਕਮਾਂਦੇ ਪਛੋਤਾਂਦੇ ਸੁਖ ਨ ਥਿਆਂਵਨਿ ਮੰਗੇ ॥
897.ਅ / ਕਹੁ ਦਰਬਾਰੀ ਕੀ ਹਾਲ ਅਸਾਡਾ ਮੈ ਉਧਰਾਂ[6] ਕਿਤੁ ਢੰਗੇ ॥ ੩੬ ॥
ਤੈ ਜੇਹਾਂ ਮੈ ਕੋਇ ਨ ਸੁਝੈ ਤੂਸਬ ਦੂਉਪਰਿ ਚੜਿਦਾ ॥
ਤੈ ਜੇਹਾ ਕੋ ਹੋਰੁ ਨ ਘਾੜੂਜਲ ਬੂੰਦਹੁ ਮੂਰਤਿ ਘੜਿਦਾ ॥
ਤੂ ਪੜਦੇਪੋਸੁ ਸੁਣੀਦਾ ਆਹਾ ਬੇਪੜਿਦਾ ਦਾ ਪੜਿਦਾ[7] ॥
ਦਰਬਾਰੀ ਨਾਉਂ ਲਈ ਜੇ ਤਿਸਦਾ ਤਾ ਪਾਪੁ ਤਾਪੁ ਸਭ ਝੜਿਦਾ ॥ ੩੭ ॥
ਦੁਨੀਆ ਨਾਲਿ ਨ ਲਗਨਿ ਦੀਦੇ ਜਿਨਾ ਮਨ ਪ੍ਰੇਮੁ ਸਮਾਣਾ ॥
ਸੁਖਿ ਦੁਖਿ ਇਕੋ ਜੇਹੇ ਦਿਸਨਿ ਮੰਨਨਿ ਮਨ ਮਹਿ ਭਾਣਾ ॥
ਪੀਤੇ ਫਿਰਨਿ ਨ ਕਹਨਿ ਕਿਸੇ ਨੂੰ ਵਗੀ ਬਿਰਹਿ ਦੇ ਬਾਣਾ[8] ॥
ਦਰਬਾਰੀ ਦਾਸ ਏਹਿ ਹਾਲ ਤਿਨਾ ਦਾ ਜਿਨ੍ਾ ਮਨ ਅਸਕੁ ਰਬਾਣਾ[9] ॥ ੩੮ ॥
ਜਿਨਾ ਮਨ ਅਸਕੁ ਮੁਬਾਹੁ[10] ਬਿਰਾਜੈ ਸੇ ਰੰਉਸਿ[11] ਕਿਵੇਹੀ ਰਹਿੰਦੇ ॥
ਜਾਂ ਬੋਲਨਿ ਤਾ ਹਰਿ ਹਰਿ ਬੋਲਨਿ ਅਉਰੁ ਨ ਮੁਖ ਤੇ ਕਹਿੰਦੇ ॥
ਇਕਤੇ ਰੰਗ ਰਹਨਿ ਮਦਮਾਤੇ ਸੁਤੇ ਉਠਦੇ ਬਹਿੰਦੇ ॥
ਦਰਬਾਰੀ ਹਾਹਿ ਪ੍ਰੇਮ ਕਾਢਨਿ ਸਭਿ ਦੁਖਿ ਤਨ ਦੇ ਢਹਿੰਦੇ ॥ ੩੯ ॥
ਬ੍ਹਿਾ ਮਾਨੁ ਗੁਮਾਨ ਨ ਛਡੇ ਕਰਦਾ ਮਾਰ ਅਜੁਰ ਦੇ[12] ॥
ਨਾ ਉਹੁ ਰਾਜੀ ਹੋਇ ਦਿਸਨਿ ਨ ਉਹੁ ਦਿਸਨਿ ਝੁਰਦੇ ॥
ਅਜਰੁ ਜਰਨਿ ਰਹਨਿ ਇਕਿ ਜੇਹੇ ਧੰਨੁ ਤਿਨਾ ਦੇ ਗੁਰਦੇ[13] ॥
ਦਰਬਾਰੀ ਭੁੰਨੇ ਦਾਣੇ ਵਾਂਙੂਫੇਰਿ ਨ ਮੁੜਿ ਕੈ ਫੁਰਦੇ[14] ॥ ੪੦ ॥
ਜਿਨਾ ਪ੍ਰੇਮ ਪਟੋਲਾ ਪੈਧਾ[15] ਕਦੇ ਨ ਪਾਟੇ ਪੜਿਦਾ ॥
ਪਾਲਾ ਪਾਪੁ ਏਵੈ ਲੁੜਿ ਜਾਸੀ[16] ਲੈ ਜਾਸੀ ਜਲੁ ਹੜਿ ਦਾ ॥
ਆਧਿ ਵਿਆਧਿ ਉਪਾਧਿ ਜਲਾਈ ਜਿਉ ਈਧਨਿ[17] ਅਗਿ ਸੜਿਦਾ ॥
ਦਰਬਾਰੀ ਪ੍ਰੇਮੁ ਪਿਆਰਾ ਜਾ ਕਉ ਸੋ ਪਤਿ ਕੀ ਪਉੜੀ ਚੜਿਦਾ ॥ ੪੧ ॥
ਥੋੜਿਅਹੁ ਬਹੁਤਾ ਪ੍ਰੇਮੋ ਹੁੰਦਾ ਜਿਉ ਭੌਰਿਅੰਹੁ ਤੇਜ ਵਧੀਂਦਾ ॥
ਜਿਉ ਅਗਿ ਜਲਾਵੈ ਈਧਨ ਤਾਂਈ ਤਿਉ ਪਾਪਾਂ ਪ੍ਰੇਮੁ ਦਹੀਂਦਾ ॥

---

1. ਬਾਜ ਦੀ ਕਿਸਮ ਦਾ ਸ਼ਿਕਾਰੀ ਪੰਛੀ 2. ਅਚਣਚੇਤ, ਅਚਾਨਕ 3. ਸ਼ਿਕਾਰੀ 4. ਕੁਰਲਾਹਟ 5. ਆਤਮਾ ਚਲੀ ਜਾਏਗੀ 6. ਉਧਰ ਜਾਵਾਂ, ਤਰ ਜਾਵਾਂ 7. ਬੇਪੜਦਿਆਂ ਦਾ ਪੜਦਾ ਢਕਣ ਵਾਲਾ 8. ਬਿਰਹਾ ਦੇ ਬਾਣ ਚੱਲੇ 9. ਰੱਬ ਦਾ ਇਸ਼ਕ 10. ਪ੍ਰੇਮ ਦਾ ਸੋਮਾ 11. ਢੰਗ ਤਰੀਕਾ 12. ਦੁੱਖ ਦੇ 13. ਹੌਸਲੇ 14. ਫੁੱਟ ਦੇ ਅਰਥਾਤ ਦੁਬਾਰਾ ਨਹੀਂ ਟੁੱਟਦੇ 15. ਰੇਸ਼ਮ ਦਾ ਕਪੜਾ ਪਹਿਨਿਆ 16. ਰੁੜ ਜਾਣਗੇ 17. ਬਾਲਣ

ਜੈ ਘਟਿ ਪ੍ਰੇਮੁ ਸੋ ਪ੍ਰੀਤਮੁ ਪਾਵੈ ਥੀਵੈ ਨਾਹਿ ਵਖੀਂਦਾ ॥
ਦਰਬਾਰੀ ਜੈ ਘਟਿ ਪ੍ਰੇਮ ਨ ਪਿਰ ਕਾ ਸੁ ਮਾਣਸੁ ਕਾਹਿ ਕਹੀਦਾ ॥ ੪੨ ॥
ਅਸਕੈ ਬਾਝੁ ਅਸਾਇਸ[1] ਨਾਹੀ ਨ ਸਮਝਿਨਿ ਮੂਰਖ ਲੋਗਾ ॥
ਭੋਗਾ ਭੀਤਰ ਭਰਮ ਖਲੋਤੇ ਉਠਨਿਗੇ ਤਨਿ ਰੋਗਾ ॥
ਦੁਖ ਲਗੇ ਕੁਰਲਾਵਨਿ ਬਹੁਤਾ ਪੁਨ ਕਵਣੁ ਛਡਾਵਨਿ ਜੋਗਾ ॥
898.ੳ ਦਰਬਾਰੀ ਲਖ ਚੌਰਾਸੀ ਪਾਸੀ ਫਿਰਿ ਹੋਸੀ ਕਦਹੁ ਸੰਜੋ / ਗਾ[2] ॥ ੪੩ ॥
ਪ੍ਰੇਮੁ ਨ ਹਟਿ ਵਿਕਾਂਦਾ ਸੁਣੀਐ ਦੇ ਵਖੁ ਮੁਲਿ ਲਿਆਈਐ ॥
ਪ੍ਰੇਮੁ ਨ ਧਰਤੀ ਬੋਇਆ ਉਗੈ ਕਰਿ ਵਾਹੀ ਵਾਹਿ ਜੰਮਾਈਐ ॥
ਪ੍ਰੇਮੁ ਨ ਦੇਸਿ ਪ੍ਰਦੇਸੀ ਭਵਿਆਂ ਜਿਥੈ ਸੁਣਿ ਕੈ ਜਾਈਐ ॥
ਦਰਬਾਰੀ ਪ੍ਰੇਮੁ ਪ੍ਰਮੇਸੁਰ ਦੇ ਘਰਿ ਸਤਿਗੁਰੁ ਦੇਇ ਤ ਪਾਈਐ ॥ ੪੪ ॥
ਅਧਮੁ ਉਧਾਰਨੁ[3] ਨਾਮੁ ਤੁਮਾਰਾ ਪਤਿਤਾ ਨੂਪਾਵਨੁ ਕਰਦਾ ॥
ਤੈ ਪਾਨੀ ਉਪਰਿ ਪਾਹਨੁ[4] ਤਾਰੇ ਤਾ ਮੈਂ ਕਿਉ ਨਹੀ ਤਰਦਾ ॥
ਮੈਂ ਪਾਹਨ ਕੋਲਹੁ ਭਾਰਾ ਪਾਪੀ ਪਰੁ ਦਾਸੁ ਤੁਮਾਰੇ ਘਰਿ ਦਾ ॥
ਤੈ ਬੇੜੇ ਚਾਇ ਬੈਕੁੰਠਿ ਪਠਾਏ ਕੀ ਦਰਬਾਰੀ ਪੂਰਾ ਸਰਿਦਾ[5] ॥ ੪੫ ॥
ਅਸੀਂ ਖਾਨਾਂਜਾਦ ਗੁਲਾਮ[6] ਤੁਸਾਡੇ ਮੁਲਿ ਖਰੀਦੇ ਬਰਦੇ ॥
ਤੁਸੀ ਅਸਾਥੋ ਫਰਕੁ ਹੰਢਾਵਹੁ ਅਸੀ ਏਹਿ ਦੁਖੁ ਅੰਦਰਿ ਜਰਦੇ ॥
ਤੁਸਾ ਨੂ ਨਾਹਿ ਪਰਵਾਹਿ ਅਸਾਡੀ ਤੁਸਾ ਬਿਨੁ ਅਸੀ ਨ ਸਰਦੇ[7] ॥
ਨਾਨਕ ਪੰਥੀ ਭਣੇ ਦਰਬਾਰੀ ਅਸੀ ਗੁਲੰਮ ਤੁਸਾਡੇ ਘਰਿਦੇ ॥ ੪੬ ॥
ਤੂ ਅਭੁਲੁ ਅਸਾਡਾ ਸਾਹਿਬ ਅਸੀ ਸਦਾ ਹੀ ਭੁਲੇ ਵੈਂਦੇ[8] ॥
ਜਗ ਵਿਚਿ ਦਾਗ ਤੁ ਸਾਡਾ ਸਾਨੂ ਸਭਿ ਨਾਉ ਤੁਸਾਡਾ ਲੈਂਦੇ ॥
ਨਾਂਉ ਨ ਤੇਰਾ ਧੋਤਾ ਉਤਰੇ ਹੋਰਿ ਕਹਾਵਹਿ ਕੈਂਦੇ[9] ॥
ਦਰਬਾਰੀ ਬਖਸਹਿ ਤਾ ਤੁਧ ਵਡਿਆਈ ਜੇ ਮਾਰਹਿ ਤਦਿ ਭੀ ਤੈਂਡੇ[10] ॥ ੪੭ ॥
ਸਾਹਿਬੁ ਸਾਡਾ ਰਜਾ ਧਾਇਆ ਅਸੀਂ ਦਰਸ ਪਿਆਸੇ ਫਿਰਦੇ ॥
ਅਉਰ ਨ ਤਲਬ ਅਸਾਡੇ ਅੰਦਰਿ ਅਸੀਂ ਪਿਆਸੇ ਪਿਰ ਦੇ[11] ॥
ਮਿਹਰ ਕਰਹਿ ਤਾ ਮੇਲੁ ਅਸਾਂ ਕੂੰ ਅਸੀਂ ਵਿਛੁੜੇ ਹੋਇ ਚਿਰ ਦੇ ॥
ਦਰਬਾਰੀ ਪਲੁ ਭਰਿ ਵਿਸਰੇ ਨਾਹੀਂ ਵੱਸਿ ਰਹਿਆ ਵਿਚਿ ਹਿਰਦੇ ॥ ੪੮ ॥
ਅਸੀ ਤੁਸਾਡੇ ਹੋਏ ਮਿਤ੍ਰਾ ਮੁੱਲ ਖਰੀਦੇ ਬਰਦੇ[12] ॥
ਕੁਛ ਅਸੀਂ ਤੁਸਾਨੂਪਿਆਰੇ ਹਾਂ ਕਿ ਅਸੀਂ ਤੁਸਾਂ ਥੋ ਘੋਲੇ[13] ॥
ਅਸੀ ਬਹੁ ਤੇਰਾ ਕਰਿ ਕਰਿ ਥਾਕੇ ਪਰ ਤੁਸੀ ਨ ਮੁਖ ਤੇ ਬੋਲੇ ॥
ਦਰਬਾਰੀ ਮਿਤੁ ਮੇਰੀ ਆਖੇ ਮੈਂ ਮੂਲ ਨ ਮੇਵਾ ਚੋਲੇ[14] ॥ ੪੯ ॥
ਅਸੀ ਤੁਸਾਡੇ ਬਰਦੇ ਪਿਆਰਿਆ ਅਸਾਂ ਵਿਚਹੁ ਸਭ ਖੁਇ ਖੋਈ[15] ॥
ਭਾਵੈ ਰਖਹੁ ਭਾਵੈ ਤ੍ਰਾਹੋ ਅਸਾਂ ਵਿਚਿ ਉਜਰੁ ਨ ਕੋਈ ॥
ਨਚਣਿ ਲਗੀ ਨੂੰ ਸਰਮੁ ਕਿਨੇਹਾ ਕਹਾਂ ਕਰੇਗੀ ਲੋਈ ॥
898.ਅ ਦਰਬਾਰੀ ਧੁੰਮ ਪਈ / ਪਈ ਵਿਚਿ ਵੇੜੇ[16] ਮਿਤ੍ਰਾ ਮਿਤ੍ਰਾ ਹੋਈ ॥ ੫੦ ॥

1. ਸੁਖ ਚੈਨ 2. ਮਿਲਾਪ 3. ਨੀਚਾਂ ਪਾਪੀਆਂ ਨੂੰ ਉਧਾਰਣ ਵਾਲਾ 4. ਪੱਥਰ 5. ਪ੍ਰਯੋਜਨ ਹੋ ਜਾਂਦਾ ਹੈ, ਸਰ ਜਾਂਦਾ ਹੈ 6. ਘਰ ਦੇ ਜੰਮੇ ਗੁਲਾਮ 7. ਸਾਡਾ ਸਰਦਾ ਨਹੀਂ 8. ਫਿਰਦੇ ਹਾਂ 9. ਕਿਸਦੇ 10. ਤੇਰੇ ਹਾਂ 11. ਪਤੀ ਦੇ 12. ਨੌਕਰ 13. ਵਾਰਨੇ ਜਾਂਦੇ ਹਾਂ 14. ਚੋਲੇ ਵਿੱਚ ਨਹੀਂ ਮਿਉਂਦਾ 15. ਸਾਰੀ ਆਦਤ ਗੁਆ ਦਿੱਤੀ 16. ਵਿਹੜੇ ਵਿੱਚ

ਅਸਾਂ ਤੁਸਾਡੀ ਆਸਿ ਪਿਆਰਿਆ ਨਿਤਿ ਨਈ ਨਿਤਿ ਸਜੀ[1] ॥
ਤੂ ਹੇ ਸਜਣੁ ਪੜਦੇ ਕਜਣੁ ਐਬ ਅਸਾਡੇ ਕਜੀ ॥
ਤੈਨੂ ਛਡਿ ਜੁ ਅਵਰੀ ਰਾਤੇ[2] ਮਤਿ ਤਿਨਾਦੀ ਲਜੀ[3] ॥
ਨਾਨਕ ਪੰਥੀ ਭਣੇ ਦਰਬਾਰੀ ਮੈਂ ਜਗ ਵਿਚਿ ਤੇਰੀ ਵਜੀ[4] ॥ ੫੧ ॥
ਅਜਮਲੁ ਗਨਕਾ ਪਾਵਨੁ ਕੀਤੇ ਨਾਉ ਲੈਆ ਪੁਤ ਪਜੈ[5] ॥
ਪੋਡਰੀ[6] ਦੇ ਤੈ ਐਬ ਲੁਕਾਏ ਧ੍ਰੋਪਤਿ ਪੜਦੇ ਕਜੈ ॥
ਸਭਨਾ ਦੀ ਤੈ ਰਖਿ ਵਿਖਾਈ ਜੋ ਜਗ ਤੇਰੇ ਵੱਜੈ ॥
ਦਰਬਾਰੀ ਕਾ ਪੜਦਾ ਢਕਿ ਲੀਜੈ ਨਾ ਬਿਰਦੁ ਤੁਮਾਰਾ ਲਜੈ[7] ॥ ੫੨ ॥
ਕੋਲੀ[8] ਕਾਂਮੀ ਕੰਨਿਆ ਠਗੀ ਤੇ ਓਥੇ ਭੇਖੁ ਰਖਾਇਆ ॥
ਧੂੰਗੀਕੁ[9] ਪਠਾਇਓ ਕਰਿ ਭੂਪਤੁ ਸਾਂਗੁ ਹਸਾਇਆ ॥
ਲੱਖਹੁ ਕੱਖੁ ਤੇ ਕੱਖਹੁ ਲੱਖ ਤੂ ਏਵੈ ਕਰਦਾ ਆਇਆ ॥
ਨਾਨਕ ਪੰਥੀ ਭਣੇ ਦਰਬਾਰੀ ਮੈਂ ਓਹੋ ਸਾਂਗੁ ਬਣਾਇਆ ॥ ੫੩ ॥
ਮੈਂ ਪੁਰ ਗੁਨਾਹੁ ਬਹੁ ਐਬੀ ਭਰਿਆ ਤੂਰਹਮੁ ਦਰੀਆਉ ਖੁਦਾਇਆ ॥
ਨਾਉ ਤੇਰਾ ਬਖਿਸਿੰਦੁ ਸੁਣੀਦਾ ਤੈ ਬਹੁਤੇ ਪਤਤਿ ਤਰਾਇਆ ॥
ਤਿਸਨੋ ਦੁਖੁ ਜਮੁ ਪੋਹਿ (ਨ)[10] ਸਕੈ ਜੋ ਸਰਨਿ ਤੁਮਾਰੀ ਆਇਆ ॥
ਨਾਨਕ ਪੰਥੀ ਭਣੇ ਦਰਬਾਰੀ ਮੈ ਸੁਨਿ ਕੈ ਭੇਖ ਬਣਾਇਆ ॥ ੫੪ ॥
ਬੁਰਜਿ ਬੁਰਿਆਈ ਅਰੁ ਭੀਤ[11] ਭਰਮ ਕੀ ਦੁਰਮਤਿ ਦਰਵਾਜਾ ਜੜਿਆ ॥
ਖੰਦਕ ਖੁਦੀ ਖੁਦਾਈ ਗੜ ਕੌ[12] ਕੁਕਰਮੀ ਕੁੰਡਾ ਅੜਿਆ ॥
ਪਾਪੁ ਪੋਟੁ ਲੈ ਮਾਲੁ ਮਮਤਾ ਮਨੁ ਮਵਾਸ[13] ਲੈ ਵੜਿਆ ॥
ਅਉਗਣਿ ਓਟਿ ਲਈ ਮਨ ਮੂਰਖ ਦਰਬਾਰੀ ਕੋਈ ਮੂਰਖ ਲੜਿਆ ॥ ੫੫ ॥
ਕਾਂਮੁ ਕੁਠਾਰ[14] ਫੜਿ ਕ੍ਰੋਧ ਕਟਾਰੀ ਕਬੁਧਿ ਕਮਾਨ ਚਢਾਈ ॥
ਤ੍ਰਿਸਨਾ ਤੀਰ ਭਰਿਆ ਘਟ ਤਰਗਸੁ[15] ਨਿੰਦੁ ਨਗਾਰਾ ਢਾਏ ॥
ਤਮਕਿ[16] ਤਲਵਾਰਿ ਬੇਨਜਰਿ[17] ਕੀ ਬਰਛੀ ਅਗਿਆਨ ਕੀ ਢਾਲ ਬਣਾਏ ॥
ਦਰਬਾਰੀ ਮਨੁ ਮਵਾਸਾ[18] ਹੂਆ ਕਿਵ ਕਰਿ ਲੀਆ ਜਾਇ ॥ ੫੬ ॥
ਬੁਧਿ ਬੰਦੂਕ ਦਇਆ ਵਿਚਿ ਦਾਰੂ ਪਿਆਲਾ ਪ੍ਰੇਮੁ ਜੜਾਇਆ[19] ॥
899.ੳ ਗਾਰ ਗਰੀਬੀ / ਮਹਿ ਬਿਰਹੁ ਬੈਸੰਤਰੁ ਕੁੰਡਾ ਕਰਮ ਝੜਾਇਆ ॥
ਗੁਣ ਕਰਿ ਗਜੁ ਸਿਵਿ ਸੁਭਾ ਦੀਆ[20] ਗੋਲਾ ਗਿਆਨੁ ਘੜਾਇਆ ॥
ਜੁਗਤਿ ਜਾਮ ਕੀ ਜੜੀ ਜੁਆਨੀ ਤੋਤਾ ਤਮਕਿ ਨਿਵਾਇਆ[21] ॥
ਭੀਤ ਭਰਮ ਕੀ ਬੁਰਜ ਗਿਰਾਏ ਪਹਿਲੀ ਚੋਟਿ ਸਿਵਾਇਆ[22] ॥
ਦਰਬਾਰੀ ਸੂਰੇ ਚੜੇ ਕੋਟ ਪਰਿ ਨਿਜ ਘਰਿ ਵਾਸਾ ਪਾਇਆ ॥ ੫੭ ॥
ਇਕਨਿ ਕੁਮਿਆਰ[23] ਘੜੇ ਸਭਿ ਭਾਂਡੇ ਤੇ ਆਵੀ ਇਕਤਿ ਪਕਾਏ ॥
ਇਕਸਿ ਥਾਂਵ ਦੀ ਮਿਟੀ ਆਂਦੀ ਤੇ ਇਕਨੇ ਗੋਇ ਬਣਾਏ[24] ॥

---

1. ਸੱਜਰੀ, ਤਾਜੀ 2. ਹੋਰ ਰੰਗ ਵਿੱਚ ਰੰਗੇ 3. ਲਾਜ ਆਈ, ਸ਼ਰਮ ਹੋਈ 4. ਪ੍ਰਸਿੱਧ ਹੋਈ 5. ਬਹਾਨੇ, ਪੱਜ ਨਾਲ 6. ਪੁੰਡ ਦੇਸ਼ ਦਾ ਰਾਜਾ, ਜੋ ਹੰਕਾਰੀ ਸੀ ਅਤੇ ਕ੍ਰਿਸ਼ਨ ਜੀ ਦੇ ਹੱਥੋਂ ਮਾਰਿਆ ਗਿਆ 7. ਤਾਂ ਕਿ ਤੈਨੂੰ ਲਾਜ ਨਾ ਆਵੇ 8. ਜੁਲਾਹਾ ਜਾਤ ਦਾ (ਕੋਲੀ) ਵਿਸਥਾਰ ਲਈ ਵੇਖੋ ਅੰਤਿਕਾ-। 9. ਸਾਂਗ ਧਾਰੀ ਵੇਖੋ ਅੰਤਿਕਾ-। 10. ਮੂਲ ਪਾਠ ਵਿੱਚ 'ਨ' ਅੱਖਰ ਨਹੀਂ ਲਿਖਿਆ 11. ਕੰਧ 12. ਸਰੀਰ ਰੂਪੀ ਕਿਲੇ ਦੀ ਰੱਖਿਆ ਲਈ ਹਉਮੈ (ਖੁਦੀ) ਦੀ ਖਾਈ (ਖੰਦਕ), ਪੁਟਵਾਈ 13. ਆਕੀ ਹੋਇਆ 14. ਕੁਹਾੜਾ 15. ਸਰੀਰ ਰੂਪੀ ਤਰਕਸ਼ 16. ਕ੍ਰੋਧ ਵਾਲੀ ਬਿਰਤੀ 17. ਅਦ੍ਰਿਸ਼ਟ 18. ਆਕੀ, ਬਾਗੀ 19. ਤੋੜੇਦਾਰ ਅਤੇ ਪੱਥਰ ਕਲਾ ਬੰਦੂਕ ਦਾ ਪਿਆਲੇ ਦੀ ਸ਼ਕਲ ਦਾ ਉਹ ਅਸਥਾਨ ਜਿਸ ਵਿਚ ਬਾਰੂਦ ਰੱਖੀਦਾ ਹੈ 20. ਗੁਣਾਂ ਦਾ ਗਜ ਬਣਾ ਕੇ ਸ਼ਾਤੀ ਦਾ ਸੁੰਬਾ (ਵਰਮਾ) ਬਣਾਇਆ 21. ਕ੍ਰੋਧ ਦਾ ਘੋੜਾ ਨੱਪਿਆ 22. ਸਫਲਤਾ ਪ੍ਰਾਪਤ ਕੀਤੀ 23. ਪਰਮੇਸਰ 24. ਗੁੰਨ੍ਹ ਕੇ

ਇਕਨਾ ਦੇ ਵਿਚਿ ਪਈ ਪਲੀਤੀ[1] ਇਕਿ ਘਿਇ ਦੁਧਿ ਸਮਾਏ ॥
ਦਰਬਾਰੀ ਹਥਿ ਕਿਸੇ ਕਿਛੁ ਨਾਹੀ ਸੋ ਨਿਕਲੇ ਜੋ ਪਾਏ ॥ ੫੮ ॥
ਸਭਿ ਘਟਿ ਇਕਸੇ ਸਾਜ ਸਵਾਰੇ ਸਭਿ ਘਟਿ ਇਕਸੇ ਸੰਦੇ ॥
ਸਭਨਾ ਦੇ ਵਿਚਿ ਵਸਤੁ ਪਰੀਠੀ[2] ਇਕਿ ਚੰਗੇ ਇਕਿ ਮੰਦੇ ॥
ਇਕਨਾ ਘਟਾ ਵਿਚਿ ਦੀਪਕੁ ਧਰਿਆ ਇਕਿ ਅੰਧੇਰੇ ਚੰਦੇ ॥
ਦਰਬਾਰੀ ਹਥਿ ਕਿਸੇ ਕਿਛੁ ਨਾਹੀ ਸਭ ਕਾਲ ਕਰਮ ਦੇ ਬੰਦੇ ॥ ੫੯ ॥
ਨਾਲਿ ਮਹਬੂਬਿ ਮਹਬਤਿ ਕੋਈ ਜੇ ਕਰਿ ਲਾਇਆ ਲੋੜੇ ॥
ਅਠੇ ਪਹਰਿ ਰਹੇ ਇਕ ਤੇ ਵਲਿ ਆਨਿ ਧਿਰਾਂ ਤੇ ਤੋੜੇ ॥
ਮਨ ਮਿਲਿਆ ਬਾਝੁ ਨਾਮਿ ਲੈ ਪ੍ਰੀਤਮੁ ਜੇ ਲਖ ਲਖ ਹਿਕਮਤਿ[3] ਜੋੜੈ ॥
ਨਾਨਕ ਪੰਥੀ ਭਣੇ ਦਰਬਾਰੀ ਦੁਖਿ ਸੁਖਿ ਮੁਖੁ ਨ ਮੋੜੈ ॥ ੬੦ ॥
ਤਪੁ ਕਰੀਏ ਤਾ ਇਹੁ ਤਪੁ ਕਰੀਏ ਮਨ ਕੀ ਤਪਤਿ[4] ਮਿਟਾਈਐ ॥
ਜਪੁ ਕਰੀਏ ਤਾ ਇਹੁ ਜਪੁ ਕਰੀਏ ਇਕੁ ਸਾਸੁ ਨ ਉਰ ਬਿਸਰਾਈਐ ॥
ਹੰਉਮੈ ਮੈਲੁ ਲਹੇ ਖਿਨੁ ਭੀਤਰ ਸਤਿਗੁਰ ਤੀਰਥ ਨਾਈਐ ॥
ਦਰਬਾਰੀ ਸਦ ਚੁਕੈ ਜਮ ਕੇਰੀ[5] ਤਿਸੁ ਗੁਰਸਰਨੀ ਪਾਈਐ ॥ ੬੧ ॥
ਮਜਬਾਂ ਵਾਲਿਆਂ ਦਾ ਦਰਜਾ ਉਚਾ ਤੇ ਸਾਂਈ ਦਾ ਦਰੁ ਨੀਵਾਂ ॥
ਨਿਵਿਆਂ ਬਾਝਹੁ ਨਾਂਹਿ ਲੰਘੀ ਵੈ ਨਾਂਹਿ ਕਿਸੇ ਦੀ ਸੀਵਾਂ[6] ॥
ਵਡੀ ਵਡੇਰੀ ਮੁੜਿ ਮੁੜਿ ਆਵੈ ਮੈ ਕੈਦੇ[7] ਨਾਲਿ ਲੰਘੀਵਾਂ ॥
ਦਰਬਾਰੀ ਈਹਾਂ ਜੋਨਿ ਵਿਚਲੈ ਮੈ ਤੈਂਦੀ ਬਾਂਦੀ ਥੀਵਾਂ ॥ ੬੨ ॥
ਮਜਬਾ ਉਤਹੁ ਲੜਿ ਲੜਿ ਮਰਦੇ ਹਿੰਦੂਮੁਸਲਮਾਨਾ ॥
ਰਾਮ ਰਹੀਮ ਉਤਹੁ ਦੁਇ ਝਗੜਨਿ ਦਾਵਾ ਬੰਨਿ ਅਜਾਨਾ ॥
899.ਅ ਓਹੁ ਸਭਨਾ ਦਾ ਸਾਝਾ ਸਾਹਿਬੁ / ਮਿਹਰਵਾਨੁ ਸੁਬਹਾਨਾ ॥
ਦਰਬਾਰੀ ਕਮਾਂਨ ਅਨੇਕ ਚਢੀ ਹੈ ਆਗੇ ਏਕੁ ਨੀਸਾਨਾ ॥ ੬੩ ॥
ਮਜਬਾ ਵਾਲਿਆਂ ਨੂ ਮਜਬ ਪਿਆਰੇ ਪਰ ਪੀਉ ਪਿਆਰਾ ਨਾਹੀਂ ॥
ਜੀਅ ਜੀਅ ਅੰਦਰਿ ਪੀਉ ਪਿਆਰਾ ਸਮਝਿ ਦੇਖੁ ਮਨ ਮਾਂਹੀ ॥
ਪੀਉ ਪਿਆਰਾ ਜੇਕਰਿ ਹੋਵੈ ਕਿਵ ਜੀਅ ਜਬਹਿ[8] ਕਰਾਹੀ ॥
ਦਰਬਾਰੀ ਦੋਵੈ ਭੁਲੇ ਵੈਦੇ ਹਿੰਦੂ ਤੁਰਕੁ ਦੁਰਾਹੀ ॥ ੬੪ ॥
ਉਨਿ ਧੋਤੀ ਉਨਿ ਤਹਮਦ[9] ਕੀਤਾ ਉਨਿ ਮਾਲਾ ਉਨਿ ਤਸਬੀ[10] ॥
ਪੀਉ ਪਿਆਰਾ ਏਉ ਨ ਮਿਲਸੀ ਏਨੀ ਮਜਬੀ ਕਸਬੀ[11] ॥
ਜਾਇ ਪੁਛਹੁ ਗੁਰੁ ਪੀਰ ਪਿਆਰੇ ਮਿਲੇ ਪੀਉ ਕਿਨੀ ਵਸਬੀ[12] ॥
ਦਰਬਾਰੀ ਸਤਿਗੁਰ ਪੂਰੇ ਬਾਝਹੁ ਸਭੇ ਮਰੈ ਨਿਖਸਮੀ ॥ ੬੫ ॥
ਅਪਨੈ ਮਾਸ ਨ ਸੂਈ ਚੋਭਹਿ ਅਉਰਾ ਸੀਖ ਚੜਾਵਹਿ[13] ॥
ਉਹੁ ਤੈਨੂੰ ਕਹੁ ਕਿਉ ਨ ਖਾਵਨਿ ਜਿਨਾ ਨੂਤੂਖਾਵਹਿ ॥
ਧਰਮਰਾਇ ਜਬੁ ਲੇਖਾ ਪੁਛਗੁ ਕਹਾਂ ਜਬਾਬੁ ਅਲੀਂਵਹਿ[14] ॥
ਦਰਬਾਰੀ ਐਸੇ ਜੈਸੇ ਮਾਣਸ ਸਭੇ ਹੀ ਦੁਖੁ ਪਾਵਹਿ ॥ ੬੬ ॥

1. ਗੰਦਗੀ 2. ਪਰੋਸੀ 3. ਚਤੁਰਾਈ 4. ਗਰਮੀ, ਕ੍ਰੋਧ 5. ਜਮ ਦੀ ਅਵਾਜ਼ 6. ਹੱਦ, ਸੀਮਾਂ 7. ਕਿਸ ਨਾਲ 8. ਕਤਲ 9. ਮੁਸਲਮਾਨ ਦੀ ਬੰਨ੍ਹ ਚਾਦਰ 10. ਮੁਸਲਮਾਲਾਂ ਦੀ ਮਾਲਾ ਜੋ 100 ਮਣਕੇ ਦੀ ਹੁੰਦੀ ਹੈ 11. ਕਿਸਬ, ਕੰਮ ਕਾਰ ਕਿੱਤਾ 12. ਗੁਣਾਂ ਨਾਲ 13. ਸੀਖਾਂ ਤੋਂ ਚੜ੍ਹਾ ਕੇ ਭੁੰਨਣ 14. ਜਵਾਬ ਦੇਵੇਂਗਾ

ਖਾਵਣਿ ਕਾਰਣਿ ਜੀਆਂ ਮਾਰਨਿ ਕਹਤੇ ਨਾਉ ਹਲਾਲੋ ॥
ਜੋਰੀ ਕੀਏ ਜੁਲਮੁ ਹੋਤ ਹੈ ਲਿਖਿਆ ਕਹਾ ਜਵਾਲੋ[1] ॥
ਧਰਮਰਾਇ ਜਦ ਲੇਖਾ ਮੰਗਗੁ ਹੋਵਗੁ ਕਉਣੁ ਹਵਾਲੋ ॥
ਦਰਬਾਰੀ ਬੀਜੇ ਦੁਖ ਮਣਾ ਮੁਹਿ ਸੁਖਿ ਕਹਾਂ ਤੇ ਭਾਲੋ ॥ ੬੭ ॥
ਸੁਆਦਿ ਜੀਭ ਦੇ ਜੀਆਂ ਮਾਰਨਿ ਕਹਨਿ ਹਲਾਲੁ ਕਰਾਇਆ ॥
ਕਉਨ ਕਿਤਾਬ ਲਿਖੀ ਜਿਹ ਜੁਲਮੀ ਕਹੁ ਕਿਨਿ ਇਹੁ ਫਰਮਾਇਆ ॥
ਹਲਾਲੁ ਹਰਾਂਮੁ[2] ਕਿਛੁ ਸਮਝਨਿ ਨਾਹੀਂ ਖਾਵਨਿ ਹਕੁ ਪਰਾਇਆ ॥
ਦਰਬਾਰੀ ਸੇ ਨਰ ਦੋਜਕਿ ਸੜਸਨਿ ਜਿਨਾ ਜੋਰੀ ਜੀਅ ਮਰਾਇਆ ॥ ੬੮ ॥
ਜੀਉ ਜੀਵ ਦਾ ਗਇਆ ਕਿਥਾਂਈਵੇ[3] ਕਹੁ ਹਲਾਲ ਕਿਆ ਹੂਆ ॥
ਮੁਈ ਮਾਟੀ ਕਉ ਭੁਗਤਣਿ ਲਾਗੇ ਮੂਏ ਕਾ ਕਿਆ ਮੂਆ ॥
ਉਨਿ ਹਲਾਲੁ ਉਨਿ ਝਟਕਾ ਕੀਆ ਹਾਰਿ ਚਲੇ ਦੋ ਜੂਆ ॥
ਦਰਬਾਰੀ ਐਸੇ ਨਰਕ ਨ ਜਾਵਹਿ ਸਾਹਿਬੁ ਹੋਵੈ ਦੂਆ[4] ॥ ੬੯ ॥
ਧੀਆਂ ਦੱਬਨਿ ਤੇ ਗਾਂਈ ਖੇਦਨਿ[5] ਵੱਛੇ ਮਰਨਿ ਧਸਾਂਦੇ ॥
ਖਾਂਹਿ ਕਬਾਬੁ ਸਰਾਬੀ ਹੋਵਹਿ ਮਾਲੁ ਪਰਾਇਆ ਖਾਂਦੇ ॥
ਏਹਿ ਕਰਤੂਤਿ ਤਿਨਾਂ ਦੀ ਆਹੀ ਮੰਦੇ ਕਰਮ ਜਿਨਾ ਦੇ ॥
900.ੳ ਦਰਬਾਰੀ ਐਸੇ ਜੈਸੇ ਮਾਣੂ[6] ਨਰਕਿ ਅਪੁਛੇ[7] ਜਾਂਦੇ ॥ ੭੦ / ॥
ਲਿਖਿ ਲਿਖਿ ਚਿਤਿ ਘੱਤੇ ਬਹੁਤੇਰੇ ਮਨ ਮਹਿ ਸਾਂਤਿ ਨ ਆਈ ॥
ਪੜਿ ਪੜਿ ਬਕਿਆ ਬਾਦੁ ਘਨੇਰਾ ਸੁੱਧ ਨ ਪਾਈਆ ਕਾਈ ॥
ਤੀਰਥ ਬਰਤ ਕੀਤੇ ਬਹੁਭਾਤੀ ਮਨ ਕੀ ਮੈਲੁ ਨ ਜਾਈ ॥
ਰਹਣੀ ਬਾਝਹੁ ਕਹਣੀ ਕਚੀ ਦਰਬਾਰੀ ਘਾਲ ਅਜਾਈ[8] ॥ ੭੧ ॥
ਧਰਮੁ ਧੀਰਜੁ ਲੜ ਬਧੋ ਨਾਹੀਂ ਪਾਪ ਪੋਟ ਉਠਾਈ ॥
ਮਾਇਆ ਨਦੀ ਮਧ ਗਹਿਰੀ ਵਗਦੀ ਸੋ ਕਿਉ ਕਰਿ ਤਰਨੀ ਜਾਈ ॥
ਗਲਾਂ ਕਰਿ ਕਰਿ ਪਾਰ ਵੰਞੇਦੇ[9] ਨਾ ਤੁਲਹਾ ਨਾਉ ਘੜਾਈ[10] ॥
ਦਰਬਾਰੀ ਸੇ ਨਰ ਡੁਬਦੇ ਡਿਠੇ ਜਿਨਾ ਮਲਾਹਿ ਪ੍ਰੀਤਿ ਨ ਲਾਈ ॥ ੭੨ ॥
ਕਾਗਦੁ ਉਪਰਿ ਦਾਰੂ ਲਿਖਿਆ ਨਿਤਿ ਪੜੀਐ ਰੋਗੁ ਨ ਜਾਂਦਾ ॥
ਰੋਗੁ ਤਿਨਾਂ ਦਾ ਵੰਞ ਸਿਧਾਵੈ[11] ਜੋ ਕਰਿ ਕੈ ਅਉਖਧੁ ਖਾਂਦਾ[12] ॥
ਅਉਖਧੁ ਖਾਇ ਕੈ ਪਥੁ[13] ਨ ਰਖੇ ਵਾਉ ਝੋਲਾ[14] ਮਾਰ ਜਾਂਦਾ ॥
ਦਰਬਾਰੀ ਪੁਛਹੁ ਜਾਇ ਤਿਨ"ਾਂ ਨੂਧਮਨੀ ਗਿਆਨੁ[15] ਜਿਨ੍ਹਾਂ ਦਾ ॥ ੭੩ ॥
ਉਮਰ ਅਜਾਂਈ ਜਾਇ ਅਮੋਲਕੁ ਹੈ ਕਿਉ ਠੰਢਾ ਕੜਦਾ ॥
ਏਹੁ ਜੁਆਨੀ ਅਹਲਿ ਦਿਵਾਨੀ ਜਿਉ ਜਲ ਆਇਆ ਹੜ ਦਾ ॥
ਅੰਤ ਬੁਢੇਪਾ ਆਵਗੁ ਤੈਨੂੰ ਜਰੁ ਜਰਵਾਣਾ[16] ਚੜਿਦਾ ॥
ਦਰਬਾਰੀ ਤਿਸਨੂਕਿਉ ਨ ਸਿਮਰਹਿ ਜਲ ਬੂੰਦਹੁ ਮੂਰਤਿ ਘੜਦਾ ॥ ੭੪ ॥
ਸਾਧਾ ਨਿੰਦਹਿ ਚੋਰ ਸਲਾਹੇ ਹਕੁ ਪਰਾਇਆ ਖਾਹੀ ॥
ਸਚੁ ਨ ਸੰਚਹਿ ਕਚੁ ਵਿਹਾਝਹਿ[17] ਝੂਠ ਸਦਾ ਮੁਖਿ ਮਾਂਹੀ ॥

---

1. ਬਿਨਾਂ ਪੜਦੇ ਤੋਂ ਭਾਵ ਸਪੱਸ਼ਟ ਕਰਕੇ 2. ਧਰਮ ਅਨੁਸਾਰ (ਹਲਾਲ) ਅਤੇ ਧਰਮ ਤੋਂ ਬਿਨਾ (ਹਰਾਮ) 3. ਕਿਹੜੇ ਥਾਂ 4. ਕੋਈ ਹੋਰ ਸਾਹਿਬ ਹੋਵੇਗਾ, ਸਦਾ ਪ੍ਰਮਾਤਮਾ ਨਹੀਂ 5. ਖੇਦ ਪੰਹੁਚਾਉਣ, ਦੁੱਖ ਦੇਣ 6. ਮਾਨਵ, ਮਨੁੱਖ 7. ਬਿਨਾ ਪੁਛਿਉਂ 8. ਬੇਅਰਥ 9. ਲੰਘਦੇ ਹਨ 10. ਨਾ ਤੁਲਹਾ ਤੇ ਨਾ ਬੇੜੀ ਬਣਵਾਈ 11. ਮੁੱਕ ਜਾਂਦਾ ਹੈ 12. ਦੁਆਈ ਤਿਆਰ ਕਰਕੇ ਖਾਂਦਾ ਹੈ 13. ਪਰਹੇਜ 14. ਇਕ ਬਿਮਾਰੀ ਜਿਸ ਨਾਲ ਸਰੀਰ ਕੰਬਣ ਲਗ ਜਾਂਦਾ ਹੈ 15. ਨਾੜੀ ਦਾ ਗਿਆਨ ਹੈ 16. ਤਾਕਤਵਾਰ, ਬੁਢੇਪਾ 17. ਵਪਾਰ ਕਰੇ

ਮਨ ਮਹਿ ਗਰਬੁ ਕਰਹਿ ਅਤ ਏਤਾ ਅਸੀ ਬਹਿਸਤਿ[1] ਕਉ ਜਾਹੀ ॥
ਦਰਬਾਰੀ ਐਸੇ ਜਾਂਹਿ ਸੁਰਗ ਕੌ ਤਉ ਦੋਜਕੁ[2] ਹੈ ਹੀ ਨਾਹੀਂ ॥ ੭੫ ॥
ਅਸਾ ਮਨ ਆਸ ਘਨੇਰੀ ਹੋਈ ਦਰਸ ਤੁਮਾਰੇ ਕੇਰੀ ॥
ਤੁਸਾਡੇ ਸਾਨ ਗੁਮਾਨ[3] ਭਿ ਨਾਹੀਂ ਅਸਾ ਉਰ ਚਾਹ ਘਨੇਰੀ ॥
ਤੈ ਜੇਹਾ ਕੋਈ ਨਜਰਿ ਨ ਆਵੈ ਢੂਢਿ ਡਿਠੀ ਬਹੁਤੇਰੀ ॥
ਨਾਨਕ ਪੰਥੀ ਭਣੇ ਦਰਬਾਰੀ ਮੈ ਆਦਿ ਜੁਗਾਦੀ ਤੇਰੀ ॥ ੭੬ ॥
ਅਸਾਂ ਮਨ ਚਾਉ ਘਨੇਰਾ ਤੇਰਾ ਤੁਸਾਡੇ ਚਿਤਿ ਨ ਚੇਤੇ ॥
ਤਾਂਘਹਿ ਬਹੁਤਾ ਪਹੁਚਿ ਨ ਹੰਘਹਿ[4] ਬੀਤ ਗਏ ਦਿਨਿ ਕੇਤੇ ॥
ਸੁਪਨੇ ਨਾਲਿ ਤੁਸਾਡੇ ਗਲਾਂ ਉਠਿ ਨਾਮ ਤੁਮਾਰਾ ਲੇਤੇ ॥
ਨਾਨਕ ਪੰਥੀ ਭਣੇ ਦਰਬਾਰੀ ਤੈ ਕਿਉ ਲਾਏ ਦਿਨਿ ਏਤੇ ॥ ੭੭ ॥
900.ਅ ਏਡੀ ਪਿਆਸਿ ਅਸਾਡੇ ਅੰਦਰਿ ਜਿਉ ਚਾਤ੍ਰਿਕ ਬੂੰਦ ਪੁ / ਕਾਰੇ ॥
ਸਲਿਤਾ[5] ਸਮੁੰਦ ਭਰੇ ਜਲ ਸੁੱਭਰ[6] ਬਿਨੁ ਬੂੰਦ ਨ ਕਾਰਜ ਸਾਰੇ ॥
ਤਿਉ ਤੁਝ ਬਾਝੁ ਸਭੋ ਕੁਛ, ਕੁਛੁ ਨਾ ਨਾਹਿਨ ਕਾਜ ਹਮਾਰੇ ॥
ਨਾਨਕ ਪੰਥੀ ਭਣੇ ਦਰਬਾਰੀ ਬਾਝਹੁ ਦਰਸ ਤੁਮਾਰੇ ॥ ੭੮ ॥
ਅਸਾਂ ਉਮੇਦ ਨਾਹੀਂ ਸੀ ਏਡੀ ਜੁ ਸਾਨੂਮਨਹੁ ਵਿਸਾਰੇ ॥
ਪਤਿਤ ਉਧਾਰਨੁ ਨਾਮੁ ਸੁਣਿਆ ਸੀ ਤਾਂ ਪਾਇਆ ਮੈ ਖਿਆਲਿ ਤੁਮਾਰੇ ॥
ਕਿਨੈ ਆਦਿ ਚਿਤਾਰਿਆ ਕਿਨੈ ਅੰਤਿ ਚਿਤਾਰਿਆ ਕਦ ਮੈਂ ਜੇਹੇ ਤਾਰੇ ॥
ਨਾਨਕ ਪੰਥੀ ਭਣੇ ਦਰਬਾਰੀ ਅਸੀਂ ਪਾਹਨ ਕੋਲਹੁੰ[7] ਭਾਰੇ ॥ ੭੯ ॥
ਅਸਾਂ ਅਠੇ ਪਹਿਰਿ ਉਡੀਕ ਤੁਸਾਡੀ ਅਉਰੁ ਨ ਮੁਝੁ ਕੁਝੁ ਸੁਝੈ ॥
ਮੁਖ ਮਹਿ ਮੁਝੈ ਕਹਾਣੀ ਤੇਰੀ ਵਿਚਿ ਵਸਦੇ ਮਨ ਦੇ ਗੁੱਝੈ[8] ॥
ਡਿਠੇ ਬਾਝੁ ਆਰਾਮੁ ਨ ਆਵੈ ਤ੍ਰਿਸਨਾ ਮੂਲ ਨ ਬੁੱਝੈ ॥
ਨਾਨਕ ਪੰਥੀ ਭਣੇ ਦਰਬਾਰੀ ਸਰਮ ਅਸਾਡੀ ਤੁਝੈ ॥ ੮੦ ॥
ਬੇਪਰਵਾਹੁ ਅਸਾਡਾ ਸਾਹਿਬੁ ਹੋਰੁ ਸਭਿ ਪਰਵਾਹਿ ਰੰਵਾਣੀ[9] ॥
ਹੋਰੁ ਨ ਬੇਪਰਵਾਹ ਸੁਣਦਾ ਢੂੰਢਹੁ ਚਾਰੇ ਖਾਣੀ ॥
ਸੁੱਭ ਅਸੁੱਭ ਦੋਵੈ ਪਰਵਾਹਾ ਚਾਹਤਿ ਅਉਧ ਵਿਹਾਣੀ[10] ॥
ਦਰਬਾਰੀ ਦਾਸਾ ਦਰਸ ਪਿਆਸਾ ਆਖਹਿ ਅਕਥੁ ਕਹਾਣੀ ॥ ੮੧ ॥
ਉਦਰ ਚਾਹਿ ਚਹੁ ਖਾਣੀ ਅੰਦਰਿ ਭੋਗਾ ਚਾਹਿ ਪਰਾਣੀ ॥
ਇਕਨਾ ਮਾਸੁ ਇਕਨਾ ਘਾਸੁ ਖਵਾਲੇ ਇਕਨਾ ਦਾਣਾ ਪਾਣੀ ॥
ਇਕਿ ਜਲ ਥਲ ਮਹੀਅਲ ਵਸਹਿ ਅਕਾਸੇ ਇਕਿ ਮਾਟੀ ਜੂਨਿ ਸਮਾਣੀ ॥
ਦਰਬਾਰੀ ਤਿਉ ਤਿਉ ਦਏ ਸਭਨਾ ਨੂੰ ਜਿਉ ਜਿਉ ਪ੍ਰਭ ਨੂਭਾਣੀ ॥ ੮੨ ॥
ਪ੍ਰੇਮ ਪਿਆਲਾ ਪੀ ਤ੍ਰਿਪਤਾਣੇ[11] ਏ ਸਦਾ ਰਹਿਨ ਮਤਵਾਲੇ ॥
ਖੁਦੀ ਬਖੀਲੀ[12] ਤਿਨਾ ਤੁਟਾ ਦਾਵਾ ਜਿਨਾ ਪੀਤੇ ਪ੍ਰੇਮ ਪਿਆਲੇ ॥
ਏਹੇ ਜੇਹੇ ਜਗ ਵਿਚਿ ਵਿਰਲੇ ਲੱਭਨ ਨਾਹਨ ਭਾਲੇ ॥
ਨਾਨਕ ਪੰਥੀ ਭਣੇ ਦਰਬਾਰੀ ਉਹੁ ਦੁਖ ਸੁਖ ਤੇ ਰਹਨਿ ਨਿਰਾਲੇ ॥ ੮੩ ॥
ਪ੍ਰੇਮ ਪ੍ਰਵਾਹੁ ਵਗਿਆ ਘਟਿ ਜੈਂਦੇ ਤਿਸ ਦੀ ਥਾਹਿ ਨ ਆਵੈ ॥
ਗਿਆਨੁ ਧਿਆਨੁ ਡੂਬੇ ਜਿਸੁ ਮਾਂਹੀ ਜੋਗੁ ਭੀ ਗੋਤੇ ਖਾਵੈ ॥

1. ਸੁਰ, ਬਹਿਸ਼ਤ 2. ਨਰਕ 3. ਤੁਹਾਡੇ ਬਰਾਬਰ (ਸਾਨ) ਹੋਣ ਦਾ ਹੰਕਾਰ (ਗੁਮਾਨ) 4. ਸਕੇ 5. ਨਦੀ 6. ਲਬਾਲਬ, ਭਰਪੂਰ 7. ਪੱਥਰਾਂ ਤੋਂ ਵੀ 8. ਗੁਪਤ ਰੂਪ ਵਿੱਚ 9. ਦੁਖੀ ਕੀਤਾ ਹੈ 10. ਉਮਰ ਬਤੀਤ ਕਰਨੀ 11. ਤ੍ਰਿਪਤਾਏ 12. ਚੁਗਲੀ

ਨੇਮੁ ਨ ਖੇਮ ਪ੍ਰੇਮੀ ਕੌ ਇੱਛਾ ਇਕਤੇ ਲਿਵੈ ਵਿਹਾਵੈ ॥
ਦਰਬਾਰੀ ਲੋਨੁ ਹੋਇ ਸਹੀ ਸੋ ਪਵੈ ਲੋਨ ਕੈ ਖਾਵੈ[1] ॥ ੮੪ ॥

901.ੳ ਪ੍ਰੇਮੁ ਪਦਾਰਥੁ ਜਿਸੁ ਹਥਿ ਆਇਆ ਸੋ ਸ / ਹੁ ਵਡਾ ਧਨਵਾਲਾ ॥
ਨਾ ਤਾ ਤਿਸੁ ਨੂੰ ਘਾਮ[2] ਬਿਆਪੇ ਨਾ ਤਿਸੁ ਬਿਆਪੇ ਪਾਲਾ ॥
ਸਭਨੀ ਰੁਤੀ ਇਕੋ ਜੇਹਾ ਕਿਆ ਬੁਢਾ ਕਿਆ ਬਾਲਾ ॥
ਨਾਨਕ ਪੰਥੀ ਭਣੇ ਦਰਬਾਰੀ ਜਿਸੁ ਪੀਤਾ ਪ੍ਰੇਮ ਪਿਆਲਾ ॥ ੮੫ ॥
ਜਿਸ ਨੈ ਪ੍ਰੇਮੁ ਸੁਰਾਹੀ ਪੀਤੀ ਤਿਸੁ ਕੀ ਸੁਣਹੁ ਕਹਾਣੀ ॥
ਮਨ ਮਹਿ ਇੱਕੋ ਮੁਖ ਮਹਿ ਇੱਕੋ ਪ੍ਰੇਮ ਕਥਾ ਮਨ ਭਾਣੀ ॥
ਦਰਸਨ ਪ੍ਰੀਤਿ ਵਧੀ ਮਨ ਅੰਦਰਿ ਤ੍ਰਿਖਾਵੰਤਿ[3] ਜਿਉ ਪਾਣੀ ॥
ਨਾਨਕ ਪੰਥੀ ਭਣੇ ਦਰਬਾਰੀ ਏਹਾ ਪ੍ਰੇਮ ਨੀਸਾਣੀ ॥ ੮੬ ॥
ਪ੍ਰੇਮ ਸੁਰਾਹੀ ਜਿਨਾ ਲੈ ਪੀਤੀ ਸੇ ਹੋਇ ਰਹੇ ਮਸਤਾਨੇ ॥
ਸੇਈ ਸੁਘੜ ਸਿਆਣੇ ਸਾਧੂਕਹਤੇ ਲੋਕ ਦਿਵਾਨੇ ॥
ਜਪੁ ਤਪੁ ਸੰਜਮੁ ਨੇਮੁ ਧਰਮੁ ਸਭੁ ਪ੍ਰੇਮੀ ਕਛੂ ਨ ਮਾਨੇ ॥
ਦਰਬਾਰੀ ਪ੍ਰੇਮਿ ਅਡਿ ਨ ਵੇਖੇ ਜਿਉ ਤੀਰੰਦਾਜੁ ਨੀਸਾਨੇ[4] ॥ ੮੭ ॥
ਪ੍ਰੇਮੀ ਕੌ ਕੁਝੁ ਔਰੁ ਨ ਭਾਵੈ ਬਾਝੌ ਪ੍ਰੇਮ ਕਹਾਨੀ ॥
ਪ੍ਰੇਮੀ ਪ੍ਰੇਮ ਕਸਾਈਆ[5] ਅਖੀ ਏਹਾ ਪ੍ਰੇਮ ਨੀਸਾਨੀ ॥
ਸਾਈ ਪ੍ਰੀਤਿ ਪਿਆਰੀ ਪ੍ਰੇਮੀ ਜੋ ਪ੍ਰੀਤਮ ਮਨ ਭਾਨੀ ॥
ਨਾਨਕ ਪੰਥੀ ਭਣੇ ਦਰਬਾਰੀ ਪ੍ਰੇਮੀ ਪ੍ਰਮ ਧਿਆਨੀ ॥ ੮੮ ॥
ਲਿਖਿ ਲਿਖਿ ਚਿਤਿ ਘਤੇ ਬਹੁਤੇਰੇ ਚਿਤਿ ਨ ਵਸਿਓ ਸੋਈ ॥
ਰਹਿਣੀ ਬਾਝਹੁ ਕਹਿਣੀ ਕਹਿ ਕਹਿ ਮੁਕਤਾ ਭਇਓ ਨ ਕੋਈ ॥
ਏਕ ਜੁ ਅੱਖਰੁ ਪ੍ਰੇਮੁ ਕਹੀਦਾ ਪੜੇ ਸੁ ਪੰਡਿਤੁ ਹੋਈ ॥
ਦਰਬਾਰੀ ਨਤਰ[6] ਅਣਪੜ ਚੰਗਾ ਜਿਨਿ ਗੁਰਿ ਮਿਲਿ ਹਉਮੈ ਖੋਈ ॥ ੮੯ ॥
ਪੜਨਾ ਗੁੜਨਾ ਜੀਤ ਸਵਾਰਨੁ ਵਾਤੁ[7] ਪਵਿਤ੍ਰੁ ਹੋਵੈ ॥
ਪੜੈ ਹੋਰੁ ਕੁਛ ਹੋਰੁ ਕਮਾਵੈ ਸਗਲਾ ਪੜਨਾ ਖੋਵੈ ॥
ਧਰਮਰਾਇ ਜਬ ਲੇਖਾ ਮੰਗਗੁ ਕਿਉ ਫਿਰ ਭਰਦੇ ਰੋਵੈ ॥
ਦਰਬਾਰੀ ਲਾਜ ਬਿਰਦ ਦੀ ਪਾਲੈ ਤਾ ਢੰਗੀ ਬੇੜਾ ਢੋਵੈ[8] ॥ ੯੦ ॥
ਜੇ ਤੂਕਰਤਾ ਅਸੀਂ ਕੀਤੇ ਤੇਰੇ ਤੂਦਾਤਾ ਅਸੀਂ ਭਿਖਾਰੀ ॥
ਤੂੰ ਪ੍ਰਤਪਾਲਕੁ ਅਸੀਂ ਬਾਲਕ ਤੇਰੇ ਤੂੰ ਪਿਤਾ ਮਹਿਤਾਰੀ[9] ॥
ਜੇ ਤੂ ਕਰਣ ਕਰਾਵਣਹਾਰਾ ਅਸਾਂ ਸਭ ਤੁਧੁ ਪੈ ਡਾਰੀ ॥
ਜੇ ਤੂੰ ਸਰਨਿ ਸੂਰ ਭਗਵਾਨਾ ਤਾਂ ਸਰਨਿ ਪਇਆ ਦਰਬਾਰੀ ॥ ੯੧ ॥
ਅਸੀ ਜੰਤ੍ਰ ਤੂੰ ਜੰਤ੍ਰ ਧਾਰੀ ਅਸੀਂ ਵਜਾਏ ਤੇਰੇ ਵਜਦੇ ॥

901.ਅ ਜੇ ਤੂੰ ਆਦਿ ਪੁਰਖੁ ਅਪਰੰ / ਪੁਰ ਅਸੀਂ ਭਿ ਸੇਵਕ ਨਹੀਂ ਅੱਜਦੇ ॥
ਅਸੀਂ ਖਾਨਾਜਾਦ ਗੁਲਾਮ ਤੁਸਾਡੇ ਤੁਸੀਂ ਆਪੇ ਪੜਦੇ ਕਜਦੇ ॥
ਨਾਨਕ ਪੰਥੀ ਭਣੇ ਦਰਬਾਰੀ ਅਸੀਂ ਅਹਿਨਿਸ[10] ਤੈਨੂੰ ਭਜਦੇ[11] ॥ ੯੨ ॥
ਜੇ ਤੂ ਦਾਤਾ ਪੁਰਖੁ ਬਿਧਾਤਾ ਅਸੀ ਜਾਚਕ ਤੇਰੇ ਘਰਿਦੇ ॥
ਜੇ ਤੂਗਣੀ ਅਥਾਹੁ ਸੁਮੰਦ੍ਰ ਅਸੀ ਪੂਰੇ[12] ਏਸੇ ਸਰਿ ਦੇ ॥

---

1. ਲੂਣ ਦੀ ਖਾਣ ਵਿੱਚ 2. ਗਰਮੀ 3. ਤ੍ਰੇਹ ਨਾਲ ਸਤਾਇਆ ਹੋਇਆ 4. ਤੀਰ ਚਲਾਉਣ ਵਾਲਾ ਨਿਸ਼ਾਨੇ ਵਲ 5. ਪ੍ਰੇਮ ਵਿੱਚ ਕੱਸੀਆਂ ਹੋਈਆਂ 6. ਨਹੀਂ ਤਾਂ 7. ਜੀਭ, ਜੁਬਾਨ 8. ਢੰਗ ਨਾਲ ਬੇੜਾ ਕਿਨਾਰੇ ਲਗਦਾ ਹੈ 9. ਮਾਤਾ 10. ਦਿਨ ਰਾਤ 11. ਸਿਮਰਦੇ 12. ਕਿਰਮ, ਕੀੜੇ

ਅਸੀਂ ਆਦਿ ਜੁਗਾਦੀ ਸੇਵਕ ਤੇਰੇ ਪਰੁ ਬੇਪਰਵਾਹੀਅਹੁ[1] ਡਰਿਦੇ ॥
ਨਾਨਕ ਪੰਥੀ ਭਣੇ ਦਰਬਾਰੀ ਅਸੀਂ ਡਰਿਦੇ ਸਾਸੁ ਨ ਭਰਿਦੇ ॥ ੯੩ ॥
ਝਗੜਾ ਏਕੁ ਨਬੇੜਹੁ ਰਾਮਾ ਨਿਆਂਉ ਕਰਿ ਦੇਹੁ ਬਰਾ ਖੁਦਾਈ[2] ॥
ਤੇਰੋ ਝਗੜਾ ਤੂ ਹੀ ਨਬੇੜੁਏਹਿ ਗਲ ਤੇਰੇ ਗਲਿ ਪਾਈ ॥
ਮੈਂ ਮਹਾਂ ਪਤਿਤ ਤੂੰ ਪਤਿਤ ਉਧਾਰਨੁ ਤਾਂ ਕਿਉਂ ਢਿਲਿ ਲਗਾਈ ॥
ਪਤਿਤ ਉਧਾਰਨੁ ਕਉਣੁ ਕਹੀਗਾ ਜੇ ਦਰਬਾਰੀ ਰਹਿਆ ਇਥਾਂਈ ॥ ੯੪ ॥
ਦਿਲਬਰੁ ਦਾ ਦਿਲਿ ਮਾਂਹਿ ਠਿਕਾਣਾ ਹੋਰੁ ਨ ਤਹਾਂ ਸਮਾਵੈ ॥
ਅੱਖੀ ਮਹਿ ਦਿਲਬੁਰ ਦੀ ਰੱਖੀ ਅਉਰ ਨ ਨਜਰੀ ਆਵੈ ॥
ਕੰਨਾ ਮਹਿ ਦਿਲਬੁਰ ਦਾ ਠਾਣਾ ਔਰੁ ਨ ਸੁਨਣਾ ਪਾਵੈ ॥
ਦਰਬਾਰੀ ਦਿਲਬੁਰ ਦਾ ਮੁਖ ਮਹਿ ਬਾਸਾ ਸੁਪਨੇ ਭੀ ਜਸੁ ਗਾਵੈ ॥ ੯੫ ॥
ਏਨੀ ਅੱਖੀ ਦਿਸਿ ਨ ਆਵੈ ਦਿਲਬੁਰੁ ਦਿਲਿ ਹੀ ਮਾਂਹੀ ॥
ਸਭਨੀ ਸੇਜੀ ਰਵਿਆ ਸੁਣੀਏ ਕੋਈ ਖਤਾ ਅਸਾਂਹੀ[3] ॥
ਡਿਠੇ ਬਾਝੁ ਅਰਾਮੁ ਨ ਆਵੈ ਤ੍ਰਿਸਨਾ ਮਿਟਦੀ ਨਾਹੀਂ ॥
ਨਾਨਕ ਪੰਥੀ ਭਣੇ ਦਰਬਾਰੀ ਸੁਣਹੁ ਅਸਾਡੀਆਂ ਹਾਂਹੀ ॥ ੯੬ ॥
ਅਖੀ ਡਿਠੋਂ ਨਾਂਹਿ ਕਦੇ ਹੀ ਅਸੀਂ ਸੁਣਿ ਸੁਣਿ ਫੁਲਿ ਫੁਲਿ ਬਹਿੰਦੇ ॥
ਰੂਪ ਨ ਰੇਖਿਆ ਰੰਗੁ ਨ ਕੋਈ ਨੇਤਿ ਨੇਤਿ[4] ਸਭ ਕਹਿੰਦੇ ॥
ਕੋਈ ਮਰਮ[5] ਨ ਪਾਵੈ ਉਸਦਾ ਕੁਦਰਤਿ ਤੇਜ ਨ ਲਹਿੰਦੇ ॥
ਦਰਬਾਰੀ ਨਾਉਂ ਲਈ ਤਾਂ ਜੀਵਾਂ ਦੁਖ ਜਮ ਦੂਰਹੁ ਤਹਿੰਦੇ[6] ॥ ੯੭ ॥
ਦਿਲਿ ਦੇ ਅੰਦਰਿ ਦਿਲਬੁਰ ਰਹਿੰਦਾ ਕਹਿੰਦੇ ਸਾਧ ਸਿਆਣੇ ॥
ਕੰਨੀ ਸੁਣਿ ਸੁਣਿ ਸਭੇ ਸਲਾਹਨਿ ਵਿਰਲਾ ਕੋਈ ਜਾਣੇ ॥
ਜਿਨਾ ਜਾਤਾ ਸੇ ਤਿਸੁ ਹੀ ਜੇਹੇ ਸੇਈ ਪ੍ਰਭ ਨੂਭਾਣੇ ॥
ਦਰਬਾਰੀ ਕਰਹੁ ਪਛਾਣ ਤਿਨਾ ਦੀ ਮਤ ਤੁਧੁ ਪੀਉ ਪਛਾਣੇ ॥ ੯੮ ॥
902.ੳ ਦਿਲਿ ਦੇ ਅੰਦਰਿ ਦਿਲਿਬੁਰ ਵਸਦਾ ਅ / ਸਾਂ ਨ ਅਖੀ ਡਿਠਾ ॥
ਜੋ ਦਿਲਬੁਰ ਕੀ ਗੱਲ ਸੁਣਾਵੈ ਸਾਨੂਲਗਦਾ ਮਿੱਠਾ ॥
ਜਿਨਾ ਦਿਲਿਬੁਰ ਸਿਉ ਬਣ ਆਈ ਦੇਹਿ ਚਲੇ ਜਮ ਪਿੱਠਾ[7] ॥
ਨਾਨਕ ਪੰਥੀ ਭਣੇ ਦਰਬਾਰੀ ਇਹੁ ਦਿਲਿਬੁਰ[8] ਦਾ ਚਿੱਠਾ[9] ॥ ੯੯ ॥
ਦਿਲ ਦੀ ਘੁੰਡੀ ਖੋਲੀ ਬਾਝਹੁ ਦਿਲਿਬਰ ਕਿਵੈ ਨ ਪਾਈਐ ॥
ਭਾਵੈਂ ਜਪ ਤਪ ਬਰਤ ਇਕਾਦਿਸ ਅਠਸਠਿ ਤੀਰਥ ਨਾਈਐ ॥
ਜਾਇ ਕਿਦਾਰ ਬਨਾਰਸ ਗੰਗਾ ਸਿਰ ਕਰਵਤ ਧਰਾਈਐ[10] ॥
ਨਾਨਕ ਪੰਥੀ ਭਣੇ ਦਰਬਾਰੀ ਗੁਰ ਮਿਲਿ ਹਰਿ ਗੁਣ ਗਾਈਐ ॥ ੧੦੦ ॥
ਜੇ ਮੈ ਪੁਰੁ ਗੁਨਾਹੁ ਬਹੁ ਐਬੀ ਭਰਿਆ ਤੂਦਰੀਆਉ ਰਹਮ ਕਾ ਸਾਂਈ ॥
ਜੇ ਮੈਂ ਤੇ ਵਿਗੜੀ ਤਾਂ ਤੁਸੀਂ ਸਵਾਰਹੁ ਤੂ ਬਖਿਸੰਦ ਗੁਸਾਂਈ ॥
ਅਸੀਂ ਪਤਿਤ ਤੁਪਤਿਤ ਉਧਾਰਨੁ ਜਿਉ ਪਿਛੈ ਬਣਦੀ ਆਈ ॥
ਦੁਹੀ ਧਿਰੀ ਬਿਧੀ ਪੁੱਗ ਰਹੀਐ[11] ਯਾ ਮੈਂ ਚਿੰਤ ਨ ਕਾਈ ॥
ਦਰਬਾਰੀ ਜਾਪ ਕਿ ਬਣੀ ਬਿਧਿ ਤੇਰੀ ਬਣਾਵਣਹਾਰ ਬਣਾਈ ॥ ੧੦੧ ॥

---

1. ਬੇਪਰਵਾਹੀ ਤੋਂ 2. ਰੱਬ ਦੇ ਵਾਸਤੇ 3. ਸਾਡੇ ਵਿਚ ਹੀ ਕੋਈ ਨੁਕਸ (ਖ਼ਤਾ) ਹੈ 4. ਨਿਤ ਹੈ, ਸਦਾ ਹੈ 5. ਭੇਤ 6. ਤ੍ਰਹਿੰਦੇ ਹਨ, ਡਰਦੇ ਹਨ 7. ਜਮ ਨੂੰ ਪਿੱਠ ਦੇ ਚਲੇ 8. ਦਿਲਬਰ 9. ਹਿਸਾਬ ਕਿਤਾਬ 10. ਬਨਾਰਸ ਵਿਚ ਆਰੇ (ਕਰੱਵਤ) ਹੇਠਾਂ ਸੀਸ ਕਟਵਾਉਣਾ ਪੁੰਨ ਮੰਨਿਆ ਜਾਂਦਾ ਸੀ 11. ਮੇਰੀ ਤੇ ਤੇਰੀ ਬਿਨਾ ਵਿਘਨ ਨਿਭਦੀ ਹੈ

ਮਉਤਿ ਦੇ ਭਜਾਂਊ ਧਉਲੇ[1] ਟੰਮਕ ਵੱਜਦੇ ਕਿੜਦੇ[2] ॥
ਕਾਇਰ ਹੋਇ ਮੁਏ ਸੇ ਜਗਿ ਵਿੱਚਿ ਜੋ ਦੀਨ ਈਮਾਨਹੁ ਥਿੜਦੇ[3] ॥
ਸੇਈ ਸੂਰੇ ਭਏ ਸਹੀਦਾ ਜੋ ਪੰਜਾ[4] ਸੇਤੀ ਭਿੜਦੇ ॥
ਦਰਬਾਰੀ ਦੀਨ ਈਮਾਨ ਮੁਏ ਜੋ ਫੇਰਿ ਨ ਧਰ ਪਰ ਗਿੜਦੇ ॥ ੧੦੨ ॥
ਵੱਜਨਿ ਟੰਮਕ ਤੇ ਘੁਰਨ ਨਗਾਰੇ ਤੈ ਸਉਹਾਂ ਛੇੜੂ ਮਚਾਇਆ[5] ॥
ਕਿੜੀ ਪਵੰਦੀ[6] ਖੜਾ ਮੁਹਾਵਹਿ[7] ਸਮਝਹਿ ਨ ਸਮਝਾਇਆ ॥
ਕੌਣੁ ਸਹਾਈ ਹੋਵਗੁ ਓਦਹੁ ਜਾਂ ਹੋਵਗੁ ਆਇਆ ਆਇਆ ॥
ਦਰਬਾਰੀ ਠਾਣਾ ਲਿਆ ਉਸ ਸਗਤੇ[8] ਦਾ ਜਿਸ ਤੇ ਜਮ ਗਮੁ ਖਾਇਆ ॥ ੧੦੩ ॥
ਪੰਜ ਮਹੀ[9] ਤੇ ਇਕੁ ਮਨੁ ਮਾਹੀ[10] ਪੰਜੈ ਹੈ ਹਰਿ ਆਈ ॥
ਪੈਖੜ[11] ਪਾਏ ਰਹਨਿ ਨ ਮੂਲੇ ਖਾਂਵਨਿ ਖੇਤੁ ਅਜਾਂਈ ॥
ਮਹੀ ਉਜਾੜੇ ਕੀਤੇ ਕੋਲਹੁ ਮਾਹੀ ਲਹੇ ਸਜਾਈ ॥
ਦਰਬਾਰੀ ਮਾਹੀ ਸਾਂਭਿ ਨ ਹੰਘੇ ਤ ਤੇਰੀ ਪਨਹ ਤਕਾਈ ॥ ੧੦੪ ॥
ਜਿਨ ਪ੍ਰੇਮ ਪਲੀਤਾ ਲਾਗਾ ਕਦੇ ਨ ਡਿਠੇ ਖਿੜਦੇ ॥
ਨਾ ਓਹੁ ਕਿਸੇ ਵੀ ਮਿੰਨਤਿ ਕਰਦੇ ਨਾਹਿ ਕਿਸੀ ਸੰਉ ਭਿੜਦੇ ॥
ਸਦਾ ਸਚੇਤ ਰਹਨਿ ਦਿਲ ਅੰਦਰਿ ਵਾਂਙੁ ਭਜਾਂਉ ਕਿੜਦੇ ॥
ਦਰਬਾਰੀ ਸਾਂਗ ਬਿਰਹ ਦੀ ਲਗੀ ਹੂੰਗ ਪਈ ਵਿਚਿ ਪਿੜਦੇ[12] ॥ ੧੦੫ ॥

902.ਅ ਤੂ ਪਾਕੀ / ਤੂੰ ਪਾਕੀ ਨਾਂਈ ਪਾਕ ਬਿਧਾਤਾ ਆਪੇ ਸਦਾ ਸੋਈ ॥
ਆਦਿ ਜੁਗਾਦੀ ਹੋਦਾ ਆਇਆ ਦੂਸਰੁ ਹੋਆ ਨ ਹੋਈ ॥
ਆਪੇ ਦਾਤਾ ਪੁਰਖੁ ਬਿਧਾਤਾ ਆਪੇ ਸਿਰਜੀ ਗੋਈ[13] ॥
ਨਾਨਕ ਪੰਥੀ ਕਹੈ ਦਰਬਾਰੀ ਤਿਸੁ ਬਿਨੁ ਅਉਰੁ ਨ ਕੋਈ ॥ ੧੦੬ ॥
ਤੇਰਾ ਕੀਤਾ ਸਿਰਿ ਸਾਡੇ ਪਰਿ ਹੁਕਮੁ ਤੁਸਾਡਾ ਭਾਵੈ ॥
ਐਸੀ ਕ੍ਰਿਪਾ ਕਰਹੁ ਅਸਾਂ ਪਰ ਬਾਹਰਿ ਕਦਮੁ ਨ ਚਾਵੈ[14] ॥
ਮਨੁ ਮੇਰਾ ਤਉ ਚਰਨਾ ਮਾਂਹੀ ਅਉਰ ਠਉਰ ਨਹੀਂ ਧਾਵੈ ॥
ਨਾਨਕ ਪੰਥੀ ਜਨੁ ਦਰਬਾਰੀ ਅਨਦਿਨੁ ਤੈਨੂਗਾਵੈ ॥ ੧੦੭ ॥
ਦੇਵਣਹਾਰੁ ਦਾਤਾਰੁ ਵਿਸਾਰਿਓ ਦਿੱਤੇ ਸੌ ਲਪਟਾਇਆ[15] ॥
ਜਿਸਨੇ ਦੀਆ ਤਿਸਨੇ ਲੀਆ ਇਸ ਕੇ ਹਾਥਿ ਕੀ ਆਇਆ ॥
ਅੰਦਰਿ ਵੜਿ ਕੇ ਝੁਰਨੇ ਲਾਗਾ ਸਮਝੇ ਨ ਸਮਝਾਇਆ ॥
ਦਰਬਾਰੀ ਇਸ ਦੇ ਹਥਿ ਨਹੀਂ ਕੁਛ ਆਪੇ ਰਉਲਾ ਪਾਇਆ ॥ ੧੦੮ ॥
ਇਹੁ ਅਨਾਥੁ ਇਸੁ ਹਾਥ ਨਹੀਂ ਕੁਛ ਵਜਦਾ ਜੰਤੁ[16] ਵਜਾਇਆ ॥
ਇਕਨਾ ਆਪੇ ਮਾਰਗ ਲਾਵੈ ਇੱਕਿ ਉਝੜਿ ਪਾਇ ਮੁਹਾਇਆ[17] ॥
ਜੰਮਣ ਮਰਣਾ ਕੱਟਿ ਕਿਨਾ ਦਾ ਚੌਰਾਸੀ ਇਕਿ ਭਵਾਇਆ ॥
ਦਰਬਾਰੀ ਛੱਡ ਅਪਾਇਣ[18] ਏਥੇ ਤੂ ਉਸਦਾ ਕਰਹਿ ਕਰਾਇਆ ॥ ੧੦੯ ॥
ਭਏ ਭਜਾਂਊ[19] ਧਉਲੇ ਜਰ ਦੇ ਖਬਰਿ ਮਉਤ੍ਰਿ ਦੀ ਆਈ ॥
ਅੱਜ ਕਿ ਕੱਲ ਤਈਆਰਾ ਤੇਰਾ ਏਥੇ ਰਹਣੁ ਨ ਪਾਈ ॥

1. ਚਿੱਟੇ ਵਾਲ, ਮੌਤ ਦਾ ਸੁਨੇਹਾ 2. ਢੋਲ ਵਜਾ ਰਹੇ ਹਨ 3. ਥਿੜਕਦੇ 4. ਕਾਮ, ਕ੍ਰੋਧ ਆਦਿਕ ਪੰਜਾਂ ਨਾਲ 5. ਆਹਮਣੇ ਸਾਹਮਣੇ ਦਾ ਯੁੱਧ 6. ਆਵਾਜ਼ਾਂ ਪੈ ਰਹੀਆਂ ਹਨ 7. ਤੂੰ ਖੜਾ ਸਮਾਂ ਗੁਆ ਰਿਹਾ ਹੈ 8. ਸ਼ਕਤੀ ਵਾਲਾ, ਪ੍ਰਮਾਤਮਾ 9. ਮਹੀਆਂ, ਮੱਝਾਂ, ਕਾਮ, ਕ੍ਰੋਧ ਆਦਿਕ 10. ਮੱਝਾਂ ਛੇੜਣ ਵਾਲਾ 11. ਪੈਰਾਂ ਨੂੰ ਪਾਉਣ ਵਾਲਾ ਸੰਗਲ 12. ਪਿੜ ਵਿੱਚ, ਯੁੱਧ ਦੇ ਮੈਦਾਨ ਵਿੱਚ 13. ਪੈਦਾ ਕੀਤੀ ਅਤੇ ਲੈਅ ਕੀਤੀ 14. ਚੁਕੀਏ 15. ਲਪਟ ਗਿਆਹ, ਰੁਝ ਗਿਆ 16. ਜੰਤਰ, ਵਾਜਾ 17. ਠਗਾਇਆ 18. ਆਪਣਾ ਸੰਸਾਰ 19. ਸੁਨੇਹਾ ਲੈ ਜਾਣ ਵਾਲੇ, ਮੌਤ ਦੇ ਜਮਦੂਤ

ਸੰਗੀ ਅੰਗੀਕਾਰੁ ਨ ਕੋਈ ਮਾਇ ਬਾਪੁ ਨ ਭੈਣ ਨ ਭਾਈ ॥
ਨਾਨਕ ਪੰਥੀ ਕਹੇ ਦਰਬਾਰੀ ਜਿੰਦੁ ਅਕੇਲੀ ਜਾਈ ॥ ੧੧੦ ॥
ਧਉਲੈਂ ਤੂ ਬੁਲਾਏ ਜਰ ਨੈ[1] ਆਇਆ ਹਮਲੀ ਹਮਲੀ[2] ॥
ਦਸਨ[3] ਗਏ ਦਰਵਾਨ ਉਠਾਏ ਗਈ ਜੁਆਨੀ ਕਮਲੀ ॥
ਸੀਸ ਪੈਰ ਕਰ ਕੰਪਨ ਲਾਗੇ ਜਿਉਂ ਝੂਟੇ ਖਾਂਦੇ ਅਮਲੀ ॥
ਦਰਬਾਰੀ ਜਪੁ ਤਪੁ ਕਉਣ ਕਰੇ ਤਦ ਬਾਤਿ ਨ ਜਾਂਦੀ ਸਮਲੀ[4] ॥ ੧੧੧ ॥
ਜੁਆਨੀ ਜਪੁ ਤਪੁ ਜੁਹਦੁ ਨ ਘਾਲਿਆ[5] ਬੱਲਪਨੁ ਅਗਿਆਨ ਗਵਾਇਆ ॥
ਅਧਖੜੁ ਹੋਇਆ ਅਜੈ ਨ ਸਮਝੈ ਬਹੁੜਿ ਬੁਢੇਪਾ ਆਇਆ ॥
ਸਦੇ ਸਦੁ ਨ ਦੇਨਿ ਕੁਟੰਬੀ[6] ਝੁਰਿ ਝੁਰਿ ਬਹੁ ਦੁਖ ਪਾਇਆ ॥
ਦਰਬਾਰੀ ਹਰਿ ਕੇ ਸਿਮਰਨਿ ਬਾਝਹੁ ਲੋਕ ਪ੍ਰਲੋਕੁ ਗਵਾਇਆ ॥ ੧੧੨ ॥
ਗਈ ਜੁਆਨੀ ਢੂੰਢਣਿ ਲਗੈ ਡੀਕਾਂ ਦੇ ਦੇ ਰੋਵੈ ।[7]
903.ੳ / ਜੋ ਜੀਅ ਉਪਜੈ ਹੁਣਿ ਕਰਿ ਲੇਵਾਂ ਜੇ ਓਹੁ ਜੁਆਨੀ ਹੋਵੈ ॥
ਏਹੁ ਜੁਆਨੀ ਛਾਂਉ ਬਦਲ ਦੀ ਮਤੁ ਇਤੁ ਭਰਵਾਸੈ ਖੋਵੈ ॥
ਦਰਬਾਰੀ ਏਸਿ ਜਵਾਨੀ ਦੇ ਮਤੇ ਥਾਂਇ ਗਵਾਇ ਦੋਵੈ[8] ॥ ੧੧੩ ॥
ਆਸਕੁ ਆਪਿ ਮਸੂਕ ਭਿ ਆਪੇ ਅਸੁਕੁ[9] ਹੁਇ ਆਪਿ ਸਮਾਣਾ ॥
ਆਪੇ ਹੱਸੇ ਆਪੇ ਰੁੱਸੇ ਆਪੇ ਕਰੇ ਧਿਙਾਣਾ[10] ॥
ਆਪੇ ਸੇਜ ਰਸੁ ਰਸੀਆ ਆਪੇ ਆਪੇ ਮਾਣੁ ਨਿਮਾਣਾ ॥
ਦਰਬਾਰੀ ਵੇਖਿ ਵਿਗੱਸੇ ਆਪੇ ਕਰਿ ਕਰਿ ਅਪਣਾ ਭਾਣਾ ॥ ੧੧੪ ॥
ਸੂਦ੍ਰ ਸਤਿਗੁਰੁ ਤੇ ਸੇਵਕ ਬਾਮਣ ਏਹਿ ਕਲਿਯੁਗੁ ਰੀਤਿ ਚਲਾਈ ॥
ਸੂਦ੍ਰ ਬੇਦ ਮੁਖਾਂਗਰ[11] ਗਾਂਵਨਿ ਤੇ ਬਾਮਣ ਵਾਹਨਿ ਗਾਂਈ ॥
ਖਤ੍ਰੀ ਸਸਤ੍ਰ ਸਭਿ ਤਜਿ ਬੈਠੇ ਹੋਏ ਤਕੜਿ ਕਸਾਈ ॥
ਦਰਬਾਰੀ ਦਾਸਾ ਤੂ ਵੇਖੁ ਤਮਾਸਾ ਕਲਿਜੁਗ ਏਹਿ ਵਰਤਾਈ ॥ ੧੧੫ ॥
ਚਾਰੇ ਬਰਨ ਇਕਠੇ ਕੀਤੇ ਬਰਨ ਸੰਕਰ[12] ਸਭਿ ਹੋਈ ॥
ਅਸੱਤਿ ਵਿਸੱਤਿ[13] ਅਸਰਮ ਭਿ ਹੋਏ ਨੇਮੁ ਨ ਰਹਿਓ ਕੋਈ ॥
ਵਡੇ ਵਡੇਰੇ ਕਹਨਿ ਕਹਾਵਨਿ ਸਭਨਾ ਦੀ ਕਲ ਖੋਈ[14] ॥
ਦਰਬਾਰੀ ਦਾਸਾ ਤੂਵੇਖੁ ਤਮਾਸਾ ਹੋਣੀ ਸੀ ਸੋ ਹੋਈ ॥ ੧੧੬ ॥
ਕਲਜੁਗੁ ਰਹਨਿ ਨ ਦੇਗੁ ਕਿਸੇ ਦੀ ਜੇਤੀ ਵਡਹੁ ਵਡੇਰੀ ॥
ਖੰਨੀ ਖਾਂਦੇ ਤੇ ਖੰਨੀ ਟੰਗਦੇ[15] ਪਤ ਖੋਈ ਤਿਨਿ ਕੇਰੀ ॥
ਜਗ ਵਿਚਿ ਕਹਨਿ ਕਹਾਵਨਿ ਜੇਤੇ ਸਭ ਪਾਇ ਗਲਾਵੇ[16] ਫੇਰੀ ॥
ਦਰਬਾਰੀ ਕਲਜੁਗੁ ਪਰਬਲੁ ਹੂਆ ਕਿਵ ਰਹਿਸੀ ਪਤਿ ਤੇਰੀ ॥ ੧੧੭ ॥
ਜਿਸਿ ਜਾਤਿ ਵਿਚ ਰਾਜਾ ਹੋਵੈ ਸਾ ਕਰਤੂਤਿ ਚਲਾਏ ॥
ਕਲਜੁਗ ਉਚੇ ਨੀਵੇ ਕੀਤੇ ਨੀਚ ਊਚ ਠਹਿਰਾਏ ॥
ਵਡੇ ਵਡੇਰੇ ਸਭ ਹੇਠੇ ਕੀਤੇ ਹੇਠੇ ਸੇ ਵਡੀਆਏ ॥
ਦਰਬਾਰੀ ਕਲਜੁਗ ਦੇ ਵਰਤਾਰੇ ਉਲਟਿ ਪੁਲਟਿ ਦਿਖਲਾਏ ॥ ੧੧੮ ॥

---

1. ਬੁਢੇਪੇ ਨੇ 2. ਹੌਲੀ ਹੌਲੀ 3. ਦੰਦ 4. ਸੰਭਾਲੀ ਅਰਥਾਤ ਹੁਣ ਗੱਲ ਕਰਨ ਲੱਗਿਆਂ ਜ਼ਬਾਨ ਥਥਲਾਉਂਦੀ ਹੈ 5. ਸੁੱਖਾਂ ਦਾ ਤਿਆਗ ਨਹੀਂ ਕੀਤਾ 6. ਆਵਾਜ਼ ਮਾਰਨ ਤੇ ਕੁਟੰਬ ਵਾਲੇ 7. ਹਟਕੋਰੇ ਲੈ ਕੇ ਰੋਣੇ 8. ਲੋਕ ਅਤੇ ਪਰਲੋਕ 9. ਇਸ਼ਕ, ਪਿਆਰ 10. ਧੱਕਾ 11. ਮੂੰਹ ਜ਼ਬਾਨੀ 12. ਚੌਹਾਂ ਵਰਨਾਂ ਦੇ ਇਕ ਦੂਜੇ ਤੋਂ ਪੈਦਾ ਹੋਈ ਸੰਤਾਨ 13. ਝੂਠ ਕਪਟ 14. ਕਲਾ ਖੁਸ ਗਈ, ਸ਼ਕਤੀ ਖਤਮ ਹੋ ਗਈ 15. ਅੱਧੀ (ਖੰਨੀ) ਰੋਟੀ ਖਾਂਦੇ ਅਤੇ ਅੱਧੀ ਟੰਗਦੇ ਹਨ 16. ਗਲ ਦੇ ਵਿੱਚ ਫਾਹੀ

ਕਾਲ ਕੂਠੁ[1] ਕਲਜੁਗ ਸਭ ਕੀਤੀ ਸਭ ਜਗ ਭ੍ਰਮਿ ਭੁਲਾਇਆ ॥
ਰਾਮ ਨਾਮ ਕਾ ਰਾਹੁ ਛਡਾਇਆ ਸਭੇ ਕੁਮਾਰਗੁ ਲਾਇਆ ॥
ਦੇਵਣਹਾਰੁ ਵਿਸਾਰ ਦਯੋ ਹੈ ਕਰਦੇ ਮਾਇਆ ਮਾਇਆ ॥
ਦਰਬਾਰੀ ਰੱਜਿ ਨ ਕੋਈ ਚਲਿਆ ਸਭ ਕੋ ਗਇਆ ਤਿਹਾਇਆ ॥ ੧੧੯ ॥
ਸਭੁ ਜਹਾਨ ਜਾਂ ਕਲਜੁਗ ਮੁੱਠਾ[2] ਤਾ ਕਉਣੁ ਹਵਾਲੁ ਹਮਾਰਾ ॥
903.ਅ ਜਤੀ ਸਤੀ ਸੰਨਿਆ / ਸੀ ਮੁਠੇ ਤੂਕਉ ਕਉਣ ਵਿਚਾਰਾ ॥
ਬਾਰਹ ਪੰਥ[3] ਦਿਗੰਬਰ[4] ਭੂਲੇ ਕੀ ਕਹੁ ਮਾਣੁ ਤੁਮਾਰਾ ॥
ਦਰਬਾਰੀ ਪਾਡੋ ਗਲੇ ਹਵੰਚਲ[5] ਤੂਕਿਸਦਾ ਪਾਣੀਹਾਰਾ ॥ ੧੨੦ ॥
ਸਭਾ ਲੁੜਦੀ[6] ਜਾਂਦੀ ਦਿਸੈ ਕਲਜੁਗ ਵੰਹਣੁ ਵਹਾਇਆ ॥
ਇੱਕ ਅੱਧੁ ਕੋਊ ਉਧਰੇ ਸਾਧੂਜਿਨਿ ਵਿਚਿ ਪੈਰ ਨ ਪਾਇਆ ॥
ਰਾਮ ਨਾਮ ਕੀ ਬੇੜੀ ਚੜਿਕੈ ਪਰਲੇ ਪਾਰ ਸਿਧਾਇਆ ॥
ਦਰਬਾਬੀ ਸੇ ਭੀ ਬੰਨੇ ਲਾਗੇ ਜਿਨਾ ਸੰਗੁ ਉਨ੍ਹਾਂ ਦਾ ਪਾਇਆ ॥ ੧੨੧ ॥
ਸਭ ਜਗੁ ਮਾਇਆ ਜਲ ਮਹਿ ਡੂਬਾ ਸਾਧ ਜਿਵੈ ਮੁਰਗਾਈ[7] ॥
ਚਰਨ ਕਮਲ ਕਾ ਲਿਆ ਆਸਰਾ ਡੂਬੇ ਨ ਕਉਲ ਨਿਆਈ ॥
ਸੱਪ ਸਪੇਲੇ[8] ਰਹਨਿ ਇਕਠੇ ਬਿਖੁ ਨ ਨਦਰੀ ਆਈ ॥
ਦਰਬਾਰੀ ਓਨਾ ਜੋਰੁ ਜਰੀਂਦਾ[9] ਗੁਰਮੰਤ੍ਰ ਬਿਖੁ ਜਲਾਈ ॥ ੧੨੨ ॥
ਖੰਨੀ ਖਾਂਦੇ ਤੇ ਖੰਨੀ ਟੰਗਦੇ ਸੇ ਕਲਯੁਗ ਆਗੇ ਹਾਰੇ ॥
ਨਾ ਬਧੀ ਵਲੀ[10] ਕਿਸੇ ਦੀ ਜਾਣਨਿ ਸੇ ਕਲਜੁਗ ਚੁਗ ਚੁਗ ਮਾਰੇ ॥
ਜੋ ਅਸਮਾਨ ਨ ਮਾਵਨਿ[11] ਉਚੇ ਸੇ ਕਲਿਜੁਗੁ ਭੁਇ ਡਾਰੇ ॥
ਦਰਬਾਰੀ ਵਡੀ ਵਡੇਰੀ ਹਾਰੀ ਅਸੀਂ ਕਉਣੁ ਗਰੀਬ ਬਿਚਾਰੇ ॥ ੧੨੩ ॥
ਚਾਰੇ ਬਰਨਿ ਇਕਠੇ ਕੀਤੇ ਸੁਚ ਨ ਰਹੀਆ ਕਾਈ ॥
ਸੰਕਰ ਬਰਨ[12] ਭਈ ਸਭ ਦੁਨੀਆ ਜਪੁ ਤਪੁ ਪੂਜ ਗਵਾਈ ॥
ਪਖਾ ਪਖੀ[13] ਵਿਚਿ ਸੜਿ ਸੜਿ ਮਰਦੇ ਘਰਿ ਘਰਿ ਭਏ ਖੁਦਾਈ ॥
ਨੇਮੁ ਨ ਧਰਮੁ ਨ ਪ੍ਰੇਮੁ ਰਹਿਓ ਜਗੁ ਕਲਿਜੁਗ ਸਭਿ ਡਹਿਕਾਈ ॥
ਨਾਨਕ ਪੰਥੀ ਭਣੇ ਦਰਬਾਰੀ ਮੈ ਸੰਤਨ ਸਰਨਿ ਤਕਾਈ ॥ ੧੨੪ ॥
ਸਾਧ ਪੂਜਾ ਜਗ ਥੋੜੀ ਹੋਈ ਪਖੰਡੁ ਪੂਜੇ ਸਭ ਕੋਈ ॥
ਕੰਜਰ ਭੰਡ ਲੈਨਿ ਜਗ ਮਾਇਆ ਨ ਬ੍ਰਾਹਮਣ ਮਿਲੇ ਰਸੋਈ ॥
ਜਗ ਵਿਚਿ ਬੇਦੀ ਖੋਹਾ[14] ਵਰਤੇ ਸਭਾ ਥੱਕ ਖਲੋਈ ॥
ਨਾਨਕ ਪੰਥੀ ਭਣੇ ਦਰਬਾਰੀ ਸੰਤ ਸਰਨਿ ਸੁਖੁ ਹੋਈ ॥ ੧੨੫ ॥
ਸਤਿਜੁਗ ਦੇਸੁ ਰਸਾਤਲ[15] ਜਾਂਦਾ ਜੇ ਕੋ ਇਕੁ ਕਰੇ ਬੁਰਿਆਈ ॥
ਤ੍ਰੇਤੇ ਜੇ ਕੋ ਪਾਪੁ ਕਮਾਵੈ ਤਾ ਨਗਰ[16] ਰਸਾਤਲਿ ਜਾਈ ॥
ਦੁਆਪਰ ਪਾਪ ਇਕਸ ਦੇ ਕੀਤੇ ਕੁਲ ਦੀ ਮੇਖ[17] ਗਵਾਈ ॥
ਅਹਿ ਕਰੁ[18] ਕਰੇ ਸੋ ਅਹਿ ਕਰੁ ਪਾਵੈ ਦਰਬਾਰੀ ਕਲਜੁਗ ਏਹਿ ਵਡਿਆਈ ॥ ੧੨੬ ॥

---

1. ਭੈੜੀ ਦਸ਼ਾ 2. ਠਗਿਆ 3. ਜੋਗੀਆਂ ਦੇ ਬਾਰਾਂ ਪੰਥ 4. ਨਾਂਗੇ ਜੋਗੀ 5. ਹਿਮਾਲਾ ਦੇ ਵਿੱਚ 6. ਸਾਰੀ ਦੁਨੀਆਂ ਰੁੜ੍ਹ ਰਹੀ ਹੈ 7. ਮੁਰਗਾਬੀ, ਪਾਣੀ ਦਾ ਪੰਛੀ 8. ਸੱਪਾਂ ਨੂੰ ਕੱਢਣ ਵਾਲਾ, ਸਪੇਰਾ 9. ਜਰਨ ਸ਼ਕਤੀ 10. ਬੰਨ੍ਹੀ ਅਤੇ ਘੇਰੇ ਵਿੱਚ ਲਿਆਂਦੀ 11. ਸਮਾਉਂਦੇ 12. ਇਕ ਦੂਜੇ ਵਰਨ ਦੇ ਸੰਜੋਗ ਨਾਲ ਪੈਦਾ ਹੋਈ 13. ਧੜੇ ਬੰਦੀ ਵਿੱਚ 14. ਖੋਹਾ ਖੋਹੀ 15. ਨਰਕ, ਸਾਰਾ ਦੇਸ ਨਰਕ ਵਿੱਚ ਜਾਂਦਾ 16. ਤ੍ਰੇਤੇ ਵਿੱਚ ਸ਼ਹਿਰ ਨਰਕ ਨੂੰ ਜਾਂਦਾ 17. ਕੁਲ ਨਾਸ ਹੋ ਜਾਂਦੀ ਸੀ 18. ਇਸ ਹੱਥ

904.ੳ ਜਿਉ ਜਿਉ / ਕਲਿਜੁਗ ਕਰੇ ਪਸਾਰਾ ਤਿਉ ਤਿਉ ਅਹਿ ਮਨ ਧੜਕੇ ॥
ਕਲਿਜੁਗ ਕਾਲਕੂਠ[1] ਸਭ ਕੀਤੀ ਬਿਜਲੀ ਵਾਙੂ ਕੜਕੇ ॥
ਨ ਏਹਿ ਜਿੰਦੜੀ ਮਰੈ ਨ ਜੀਵੈ ਵਿਚਿ ਵਿਚਾਲੇ ਲੜਕੇ ॥
ਦਰਬਾਰੀ ਕਲਜੁਗ ਅਗਨਿ ਸਵਾਈ ਬਿਨੁ ਬਾਲੀ ਹੀ ਭੜਕੇ ॥ ੧੨੭ ॥
ਮੈਲੀ ਨਜਰਿ ਮਾਵਾਂ ਸੁਤ[2] ਦੇਖਨਿ ਭੈਣਾਂ ਦੀ ਵਲਿ ਭਾਈ ॥
ਪਸੂਆ ਵਾਂਙੂ ਵਰਤਣਿ ਹੋਸੀ ਰਹਗੁ ਗਿਲਾਨ[3] ਨ ਕਾਈ ॥
ਪੰਜਾ ਵਰਸਾਂ ਦੀ ਪਰਸੂਤਾ[4] ਏਹਿ ਕਲਜੁਗ ਰੀਤਿ ਚਲਾਈ ॥
ਬੀਸ ਬਰਸ ਆਰਬਲਾ[5] ਹੋਸੀ ਦਰਬਾਰੀ ਖਪਿ ਖਪਿ ਮਰਗੁ ਲੁਕਾਈ ॥ ੧੨੮ ॥
ਬੇਪਰਵਾਹੁ ਬਿਅੰਤੁ ਬਿਧਾਤਾ ਜਿਸ ਨੂ ਤਿਲੁ ਨ ਤਮਾਈ[6] ॥
ਆਪੇ ਥਾਪੇ ਥਾਪ ਉਥਾਪੇ[7] ਆਪੇ ਕਰੇ ਸਜਾਈ ॥
ਪੁੱਛ ਨ ਸਾਜੇ ਪੁੱਛ ਨ ਢਾਹੇ ਜਾਂ ਕਾ ਕਉ ਕਹਿਣ ਨ ਕਾਈ ॥
ਦਰਬਾਰੀ ਸਫਾ ਵਿਛਾਈ ਚੁਕੈ ਪਲ ਮੈਂ ਹੋਰੁ ਵਿਛਾਈ ॥ ੧੨੯ ॥
ਰੀਤੇ ਭਰੇ ਭਰੇ ਸਖਨਾਵੈ ਕੁਦਰਤਿ ਕਰਨੈਹਾਰਾ ॥
ਤ੍ਰਿਣ ਤੇ ਮੇਰੁ[8] ਮੇਰੁ ਤੇ ਰਾਈ ਕਰਤਿ ਨ ਲਾਗੈ ਬਾਰਾ[9] ॥
ਰਾਵਹੁ ਰੰਕੁ ਰੰਕੁ ਤੇ ਰਾਜਾ ਕਉੜਾ ਮੀਠਾ ਮੀਠਾ ਖਾਰਾ ॥
ਹਰਨੁ ਭਰਨੁ ਚਖੁ ਫੇਰ ਜਿਸੰਦਾ[10] ਦਰਬਾਰੀ ਬੇਸੁਮਾਰਾ ॥ ੧੩੦ ॥
ਬੇਪਰਵਾਹੁ ਬਿਧਾਤਾ ਇਕੋ ਹੋਰੁ ਸਭ ਪਰਵਾਹਿ ਰੰਵਾਣੀ[11] ॥
ਅੰਨੁ ਛਾਡਿ ਕਰਿ ਦੂਧਹਿ ਲਾਗੇ ਦੂਧੁ ਛੋਡਿ ਕਰਿ ਪਾਣੀ ॥
ਬਸਤ੍ਰ ਛੋਡਿ ਬਿਭੂਤ ਹੰਢਾਈ ਸੇਕਤਿ ਆਗਿ ਵਿਹਾਣੀ[12] ॥
ਦਰਬਾਰੀ ਪਰਵਾਹਿ ਮਿਟਾਈ ਬਾਝਹੁ ਮਿਟੈ ਨ ਆਵਣ ਜਾਣੀ ॥ ੧੩੧ ॥
ਬੇਪਰਵਾਹੁ ਬਿਧਾਤਾ ਇੱਕੋ ਹੋਰੁ ਸਭਿ ਪਰਵਾਹਿ ਲਿਤਾੜੀ ॥
ਵੇਪਰਵਾਹਿ ਸਭੇ ਗਨੀ ਆਵਾ ਪਰਵਾਹਿ ਬਨਾਈ ਮਾੜੀ ॥
ਜਿਨਾ ਪਰਵਾਹਿ ਤਿਆਗੀ ਮਨ ਤੇ ਕੋ ਨਾਹਿ ਤਿਨਾ ਦਾ ਆੜੀ[13] ॥
ਦਰਬਾਰੀ ਪੀਰ ਫਕੀਰ ਲਤਾੜੇ ਤਾ ਕੁਦਰਤਿ ਕਉਣੁ ਅਸਾੜੀ ॥ ੧੩੨ ॥
ਜਿਨਿ ਪਰਵਾਹਿ ਮਿਟਾਈ ਮਨ ਤੇ ਤਿਨਵ ਸਲੂਕੁ[14] ਕਿਨੇਹਾ ॥
ਹਾਣ ਲਾਭ ਤਿਨਿ ਇਕੋ ਜੇਹੀ ਸਮ ਕੰਚਨੁ ਅਰੁ ਲੋਹਾ ॥
ਆਏ ਹਰਖੁ ਨ ਸੋਗੁ ਗਏ ਦਾ ਏਹੋ ਭਏ ਬਿਦੇਹਾ ॥
ਦਰਬਾਰੀ ਮਿਟੈ ਪਰਵਾਹਿ ਤੁਸਾਡੀ ਤਿਨ ਸੌਂ ਕਰਹੁ ਸਨੇਹਾ ॥ ੧੩੩ ॥

904.ਅ ਆਪਿ ਨ ਠਗਨਿ ਤੇ ਜਾ / ਇ ਠਗਾਇਨ ਠੱਗ ਪੰਜ ਜਿਨਿ ਠਗੇ ॥
ਜਾ ਕੈ ਅੰਦਰਹੁ ਨਿਵਰੀ[15] ਤ੍ਰਿਸਨਾ ਕਿਆ ਟੋਪੀ ਕਿਆ ਪਗੇ ॥
ਵਾਂਙ ਸੁਮੇਰੁ ਨ ਡੋਲਨਿ ਹਲਨਿ ਵਾਉ ਕਵੇਹੀ ਵਗੇ ॥
ਦਰਬਾਰੀ ਪੈਰੀ ਪਾਹਿ ਤਿਨਾ ਦੀ[16] ਮਤਿ ਬੇੜੀ ਬੰਨੇ ਲਗੇ ॥ ੧੩੪ ॥
ਤੂ ਨਾਇਕ[17] ਹਮ ਪਾਇਕ ਤੇਰੇ ਤੂਲਾਇਕ ਹੈਂਮ ਖਾਇਕ[18] ॥
ਹਮ ਗਾਇਕ ਤੂ ਗੁਣੀ ਨਿਧਾਨਾ ਤੂ ਪਿਤਾ ਹਮ ਸਾਇਕ[19] ॥

1. ਭੈੜੀ ਦਸ਼ਾ 2. ਮਾਵਾਂ ਪੁੱਤਰਾਂ ਵੱਲ 3. ਗਿਲਾਨੀ, ਨਫ਼ਰਤ 4. ਬੱਚਾ ਜੰਮਣ ਵਾਲੀ 5. ਉਮਰ 6. ਤਮ੍ਹਾ, ਲਾਲਚ 7. ਸਾਜੇ (ਥਾਪੇ) ਅਤੇ ਢਾਹੇ (ਉਥਾਪੇ) 8. ਪਰਬਤ, ਸੁਮੇਰ 9. ਦੇਰੀ 10. ਜਿਸਦੇ ਅੱਖ ਦੇ ਇਸ਼ਾਰੇ ਨਾਲ 11. ਦੁਖੀ ਹੋਈ 12. ਧੂਣੀ ਤਾਪਦੀਆਂ ਬੀਤੀ 13. ਮਿੱਤਰ, ਸੱਜਣ 14. ਉਨ੍ਹਾਂ ਵਰਤਾਉ ਕੈਸਾ ਹੈ 15. ਖਤਮ ਹੋ ਗਈ 16. ਉਨ੍ਹਾਂ ਦੇ 17. ਮਾਲਕ, ਸੁਆਮੀ 18. ਗੱਪਾਂ ਮਾਰਨ ਵਾਲੇ, ਗਪੌੜੀ 19. ਪੁੱਤਰ

ਤੂ ਖਲਘਾਇਕ[1] ਸੰਤ ਉਪਾਇਕ ਤੂ ਅਲੱਗ ਹਮ ਮਾਇਕੁ[2] ॥
ਦਰਬਾਰੀ ਦਰਦਵੰਦ ਦਰਿ ਤੇਰੇ ਤੂ ਵੈਦ ਸਦਾ ਸੁਖਦਾਇਕੁ ॥ ੧੩੫ ॥
ਅਖੇ[3] ਅਸਾਂ ਓਹ ਅਖੀ ਨਾਹੀ[4] ਅਖੇ[3] ਅਗੇ ਨਾਹੀਂ ਸੀਸਾ ॥
ਅਖੇ[3] ਅਸਾਂ ਕੁਛ ਅਕਲ ਭਿ ਨਾਹੀਂ ਸੁਝੇ ਨ ਜਗਦੀਸਾ ॥
ਉਨੀ ਵਿਸਵੇ ਜਗਤ ਸੁਣੀਦਾ ਹਰਿ ਪ੍ਰਭੁ ਬਿਸਵੈ ਬੀਸਾ[5] ॥
ਦਰਬਾਰੀ ਜੋ ਜਨ ਹਰਿ ਗੁਣ ਗਾਵੈ ਤਿਨ ਸੌ ਕੈਸੀ ਰੀਸਾ ॥ ੧੩੬ ॥
ਸਾਧਾਂ ਮਹਿ ਸਮਾਈ ਏਤੀ ਅਜਰੁ ਜਰਨਿ ਰਹਨਿ ਅਜੁਰਦੇ[6] ॥
ਅਖੀ ਵੇਖਨਿ ਮੁਖਹੁ ਨ ਆਖਨਿ ਧੰਨੁ ਤਿਨਾਂ ਦੇ ਗੁਰਦੇ[7] ॥
ਜੀਵਤਿ ਮਿਰਤਕ ਜੇਹੇ ਹੋਏ ਦੁਖੁ ਸੁਖੁ ਕਦੇ ਨ ਝੁਰਦੇ ॥
ਦਰਬਾਰੀ ਏਹੁ ਤਿਨਾ ਦੀ ਰਹਤਾ[8] ਜੋ ਬਖਸੇ ਹੋਏ ਧੁਰ ਦੇ ॥ ੧੩੭ ॥
ਧੰਨੁ ਕਮਾਈ ਸਾਧਹੁ ਕੇਰੀ ਜੋ ਹੁੰਦੇ ਤ੍ਰਾਨਿ ਨਿਤਾਣੇ[9] ॥
ਸਭਨਾ ਗਲਾ ਜੋਗੇ ਹੋਇ ਕੈ ਤਜਿ ਮਾਣੁ ਫਿਰਨਿ ਨਿਮਾਣੇ ॥
ਅਪਣਾ ਆਪ ਜਣਾਵਣਿ ਨਾਹੀਂ ਚਲਨਿ ਪ੍ਰਭ ਕੈ ਭਾਣੈ ॥
ਦਰਬਾਰੀ ਐਸਿਆ ਸਾਧਾ ਆਗੇ ਲਛਮੀ ਜਲੁ ਭਰਿ ਆਣੈ ॥ ੧੩੮ ॥
ਸਾਧ ਸੰਗਿ ਜਿਸੁ ਜਨੁ ਨੈ ਪਾਇਆ ਤਿਸੁ ਕਾ ਲੇਖਾ ਛੂਟੈ ॥
ਸਾਧ ਸੰਗਿ ਜਿਨਾ ਹਰਿ ਹਰਿ ਜਪਿਆ ਤਿਨਾ ਕੈ ਪਾਪ ਨਿਖੂਟੈ ॥
ਸਾਧ ਹਰਿ ਸਿਮਰੇ ਬਾਝਹੁ ਮੁੰਞ[10] ਜਿਵੈਂ ਜਮੁ ਕੂਟੈ ॥
ਦਰਬਾਰੀ ਸਾਧ ਸਮਾਗਮ ਬਾਝਹੁ ਬਡੇ ਬਡੇ ਜਮ ਲੂਟੈ ॥ ੧੩੯ ॥
ਕਲਜੁਗ ਸਾਧ ਸਮਾਗਮ ਜੇਹਾ ਅਉਰੁ ਨ ਜਪੁ ਤਪੁ ਕੋਈ ॥
ਸਾਧ ਸੰਗਿ ਜਿਨਾ ਹਰਿ ਗੁਣ ਗਾਏ ਤਿਨ ਜਨ ਕੀ ਗਤਿ ਹੋਈ ॥
ਸਾਧ ਸੰਗਿ ਮਨੁ ਨਿਰਮਲੁ ਹੋਵੈ ਸਗਲੀ ਦੁਰਮਤਿ ਖੋਈ ॥
ਦਰਬਾਰੀ ਸੁਣਿ ਕੈ ਸੰਤਨ ਸੋਭਾ ਸਾਧੂਸਰਣਿ ਪਇਓ ਈ ॥ ੧੪੦ ॥
905.ੳ / ਸਾਧ ਸਲਾਹਿ ਸਬਾ ਹੀ[11] ਕੀਚੈ ਜਿਨਾ ਕਲਿਜੁਗ ਹਰਿ ਲਿਵਿ ਲਾਈ ॥
ਲਬੁ ਲੋਭੁ ਅਹੰਕਾਰੁ ਤਜਿ ਓਨੈ ਜਤੁ ਸਤੁ ਖਿਮਾ ਹੰਢਾਈ ॥
ਜਗ ਵਿਚਿ ਉਧੜਿ ਧੁੰਮੀ ਵਰਤੇ ਓਹੁ ਸੀਤਲੁ ਸੁਤੇ ਭਾਈ ॥
ਦਰਬਾਰੀ ਤਿਨ੍ਹਾ ਸੰਤਾ ਥੋ ਸਦ ਕੈ ਕੀਤਾ ਜਿਨਾ ਮਾਇਆ ਮੁਹਿ ਨ ਲਾਈ ॥ ੧੪੧ ॥
ਖਿਮਾਂ ਗਰੀਬੀ ਜਿਸੁ ਘਟਿ ਅੰਦਰਿ ਮੁਖਿ 'ਤੇ ਹਰਿ ਜਸੁ ਗਾਵਨਿ ॥
ਕਾਮੁ ਕ੍ਰੋਧੁ ਤਜਨਿ ਮਨ ਮਤਸਰ[12] ਏਕੋ ਨਾਮੁ ਧਿਆਵਨਿ ॥
ਮਾਇਆ ਮੋਹੁ ਧ੍ਰੋਹੁ ਤਜਿ ਭਾਗੇ ਸਤੁ ਸੰਤੋਖੁ ਹੰਢਾਵਨਿ ॥
ਦਰਬਾਰੀ ਤਿਨਾ ਸੰਤਾ ਦਾ ਸਦਕਾ ਪਾਪੀ ਭੀ ਤਰਿ ਜਾਵਨਿ ॥ ੧੪੨ ॥
ਬੁੱਧਿ ਬੰਦੂਕ ਫੜਾਈ ਸਤਿਗੁਰੁ ਹਰਿ ਕੇ ਚਾਕਰ ਲਾਏ ॥
ਨਾਲੀ ਨਿਉਣੁ[13] ਕਰਮ ਸੁਭ ਕੁੰਦਾ[14] ਬੰਦ ਬੰਦਗੀ ਪਾਏ ॥
ਗਾਰ[15] ਗਰੀਬੀ ਗਜੁ[16] ਗੁਣ ਗਾਵਣੁ ਅਕਲੀ ਅੱਗਿ ਜਗਾਏ ॥
ਸੀਲੁ ਸਾਜੁ[17] ਸੰਤੋਖੁ ਸਿੰਙੁ[18] ਲੈ ਕ੍ਰਿਪਾ ਕਮਰ ਲਗਾਏ ॥

---

1. ਮੂਰਖਾਂ ਦਾ ਨਾਸ ਕਰਨ ਵਾਲਾ 2. ਮਾਇਆ ਦੇ ਦਾਸ 3. ਆਖਦੇ ਹਾਂ 4. ਅੱਖਾਂ ਨਹੀਂ 5. ਵੀਹ, ਵਿਸਵੇ, ਭਾਵ ਪੂਰਨ ਰੂਪ ਵਿੱਚ 6. ਨਾ ਸਹਾਰੀ ਜਾਣ ਵਾਲੀ ਸਹਾਰਨੀ 7. ਸਹਿਣ ਸ਼ਕਤੀ 8. ਰਹਿਣੀ ਹੈ 9. ਬਲ ਹੁੰਦਿਆਂ ਭੀ ਨਿਰਬਲ ਹੋਦੇ 10. ਵਾਣ ਵਾਂਗੂ ਕੁੱਟਣਾ 11. ਸਾਰੇ ਹੀ 12. ਈਰਖਾ 13. ਨਿਮਰਤਾ ਦੀ ਨਾਲੀ 14. ਸ਼ੁਭ ਕਰਮ ਬੰਦੂਕ ਦੀ ਪਿਛਲੀ ਲਕੜ 15. ਬੰਦੂਕ ਵਿਚਲੀ ਮੈਲ, ਗਾਰਾ 16. ਬੰਦੂਕ ਸਾਫ਼ ਕਰਨ ਵਾਲਾ ਸਰੀਆ 17. ਹਥਿਆਰ 18. ਜੰਗੀ ਵਾਜਾ ਜੋ ਸਿੰਗ ਦਾ ਬਣਿਆ ਹੁੰਦਾ

ਦੈਆ ਦਾਰੂ[1] ਸਿਵ ਸੁੰਬਾ[2] ਦੀਆ ਗੋਲੀ ਗਿਆਨ ਕਸਾਏ ॥
ਪ੍ਰੇਮੁ ਪਿਆਲਾ[3] ਜੁਗਤਿ ਜਾਂਮ ਕੀ[4] ਤੋਤਾ ਤਮਕਿ[5] ਨਿਵਾਏ ॥
ਸਿਸਤਿ ਧਿਆਨੁ ਧਰਿ ਵੈਰੀ ਸਾਧੇ ਅਭੈ ਰਾਜੁ ਜਨੁ ਪਾਏ ॥
ਦਰਬਾਰੀ ਭਗਤਿ ਅਲੂਫਾ[6] ਮਿਲਿਆ ਚਿਹਰਾ ਨਾਮੁ ਲਖਾਏ[7] ॥ ੧੪੩ ॥
ਬੇਪਰਵਾਹੁ ਸਿਰੰਦਾ[8] ਸਾਹਿਬੁ ਜਿਸੁ ਦੇ ਤੁਲਿ ਨ ਕੋਈ ॥
ਹੋਰ ਨ ਕੋਈ ਫੇਰਨਿ ਜੋਗਾ ਜੋ ਕੁਛੁ ਕਰੈ ਸੁ ਹੋਈ ॥
ਜੇ ਜਪੁ ਤਪੁ ਕਾ ਕੋਈ ਮਾਣੁ ਕਰੇਸੀ ਸੋ ਦਰਿ ਲਹੇ ਨ ਢੋਈ ॥
ਦਰਬਾਰੀ ਜਰਾ ਕੁ ਮਾਣ ਕੀਤਾ ਸੀ ਦੇਖੁ ਨਾਰਦ ਨਾਲਿ ਜੋ ਹੋਈ[9] ॥ ੧੪੪ ॥
ਜਪੁ ਤਪੁ ਕਾ ਜੋ ਜੋਰੁ ਜਣਾਵੈ ਸੋ ਪ੍ਰਭ ਕਉ ਮੂਲ ਨ ਭਾਵੈ ॥
ਮੇਰ ਵਿਚਹੁ ਚੁਇ ਚਾਵਲਿ ਕਢੇ[10] ਤੁਰਤੁ ਜਿਮੀ ਪਟਕਾਵੈ ॥
ਜੋ ਕੁਛੁ ਕਰਨਾ ਸੋ ਆਪੇ ਕਰਸੀ ਜੰਮਿਆ ਕਉਣੁ ਹਟਾਵੈ ॥
ਦਰਬਾਰੀ ਤਿਸੈ ਸਰੀਕੁ ਨ ਕੋਈ ਬੰਨ ਬਹੈ ਜੋ ਦਾਵੈ ॥ ੧੪੫ ॥
ਬੁਰਾ ਗੁਮਾਨੁ ਦੇਖਹੁ ਕਰਿ ਕੋਈ ਪਿਛਲੀ ਕਥਾ ਬੀਚਾਰੇ ॥
ਗੁਮਾਨੁ ਗਵਾਇ ਦਏ ਬਹੁ ਲੋਕਾ ਜੋ ਪ੍ਰਭ ਕਉ ਖਰੇ ਪਿਆਰੇ ॥
ਕਰਿ ਕੈ ਜੁਹਦ[11] ਚਲੈ ਜਿਤ ਜੋਈ ਕਰਿ ਗੁਮਾਨੁ ਫਿਰਿ ਹਾਰੇ ॥
ਦਰਬਾਰੀ ਸੁਣਹੁ ਗਿਲਾਂਨ ਗੁਮਾਨ ਦੀ ਜੋ ਬੀਤੀ ਪਿਛਵਾਰੇ ॥ ੧੪੬ ॥
905.ਅ ਦੇ / ਖਹੁ ਨਾਰਦ ਨਾਲਿ ਜੁ ਹੋਈ ਮੁਹੁ ਬਾਦਰ ਦਾ ਲਾਇਆ[9] ॥
ਨਾਰਦੁ ਨਰ ਤੇ ਨਾਰੀ ਕੀਤੀ ਸਠਿ ਸੁਤ ਨਾਰਦ ਜਾਇਆ ॥
ਮੁਸਲਮਾਨਾਂ ਦੇ ਮਜਬ ਵਿਚਿ ਲਿਖਿਆ ਨਾਉ ਸੈਤਾਨ ਧਰਾਇਆ ॥
ਦਰਬਾਰੀ ਬੁਰਾ ਗੁਮਾਨੁ ਕਹੀਦਾ ਇਕਿ ਰੰਚ[12] ਗੁਮਾਨੁ ਕਰਾਇਆ ॥ ੧੪੭ ॥
ਬੇਪਰਵਾਹੁ ਬਿਸੰਭਰੁ ਡਾਢਾ ਕਰਹੁ ਵਿਸਾਹੁ ਨ ਮਾਸਾ ॥
ਮਹੰਮਦ ਜੇਹੇ ਯਾਰ ਖੁਦਾਈ[13] ਤਿਸੁ ਕਬਰ ਭੀੜੀ ਵਿਚਿ ਵਾਸਾ ॥
ਜਾ ਜਮ ਜੇਹੇ ਜੋਧੇ ਸਿਰਿ ਵੈਰੀ ਤੁਕਿਉ ਕਰਿ ਖਿਲਹਿ ਹਾਸਾ ॥
ਦਰਬਾਰੀ ਯਾਰਾ ਥੋ ਨ ਟਲਿਆ ਤਿਸੁ ਦਾ ਕੀ ਭਰਵਾਸਾ ॥ ੧੪੮ ॥
ਸੇਖ ਸਾਬਰ ਤਨ ਕੀੜੇ[14] ਪਾਏ ਜਕਰੀਆ[14] ਚਾਇ ਚੀਰਾਇਆ ॥
ਸਮੱਸ ਤੌਰੇਜ[14] ਦੀ ਖੱਲ ਉਤਾਰੀ ਸੂਲੀ ਮਨਸੂਰੁ[14] ਚੜਾਇਆ ॥
ਅਲੀ ਚਿਥਾਇਆ[14] ਪਰਬਤਿ ਕੋਲਹੁ ਜੂਸਫੁ ਹਟਿ ਵਿ ਕਾਇਆ ॥
ਦਰਬਾਰੀ ਦਾਸਾ ਕੀ ਹਾਲੁ ਅਸਾਡਾ ਸਿਲੇਮਾਨ[14] ਥੋ ਭਠੁ ਝੁਲਕਾਇਆ ॥ ੧੪੯ ॥
ਪਾਂਡੌ ਸਖਾ ਸਹਾਈ ਜਿਨਕਾ ਸੇ ਹੈਵੰਚਲ[15] ਗਾਲੇ ॥
ਰਿਖਭਿ ਦੇਵ[16] ਸੀਤਾ ਅਰਧੰਗੀ[17] ਪਾਇ ਅਗਨਿ ਪਰ ਜਾਲੇ ॥
ਐਸੀ ਨਾਲਿ ਤਿਨਾ ਦੇ ਹੋਈ ਹੋਰੁ ਘਾਲੁ ਕੋਈ ਕੀ ਘਾਲੇ ॥
ਦੇਖੁ ਦਰਬਾਰੀ ਜਾਂ ਐਸੀ ਹੋਈ ਤਾ ਹੋਰੁ ਕੋਈ ਕੀ ਭਾਲੇ ॥ ੧੫੦ ॥

---

1. ਬਾਰੂਦ 2. ਸ਼ਾਤੀ ਰੂਪੀ ਸੁੰਬਾ 3. ਤੋੜੇਦਾਰ ਅਤੇ ਪੱਥਰ ਕਲਾ ਬੰਦੂਕ ਦਾ ਪਿਆਲੇ ਦੀ ਸ਼ਕਲ ਦਾ ਉਹ ਅਸਥਾਨ ਜਿੱਥੇ ਬਾਰੂਦ ਰੱਖੀਦਾ ਹੈ 4. ਜੁਗਤੀ ਰੂਪੀ ਜਮਾਂ ਦੀ ਫਾਹੀ 5. ਗੁੱਸੇ ਸਰੂਪ ਘੋੜਾ (ਤੋਤਾ) 6. ਭਗਤੀ ਸਰੂਪ ਵਜ਼ੀਫ਼ਾ 7. ਨਾਮ ਦਾ ਚਿਹਰਾ ਲਿਖਾਇਆ 8. ਪੈਦਾ ਕਰਨ ਵਾਲਾ, ਸਿਰਜਨ ਵਾਲਾ 9. ਵੇਖੋ ਅੰਤਿਕਾ -I 10. ਪਹਾੜ ਵਿੱਚੋਂ ਚਾਵਲ ਪੈਦਾ ਕਰ ਦੇਵੇ 11. ਤਪਸਿਆ 12. ਰਤੀ ਭਰ, ਥੋੜਾ ਜਿਹਾ 13. ਖ਼ੁਦਾ ਦੇ ਮਿੱਤਰ 14. ਵਿਸਥਾਰ ਨਾਲ ਵੇਖੋ ਅੰਤਿਕਾ-I (ਸ਼ੇਖ਼ ਸਾਬਰ, ਜਕਰੀਆ, ਸ਼ਮਸ, ਤਬਰੇਜ਼, ਮਨਸੂਰ, ਅਲੀ, ਯੂਸਫ਼, ਸੁਲੇਮਾਨ) 15. ਹਿਮਾਲਾ ਪਰਬਤ 16. ਜੈਨੀਆਂ ਦਾ ਪਹਿਲਾ ਤੀਰਥੰਕਾਰ 17. ਰਾਮ ਦੀ ਪਤਨੀ ਸੀਤਾ ਜਿਸ ਨੂੰ ਅਗਨੀ ਪ੍ਰੀਖਿਆ ਦੇਣੀ ਪਈ

ਸੀਤਾ ਸਿਰਿ ਮੇਹਣਾ ਖਟਿ ਦਿੱਤੋ ਤੇ ਕੁਬਜਾ ਕੰਚਨੁ[1] ਕੀਤੀ ॥
ਪੂਤਨਾ ਗਨਕਾ ਕੋਲੀ ਕੰਨਿਆ ਏਹਿ ਪਾਵਨੁ ਕਰਿ ਲੀਤੀ[2] ॥
ਤਾਰਾਲੋਚਣੀ ਹਟਿ ਵਿਕਣੀ ਭਰੀ ਸਖਣਾਇ ਕਰੇ ਭਰਿ ਰੀਤੀ ॥
ਦਰਬਾਰੀ ਫਰੁਨ ਉਸਦਾ ਕੋਈ ਜੋ ਬੀਤਾਈ ਸੋ ਬੀਤੀ ॥ ੧੫੧ ॥
ਅਧਾ ਅੰਗੁ ਮੋਰੁ ਧੁਜ[3] ਦਾ ਲੀਤਾ ਸਿਰੁ ਕਰਵਤੁ ਧਰਾਇਆ ॥
ਰੁਕਮਾਦਿਕ ਕਾ ਮਾਸੁ ਬਟੇਰੇ ਸੇਤੀ ਤਕੜੀ ਪਾਇ ਜੁਖਾਇਆ ॥
ਹਰੀਚੰਦੁ ਰਾਜਾ ਸਣੁ ਰਾਣੀ ਜਾਇ ਬਾਜਾਰ ਬਿਕਾਇਆ ॥
ਦਧਰੀਚ ਰਾਜੇ ਦੇ ਹਡਿ ਕਢਾਏ ਗਊਆ ਥੋ ਮਾਸੁ ਚਟਾਇਆ ॥
ਦਰਬਾਰੀ ਬਿਦਰੁ ਭਗਤੁ ਦਾਸੀ ਸੁਤੁ ਤਿਸਤੇ ਪੁਤੁ ਕੁਹਾਇਆ[4] ॥ ੧੫੨ ॥
ਸਭਨਾ ਦੇ ਸਿਰਿ ਇਕੋ ਜੇਹਾ ਮਉਤਿ ਜਮਾਂ ਦਾ ਜੋਰਾ ॥
ਇਕਿ ਪਾਇ ਸਿਵਿਆ ਵਿਚਿ ਜਲਥਲਿ ਇਕ ਪਏ ਵਿਚਿ ਗੋਰਾ[5] ॥
906.ੳ ਸਭਨਾ ਪਾਸਹੁ ਲੇਖਾ ਲਈਅਗੁ / ਗਿਣਿ ਗਿਣਿ ਭੋਰਾ ਭੋਰਾ ॥
ਦਰਬਾਰੀ ਓਥੇ ਸੇਈ ਛੁਟੇ ਹਰਿ ਜਸੁ ਜਿਸੁ ਪਹਿ ਧੋਰਾ[6] ॥ ੧੫੩ ॥
ਆਏ ਧਉਲੇ ਕਰਿ ਦੇਂਦੇ ਹਉਲੇ ਮਉਤਿ ਨੀਸਾਨੀ ਭੇਜੀ ॥
ਜਰ ਜਰਵਾਣਾ ਕਰੈ ਧਿਙਾਣਾ ਗਈ ਜੁਆਨੀ ਭੇਜੀ ॥
ਸਦਿਆ ਸਦ[7] ਨ ਦੇਂਦਾ ਕੋਈ ਰਹਿਓ ਨ ਕੋਈ ਹੇਜੀ ॥
ਦਰਬਾਰੀ ਆਖਨਿ ਫਫੜੇ[8] ਕਰਦਾ ਬਿਰਧਿ ਵਡਾ ਫਰਫੇਜੀ[9] ॥ ੧੫੪ ॥
ਬਗੁਲੇ ਆਏ[10] ਤਾ ਭਉਰ ਸਿਧਾਏ[11] ਏਹਾ ਮਰਗ ਨੀਸਾਨੀ ॥
ਦੰਦ ਗਏ ਕਰ ਕੰਪਨ ਲਾਗੇ ਦੇਹੀ ਭਈ ਪੁਰਾਨੀ ॥
ਸਭਨਾ ਸਿਰਿ ਜਰੁ ਇਕੋ ਜੇਹਾ ਮੂਰਖ ਗਿਆਨੀ ਧਿਆਨੀ ॥
ਦਰਬਾਰੀ ਹੁਣਿ ਕੀ ਹੁੰਦਾ ਰੁੰਨੈ ਜਾ ਅਕਾਰਥਿ[12] ਅਉਧਿ ਵਿਹਾਨੀ ॥ ੧੫੫ ॥
ਧਉਲੇ ਦੇਖਿ ਨ ਸਰਸੇ[13] ਹੋਵਹੁ ਏਹਿ ਮਉਤਿ ਨੀਸਾਨੀ ਘੱਲੀ ॥
ਬਗੇ ਦੇਖਿ ਕਾਲੇ ਉੱਠਿ ਭਾਗੇ ਅਹਿਲਿ ਜੁਆਨੀ ਚਲੀ ॥
ਟੇਢਾ ਚਲੇ ਤੇ ਥੁੱਕਾਂ ਥੁੱਕੇ ਤਿਸਨੇ ਧਰਤੀ ਮੱਲੀ ॥
ਦਰਬਾਰੀ ਸੰਗਿ ਨ ਸਾਥੀ ਕੋਈ ਚਲੀ ਜਿੰਦੁ ਅਕੱਲੀ ॥ ੧੫੬ ॥
ਜਰ ਜਰਵਾਣਾ ਕਹੇ ਧਿਙਾਣਾ[14] ਕਢੇ ਮਾਰ ਜੁਆਨੀ ॥
ਹਥ ਪੈਰ ਦੁਇ ਥਕਿ ਖਲੋਤੇ ਦੰਦ ਗਏ ਦਿਲਿਜਾਨੀ ॥
ਅਖੀ ਗੱਲ ਨ ਮੰਨੇ ਕੋਈ ਜੇ ਹੋਵੈ ਪੈਦਾ ਖਾਨੀ ॥
ਦਰਬਾਰੀ ਠੂਠਾ ਰਹਗੁ ਰੰਕ ਦਾ ਰਾਜੇ ਦੀ ਰਾਜਧਾਨੀ[15] ॥ ੧੫੭ ॥
ਏਹੁ ਜੁਆਨੀ ਅਹਿਲਿ ਦਿਵਾਨੀ ਅਧੁਲੀ ਨਜਰਿ ਨ ਆਵੈ ॥
ਚਾਰਿ ਦਿਹਾੜੇ ਰਹੇ ਨ ਰਖੀ ਜਾਂਦੀ ਬਿਲਮੁ[16] ਨ ਲਾਵੈ ॥
ਬਦਲ ਛਾਵ ਜੇਹੀ ਏਹਿ ਜੁਆਨੀ ਬਹਿ ਦੇਖਹੁ ਪਛਾਵੈ ॥
ਦਰਬਾਰੀ ਮੂਰਖੁ ਝਟਕਿ ਦੇ ਬਦਲੇ[17] ਦੋਵੈ ਥਾਂਇ ਗਵਾਵੈ ॥ ੧੫੮ ॥
ਜਦ ਹੋਂਦੇ ਕਾਲੇ ਮਦ ਮਤਵਾਲੇ ਗੁੜ ਗੰਨੇ ਜਿਉ ਰਸਦੇ ॥
ਹੁਣਿ ਆਇ ਧਉਲੇ ਹੋਇ ਰਹਦੇ ਹੌਲੇ ਮਉਤਿ ਅਗਾਊ ਦਸਦੇ ॥

1. ਕੁੱਬੀ ਨੂੰ ਸੋਨਾ ਕੀਤਾ 2. ਵਿਸਥਾਰ ਲਈ ਵੇਖੋ ਅੰਤਿਕਾ-॥ 3. ਵੇਖੋ ਅੰਤਿਕਾ-। 4. ਰੁਕਮਾਦਿਕ, ਹਰੀਚੰਦ, ਦਧੀਚ ਬਿਦਰ ਲਈ ਵੇਖੋ ਅੰਤਿਕਾ-। 5. ਕਬਰ ਵਿੱਚ 6. ਆਧਾਰ 7. ਆਵਾਜ਼ ਮਾਰਨ ਤੇ ਵੀ 8. ਪਾਖੰਡ 9. ਪਾਖੰਡ, ਛਲੀਆ ਹੈ 10. ਚਿੱਟੇ ਕੇਸ 11. ਕਾਲੇ ਕੇਸ ਚਲੇ ਗਏ 12. ਬੇਅਰਥੀ 13. ਖੁਸ਼ 14. ਧੱਕੇ ਦੇ ਕੇ 15. ਜੁਆਨੀ ਵਾਲਾ ਸਰੀਰ 16. ਦੇਰੀ 17. ਥੋੜੇ ਚਿਰ ਪਿੱਛੋ

ਅਖੀ ਨਿਵਿ ਨਿਵਿ ਵੇਖਣਿ ਲਗੇ ਪੈਰ ਜਿਮੀ ਨਾਲਿ ਘਸਦੇ ॥
ਹੁਣਿ ਦੇਖਿ ਅਸਾਨੂੰ ਦੂਰਹੁ ਭਜਣਿ ਅਗੇ ਆਇ ਧਿਙਾਂਣੇ ਫਸਦੇ ॥
ਹੁਣਿ ਲੋਕ ਅਸਾਂ ਨੂ ਹਸਨਿ ਲਗੇ ਅਸੀ ਭਿ ਅਗੇ ਹਸਦੇ ॥
ਪਰੁ ਦਰਬਾਰੀ ਅਝੇ[1] ਨਾਹਿ ਕਿਸੇ ਦੇ ਸਾਡੇ ਦਿਲ ਵਿਚਿ ਦਿਲਬਰ ਵਸਦੇ ॥ ੧੫੯ ॥
ਜਰ ਜਰਵਾਣਾ ਕਹੇ ਧਿਙਾਣਾ ਕਢੇ ਮਾਰ ਜੁਆਨੀ ॥
ਦੇਹਿ ਨਿਮਾਣੀ ਇਉ ਕੁਮਲਾਣੀ ਖੇਤ ਕੁੜੇ[2] ਜਿਉ ਪਾਨੀ ॥
906.ਅ ਹਥਿ ਪੈਰ ਅਖੀ ਕ / ਨ ਥਕੈ ਗਏ ਦੰਦ ਲਏ ਦਿਲਿਜਾਨੀ ॥
ਦਰਬਾਰੀ ਹੁਣਿ ਕੀ ਹੁੰਦਾ ਝੁਰਿਆ[3] ਜਾ ਅਕਾਰਥਿ ਅਉਧਿ ਵਿਹਾਨੀ ॥ ੧੬੦ ॥
ਉਮਰ ਅਮੋਲਕੁ ਤੇ ਜਨਮੁ ਪਦਾਰਥੁ ਜੋਬਨੁ ਲਾਲ ਗਵਾਇਆ ॥
ਕਾਇਆ ਕੰਚਨ ਤੇ ਸਾਸਿ ਸਵਾਏ ਕਿਤੁ ਹੀ ਕਾਂਮਿ ਨ ਆਇਆ ॥
ਨਾ ਕਿਛੁ ਮੁਲੁ ਪਾਇਆ ਇਸ ਪੱਲੈ, ਨ ਕਿਤੇ ਅਰਥ ਲਗਾਇਆ ॥
ਦਰਬਾਰੀ ਤੇਰਾ ਮੁਹੁ ਲੈ ਨ ਚਲਿਓ ਜੇਹਾ ਮੁਹੁ ਸੀ ਲਿਆਇਆ ॥ ੧੬੧ ॥
ਬਾਲਪਣੁ ਕਮਲਾ ਤੇ ਜੋਬਨੁ ਅੰਧੁਲਾ ਅਧਖੁਰੁ ਨੂੰ ਗ੍ਰਿਸਤੁ ਲਤਾੜੇ ॥
ਬ੍ਰਿਧ ਭਇਆ ਕੁਛੁ ਸੁਝਸੁ ਨਾਹੀ ਹਰਿ ਚੇਤਗੁ ਕਿਤੁ ਦਿਹਾੜੇ ॥
ਹਥਹੁ ਛੁਟਾ ਤੇ ਵੇਲਹੁ ਤੁਟਾ ਮੂਲ ਨ ਵੜਿਆ ਵਾੜੇ[4] ॥
ਦਰਬਾਰੀ ਸਚੀ ਰਾਸਿ ਗਵਾਈ ਹਿਲਿਆ[5] ਕੂੜੇ ਭਾੜੇ ॥ ੧੬੨ ॥
ਭਰਮ ਭਵਾਲੀ ਦੇ ਕਮਲਾ ਕੀਤਾ ਮੋਹੁ ਮਾਇਆ ਹਲਕਾਇਆ ॥
ਅਖੀ ਮੀਟਿ ਅੰਧੇਰਾ ਕਰਿਆ ਜਾਹਰਿ ਪਾਪ ਕਮਾਇਆ ॥
ਮਾਰ ਪਈ ਫਿਰਿ ਜੋਵਣ ਲਗਗੁ ਹੁਣਿ ਸਮਝੈ ਨ ਸਮਝਾਇਆ ॥
ਦਰਬਾਰੀ ਅਖੀ ਉਘੜਿ ਗਈਆ ਜਾ ਜਮ ਪਕੜਿ ਚਲਾਇਆ ॥ ੧੬੩ ॥
ਜੋ ਘੜਿਆ ਸੋ ਭੱਜਸੀ ਜੋ ਆਇਆ ਸੋ ਜਾਸੀ ॥
ਇਕਨਾ ਖੱਟਿਆ ਰਾਮੁ ਨਾਮੁ ਸੇ ਬੈਕੁੰਠੇ ਵਾਸੀ ॥
ਇਕਨਾ ਲਦਿਆ ਪਾਪ ਕੂੜ ਸੇ ਨਰਕਿ ਨਿਵਾਸੀ ॥
ਦਰਬਾਰੀ ਆਏ ਸਫਲ ਸੇ ਕਾਟੀ ਜਮਫਾਸੀ ॥ ੧੬੪ ॥
ਸੁਫਨੇ ਦਾ ਸੁਖੁ ਦੇਖਣਿ ਕਾਰਨਿ ਦੁਰਲਭ ਦੇਹਿ ਗਵਾਈ ॥
ਨਾ ਹਰਿ ਭਜਿਆ ਨ ਤੀਰਥਿ ਸੇਵੇ ਲੇਖੇ ਕਿਤੇ ਨ ਲਾਈ ॥
ਪੀਉ ਦਾਦਾ ਕੁਛੁ ਲੈ ਨ ਗੈਓ ਅਜੇ ਭੀ ਸਮਝਿ ਨ ਆਈ ॥
ਦਰਬਾਰੀ ਅਖੀ ਵੇਖਿ ਨ ਸਮਝੇ ਤਾ ਸਤਿ ਚਟੇ ਸਿਰਿ ਛਾਈ[6] ॥ ੧੬੫ ॥
ਅਸੀ ਤੁਸਾਡੇ ਚਿਤਿ ਨ ਚੇਤੇ ਪਰੁ ਤੁਸੀ ਅਸਾਨੂੰ ਪਿਆਰੇ ॥
ਅਸੀ ਉਡਕੀਹ ਤੁਸੀ ਆਵਹੁ ਨਾਹਿ ਏਦੂ ਅਸਾਂ ਵੀਚਾਰੇ ॥
ਅਸੀ ਤੁਹਾਨੂੰ ਨਿਤਿ ਚਿਤਾਰਹ ਤੇ ਤੁਸਾਂ ਨ ਅਸੀ ਚਿਤਾਰੇ ॥
ਭਾਵੈ ਜਾਣੁ ਨ ਜਾਣੁ ਪਿਆਰਿਆ ਦਰਬਾਰੀ ਦਾਸੁ ਤੁਮਾਰੇ ॥ ੧੬੬ ॥
ਇਕੁ ਜਗੁ ਵਿਚਿ ਬੁਰਾ ਵਿਛੋੜਾ ਮੰਦਾ ਹੋਰ ਸੱਭਾ ਗੱਲ ਭਲੇਰੀ ॥
907.ੳ ਹਰਿ ਖੇੜਿਆ ਨੂੰ ਬੰਧ ਫੜਾਈ ਸੀ ਰਾਂਝੇ ਕੀ ਚੌ / ਰੀ ॥
ਉਚੀ ਕੂਕਿ ਨ ਹੰਘੇ ਡਰਦੀ ਮਨ ਮਹਿ ਸਿਕ ਘਨੇਰੀ ॥
ਦਰਬਾਰੀ ਸਿਕ ਰਹੀ ਜਬ ਸਾਬਤਿ ਹੀਰ ਭੀ ਰਾਝਨਿ ਹੀ ਕੇਰੀ ॥ ੧੬੭ ॥

---

1. ਮੁਹਤਾਜ, ਅਧੀਨ 2. ਕੁੜ ਗਏ, ਸੁੱਕ ਸੜ ਗਏ 3. ਅਫਸੋਸ ਕੀਤਿਆਂ 4. ਫਲਾਂ ਦੇ ਖੇਤਾਂ ਵਿੱਚ 5. ਗਿੱਝ ਗਿਆ, ਆਦਤ ਪੈ ਗਈ 6. ਸਿਰ ਵਿੱਚ ਸੁਆਹ ਦੇ ਸੌ (ਸਤਿ) ਬੁੱਕ

ਪਿਆਰੇ ਨਾਲਿ ਵਿਛੋੜਾ ਮੰਦਾ ਫਿਰਿ ਜੀਵਣੁ ਕਿਤੇ ਨ ਲੇਖੇ ॥
ਜਿਉ ਮਛਲੀ ਬਿਨੁ ਪਾਣੀ ਮਰਦੀ ਤਿਉ ਮੈਂ ਮਰਦੇ ਦੇਖੇ ॥
ਸਜਣੁ ਦੀ ਜੀਵਾਈ ਜੀਵਾਂ ਜੇ ਇਕੁ ਭੋਰਾ ਡੇਖੇ[1] ॥
ਦਰਬਾਰੀ ਸੋਈ ਭੇਖੁ ਬਣਾਵਹੁ ਪੀਉ ਮਿਲੈ ਜਿਤੁ ਭੇਖੇ ॥ ੧੬੮ ॥
ਤਤਾ ਠੰਢਾ ਭਾਵੇ ਕੇਹਾ ਪਾਣੀ ਅਗਨਿ ਬੁਝਾਵੈ ॥
ਸੂਰਜਮੁਖੀ ਕਉਲ ਖਿੜਿ ਆਵਨਿ ਜਾ ਸੂਰਜ ਮੁਖ ਦਿਖਾਵੈ ॥
ਬੇਹਾ ਸਜਾ[2] ਖਟਾ ਮਿਟਾ ਖਾਧੇ ਹੀ ਭੁਖ ਜਾਵੈ ॥
ਤਿਉ ਦਰਬਾਰੀ ਸਜਣ ਡਿਠੇ ਮਨ ਮਾਂਹਿ ਸਾਇਤਿ[3] ਆਵੈ ॥ ੧੬੯ ॥
ਤਤਾ ਠੰਢਾ ਪਾਣੀ ਹੋਵੈ ਮਛੀ ਤਿਆਗਿ ਨ ਸਕੈ ॥
ਤਿਵੈ ਚਕੋਰੁ ਭਿ ਚੰਦੁ ਜਾਣਿ ਕੈ ਲੈ ਅੰਗਿਆਰਾ ਫਕੈ[4] ॥
ਭਾਵੇਂ ਮਿੱਠਾ ਭਾਵੈਂ ਕਉੜਾ ਟਿਡ ਨ ਛੋਡਗੁ ਅਕੈ[5] ॥
ਭਾਵੈ ਝਿੜਕੇ ਦੇ ਦਿਲਾਸਾ ਦਰਬਾਰੀ ਮਨ ਪ੍ਰੀਤਮ ਵਲ ਤਕੈ ॥ ੧੭੦ ॥
ਕਲਜੁਗ ਆਇਆ ਹੁਣਿ ਰਲਾ ਨ ਕੋਈ ਸੂਰਿਆ ਸਸਤ੍ਰ ਡਾਰੇ ॥
ਸਿਖੁ ਗੁਰਾ ਤੇ ਬੇਮੁਖ ਹੋਏ ਜਾ ਕਲਿਜੁਗ ਪੈਰ ਪਸਾਰੇ ॥
ਕਲਿਜੁਗ ਆਗੈ ਕਾਇਰ ਹੋਏ ਵਡੇ ਵਡੇਰੇ ਮਾਰੇ ॥
ਦਰਬਾਰੀ ਤੂਕੀ ਕੀਟੁ ਵਿਚਾਰਾ ਜਾ ਡੋਲੇ ਪਰਬਤਿ ਭਾਰੇ ॥ ੧੭੧ ॥
ਸੂਰਿਆ ਸਿਰ ਸੇਤੀ ਹੈ ਮੁਦਾ[6] ਦਲ ਕਿਨੈ ਨ ਮਾਰ ਬਿਡਾਰੇ[7] ॥
ਬੋਲ ਕਬੋਲ ਸਹਨਿ ਸਿਰ ਉਤੇ ਜਿਨਾ ਦੇ ਗੁਰਦੇ ਭਾਰੇ ॥
ਅਜਰੁ ਜਰਨਿ ਤੇ ਰਹਨਿ ਚੁਪਾਤੇ ਸੇ ਜਨ ਕਦੇ ਨ ਹਾਰੇ ॥
ਦਰਬਾਰੀ ਤੇ ਨਰ ਖਤਾ ਨ ਖਾਨੀ[8] ਜਿਨਾ ਗੁਰਮੁਖਿ ਬਾਕ ਬੀਚਾਰੇ ॥ ੧੭੨ ॥
ਤ੍ਰਿਣ ਤੇ ਤੂਲ[9] ਦੀ ਕਹਾਂ ਚਲੀ ਸੀ ਜਾਂ ਬਿਰਛ ਸਮੂਲਹੁ ਪੁੱਟੇ ॥
ਗੁਰੁ ਤੇ ਵਿਛੜੇ ਕਿਉ ਕਰਿ ਉਬਰਹਿ ਜੁ ਗਲ[10] ਗੈਆ ਜਬ ਫੁੱਟੈ ॥
ਤਿਨਾ ਨੂਪੁਰ ਕੋ ਪਹੁਚਾਵੈ ਜੋ ਅਧ ਵਿਚਹੁ ਟੁਟੈ ॥
ਦਰਬਾਰੀ ਕੀ ਸੀ ਕੀਟੁ ਬਿਚਾਰਾ ਕਲਿਜੁਗ ਬਹੁਤੇ ਲੁਟੈ ॥ ੧੭੩ ॥
ਆਦਿ ਜੁਗਾਦੀ ਹੋਂਦੀ ਆਈ ਇਕਿ ਬਧੇ ਇਕਿ ਛੁਟੈ ॥
ਆਪੇ ਕਰਿ ਕਰਿ ਦੇਖੇ ਕਰਤਾ ਇਕ ਲਾਗੇ ਇਕ ਤੁਟੇ ॥
ਤਿਨਾ ਦੀ ਫਰੀਆਦਿ ਕਵੇਹੀ ਹੋ ਸਿਖਰ ਦੁਪਹਿਰੇ ਲੁਟੇ ॥
ਦਰਬਾਰੀ ਸਚੁ ਸਿਞਾਮਾ[11] ਹੋਸੀ ਓੜਕਿ ਕੂੜਿ ਨਿਖੁੱਟੇ ॥ ੧੭੪ ॥
ਕਲਜੁਗੁ ਰਹਿਣ ਨ ਦੇਗੁ ਕਿਸੇ ਦੀ ਬੰਨਣੂ ਦੇਗੁ ਨ ਢੇਰੀ ॥
ਕਲਿਜੁਗ ਸਭਾ ਬੰਦੀ ਪਾਈ ਜੇਤੀ ਵਡਹੁ ਵਡੇਰੀ ॥
907.ੳ ਜਗ ਵਿਚਿ ਕੋਈ ਸਾਧੂ ਉ / ਬਰੇ ਹੋਰ ਰਹੈ ਨਾਹੀ ਕਿਸੇ ਕੇਰੀ ॥
ਦਰਬਾਰੀ ਤੂਕੀ ਕੀਟ ਵਿਚਾਰਾ ਕਲਯੁਗੁ ਬਹੁਤੀ ਟੇਰੀ[12] ॥ ੧੭੫ ॥
ਕਲਿਜੁਗ ਵਿਚਿ ਨ ਵਟਤਿ ਕਾਈ ਲੁਕ ਛਪਿ ਸਾਧੂ ਕਟਨਿ ॥
ਸਾਧਾ ਬਿਨ ਨ ਉਬਰੇ ਕੋਈ ਸਾਧੂ ਪੂਰੇ ਵੰਟਨਿ[13] ॥

---

1. ਜੇ ਇਕ ਵਾਰ ਥੋੜਾ ਜਿਹਾ ਸਮਾਂ ਵੀ ਸਾਡੇ ਵੱਲ ਵਖ ਲਵੇ 2. ਸੱਜਰਾ, ਤਾਜ਼ਾ 3. ਸ਼ਾਂਤੀ 4. ਅੱਗ ਖਾ ਲੈਂਦੀ ਹੈ 5. ਅੱਕ ਦਾ ਬੂਟਾ 6. ਦਾਵਾ 7. ਕਿਸੇ ਨੇ ਦਲ ਮਾਰ ਕੇ ਨਾਸ ਨਹੀਂ ਕੀਤੇ 8. ਗਲਤੀ ਨਹੀਂ ਕਰਦੇ 9. ਘਾਹ (ਤ੍ਰਿਣ) ਅਤੇ ਰੂੰ (ਤੂਲ) 10. ਫੁੱਟਣ ਤੇ ਹੀ ਗੁੱਲ (ਨਾਸ) ਹੋ ਗਿਆ 11. ਜਾਣਿਆ ਪਛਾਣਿਆ ਭਾਵ ਸਦਾ ਰਹਿਣ ਵਾਲਾ 12. ਧੋਖੇ ਵਿਚ ਰੱਖੀ 13. ਪੂਰਾ ਲਾਭ ਪ੍ਰਾਪਤ ਕਰਦੇ ਹਨ

ਜਗ ਵਿਚਿ ਵਣਜੁ ਭੰਗਾਰ ਭੰਗ[1] ਕਾ ਸਾਧੂਹਰਿ ਧਨੁ ਖਟਨਿ ॥
ਦਰਬਾਰੀ ਸਾਧਾ ਧਰਮੁ ਉਪਾਇਆ ਪਾਪਾ ਦੀ ਜੜ ਪਟਨਿ ॥ ੧੭੬ ॥
ਕਲਿਜੁਗ ਦੀ ਕੀ ਕਹੌਂ ਕਹਾਣੀ ਸਭ ਹੀ ਮਾਇਆ ਮੋਹੇ ॥
ਆਧਿ ਵਿਆਧਿ ਉਪਾਧਿ ਗਿਰਾਸੇ ਸਭਿ ਨਰ ਹੈ ਜਮ ਜੋਹੇ ॥
ਸਚੁ ਧਰਮੁ ਜਗ ਥੋੜਾ ਦਿਸੇ ਲੋਕ ਭਏ ਜਗਧ੍ਰੋਹੇ[2] ॥
ਦਰਬਾਰੀ ਤੂਕੀ ਕੀਟ ਵਿਚਾਰਾ ਕਲਜੁਗ ਬਹੁਤੇ ਖੋਹੇ ॥ ੧੭੭ ॥
ਜੀਤ ਨ ਸਕੈ ਕਲਿਜੁਗੁ ਕੋਲਹੁ ਜਤਨ ਕਰੇ ਜੇ ਕੋਈ ॥
ਵਡੀ ਵਡੇਰੀ ਘਨੀ ਘਨੇਰੀ ਕਲਜੁਗ ਥੋ ਸਭਿ ਰੋਈ ॥
ਕੋਈ ਬਚਗੁ ਬਚਾਇਆ ਕਾਲ ਥੋ ਸਰਣਿ ਪੈਆ ਗੁਰ ਜੋਈ ॥
ਦਰਬਾਰੀ ਹਥਿ ਕਿਸੇ ਦੇ ਨਾਹੀ ਹੋਣੀ ਸੀ ਸਾ ਹੋਈ ॥ ੧੭੮ ॥
ਸੋ ਜਨ ਨਾਉ ਚੜਾਏ ਸਤਿਗੁਰ ਸੇਈ ਬੰਨੇ ਲਗੇ ॥
ਜਿਨਾ ਦਾ ਰਖਵਾਲਾ ਸਤਿਗੁਰੁ ਸੇ ਨਾ ਕਲਿਜੁਗ ਠਗੇ ॥
ਸੇਈ ਪਹੁਤੇ ਜਾਇ ਧੁਰਾਹੂ[3] ਜੋ ਮੇਲੇ ਗੁਰ ਮਗੇ ॥
ਦਰਬਾਰੀ ਐਥੇ ਖਰੇ ਸੁਖਾਲੇ ਮਹਾਂਸੁਖੀ ਸੇ ਅਗੇ ॥ ੧੭੯ ॥
ਜਾਣਿ ਅਜਾਣ ਜੋ ਪੀਵੈ ਅੰਮ੍ਰਿਤੁ ਤਾ ਕਉ ਮ੍ਰਿਤੁ[4] ਨ ਖਾਵੈ ॥
ਭਾਵੈ ਕਿਵੈ ਛੁਹੇ ਲੋਹ ਪਾਰਸੁ ਸੋ ਕੰਚਨੁ ਹੋਇ ਜਾਵੈ ॥
ਜਾਤਿ ਅਜਾਤਿ ਲੂਣੁ ਸਭੁ ਹੋਵੈ ਜੋ ਪਵੈ ਲੂਣ ਕੈ ਖਾਵੈ[5] ॥
ਤਿਉ ਦਰਬਾਰੀ ਸਾਧ ਸੰਗ ਜਬ ਨਰ ਤੇ ਸਾਧੁ ਕਹਾਵੈ ॥ ੧੮੦ ॥
ਜਿਤੁ ਮਜਲਸਿ ਬਦਿਨਾਵੀ[6] ਆਵੈ ਤਿਤੁ ਮਜਲਸ ਜਿਨਿ[7] ਜਾਈਐ ॥
ਨਾਲਿ ਕੁਸੰਗੀ ਦੇ ਸੰਗੁ ਨ ਕਰੀਐ ਕਿਉ ਕੁਲ ਨੂਦਾਗੁ ਲਗਾਈਐ ॥
ਝੂਠੇ ਨਾਲਿ ਪ੍ਰੀਤ ਕਨੇਹੀ ਕੁਲ ਜਾਤੀ ਜਨਮੁ ਗਵਾਈਐ ॥
ਦਰਬਾਰੀ ਸਾਧੁ ਸੰਗਤਿ ਮਿਲਿ ਬਹੀਐ ਤਾ ਹਰਿ ਹੀਲੇ ਸੁਖੁ ਪਾਈਐ ॥ ੧੮੧ ॥
ਓਸੇ ਦਾ ਕੀਤਾ ਸਭੁ ਵਰਤੈ ਜਿਸ ਨੈ ਜਗਤੁ ਉਪਾਇਆ ॥
ਮੁੜਦਾ ਨਾਂਹਿ ਕਹੀਂ ਦਾ ਮੋੜਿਆ ਜੋ ਉਨਿ ਲੇਖੁ ਲਿਖਾਇਆ ॥
ਉਪਾਇ ਖਪਾਇ ਆਪੇ ਪ੍ਰਤਿਪਾਲੈ ਸਿਰਿ ਸਿਰਿ ਧੰਧੇ ਲਾਇਆ ॥
ਦਰਬਾਰੀ ਹਥਿ ਕਿਸੇ ਦੇ ਨਾਹੀਂ ਏਹਿ ਕਰਦੇ ਸਭੁ ਕਰਾਇਆ ॥ ੮੨ ॥
908.ੳ ਓਥੇ ਸਚੁ ਸਿਞਾਮਾ[8] ਹੋਸੀ / ਰਲਾ ਨ ਰੌਲਾ ਰਾਈ ॥
ਐਥੇ ਸਾਕ ਸੀਵਾਣੂ ਬਹੁਤੇ ਓਥੇ ਭੈਣ ਨ ਭਾਈ ॥
ਵੱਸਿ ਜੰਦਾਰਾ[9] ਦੇ ਜਦ ਪਉਸੀ ਕੋ ਨ ਸਖਾ ਸਹਾਈ ॥
ਦਰਬਾਰੀ ਕਹਦੇ ਬੇਦ ਸਾਧ ਸਭਿ ਆਵਗੁ ਕੀਤੀ ਕੰਮੁ ਕਮਾਈ ॥ ੧੮੩ ॥
ਓਥੇ ਲੇਖੇ ਬਾਝ ਨ ਸਿਝੇ ਸੁਘੜ ਪੰਡਿਤੁ ਉਲਮਾਉ[10] ॥
ਓੜਕ ਤਕਿ ਚੜਾਈਅਗੁ ਓਥੇ ਮੁਨ ਜਨ ਰੰਕ ਜੁ ਰਾਉ ॥
ਤਲਬਾ ਪਉਸਨਿ ਆਕੀਆ[11] ਜਿਨਾ ਮਨਿ ਭਗਤਿ ਨ ਭਾਉ ॥
ਥਾਕੀ ਤਿਨ ਕੈ ਸਿਰਿ ਭਈ ਹੋਇ ਕਾਜੀ ਬਹਗੁ ਖੁਦਾਉ[12] ॥
ਦਰਬਾਰੀ ਦੁਧਹੁ ਪਾਣੀ ਪੁਣੀਅਗੁ ਹੋਵਗੁ ਧਰਮੁ ਨਿਆਉ ॥ ੧੮੪ ॥

1. ਭੁਰਪੁਰੀ ਲਾਖ ਅਤੇ ਸੁੱਖਾ 2. ਜੱਗ ਨੂੰ ਠੱਗਣ ਵਾਲੇ 3. ਧੁਰ ਤੱਕ, ਮੰਜ਼ਿਲ ਉੱਪਰ 4. ਮੌਤ 5. ਲੂਣ ਦੀ ਖਾਣ ਵਿੱਚ 6. ਬਦਨਾਮੀ 7. ਨਹੀਂ, ਨਾ 8. ਸਹੀ ਪਹਿਚਾਣ 9. ਜਮਦੂਤਾਂ ਦੇ 10. ਉਲਮਾ, ਸਿਆਣੇ 11. ਰੱਬ ਤੋਂ ਮੁਨਕਰ ਹੋਇਆ ਨੂੰ ਸੱਦੇ ਪੈਣਗੇ 12. ਖ਼ੁਦਾ ਬੈਠੇਗਾ (ਇਨਸਾਫ ਕਰਨਾ)

ਆਉ ਕਹੈ ਸੋ ਆਇਆ ਕਹੀਐ ਜਗ ਵਿਚਿ ਏਹ ਵਡਿਆਈ ॥
ਆਏ ਆਉ ਨ ਆਖੇ ਜਦਹੀ ਤਿਦ ਹੀ ਆਉ ਅਜਾਈ ॥
ਆਉ ਚਲੀ ਤਉ ਛਲੀ ਮਨਮੂਰਖ ਏਉ ਵਹੀ ਨਦੀ ਨਾਂਉ ਨਿਆਂਈ ॥
ਦੇਖੁ ਦਰਬਾਰੀ ਸਭੁ ਕੋ ਆਖੇ ਦਇਆ ਬਿਨੁ ਸਿੱਧੁ ਕਸਾਈ ॥ ੧੮੫ ॥
ਅਉਖਾ ਹੋਇਆ ਰੋਵਣੁ ਲਗਗੁ ਕੋ ਸੁਣੇ ਨ ਸਜਣੁ ਸੈਣਾ ॥
ਓਥੇ ਦਿਸਿ ਨ ਆਵਗੁ ਕੋਈ ਸਾਥੀ ਭਾਈ ਭੈਣਾ ॥
ਦੋਸੁ ਕਿਸੇ ਨੂੰ ਕੇਹਾ ਦਿਚੈ ਜਾ ਕੀਤਾ ਅਪਣਾ ਲੈਣਾ ॥
ਸੋ ਬ੍ਰਹਮੰਡੇ ਜੋਈ ਪਿੰਡੇ ਦਰਬਾਰੀ ਦੇਖਹੁ ਨੈਣਾ ॥ ੧੮੬ ॥
ਅਜਰੁ ਜਰੇ ਸੋ ਸਾਧੂ ਕਹੀਐ ਸੋ ਜੋਰਾਵਰੁ ਸੂਰਾ ॥
ਹੋਛਾ ਹੋਇ ਸੋ ਛੂਛਾ ਵਜੇ[1] ਡੋਲੇ ਨਾਹਿ ਜੁ ਹੋਵੈ ਪੂਰਾ ॥
ਸੇ ਸਫੁਲੇ ਆਏ ਜੋ ਹਰ ਮਗ ਲਾਏ ਮੁਝ ਦੇਹੁ ਤਿਨਾ ਦੀ ਧੂਰਾ ॥
ਦਰਬਾਰੀ ਕਰਨ ਕਰਾਵਨੁ ਆਪੇ ਨਾ ਕੋ ਸੁਘਰਾ[2] ਮੂਰਾ ॥ ੧੮੭ ॥
ਸਿਆਹੀ ਗਈ ਸੁਪੇਦੀ ਆਈ[3] ਤੂ ਕਦੇ ਤਾ ਹੋਹੁ ਸਿਆਣਾ ॥
ਤੂ ਸਮਝਾਇਆ ਸਮਝਹਿ ਨਾਹੀਂ ਤੈਨੂੰ ਕੇਹਾ ਝੋਲਾ ਵਾਣਾ ॥
ਸੋ ਤੈ ਰਾਹਿ ਸਵਾਰਿਓ ਨਾਹੀਂ ਜਿਤੁ ਮਾਰਗੁ ਸੀ ਜਾਣਾ ॥
ਦਰਬਾਰੀ ਰਹਣਾ ਚਾਰ ਦਿਹਾੜੇ ਦੁਨੀਆ ਕੂੜਾ ਮਾਣਾ ॥ ੧੮੮ ॥
ਸੋ ਸਾਹਿਬੁ ਸਿਰਤਾਜੁ ਸਭਨ ਸਿਰਿ ਜਿਸਦੇ ਪਿੰਡ ਪਰਾਣਾ ॥
ਜਿਸਦੇ ਰਾਜ ਵਸਹਿ ਮਨ ਮੂਰਖ ਮੰਨੁ ਤਿਸੇ ਦਾ ਭਾਣਾ ॥
ਤਿਸੁ ਸਾਹਿਬ ਦੀ ਕਰਹੁ ਬੰਦਗੀ ਜਿਸਦਾ ਦਿਤਾ ਖਾਣਾ ॥
ਦਰਬਾਰੀ ਹੁਕਮੁ ਨ ਮੰਨਨ ਜੋ ਨਰ ਦੋਜਕ ਤਿਨਾ ਜਾਣਾ ॥ ੧੮੯ ।
ਸੁਰ ਨਰ ਮੁਨ ਜਨ ਸੇਵਹਿ ਜਿਸਨੋ ਸੋ ਸਾਹਿਬੁ ਸੁਘੜੁ ਸੁਜਾਣਾ ॥
ਸਾਸਿ ਗਿਰਾਸਿ ਦੀਏ ਜਿਸੁ ਕਰਤੇ ਤੂ ਤਿਸੁ ਨੁ ਸਿਮਰੁ ਅਜਾਣਾ ॥
ਜਿਸੁ ਚਿਤੁ ਆਏ ਹੋਇ ਖਲਾਸੀ ਕਟੀਏ ਜਮ ਕੀ ਕਾਣਾ ॥
908.ਅ / ਦਰਬਾਰੀ ਦਰਗਹਿ ਨਿਆਉ ਨਿਆਰਾ ਓਥੇ ਨਾਹਿ ਧਿਙਾਣਾ ॥ ੧੯੦ ॥
ਹਿਰਹੁ4[4] ਹਰਿ ਹਰਿ ਨੇਤ੍ਰਿ ਨਜੀਕੀ ਦੂਰ ਨਹੀਂ ਅਬਿਨਾਸੀ ॥
ਸਭ ਕੁਛੁ ਵੇਖੇ ਸੁਣੇ ਨਿਰੰਤਰਿ ਓਹੁ ਹਰਿ ਘਟਿ ਘਟਿ ਵਾਸੀ ॥
ਆਪਿ ਨਿਰਾਲਾ ਰਹੇ ਅਗੋਚਰੁ ਜਾ ਕੀ ਮਾਇਆ ਵਾਸੀ ॥
ਦਰਬਾਰੀ ਤਿਸ ਨੂ ਸਿਮਰੁ ਸਵੇਰੇ ਕਾਟੇ ਜਮ ਕੀ ਫਾਸੀ ॥ ੧੯੧ ॥
ਹੋਰੁ ਨ ਕੋਈ ਬੀਜੋ ਸੂਝੈ ਜਿਸ ਪਹਿ ਕੂਕਿ ਸੁਣਾਈਐ ॥
ਹਾਜਰੁ ਨਾਜਰੁ ਜਾਹਰੁ ਬਾਤਨੁ ਤਿਸੁ ਹੀ ਕੇ ਗੁਣ ਗਾਈਐ ॥
ਹਰਨਾਖਸ ਕਾ ਜਿਨ ਖਿਉ[5] ਕੀਨਾ ਸਰਨਿ ਤਿਸੈ ਦੀ ਪਾਈਐ ॥
ਨਾਨਕ ਪੰਥੀ ਭਣੇ ਦਰਬਾਰੀ ਅਉਰੁ ਨ ਦੂਸਰੁ ਧਿਆਈਐ ॥ ੧੯੨ ॥
ਹਾਹਾਕਾਰੁ ਕਰੈ ਪਛੁਤਾਵੈ ਵਖਤਹੁ ਖੁਥਾ ਰੋਵੈ ॥
ਏਥੇ ਤਾ ਕਿਛੁ ਭਲਾ ਨ ਕੀਤੋ ਓਥੇ ਕੁਛੁ ਨ ਹੋਵੈ ॥
ਦਾਗਾ ਦਾਗ ਲਗੇ ਬਹੁ ਕਾਰੇ[6] ਕੇਹੜਾ ਕੇਹੜਾ ਧੋਵੈ ॥
ਨਾਨਕ ਪੰਥੀ ਭਣੇ ਦਰਬਾਰੀ ਕਿਉ ਕਰਿ ਦੁਖੀਆ ਸੋਵੈ ॥ ੧੯੩ ॥

1. ਖਾਲੀ ਵਜਦਾ ਹੈ 2. ਸਿਆਣਾ (ਸੁਘਰਾ) ਤੇ ਮੂਰਖ (ਮੂਰਾ) 3. ਕਾਲੇ ਕੇਸ ਗਏ ਸੁਫੈਦ ਆ ਗਏ 4. ਦੇਖਹੁ 5. ਨਾਸ 6. ਕਾਲੇ ਕਾਲੇ ਦਾਗ ਬਹੁਤ ਲੱਗ ਗਏ

ਕਾਲੁ ਕਲੋਲੁ ਕਰੇ ਸਿਰਿ ਊਪਰਿ ਤੂੰ ਬੰਨਹਿ ਵਾਲ ਵਧੇਰੀ ॥
*ਲਖ ਲਖੁ ਵਰਸਾਂ ਆਉ ਜਿਨਾ ਦੀ ਤਿਨਾ ਨ ਬਧੀ ਢੇਰੀ ॥*
ਰਾਵਣੁ ਤੇ ਹਰਣਾਕਸੁ ਮੂਏ ਸਭਾ ਮਉਤਿ ਲੈ ਘੇਰੀ ॥
ਦਰਬਾਰੀ ਤੈਨੂੰ ਸਰਮ ਨ ਆਵੈ ਤੂ ਕਰਦਹ ਮੇਰੀ ਮੇਰੀ ॥ ੧੯੪ ॥
ਕੋਈ ਰਹਣੁ ਨ ਪਾਵਗੁ ਏਥੇ ਸਭਾ ਫਿਰਦੀ ਫੇਰੀ ॥
ਧਰਤਿ ਅਕਾਸੁ ਪਤਾਲੁ ਸੁਰਗੁ ਸਣੁ ਸਭ ਹੋਸੀ ਢਹਿ ਢੇਰੀ ॥
*ਇੰਦੁ ਚੰਦੁ ਸੂਰਜੁ ਸਣੁ ਜਾਸੀ ਏਹਿ ਕੁਦਰਤਿ ਕਰਤੇ ਕੇਰੀ ॥*
ਦਰਬਾਰੀ ਏਹੇ ਜੇਹੇ ਜਾਸਨਿ ਕਿਆ ਕਹੁ ਚਲੀ ਤੇਰੀ ॥ ੧੯੫ ॥
ਕੁੱਲ ਜਹਾਂਨੁ ਦੁਇ ਭਾਂਤਿ ਉਪਾਇਆ ਇਕਿ ਚੰਗੇ ਇਕਿ ਮੰਦੇ ॥
ਇਕ ਪਾਵਨ ਸੁਪਾਤ੍ਰ ਕੀਏ ਇਕ ਮਹਾਂਮੂੜ ਕਰਿ ਗੰਦੇ ॥
ਇਕਿ ਖੋਟੇ ਵੇਖਿ ਪਿਛਾਹਾਂ ਸਟੇ ਇਕ ਖਰੇ ਰਲਾਏ ਪੰਦੇ[1] ॥
ਨਾਨਕ ਪੰਥੀ ਭਣੇ ਦਰਬਾਰੀ ਸਭਿ ਕਰਮ ਕਾਲ ਕੇ ਬੰਦੇ ॥ ੧੯੬ ॥
ਕੀ ਲੈ ਆਇਓਹੁ ਤੇ ਕੀ ਲੈ ਜਾਸਹਿ ਤੇ ਕਾਂ ਪਰ ਬਧੀ ਢੇਰੀ ॥
ਰਾਵਣੁ ਤੇ ਹਰਣਾਕਸੁ ਤਜਿ ਗਏ ਲੰਕਾ ਸੁਇਨੇ ਕੇਰੀ ॥
ਤੂ ਕਹੁ ਖਾਂ ਮੁਣੀਆਦਿ ਕਉਣ ਪਰ, ਕਰਦਹ[2] ਮੇਰੀ ਮੇਰੀ ॥
ਦਰਬਾਰੀ ਤੂ ਲੋਭਿਆ ਕਹੁ ਕਾਂ ਪਰਿ ਏਹਿ ਦੇਹਿ ਭਿ ਨਾਹੀ ਤੇਰੀ ॥ ੧੯੭ ॥
ਖਾਂਹਿ ਖਤਾਮਤ ਖਾਂਵਦ ਕੋਲਹੁ ਖਿਜਮਤਿ ਖੋਇ ਨ ਅੰਧੇ ॥
ਜਾਗੁ ਖੁਆਬਹੁ[3] ਖੋਲ ਚਸਮ ਕਉ[4] ਰਚਹੁ ਨ ਕੂੜੇ ਧੰਧੇ ॥
909.ੳ ਕਿਉ ਜਨਮ ਬਿਅ / ਰਥਾ ਖੋਵਹਿ ਭਉਦੂ ਮੋਹ ਮਾਇਆ ਕੇ ਫੰਦੇ ॥
ਦਰਬਾਰੀ ਗੁਰ ਕ੍ਰਿਪਾਲ ਹੋਵੈ ਜਿਸ ਸੁ ਖਾਇ ਸੁਖਾਲੇ ਪੰਧੇ ॥ ੧੯੮ ॥
ਖੋਜੁ ਨਿਹਾਰੁ ਨਿਹਾਲਹੁ ਪਿਛਾ[5] ਕਿਥੇ ਹੀ ਪਿਉ ਦਾਦਾ ॥
ਵਡੇ ਵਡੇਰੇ ਗਏ ਅਗਾਹਾਂ ਤਾ ਕੀ ਤੇਰੀ ਮੁਣੀਆਦਾ ॥
ਵੇਖਿ ਵੇਖਿ ਅਬਿ ਚਲਨੁ ਤੁਮਰਾ ਮੁਝ ਹੋਇ ਰਹਿਓ ਬਿਸਮਾਦਾ[6] ॥
ਦਰਬਾਰੀ ਆਗੇ ਸੁਣੀਅਗੁ ਨਾਹੀਂ ਝੂਠੇ ਦੀ ਫਰੀਆਦਾ ॥ ੧੯੯ ॥
ਖੋਟ ਪੋਟ[7] ਲੈ ਸਿਰਿ ਪਰ ਚਾਈ ਕਿਥੇ ਜਾਇ ਉਤਾਰੇ ॥
ਨਾ ਕੋ ਲਏ ਨ ਕੰਮ ਕਿਤੇ ਹੀ ਹੋਹਿ ਦੁਖੀ ਸਿਰਿ ਭਾਰੇ ॥
ਹਾਸਲੁ ਲੈਨਿ[8] ਜਗਾਤ ਨ ਛੱਡਨਿ ਹੋਇ ਗੁਸੇ ਜਮ ਮਾਰੇ ॥
ਨਾਨਕ ਪੰਥੀ ਭਣੇ ਦਰਬਾਰੀ ਖੋਟਿਆਂ ਨੂ ਕਉਣ ਉਬਾਰੇ ॥ ੨੦੦ ॥
ਇਸ ਦੇ ਕਹੇ ਹਿਸਾਬ ਭਿ ਕੀਚਗੁ ਨਿਬੜਗੁ ਇਸ ਦੀ ਹਥੀ ॥
ਕਰਗੁ ਹਿਸਾਬੁ ਕਿਤਾਬ ਜੋਧਿ ਕੈ ਧਰਮਰਾਇ ਕੀ ਸੱਥੀ[9] ॥
ਜੇ ਹਥਿ ਕੰਨਿ ਅਖਿ ਵਲ ਨਾਹੀ ਦੁਰਮਤਿ ਜਿਨਿ ਮਨਿ ਮੱਥੀ[10] ॥
ਦਰਬਾਰੀ ਤਿਨ ਕਾ ਪੜਦਾ ਢਕਿਆ ਓਥੇ ਨ ਪਤਿ ਲੱਥੀ ॥ ੨੦੧ ॥
ਏਥੇ ਆਇ ਜੁ ਖਾਲੀ ਚਲੇ ਧ੍ਰਿਗੁ ਤਿਨਾ ਦਾ ਆਇਆ ॥
ਚਾਰ ਦਿਹਾੜੇ ਕਰਿ ਬਦਫੈਲੀ ਅਗਲਾ ਭੀ ਥਾਂਉ ਗਵਾਇਆ ॥
ਸੋ ਭੀ ਏਥਹੁ ਲੈ ਨ ਚਲਿਓ ਜੋ ਸੀ ਓਥਹੁ ਲਿਆਇਆ ॥
ਦਰਬਾਰੀ ਏਹਿ ਲਾਇਕ ਨਰਕਿ ਦੀ ਜੋ ਸਮਝੈ ਨ ਸਮਝਾਇਆ ॥ ੨੦੨ ॥

---

1. ਚੰਗੇ ਰਸਤੇ (ਪੰਧ) ਵਿੱਚ ਰਲਾ ਲਏ 2. ਕਰਦਾ ਹੈ 3. ਸੁਪਨੇ ਤੋਂ 4. ਅੱਖਾਂ ਨੂੰ 5. ਪਿੱਛਾ ਦੇਖੋ 6. ਅਸਚਰਜ, ਹੈਰਾਨ 7. ਖੋਟ ਦੀ ਪੰਡ, ਪਾਪ ਦੀ ਪੰਡ 8. ਪ੍ਰਾਪਤ ਕਰਨ 9. ਸਭਾ, ਮੰਡਲੀ 10. ਬੁਰੀ ਮੱਤ ਮਨ ਵਿਚੋਂ ਕੱਢ ਦਿੱਤੀ

ਏਥੇ ਰਹਣੁ ਨ ਕੋਈ ਪਾਵੈ ਕੋਈ ਸਰਪਰ[1] ਓਥੇ ਜਾਣਾ ॥
ਸਤਿਜੁਗੁ ਤ੍ਰੇਤੇ ਦੁਆਪਰਿ ਕਲਜੁਗ ਰਹਿਓ ਨ ਰਾਜਾ ਰਾਣਾ ॥
ਮੀਰ ਮਲਕ ਉਮਰੇ[2] ਉਠਿ ਚਲੇ ਪਾਤਿਸਾਹੁ ਸੁਲਤਾਣਾ ॥
ਪੀਰ ਪੈਕੰਬਰ ਸਣੇ ਮਹੰਮਦ ਜਿਨ੍ਹਾ ਸੀ ਸਭੁ ਕਮਾਣਾ ॥
ਦਰਬਾਰੀ ਸੇ ਭੀ ਮਉਤਿ ਰੰਵਾਣੇ[3] ਤੂਕੀ ਇਕੁ ਜੀਉ ਨਿਮਾਣਾ ॥ ੨੦੩ ॥
ਗੋਰ[4] ਉਡੀਕ ਕਰੇ ਨਿਤਿ ਤੇਰੀ ਤੇ ਤੈਂ ਕਿਉਂ ਮਨਹੁ ਵਿਸਾਰੀ ॥
ਤੂ ਸੈਆਂ ਵਰ੍ਹਿਆ ਦੀਆਂ ਵਾਲਾਂ ਬੰਨਹਿ[5] ਤੇਰੀ ਨਿਤਿ ਤਈਆਰੀ ॥
ਸਗਲ ਸਮਗਰੀ ਰਹਗੁ ਇਥਾਂਈ ਇਨਿ ਸਿਉ ਕੂੜੀ ਯਾਰੀ ॥
ਜੋ ਸੰਗਿ ਆਈ ਸੋ ਸੰਗਿ ਨ ਜਾਸੀ ਖਾਲੀ ਬਾਂਹਿ ਕੂਕੇ ਦਰਬਾਰੀ ॥ ੨੦੪ ॥
ਗੋਕਲ ਦੇ ਵਿਚਿ ਗਉਗਾ ਪਾਇਆ[6] ਗੋਬਿੰਦ ਧੂੰਮ ਮਚਾਈ[7] ॥
ਪਤਣਿ ਰੋਕ ਜਗਾਤਿ ਲਗਾਵੈ ਗੁਆਰ ਕੂਕਦੀ[8] ਆਈ ॥
ਮਾਤਾ ਜਸੋਮਤਿ[9] ਝਿੜਕਨਿ ਲਾਗੀ ਕਿਉ ਤੈ ਗੁਆਰ ਦੁਖਾਈ ॥
੧੦੪.ਅ ਦ / ਰਬਾਰੀ ਵਲਿ ਛਲਿ ਕਰਿ ਕੈ ਕਨੀਐ ਮਾਤ ਜਸੋਧ ਵਿਰਾਈ ॥ ੨੦੫ ॥
ਗਈ ਗੁਆਰ ਜਮਨ ਜਲ ਕਾਰਣਿ ਬੰਸੀ[10] ਕਾਨ ਬਜਾਈ ॥
ਬਉਰੀ ਹੋਇ ਦਉਰੀ ਸੁਰ ਸਨਮੁਖਿ ਸੁਧਿ ਨ ਰਹੀਆ ਕਾਈ ॥
ਕਾਨ ਗੁਆਰੀ ਰਲਿ ਮਿਲਿ ਖੇਡੇ ਰਾਤਿ ਛਿਮਾਹੀ ਪਾਈ ॥
ਦਰਬਾਰੀ ਬਦਨੁ ਛਪਿਆ ਛਬ ਛਾਇਆ ਦੂਰਿ ਦੂਰਿ ਗਇਆ ਸਰਮਾਈ[11] ॥ ੨੦੬ ॥
ਰਾਤਿ ਛਿਮਾਹੀਂ ਸਰਦ ਚਾਂਦਨੀ ਖੇਲਹਿ ਕਾਨ ਗੁਆਰੀ[12] ॥
ਸੁਧਿ ਨ ਬੁੱਧਿ ਰਹੀ ਤਨ ਭੋਰਾ ਨੀਦ ਨ ਲਗੈ ਪਿਆਰੀ ॥
ਭੁਖ ਤ੍ਰਿਖਾ ਤਿਨ ਕੈਸੀ ਲਾਗੈ ਜਿਨਾ ਦੇਖਿਆ ਕਿਸਨ ਮੁਰਾਰੀ ॥
ਦਰਬਾਰੀ ਗੁਆਰਨਿ ਤਿਸ ਸੰਗਿ ਖੇਡੋ ਤਗੇ ਜਿਸੇ ਦੀ ਧਾਰੀ[13] ॥ ੨੦੭ ॥
ਗਰਬ ਗਈ ਮਨ ਅਪਨੇ ਅੰਦਰਿ ਗੋਪੀ ਗੁਆਰ ਸਥਾਈ ॥
ਰਾਧੇ ਕੋ ਲੈ ਲੋਪ ਭਇਓ ਤਦਿ ਗੁਆਰੀ ਸਭਿ ਬਿਸਮਾਈ ॥
ਸੁਧਿ ਨ ਬੁੱਧਿ ਰਹੀ ਭੋਰਾ ਭਰਿ ਜਿਉ ਮਣਿ[14] ਸਰਪ ਗਵਾਈ ॥
ਦਰਬਾਰੀ ਢੂਢਨਿ ਪਈ ਗੁਆਰਨਿ ਸੀਤਾ ਰਾਮ[15] ਨਿਆਈ ॥ ੨੦੮ ॥
ਗੋਬਿੰਦ ਕੇ ਗੁਣ ਗਾਵਣ ਲਾਗੀ ਰਲਿ ਮਿਲਿ ਗੁਆਰ ਸਬਾਈ ॥
ਸੁਰ ਨਰ ਮੁਨ ਜਨੁ ਸਗਲੇ ਮੋਹੇ ਜਾ ਬੰਸੀ ਕਾਨ ਬਜਾਈ ॥
ਜਾ ਈਸਰੁ ਬ੍ਰਹਮਾ ਇੰਦ੍ਰ ਮੋਹੇ ਅਸੀ ਕੌਨੁ ਗੁਆਰ ਲੁਗਾਈ ॥
ਦਰਬਾਰੀ ਕਾਨ" ਕਿਸੇ ਵੱਸਿ ਨਾਹੀ ਇਉ ਗੋਪੀ ਮਨ ਆਈ ॥ ੨੦੯ ॥
ਰਾਧੇ ਦੇ ਮਨ ਅੰਦਰਿ ਆਈ ਜੋ ਮੈਂ ਹਾਂ ਸਭ ਤੇ ਪਿਆਰੀ ॥
ਸੁੰਦਰੁ ਰੂਪ ਸਰੂਪ ਬਿਚਖਣ ਮੈਂ ਸਮ ਹੋਰੁ ਨ ਨਾਰੀ ॥
ਮੈਨੂੰ ਸੰਗਿ ਲੈ ਛਡਿਆ ਤਾਂਹੀ ਛੋਡੀ ਸਗਲ ਗੁਆਰੀ ॥
ਗਰਬੁ ਗਵਾਇਣੁ ਕਾਨੁ ਕਨੀਆ ਛਪਨੁ ਭਇਆ ਦਰਬਾਰੀ ॥ ੨੧੦ ॥[16]
ਰਾਧੇ ਫਿਰਿ ਪਛਤਾਵਨੁ ਲਾਗੀ ਹੈ ਹੈ ਮੈ ਕਿਆ ਕੀਤਾ ॥
ਓਹੁ ਅਛੱਲੁ ਅਜੀਤੁ ਅਗੋਚਰੁ[17] ਮੈ ਜਾਤਾ ਮੈਂ ਜੀਤਾ ॥

---

1. ਨਿਸਚੇ ਹੀ, ਬਿਨਾ ਸੰਸੇ, ਹਰ ਹਾਲਤ 2. ਅਮੀਰ (ਮੀਰ), ਰਾਜੇ (ਮਲਕ) ਵਜ਼ੀਰ (ਉਮਰੇ) 3. ਦੁਖੀ 4. ਕਬਰ ਭਾਵ ਮੌਤ 5. ਇਛਾਵਾਂ ਕਰਦਾ ਹੈਂ 6. ਅਫ਼ਵਾਹ ਫੈਲੀ 7. ਕ੍ਰਿਸ਼ਨ ਨੇ ਸ਼ੋਰ ਮਚਾਇਆ 8. ਗੋਪੀ 9. ਮਾਤਾ ਯਸ਼ੋਧਾ 10. ਬੰਸਰੀ 11. ਜਦੋਂ ਸ਼ਰਮਾ ਕੇ, ਲੁਕ ਕੇ, ਦੂਰ ਚਲਿਆ ਗਿਆ ਤਾਂ ਸੁੰਦਰਤਾ 12. ਕ੍ਰਿਸ਼ਨ ਅਤੇ ਗੋਪੀਆਂ 13. ਨਿਭਦੀ ਹੈ, ਅੰਗੀਕਾਰ ਕੀਤੀ ਹੋਈ ਹੈ 14. ਕਣੀ 15. ਜਿਵੇਂ ਰਾਮ ਸੀਤਾ ਨੂੰ ਭਾਲਦੇ ਸਨ 16. ਇਥੇ ਲਿਖਾਰੀ ਨੇ ਭੁੱਲ ਕਰਕੇ 210 ਦੀ ਥਾਂ 230 ਲਿਖ ਦਿੱਤਾ 17. ਨਾ ਛਲਿਆ ਜਾਣ ਵਾਲਾ, ਨਾ ਜਿੱਤਿਆ ਜਾਣ ਵਾਲਾ ਅਤੇ ਨਾ ਹੀ ਹਥ ਆ ਸਕਣ ਵਾਲਾ

ਉਸਦੀ ਗਤਿ ਮਿਤਿ ਓਹੋ ਜਾਣੈ ਕਿਸੇ ਨ ਜਾਈ ਲੀਤਾ ॥
ਦਰਬਾਰੀ ਰਾਧੇ ਸਣੇ ਗੁਆਰੀ ਗਾਵਨਿ ਲਾਗੀ ਗੀਤਾ ॥ ੨੧੧ ॥
ਗੋਪੀ ਖੋਜੁ ਨਿਹਾਲਨਿ ਲਾਗੀ ਗੁਆਰੀ ਗਰਬੁ[1] ਗਵਾਇਆ॥
ਓਹੁ ਨਾ ਵੱਸਿ ਕਿਸੇ ਦੇ ਆਵੈ ਅਸਾਂ ਐਵੇ ਗਰਬੁ ਵਧਾਇਆ ॥
ਆਪੁ ਤਿਆਗਿ ਢਹਿ ਪਈ ਗੁਆਰਨਿ ਤਾ ਅੰਤਰਜਾਮੀ ਆਇਆ ॥
ਦਰਬਾਰੀ ਗਰਬੁ ਗਵਾਇਣੁ ਠਾਕਰ ਗਰਬੁ ਗੁਮਾਨੁ ਵੰਞਾਇਆ ॥ ੨੧੨ ॥
ਗੋਰਸੁ[2] ਵੇਚਣਿ ਗਈ ਗੁਆਰਨਿ ਰਾਧਕ ਚੰਦ੍ਰ ਦੋਈ[3] ॥
ਹੋਕੈ ਦੇ ਥਾਂਇ ਕਾਨ" ਪੁਕਾਰੇ ਮੁਖਿ ਤੇ ਲਥੀ ਲੋਈ[4] ॥
ਕੁਲ ਕੀ ਕਾਨ ਵਹਾਈ ਜਲ ਜਿਉ ਲੋਕ ਲਾਜ ਸਭਿ ਧੋਈ ॥
ਕਾਨੋ ਕਾਨੁ ਪੁਕਾਰਤਿ ਰਾਧੇ ਕਾਨੋ ਕਾਨਾ ਹੋਈ ॥
ਦਰਬਾਰੀ ਜਗੁ ਵਿਚਿ ਪ੍ਰਗਟੁ ਦੇਖਹੁ ਰਾਧੇ ਕ੍ਰਿਸਨ ਕਹੇ ਸਭੁ ਕੋਈ ॥ ੨੧੩ ॥
ਚੰਦ੍ਰਾਵਲ ਰਾਧਕ ਝਿੜਕਨਿ ਲਾਗੀ ਕਿਉ ਹੋਈਅਹ ਬਾਹਰਿਵਾਰੀ ॥
ਬ੍ਰਿਖ ਭਾਨ[5] ਕੂੰ ਛਤ੍ਰ ਚੜਾਇਓਿ ਖਾਕ ਪਿਤਾ ਸਿਰਿ ਡਾਰੀ ॥
ਕੁਲ ਕਲੰਕੁ ਲਗਾਇਓਿ ਭਾਰੀ ਭਾਰ ਮੁਈ ਮਹਿਤਾਰੀ[6] ॥
ਦਰਬਾਰੀ ਰਾਧਕ ਕਹੇ ਚੰਦ੍ਰਾਵਲਿ ਤੈ ਦੇਖਿਆ ਨਾਹਿ ਮੁਰਾਰੀ ॥ ੨੧੪ ॥
ਗੋਕਲ ਤੇ ਮਥੁਰਾ ਜਬ ਆਇਆ ਬ੍ਰਜਬਾਸੀ ਭਏ ਉਦਾਸੀ ॥
ਕਾਗ ਉਡਾਵਨਿ ਤੇ ਅਉਸੀ ਪਾਵਨ[7] ਕਦਿ ਆਵਗੁ ਅਬਿਨਾਸੀ ॥
ਗੁਆਰ ਬਹਾਰ ਭਈ ਮਨ ਅੰਦਰਿ ਨਾ ਭੁੱਲੇ ਰਾਤਿ ਛਿਮਾਸੀ ॥
ਦਰਬਾਰੀ ਤੋਰੀ ਤੂਟੈ ਨਾਹੀ ਪਈ ਪ੍ਰੇਮ ਗਲਿ ਫਾਸੀ ॥ ੨੧੫ ॥
ਸੰਕੁਰ ਬ੍ਰਹਮਾ ਇੰਦ੍ਰ ਨਾਰਦੁ ਥਕੇ ਧਿਆਨੁ ਲਗਾਈ ॥
ਸਿਧ ਸਮਾਧੀ ਲਾਇ ਰਹੇ ਸਭਿ ਨ ਸੁਪਨੇ ਦਈ ਦਿਖਾਈ ॥
ਆਦਿਸਟੁ ਅਗੋਚਰੁ ਸੂਛਮੁ ਮੂਰਤਿ ਕਿਨੇ ਭੀ ਸੁਧਿ ਨ ਪਾਈ ॥
ਦਰਬਾਰੀ ਜਸੁਮਤ ਗੋਦ ਖਿਲਾਇਆ ਰਾਧਾ ਮਸਾ ਮਨਾਈ ॥ ੨੧੬ ॥
ਗਰੀਬ ਨਿਵਾਜੁ[8] ਨਿਵਾਜੁ[9] ਅਸਾਂ ਕੂਅਸੀਂ ਗਰੀਬ ਤੁਸਾਡੇ ॥
ਤੂ ਪੜਦੇ ਪੋਸੁ ਸੁਣੀਦਾ ਸਾਹਿਬੁ ਪੜਦੇ ਢਕਿ ਲੈ ਸਾਡੇ ॥
ਜੇਕਰਿ ਪੂਤ ਕਪੂਤ ਕਹਾਵੈ ਤਾ ਲਾਜ ਪਈ ਪਿਅ ਡਾਡੇ[10] ॥
ਦਰਬਾਰੀ ਸੁਰੁਸਤ੍ਰਾਣਾ ਸੋਈ ਬਾਂਹਿ ਫੜੀ ਜਿਨਿ ਛਾਡੇ[11] ॥ ੨੧੭ ॥
ਫਦਲੁ ਕਰਹਿ[12] ਛੁਟਕਾਰਾ ਹੋਸੀ ਅਦਲੀ[13] ਕੋਇ ਨ ਛੁਟੇ ॥
ਤਿਨ ਕੀ ਰੁਇ ਚਾਂਗ ਨ ਕਾਈ[14] ਜੋ ਸਿਖਰ ਦੁਪਹਿਰੇ ਲੁਟੇ ॥
ਏਹੋ ਵਖਤੁ ਸਭਨਾ ਸਿਰਿ ਭਾਰੀ ਇਕਿ ਬਧੇ ਇਕਿ ਛੁਟੇ ॥
ਦਰਬਾਰੀ ਜਾਇ ਪਰੇ ਪਰਦੇਸੀ ਜੋ ਫਲ ਵੇਲਹੁ ਤੁਟੇ ॥ ੨੧੮ ॥
ਕਿਤ ਹੀ ਢੰਗਿ ਮਿਲਾਵਾ ਹੋਸੀ ਜੋ ਨਦੀਅਹੁ ਵਾਹੁ ਵਿਛੁਨੇ[15] ॥
ਪਾਨੀ ਪਾਏ ਹਰੇ ਨ ਹੋਸਨਿ ਜੋ ਦਾਣੇ ਭਠਿ ਭੁੰਨੇ ॥
ਤਿਨਾ ਨੂਕੋਇ ਨ ਰਖਨਹਾਰਾ ਸਾਹਿ ਜਿਨਾ ਦੇ ਪੁੰਨੇ[16] ॥
ਦਰਬਾਰੀ ਪਾਪ ਕਮਾਤੇ ਜਿਨਾ ਦਰਗਹ ਸੇਈ ਰੁੰਨੇ ॥ ੨੧੯ ॥

1. ਹੰਕਾਰ 2. ਗਉਆਂ ਦਾ ਦੁੱਧ 3. ਰਾਧਾ ਅਤੇ ਚੰਦ੍ਰਾਵਲ ਦੋਵੇਂ ਹੀ 4. ਸ਼ਰਮ ਲੱਥ ਗਈ 5. ਰਾਧਾ ਦਾ ਪਿਤਾ 6. ਮਾਤਾ 7. ਲਕੀਰਾਂ ਨਾਲ ਆਉਣ ਦੀ ਉਡੀਕ ਵਿੱਚ ਰਾਹ ਭਾਲਣ ਦੀ ਇਕ ਖੇਡ 8. ਐ ਗਰੀਬਾਂ ਨੂੰ ਨਿਵਾਜਣ ਵਾਲੇ 9. ਨਿਵਾਜ ਲੈ 10. ਪਿਤਾ ਦੇ 11. ਫੜੀ ਬਾਂਹ ਨਹੀਂ (ਜਿਨਿ) ਛਡਦਾ 12. ਬਖਸ਼ਿਸ਼ ਕਰਦਾ 13. ਇਨਸਾਫ ਕਰਨ ਵਾਲੇ ਪਾਸੋਂ 14. ਉਨ੍ਹਾਂ ਦੀ ਚੀਕ ਪੁਕਾਰ (ਚਾਂਗ) ਦੀ ਅਵਾਜ਼ (ਰੁਇ) ਕੋਈ ਨਹੀਂ ਸੁਣਦਾ 15. ਵਿਛੜੇ 16. ਪੂਰੇ ਹੋ ਗਏ

ਅਣਿਪੜਿਆ ਹੋਇ ਸੋ ਪੜੈ ਪੜਾਇਆ ਪੜਿਆ ਨੂ ਕਉਣੁ ਪੜਾਵੈ ॥
ਸੁਤਾ ਹੋਵੈ ਸੋ ਸਦਿ ਜਗਾਈਐ ਜਗਾਇਆ ਕਉਣੁ ਜਗਾਵੈ ॥
910.ੳ / ਘੇਸਲਿ ਵੱਟਿ ਰਹੇ ਨ ਬੋਲੇ ਤੇ ਪੜਿਆ ਪਾਪ ਕਮਾਵੈ ॥
ਦਰਬਾਰੀ ਤਿਹਾ ਸੌ ਵਾਹਿ ਨ ਕਾਈ ਰਾਹੁ ਜਾਣੇ ਤੇ ਓਝੜਿ ਜਾਵੈ ॥ ੨੨੦ ॥
ਗਰੀਬ ਨਿਵਾਜ ਨਿਵਾਜੁ ਅਸਾਂ ਕੂਅਸੀਂ ਗਰੀਬ ਤੁਮਾਰੇ ॥
ਤੂੰ ਪੜਦੇ ਪੋਸੁ ਬਿਸੰਭਰੁ[1] ਸਾਹਿਬੁ ਐਬਿ ਨ ਵੇਖੁ ਹਮਾਰੇ ॥
ਅਸੀਂ ਪੁਰਗੁਨਾਹ[2] ਤੂ ਰਹਮ ਦਰੀਆਉ ਅਸੀਂ ਬਹੁਬਿਧਿ ਅਉਗਣਿਆਰੇ ॥
ਨਾਨਕ ਪੰਥੀ ਕੀਟੁ ਦਰਬਾਰੀ ਤੈ ਪਾਹੁਨ ਪਾਨੀ ਤਾਰੇ ॥ ੨੨੧ ॥
ਪਾਹੁਨ[3] ਅਸਾਂ ਥੋ ਹਉਲੇ ਥੀਏ ਅਸੀਂ ਪਾਹੁਨ ਪਾਸਹੁ ਭਾਰੇ ॥
ਅਸੀਂ ਕਾਮੀ ਕ੍ਰੋਧੀ ਲਾਲਚ ਅਟੇ ਅਕ੍ਰਿਤਘਣੀ[4] ਕੂੜਿਆਰੇ ॥
ਮੁਖਿ ਤੇ ਮਿਠ ਬੋਲ ਨ ਜਾਣਹਿ ਜਾ ਬੋਲਹਿ ਤਬ ਖਾਰੇ ॥
ਪਰੁ ਨਾਨਕ ਪੰਥੀ ਕਿਆ ਇਕੁ ਜੰਤੁ ਦਰਬਾਰੀ ਤੈ ਬਹੁਤੇ ਪਤਿਤ ਉਧਾਰੇ ॥ ੨੨੨ ॥
ਜੇ ਤੂ ਪਤਿਤ ਉਧਾਰਨੁ ਸਾਹਿਬੁ ਤਾ ਮੈਂ ਮਹਾਂਪਤਿਤੁ ਅਤਿਤਾਈ[5] ॥
ਜੇ ਤੂ ਸਜਣੁ ਪੜਦੇ ਕਜਣੁ ਤੌਂ ਮੈਂ ਤੋ ਸੌ ਪ੍ਰੀਤਿ ਲਗਾਈ ॥
ਜੇ ਤੂ ਸਰਨੀਸੂਰੁ ਸੁਆਮੀ ਤਾਂ ਮੈਂ ਤੇਰੀ ਸਰਨਿ ਤਕਾਈ ॥
ਨਾਨਕ ਪੰਥੀ ਕਿਆ ਇਕੁ ਦਰਬਾਰੀ ਤੈ ਬੇੜੀ ਬੈਕੁੰਠਿ ਪਠਾਈ ॥ ੨੨੩ ॥
ਜੇ ਤੂ ਕਰਤਾ ਪੁਰਖ ਬਿਧਾਤਾ ਤਾਂ ਅਸੀਂ ਤੇਰੇ ਕੀਤੇ ਹੋਏ ॥
ਜੇ ਤੂ ਦੇਵਣਹਾਰ ਦਤਾਰਾ ਤਾਂ ਅਸੀਂ ਮੰਗਣਿ ਆਇ ਖਲੋਇ ॥
ਜੇ ਤੂਵੈਦੁ ਬਨਹਿ ਬਨਵਾਰੀ ਅਸੀਂ ਹੋਵਹਿ ਨਵੇਂ ਨਰੋਏ ॥
ਨਾਨਕ ਪੰਥੀ ਕਿਆ ਇਕੁ ਦਰਬਾਰੀ ਤੈ ਢੰਗੀ ਬੇੜੇ ਢੋਏ[6] ॥ ੨੨੪ ॥
ਤੂੰ ਪਰਬਤ ਤੂੰ ਓਲਾ ਮੇਰਾ ਪਨਾਹ ਲਈ ਮੈਂ ਤੇਰੀ ॥
ਮੇਰੀ ਬੇਰੀ ਕਾਟਹੁ ਪ੍ਰਭੁ ਜੀ ਚਾੜਹੁ ਅਪਨੀ ਬੇਰੀ ॥
ਬਹੁਤਾ ਆਖਣੁ ਬਣੇ ਨ ਤੈਨੂਕੀ ਕਹੀਐ ਵੇਰੀ ਵੇਰੀ ॥
ਨਾਨਕ ਪੰਥੀ ਕਹੈ ਦਰਬਾਰੀ ਫੇਰ ਨ ਫੇਰਹੁ ਫੇਰੀ ॥ ੨੨੫ ॥
ਪਾਹੁਨ ਉਤੇ ਜੋ ਸੀ ਲਿਖਿਆ ਸੋ ਲਿਖਹੁ ਅਸਾਡੇ ਹਿਰਦੇ[7] ॥
ਅਸੀਂ ਪਾਹੁਨ ਪਾਸਹੁ ਕਰੜੇ ਭਾਰੇ ਅਸੀਂ ਵਿਛੜੇ ਹੋਏ ਚਿਰ ਦੇ ॥
ਜੇ ਤੂ ਰਖਹਿ ਆਪ ਸੁਆਮੀ ਤਾ ਅਸੀਂ ਕਿਉ ਚੌਰਾਸੀਹ ਫਿਰਦੇ[8] ॥
ਨਾਨਕ ਪੰਥੀ ਕਹੈ ਦਰਬਾਰੀ ਤੂ ਸਾਹਿਬ ਸਾਡੇ ਸਿਰ ਦੇ ॥ ੨੨੬ ॥
ਅਸੀਂ ਗਰੀਬ ਅਸਾਂ ਦਾਵਾ ਕੇਹਾ ਛਡਿ ਜਾਣਾ ਮੁਲਖੁ ਸਬਾਇਆ ॥
ਨਾ ਕਿਛੁ ਏਥਹੁ ਜਾਂਦਾ ਸੁਝੇ ਨਾ ਕੁਛੁ ਓਥਹੁ ਆਇਆ ॥
ਮੈਂ ਮੇਰੀ ਕਰ ਮੂਰਖੁ ਮਰਦਾ ਸਮਝੈ ਨ ਸਮਝਾਇਆ ॥
ਨਾਨਕ ਪੰਥੀ ਕਹੈ ਦਰਬਾਰੀ ਪਾਇ ਪਤਾ ਪਤੀਆਇਆ[9] ॥ ੨੨੭ ॥
910.ੳ ਅਤੇ 911 ਵਿਚਕਾਰ ਪੱਤਰਾ / ਅਮਿਰੀਕ ਬਤਾਇਆ ਤਾ ਤੂ ਆਇਆ ਦਸ ਅਉਤਾਰਿ ਧਰਾਇਆ ॥
ਪਹਿਲਾਦੁ ਬਚਾਇਆ ਹਰਨਾਖਸੁ ਘਾਇਆ[10] ਸਰਨੀਸੂਰੁ ਕਹਾਇਆ[11] ॥

---

1. ਸੰਸਾਰ ਨੂੰ ਪਾਲਣ ਵਾਲਾ 2. ਗੁਨਾਹਾਂ ਦੇ ਭਰੇ ਹੋਏ 3. ਪੱਥਰ 4. ਕੀਤੇ ਹੋਏ ਉਪਕਾਰ ਨੂੰ ਭੁਲਾ ਦੇਣ ਵਾਲਾ 5. ਅਤਿ ਕਰਨ ਵਾਲੇ ਅਰਥਾਤ ਪ੍ਰਾਣ ਲੈਣ ਵਾਲੇ 6. ਭੇਖੀਆਂ ਨੂੰ ਵੀ ਡੁਬਦਿਆਂ ਨੂੰ ਬਚਾਇਆ 7. ਜਦ ਰਾਮ ਨੇ ਲੰਕਾ ਲਈ ਪੁਲ ਬਣਵਾਇਆ ਸੀ ਤਾਂ ਪੱਥਰ ਉਪਰ 'ਰਾਮ' ਸ਼ਬਦ ਲਿਖਿਆ ਸੀ 8. ਚੌਰਾਸੀ ਲੱਖ ਜੂਨੀ ਵਿੱਚ 9. ਪਤਾ ਪਾ ਕੇ ਭਰੋਸਾ ਆਇਆ 10. ਮਾਰ ਦਿੱਤਾ 11. ਸ਼ਰਨ ਵਿਚ ਆਇਆ ਦੀ ਰੱਖਿਆ ਕਰਨ ਵਾਲਾ

ਹੀਹਾ ਗੁਹਿਰਾਇਆ[1] ਸਰਨੀ ਆਇਆ ਤੈ ਤਿਸ ਦਾ ਜਨਮੁ ਵਟਾਇਆ ॥
ਬਾਲਕੁ ਬਲਿ ਦੀਆ ਬਲੁ ਕਰਿ ਲੀਆ ਸੋ ਬਾਲਕੁ ਕਰਦ ਨ ਘਾਇਆ[2] ॥
ਹਾਥੀ ਕਢਿ ਲੀਆ ਡੁਬਣਿ ਨ ਦੀਆ ਤੂ ਪੈਰ ਪੈਆ ਦੋ ਧਾਇਆ ॥
ਨਾਨਕ ਪੰਥੀ ਜਨੁ ਦਰਬਾਰੀ ਸੁਣਿ ਕਰਣੀ ਸਰਣੀ ਆਇਆ ॥ ੨੨੮ ॥
ਬਿਦਰਿ ਘਰਿ ਆਇਆ ਭਗਤੁ ਵਡਿਆਇਆ ਸੁਦਾਮੇ ਕਾ ਦਾਲਿਦੁ ਗਵਾਇਆ ॥
ਕੰਬੀਰ ਘਰਿ ਆਇਆ ਜਗੁ ਕਰਾਇਆ ਧੰਨੇ ਦਾ ਵਗੁ ਚਰਾਇਆ ॥
ਗਊਜੀਵਾਈ ਛੰਨ ਬੰਨ੍ਹਾਈ ਦੇਹੁਰਾ ਤੁਰਤ ਭਵਾਇਆ ॥
ਕੋਲੀ ਕੰਨਿਆ ਮੁਕਤਿ ਪਠਾਏ ਤੇਰਾ ਭੇਖੁ ਬਣਾਇਆ ॥
ਨਾਨਕ ਪੰਥੀ ਜਨੁ ਦਰਬਾਰੀ ਸੁਣਿ ਕਰਣੀ ਆਇਆ ॥ ੨੨੯ ॥
ਸੂਰੁ[3] ਸਲਾਹਿ ਕਰੇ ਇਕਸੇ ਦੀ ਕਾਨੁ ਗੋਪੀਆਂ ਝੇੜਾ ॥
ਨਿਰਗੁਣੁ ਸਰਗੁਣੁ ਏਕੁ ਪਛਾਤਾ ਵਿਚਹੁ ਗਇਆ ਦੁਤੇੜਾ[4] ॥
ਸਭ ਘਟ ਅੰਤਰਿ ਸਰਬ ਨਿਰੰਤਰ ਜਾਤਾ ਨੇੜਿਅਹੁ ਨੇੜਾ ॥
ਦਰਬਾਰੀ ਭਵਜਲੁ ਪਾਰ ਕਰਨ ਨੂ ਸੂਰੁ[5] ਬੰਧਾਇਆ ਬੇੜਾ ॥ ੨੩੦ ॥
ਹਰੀਐ ਬਾਲੇ[6] ਸਚੁ ਪਛਾਤਾ ਹਰਿ ਕੀ ਭਗਤਿ ਕਮਾਈ ॥
ਰਜਨੀ ਸਜਨੀ[7] ਸਕੀਆ ਭੈਣਾ ਰੰਕਾ ਬੰਕਾ[8] ਭਾਈ ॥
ਸਾਹਿਬੁ ਇਕਸ ਕਿਸੇ ਦਾ ਨਾਂਹੀ ਸਭਨਾ ਸਾਂਝਾ ਸਾਈ ॥
ਪਿਛੈ ਉਧਰੇ ਬਹੁਤੁ ਉਧਾਰੇ ਹੁਣਿ ਦਰਬਾਰੀ ਕੀ ਕਰੁ ਕਾਈ[9] ॥ ੨੩੧ ॥
ਮੀਰਾਂ ਬਾਈ[10] ਭਗਤਿ ਕਮਾਈ ਉਧਰੀ ਕਰਮਾ ਬਾਈ ॥
910.ਅ ਰਜਨੀ ਸਜਨੀ ਭਈ ਪਵਿਤ੍ਰ ਪਾਈ ਥਾਂ / ਇ ਕਮਾਈ ॥
ਅਜਮਲੁ ਗਨਿਕਾ ਵੇਸਵਾ ਪਿੰਗੁਲਾ ਸਭਾ ਪਾਰ ਲੰਘਾਈ ॥
ਨਾਨਕ ਪੰਥੀ ਭਣੇ ਦੁਰਬਾਰੀ ਪ੍ਰਭ ਢੰਗੀ ਬੇੜੀ ਲਾਈ ॥ ੨੩੨ ॥
ਗੋਕਲ ਚੰਦੁ ਮੁਕੰਦੁ ਮਨੋਹਰੁ ਮੈਂ ਤਿਸ ਕੀ ਪਨਹ ਤਕਾਈ ॥
ਅਉਰੁ ਨ ਕਾਈ ਓਟ ਅਸਾਨੂ ਅਸਾਂ ਏਕਾ ਹੀ ਲਿਵ ਲਾਈ ॥
ਭਾਵੈਂ ਬਖਸੈ ਭਾਂਵੈ ਮਾਰੈ ਉਸ ਨੂ ਲਾਜ ਵਡਾਈ ॥
ਨਾਨਕ ਪੰਥੀ ਭਣੇ ਦਰਬਾਰੀ ਉਹੁ ਸਰਨੀ ਸੂਰ ਗੁਸਾਂਈ ॥ ੨੩੩ ॥
ਤੂ ਕਰਤਾ ਪੁਰਖੁ ਕਰੀਮੁ ਗੁਸਾਂਈ ਮੈ ਕੀਤਾ ਹੋਇਆ ਤੇਰਾ ॥
ਜਿਉ ਧ੍ਰੋਪਤਿ ਕਾ ਪੜਦਾ ਢਕਿ ਲੀਤਾ ਤਿਉ ਢਕਿ ਲੈ ਪੜਦਾ ਮੇਰਾ ॥
ਜੇ ਮੈ ਭੁਲਾ ਤਾ ਫੇਰਿ ਤੁਸਾਡਾ ਅਉਰ ਨਾਹੀਂ ਕਿਸ ਕੇਰਾ ॥
ਨਾਨਕ ਪੰਥੀ ਭਣੇ ਦਰਬਾਰੀ ਤੂ ਸਾਹਿਬ ਮੈ ਚੇਰਾ ॥ ੨੩੪ ॥
ਤੇਰਾ ਕੀਤਾ ਮੈਂ ਜਾਤੋ ਨਾਂਹੀ ਮੈਂ ਮੂਰਖੁ ਲੂਣ ਹਰਾਂਮੀ ॥
ਤੇਰੇ ਗੁਣ ਬਹੁਤੇ ਮੈਂ ਇਕੁ ਨ ਜਾਤਾ ਮੈਂ ਏਹਾ ਵਡੀ ਖੁਨਾਮੀ[11] ॥
ਤੁਮ ਪ੍ਰਭ ਉਚੇ ਕੋਇ ਨ ਪਹੁਚੈ ਮੇਰੀ ਮਤਿ ਗੁਲਾਮੀ ॥
ਜੇ ਤੂ ਬਖਸਹਿ ਤਾਂ ਕੋਈ ਨ ਪੁਛੈ ਦਰਬਾਰੀ ਹੋਇ ਇਨਾਮੀ ॥ ੨੩੫ ॥

---

1. ਲੜਕੀ ਤੋਂ ਲੜਕਾ ਬਣਿਆ ਵੇਖੋ ਅੰਤਿਕਾ-। 2. ਕਿਰਪਾਨ ਨੇ ਨਾ ਮਾਰਿਆ 3. ਭਗਤ ਸੂਰਦਾਸ 4. ਦੂਜਾ ਭਾਗ 5. ਭਗਤ ਸੂਰਦਾਸ ਨੇ ਸੂਰਸਾਗਰ ਗ੍ਰੰਥ ਰਚ ਕੇ ਬੇੜਾ ਬੰਧਾਇਆ 6. ਹਰੀਆ ਅਤੇ ਬਾਲਾ ਇਸੇ ਸੰਪ੍ਰਦਾਇ ਦੇ ਦੋ ਜੱਟ ਭਗਤ ਹਨ ਜਿਨ੍ਹਾਂ ਤੋਂ ਦੀਵਾਨਾ ਪੰਥ ਆਰੰਭ ਹੋਇਆ 7. ਦੋ ਭਗਤ ਇਸਤਰੀਆਂ 8. ਰੰਕਾ ਪਤੀ ਅਤੇ ਬੰਕਾ ਉਸਦੀ ਪਤਨੀ ਹੈ, ਭਾਈ ਦਰਬਾਰੀ ਨੂੰ ਇਹ ਦੋਵੇਂ ਭਰਾ ਲਗਦੇ ਹਨ 9. ਸਹਾਇਤਾ ਕਰ 10. ਰਾਜਸਥਾਨ ਦੀ ਕ੍ਰਿਸ਼ਨ ਉਪਾਸ਼ਕ ਇਕ ਭਗਤਨੀ ਵੇਖੋ ਅੰਤਿਕਾ-। 11. ਨੁਕਸ, ਗਲਤੀ ਗਾਲੁ ਉਸਦੇ ਖਸਮ ਨੂੰ ਮਿਲਦੀ ਹੈ

ਮੇਰੀ ਗਾਲ ਉਲਾਮਾ ਤੈਨੂ ਨਾਉ ਪਇਆ ਜਗੁ ਤੇਰਾ ॥
ਮੰਦਾ ਕੁਤਾ ਗਾਲ ਖਸਮ ਨੂ[1] ਪਰੁ ਖਾਂਵਦ ਵਡਾ ਜੇਰਾ ॥
ਜੇ ਪੂਤੁ ਕਪੂਤੁ ਤਾ ਲਾਜ ਪਿਤਾ ਨੂ ਕਹਿਦਾ ਲੋਕੁ ਘਨੇਰਾ ॥
ਨਾਨਕ ਪੰਥੀ ਭਣੇ ਦਰਬਾਰੀ ਤਿਉ ਕਰੁ ਖਸਮਾਨਾ[2] ਮੇਰਾ ॥ ੨੩੬ ॥
ਗੋਲੇ ਦੀ ਪਰਕਿਰਤਿ ਸੁਣੀ ਹੈ ਸੋ ਕਰੇ ਜੁ ਧਣੀ ਕਰਾਵੈ ॥
ਸਾਹਿਬ ਕੀ ਪਰਕਿਰਤਿ ਅਜੇਹੀ ਦੂਜੇ ਤੇ ਨਾ ਝਿੜਕਾਵੈ ॥
ਗੋਲੇ ਨੂ ਫਿਰਿ ਖਸਮੁ[3] ਨ ਤ੍ਰਾਹੇ ਜੇ ਗੋਲਾ ਕੰਮੁ ਗਵਾਵੈ ॥
ਤੂ ਸਾਹਿਬੁ ਮੈਂ ਗੋਲਾ ਤੇਰਾ ਸਾਹਿਬ ਦਰਬਾਰੀ ਆਖਿ ਸੁਣਾਵੈ ॥ ੨੩੭ ॥
ਜੇ ਪਿਤਾ ਪੁਤ੍ਰ ਨੂੰ ਪਾਲੇ ਨਾਹੀ ਤਾ ਕਿਸੁ ਕਾ ਪੂਤੁ ਕਹਾਵੈ ॥
ਜੇ ਨਾਰ ਭਤਾਰੁ[4] ਵਸਾਵੈ ਨਾਹੀਂ ਤਾ ਕਿਸ ਨੂ ਕੂਕਿ ਸੁਨਾਵੈ ॥
911.ੳ ਸੇਵਕ ਨੂ ਜੇ / ਸਾਹਿਬ ਮਾਰੇ ਤਾ ਦੂਜਾ ਕਉਣ ਛਡਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਜਿਉ ਸਾਹਿਬ ਨੂੰ ਭਾਵੈ ॥ ੨੩੮ ॥
ਜੈਦੀ ਸਿਕ[5] ਤਿਸੇ ਦਾ ਸਿਕਾ[5] ਹੋਰੁ ਸਿਕਾ ਲਗੈ ਫਿਕਾ ॥
ਸਿਕ ਮਿਲੀ ਬਿਨੁ ਮਿਲੈ ਨ ਸਜਣੁ ਲਖਾ ਦੀ ਗਲ ਇਕਾ ॥
ਵਿਚੇ ਵਸਦਾ ਦਿਸਿ ਨ ਆਵੈ ਜਿਚਰਕੁ ਵਿਚਿ ਅੜਿਕਾ ॥
ਦਰਬਾਰੀ ਸਤਿਗੁਰ ਦਰਪਨ[6] ਬਾਝਹੁ ਨਜਰ ਨ ਆਵੈ ਟਿਕਾ ॥ ੨੩੯ ॥
ਖਿਜਮਤਿਗਾਰੁ[7] ਖਸਮ ਦਾ ਹੋਵੈ ਸੋ ਖੌਫੁ ਖਸਮ ਦਾ ਖਾਵੈ ॥
ਜਿਥੋ ਲਗਿ ਪਹੁਚਿ ਨਫਰਿ ਦੀ ਹੋਵੈ ਤਿਥੋਂ ਲਗਿ ਟਹਲਿ ਕਮਾਵੈ ॥
ਜਿਥੈ ਪਹੁਚਿ ਨ ਸਕੈ ਸੇਵਕੁ ਕਰ ਜੋਰੇ ਅਰਜੁ ਸੁਣਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਸੇਵਕੁ ਸਾਹਿਬ ਭਾਵੈ ॥ ੨੪੦ ॥
ਖਿਜਮਤਿਗਾਰੁ ਖਸਮ ਕਾ ਸੋਈ ਜੇ ਖਾਤਰ ਖੌਫੁ ਹੰਢਾਵੈ ॥
ਰਹੈ ਸੁਚੇਤੁ ਅਚੇਤੁ ਨ ਹੋਵੈ ਖਸਮਹੁ ਖਤਾ ਨ ਖਾਵੈ ॥
ਆਗਿਆ ਧਰੇ ਖਸਮ ਦੀ ਸਿਰਿ ਪਰ ਜਰਾ ਨ ਜੋਰੁ ਜਣਾਵੈ ॥
ਨਾਨਕ ਪੰਥੀ ਭਣੇ ਦਰਬਾਰੀ ਸੋ ਸੇਵਕੁ ਸਾਹਿਬ ਭਾਵੈ ॥ ੨੪੧ ॥
ਦਾਦੀ[8] ਨਾਨੀ[9] ਸੰਗਿ ਹੰਢਾਵੇ ਘਰਿ ਤੇ ਨਾਰ[10] ਨਿਕਾਰੇ ॥
ਮਾਮੀ[11] ਮਾਸੀ[12] ਤਾਈ[13] ਤਿਆਗੇ ਚਾਚੀ ਚਾਇ[14] ਸੰਘਾਰੇ ॥
ਭੈਣ[15] ਭਾਣਜੀ[16] ਘਰ ਮਹਿ ਰਾਖੇ ਸਕੈ ਬੀਰ ਸੰਘਾਰੈ[17] ॥
ਨਾਨਕ ਪੰਥੀ ਭਣੇ ਦਰਬਾਰੀ ਸੋ ਪਰਵਾਰੁ ਉਧਾਰੇ ॥ ੨੪੨ ॥
ਮਾਨਸ ਕਾ ਚਾਕੁਰੁ ਹੋਇ ਮਾਨਸੁ ਡਰਦਾ ਕੰਮ ਸਵਾਰੇ ॥
ਜੇ ਕੋ ਕਰੇ ਗੁਨਾਹੁ ਬੁਰਿਆਈ ਤਾ ਨਕੁ ਕੰਨੁ ਕਟੁ ਡਾਰੇ ॥
ਕਰੇ ਤਗੀਰੁ ਛਿਮਾਹੀ ਖੋਹੇ[18] ਨਗਰਹੁ ਤੁਰਤੁ ਨਿਕਾਰੇ ॥
ਦਰਬਾਰੀ ਧੰਨੁ ਸਲਾਹੋ ਸਾਹਿਬੁ ਰੋਜੀ ਰਬੁ ਨ ਟਾਰੇ ॥ ੨੪੩ ॥
ਸਭੇ ਚਾਕਰ ਸਾਹਿਬ ਕੇਰੇ ਬੈਠੇ ਹੈ ਡਰੁ ਡਾਰੇ[19] ॥
ਨਿੰਦਿਆ ਕਰਨਿ ਨ ਮੰਨਨ ਭਾਣਾ ਮੁਖੁ ਤੇ ਗਾਰ ਉਚਾਰੇ ॥

---

1. ਖਸਮ ਬਣ, ਮੈਨੂੰ ਸੰਭਾਲ ਲੈ 2. ਮਾਲਕ 3. ਪਤੀ 4. ਜਿਸਨੂੰ ਮਿਲਣ ਦੀ ਇੱਛਾ ਹੈ 5. ਹੁਕਮ 6. ਸ਼ੀਸ਼ਾ 7. ਸੇਵਾਦਾਰ, ਖਿਦਾਮਤ ਕਰਨ ਵਾਲਾ 8. ਦਇਆ 9. ਚੰਗੀ ਬੁੱਧੀ 10. ਨਿੰਦਿਆ 11. ਮਮਤਾ 12. ਮਤਸਰ (ਈਰਖਾ) 13. ਤਮਾ (ਲਾਲਚ) 14. ਚੰਚਲਤਾ 15. ਭੈਅ ਵਾਲੀ ਬਿਰਤੀ 16. ਦ੍ਵੈਤ ਵਾਲੀ ਭਾਵਨਾ 17. ਸਕੇ ਭਰਾ ਪੰਜ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) 18. ਬਦਲ (ਤਗੀਰ) ਦਿੰਦਾ ਹੈ ਜਾਂ ਤਨਖਾਹ ਕੱਟ ਲੈਂਦਾ ਹੈ 19. ਡਰ ਨੂੰ ਤਿਆਗ ਕੇ

ਸਭੇ ਐਬ ਵੇਖੇ ਸੰਗਿ ਸਾਹਿਬੁ[1] ਗੁਸਾ ਮਨ ਨ ਧਾਰੇ ॥
ਦਰਬਾਰੀ ਧੰਨੁ ਸਲਾਹੋ ਸਾਹਿਬੁ ਰੋਜੀ ਰਬੁ ਨ ਟਾਰੇ ॥ ੨੪੪ ॥
ਜਿਸੁ ਤੇ ਚੋਰੀ ਪਾਪ ਕਮਾਵਹਿ ਸੋ ਵੇਖੇ ਤੇਰੇ ਨਾਲੇ ॥
ਜਿਸੁ ਤੇ ਓਲਾ ਕੀਤਾ ਲੋੜਹਿ ਸੋ ਨਾਲੇ ਨਜਰਿ ਨਿਹਾਲੇ ॥
ਤੂਅਖੀਂ ਮੀਟ ਅੰਨੇਰਾ ਕਰਦਾ ਹੈ ਦਿਹਿ ਦੀਵੀ ਸੂਰ ਉਜਾਲੇ ॥
ਦਰਬਾਰੀ ਤਿਦਹੀ[2] ਕਉਣ ਛਡਾਵਗੁ ਜਾ ਹੋਵਗੁ ਜਮਾ ਹਵਾਲੇ ॥ ੨੪੫ ॥
ਕੇਹਾ ਮਾਣਾ ਧਨ ਜੋਬਨ ਦਾ ਜਾਂਦਾ ਬਿਲਮੁ ਨ ਲਾਵੈ ॥
ਕੀ ਭਰਵਾਸਾ ਸਾਸਿ ਮਾਸ ਦਾ ਆਵੈ ਕੇ ਨਾ ਆਵੈ ॥
ਦੇਹਿ ਖੇਹਿ ਹੋਣੀ ਹੈ ਸਰਪਰ[3] ਕਾਹੇ ਮੂੜ ਬਫਾਵੈ[4] ॥
ਨਾਨਕ ਪੰਥੀ ਕਹੈ ਦਰਬਾਰੀ ਸਭੇ ਕੂੜਾਵੇ ਦਾਵੈ ॥ ੨੪੬ ॥
ਆਪੇ ਢਾਹੇ ਸਫਾਉ ਕਰੇਸੀ ਆਪੇ ਧਰੇ ਉਸਾਰੀ ॥
ਆਪੇ ਖੇਲੇ ਖੇਲਿ ਖਿਲਾਵੈ ਆਪੇ ਪਾਸਾ ਸਾਰੀ ॥
ਆਪੇ ਭੋਗੇ ਭੋਗ ਭੁਗਾਵੈ ਆਪਿ ਪੁਰਖੁ ਆਪਿ ਨਾਰੀ ॥
ਕਿਸੇ ਨ ਮਸਲਤਿ ਮਤਾ[5] ਪਕਾਵੈ ਤਿਸੁ ਸਰਨਿ ਪੈਆ ਦਰਬਾਰੀ ॥ ੨੪੭ ॥
ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਸਿਰਸਟਿ[6] ਸਵਾਰੀ ॥
ਐਸਾ ਦੂਜਾ ਕੋਇ ਨ ਕੀਤਾ ਤਗਦੀ ਜਿਸਦੀ ਧਾਰੀ[7] ॥
ਆਪੇ ਠਾਕਰੁ ਆਪੇ ਸੇਵਕੁ ਕੁਦਰਤਿ ਆਪਿ ਪਸਾਰੀ ॥
ਜਿਸ ਦੀ ਕੀਤੀ ਮੁੜੇ ਨ ਮੋੜੀ ਤਿਸਦੀ ਸਰਨਿ ਪੈਆ ਦਰਬਾਰੀ ॥ ੨੪੮ ॥
ਆਪੇ ਇਕੁ ਅਕੇਲਾ ਸਾਹਿਬੁ ਕੋਇ ਨ ਜਿਸਦਾ ਆੜੀ ॥
ਸਭੇ ਤਿਸ ਦੇ ਕੀਤੇ ਹੋਏ ਸਭਨਾ ਨੂਦੇਇ ਦਿਹਾੜੀ ॥
ਕੱਚੀ ਪੱਕੀ ਆਪੇ ਤੋੜੇ ਜਿਉ ਮਾਝੀ ਦੀ ਵਾੜੀ ॥
ਜਿਸ ਦੀ ਸਾਮ ਨ ਛੋੜੇ ਕੋਈ ਮੈਂ ਤਿਸ ਦੀ ਸਰਨਿ ਬਬਾੜੀ[8] ॥ ੨੪੯ ॥
ਸਤਿਜੁਗੁ ਤ੍ਰੇਤਾ ਗਯਾ ਦੁਆਪਰੁ ਕਲਿਜੁਗੁ ਪਹਿਰਾ ਆਂਦਾ ॥
ਪਸੂਆਂ ਵਾਂਙੂ ਵਰਤਨਿ ਮਾਣਸਿ ਨਾਹੀਂ ਕੋ ਸਰਮਾਂਦਾ ॥
ਸੰਕਰ ਬਰਨਿ[9] ਭਈ ਬਹੁ ਦੁਨੀਆ ਰਹਿਆ ਸਰਫੁ ਪਿਤ ਮਾਂ ਦਾ[10] ॥
ਦਰਬਾਰੀ ਦਾਸਾ ਤੂ ਵੇਖ ਤਮਾਸਾ ਹੁਣਿ ਕੀ ਕੀ ਹੁੰਦਾ ਜਾਂਦਾ ॥ ੨੫੦ ॥
ਕਲਿਜੁਗ ਕੂੜ ਕਪਟ ਵਰਤਾਰਾ ਸਭੁ ਜਗੁ ਭਰਮੁ ਭੁਲਾਇਆ ॥
ਸਚਾ ਘਾਟੁ ਘੜੇ ਕੋ ਕਿਕੂਜਾ ਕੂੜੁ ਪਹਾਰਾ[11] ਪਾਇਆ ॥
ਬਾਰਹ ਪੰਥ ਅਤੀਤ ਮੋਨ ਥੇ[12] ਕਰਦੇ ਮਾਇਆ ਮਾਇਆ ॥
ਕਹੁ ਦਰਬਾਰੀ ਹੁਣਿ ਕੀ ਕਰੀਏ ਕਲਿਜੁਗੁ ਪਹਿਰਾ ਆਇਆ ॥ ੨੫੧ ॥
ਕਲਿਜੁਗਿ ਕੂੜੁ ਕਪਟੁ ਵਰਤਾਇਆ ਤੇ ਸਚੁ ਨ ਕਿਤਹੀ ਹਿਸੇ ॥
ਸਚੁ ਸਬਦੁ ਵੀਚਾਰ ਨ ਜਾਣਨਿ ਜੋੜਨਿ ਕੂੜੇ ਕਿਸੇ ॥
ਕਹਨਿ ਹੋਰੁ ਕੁਛੁ ਹੋਰੁ ਕਮਾਵਨਿ ਪਰਪੰਚੁ ਬਡੋ ਜਗ ਦਿਸੇ ॥
ਦਰਬਾਰੀ ਪਿਤਾ ਜਾਤਿ ਕੋਈ ਵਿਰਲਾ ਲੋਕ ਭਏ ਬਹੁ ਮਿੱਸੇ[13] ॥ ੨੫੨ ॥

---

1. ਮਾਲਕ 2. ਤਦੋਂ, ਓਦੋਂ 3. ਲਾਜ਼ਮੀ 4. ਹੰਕਾਰ ਕਰਦਾ ਹੈ 5. ਸਲਾਹ, ਮਸ਼ਵਰਾ 6. ਸ੍ਰਿਸ਼ਟੀ, ਦੁਨੀਆਂ 7. ਜਿਸਦੀ ਪੁਗਦੀ ਹੋਵੇ 8. ਕਹੀ ਹੈ, ਬਿਆਨ ਕੀਤੀ ਹੈ 9. ਇਕ ਵਰਨ ਦਾ ਪਤੀ ਅਤੇ ਦੂਜੇ ਵਰਨ ਦੀ ਪਤਨੀ ਤੋਂ ਪੈਦਾ ਹੋਈ ਸੰਤਾਨ 10. ਮਾਂ ਪਿਉ ਦਾ ਮਾਣ ਨਹੀਂ ਰਿਹਾ 11. ਸਵਰਨਕਾਰਾਂ ਦਾ ਸੋਨੇ ਘੜਣ ਦਾ ਕਾਰਖਾਨਾ 12. ਜੋਗੀਆਂ ਦੇ ਬਾਰਾਂ ਪੰਥ ਤਿਆਗੀ ਤੇ ਖਾਮੋਸ਼ ਸਨ ਪਰ ਹੁਣ ਵੀ 13. ਰਲੇ ਮਿਲੇ, ਦੋਗਲੇ

ਕਲਜੁਗੁ ਕੂੜੁ ਪਹਾਰਾ ਪਾਇਆ ਕੂੜੇ ਘਾਟ ਘੜੀਦਾ ॥
ਸਚੁ ਨ ਰਾਈ ਇਕ ਰਲਾਵਨਿ ਕੂੜੁ ਜੜਾਉ ਜੜੀਦਾ ॥
ਮਨ ਵਿਚਿ ਹੋਰੁ ਮੁਖੁ ਹੋਰੁ ਕਹਤ ਹੈ ਕੂੜਾ ਪਾਠੁ ਪੜੀਦਾ ॥
911.ਅ ਦਰਬਾਰੀ ਇਕਿ ਗਲ ਕਲੂਚੰਗੇਰੀ ਕੋਇ ਥਾਇ ਨ ਕਿਸੇ / ਦੇ ਫੜੀਦਾ ॥ ੨੫੩ ॥
ਰਾਈ ਤੇ ਮੇਰੁ ਮੇਰੁ ਤੇ ਰਾਈ ਕਰਤੱਬ ਤੁਮਾਰੇ ॥
ਸੁਭਰ ਭਰੇ ਭਰੇ ਸਖਨਾਵੇ[1] ਉਸਰੇ ਢਾਹਿ ਉਸਾਰੇ ॥
ਰਾਵ ਤੇ ਰੰਕ ਰੰਕ ਤੇ ਰਾਜਾ ਪਾਹੁਨ ਪਾਨੀ ਤਾਰੇ ॥
ਦਰਬਾਰੀ ਕੁਦਰਤਿ ਕਰਨਿਹਾਰਾ ਉਲਟਿ ਪੁਲਟਿ ਕਰ ਤਾਰੇ ॥ ੨੫੪ ॥
ਤਿੱਦਨਿ[2] ਅਖੀ ਉਘੜਿ ਜਾਸਨਿ ਜਾਂ ਹੋਵਹਿ ਰਾਹਿ ਪਖਾਣੂ ॥
ਪ੍ਰੇਤ ਕਹੇ ਸਭ ਕੋਈ ਕੋਇ ਨ ਆਖਗੁ ਮਾਣੂ[3] ॥
ਓਥੇ ਬੇਲੀ ਮਿਤ ਨ ਕੋਈ ਨਾ ਕੋ ਸਾਕ ਸਿਵਾਣੂ ॥
ਦਰਬਾਰੀ ਆਗੇ ਹੋਗੁ ਨਬੇੜਾ ਜਾ ਕਾਗਦੁ ਕਢਗੁ ਕਾਣੂ[4] ॥ ੨੫੫ ॥
ਏਥੇ ਧਨ ਬਹੁ ਧਾਮ ਸੁਹਾਵੇ ਅਗੈ ਨਾਲਿ ਨ ਚਲੈ ॥
ਨੰਗੀ ਪੈਰੀ ਜਾਂਦੇ ਡਿਠੇ ਰਾਏ ਮਹਤੇ ਮਲੈ[5] ॥
ਆਗੈ ਹੋਗੁ ਸੁਖਾਲਾ ਕੋਈ ਸਚੁ ਸਿਦਕੁ ਜਿਨ੍ਹਾਂ ਦੇ ਪੱਲੇ ॥
ਦਰਬਾਰੀ ਅਗਹੁ[6] ਕੋਈ ਕੋਇ ਨ ਆਇਆ ਜੋ ਸਦੁ ਸਨੇਹਾ ਘੱਲੇ ॥ ੨੫੬ ॥
ਸਤਿਜੁਗੁ ਤ੍ਰੇਤੇ ਤੇ ਦੁਆਪਰਿ ਕਲਿਜੁਗੁ ਉਠਿ ਉਠਿ ਗਏ ਪ੍ਰਾਣੀ ॥
ਜੋ ਜੀਉ ਆਇਆ ਸੋ ਉਠਿ ਜਾਸੀ ਜਿਉ ਪੰਖੀ ਰੈਣਿ ਵਿਹਾਣੀ ॥
ਏਥੇ ਕੋਈ ਰਹਣੁ ਨ ਪਾਵੈ ਉਠਿ ਜਾਸਨਿ ਖਾਣੀ ਚਾਰੇ ॥
ਦਰਬਾਰੀ ਕਿਉ ਜਰ[7] ਕਰਹਿ ਇਕਠੀ ਜਾ ਅੰਤਿ ਕਾਲਿ ਛਡਿ ਜਾਣੀ ॥ ੨੫੭ ॥
ਖਾਣਾ ਪੀਣਾ ਪੈ ਛਾਵੇਂ ਸਉਣਾ ਇਹੁ ਸੁਖੁ ਕਿਤੇ ਨ ਲੇਖੇ ॥
ਰਾਮ ਨਾਮੁ ਰਸੁ ਸੁਆਦੁ ਨ ਆਇਓ ਤਾ ਦੁਖੁ ਬਹੁਤੇ ਦੇਖੇ ॥
ਸਹੰਸੇ ਸੋਗ ਬਿਓਗ ਲਿਤਾੜੇ ਗ੍ਰਿਸਤਿ ਉਦਾਸੀ ਭੇਖੇ ॥
ਸਦਾ ਸੁਖਾਲੇ ਈਹਾਂ ਊਹਾਂ ਦਰਬਾਰੀ ਹਰਿਜਨ ਪੇਖੇ ॥ ੨੫੮ ॥
ਭੌਦੂ[8] ਭਾਣੇ ਗੋਹਾ ਗੁੜੁ ਹੈ ਤਿਉ ਪਾਪੀ ਪਾਪੁ ਪਿਆਰਾ ॥
ਮਖੀ ਕਉ ਮਲੁ[9] ਮੇਵੇ ਜੇਹੀ ਤਿਉ ਸਾਕਤਿ ਝੂਠ ਅਹਾਰਾ ॥
ਸੁਇਨੇ ਨੂੰ ਚੌਣਾ[10] ਕੀ ਕਰਸੀ ਘਾਹੁ ਜਿਨਾ ਦਾ ਚਾਰਾ ॥
ਦਰਬਾਰੀ ਭਉਰਾ ਬਾਸੁ[11] ਪਿਆਰੀ ਤਿਉ ਸਾਧਾ ਸਚੀ ਆਧਾਰਾ ॥ ੨੫੯ ॥
ਚਿੰਤਾ ਚਿਖਾ ਤੇ ਭਾਹਿ ਭਟਕਣ ਨਿਸਦਿਨਿ ਜਲਤਿ ਵਿਹਾਵੈ ॥
ਧੂੰਆਂ ਧ੍ਰੋਹ ਨਿਕਸੇ ਤਿਸੁ ਵਿਚਹੁ ਸੇਕ ਸਕਤਿ ਤਨਿ ਆਵੈ ॥
ਮਨਸਾ ਵਾਉ[12] ਵਗੈ ਜਿਧਰਿ ਨੂਲੋਭ ਲਾਟਿ ਤਹ ਜਾਵੈ ॥
ਬਾਲਣੁ ਬਿਓਗੁ[13] ਪਵੈ ਤਿਸੁ ਊਪਰਿ ਸਦਾ ਹੀ ਸੋਗੁ ਜਲਾਵੈ ॥
ਦਰਬਾਰੀ ਸਾਧੂ ਪਰਉਪਕਾਰੀ ਮਿਲੇ ਤਾ ਜਲੁ ਛਿੜਕਾਵੈ ॥ ੨੬੦ ॥
ਪਿਛਲਿਆ ਪਾਪਾ ਦਾ ਫਲੁ ਐਥੇ ਨੰਗ ਭੁਖੁ ਦੁਖੁ ਪਾਵੈ ॥
ਅੰਧਾ ਟੁੰਡਾ ਕੁਸਟੀ ਬਧੂਆ[14] ਬਪੁਰਾ[15] ਕਾਨ[16] ਕਹਾਵੈ ॥

---

1. ਖਾਲੀ ਕਰਦਾ ਹੈ 2. ਉਸ ਦਿਨ 3. ਮਾਨਸ, ਮਨੁੱਖ 4. ਕਾਨੂੰਨ ਦਾ ਮਾਲਕ, ਧਰਮਰਾਜ 5. ਰਾਜੇ (ਰਾਇ) ਪ੍ਰਧਾਨ (ਮਹਿਤੇ) ਅਤੇ ਮੱਲ ਪਹਿਲਵਾਨ (ਮਲੈ) 6. ਮਰਨ ਤੋਂ ਪਿਛੋਂ 7. ਧਨ, ਦੌਲਤ 8. ਮੂਰਖ 9. ਗੰਦਗੀ 10. ਪਸ਼ੂ, ਜਾਨਵਰ 11. ਵਾਸ਼ਨਾ, ਸੁਗੰਧੀ 12. ਵਾਸ਼ਨਾ ਦੀ ਹਵਾ 13. ਵਿਛੋੜੇ ਦਾ ਬਾਲਣ 14. ਬੰਨ੍ਹਿਆ ਹੋਇਆ ਭਾਵ ਕੈਦੀ 15. ਬੋਲਾ 16. ਕਾਣਾ

ਅਜੇ ਭਿ ਪਾਪੀ ਸਮਝਨਿ ਨਾਹੀਂ ਪਾਪਾਂ ਨੂ ਲਪਟਾਵੈ ॥

912.ੳ / ਦਰਬਾਰੀ ਨਕਲ ਨਰਕਿ ਦੀ ਏਕੇ ਅਸਲੀ ਅਗੈ ਪਾਵੈ ॥ ੨੬੧ ॥

ਪੰਡਿਤ ਸਾਹਿ ਧਨਾਢਿ ਸਿਆਣੇ ਭੋਗੀ ਜਗਤਿ ਸੁਹਾਵੈ ॥
ਛਾਜਨੁ ਭੋਜਨੁ ਛਤ੍ਰੀਹ ਬਿੰਜਨਿ[1] ਭੋਗੈ ਅਉਰੁ ਭੁਗਾਵੈ ॥
ਪਾਪਾਂ ਨੂਮਨੂਮਨ ਲੋਚੈ ਨਾਂਹੀ[2] ਜਿਉ ਕਿਉ ਧਰਮੁ ਕਮਾਵੈ ॥
ਸਭ ਕੋ ਅਦਬੁ ਕਰਹਿ ਤਿਸੁ ਪਾਸਹੁ ਜਹ ਤਹ ਆਦਰੁ ਪਾਵੈ ॥
ਦਰਬਾਰੀ ਨਕਲ ਸੁਰਗ ਦੀ ਸਭਿ ਸੁਖ ਆਗੇ ਸੁਰਗ ਸਿਧਾਵੈ ॥ ੨੬੨ ॥
ਸਾਧੂਸੰਤ ਸੁਨੇ ਜਗ ਭੀਤਰਿ ਜੋ ਅਹਿਨਿਸਿ ਨਾਮੁ ਧਿਆਵੈ ॥
ਨਾ ਕੋ ਸੰਸਾ ਸੋਗੁ ਨ ਚਿੰਤਾ ਨਿਸਿ ਦਿਨੁ ਹਰਿ ਗੁਣ ਗਾਵੈ ॥
ਨਿੰਦਾ ਚੁਗਲੀ ਸੁਣੇ ਨ ਕਾਨਹੁ ਹਰਿ ਜਸੁ ਸੁਣੇ ਸੁਣਾਵੈ ॥
ਦਰਬਾਰੀ ਸਭ ਸੁਖ ਤਿਨਿ ਕੇ ਲੀਏ ਆਗੇ ਮੁਕਤਿ ਸਿਧਾਵੈ ॥ ੨੬੩ ॥
ਅਖੀ ਕੁਦਰਤਿ ਕੰਨੀ ਹਰਿਜਸੁ ਰਸਨਾ ਤੇ ਹਰਿ ਗਾਵੈ ॥
ਮਨ ਸੰਤੋਖੁ ਵਸਿਆ ਸਿਵ[3] ਧੀਰਜ ਖਿੰਧਾ ਖਿਮਾ ਹੰਢਾਵੈ ॥
ਵੈਰੀ ਮਿਤ੍ਰ ਲੋਹਾ ਕੰਚਨੁ ਸਭੁ ਇਕ ਸਮ ਦਿਸਟਾਵੈ[4] ॥
ਨਾਨਕ ਪੰਥੀ ਭਣੇ ਦਰਬਾਰੀ ਸੋ ਜੀਵਣੁ ਮੁਕਤਿ ਕਹਾਵੈ ॥ ੨੬੪ ॥
ਜਿਨਾ ਡਿਠਿਆ ਮਨੁ ਨਿਰਮਲੁ ਹੋਵੈ ਕਿਉ ਸੰਗੁ ਤਿਨਾ ਦਾ ਤਜੀਏ ॥
ਜਿਸਦਾ ਦਿਤਾ ਸਭੁ ਕੁਛੁ ਪਾਈਐ ਨਾਮੁ ਤਿਸੈ ਦਾ ਭਜੀਏ ॥
ਐਸਾ ਕਰਮੁ ਨਾ ਕਰਹੁ ਭੁੱਲਿ ਕੈ ਜਿਤੁ ਕੁਲ ਸਗਲਾ ਲਜੀਏ[5] ॥
ਦਰਬਾਰੀ ਪੜਦਾ ਕਜੁ ਕਿਸੇ ਦਾ ਮਤੁ ਤੇਰਾ ਪੜਦਾ ਕਜੀਏ ॥ ੨੬੫ ॥
ਜਿਨਾ ਦੇ ਪਲੇ ਲਖ ਕਰੋੜੀ ਸੇ ਨੰਗੀ ਪੈਰੀ ਜਾਂਦੇ ॥
ਸੀਸ ਮਹਲ ਸੁਨਹਰੀ ਜਿਨਿ ਕੈ ਸੇ ਜਾਇ ਮਸਾਣੀ ਪਾਂਦੇ ॥
ਕਰਨੀ ਪਿਛੇ ਹੋਗੁ ਨਿਬੇੜਾ ਇਕਿਹੁ ਦੋ ਹਟਿ ਵਿਕਾਂਦੇ ॥
ਦਰਬਾਰੀ ਹਰਿ ਤਜਿ ਭੋਗ ਜੁ ਭੋਗੇ ਸੇ ਮਾਰ ਮੁਹੇ ਮੁਹਿ ਖਾਂਦੇ ॥ ੨੬੬ ॥
ਤਪ ਤੇ ਰਾਜੁ ਰਾਜ ਤੇ ਨਰਕਾ ਗੁਰਮੁਖਿ ਤੇ ਹੁਣਿ ਸੁਣਿਆ ॥
ਬੇਦ ਪੁਰਾਣ ਭਿ ਏਵੈਂ ਆਖਨਿ ਅਸਾਂ ਭਿ ਏਵਿ ਨ ਭਣਿਆ ॥
ਸੰਤ ਬੇਦ ਕੀ ਕਹੀ ਮੰਨੇ ਸੋ ਦੁਹੁ ਜਣਿਆਂ ਨਹੀ ਜਣਿਆ[6] ॥
ਦਰਬਾਰੀ ਨਾ ਹੋਵੈ ਨਿਆਉ ਬੀਚਾਰੇ ਸੋ ਨਰ ਕੀ ਨਹੀ ਗਣਿਆ ॥ ੨੬੭ ॥
ਬ੍ਰਹਮਣੁ ਸੋ ਜੋ ਬਿਦਿਆ ਧਾਰੀ ਤਪਸੀ ਬ੍ਰਹਮੁ ਪਛਾਣੈ ॥
ਖਤ੍ਰੀ ਸੋ ਜੋ ਦਾਤਾ ਸੂਰਾ ਮਨਮੁਖਿ ਸਚੁ ਵਖਾਣੈ ॥
ਵਿਸੁ ਵਪਾਰੁ ਕਰੇ ਸੱਤਿਆ ਦਾ ਅਪਣਾ ਮਾਰਗੁ ਜਾਣੈ ॥
ਦਰਬਾਰੀ ਸੂਦਰੁ ਸਰਮੁ ਹੰਢਾਵੈ ਤਿਹੁ ਵਰਨਾ ਦੀ ਟਹਲ ਕਮਾਣੈ ॥ ੨੬੮ ॥

912.ਅ / ਬ੍ਰਹਮਣੁ ਮੁੱਖ ਵਿਸਨ ਕਾ ਕਹੀਐ ਛੱਤ੍ਰੀ ਭੁਜਾ ਕਹਾਵੈ ॥

ਵੈਸ ਜੰਙ[7] ਸੂਦਰ ਚਰਨਾ ਤੇ ਤਲੀਆ ਨੀਚ ਸਦਾਵੈ ॥
ਨੀਚ ਜਾਤਿ ਹੋਇ ਭਜੈ ਵਿਸਨ ਕੌ ਸੋ ਸਭਨਾ ਤੇ ਲੰਘ ਜਾਵੈ ॥
ਦਰਬਾਰੀ ਚਾਰੇ ਬਰਨਿ ਬਰਾਬਰਿ ਤਿਨ ਕੈ ਕਦੇ ਨ ਆਵੈ ॥ ੨੬੯ ॥

---

1. ਭੋਜਨ 2. ਪਾਪ ਨਹੀਂ ਕਰਨਾ, ਲੋਚਦਾ 3. ਸ਼ਾਂਤੀ 4. ਦੇਖਦਾ ਹੈ 5. ਲਾਜ ਆਵੇ ਸ਼ਰਮਸਾਰ ਹੋਣਾ ਪਵੇ 6. ਮਾਂ ਤੇ ਪਿਉ ਦਾ ਕੀਤਾ ਨਹੀਂ ਹੈ 7. ਜੰਘਾਂ, ਪੱਟਾਂ ਤੋਂ

ਭਗਤਿ ਵਛਲ ਕੀ ਸੁਣਹੁ ਵਡਾਈ ਜਿਉ ਭਗਤਿ ਆਪਿ ਵਡੀਆਇਆ ॥
ਨਾਮਦੇਵ ਕੀ ਗਊ ਜੀਵਾਈ ਦੇਹੁਰਾ ਤੁਰਤੁ ਫਿਰਾਇਆ ॥
ਬਾਬੇ ਨਾਨਕ ਨੇ ਮਕਾ ਫੇਰਿਆ ਕਰਿ ਕੁਦਰਤਿ ਚਲਤੁ ਦਿਖਾਇਆ ॥
ਨਾਨਕ ਪੰਥੀ ਜਨੁ ਦਰਬਾਰੀ ਤਾ ਕੀ ਸਰਨਿ ਸਿਧਾਇਆ ॥ ੨੭੦ ॥
ਅਮਿਰੀਕ ਭਗਤਿ ਕਾ ਸਰਾਪੁ ਮਿਟਾਇਆ ਆਪੇ ਗੋਬਿੰਦੁ ਆਇਆ ॥
ਪਹਿਲਾਦ ਭਗਤਿ ਕੀ ਰਖਿਆ ਕੀਨੀ ਨਰਸਿੰਘ ਰੂਪੁ ਵਟਾਇਆ ॥
ਧ੍ਰੋਪਤਿ ਕਾ ਪ੍ਰਭ ਪੜਦਾ ਢਕਿਆ ਚੀਰ[1] ਅਸੰਖ ਵਧਾਇਆ ॥
ਡੁਬਦੇ ਹਾਥੀ ਸਰਨਿ ਅਲਾਈ ਗਰੜੁ ਛੋਡਿ ਹਰਿ ਆਇਆ ॥
ਦਰਬਾਰੀ ਇਤਿ ਕਰਿ ਕਰਨੇਹਾਰੇ ਸਰਨਿ ਸੂਰੁ[2] ਸਦਵਾਇਆ ॥ ੨੭੧ ॥
ਨਰਸੀ ਦੀ ਪ੍ਰਭ ਹੁੰਡੀ[3] ਤਾਰੀ ਸਾਵਲੁ ਸਾਹੁ[4] ਸਦਾਇਆ ॥
ਧੰਨੇ ਕੀ ਪ੍ਰਭ ਗਊ ਚਰਾਈ ਰੂਪ ਜੈਦੇਉ ਬਨਾਇਆ[5] ॥
ਕਵਤਾ ਸੁਧੁ ਕਰੀ ਪਰਮੇਸੁਰੁ ਅਛਰੁ ਆਪਿ ਲਿਖਾਇਆ ॥
ਨਾਨਕ ਪੰਥੀ ਭਣੇ ਦਰਬਾਰੀ ਭਗਤਿ ਵਛਲ ਬਿਰਦਾਇਆ ॥ ੨੭੨ ॥
ਪੰਡਿਤ ਸਾਹ ਧਨਾਢਿ ਪਿਛਾਹਾ ਨਾਮੇ ਦਰਸਨੁ ਪਾਇਆ ॥
ਪੀਪੇ ਕੀ ਪਤਿ ਆਪੇ ਰਾਖੀ ਸੈਨ ਰੂਪੁ ਬਨਿ ਆਇਆ ॥
ਰਮਦਾਸੁ[6] ਰਾਮ ਕਉ ਖਰਾ ਪਿਆਰਾ ਪਾਹਨ ਨਦੀ ਤਰਾਇਆ ॥
ਸਧਨੇ ਕੀ ਪਰਤੰਗਿਆ[7] ਰਾਖੀ ਗਊ ਤੇ ਬੈਲ ਕਰਾਇਆ[8] ॥
ਦਰਬਾਰੀ ਪਤਿ ਭਗਤਾ ਕੀ ਆਪੇ ਹਰਿ ਪ੍ਰਭੁ ਰਖਦਾ ਆਇਆ ॥ ੨੭੩ ॥
ਕਰਤੇ ਕੀ ਮਿਤਿ ਕਰਤਾ ਜਾਣੈ ਅਉਰੁ ਨ ਜਾਣੈ ਕੋਈ ॥
ਜਿਨਾ ਬਖਸੇ ਕਰੇ ਰਜਾਈ ਤਿਨਿ ਦਰਿ ਦੇਵੈ ਢੋਈ ॥
ਜਿਸ ਕੀ ਕੁਦਰਤਿ ਸੋਈ ਜਾਣੈ ਕਰੇ ਕਰਾਵੈ ਸੋਈ ॥
ਨਾਨਕ ਪੰਥੀ ਭਣੇ ਦਰਬਾਰੀ ਹੋਣੀ ਸੀ ਸਾ ਹੋਈ ॥ ੨੭੪ ॥
ਬਾਬੇ ਨਾਨਕ ਕਉ ਮਕਾ ਫਿਰਿਆ ਆਪਿ ਖੁਦਾਇ ਫਿਰਾਇਆ ॥
ਸੂਰਜ ਸਉਹੀ ਛਾਇਆ ਠਹਿਰੀ[9] ਉਜੜੁ ਖੇਤੁ ਜਮਾਇਆ ॥
ਕਉਤਕ ਕੀਤੇ ਕਈ ਅਨੇਕਾ ਹਾਥੀ ਮੁਇਆ ਜੀਵਾਇਆ[10] ॥
ਨਾਨਕ ਪੰਥੀ ਜਨੁ ਦਰਬਾਰੀ ਸਰਨਿ ਤੁਮਾਰੀ ਆਇਆ ॥ ੨੭੫ ॥
913.ੳ / ਕੂੜੀ ਮਿਚੀ[11] ਖੇਡ ਮਚਾਈ ਮਿਥਿ ਬੈਠਾ ਸਚੁ ਮਿਚਾਲੀ ॥
ਸਭਨਾ ਦੇ ਮਨ ਅੰਦਰਿ ਏਹਾ ਮੈਂ ਸਭਾ ਡਿਠੀ ਭਾਲੀ ॥
ਪੰਡਤ ਮੁਲਾਂ ਪੜਿ ਪੜਿ ਆਖਨਿ ਆਖਣਿ ਮੁਖਹੁ ਸੁਖਾਲੀ ॥
ਦਰਬਾਰੀ ਏਹੁ ਜੀਉ ਤਾਂਹੀ ਜਾਣਗੁ ਜਾਂ ਜਮੁ ਦੇਗੁ ਦਿਖਾਲੀ ॥ ੨੭੬ ॥
ਪਹਿਲਾ ਲਿਖਿਆ ਪਿਛਹੁ ਕੀਤਾ ਫਿਰਿ ਮਾਰ ਅਸਾਨੂ ਹੋਈ ॥
ਜੇ ਲਿਖਿਆ ਤੇਰਾ ਕਰੀਏ ਨਾਹੀ ਤਾ ਦਰਿ ਮਿਲੇ ਨ ਢੋਈ ॥
ਸਭਨੀ ਗਲੀ ਅਸੀ ਹੀ ਝੂਠੇ ਤੂੰ ਸਦਾ ਹੀ ਸਚਾ ਸੋਈ ॥
ਦਰਬਾਰੀ ਏਹ ਗਲ ਤਾਂਹੀ ਜਾਪੇ ਦੂਜਾ ਹੋਵੈ ਕੋਈ ॥ ੨੭੭ ॥

1. ਕਪੜਾ 2. ਸਰਨ ਵਿੱਚ ਆਏ ਦੀ ਰੱਖਿਆ ਕਰਨ ਵਾਲਾ ਸੂਰਮਾ 3. ਪੈਸੇ ਦਿੱਤੇ 4. ਪ੍ਰਭੂ ਨੇ ਆਪ ਸਾਵਲ ਸ਼ਾਹ ਦਾ ਰੂਪ ਧਾਰਿਆ 5. ਜੈ ਦੇਵ ਦਾ ਰੂਪ ਧਾਰਨ ਕੀਤਾ 6. ਭਗਤ ਰਵਿਦਾਸ 7. ਪ੍ਰਣ ਪੂਰਾ ਕੀਤਾ 8. ਗਊ ਤੋਂ ਬਲਦ ਬਣਾ ਦਿੱਤਾ ਵੇਖੋ ਪਰਚੀ ਸਧਨੇ ਭਗਤ ਕੀ 9. ਬ੍ਰਿਛ ਦੀ ਛਾਇਆ ਰੁਕੀ 10. ਗੁਰੂ ਨਾਨਕ ਦੇਵ ਜੀ ਨੇ ਦਿੱਲੀ ਵਿੱਚ ਹਾਥੀ ਜਿਉਂਦਾ ਕੀਤਾ ਸੀ 11. ਪ੍ਰਭੂ ਨੇ ਸੰਸਾਰ ਲੁਕਣਮੀਚੀ ਦੀ ਖੇਡ ਰਚੀ ਸੀ ਪਰ ਮਨੁੱਖ ਇਸ ਨੂੰ ਸਹੀ ਮੰਨ ਬੈਠਾ

ਨਿਰਗੁ ਕਿਰਲਾ[1] ਨਘੁ[2] ਸਰਪੁ ਬਣਾਇਆ ਸਿਆਮੁ ਸੁੰਦਰੁ ਨਰਕਿ ਪਠਾਇਆ ॥
ਅਜਮਲੁ ਗਨਕਾ ਮੁਕਤਿ ਪਠਾਏ ਏਹੁ ਨਿਆਉ ਕਰਾਇਆ ॥
ਪੰਡਿਤ ਪਾਧੇ ਕਾਜੀ ਮੁੱਲਾਂ ਤੇਰਾ ਮਰਮੁ ਨ ਪਾਇਆ ॥
ਦਰਬਾਰੀ ਓਹਿ ਦੀ ਓਹੋ ਜਾਣੈ ਜਿਨਿ ਏਹੁ ਖੇਲੁ ਰਚਾਇਆ ॥ ੨੭੮ ॥
ਮਹੰਮਦ ਜੇਹੇ ਯਾਰ ਖੁਦਾਈ ਭਇਆ ਕਬਰ ਵਿਚਿ ਵਾਸਾ ॥
ਉਸਦੇ ਪੁਤੁ ਨ ਪੋਤ੍ਰਾ ਕੋਈ ਯਾਰ ਕਹਾਵੈ ਖਾਸਾ ॥
ਮੂਸੇ[3] ਨੂ ਚਾਇ ਮਉਤਿ ਦਿਖਾਈ ਪਾਇਓਿ ਬਹੁਤੁ ਤ੍ਰਾਸਾ ॥
ਦਰਬਾਰੀ ਕੀਤੀ ਮੁੜੇ ਨ ਜਿਸਦੀ ਤਿਸਦਾ ਕੀ ਭਰਵਾਸਾ ॥ ੨੭੯ ॥
ਇਬਰਾਹੀਮ ਥੋ ਪੁਤੁ ਕੁਹਾਇਓ[4] ਕਉਣੁ ਕਹੇ ਕੀ ਕੀਤੋ ॥
ਸਮਸ ਤਉਰੇਜ ਦੀ ਖੱਲ ਕਢਾਈ ਦਿਤਾ ਕਢਿ ਮਸੀਤੋ ॥
ਜਿਕਰੀਏ[5] ਸਿਰਿ ਕਰਵਤੁ[6] ਧਰਾਇਆ ਹੋਇ ਰਹਿਆ ਚੁਪਿ ਕੀਤੋ ॥
ਸਿਲੇਮਾਨ[7] ਥੋ ਭਠੁ ਝੁਲਕਾਇਆ ਰਹਿਆ ਨ ਕੋਈ ਮੀਤੋ ॥
ਸਾਬਰ ਦੇ ਤਨਿ ਕੀੜੇ ਪਾਇਆ[7] ਮਨਸੂਰੁ ਸੂਲੀ ਚਾਇ ਦੀਤੋ ॥
ਦਰਬਾਰੀ ਸਖਣਿਆ ਨੂੰ ਭਰਦਾ ਭਰਿਆ ਕਰਦਾ ਰੀਤੋ[8] ॥ ੨੮੦ ॥
ਸਮੁੰਦੁ ਪਿਤਾ ਭਿਰਾਉ ਧਨੰਤ੍ਰ ਬਿਸਨ ਜਿਸੇ ਬਹਿਣੋਈ ॥
ਸਿਵ ਸੀਗਾਰੁ ਅੰਮ੍ਰਿਤ ਦਾ ਘਰੁ ਲਛਮੀ ਬਹਣਿ ਜਿਸੋਈ ॥
ਸੁਰਜੀਵਨ ਅਰੁ ਤਾਰਿਓ ਕੀ ਪਤਿ ਸਗਲ ਜਗਤੁ ਜਿਸੁ ਲੋਈ ॥
ਦਰਬਾਰੀ ਰੇਖ ਨ ਕਿਨੇ ਮਿਟਾਈ ਹੋਣੀ ਸੀ ਸਾ ਹੋਈ ॥ ੨੮੧ ॥
913.ਅ ਕੂਕੈ ਸਬਦੁ ਨਾ ਸਮਝੈ ਮੂਰਖੁ ਸੁਣਿ ਥਕੈ ਅ / ਕੱਥ ਕਹਾਣੀ ॥
ਓਤਿ ਕੁਹਾੜੀ ਓਹੋ ਵਹਿਆ[9] ਸਮਝਾਵਤਿ ਅਉਧ ਵਿਹਾਣੀ ॥
ਉਠਿ ਨਠੇ ਕਾਲੇ ਆਇ ਬੈਠੇ ਧਉਲੇ ਇਹੁ ਭੇਜੀ ਮਉਤਿ ਨੀਸਾਣੀ ॥
ਦਰਬਾਰੀ ਅਜੇ ਭਿ ਸਮਝਹ ਨਾਹੀ ਏਹੁ ਕੀ ਕੁਦਰਤਿ ਵਾਣੀ[10] ॥ ੨੮੨ ॥
ਇਹੁ ਮਨੁ ਵਿਣਝੀ[11] ਤਾਣੀ ਜੇਹਾ ਕਉਣ ਸੋਥਣਾ ਸੋਥੇ[12] ॥
ਵਰਮੀ[13] ਮਾਰੀ ਸਾਪ ਨ ਮਰਸੀ ਧਾਨ ਕੁਟੇ ਜਿਉ ਥੋਥੇ[14] ॥
ਓਥੇ ਕੀਆ ਐਥੇ ਆਇਆ ਐਥੇ ਕਰਹੁ ਸੁ ਓਥੇ ॥
ਦਰਬਾਰੀ ਸਾਧ ਕਹਨਿ ਸਿਰ ਮਾਥੇ ਊਪਰ ਪਰ ਓਹੁ ਪਰਨਾਲਾ ਓਥੇ ॥ ੨੮੩ ॥
ਕਿਉ ਦਰਬਾਰੀ ਸਮਝਹਿ ਨਾਹੀ ਭਇਆ ਸਵੇਰਹੁ ਸੋਤਾ[15] ॥
ਮੁਖ ਤੇ ਬੋਲਹੈ ਕਥਾ ਕਹਾਣੀ ਬਿਕਰਮੀ[16] ਜੀਉ ਪਰੋਤਾ ॥
ਭਰਮੁ ਨ ਛੋਡਹਿ ਕਰਮੁ ਨ ਛੋਡਹਿ ਜਿਉ ਨਲਨੀ[17] ਬਾਂਧਾ ਤੋਤਾ ॥
ਤੂੰ ਅਖੀਂ ਮੀਟ ਅੰਧੇਰਾ ਕਰਦਹ ਪਰੁ ਅਗੇ ਖੂਹੁ ਖਲੋਤਾ ॥ ੨੮੪ ॥
ਕਿਉ ਦਰਬਾਰੀ ਡਿਠੋ ਕਉਤਕੁ ਆਪਨੜੇ ਮਨ ਕੇਰਾ ॥
ਏਥੇ ਏਹਿਦਾ ਕੁਛੁ ਭੀ ਨਾਹੀ ਏਹਿ ਆਖੇ ਸਭੁ ਕੁਛੁ ਮੇਰਾ ॥
ਪੁਰਾਣ ਅਠਾਰਹ ਕਹ ਕਹ ਹਾਰੇ ਸਮਝਾਵੇ ਗੁਰੁ ਬਹੁਤੇਰਾ ॥
ਦਰਬਾਰੀ ਏਹੁ ਜੀਉ ਤਾਹੀ ਜਾਣਗੁ ਛਾਡਿ ਚਲਗੁ ਜਦ ਡੇਰਾ ॥ ੨੮੫ ॥

---

1, 2, 3, 4, 5. ਵੇਖੋ ਅੰਤਿਕਾ-। 6. ਆਰਾ 7. ਵੇਖੋ ਅੰਤਿਕਾ-। 8. ਖਾਲੀ 9. ਕੁਹਾੜੀ ਦੇ ਵਿਚਲਾ ਦਸਤਾ, ਭਾਵ ਪੁਰਾਣੀ ਰੀਤੀ 10. ਕੁਦਰਤ ਦੀ ਬਨਾਵਟ 11. ਉਲਝੀ ਹੋਈ (ਤਾਣੀ) ਵਰਗਾ) 12. ਕੌਣ ਸੁਲਝਾਏ 13. ਸਿਉਂਕ ਦਾ ਬਣਾਇਆ ਘਰ 14. ਚੌਲਾਂ ਦਾ ਛਿਲਕਾ 15. ਸਵੇਰ ਤੋਂ ਰਾਤ ਹੋ ਗਈ ਭਾਵ ਜੀਵਨ ਲੰਘ ਗਿਆ 16. ਬੁਰੇ ਕਰਮਾਂ ਨਾਲ 17. ਨਲਕੀ, ਜਿਸ ਨਾਲ ਤੋਤੇ ਨੂੰ ਫੜਿਆ ਜਾਂਦਾ ਹੈ

ਆਂਢਿ ਗਵਾਂਢੀ ਜਾਂਦੇ ਦਿਸਨਿ ਮਿਤ੍ਰ ਪਿਆਰੇ ਮੇਲੀ ॥
ਐਥੇ ਕੋਈ ਰਖਿ ਨ ਸਕੈ ਅਗੈ ਕੋਇ ਨ ਬੇਲੀ ॥
ਨਾ ਕੋ ਹੋਵਗੁ ਸਖਾ ਸਹਾਈ ਨਾ ਕਾ ਸਖੀ ਸਹੇਲੀ ॥
ਦਰਬਾਰੀ ਏਹੁ ਤਦਿ ਪਛੋਤਾਵਗੁ ਜਾ ਜਾਵਗੁ ਜਿੰਦ ਅਕੇਲੀ ॥ ੨੮੬ ॥
ਕਿਉ ਦਰਬਾਰੀ ਸਮਝਹਿ ਨਾਹੀ ਆਖਰ ਅਉਖਾ ਹੋਵਹਿ ॥
ਕਉਡੀ ਬਦਲੇ ਲਾਲੁ ਗਵਾਵਹਿ ਜਨਮੁ ਅਮੋਲਕੁ ਖੋਵਹਿ ॥
ਅਮੀਂ ਸੀਦਕੀ[1] ਘਟ ਮਹਿ ਛੋਡਹਿ ਬਿਖ[2] ਮਹਿਗੀ ਲੈ ਬੋਵਹਿ ॥
ਦਰਬਾਰੀ ਲੇਖੇ ਨੂੰ ਜਬ ਫੜੀਅਹਿ ਤਬ ਕਉਣੁ ਜਾਮਨੁ ਲੈ ਢੋਵਹਿ ॥ ੨੮੭ ॥
ਕਿਉ ਦਰਬਾਰੀ ਲਗਹਿ ਨ ਆਖੇ ਫਿਰਿ ਪਾਛੇ ਪਛੋਤਾਵਹਿ ॥
ਰਹਣੀ ਬਾਝਹੁ ਕਹਣੀ ਕਚੀ ਕੂੜੀ ਕੂੜੀ ਗਾਵਹਿ ॥
914.ੳ ਪਥ[3] ਬਿਨਾ ਜੇ ਅਉਖਧੁ ਖਾ / ਧੋ ਕਿਕੂ ਰੋਗੁ ਗਵਾਵਹਿ ॥
ਦਰਬਾਰੀ ਰਾਮੁ ਈਆਂਣਾ[4] ਨਾਂਹੀ ਜੋ ਕਰ ਠਗੀ ਪਰਚਾਵਹਿ ॥ ੨੮੮ ॥
ਕੰਨੀ ਸੁਣਹਿ ਤੇ ਅਖੀ ਵੇਖਹਿ ਜਾਣ ਬੁਝਿ ਭਇਓ ਬਉਰਾ ॥
ਬੇਦ ਪੁਰਾਨ ਕਤੇਬਾਂ ਕੂਕਨਿ ਕਿਉ ਮਨ ਘਤਹਿ ਰਉਰਾ[5] ॥
ਤਿਦਨਿ[6] ਪਛਤਾਵਨਿ ਲੱਗਹਿ ਛੋਡਿ ਚਲਹਿ ਜਬ ਠਉਰਾ[7] ॥
ਦਰਬਾਰੀ ਮਿਠਾ ਕਰਿ ਕੈ ਭੋਗਹਿ ਸੁ ਅੰਤ ਹੋਇਗਾ ਕਉਰਾ ॥ ੨੮੯ ॥
ਅਧਮ ਉਧਾਰਨੁ ਨਾਮੁ ਤੁਮਾਰਾ ਪਤਿਤਾ ਨੂਪਾਵਨੁ ਕਰਦਾ ॥
ਭੈ ਪਾਨੀ ਉਪਰਿ ਪੱਥਰ ਤਾਰੇ ਤਾ ਮੈ ਕਿਉ ਨਾਹੀ ਤਰਦਾ ॥
ਜੇ ਪਾਹੁਨ ਪਾਸਹੁ ਹਾਂ ਹੌ ਭਾਰਾ ਤਾਂ ਹਰਿ ਪਾਪਾਂ ਨੂੰ ਹਰਿ ਦਾ[8] ॥
ਨਾਨਕ ਪੰਥੀ ਭਣੇ ਦਰਬਾਰੀ ਭਰਵਾਸਾ ਰੁਕਮਨ ਵਰਿ ਦਾ[9] ॥ ੨੯੦ ॥
ਨਾ ਮੈ ਸੇਵਾ ਭਗਤਿ ਕਮਾਈ ਨਾ ਸਿਮਰਨੁ ਕੀਤਾ ਹਰਿ ਦਾ ॥
ਪਾਪਾ ਦੇ ਵਿਚਿ ਅਉਧ ਵਿਹਾਣੀ ਇਤਿ ਬਿਧ ਜੀਅੜਾ ਡਰਿ ਦਾ ॥
ਤੂੰ ਦੇਖਹਿ ਮੈ ਪਾਪ ਕਮਾਵਾਂ ਡਰਿ ਦਾ ਅਰਜੁ ਨ ਕਰਦਾ ॥
ਨਾਨਕ ਪੰਥੀ ਭਣੇ ਦਰਬਾਰੀ ਭੀ ਭਰਵਾਸਾ ਹਰਿ ਦਾ ॥ ੨੯੧ ॥
ਤੂੰ ਪੜਦੇ ਪੋਸੁ ਸੁਣੀਦਾ ਆਹਾ ਫੋਲੁ ਨਾ ਐਬ ਹਮਾਰੇ ॥
ਤੂੰ ਬਖਸੰਦੁ ਸਦਾ ਸੁਖਦਾਇਕ ਅਸੀਂ ਬਹੁ ਬਿਧਿ ਅਉਗਨਿਆਰੇ ॥
ਅਸੀਂ ਪੁਰ ਗੁਨਾਹੁ ਤੂੰ ਰਹਮ ਦਰੀਆਉ ਅਬ ਧੋਵਹੁ ਅਉਗਣ ਸਾਰੇ ॥
ਨਾਨਕ ਪੰਥੀ ਕਿਆ ਇਕੁ ਦਰਬਾਰੀ ਤੈ ਬਹੁਤੇ ਪਤਿਤ ਉਧਾਰੇ ॥ ੨੯੨ ॥
ਤੂੰ ਪੜਦੇ ਪੋਸੁ[10] ਸੁਣੀਦਾ ਆਹਾ ਕਾਟਹੁ ਅਉਗਣਿ ਮੇਰੇ ॥
ਤੂੰ ਸਰਪੋਸੁ[11] ਸਰਬ ਸਿਰਿ ਢਕਣੁ ਅਉਗਣੁ ਮੇਟੁ ਸਵੇਰੇ ॥
ਤੂੰ ਹੇ ਸਜਣੁ ਪੜਦੇ ਕਜਣੁ ਮੈ ਭਰਵਾਸੇ ਤੇਰੇ ॥
ਨਾਨਕ ਪੰਥੀ ਕਰੀ ਬਿਨੰਤੀ ਅਭੇ ਰਾਮ ਦੇ ਚੇਰੇ ॥ ੨੯੩ ॥

1. ਅਮ੍ਰਿਤ (ਅਮੀ), ਜੋ ਆਪਣਾ ਧਨ (ਸੀਦਕੀ) ਹੈ 2. ਜ਼ਹਿਰ 3. ਪਰਹੇਜ਼ ਤੋਂ ਬਿਨਾ ਦੁਆਈ ਖਾਧੀ 4. ਬੱਚਾ, ਨਿਮਾਣਾ 5. ਰੌਲਾ ਪਾਉਂਦਾ ਹੈ 6. ਉਸ ਦਿਨ 7. ਟਿਕਾਣਾ, ਘਰ 8. ਨਾਸ਼ ਕਰਦਾ 9. ਰੁਮਕਣੀ ਦੇ ਪਤੀ ਭਾਵ ਸ੍ਰੀ ਕ੍ਰਿਸ਼ਨ ਜੀ ਦਾ 10. ਪੜਦੇ ਢਕਣ ਵਾਲਾ 11. ਸਿਰ ਢਕਣ ਵਾਲਾ

**ੴ ॥ ਸ੍ਰੀ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ॥**
**ਸਲੋਕ॥**
ਉਤਮੁ ਜਨਮੁ ਮਾਨੁਖ ਦੇਹੁ[1] ਦੁਰਲੰਭ ਦੋਵੈ ਥੋਕ ॥
914.ਅ ਦਰਬਾਰੀ ਹਰਿ ਸਿਮਰਨ ਬਿਨਾ ਨੀਚ ਨੀ / ਚੁ ਤੇ ਲੋਕ ॥੧॥
ਅੰਦਰ ਕਪਟ ਕਠੋਰਤਾ ਬਾਹਰਿ ਮੀਠੇ ਬੈਨ ॥
ਦਰਬਾਰੀ ਤੇਲ ਬਿਨਾ ਜਿਉ ਦੀਵ ਹੈ ਹੀਜ ਬਿਨਾ ਜਿਉ ਮੈਨ[2] ॥੨॥
ਅੰਦਰ ਸੁਧੁ ਸਰੂਪੁ ਜਿਸੁ ਬਾਹਰਿ ਭੋਲੇ ਭਾਇ ॥
ਦਰਬਾਰੀ ਲੀਰੀ ਲਾਲੁ ਲਪੇਟਿਆ ਕੀਮਤਿ ਕਹੀ ਨ ਜਾਇ ॥੩॥
ਆਤਮ ਅੰਦਰਿ ਸਿਮਰੀਐ ਆਠਿ ਪਹਿਰਿ ਅਹਿ[3] ਰਾਤਿ ॥
ਦਰਬਾਰੀ ਜਨਮੁ ਸਕਾਰਥਾ ਜੇ ਮਨ ਕੀ ਮਿਟੈ ਭ੍ਰਾਤਿ ॥੪॥
ਆਤਮ ਕਉ ਦੁਖੁ ਦੀਜੀਐ ਪਰਮਾਤਮ ਸੁਖੁ ਦੇਇ ॥
ਦਰਬਾਰੀ ਸੋਭਾ ਜਗਤ ਮੈਂ ਆਗੇ ਸੁਖੁ ਫਲੁ ਲੇਇ ॥ ੫ ॥
ਘਟਿ ਘਟਿ ਮਾਂਹਿ ਬਿਰਾਜਦਾ ਖਾਲੀ ਕੋਇ ਨ ਥਾਉਂ ॥
ਦਰਬਾਰੀ ਸਤ੍ਰੁਮਿਤ੍ਰ ਊਚੁ ਨੀਚੁ ਮਾਇਆ ਕਾ ਭਰਮਾਉ ॥ ੬ ॥
ਦਰਬਾਰੀ ਮਾਇਆ ਰਾਮ ਕੀ ਮੋਹੇ ਦੇਵੀ ਦੇਉ ॥
ਮਾਣਸੁ ਬਪੁਰਾ ਕਿਆ ਕਰੈ ਕਿਨੈ ਨ ਪਾਇਆ ਭੇਉ[4] ॥ ੭ ॥
ਹਾਥਿ ਹਮਾਰੇ ਕੁਛ ਨਾਹੀਂ ਨਾਥ ਖਸਮ ਕੈ ਹਾਥਿ ॥
ਕਰਣਕਰਾਵਣੁ ਆਪਿ ਹੈ ਦਰਬਾਰੀ ਜੀਉ ਅਨਾਥੁ ॥ ੮ ॥
ਮੈਂ ਮੈਂ ਕਰਿ ਭੂਲਾ ਫਿਰੇ ਭਰਮੇ ਜਨਮ ਅਨੇਕ ॥
ਦਰਬਾਰੀ ਆਪਾ ਮੇਟਿ ਕੈ ਰਾਖਹੁ ਏਕਾ ਟੇਕ ॥ ੯ ॥
ਗਿਆਨ ਕੀ ਅਵਸਥਾ ਸੁਨੀ ਕੰਚਨੁ ਲੋਹੁ ਸਮਾਨੁ ॥
ਹਸਤ ਕੀਟੁ ਚੰਡਾਲੁ ਬ੍ਰਹਮਣੁ ਸਭਿ ਮਹਿ ਬ੍ਰਹਮੁ ਪਛਾਨ ॥
ਆਪਾ ਪਰ ਕਾ ਮਿਟਿ ਗਇਆ ਦਰਬਾਰੀ ਗਿਆਨੀ ਜਾਨ ॥ ੧੦ ॥
ਆਤਮ ਮਾਹਿ ਬੀਚਾਰੀਐ ਪਰ ਆਤਮ ਕੀ ਬਾਤਿ ॥
ਦਰਬਾਰੀ ਸਮਝੈ ਸੋਇ ਨਰੁ ਜਾ ਕਉ ਹੋਵੈ ਦਾਤਿ ॥ ੧੧ ॥
ਰੇ ਮਨ ਸਿਮਰਹੁ ਰਾਮ ਕੋ ਪੂਰਨਿ ਹੋਵਹਿ ਕਾਮ ॥
ਦਰਬਾਰੀ ਜਮ ਕੀ ਜੋਹਿ ਨ ਲਾਗਈ ਸੇ ਸਿਮਰਹ ਆਠੋ ਜਾਮ ॥ ੧੨ ॥
ਸਕਲੀਗਰੁ[5] ਸਾਧੂ ਭਇਆ ਸਿਵ ਕੀ ਸਾਂਣਿ[6] ਬਣਾਇ ॥
ਦਰਬਾਰੀ ਗਿਆਨੁ ਖੜਗ ਤੀਛਨ[7] ਕੀਆ ਪੰਚਾ[8] ਸੀਸੁ ਕਟਾਇ ॥ ੧੩ ॥
ਨਿਜ ਨਿਹਚਾ ਆਇਓ ਨਹੀ ਕਰਮ ਦੀਏ ਸੁਭ ਡਾਰ ॥
915.ੳ ਦਰਬਾ / ਰੀ ਐਸੇ ਨੀਚੇ ਨਰ ਜਾਵਹਿ ਨਰਕ ਮੰਝਾਰ ॥ ੧੪ ॥
ਨਿਜ ਨਿਹਚਾ ਆਇਓ ਨਹੀ ਅਉਰੁ ਕਰੇ ਉਪਦੇਸੁ ॥
ਦਰਬਾਰੀ ਸਾਂਗੀ ਬਾਤਿ ਜਿਉ ਕਿਸੇ ਨ ਆਵੈ ਪੇਸ ॥੧੫॥
ਬ੍ਰਹਮ ਗਿਆਨੁ ਮੁਖ ਤੇ ਕਥੇ ਬਿਖੇ ਭੋਗ ਉਰ ਚਾਹ ॥
ਦਰਬਾਰੀ ਨਾਰ ਛਿਨਾਰ[9] ਜਿਉ ਨਾਹਨ ਪਰਸੇ ਨਾਹੁ ॥ ੧੬ ॥

1. ਉੱਤਮ ਜਨਮ ਅਤੇ ਮਨੁਖਾ ਦੇਹੀ 2. ਮਦਨ ਤਰੰਗ (ਮਨ) ਤੋਂ ਬਿਨਾ ਹੀਜੜਾ 3. ਦਿਨ 4. ਭੇਦ 5. ਧਾਤਾਂ ਦੀਆਂ ਬਣੀਆਂ ਚੀਜਾਂ ਨੂੰ ਸਿਕਲ ਕਰਨ ਵਾਲਾ 6. ਚਾਕੂ, ਛੁਰੀਆਂ ਤਿੱਖੀ ਕਰਨ ਵਾਲੀ ਪੱਥਰੀ 7. ਤਿਖਾ ਕਰਕੇ 8. ਕਾਮਾਦਿਕ ਦਾ ਪੰਜਾਂ ਦਾ 9. ਵਿਭਚਾਰਨੀ, ਭੈੜੀ ਇਸਤਰੀ

ਪੜਿ ਕੈ ਵਿਗੜਿਆ ਭੂਤ ਸਮ ਮੰਤ੍ਰ ਵਸਿ ਨ ਹੋਇ ॥
ਦਰਬਾਰੀ ਕਾਂਜੀ ਪੈ ਗਈ ਦੂਧ ਮਹਿ ਕਾਜ ਨ ਹੋਇਓ ਕੋਇ ॥ ੧੭ ॥
ਵਿਦਿਆ ਪੜੀ ਤਉ ਕਿਆ ਭਇਆ ਜਉ ਮਿਟੀ ਨ ਜਮ ਕੀ ਘਾਤ ॥
ਦਰਬਾਰੀ ਮੁਖਿ ਵਿਦਿਆ ਪੜੇ ਮਨਹ ਪਰਾਈ ਤਾਤੁ[1] ॥ ੧੮ ॥
ਕਹਾਂ ਭਇਆ ਜੇ ਤਪੁ ਕੀਆ ਜਉ ਤਮਕਿ[2] ਨ ਮਨ ਤੇ ਜਾਇ ॥
ਦਰਬਾਰੀ ਸਿਵ ਆਈ ਬਿਨਾ ਥਾਂਇ ਨ ਕਾਈ ਪਾਇ ॥ ੧੯ ॥
ਰਾਮ ਨਾਮ ਸਮ ਨ ਪੁਜੈ ਕਾਂਸੀ ਤਜੈ ਪੁਰਾਨ ॥
ਦਰਬਾਰੀ ਸੁਰਗ ਹੋਇ ਫਿਰਿ ਭੁਇ ਗਿਰੇ ਮਿਟੈ ਨ ਜਮ ਕੀ ਕਾਨ ॥ ੨੦ ॥
ਤੀਰਥ ਬਰਤ ਅਰ ਪੁੰਨ ਦਾਨ ਰਾਮ ਨਾਮ ਸਮ ਨਾਹਿ ॥
ਦਰਬਾਰੀ ਸਤਿਗੁਰ ਬੂਝ ਕੈ ਰਾਮੁ ਜਪਹੁ ਮਨ ਮਾਂਹਿ ॥ ੨੧ ॥
ਦਰਬਾਰੀ ਦੁਸਮਨ ਦੁਇ ਬੁਰੇ ਇਕੁ ਮੋਹੁ ਇਕੁ ਭਰਮੁ ॥
ਭਰਮ ਭਵਾਵੈ ਜਨਮ ਬਹੁ ਮੋਹੁ ਵਿਖਾਵੈ ਸਰਮੁ ॥ ੨੨ ॥
ਦਰਬਾਰੀ ਦੁਸਮਨ ਜੀਅ ਕੈ ਮਨ ਮਹਿ ਜਾਨੈ ਮੀਤਿ ॥
ਏਹਿ ਜਾਨੈ ਕਾਰਜੁ ਸੌਰਦਾ ਏਹਿ ਕਾਂਮ ਵਿਗਾੜਹਿ ਨੀਤਿ ॥ ੨੩ ॥
ਹਰਿ ਸਿਮਰਨੁ ਅਰੁ ਸਾਧ ਸੰਗੁ ਦੋਵੈ ਥੋਕ ਅਮੋਲ ॥
ਹਰਿ ਕ੍ਰਿਪਾ ਤੇ ਪਾਈਅਹਿ ਦਰਬਾਰੀ ਮਿਲਹਿ ਨ ਮੋਲ ॥ ੨੪ ॥
ਰਾਮ ਨਾਮੁ ਜਿਉ ਕਿਉ ਕਹੇ ਹੋਵੈ ਬਹੁਤੁ ਵਸੇਖੁ ॥
ਪੁਤ੍ਰ ਹੇਤਿ ਪੁਕਾਰਿਆ ਦਰਬਾਰੀ ਅਜਮਲ ਦੀ ਵਲਿ ਵੇਖੁ ॥ ੨੫ ॥
ਹਸਤੀ ਡੁਬਦਾ ਕਢਿਆ ਅੰਤੁ ਅਲਾਇਆ[3] ਰਾਮੁ ॥
ਦਰਬਾਰੀ ਤਿਨਿ ਜਮੁ ਕਿਆ ਕਰੇ ਸਿਮਰਹਿ ਆਠੋ ਜਾਮੁ ॥ ੨੬ ॥
ਰਾਮੁ ਨਾਮੁ ਜਸੁ ਛਾਡਿ ਕੈ ਅਉਰੁ ਅਲਾਵਹਿ ਬਾਤ ॥
ਦਰਬਾਰੀ ਧ੍ਰਿਗੁ ਤਿਨਾ ਦਾ ਜਨਮੁ ਹੈ ਧ੍ਰਿਗੁ ਤਿਨਾ ਦਾ ਵਾਤੁ ॥ ੨੭ ॥
ਦਰਬਾਰੀ ਹਰਿਜਸੁ ਛਾਡਿ ਕੈ ਬਾਤਾ ਉਚਰੇ ਹੋਰੁ ॥
ਮਾਰ ਪਵਗੁ ਤਿਸ ਕਉ ਘਨੀ ਓਹੁ ਹਰ ਦਰਗਹ ਕਾ ਚੋਰੁ ॥ ੨੮ ॥
ਦਰਬਾਰੀ ਹਰਿਜਸੁ ਛਾਡਿ ਕੈ ਭਜੈ ਦੇਵਤੇ ਆਨ ॥
915.ਅ ਆਵੈ ਜਾ / ਇ ਭਵਾਈਐ ਮਿਟੈ ਨ ਜਮ ਕਾ ਛਾਨੁ ॥ ੨੯ ॥
ਛਾਡਿ ਹੈ ਅਉ ਸੁਆਦ ਲਖ ਚੌਉਰਾਸੀਹ ਸੋ ਫਿਰੈ ਜਨਮ ਗਵਾਇਆ ਬਾਦ ॥[4] ੧ ॥
ਦਰਬਾਰੀ ਦਰਸਨੁ ਤਿਆਗਿ ਕੈ ਮਾਗੈ ਭੋਗ ਬਿਲਾਸੁ ॥
ਨਰਕ ਅਠਾਰਹ ਭੁੰਚਈ ਕਰਦੇ ਬੇਦ ਬਿਆਸੁ ॥ ੨ ॥[5]
ਦਰਬਾਰੀ ਤੂੰ ਜਪੁ ਰਾਮੁ ਨਾਮੁ ਤਜੋ ਅਉਰੁ ਸਭ ਕਾਂਮ ॥
ਆਗੇ ਉਬਰੇ ਸੇ ਸੁਣੇ ਜਿਨ ਜਪਿਆ ਹਰਿਰਾਮੁ ॥ ੩੦ ॥
ਭਗਤ ਵਛਲੁ ਭਗਵਾਨੁ ਹੈ ਗਰਬ ਪਰਹਾਰੀ ਨਾਉਂ ॥
ਪਤਿਤ ਉਧਾਰਨੁ ਆਖੀਐ ਦਰਬਾਰੀ ਪਉ ਸਰਨ ਸਿਧਾਉ ॥ ੩੧ ॥
ਜਾ ਕਉ ਸਿਮਰਹਿ ਮੁਨ ਜਨਾ[6] ਬ੍ਰਹਮਾ ਅਰੁ ਮਹਾਂਦੇਉ ॥
ਦਰਬਾਰੀ ਪਾਵਹਿ ਪਰਮ ਪਦੁ ਤਿਸ ਹੀ ਕਉ ਤੂੰ ਸੇਉ[7] ॥ ੩੨ ॥

---

1. ਈਰਖਾ, ਜਲਨ 2. ਕ੍ਰੋਧ, ਗੁੱਸਾ 3. ਪੁਕਾਰਿਆ, ਕਹਿਆ 4. ਇਹ ਦੋਹਰਾ ਹਾਸ਼ੀਏ ਵਿੱਚ ਲਿਖਿਆ ਹੋਇਆ ਜੋ ਪੂਰਾ ਨਹੀਂ ਪੜ੍ਹਿਆ ਜਾ ਸਕਦਾ। ਇਸਦਾ ਨੰਬਰ, ਅੰਕ 1 ਲਿਖਿਆ ਹੋਇਆ ਹੈ। ਸਪੱਸ਼ਟ ਹੈ ਕਿ ਇਹ ਲੜੀਵਾਰ ਦੁਹਰਿਆ ਤੋਂ ਅਲੱਗ ਹੈ 5. ਇਹ ਦੋਹਰਾ ਹਾਸ਼ੀਏ ਵਿੱਚ ਲਿਖਿਆ ਹੋਇਆ ਹੈ ਅਤੇ ਨੰ. 2 ਲਿਖਿਆ ਹੈ। ਇਹ ਦੋਵੇਂ ਦੋਹਰੇ ਲੜੀਵਾਰ ਸਲੋਕਾਂ ਤੋਂ ਵੱਖਰੇ ਹਨ 6. ਮੁਨੀ ਜਨ ਆਦਿਕ 7. ਸੇਵਾ ਕਰ

ਜਹਾਜ ਰੂਪ ਜਗ ਸਾਧ ਹੈ ਸਾਗਰੁ ਇਹੁ ਸੰਸਾਰੁ ॥
ਦਰਬਾਰੀ ਸੰਸਾ ਕੁਛ ਨਹੀਂ ਚੜ੍ਹੇ ਸੁ ਉਤਰੇ ਪਾਰ ॥ ੩੩ ॥
ਅਮਰੁ ਕੀਆ ਅਮਿਰੀਕੁ ਤੈ ਝਲਿਓ ਆਪਿ ਸਰਾਪੁ ॥
ਦਰਬਾਰੀ ਆਪ ਕਰਾਇਦਾ ਭਗਤਾ ਕਾ ਪਰਤਾਪੁ ॥ ੩੪ ॥
ਪਤਿ ਰਾਖੀ ਪਹਿਲਾਦ ਕੀ ਆਪਿ ਬੰਧਾਈ ਟੇਕ ॥
ਦਰਬਾਰੀ ਗਿਨੀਐ ਕਉਨ ਕਉਨ ਉਧਰੇ ਸੁਨੇ ਅਨੇਕ ॥ ੩੫ ॥
ਧ੍ਰਕਉ ਧੀਰਜੁ ਦੇ ਦੀਆ ਅਟਲ ਪਦਵੀ ਦੇਇ ਥਾਪਿ ॥
ਦਰਬਾਰੀ ਆਵਣਜਾਣਾ ਮਿਟਿ ਗਇਆ ਜੇਰਿ ਜਮਾਂ ਕੀ ਕਾਪਿ[1] ॥ ੩੬ ॥
ਨਾਰਦ ਨਉ ਪਰਕਾਰ ਕੀ ਕੀਨੀ ਭਗਤਿ ਸੁਭਾਇ ॥
ਦਰਬਾਰੀ ਜਾਂ ਕੇ ਮਸਤਕ ਭਾਗੁ ਹੈ ਤਿਨਿ ਲੀਨੀ ਰਿਦੈ ਵਸਾਇ ॥ ੩੭ ॥
ਜਨਕ ਬਿਦੇਹੀ ਭਗਤ ਨੇ ਕੀਨਾ ਪਰਉਪਕਾਰੁ ॥
ਦਰਬਾਰੀ ਛਿਨਵੈ ਕ੍ਰੋੜੀ ਜੀਅ ਜੋ ਨਰਕਹੁ ਲਏ ਨਿਕਾਰ ॥ ੩੮ ॥
ਬਡਾ ਭਗਤ ਸੁਖਦੇਉ ਸੀ ਜਨਕ ਕੀਆ ਗੁਰਦੇਉ ॥
ਦਰਬਾਰੀ ਗੁਰ ਬਿਨੁ ਗਤ ਕਹੁ ਕਿਨ ਲਈ ਦੇਖਹੁ ਵਲਿ ਸੁਖਿਦੇਉ ॥ ੩੯ ॥
ਭਭੀਖਨ ਭੀਰ ਚੁਕਾਈਆ ਭਾਜ ਪਇਆ ਸਰਣਾਇ ॥
ਦਰਬਾਰੀ ਸਣੇ ਮਦੋਦਰੀ ਦੋਵੈ ਲਏ ਬਚਾਇ ॥ ੪੦ ॥
ਜੜ੍ਹਭਰਥੁ ਜਪੇ ਜਗਦੀਸ ਕਉ ਤਿਆਗੇ ਸਗਲ ਜੰਜਾਲ ॥
ਦਰਬਾਰੀ ਹੂਆ ਲਾਲੁ ਜਨੁ ਮਿਲਿਆ ਲਾਲੁ ਗੁਪਾਲ ॥ ੪੧ ॥
ਕਪਲਾਦ ਕਲਪਨਾ ਤਿਆਗਿ ਕੈ ਲੀਆ ਸਤੁ ਸੰਤੋਖੁ ॥
ਦਰਬਾਰੀ ਮਾਇਆ ਮੋਹਿ ਨ ਸਕੀ ਹੂਆ ਜੀਵਣ ਮੋਖੁ ॥ ੪੨ ॥
916.ੳ ਸੀਤਾ ਸਤੁ ਪ੍ / ਗਟ ਕੀਆ ਰਾਮ ਅਗਨਿ ਮਹਿ ਜਾਰਿ ॥
ਤਿਉ ਹੀ ਮਾਇਆ ਅਗਨ ਤੇ ਦਰਬਾਰੀ ਲੇਹੁ ਉਬਾਰਿ ॥ ੪੩ ॥
ਧ੍ਰੋਪਤਿ ਕੀ ਪਤਿ ਰਾਖੀਆ ਅੰਬਰ ਭਏ ਅੰਬਾਰ ॥
ਦਰਬਾਰੀ ਕਉ ਤਿਉ ਰਾਖਿ ਲੇਹੁ ਹਰਿ ਪ੍ਰਭ ਮੁਰ[2] ਕਉ ਮਾਰ ॥ ੪੪ ॥
ਅਰਜਨ ਕਾ ਰਥੁ ਹਾਕਿਉ ਪਾਂਡਵ ਕੀਨੇ ਕਾਜ ॥
ਕਰ ਕ੍ਰਿਪਾ ਪ੍ਰਭ ਰਾਖਿ ਲੇਹੁ ਦਰਬਾਰੀ ਕੀ ਤਿਉ ਲਾਜ ॥ ੪੫ ॥
ਊਧੋ ਆਪਿ ਉਬਾਰਿਆ ਕੁਲੁ ਸਗਲਾ ਕਰ ਨਾਸੁ ॥
ਦਰਬਾਰੀ ਊਧੋ ਚਰਨ ਸਰਨ ਅਉਰੁ ਤਜੀ ਸਭ ਆਸ ॥ ੪੬ ॥
ਭਰਮੁ ਖੋਇਆ ਅੰਕਰੂਰੁ ਕਾ ਰਾਖਨ ਕਉ ਹਰਿ ਤੀਰ ॥
ਦਰਬਾਰੀ ਆਪੁ ਦਿਖਾਇਆ ਹਰਿ ਜਮਨਾ ਮਧ ਨੀਰ ॥ ੪੭ ॥
ਰਾਮਾ ਨੰਦੁ ਮੁਕੰਦ ਕੀ ਸਿਫਤਿ ਕਰੇ ਚਿਤੁ ਲਾਇ ॥
ਦਰਬਾਰੀ ਬਹੁਤੁ ਉਧਾਰੇ ਅਧਮ ਉਨ ਰਾਮ ਨਾਮੁ ਜਪਾਇ ॥ ੪੮ ॥
ਨਾਮੇ ਜਪਿਆ ਰਾਮ ਰਾਮੁ ਪਾਇਆ ਪਦੁ ਨਿਰਬਾਨੁ ॥
ਦਰਬਾਰੀ ਹੂਆ ਵਰ ਮਰੂ[3] ਦੂਧੁ ਪੀਆ ਭਗਵਾਨ ॥ ੪੯ ॥
ਦੇਹੁਰਾ ਦੀਆ ਫਿਰਾਇ ਪ੍ਰਭ ਮੂਈ ਗਊ ਜੀਵਾਇ ॥
ਦਰਬਾਰੀ ਨਾਮੇ ਭਗਤਿ ਕੀ ਦੀਨੀ ਛੰਨਿ ਛਵਾਇ ॥ ੫੦ ॥

1. ਕਾਟ, ਤਰਾਸ਼ 2. ਮੁਰ ਰਾਕਸ਼ਸ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਤਾਂ ਹੀ ਕ੍ਰਿਸ਼ਨ ਦਾ ਨਾਂ ਮੁਰਾਰੀ ਹੋਇਆ 3. ਵਰ ਪ੍ਰਾਪਤ ਕਰਨ ਯੋਗ

ਤ੍ਰਿਲੋਚਨ ਕਉ ਮਿਲਿਆ ਪ੍ਰਭੁਲੋਚਨੁ ਦੇ ਕੈ ਭੇਟ ॥
ਤਿਉ ਦਰਬਾਰੀ ਕਉ ਮਿਲਹੁ ਲੇਖੁ ਪੁਰਾਣਾ ਮੇਟ ॥ ੫੧ ॥
ਕੰਬੀਰ ਭਗਤਿ ਕੀ ਕਿਆ ਕਹੋ ਮੋ ਪਹਿ ਕਹੀ ਨ ਜਾਇ ॥
ਜੋ ਜੋ ਤੁਮਰੇ ਭਗਤ ਹੈ ਦਰਬਾਰੀ ਬਲਿ ਬਲਿ ਜਾਇ ॥ ੫੨ ॥
ਰਮਦਾਸ ਭਗਤ[1] ਕੀ ਰਾਮ ਸਉ ਪ੍ਰੀਤਿ ਲਗੀ ਸਚੁ ਸਾਰੁ ॥
ਜਾਂਕੀ ਦਮੜੀ ਗੰਗਾ ਲਈ ਦਰਬਾਰੀ ਭੁਜਾ ਪਸਾਰ ॥ ੫੩ ॥
ਜੈ ਦੇਉ ਕਰੇ ਜਸੁ ਰਾਮ ਕਾ ਗਾਵੈ ਗੋਵਿੰਦ ਗੀਤ ॥
ਦਰਬਾਰੀ ਅਛਰੁ ਲਿਖਿਆ ਆਪ ਪ੍ਰਭ ਕਵਿਤਾ ਭਈ ਪੁਨੀਤ ॥ ੫੪ ॥
ਧੰਨੇ ਧਨੁ ਪਾਇਆ ਧਨੀ ਮਿਲਿਆ ਗੁਣੀ ਨਿਧਾਨੁ ॥
ਜਿਨਾ ਪ੍ਰਭੁਪਛਾਣਿਆ ਦਰਬਾਰੀ ਜਨੁ ਕੁਰਬਾਨੁ ॥ ੫੫ ॥
ਬੇਣੀ ਬਾਣੀ ਬੇਦ ਕੀ ਗਾਵੈ ਹਿਤੁ ਚਿਤੁ ਲਾਇ ॥
ਦਰਬਾਰੀ ਮਿਲਿਆ ਅਚਿੰਤ ਨਾਥੁ[2] ਤਿਨ ਦੀਆ ਰਾਮੁ ਮਿਲਾਇ ॥ ੫੬ ॥
916.ਅ ਸਧਨੇ ਸਚੁ ਵਿਹਾਝਿ / ਆ ਕੂੜੁ ਕਪਟੁ ਦੀਆ ਡਾਰੁ ॥
ਦਰਬਾਰੀ ਗਾਂਈ ਤੇ ਪ੍ਰਭ ਬੈਲ ਕਰਿ[3] ਦਿਖਲਾਏ ਸੈਸਾਰ ॥ ੫੭ ॥
ਸੈਨ ਸਲਾਹੇ ਏਕ ਕਉ ਭੂਲ ਗਈ ਨਿਰਪ ਸੇਉ[4] ॥
ਦਰਬਾਰੀ ਬਨਿਆ ਸੈਨ ਥਾਇ ਆਪੇ ਅਲਖ ਅਭੇਉ ॥ ੫੮ ॥
ਪੀਪੇ ਪਾਇਆ ਪ੍ਰੇਮੁ ਰਸੁ ਤਿਆਗੁ ਰਾਜ ਸੁਖ ਭੋਗ ॥
ਦਰਬਾਰੀ ਲਿਖਿਆ ਲੇਖੁ ਸੀ ਮਿਲਿਆ ਰਾਮ ਸੰਜੋਗੁ ॥ ੫੯ ॥
ਸੂਰੁ ਭਗਤੁ ਸੀ ਸੁਰਗਣੀ ਗਾਵੈ ਸੁਰਗਣਿ ਗੀਤ ॥
ਦਰਬਾਰੀ ਨਿਰਗੁਣੁ ਸਰਗੁਣ ਏਕ ਹੀ ਢਾਹੁ ਭਰਮਿ ਕੀ ਭੀਤ ॥ ੬੦ ॥
ਦਾਦੂਦਾਵਾ ਛਡਿਆ ਦੀਆ ਭਰਮੁ ਬਿਡਾਰ ॥
ਦਰਬਾਰੀ ਨਿਰੰਕਾਰੀ ਦਾਦੂਭਇਆ ਪਾਇਆ ਮੋਖੁ ਦੁਆਰੁ ॥ ੬੧ ।
ਕਾਨਾ ਦਾਸ[5] ਗੋਬਿੰਦ ਕਉ ਜਾਨੈ ਘਟਿ ਹੀ ਮਾਂਹਿ ॥
ਦਰਬਾਰੀ ਆਪੁ ਮੇਟਿ ਆਪੇ ਭਇਆ ਯਾ ਮਹਿ ਸੰਸੇ ਨਾਹਿ ॥ ੬੨ ॥
ਖੰਨੀ ਤਾਈ[6] ਦੇਖਿ ਕੈ ਭਇਆ ਭੀਖਨੁ ਹੈਰਾਨੁ ॥
ਦਰਬਾਰੀ ਸਚੁ ਸੇਤੀ ਚਿਤੁ ਲਗਿ ਗਇਆ ਆਇ ਮਿਲਿਆ ਭਗਵਾਨੁ ॥ ੬੩ ॥
ਪਰਮਾਨੰਦੁ ਪਾਠੇ ਸਦਾ ਪਾਰਬ੍ਰਹਮ ਕੇ ਗੀਤਿ ॥
ਦਰਬਾਰੀ ਮਿਲਿਆ ਪਾਰਬ੍ਰਹਮੁ ਤਾ ਆਈ ਮਨ ਪਰਤੀਤਿ ॥ ੬੪ ॥
ਰੰਕਾ ਬੰਕਾ[7] ਦੁਇ ਭਏ ਭਾਈ ਭਗਤ ਕੁਲਾਲ ॥
ਦਰਬਾਰੀ ਮਿਲੇ ਗੋਬਿੰਦ ਹਰਿ ਹੂਏ ਲਾਲ ਗੁਲਾਲ ॥ ੬੫ ॥
ਮੀਰਾਂ ਬਾਈ ਕਉ ਮਿਲੇ ਗਿਰਧਨ ਰੂਪੁ ਬਣਾਇ ॥
ਦਰਬਾਰੀ ਬਿਖੁ ਕਾ ਪਿਆਲਾ ਪੀ ਲੀਆ ਬਿਖੁ ਅੰਮ੍ਰਿਤੁ ਇਕ ਭਾਇ ॥ ੬੬ ॥
ਕਰਮਾਬਾਈ[8] ਕਉ ਮਿਲੇ ਨਿਤਿਪ੍ਰਤਿ ਭੋਜਨੁ ਲੇਇ ॥
ਦਰਬਾਰੀ ਜਾ ਕਉ ਕ੍ਰਿਪਾ ਕਰੇ ਆਪੇ ਦਰਸਨੁ ਦੇਇ ॥ ੬੭ ॥

1. ਰਵਿਦਾਸ ਭਗਤ 2. ਬੇਣੀ ਭਗਤ ਦਾ ਗੁਰੂ 3. ਗਊ ਤੋਂ ਬਲਦ ਬਣਾ ਦਿੱਤਾ ਵੇਖੋ ਪਰਚੀ ਸਧਨੇ ਭਗਤ ਕੀ 4. ਰਾਜੇ ਦੀ ਸੇਵਾ 5. ਇਕ ਭਗਤ ਕਾਨ੍ਹਾ ਜੀ 6. ਭੱਠੀ ਤਪਾਈ ਹੋਈ 7. ਰੰਕਾ ਅਤੇ ਬੰਕਾ (ਪਤਨੀ) ਪਰੰਤੂ ਭਾਈ ਦਰਬਾਰੀ ਦਾਸ ਭੁਲੇਖੇ ਨਾਲ ਦੋਹਾਂ ਨੂੰ ਭਰਾ ਸਮਝਦਾ ਹੈ 8. ਦੱਖਣ ਦੀ ਇਕ ਭਗਤਣੀ ਜਿਸਦੀ ਖਿਚੜੀ ਖਾਣ ਲਈ ਭਗਵਾਨ ਖੁਦ ਆਉਂਦੇ ਸਨ

ਨਰਸੀ ਪਰਸੀ ਰਾਮ ਕੀ ਮੂਰਤਿ ਸਭਿ ਘਟ ਮਾਂਹਿ ॥
ਦਰਬਾਰੀ ਮਿਲੇ ਪ੍ਰਤਖ ਪ੍ਰਭ ਚਿੰਤਾ ਰਹੀਆ ਨਾਂਹਿ ॥ ੬੮ ॥
ਚੰਦ੍ਰਹਾਂਸ ਕੀ ਰਖਿਆ ਕਰੀ ਜਹ ਤਹ ਲਇਆ ਬਚਾਇ ॥
ਦਰਬਾਰੀ ਬਿਖੁ ਤੇ ਬਿਖਿਆ ਕਰੀ ਭਗਤਾ ਸਦਾ ਸਹਾਇ ॥ ੬੯ ॥
ਸੁਦਾਮੇ ਕਾ ਦਾਰਦੁ[1] ਗਇਆ ਮਿਲਿਆ ਕ੍ਰਿਸਨ ਗੁਪਾਲ ॥
917.ੳ ਦਰਬਾਰੀ ਸੁਇਨ ਮਹਲ ਸੁਦਾਮੇ ਕੇ ਕੀਏ ਵਿਸੁਕਰਮੇ[2] ਤਤਕਾ / ਲ ॥ ੭੦ ॥
ਬਿਦਰਦਾਸ ਗ੍ਰਿਹਿ ਆਇਆ ਕਰਨਹਾਰੁ ਕਰਤਾਰੁ ॥
ਦਰਬਾਰੀ ਵਡਿਆਈ ਦੀਨੀ ਭਗਤ ਕਉ ਛੋਡਿਆ ਰਾਜ ਦੁਆਰੁ ॥ ੭੧ ॥
ਬਾਬਾ ਨਾਨਕ ਭੇਜਿਆ ਤਾਰਣ ਕਉ ਸੈਸਾਰੁ ॥
ਜੈਸਾ ਮੇ ਤੈਸਾ ਤੁਹੀ ਇਉ ਕਹਿਆ ਪਰਵਦਗਾਰ ॥ ੭੨ ॥
ਗੁਰ ਨਾਨਕ ਜਗਤੁ ਉਧਾਰਿਆ ਨਾਮੁ ਦਾਨੁ ਦਿੜਾਇ ॥
ਦਰਬਾਰੀ ਨਾਨਕ ਪੰਥ ਜੁ ਆਵਈ ਤਿਸੁ ਜਮੁ ਨਾ ਦੇਗੁ ਸਜਾਇ ॥ ੭੩ ॥
ਆਦਿ ਨਿਰੰਜਨੁ ਨਿਰੰਕਾਰੁ ਨਿਰਭਉ ਸਿਰਜਨਹਾਰੁ ॥
ਦਰਬਾਰੀ ਭਗਤਾ ਭੀਰ ਨਿਵਾਰਨੇ ਦਸ ਚਉਦਹ ਅਵਤਾਰ ॥ ੭੪ ॥
ਬੈਰਾਟੁ ਧਾਰ ਉਦਮੁ ਕੀਆ ਰਚਨ ਲਗਾ ਸੈਸਾਰੁ ॥
ਦਰਬਾਰੀ ਕੁਦਰਤਿ ਸਾਜਿ ਕੈ ਰਚਨਾ ਬੇਸੁਮਾਰੁ ॥ ੭੫ ॥
ਤੀਨੇ ਦੇਉ ਉਪਾਇਆ ਤ੍ਰਿਹੁ ਰੇ ਇਸਨਾਨ ਉਚਾਰੁ ॥
ਦਰਬਾਰੀ ਤ੍ਰਿਹੁ ਤੇ ਰਚਨਾ ਸਭਿ ਸਗਰੋ ਇਹੁ ਸੰਸਾਰੁ ॥ ੭੬ ॥
ਸੇਖ ਨਾਗੁ ਸਹੰਸ੍ਰ ਫਨੀ ਨਉ ਤਨੁ[3] ਨਾਮੁ ਅਧਾਰੁ ॥
ਦਰਬਾਰੀ ਸਿਰਿ ਧਰਤੀ ਧਰੀ ਜਾਣੇ ਨਾ ਸਿਰਿਭਾਰੁ ॥ ੭੭ ॥
ਹੰਸ ਰੂਪ ਧਰਕਰ ਦੀਆ ਨੀਰਹੁ ਖੀਰੁ ਨਿਤਾਰ ॥
ਦਰਬਾਰੀ ਬਿਧਿ ਸੰਤੋਖਿਆ ਕਰ ਬਬੇਕੁ ਬੀਚਾਰੁ ॥ ੭੮ ॥
ਮਛ ਰੂਪ ਧਰ ਉਤਰੇ ਸੰਖਾ ਸੁਰੁ ਦਾਨੂ[4] ਮਾਰ ॥
ਜਿਉ ਪਾਇ ਬਰਤਿ ਰਖਿਆ ਕਰੀ ਦਰਬਾਰੀ ਤਿਵੈ ਉਬਾਰ ॥ ੭੯ ॥
ਨਾਰਦ ਨਉਧਾ ਭਗਤਿ ਕਰਿ ਦੀਆ ਪ੍ਰੇਮੁ ਬਤਾਇ ॥
ਦਰਬਾਰੀ ਪ੍ਰੇਮ ਬਿਨਾ ਜੋ ਗਾਵਗਾ ਜਿਉ ਦੁਧ ਕਾਂਜੀ ਪਾਇ ॥ ੮੦ ॥
ਸਨਕਾਦਿਕ ਬੈਰਾਗ ਰੂਪ ਚਹੁ ਕਾ ਇਕੁ ਅਵਤਾਰੁ ॥
ਬਾਲ ਸੁਭਾਈ ਖੇਲਤੇ ਦਰਬਾਰੀ ਨਾਮੁ ਅਧਾਰੁ ॥ ੮੧ ॥
ਮਧੁ ਕੈਟਕ[5] ਕੋ ਮਾਰਣੇ ਧਾਰਿਓ ਰੂਪੁ ਕੁਰੰਭੁ ॥
ਰਤਨ ਨਿਕਾਰੇ ਨਿਧਿ[6] ਮਥੇ ਦਰਬਾਰੀ ਬਡੋ ਅਚੰਭੁ ॥ ੮੨ ॥
ਬੈਰਾਹ ਰੂਪ ਧਰਤੀ ਧਰੀ ਹਰਣਕਸਪੁ ਪਰਹਾਰ ॥
ਦਰਬਾਰੀ ਪ੍ਰਭੁ ਕੀ ਪ੍ਰਭਾ ਕਾ ਅੰਤੁ ਨ ਪਾਰਾਵਾਰੁ ॥ ੮੩ ॥
ਨਰਸਿੰਘ ਪਹਿਲਾਦ ਰਖਿਆ ਕਰੀ ਹਰਨਾਖਸੁ ਨੱਖੀ ਬਿਦਾਰ ॥
ਦਰਬਾਰੀ ਸਰਨ ਪਾਨ ਕਉ ਸਕਤਿ ਰੂਪੁ ਨਰ ਸਿੰਘੁ ਲਏ ਉਬਾਰਿ ॥ ੮੪ ॥

1. ਦਲਿਦ੍ਰ 2. ਵਿਸ਼ਵਕਰਮਾ ਜੀ 3. ਨਵਾਂ ਨਾਮ, ਸ਼ੇਸ਼ ਹਰ ਰੋਜ਼ ਪ੍ਰਭੂ ਦਾ ਨਵਾਂ ਨਾਮ ਲੈਂਦਾ ਹੈ 4. ਸੰਖ ਅਸੁਰ ਦੈਂਤ 5. ਮਧੂ ਅਤੇ ਕੈਟਭ ਦੈਂਤ ਜਿਨ੍ਹਾਂ ਨੂੰ ਵਿਸ਼ਣੂ ਨੇ ਮਾਰ ਦਿੱਤਾ ਸੀ ਕਿਉਂ ਕਿ ਉਹ ਬ੍ਰਹਮਾ ਨੂੰ ਮਾਰਨਾ ਚਾਹੁੰਦੇ ਸਨ 6. ਸਮੁੰਦਰ

ਮੋਹਨੀ ਕਾ ਰੂਪੁ ਧਾਰਿ ਕੈ ਮੋਹਿ ਲਏ ਸਭ ਜੀਆ ॥
917.ਅ / ਸੁਰ ਵਸਿ ਹੈ ਭਰਮੇ ਸਭੇ, ਦਰਸਨਿ ਨਰ ਕੀਆ ॥ ੮੫ ॥
ਅਵਤਾਰੁ ਧਨੰਤਰੁ ਧਾਰਿ ਕੈ ਵੈਦਕ ਦਈ ਬਤਾਇ ॥
ਰੋਗੁ ਅਉਖਧ ਦੋਵੈ ਕਹੈ ਦਰਬਾਰੀ ਜਗ ਪ੍ਰਗਟਾਇ ॥ ੮੬ ॥
ਜਗਿਆ ਕਾ ਅਵਤਾਰ ਕਰ ਜਗਤ ਜੱਗ ਪਰਗਟਾਇ ॥
ਦਰਬਾਰੀ ਮਾਰਗੁ ਸੁਰਗ ਦਾ ਸਭਨਾ ਨੋ ਦੀਆ ਬਤਾਇ ॥ ੮੭ ॥
ਕਪਲ ਮੁਨੀਸਰ ਰੂਪ ਧਰ ਖੇਲੇ ਸਹਜ ਸੁਭਾਇ ॥
ਅਧਿਆਤਮ ਜੋਗੁ ਪ੍ਰਗਟੁ ਕੀਆ ਦਰਬਾਰੀ ਆਪਿ ਰਜਾਇ ॥ ੮੮ ॥
ਦਤ੍ਰਾ ਤੇ ਅਵਤਾਰੁ ਕਰਿ ਧਾਰੇ ਗੁਰ ਚਉਬੀਸ ॥
ਸਰਬ ਵਾਸਨਾ ਨਾਸੁ ਕਰਿ ਭਇਆ ਜਗਤ ਸਿਰਿ ਈਸ ॥ ੮੯ ॥
ਨਰ ਨਰਾਇਣ ਰੂਪ ਦੁਇ ਤਿਨਿ ਕਾ ਇਕੁ ਅਵਤਾਰੁ ॥
ਦਰਬਾਰੀ ਕਰਣੇਹਾਰ ਕੀ ਜਾਣੇ ਕਰਣੇਹਾਰੁ ॥ ੮੯ ॥
ਗਜ ਗ੍ਰਿਹ ਉਧਾਰਨ ਕਾਰਨੇ ਧਾਰਿਓ ਰਿਖਭ ਰੂਪੁ[1] ॥
ਸੰਖ ਚਕ੍ਰ ਗਦਾ ਪਦਮ ਧਰਿ ਬਨਿਓ ਭੇਖੁ ਅਨੂਪੁ ॥ ੯੦ ॥
ਹੈਗ੍ਰੀਵ[2] ਅਉਤਾਰੁ ਕਰ ਬੇਦ ਸੁਣਾਇ ਗਾਇ ॥
ਦਰਬਾਰੀ ਪੜੇ ਅਸੁੱਧੁ ਬਿਧਿ ਦੀਆ ਸੁੱਧੁ ਪੜਾਇ ॥ ੯੧ ॥
ਪ੍ਰਿਥ ਅਵਤਾਰ ਧਰਤੀ ਦੁਹੀ ਲੀਨੀ ਵਸਤੁ ਕਢਾਇ ॥
ਤਿਉ ਦਰਬਾਰੀ ਦਾਸ ਕੇ ਕਾਢਹੁ ਪਾਪ ਦੁਹਾਇ ॥ ੯੨ ॥
ਬਾਵਨ ਰੂਪ[3] ਬਨਾਇ ਕੈ ਬਲੁ ਛਲਿਆ ਭਗਵਾਨ ॥
ਦਰਬਾਰੀ ਭਗਤ ਵਛਲੁ ਭਗਵਾਨੁ ਪ੍ਰਭੁ ਬਲ ਕੈ ਦਰਿ ਦਰਵਾਨੁ ॥ ੯੩ ॥
ਪਰਸਰਾਮ ਅਉਤਾਰੁ ਕਰ ਖਤ੍ਰੀ ਮਾਰੇ ਧਾਇ ॥
ਦਰਬਾਰੀ ਰਾਮ ਚੰਦ ਕਉ ਪਰਸ ਕੈ ਜਿਵ੍ਰ ਜਲ ਜਲਹਿ ਸਮਾਇ ॥ ੯੪ ॥
ਰਾਮਚੰਦ ਅਉਤਾਰ ਕਰ ਅਨਕ ਸਵਾਰੇ ਕਾਜ ॥
ਦਰਬਾਰੀ ਰਾਵਣੁ ਮੁਕਤ ਦੀਆ ਭਭੀਛਨ ਰਾਜੁ ॥ ੯੫ ॥
ਅਹਿਲਿਆ ਸਿਲਾ ਉਧਾਰ ਕੈ ਬੇੜੀ ਬੈਕੁੰਠ ਪਠਾਇ ॥
ਦਰਬਾਰੀ ਸੀਅ ਬਹੋਰ[4] ਕੈ ਸੁਰ ਕੀ ਬੰਦਿ ਛਡਾਇ ॥ ੯੬ ॥
ਬਿਆਸ ਗੁਸਾਂਈ ਬੇਦ ਮਥ ਕੀਏ ਅਠਾਰਹ ਪੁਰਾਨ ॥
ਦਰਬਾਰੀ ਸੁਰਗੁਨੁ ਖੇਲਦਾ ਕ੍ਰਿਸਨ ਰੂਪ ਭਗਵਾਨ ॥ ੯੭ ॥
ਕ੍ਰਿਸਨ ਕਨੀਆ ਪਾਰਬ੍ਰਹਮੁ ਪਰਵਦਗਾਰੁ ਅਪਾਰ ॥
918.ੳ / ਦਰਬਾਰੀ ਕਉਤਕ ਕਾਨ" ਕੇ ਗਨੇ ਨ ਬੇਸੁਮਾਰ ॥ ੯੮ ॥
ਬਲਭਦ੍ਰ ਰੂਪੀ ਖੇਲਿਆ ਮਾਰੇ ਦੈਤ ਅਨੇਕ ॥
ਸੰਤ ਸਹਾਈ ਰਾਮ ਕੀ ਦਰਬਾਰੀ ਪਕੜਹੁ ਟੇਕ ॥ ੯੯ ॥
ਬਉਧੁ ਰੂਪ[5] ਬਲੁ ਬੁਧਿ ਹਰੀ ਦੈਤਾ ਦਿਿਆ ਦਿੜਾਇ ॥
ਦਰਬਾਰੀ ਦੇਵਤੇ ਨਵੇਂ ਪੁਰਾਣ ਸੁਣਾਇ ॥ ੧੦੦ ॥

---

1. ਚੋਵੀਂ ਅਵਤਾਰਾਂ ਵਿੱਚੋਂ ਇਕ ਅਵਤਾਰ 2. ਵਿਸ਼ਣੂ ਦਾ ਇਕ ਅਵਤਾਰ 3. ਵਿਸ਼ਣੂ ਦਾ ਇਕ ਮਧਰੇ ਕੱਦ ਦਾ ਅਵਤਾਰ ਵੇਖੋ ਅੰਤਿਕਾ ਅਵਤਾਰ 4. ਸੀਤਾ ਵਾਪਸ ਲਿਆ ਕੇ 5. ਬੁੱਧ ਰੂਪ ਵਿਸ਼ਣੂ ਦਾ ਅਵਤਾਰ

ਨਿਹਕਲੰਕ ਪ੍ਰਭ ਹੋਹਿਗੇ ਕਲੀ ਕਾਲ ਕੇ ਅੰਤ ॥
ਦੁਵਾਰੀ ਅਸੁਰ ਬਿਡਾਰ ਕੇ ਰਾਖਹਿਗੇ ਨਿਜ ਸੰਤ ॥ ੧੦੧ ॥
ਮੈ ਮੂਰਖੁ ਅਕ੍ਰਿਤਘਣ ਕੀਆ ਨ ਜਾਤਾ ਹੋਹਿ ॥
ਦਰਬਾਰੀ ਪ੍ਰਭ ਬੇਨਤੀ ਕਰ ਕਿਰਪਾ ਰਾਖਹੁ ਖੋਹਿ ॥ ੧੦੨ ॥
ਗਜੁ ਗਨਕਾ ਅਰੁ ਅਜੈਮਲ ਧੂਮਰਕੇਤ ਭੂਤਾਰ ॥
ਕੋਲੀ ਕੰਨਿਆ ਬਿਧਕੋ ਤਿਉ ਦਰਬਾਰੀ ਤਾਰ ॥ ੧੦੩ ॥[1]

**ਛਪਾ ॥**

ਗੁਰ ਨਾਨਕੁ ਅੰਗਦੁ ਅਮਰਦਾਸੁ ਰਾਮਦਾਸੁ ਧਿਜਾਯਾ ॥
ਅਰਜੁਨੁ ਸਾਹਿਬ[2] ਮਿਹਰਵਾਨੁ ਹਰਿ ਜੀ ਗੁਣ ਗਾਯਾ ॥
ਹਰਿ ਨਾਰਾਇਣ ਕਉਲ ਨੈਨੁ ਹਰਿ ਨੰਦੁ ਸਹਾਈ ॥
ਅਭੇ ਰਾਮ ਨਿਰਭਉ ਗੁਰੂ ਆਪਿ ਕਲਮ ਫੜਾਈ ॥
ਰਾਮ ਨਾਮੁ ਰਸਨਾ ਰਟਹੁ ਹਰਿ ਜਸੁ ਤੋਟਿ ਨ ਆਵਈ ॥
ਦੁਬਾਰੀ ਗੁਰ ਕਿਰਪਾ ਬਿਨਾ ਕਉਨ ਜੁ ਹਰਿ ਗੁਨ ਗਾਵਈ ॥ ੧੦੪ ॥

**ੴ ਸ੍ਰੀ ਸਤਿਗੁਰੂ ਬਾਬਾ ਨਾਨਕੁ ਅਭੇ ਰਾਮ ਪ੍ਰਸਾਦਿ ॥**

ਮੂਰਤਮਾਨ ਸਰੋਦ ਸਭਿ ਗਾਵਨਿ ਰਬ ਹਜੂਰਿ ॥
ਰੂਪ ਅਜਾਇਬੁ ਕੁਦਰਤੀ ਰੰਗ ਪਲਟੇ ਨੂਰਿ ॥ ੧ ॥
ਪਹਿਲੈ ਮੁਜਰੈ[3] ਗਾਵਦਾ **ਭੈਰਉ** ਸੰਗਿ ਪਰੀਆ ॥
ਅਤਿ ਭੁਜ ਪਰੀ ਤਿਲੰਗ ਹੈ ਤੋਡੀ ਜੈਤਸਰੀਆ ॥
ਭੁਪਾਲੀ ਭੀਵ ਪਲਾਸਰੀ ਮੀਠੀ ਧਨਾਸਰੀਆ ॥
918.ਅ / ਦੁਤੀਐ ਗਾਵੈ **ਮਾਲਕੋਸ** ਬਹਿ ਅਪਨੀ ਵਰੀਆ[4] ॥
ਮਾਲ ਕੌਸ ਕੀ ਰਾਗਨੀ ਆਸਾ ਗੁਜਰੀਆ ॥
ਦੇਵਗੰਧਾਰ ਆਸਾਵਰੀ ਮਾਲਵਾ ਰਾਮਕਰੀਆ[5] ॥ ੨ ॥
**ਮੇਘ ਮਲਾਇਰ** ਗਾਵਦਾ ਖਟ ਪਰੀਆ ਲੈ ਪਾਸਿ ॥
ਵਡਹੰਸ ਪਰੀ ਬਿਹਾਗੜਾ ਸੋਰਠਿ ਸਾਰੰਗ ਜਾਸਿ ॥
ਮਿਲਿ ਗਾਵਹਿ ਦੁਇ ਰਾਗੁਨੀ ਮਾਝਿ ਕਾਨੜਾ ਰਾਸਿ ॥ ੩ ॥
**ਦੀਪਕ** ਰਾਗ ਮਹਾਬਲੀ ਪ੍ਰੇਮ ਮਤਾ ਗਾਵੈ ॥
ਮਾਲੀਗਉੜਾ ਕੀ ਝਰਾਪਰੀ ਗਵਰੀ ਸੁਰ ਲਾਵੈ ॥
ਦੇਵਕਲੀ ਕਲਿਆਣ ਸੰਗਿ ਨਟ ਆਣਿ ਮਿਲਾਵੈ ॥
**ਸ੍ਰੀਰਾਗ** ਗਉਰੀ ਉਦਾਸ ਸੂਹਬ ਸੁਹਾਵੈ ॥
ਮੰਦਾਰੀ ਗੌਂਡ ਬਿਲਾਵਲੋ ਕੁਲ ਵਲ ਭੋਗਾਵੈ ॥
ਸ੍ਰੀਰਾਗੁ ਪਰੀਆ ਸਣਵਾਰੀ ਪਹੁਚਾਵੈ ॥ ੪ ॥
**ਰਾਗੁ ਹੀਂਡੋਲੁ ਅਨੂਪ ਹੈ ਪਰੀ ਬਿਭਾਸ ਬਸੰਤੁ ॥**
ਕੇਦਾਰਾ ਮਾਰੂਸੰਧੜਾ ਤੁਖਾਰੀ ਮਨ ਤੋਖੰਤੁ ॥[6]

---

1. ਹਾਥੀ, ਵੇਸਵਾ, ਅਜੇਮੱਲ, ਧੂਮਰਕੇਤੂ ਨੀਚ ਜਾਤੀ ਦੀ ਕੰਨਿਆ ਆਦਿ ਨੂੰ ਜਿਵੇਂ ਤਾਰਿਆ ਹੈ 2. ਪਿਰਥੀ ਚੰਦ 3. ਗਾਉਣ ਵਾਲੀ ਸਭਾ 4. ਆਪਣੀ ਵਾਰੀ 5. ਰਾਮਕਲੀ 6. ਭਾਈ ਦਰਬਾਰੀ ਦੀ ਇਸ ਰਾਗਮਾਲਾ ਵਿਚ ਭੈਰਉ, ਮਾਲਕੋਸ, ਮੇਘ, ਦੀਪਕ ਰਾਗਾਂ ਦਾ ਜ਼ਿਕਰ ਤਾਂ ਉਨ੍ਹਾਂ ਦੀ ਰਾਗਣੀਆਂ ਸਮੇਤ ਆਇਆ ਹੈ, ਛੇਵੇਂ ਰਾਗ ਹਿੰਡੋਲ ਦੀਆਂ ਵੀ 6 ਆ ਗਈਆਂ ਹਨ ਪਰੰਤੂ ਪੰਜਵੇਂ ਪਦੇ ਦੀ ਤੀਸਰੀ ਤੁਕ ਨਹੀਂ ਹੈ, ਜਿਸ ਵਿੱਚ ਰਚਨਾਕਾਰ ਦਾ ਨਾਮ ਹੋਣਾ ਵੀ ਸੰਭਵ ਹੈ। ਇਸ ਲਈ ਇਹ ਗ੍ਰੰਥ ਅਧੂਰੀ ਰਾਗਮਾਲਾ ਨਾਲ ਸਮਾਪਤ ਹੁੰਦਾ ਹੈ।

੧੯

# ਅੰਤਿਕਾ - 1[1]

**ਉਦਵ** : ਦੇਖੋ ਊਧੋ

**ਊਧਵ** : ਦੇਖੋ ਊਧੋ

**ਊਧੋ** : (ਕ੍ਰਿਸ਼ਨ ਦਾ ਚਾਚਾ/ਮਾਮਾ/ਚਚੇਰਾ ਭਾਈ ਅਤੇ ਭਗਤ)

ਊਧੋ ਜਾਂ ਉਧਊ ਅਥਵਾ ਉਧਵ ਨੂੰ, ਕਿਸੇ ਥਾਂ ਕ੍ਰਿਸ਼ਨ ਜੀ ਦਾ ਚਾਚਾ ਅਤੇ ਕਿਤੇ ਮਾਮਾ ਕਿਹਾ ਹੈ। ਕਈਆਂ ਨੇ ਚਚੇਰਾ ਭਰਾ ਵੀ ਕਿਹਾ ਹੈ ਕਿਉਂ ਕਿ ਇਸਦਾ ਪਿਤਾ ਦੇਵ ਭਾਗ, ਵਸੁਦੇਵ ਦਾ ਭਾਈ ਸੀ। ਪਰੰਤੂ ਇਹ ਕ੍ਰਿਸ਼ਨ ਜੀ ਦਾ ਪਰਮ ਭਗਤ ਅਤੇ ਸਲਾਹਕਾਰ ਸੀ। ਇਸਦਾ ਪਿਤਾ ਯਾਦਵ ਵੰਸ਼ੀ ਦੇਵਭਾਗ ਸੀ। ਜਦ ਯਾਦਵਾਂ ਦਾ ਨਾਸ਼ ਹੋ ਗਿਆ, ਉਪਰੰਤ ਪਤਾ ਲੱਗਾ ਕਿ ਕ੍ਰਿਸ਼ਨ ਜੀ ਵੀ ਨਿਜਧਾਮ ਜਾਣ ਵਾਲੇ ਹਨ ਤਦ, ਊਧੋ ਕ੍ਰਿਸ਼ਨ ਜੀ ਪਾਸ ਗਿਆ ਅਤੇ ਮੁਕਤੀ ਪ੍ਰਾਪਤ ਕਰਨ ਹਿਤ, ਆਤਮ ਗਿਆਨ ਦੀ ਚਰਚਾ ਕੀਤੀ, ਜੋ ਭਾਗਵਤ ਪੁਰਾਣ ਵਿੱਚ ਅੰਕਿਤ ਹੈ।

ਊਧੋ ਦਾ ਅੰਤ ਬਦਰਿਕਾ ਆਸ਼ਰਮ ਵਿੱਚ ਲਿਖਿਆ ਹੈ। ਉਸ ਨੇ ਅਖੀਰਲੇ ਦਿਨ ਅਧਿਆਤਮ ਚਿੰਤਨ ਵਿੱਚ ਗੁਜ਼ਾਰੇ। ਦੇ ਹ ਤਿਆਗਣ ਤੋਂ ਪਹਿਲਾਂ ਉਸਨੇ ਆਪਣੀ ਬਿਰਤੀ ਨੂੰ ਅਖੰਡ ਧਾਰਾ ਵਿੱਚ ਜੋੜੀ ਰੱਖਿਆ ਅਤੇ ਉਸੇ ਲਿਵਲੀਨਤਾ ਵਿੱਚ ਸਮਾ ਗਿਆ।

ਊਧੋ ਦੀ ਸਭ ਤੋਂ ਵੱਧ, ਪ੍ਰਚਲਿਤ ਸਾਖੀ ਬ੍ਰਿੰਦਾਬਨ ਤੋਂ ਕ੍ਰਿਸ਼ਨ ਜੀ ਦਾ ਸੰਦੇਸ਼ਾ ਲੈ ਕੇ ਗੋਕਲ ਜਾਣ ਦੀ ਹੈ, ਜਿੱਥੇ ਸਖੀਆਂ ਕ੍ਰਿਸ਼ਨ ਜੀ ਦੇ, ਵਿਯੋਗ ਵਿੱਚ ਵਿਰਲਾਪ ਕਰ ਰਹੀਆਂ ਸਨ। ਕ੍ਰਿਸ਼ਨ ਜੀ ਨੇ ਭੇਜਿਆ ਕਿ ਜਾਓ ਗੋਪੀਆਂ ਨੂੰ ਗਿਆਨ ਨਾਲ ਸਮਝਾ ਕੇ ਉਨ੍ਹਾਂ ਦਾ ਵਿਯੋਗ ਦੂਰ ਕਰੋ। ਊਧੋ ਨੇ ਬਹੁਤ ਗਿਆਨ ਦਿੱਤਾ ਪਰ ਗੋਪੀਆਂ ਦੇ ਪ੍ਰੇਮ ਅੱਗੇ ਊਧੋ ਦਾ ਗਿਆਨ ਨਿਸਫਲ ਹੋ ਗਿਆ। ਇਸ ਵਿਚਾਰ ਗੋਸ਼ਟੀ ਨੂੰ ਧਨੀ ਰਾਮ ਚਾਤ੍ਰਿਕ ਆਦਿਕ ਕਈ ਕਵੀਆਂ ਨੇ ਵਰਨਣ ਕੀਤਾ ਹੈ।

ਭਾਈ ਦਰਬਾਰੀ ਦਾਸ ਨੇ ਵੀ ਕਈ ਥਾਈਂ ਜਿਵੇਂ ਪ੍ਰੇਮ ਪੈਂਡਾ ਆਦਿ ਵਿੱਚ ਇਸੇ ਚਰਚਾ ਨੂੰ ਹੀ ਦਰਸਾਇਆ ਹੈ ਜੋ ਪੱਤ੍ਰ 865 ਤੋਂ 869 ਤੱਕ ਇੱਕ ਲੰਬੀ ਰਚਨਾ ਹੈ। ਅੰਤ ਵਿੱਚ ਊਧੋ ਨੂੰ ਇਹ ਕਹਿ ਕੇ ਪੱਲਾ ਛੁਡਾਉਣਾ ਪੈਂਦਾ ਹੈ:

ਦਰਬਾਰੀ ਦਾਸ ਊਧੋ ਆਖੇ ਰਾਧਕੇ ਨੂੰ, ਤੁਹਾਡੇ ਪ੍ਰੇਮ ਕੋਲੋਂ ਹੋਰ ਸਭ ਘੱਟੇ ।।੩੫।।੧।। (869.ਅ)

**ਅਹਲਿਆ** : (ਗੋਤਮ ਰਿਸ਼ੀ ਦੀ ਪਤਨੀ, ਪੱਥਰ ਮੂਰਤ ਨੂੰ ਰਾਮ ਜੀ ਨੇ ਸੁਰਜੀਤ ਕੀਤਾ)

ਗੋਤਮ ਰਿਸ਼ੀ ਦੀ ਪਤਨੀ ਅਹਲਿਆ ਨੂੰ ਬ੍ਰਹਮਾ ਨੇ, ਸਭ ਇਸਤਰੀਆਂ ਤੋਂ ਸੁਹਣੀ ਬਣਾਇਆ ਸੀ। ਰਾਮਾਇਣ ਅਨੁਸਾਰ ਇਹ ਬ੍ਰਹਮਾ ਦੁਆਰਾ ਸਿਰਜੀ ਗਈ ਪਹਿਲੀ ਸੁਹਣੀ ਇਸਤਰੀ ਸੀ, ਜੋ ਉਸਨੇ ਗੋਤਮ ਰਿਸ਼ੀ ਨੂੰ ਦੇ ਦਿੱਤੀ ਸੀ। ਰਾਮਾਇਣ ਦੇ ਇਕ ਪਾਠ ਅਨੁਸਾਰ ਉਹ ਇੰਦ੍ਰ ਨੂੰ ਜਾਣਦੀ ਸੀ। ਪੁਰਾਣਾਂ ਅਨੁਸਾਰ ਇਸ ਉਪਰ ਇੰਦਰ ਮੋਹਿਤ ਹੋ ਗਿਆ। ਇੰਦ੍ਰ ਨੇ ਉਸਨੂੰ ਭੋਗਣ ਦਾ ਨਿਸ਼ਚਾ ਕਰਕੇ, ਚੰਦਰਮਾ ਨੂੰ ਕੁੱਕੜ ਬਣ ਕੇ, ਸਮੇਂ ਤੋਂ ਪਹਿਲਾਂ ਬਾਂਗ ਦੇਣ ਲਈ ਕਿਹਾ। ਬਾਂਗ ਸੁਣ ਕੇ ਗੋਤਮ ਨਦੀ ਤੇ ਨਹਾਉਣ ਚਲਾ ਗਿਆ। ਪਿੱਛੋਂ ਇੰਦਰ ਬਿੱਲੇ (ਮਾਂਜਾਰ) ਦਾ ਰੂਪ ਧਾਰ ਕੇ ਅੰਦਰ ਚਲਾ ਗਿਆ। ਇੰਦ੍ਰ ਨੇ ਗੋਤਮ ਦਾ ਰੂਪ ਧਾਰ ਕੇ ਅਹਲਿਆ ਨਾਲ ਕਾਮ-ਕ੍ਰੀੜਾ ਕੀਤਾ। ਜਦ ਗੋਤਮ ਨੂੰ ਪਤਾ ਲੱਗਾ ਤਾਂ ਉਸਨੇ ਅਹਲਿਆ ਨੂੰ ਆਪਣੇ ਆਸ਼ਰਮ ਵਿੱਚੋਂ ਕੱਢ ਦਿੱਤਾ ਅਤੇ ਸਰਾਪ ਦਿੱਤਾ ਕਿ ਤੂੰ ਪੱਥਰ ਦੀ ਸਿੱਲ ਬਣ ਜਾਹ। ਉਪਰੰਤ ਗੋਤਮ ਨੇ ਇੰਦ੍ਰ ਦੇ ਹਜ਼ਾਰ ਭਗ ਹੋਣ ਦਾ ਅਤੇ ਚੰਦ੍ਰਮਾ ਨੂੰ ਖਈ ਰੋਗ ਹੋਣ ਦਾ ਸਰਾਪ ਦਿੱਤਾ। ਅਹਲਿਆ ਦੇ ਬੇਨਤੀ ਕਰਨ ਤੇ ਗੋਤਮ ਨੇ ਕਿਹਾ ਕਿ ਤ੍ਰੇਤੇ ਜੁਗ ਵਿੱਚ ਰਾਮ

---

1. ਪਰਚੀਆਂ ਭਗਤਾਂ ਦੀਆਂ ਵਿੱਚ ਆਏ ਭਗਤਾਂ ਦਾ ਜੀਵਨ ਇਸ ਅੰਤਿਕਾ ਵਿੱਚ ਸ਼ਾਮਿਲ ਨਹੀਂ ਹੈ।
   ਗਿਣਤੀ ਨਾਲ ਸੰਬੰਧਿਤ ਸ਼ਬਦਾਂ ਲਈ ਵੇਖੋ ਅੰਤਿਕਾ -2

ਚੰਦ੍ਰ ਜੀ ਦੇ ਚਰਨ ਛੁਹਣ ਨਾਲ ਤੂੰ ਸੁਰਜੀਤ ਹੋ ਜਾਵੇਂਗੀ। ਅਹਲਿਆ ਦੇ ਫਿਰ ਬੇਨਤੀ ਕਰਨ ਤੇ ਕਿ ਮੈਂ ਤੁਹਾਡੀ ਅਰਧੰਗਣੀ ਹਾਂ ਮੇਰੇ ਤੇ ਏਨਾ ਜ਼ੁਲਮ ਨਾ ਕਰੋ, ਤ੍ਰੇਤਾ ਜੁਗ ਤਾਂ ਬਹੁਤ ਦੂਰ ਹੈ। ਕਹਿੰਦੇ ਹਨ, ਗੋਤਮ ਨੇ ਜੁਗ ਬਦਲ ਦਿੱਤਾ ਅਤੇ ਕਿਹਾ, "ਜਾਹ ਤ੍ਰੇਤਾ ਜੁਗ, ਦੁਆਪਰ ਜੁਗ ਤੋਂ ਪਹਿਲਾਂ ਆਵੇਗਾ ਤੇ ਰਾਮ ਜੀ ਤੇਰਾ ਕਲਿਆਣ ਕਰਨਗੇ।

ਜਦ ਰਾਮ ਜੀ ਗੋਤਮ ਦੇ ਆਸ਼ਰਮ ਗਏ ਤਾਂ ਅਹੱਲਿਆ ਨੂੰ ਚਰਨ ਛੁਹਾ ਕੇ ਸੁਰਜੀਤ ਕੀਤਾ। ਕਈ ਕਹਿੰਦੇ ਹਨ ਕਿ ਉਹ ਪੱਥਰ ਦੀ ਸਿਲ ਅਹਿਲ ਪਈ ਹੋਣ ਕਰਕੇ ਉਸ ਦਾ ਨਾਮ ਅਹਲਿਆ ਹੋਇਆ। ਕਈਆਂ (ਕੁਮਾਰਲ ਭੱਟ ਆਦਿ) ਨੇ ਇੰਦ੍ਰ ਨੂੰ ਦਿਨ ਦਾ ਅਤੇ ਅਹਲਿਆ ਨੂੰ ਰਾਤ ਦਾ ਪ੍ਰਤੀਕ ਮੰਨਿਆ ਹੈ।

ਭਾਈ ਦਰਬਾਰੀ ਦਾਸ ਨੇ ਪ੍ਰਭੂ ਦੇ ਤਾਰਨ ਵਾਲਿਆਂ ਦੀ ਸੂਚੀ ਵਿੱਚ ਅਹਲਿਆ ਦਾ ਜ਼ਿਕਰ ਵਾਰ ਵਾਰ ਕੀਤਾ ਹੈ।

ਅਹਿਲਿਆ ਸਿਲਾ ਉਧਾਰੀਆ ਪਤਿਤ ਪਾਵਨ ਕੀਏ ॥ (42 .ਅ)

ਅਹਿਲਿਆ ਪਾਹਨ ਤਾਰੀ ਨਾਉ ॥ ਤਿਸ ਕੇ ਸਦ ਬਲਿਹਾਰੇ ਜਾਉ ॥ (426.ੳ)

**ਅਹਿਲਿਆ** : ਵੇਖੋ ਅਹਲਿਆ

**ਅਕਰੂਰ** : ਵੇਖੋ ਅੰਕੂਰ

**ਅੰਕੂਰ** : ਵੇਖੋ ਅੰਕੂਰ

**ਅਘਾਸੁਰ** : (ਕੰਸ ਦਾ ਸੇਵਕ ਇੱਕ ਦੈਂਤ ਜੋ ਕ੍ਰਿਸ਼ਨ ਜੀ ਨੂੰ, ਸੱਪ ਬਣ ਕੇ ਮਾਰਨ ਆਇਆ ਸੀ)

ਅਘ ਅਸੁਰ, ਇਹ ਵਕਾਸੁਰ ਦਾ ਛੋਟਾ ਭਾਈ ਸੀ ਅਤੇ ਕੰਸ ਦਾ ਸੈਨਾਪਤੀ ਸੀ। ਇਸ ਨੇ ਕੰਸ ਦੀ ਆਗਿਆ ਨਾਲ ਆਪਣੇ ਆਪ ਨੂੰ ਇੱਕ ਵੱਡਾ ਸਰਪ ਬਣਾ ਲਿਆ ਅਤੇ ਕ੍ਰਿਸ਼ਨ ਜੀ ਦੇ ਸਾਰੇ ਸਾਥੀ ਪਹਾੜ ਦੀ ਗੁਫ਼ਾ ਸਮਝ ਕੇ ਅੰਦਰ ਚਲੇ ਗਏ। ਕ੍ਰਿਸ਼ਨ ਜੀ ਨੇ ਅੰਦਰ ਵੜ ਕੇ ਆਪਣੇ ਸਰੀਰ ਨੂੰ ਏਨਾ ਫੈਲਾ ਲਿਆ ਕਿ ਅਘ ਦਾ ਪੇਟ ਪਾਟ ਗਿਆ। ਭਾਈ ਦਰਬਾਰੀ ਦਾਸ ਨੇ ਅਨੇਕ ਥਾਂ ਤੇ ਇਸ ਨੂੰ ਉਦਾਹਰਣ ਦੇ ਤੌਰ ਤੇ ਵਰਤਿਆ ਹੈ:

ਤ੍ਰਿਣਾਵਰਤ ਅਘਾਸੁਰ ਮਾਰਿਉ ਹੋਰ ਕੁਛ ਗਣਤੀ ਗਣੀ ਨ ਜਾਈ ॥ (33.ਅ)

**ਅਜਮਲ** : ਦੇਖੋ ਅਜਾਮਲ

ਅਜਮਲ ਕੀ ਜਿਮਿ ਕਾਟੀ ਫਾਸੀ (156.ੳ)

**ਅਜਾਮਲ** : (ਇਕ ਕਾਮੀ ਬ੍ਰਾਹਮਣ, ਜੋ ਨਾਰਾਇਣ ਕਹਿ ਕੇ ਤਰ ਗਿਆ।)

ਅਜਾਮਲ ਇੱਕ ਬ੍ਰਾਹਮਣ ਸੀ, ਜੋ ਕਨੌਜ ਦੇ ਰਹਿਣ ਵਾਲਾ ਸੀ। ਭਾਗਵਤ ਸਕੰਧ ਵਿੱਚ ਇਸ ਦੀ ਕਥਾ ਬੜੇ ਵਿਸਥਾਰ ਨਾਲ ਆਈ ਹੈ। ਤੀਖਣ ਬੁੱਧੀ ਵਾਲਾ ਅਜਾਮਲ ਆਪਣੇ ਗੁਰੂ ਤੋਂ ਬਹੁਤ ਛੇਤੀ ਵਿੱਦਿਆ ਗ੍ਰਹਿਣ ਕਰ ਗਿਆ। ਜੁਆਨੀ ਵਿੱਚ ਪੈਰ ਧਰਦਿਆਂ ਹੀ ਉਸ ਦੀ ਪ੍ਰੀਤ ਇਕ ਵੇਸਵਾ ਨਾਲ ਹੋ ਗਈ। ਜਿਸ ਕਰਕੇ ਸਮਾਜ ਦੇ ਨਿਯਮਾਂ ਨੂੰ ਉਲੰਘਣ ਕਰਨ ਹਿਤ ਉਸ ਨਾਲ 'ਪਾਪੀ' ਵਿਸ਼ੇਸ਼ਣ ਜੁੜ ਗਿਆ। ਉਸਦਾ ਪਿਤਾ ਰਾਜੇ ਦਾ ਬ੍ਰਾਹਮਣ ਸੀ। ਉਸਦੇ ਮਰਨ ਉਪਰੰਤ ਅਜਾਮਲ ਨੂੰ ਰਾਜ-ਪੰਡਿਤ ਬਣਾਇਆ ਗਿਆ ਪਰ ਉਹ ਆਪਣੇ ਕੁਕਰਮਾਂ ਤੋਂ ਨਾ ਹਟਿਆ। ਸਿੱਟੇ ਵਜੋਂ ਰਾਜੇ ਨੇ ਸ਼ਹਿਰ ਤੋਂ ਬਾਹਰ ਕੱਢ ਦਿੱਤਾ। ਗਰੀਬੀ ਦੀ ਹਾਲਤ ਵਿੱਚ ਵੀ ਉਹ ਵੇਸਵਾ ਸੰਗ ਰਿਹਾ, ਜਿੱਥੇ ਉਸਦੇ ਦਸ ਪੁੱਤਰ ਪੈਦਾ ਹੋਏ। ਦਸਵਾਂ ਪੁੱਤਰ ਅਜੇ ਕੁਝ ਮਹੀਨਿਆਂ ਦਾ ਹੀ ਸੀ ਕਿ ਦੇਵਨੇਤ ਦੋ ਸਾਧੂ ਉਸ ਕੋਲ ਠਹਿਰੇ। ਅਜਾਮਲ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਸਾਧੂਆਂ ਨੇ ਪ੍ਰਸੰਨ ਹੋ ਕੇ ਫਰਮਾਇਆ ਕਿ ਆਪਣੇ ਲੜਕੇ ਦਾ ਨਾਮ ਨਾਰਾਇਣ ਰੱਖਣਾ। ਅਜਾਮਲ ਨੇ ਏਵੇਂ ਕੀਤਾ। ਨਾਰਾਇਣ ਨਾਲ ਉਸਦਾ ਬਹੁਤ ਪਿਆਰ ਹੋ ਗਿਆ। ਜਦ ਅੰਤ ਸਮਾਂ ਆਇਆ ਤਾਂ ਉਹ ਨਾਰਾਇਣ ਨੂੰ ਅਵਾਜ਼ਾਂ ਮਾਰਨ ਲੱਗਿਆ। ਜਿਉਂ ਜਿਉਂ ਨਾਰਾਇਣ ਨਾਰਾਇਣ ਕਹਿੰਦਾ ਗਿਆ, ਉਸਦਾ ਧਿਆਨ ਪ੍ਰਭੂ ਵੱਲ ਹੁੰਦਾ ਗਿਆ। ਆਖਿਰ ਪ੍ਰਭੂ ਵਿੱਚ ਜੁੜ ਗਿਆ। ਸਿੱਟੇ ਵਜੋਂ ਦੇਵਗਨ ਆ ਗਏ ਅਤੇ ਜਮਗਨ ਪਿੱਛੇ ਹਟ ਗਏ। ਅੰਤ ਉਹ ਸੁਰਗਾਂ ਨੂੰ ਚਲਾ ਗਿਆ। ਅਜਾਮਲ ਬਾਰੇ ਗੁਰੂ ਸਾਹਿਬ ਨੇ ਇੰਜ ਸੰਕੇਤ ਦਿੱਤੇ ਹਨ:

ਅਜਾਮਲ ਪ੍ਰੀਤਿ ਪੁਤ੍ਰ ਪਤਿ ਕੀਨੀ, ਕਹਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੇ ਮਨਿ ਭਾਇ ਭਾਵਨੀ, ਜਮ ਕੰਕਰ ਮਾਰਿ ਬਿਦਾਰੇ ॥ (ਮਹਲਾ ੪ ਅੰਗ 981)
ਅਜਾਮਲ ਕਉ ਅੰਤ ਕਾਲ ਮਹਿ, ਨਾਰਾਇਣ ਸੁਧਿ ਆਈ ॥ (ਮਹਲਾ ੯, ਅੰਗ 902)

ਭਾਈ ਦਰਬਾਰੀ ਦਾਸ ਨੇ ਅਜਾਮਲ ਦਾ ਬਹੁਤ ਜ਼ਿਕਰ ਕੀਤਾ ਹੈ:

ਤਾਰਿ ਲੈ ਜੀ ਮੈਨੂੰ ਤਾਰਿ ਲੈ ਪ੍ਰਭ ਤਾਰਨਹਾਰੇ ॥
ਅਜਾਮਲ ਜਿਵੇਂ ਉਬਾਰਿਆ ਗਜ ਗਨਕਾ ਤਾਰੇ ॥ (42.ਅ)
ਅੰਤ ਕਾਲ ਸੁਤ ਹੇਤ ਆਖ ਅਜਮਲ ਗਤਿ ਹੋਈ ॥
ਹਰਾਮ ਅਲਾਇਆ ਦੈਤ ਨੈ ਮਲੁ ਦੁਰਮਤਿ ਖੋਈ ॥ (338.ਅ)

**ਅਜਿਮਲੁ** : ਵੇਖੋ ਅਜਾਮਲ

**ਅਣੀਮਾਂਡਵਯ** : (ਅਣੀ ਨਾਲ ਵਿੰਨਿਆ, ਇਕ ਨਿਰਦੋਸ਼ ਰਿਸ਼ੀ)

ਮਹਾਭਾਰਤ ਵਿੱਚ ਕਥਾ ਹੈ, ਅਣੀਮਾਂਢਵਯ ਇਕ ਧਰਮਾਤਮਾ ਸੀ। ਇਕ ਵਾਰ ਕੁਝ ਚੋਰ, ਚੋਰੀ ਕਰਕੇ ਧਨ ਮਾਲ, ਇਸ ਦੇ ਆਸ਼ਰਮ ਵਿੱਚ ਲੈ ਆਏ। ਪਿੱਛੋਂ ਪੈੜ ਕਢਦੇ, ਰਾਜੇ ਦੇ ਸੇਵਕ ਆਏ। ਚੋਰ ਆਪ ਤਾਂ ਭੱਜ ਗਏ ਪਰ ਮਾਲ ਇਥੇ ਛੱਡ ਗਏ। ਚੋਰੀ ਦਾ ਮਾਲ ਪਕੜਿਆ ਜਾਣ ਕਰਕੇ ਅਣੀਮਾਂਡਵਯ ਨੂੰ ਦੋਸ਼ੀ ਠਹਿਰਾਇਆ ਗਿਆ। ਦੋਸ਼ੀ ਨੂੰ ਰਾਜੇ ਦੇ ਪੇਸ਼ ਕੀਤਾ ਗਿਆ। ਰਾਜੇ ਨੇ ਅਪਰਾਧ ਦੀ ਸਜ਼ਾ, ਸੂਲੀ ਦੇਣ ਦਾ ਹੁਕਮ ਸੁਣਾਇਆ। ਸੂਲੀ ਦੀ ਅਣੀ (ਤਿੱਖੀ ਨੋਕ) ਉਸ ਦੇ ਗਲ ਵਿੱਚ ਰਹਿ ਕੇ ਟੁੱਟ ਗਈ। ਇਸ ਕਰਕੇ ਉਸਦਾ ਨਾਮ ਮਾਂਡਵ ਤੋਂ ਅਣੀਮਾਂਡਵ ਹੋਇਆ।

ਸੂਲੀ ਸਮੇਤ ਰਿਖੀ, ਧਰਮਰਾਜ ਪਾਸ ਗਿਆ। ਆਪਣੇ ਨਿਰਦੋਸ਼ ਹੋਣ ਦੇ ਬਾਵਜੂਦ, ਸਜ਼ਾ ਮਿਲਣ ਦਾ ਕਾਰਨ ਪੁੱਛਿਆ। ਧਰਮਰਾਜ ਨੇ ਕਿਹਾ ਕਿ ਤੂੰ ਬਾਲ ਅਵਸਥਾ ਵਿੱਚ ਇੱਕ ਟਿੱਡੇ ਨੂੰ ਸੂਲ ਵਿੱਚ ਪ੍ਰੋਇਆ ਸੀ। ਇਸ ਦਾ ਵਿਆਜ ਵੱਧ ਵੱਧ ਕੇ ਸੂਲੀ ਦੀ ਸਜ਼ਾ ਤੱਕ ਪੁੱਜ ਗਿਆ ਹੈ। ਇਸ ਤੇ ਅਣੀਮਾਂਡਵਯ ਬਹੁਤ ਦੁਖੀ ਹੋਇਆ ਤੇ ਪ੍ਰਭੂ ਦੇ ਦਰਬਾਰ ਵਿੱਚ ਹਾਜ਼ਿਰ ਹੋ ਕੇ ਦੱਸਿਆ ਕਿ ਅੱਠ, ਦਸ ਜਾਂ ਬਾਰਾਂ ਸਾਲ ਦਾ ਬਾਲਕ ਅਬੋਧ ਹੁੰਦਾ ਹੈ। ਇਸ ਲਈ ਮੈਨੂੰ ਜੋ ਸਜ਼ਾ ਮਿਲੀ ਹੈ, ਇਹ ਨਾਜਾਇਜ਼ ਮਿਲੀ ਹੈ।

ਪ੍ਰਭੂ ਨੇ ਉਸਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਹੁਕਮ ਕੀਤਾ ਕਿ ਅੱਗੇ ਤੋਂ ਅਬੋਧ ਬਾਲਕ ਦਾ ਪਾਪ ਫਲਦਾਇਕ ਨਾ ਹੋਵੇ। ਇਸ ਉਪਰੰਤ ਆਪਣੀ ਸਜ਼ਾ ਦੇ ਦੁੱਖ ਕਰਕੇ ਅਣੀਮਾਂਡਵਯ ਨੇ ਧਰਮਰਾਜ ਨੂੰ ਸਰਾਪ ਦਿੱਤਾ ਕਿ ਉਹ ਦਾਸੀ ਦਾ ਪੁੱਤਰ ਹੋ ਕੇ ਜਨਮੇ। ਇਸ ਲਈ ਧਰਮਰਾਜ ਮਾਤ ਲੋਕ ਵਿੱਚ ਆ ਕੇ ਜਨਮਿਆ ਜੋ ਵਿਦੁਰ ਦੇ ਰੂਪ ਵਿੱਚ ਪ੍ਰਗਟ ਹੋਇਆ।

**ਅਰਜਨ ਜੁਮਲਾ** : ਵੇਖੋ ਜੁਮਲਾ ਅਰਜਨ

**ਅੰਕੂਰ** : (ਕ੍ਰਿਸ਼ਨ ਜੀ ਦਾ ਇਕ ਅਨਿੰਨ ਭਗਤ)

ਸਵਫਲਕ ਦੇ ਘਰ ਮਾਤਾ ਗਾਂਧਨੀ ਦੇ ਉਦਰ ਤੋਂ ਅਕਰੂਰ, ਅੰਕੂਰ ਜਾਂ ਅੰਕੁਰ ਦਾ ਜਨਮ ਹੋਇਆ। ਅੰਕੁਰ ਰਿਸ਼ਤੇਦਾਰੀ ਵਿੱਚ ਕੰਸ ਦਾ ਭਣਵਈਆ ਸੀ ਅਤੇ ਉਗਰਸੈਨ ਦਾ ਜੁਆਈ ਸੀ। ਕੰਸ ਦੇ ਦਰਬਾਰ ਵਿੱਚ ਅੰਕੁਰ, ਉਸਦਾ ਪ੍ਰਮੁੱਖ ਦਰਬਾਰੀ ਸੀ। ਇਸਦੀ ਭਗਵਾਨ ਕ੍ਰਿਸ਼ਨ ਜੀ ਵਿੱਚ, ਬੜੀ ਨਿਸ਼ਠਾ ਸੀ। ਕੰਸ ਨੇ ਕ੍ਰਿਸ਼ਨ ਜੀ ਨੂੰ, ਮਥਰਾ ਲਿਆਉਣ ਲਈ, ਇਸ ਨੂੰ ਗੋਕਲ ਵਿਖੇ ਭੇਜਿਆ। ਉਦੇਸ਼ ਦੱਸਿਆ ਕਿ ਯੱਗ ਕਰਨਾ ਹੈ। ਅੰਕੂਰ ਦਿਲੋਂ ਨਹੀਂ ਚਾਹੁੰਦਾ ਸੀ ਕਿ ਕ੍ਰਿਸ਼ਨ ਜੀ ਨੂੰ ਇਥੇ ਬੁਲਾਇਆ ਜਾਵੇ, ਕਿਉਂਕਿ ਉਹ ਕੰਸ ਦੇ ਸਾਰੇ ਛਲ ਕਪਟ ਚੰਗੀ ਤਰ੍ਹਾਂ ਜਾਣਦਾ ਸੀ। ਫਿਰ ਵੀ ਉਹ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਦੀ ਅਭਿਲਾਸ਼ਾ, ਅਤੇ ਕੰਸ ਦੀ ਆਗਿਆ ਪਾਲਣ ਨੂੰ ਮੁੱਖ ਰੱਖ ਕੇ ਕ੍ਰਿਸ਼ਨ ਜੀ ਅਤੇ ਬਲਰਾਮ ਜੀ ਨੂੰ ਬੁਲਾਉਣ ਚਲਾ ਗਿਆ। ਕ੍ਰਿਸ਼ਨ ਜੀ ਅਤੇ ਬਲਰਾਮ ਜੀ ਬੜੇ ਚਾਅ ਨਾਲ ਜਾਣ ਲਈ ਤਿਆਰ ਹੋ ਗਏ। ਅੰਕੁਰ ਨੂੰ ਚਿੰਤਾ ਸੀ ਕਿ ਸ਼ਾਇਦ ਕੰਸ ਇਨ੍ਹਾਂ ਨੂੰ ਮਾਰ

ਨਾ ਦੇਵੇ। ਇਸ ਸ਼ੰਕੇ ਨੂੰ ਦੂਰ ਕਰਨ ਲਈ ਕ੍ਰਿਸ਼ਨ ਜੀ ਨੇ, ਇਕ ਹਾਥੀ ਨੂੰ ਮਾਰ ਕੇ, ਉਸਦਾ ਸ਼ੰਕਾ ਨਵਿਰਤ ਕਰ ਦਿੱਤਾ। ਭਾਈ ਦਰਬਾਰੀ ਦਾਸ ਨੇ, ਇਸਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ:

ਕੁਬਲਾ ਹਸਤੀ ਮਾਰਿਆ, ਮੇਟਿਆ ਭ੍ਰਮ ਅੰਕੂਰ ।। (146.ੳ)

ਇਸ ਤੋਂ ਉਪਰੰਤ ਰਸਤੇ ਵਿੱਚ ਜਮਨਾ ਪਾਰ ਕਰਨ ਸਮੇਂ, ਕ੍ਰਿਸ਼ਨ ਜੀ ਨੂੰ, ਜਮਨਾ ਵਿੱਚ ਇਸ਼ਨਾਨ ਕਰਵਾਇਆ। ਅੰਕੂਰ ਨੇ ਜਲ ਦੇ ਅੰਦਰ ਵੀ ਕ੍ਰਿਸ਼ਨ ਜੀ ਦੇ ਦਰਸ਼ਨ ਕੀਤੇ ਅਤੇ ਬਾਹਰ ਵੀ। ਅੰਤ ਉਸਨੇ ਜਾਣ ਲਿਆ ਕਿ ਕ੍ਰਿਸ਼ਨ ਜੀ ਤਾਂ ਸਰਵਤ੍ਰ ਛਾਏ ਹੋਏ ਹਨ, ਇਨ੍ਹਾਂ ਨੂੰ ਕੌਣ ਮਾਰ ਸਕਦਾ ਹੈ, ਜਿਸ ਲਈ ਉਸਦੀ ਪਰੇਸ਼ਾਨੀ ਦੂਰ ਹੋ ਗਈ।

ਅੰਕੂਰ ਪੌਰਾਣਿਕ ਸਾਹਿਤ ਵਿੱਚ ਮਹੱਤਵਪੂਰਨ ਵਿਅਕਤੀ ਹੈ। ਕ੍ਰਿਸ਼ਨ ਜੀ ਦਾ ਅਤਿਅੰਤ ਦਾ ਵਿਸ਼ਵਾਸ਼-ਪਾਤਰ ਹੋਣ ਕਰਕੇ ਹੀ, ਉਸਨੂੰ ਹਸਤਨਾਪੁਰ ਭੇਜਿਆ ਗਿਆ ਸੀ। ਕੁੰਤੀ ਵੀ ਬਿਨਾ ਝਕ ਝਕਾ ਦੇ, ਇਸ ਪਾਸ ਸਾਰਾ ਭੇਦ ਪ੍ਰਗਟ ਕਰ ਦਿਆ ਕਰਦੀ ਸੀ।

ਅੰਕੂਰ ਪਾਸ ਇਕ ਵਿਸ਼ੇਸ਼ ਮਣੀ ਸੀ। ਇਸ ਮਣੀ ਵਿੱਚ ਸੂਰਜ ਦਾ ਤੇਜ਼ ਸਮਾਇਆ ਹੋਇਆ ਸੀ। ਅੰਕੂਰ ਨੂੰ ਕਈ ਥਾਵਾਂ ਤੇ ਦਾਨਵੀਰ ਅਤੇ ਦਾਨਪਤੀ ਦੇ ਤੌਰ ਤੇ ਵੀ ਜਾਣਿਆ ਗਿਆ ਹੈ। ਯਾਦਵਾਂ ਦੀ ਆਪਸ ਵਿੱਚ ਲੜਾਈ ਵਿੱਚ, ਇਹ ਪ੍ਰਭਾਸ ਨਾਮ ਦੇ ਸਥਾਨ ਤੇ ਮਾਰਿਆ ਗਿਆ। ਪੁਰਾਤਨ ਭਗਤਾਂ ਦੀ ਲੜੀ ਵਿੱਚ ਇਸ ਦਾ ਨਾਮ ਬੜੇ ਸਤਿਕਾਰ ਨਾਲ ਲਿਆ ਜਾਂਦਾ ਹੈ। ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਵਿੱਚ ਅਨੇਕਾਂ ਥਾਵਾਂ ਤੇ ਇਸ ਦਾ ਜ਼ਿਕਰ ਕੀਤਾ ਹੈ।

**ਅਲੀ** : (ਮੁਹੰਮਦ ਸਾਹਿਬ ਦੀ ਪੁੱਤਰੀ ਫਾਤਿਮਾ ਦਾ ਪਤੀ।)

ਮੁਹੰਮਦ ਸਾਹਿਬ ਤੋਂ ਪਿੱਛੋਂ ਇਹ ਚੌਥਾ ਖਲੀਫ਼ਾ ਸੀ। ਇਹ ਅਬੂਤਾਲਿਬ ਦਾ ਪੁੱਤਰ ਸੀ। ਇਸ ਦਾ ਜਨਮ 599 ਈ. ਵਿੱਚ ਹੋਇਆ। ਕੂਫਾ ਦੇ ਅਸਥਾਨ ਤੇ ਅਬਦੁਰਹਮਾਨ ਦੇ ਹੱਥੋਂ ਜ਼ਹਿਰੀਲੀ ਤਲਵਾਰ ਦੀ ਧਾਰ ਨਾਲ ਮਾਰਿਆ ਗਿਆ। ਹਸਨ ਹੁਸੈਨ ਇਸ ਦੇ ਪੁੱਤਰ ਸਨ ਜੋ ਬੀਬੀ ਫਾਤਿਮਾ ਦੇ ਪੇਟੋਂ ਹੋਏ।

ਭਾਈ ਦਰਬਾਰੀ ਦਾਸ ਨੇ ਜ਼ਿਕਰ ਕੀਤਾ ਹੈ ਕਿ ਉਹ ਪਰਬਤ ਦੇ ਹੇਠਾਂ ਆ ਕੇ ਚੀਥਲਿਆ ਗਿਆ ਸੀ:

ਅਲੀ ਚਿਥਾਇਆ ਪਰਬਤਿ ਕੋਲਹੁ, ਜੂਸਫੁ ਹਟਿ ਵਿਕਾਇਆ। (905.ਅ)

**ਸਹੰਸਰ ਬਾਹੂ** : (ਹਜ਼ਾਰ ਬਾਹਾਂ ਵਾਲਾ ਤੇ ਇੱਕ ਚੰਦਰ ਵੰਸ਼ੀ ਰਾਜਾ)

ਇਕ ਚੰਦ ਬੰਸੀ ਰਾਜਾ ਜੋ ਕਿ ਨ੍ਰਿਤਵੀਰਯ ਦਾ ਪੁੱਤਰ ਤੇ ਮਹਸਮਤੀ ਨਗਰੀ ਦਾ ਮਾਲਕ ਸੀ। ਕਿਹਾ ਜਾਂਦਾ ਹੈ ਕਿ ਇਹ ਹਜ਼ਾਰ ਭੁਜਾਂ ਵਾਲਾ ਸੀ। ਇਸੇ ਕਰਕੇ ਇਸ ਦਾ ਨਾਮ ਸਹੰਸਰ ਅਰਥਾਤ ਹਜਾਰ, ਬਾਹਾਂ ਵਲਾ ਪੈ ਗਿਆ। ਇਸ ਨੇ 84 ਹਜ਼ਾਰ ਸਾਲ ਰਾਜ ਕੀਤਾ। ਇਸ ਦੀ ਰਾਣੀ ਸੀਤਾ, ਅਤੇ ਜਮਦਗਨੀ ਦੀ ਘਰ ਵਾਲੀ ਰੇਣੁਕਾ (ਜੋ ਕਿ ਪਰਸਰਾਮ ਦੀ ਮਾਤਾ ਸੀ) ਦੋਵੇਂ ਸਕੀਆਂ ਭੈਣਾਂ ਸਨ। ਇਕ ਵਾਰ ਸਹੰਸਰ ਬਾਹੂ ਫੌਜ ਸਮੇਤ ਰਿਸ਼ੀ ਜਮਦਗਨੀ ਦੇ ਘਰ ਗਿਆ ਤਾਂ ਕਾਮਧੇਨ ਦੀ ਸ਼ਕਤੀ ਕਰਕੇ, ਜਮਦਗਨੀ ਨੇ ਸਹੰਸਰ ਬਾਹੂ ਦੀ ਬਹੁਤ ਸੇਵਾ ਕੀਤੀ। ਸਹੰਸਰ ਬਾਹੂ ਹੈਰਾਨ ਹੋਇਆ ਤਾਂ ਉਸ ਨੇ ਪਿੰਗੋਜਰੀ ਕਾਮਧੇਨ ਲੈਣੀ ਚਾਹੀ ਪਰ ਜਮਦਗਨੀ ਨੇ ਸਫ਼ਲ ਨਾ ਹੋਣ ਦਿੱਤਾ। ਇਸੇ ਕ੍ਰੋਧ ਵਿੱਚ ਉਸਨੇ ਇੱਕ ਵਾਰ ਫਿਰ ਫੌਜ ਲੈ ਆਂਦੀ ਅਤੇ ਜਮਦਗਨੀ ਨੂੰ ਆਸ਼ਰਮ ਵਿੱਚ ਹੀ ਮਾਰ ਦਿੱਤਾ।

ਇਸ ਗੱਲ ਦਾ ਜਮਦਗਨੀ ਦੇ ਪੁੱਤਰ ਪਰਸਰਾਮ ਨੂੰ ਬੜਾ ਦੁੱਖ ਲੱਗਾ। ਉਸਨੇ ਪ੍ਰਣ ਕੀਤਾ ਕਿ ਉਹ ਆਪਣੇ ਪਿਤਾ ਦੀ ਮੌਤ ਦਾ ਬਦਲਾ ਅਵਸ਼ ਲਏਗਾ। ਇਸ ਕਰਕੇ ਉਸਨੇ ਫੌਜ ਚੜ੍ਹਾ ਕੇ ਸਹੰਸਰ ਬਾਹੂ ਨੂੰ ਮਾਰ ਦਿੱਤਾ। ਫਿਰ ਉਸ ਭਾਰੀ ਜੰਗਾਂ ਕਰਕੇ ਇੱਕੀ ਵਾਰ ਖੱਤਰੀਆਂ ਦਾ ਸਫ਼ਾਇਆ ਕੀਤਾ। ਗੁਰਬਾਣੀ ਵਿੱਚ ਇਸ ਦਾ ਜ਼ਿਕਰ ਆਇਆ ਹੈ ਕਿ ਪ੍ਰਭੂ ਹੰਕਾਰੀਆਂ ਦਾ ਨਾਸ ਕਰਦਾ ਹੈ:

ਸਹਸਬਾਹੁ ਮਧੁ ਕੀਟ ਮਹਖਾਸਾ ।। ਹਰਨਾਖਸ ਲੇ ਨਖਹੁ ਬਿਧਾਸਾ ।। (ਮਹਲਾ ੧, ਪੰਨਾ 224)

ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਕਥਾ ਅਨੁਸਾਰ ਕੀਤਾ ਹੈ:

ਸਹੰਸਰ ਬਾਹੂ ਕੀਆ ਪਰਿਹਾਰ ।। ਖੱਤਰੀਆਂ ਕਾ ਕੀਆ ਸੰਘਾਰ ।। (138.ੳ)

**ਸਮਸ਼ ਤਬਰੇਜ** : (ਜਿਸ ਦੀ ਖੱਲ ਉਤਰਾਈ ਗਈ ਸੀ)

ਇਕ ਸੂਫ਼ੀ, ਫ਼ਕੀਰ, ਜਿਸਦਾ ਨਾਉਂ ਮਖਦੂਮ ਸ਼ਾਹ ਸ਼ਮਸੁਦੀਨ ਸੀ,ਇਸ ਦਾ ਜਨਮ 17 ਰਜਬ ਸੰਨ 560 ਹਿਜਰੀ ਨੂੰ ਗ਼ਜ਼ਨੀ ਦੇ ਇਲਾਕੇ ਸਬਜ਼ਵਾਰ ਵਿੱਚ ਹੋਇਆ। ਭਾਰਤ ਦੀ ਸੈਰ ਕਰਦਾ ਇਹ ਮੁਲਤਾਨ ਆਇਆ। ਮੁਤੱਸਿਬ ਮੌਲਾਨਿਆਂ ਦੀ ਸ਼ਿਕਾਇਤ ਪੁਰ ਕਿ ਸ਼ਮਸੁਦੀਨ 'ਅਨਲਹੱਕ' ਭਾਵ ਮੈਂ ਹੀ ਰੱਬ ਹਾਂ, ਆਖਦਾ ਹੈ, ਮੁਲਤਾਨ ਦੇ ਹਾਕਮ ਦੇ ਹੁਕਮ ਅਨੁਸਾਰ ਇਸ ਦੀ ਖੱਲ ਉਤਰਵਾਈ ਗਈ। ਇਸ ਸੂਫ਼ੀ ਫ਼ਕੀਰ ਦਾ ਅਸਥਾਨ ਮੁਲਤਾਨ ਵਿੱਚ ਪ੍ਰਸਿੱਧ ਹੈ। ਭਾਈ ਦਰਬਾਰੀ ਦਾਸ ਨੇ ਇਸ ਦੀ ਖੱਲ ਉਤਾਰਨ ਦਾ ਜ਼ਿਕਰ ਆਪਣੇ ਗ੍ਰੰਥ ਵਿੱਚ ਕੀਤਾ ਹੈ:

ਸਮਸ ਤੌਰੇਜ ਦੀ ਖੱਲ ਉਤਾਰੀ ਸੂਲੀ ਮਨਸੂਰ ਚੜ੍ਹਾਇਆ ।। (905.ਅ)

**ਸ਼ਿਸ਼ੁਪਾਲ** : ਦੇਖੋ ਸ਼ਿਸ਼ੂਪਾਲ

**ਸ਼ਿਸ਼ੂਪਾਲ** : (ਕ੍ਰਿਸ਼ਨ ਜੀ ਦੀ ਭੂਆ ਦਾ ਪੁੱਤਰ)

ਇਹ ਚੇਦੀ ਜਾਂ ਚੰਦੇਰੀ ਦੇ ਰਾਜਾ ਦਮਘੋਸ਼ ਦਾ ਪੁੱਤਰ ਸੀ। ਇਸ ਦੀ ਮਾਤਾ ਦਾ ਨਾਮ ਸ਼ਰਤਦੇਵਾ ਸੀ ਜੋ ਕ੍ਰਿਸ਼ਨ ਜੀ ਦੇ ਪਿਤਾ ਵਾਸੁਦੇਵ ਦੀ ਭੈਣ ਸੀ। ਇਸ ਹਿਸਾਬ ਨਾਲ ਇਹ, ਕ੍ਰਿਸ਼ਨ ਜੀ ਦੀ ਭੂਆ ਦਾ ਪੁੱਤਰ ਸੀ। ਮਹਾਭਾਰਤ ਅਨੁਸਾਰ ਜਦ ਇਹ ਜੰਮਿਆ ਤਾਂ ਇਸਦੇ ਤਿੰਨ ਅੱਖਾਂ ਅਤੇ ਚਾਰ ਬਾਹਵਾਂ ਸਨ। ਮਾਂ ਪਿਉ ਨੇ, ਬਾਹਰ ਸੁੱਟ ਦੇਣ ਦਾ ਫੈਸਲਾ ਕੀਤਾ ਪਰੰਤੂ ਅਕਾਸ਼ ਬਾਣੀ ਹੋਈ, "ਇਸ ਸ਼ਿਸ਼ੂ ਨੂੰ ਪਾਲੋ। ਅਜੇ ਇਸ ਦੀ ਮੌਤ ਨਹੀਂ ਆਈ।" ਇਸੇ ਕਰਕੇ ਇਸ ਦਾ ਨਾਮ ਸ਼ਿਸ਼ੂਪਾਲ ਹੋਇਆ। ਅਕਾਸ਼ ਬਾਣੀ ਹੋਈ ਕਿ ਜਦੋਂ ਕੋਈ ਖਾਸ ਆਦਮੀ ਇਸਨੂੰ ਗੋਦ ਲਵੇਗਾ ਤਾਂ ਇਸਦੇ ਵਾਧੂ ਅੰਗ ਲੋਪ ਹੋ ਜਾਣਗੇ। ਉਸੇ ਆਦਮੀ ਦੇ ਹੱਥੋਂ ਇਸਦੀ ਮੌਤ ਹੋਵੇਗੀ। ਜਦੋਂ ਕ੍ਰਿਸ਼ਨ ਜੀ ਨੇ ਆਪਣੀ ਗੋਦ ਵਿੱਚ ਬੈਠਾਇਆ ਤਾਂ ਇਸਦੀ ਤੀਜੀ ਅੱਖ ਤੇ ਦੋ ਬਾਹਾਂ ਲੋਪ ਹੋ ਗਈਆਂ। ਵਿਸ਼ਣੂ ਪੁਰਾਣ ਵਿੱਚ ਇਸਨੂੰ ਪੂਰਬਲੇ ਜਨਮ ਦਾ ਹਿਰਣਕਸ਼ਪ ਤੇ ਰਾਵਣ ਕਿਹਾ ਹੈ।

ਇਹ ਕ੍ਰਿਸ਼ਨ ਜੀ ਦਾ ਭਾਰੀ ਦੁਸ਼ਮਣ ਸੀ ਕਿਉਂਕਿ ਕ੍ਰਿਸ਼ਨ ਜੀ ਇਸਦੀ ਮੰਗੇਤਰ ਰੁਕਮਣੀ ਨੂੰ ਹਰਿ ਕੇ ਲੈ ਗਏ ਸਨ। ਯੁਧਿਸ਼ਟਰ ਦੇ ਯੱਗ ਵਿੱਚ ਸ਼ਿਸ਼ੂਪਾਲ ਨੇ ਆਪਣੀ ਨਿਰਾਦਰੀ ਅਤੇ ਇਸਦਾ ਕਾਰਣ ਕ੍ਰਿਸ਼ਨ ਜੀ ਨੂੰ ਸਮਝ ਕੇ, ਕ੍ਰਿਸ਼ਨ ਜੀ ਨੂੰ ਗਾਲਾਂ ਕੱਢੀਆਂ। ਕ੍ਰਿਸ਼ਨ ਜੀ ਨੇ 100 ਗਾਲਾਂ ਜਾਂ ਮੰਦ ਸ਼ਬਦ ਤੱਕ, ਬਰਦਾਸ਼ਿਤ ਕਰਨ ਦਾ ਵਚਨ ਦਿੱਤਾ। ਜਿਉਂ ਹੀ ਸ਼ਿਸ਼ੂਪਾਲ ਨੇ 101 ਵਾਂ ਅਪਮਾਨ ਜਨਮ ਸ਼ਬਦ ਵਰਤਿਆ ਤਾਂ ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕਰ ਨਾਲ ਉਸਦਾ ਬੱਧ ਕਰ ਦਿੱਤਾ। ਭਾਈ ਦਰਬਾਰੀ ਦਾਸ ਨੇ ਇਸ ਦਾ ਕਈ ਥਾਂ ਜ਼ਿਕਰ ਕੀਤਾ ਹੈ:

ਸਉ ਅਉਕੇਰਾ[1] ਮੁਕਾਇ ਕੇ ਸਿਸਪਾਲ ਬਿਡਾਰੇ ।। (146.ੳ)

ਸਉ ਉਲਾਮਾ[2] ਸਸਿਪਾਲ ਅਲਾਇਆ ।। ਸੰਜੋਜ ਮੁਕਤਿ ਕਉ ਤੁਰਤ ਪਠਾਇਆ ।। (380.ੳ)

**ਸਿੰਗੀ ਰਿਖੀ** : (ਸਿੰਗਾਂ ਵਾਲਾ ਰਿਖੀ)

ਰਾਮਾਇਣ ਅਨੁਸਾਰ ਵਿਤਾਂਡਕ ਰਿਖੀ ਦਾ, ਉਰਵਸ਼ੀ ਨੂੰ ਵੇਖ ਕੇ ਵੀਰਯ ਸਖਲਿਤ ਹੋ ਕੇ ਜਲ ਵਿੱਚ ਡਿੱਗਿਆ ਜੋ ਇਕ ਹਿਰਣੀ ਪੀ ਗਈ ਜਿਸਤੋਂ ਸਿੰਗਾਂ ਵਾਲੇ ਬੱਚੇ ਦਾ ਜਨਮ ਹੋਇਆ ਜੋ ਪਿੱਛੋਂ ਇਕ ਵੱਡਾ ਰਿਖੀ ਸਿੱਧ ਹੋਇਆ। ਸਿੰਗ ਹੋਣ ਕਰਕੇ ਉਸਦਾ ਨਾਮ ਸਿੰਗੀ ਰਿਖੀ ਪ੍ਰਚਲਿਤ ਹੋ ਗਿਆ।

ਇਕ ਵਾਰ ਅੰਗ ਦੇਸ ਵਿੱਚ ਕਾਲ ਪੈ ਗਿਆ। ਵਿਦਵਾਨਾਂ ਦੀ ਰਾਇ ਅਨੁਸਾਰ ਜੇ ਸਿੰਗੀ ਰਿਖੀ ਇੱਥੇ ਚਰਨ ਪਾਵੇ ਤਾਂ

1. ਗਾਲਾਂ 2. ਅਪਸ਼ਬਦ

ਮੀਂਹ ਪੈ ਜਾਵੇਗਾ। ਕਈ ਸਾਧਨ ਕਰਨ ਤੇ ਜਦ ਰਿਖੀ ਨਾ ਆਇਆ ਤਾਂ ਰਾਜੇ ਨੇ ਕੁਝ ਵੇਸਵਾਵਾਂ ਭੇਜੀਆਂ, ਜੋ ਆਪਣੇ ਤ੍ਰੀਆ ਜਾਲ ਵਿੱਚ ਫਸਾ ਕੇ ਸਿੰਗੀ ਰਿਖੀ ਨੂੰ ਅੰਗ ਦੇਸ ਵਿੱਚ ਲੈ ਆਈਆਂ। ਰਿਖੀ ਦੇ ਪੁੱਜਣ ਨਾਲ ਬਹੁਤ ਵਰਖਾ ਹੋਈ ਅਤੇ ਬਹੁਤ ਬਨਸਪਤੀ ਪੈਦਾ ਹੋਈ। ਰਾਜੇ ਨੇ ਇਸੇ ਮਾਣ ਵਿੱਚ ਆਪਣੀ ਪਾਲਤੂ ਪੁੱਤਰੀ ਦਾ ਵਿਆਹ ਇਸ ਰਿਖੀ ਨਾਲ ਕਰ ਦਿੱਤਾ।

ਭਾਗਵਤ ਅਨੁਸਾਰ ਸਿੰਗੀ ਰਿਖੀ ਨੇ ਪ੍ਰੀਕਸ਼ਿਤ ਨੂੰ ਸਰਾਪ ਦਿੱਤਾ ਸੀ ਕਿ ਜਿਸ ਨੇ ਉਸਦੇ ਪਿਤਾ ਸ਼ਮੀਕ ਰਿਸ਼ੀ ਦੇ ਗਲ ਵਿੱਚ ਮੋਇਆ ਸੱਪ ਪਾਇਆ ਹੈ, ਉਸਨੂੰ ਅੱਜ ਤੋਂ ਸੱਤਵੇਂ ਦਿਨ ਤਛੱਕ ਨਾਗ ਡੱਸੇਗਾ, ਜਿਸ ਨਾਲ ਉਸਦੀ ਮੌਤ ਹੋ ਜਾਵੇਗੀ। ਠੀਕ ਇਸੇ ਤਰ੍ਹਾਂ ਹੀ ਹੋਇਆ। ਭਾਈ ਦਰਬਾਰੀ ਦਾਸ ਨੇ ਵੀ ਇਸ ਕਥਾ ਦਾ ਕਈ ਵਾਰ ਜ਼ਿਕਰ ਕੀਤਾ ਹੈ।

**ਸੰਖਾਸੁਰ** : (ਇਕ ਦੈਂਤ ਜੋ ਬ੍ਰਹਮਾ ਦੇ ਵੇਦ ਖੋਹ ਕੇ ਲੈ ਗਿਆ ਸੀ)

ਉਹ ਅਸੁਰ ਜੋ ਸੰਖ ਤੋਂ ਪੈਦਾ ਹੋਇਆ। ਸ਼ਤਪਥ ਵਿੱਚ ਸੰਖ ਅਸੁਰ ਦਾ ਦੂਜਾ ਨਾਮ ਹੈਗ੍ਰਿਵ ਹੈ। ਹਯ ਤੋਂ ਭਾਵ ਘੋੜਾ ਅਤੇ ਗ੍ਰਿਵ ਤੋਂ ਭਾਵ ਗਰਦਨ ਅਰਥਾਤ ਜਿਸਦੀ ਗਰਦਨ ਘੋੜੇ ਦੀ ਹੈ। (ਵੇਖੋ ਚੌਬੀਸ ਅਵਤਾਰ ਵਿੱਚ ਹੈਗ੍ਰਿਵ)

ਸੰਖਾਸੁਰ ਬ੍ਰਹਮਾ ਕੋਲੋਂ ਚਾਰੇ ਵੇਦ ਖੋਹ ਕੇ ਲੈ ਗਿਆ ਅਤੇ ਸਮੁੰਦਰ ਦੀ ਗਾਰ ਵਿੱਚ ਲੁਕ ਗਿਆ। ਇਸ ਲਈ ਵਿਸ਼ਣੂ ਨੇ ਮੱਛ ਦਾ ਅਵਤਾਰ ਧਾਰਨ ਕਰਕੇ, ਇਸ ਨਾਲ ਘੋਰ ਯੁੱਧ ਕਰਕੇ ਚਾਰੇ ਵੇਦ ਬ੍ਰਹਮਾ ਨੂੰ ਲਿਆ ਕੇ ਦਿੱਤੇ।

ਭਾਈ ਦਰਬਾਰੀ ਦਾਸ ਨੇ ਇਸਨੂੰ ਬ੍ਰਹਮਾ ਦਾ ਪੁੱਤਰ ਦੱਸਿਆ ਹੈ:

> ਬ੍ਰਹਮੈ ਦੇ ਘਰ ਜਨਮਿਆ ਸੰਖਾਸੁਰ ਦਾਨਉ ਬਡੋ ਅਗਿਆਨੀ ॥
> ਲੈ ਗਿਆ ਬੇਦ ਚੁਰਾਇ ਕੈ ਬ੍ਰਹਮੈ ਦੀ ਆਨ ਨ ਮਾਨੀ ॥ **(26.ਅ)**

**ਸਗਰ** : (ਸ = ਸਹਿਤ + ਗਰ = ਜ਼ਹਿਰ, ਅਰਥਾਤ ਜ਼ਹਿਰ ਸਮੇਤ)

ਸੂਰਜਵੰਸ਼ੀ ਰਾਜਾ ਬਾਹੂ ਦਾ ਪੁੱਤਰ। ਇਸਦੀ ਕਥਾ ਮਹਾਭਾਰਤ ਵਿੱਚ ਆਉਂਦੀ ਹੈ। ਸਗਰ ਦੇ ਪਿਤਾ ਬਾਹੂ ਨੂੰ ਹੈਹਯਾਂ ਨੇ ਰਾਜ ਵਿੱਚੋਂ ਬਾਹਰ ਕੱਢ ਦਿੱਤਾ। ਰਾਜਾ ਆਪਣੀਆਂ ਰਾਣੀਆਂ ਸਮੇਤ ਜੰਗਲਾਂ ਵਿੱਚ ਵਸਣ ਲੱਗ ਪਿਆ। ਸਗਰ ਦੀ ਮਾਂ ਉਸ ਵੇਲੇ ਗਰਭਵਤੀ ਸੀ। ਇਕ ਸੌਂਕਣ ਨੇ ਈਰਖਾ ਵਸ ਉਸਨੂੰ ਜ਼ਹਿਰ ਦੇ ਦਿੱਤੀ, ਜਿਸ ਕਰਕੇ ਉਸਦਾ ਗਰਭ ਸੱਤ ਵਰ੍ਹੇ ਤੱਕ ਰੁਕ ਗਿਆ। ਇਸ ਦੌਰਾਨ ਬਾਹੂ ਮਰ ਗਿਆ। ਗਰਭਵਤੀ ਰਾਣੀ ਨੇ ਆਪਣੀ ਪਤੀ ਨਾਲ ਸਤੀ ਹੋਣਾ ਚਾਹਿਆ ਪਰ ਔਰਵ ਰਿਸ਼ੀ ਨੇ ਭਵਿੱਖ ਬਾਣੀ ਕੀਤੀ ਕਿ ਤੇਰੀ ਕੁੱਖ ਵਿੱਚ ਇਕ ਬਹਾਦਰ ਤੇ ਪਰਤਾਪੀ ਬਾਲਕ ਹੈ। ਜਦ ਬਾਲਕ ਜਨਮਿਆ ਤਾਂ ਉਸ ਦਾ ਨਾਮ ਸ + ਗਰ (ਜ਼ਹਿਰ ਸਹਿਤ) ਰੱਖਿਆ ਗਿਆ।

ਜਦ ਸਗਰ ਜੁਆਨ ਹੋਇਆ ਤੇ ਉਸਨੂੰ ਆਪਣੇ ਪਿਤਾ ਦੀ ਸਾਰੀ ਕਹਾਣੀ ਦਾ ਪਤਾ ਚੱਲਿਆ ਤਾਂ ਉਸਨੇ ਹੈਹਯਾਂ ਅਤੇ ਹੋਰ ਰਾਖਸ਼ਾਂ ਤੋਂ ਆਪਣੀ ਧਰਤੀ ਖਾਲੀ ਕਰਵਾਉਣ ਦੀ ਸਹੁੰ ਚੁੱਕੀ। ਇਸ ਉਦੇਸ਼ ਦੀ ਪੂਰਤੀ ਲਈ ਔਰਵ ਰਿਸ਼ੀ ਨੇ ਦਿਵਯ ਸ਼ਸਤਰ ਦਿੱਤੇ। ਅੰਤ ਇਸਨੇ ਆਪਣਾ ਰਾਜ ਸਥਾਪਿਤ ਕਰ ਲਿਆ। ਸਗਰ ਸਾਰੀਆਂ ਜਾਤੀਆਂ (ਸ਼ਕ, ਯਵਨ, ਕਾਂਬੋਜਾ, ਪਾਰਦਾਂ ਅਤੇ ਪਹਿਲਵੀਆਂ) ਨੂੰ ਖਤਮ ਕਰਨ ਹੀ ਲੱਗਾ ਸੀ ਕਿ ਸਭ ਨੇ ਸਗਰ ਦੇ ਪਰੋਹਿਤ ਵਸ਼ਿਸ਼ਟ ਨੂੰ ਬੇਨਤੀ ਕਰਕੇ, ਆਪਣੇ ਆਪ ਨੂੰ ਸੁਰਖਿਅਤ ਕਰਵਾ ਲਿਆ। ਪਰੰਤੂ ਸਗਰ ਨੇ ਯਵਨਾਂ ਨੂੰ ਸਾਰਾ ਸਿਰ ਅਤੇ ਸ਼ੱਕਾਂ ਨੂੰ ਅੱਧਾ ਸਿਰ ਉਪਰਲੇ ਪਾਸਿਉਂ ਮੁੰਨਣ ਦਾ ਹੁਕਮ ਦਿੱਤਾ। ਕਈਆਂ ਦਾ ਵਿਚਾਰ ਹੈ ਕਿ ਕੇਸ ਮੁੰਨਣ ਦਾ ਰਿਵਾਜ ਏਥੋਂ ਪ੍ਰਚਲਿਤ ਹੋਇਆ।

ਸਗਰ ਦੀਆਂ ਦੋ ਰਾਣੀਆਂ ਸਨ, ਸੁਮਤਿ (ਕਸ਼ਪ ਪੁੱਤਰੀ) ਅਤੇ ਕੇਸ਼ਨੀ (ਵਿਦਰਭ ਪੁੱਤਰੀ)। ਔਰਵ ਰਿਸ਼ੀ ਨੇ ਵਰ ਦਿੱਤਾ ਕਿ ਕੇਸ਼ਨੀ ਦੇ ਉਦਰ ਤੋਂ ਇਕ ਪੁੱਤਰ ਹੋਵੇਗਾ, ਪਰੰਤੂ ਸੁਮਤਿ ਦੇ 60,000 (ਸੱਠ ਹਜ਼ਾਰ) ਲੜਕੇ ਹੋਣਗੇ। ਸਾਰੇ ਪੁੱਤਰਾਂ ਨੇ ਅਜੇਹਾ ਉੱਧਮ ਮਚਾਇਆ ਕਿ ਦੇਵਤਿਆਂ ਦੀਆਂ ਸ਼ਿਕਾਇਤਾਂ ਵਿਸ਼ਣੂ ਕੋਲ ਪੁੱਜੀਆਂ।

ਸਗਰ ਨੇ ਅਸ਼ਵਮੇਧ ਯੱਗ ਕੀਤਾ। ਘੋੜੇ ਦੀ ਰਾਖੀ ਕਰਨ ਲਈ ਉਸਨੇ 60,000 ਪੁੱਤਰਾਂ ਨੂੰ ਨਿਯੁਕਤ ਕੀਤਾ। ਇੰਦਰ

ਨੂੰ ਆਪਣੇ ਰਾਜ ਦਾ ਫਿਕਰ ਪੈ ਗਿਆ। ਉਸਨੇ ਯੱਗ ਨੂੰ ਅਸਫਲ ਬਣਾਉਣ ਲਈ ਯੱਗ ਦਾ ਘੋੜਾ ਪਤਾਲ ਵਿੱਚ ਪਹੁੰਚਾ ਦਿੱਤਾ। ਸਗਰ ਨੇ, ਸਾਰੇ ਪੁੱਤਰਾਂ ਨੂੰ, ਘੋੜਾ ਲੱਭ ਕੇ ਲਿਆਉਣ ਲਈ ਕਿਹਾ। ਇਹ ਸਾਰੇ ਪਤਾਲ ਵਿੱਚ ਚਲੇ ਗਏ। ਉਥੇ ਉਨ੍ਹਾਂ ਨੇ ਵੇਖਿਆ ਕਿ ਘੋੜਾ ਘਾਹ ਚਰ ਰਿਹਾ ਹੈ। ਇਸ ਦੇ ਨੇੜੇ ਹੀ ਇਕ ਰਿਸ਼ੀ ਸਮਾਧੀ ਲਾਈ ਬੈਠਾ ਹੈ। ਉਨ੍ਹਾਂ ਸਮਝਿਆ ਏਹੋ ਰਿਸ਼ੀ ਚੋਰ ਹੈ। ਉਹ ਰਿਸ਼ੀ ਕਪਿਲ ਦੇਵ ਸੀ। ਸਾਰੇ ਪੁੱਤਰ ਰਿਸ਼ੀ ਨੂੰ ਭੈਅ ਦੇਣ ਲੱਗੇ। ਸਿੱਟੇ ਵਜੋਂ ਰਿਸ਼ੀ ਦੀ ਅੱਖ ਖੁੱਲ੍ਹੀ ਤੇ ਉਸਨੇ ਸਗਰ ਦੇ ਪੁੱਤਰਾਂ ਨੂੰ ਕ੍ਰੋਧ ਨਾਲ ਤੱਕਿਆ, ਜਿਸ ਨਾਲ ਸਾਰੇ ਸਗਰ-ਪੁੱਤਰ ਭਸਮ ਹੋ ਗਏ। ਭਾਈ ਦਰਬਾਰੀ ਦਾਸ ਨੇ ਵੀ ਇੱਕ ਥਾਂ ਵਰਨਣ ਕੀਤਾ ਹੈ:

ਤ੍ਰਿਖੀ ਦ੍ਰਿਸਟਿ ਨਿਹਾਰਿਆ ਸਗੜ ਪੁੱਤਰ ਜਲਿਆ ॥ (46.ੳ)

ਉਨ੍ਹਾਂ ਦੀ ਸੁਆਹ ਨੂੰ ਸਗਰ ਦੇ ਪੋਤਰੇ ਅਸ਼ੁਮਾਨ ਨੇ ਲੱਭਿਆ। ਜਦੋਂ ਰਿਸ਼ੀ ਤੋਂ ਸਾਰੀ ਗੱਲ ਦਾ ਪਤਾ ਲੱਗਿਆ ਤਾਂ ਉਸਨੇ ਕਪਿਲ ਮੁਨੀ ਅੱਗੇ ਆਪਣੇ ਚਾਚਿਆਂ ਨੂੰ ਸੁਰਜੀਤ ਕਰਨ ਦੀ ਬੇਨਤੀ ਕੀਤੀ। ਜੇ ਹੋਰ ਨਹੀਂ ਤਾਂ ਉਸਦੇ ਚਾਚੇ ਸੁਰਗ ਲੋਕ ਨੂੰ ਪ੍ਰਾਪਤ ਕਰਨ। ਰਿਖੀ ਨੇ ਬੇਨਤੀ ਪ੍ਰਵਾਨ ਕਰਕੇ ਕਿਹਾ ਕਿ ਜਦੋਂ ਤੇਰਾ ਪੋਤਰਾ ਇਥੋਂ ਗੰਗਾ ਨਦੀ ਲੈ ਆਵੇਗਾ ਤਾਂ ਇਹ ਸੁਰਗਾਂ ਨੂੰ ਜਾਣਗੇ। ਅਸ਼ੁਮਾਨ ਘੋੜਾ ਅਤੇ ਵਰ ਲੈ ਕੇ ਮਹਾਰਾਜ ਸਗਰ ਪਾਸ ਪੁੱਜਿਆ। ਜਿਸ ਨਾਲ ਯੱਗ ਸੰਪੂਰਨ ਹੋ ਗਿਆ।

ਅੰਸ਼ੁਮਾਨ ਦਾ ਪੁੱਤਰ ਦਿਲੀਪ ਹੋਇਆ ਅਤੇ ਦਿਲੀਪ ਦਾ ਪੁੱਤਰ ਭਾਗੀਰਥ ਹੋਇਆ ਜਿਸ ਨੇ ਗੰਗਾ ਨੂੰ ਸੁਰਗ ਲੋਕ ਤੋਂ ਲਿਆ ਕੇ, ਸਗਰ ਦੇ ਪੁੱਤਰਾਂ ਦੀ ਰਾਖ ਨੂੰ ਤਰ ਕੀਤਾ, ਜਿਸ ਨਾਲ ਸਭ ਮੁਕਤਿ ਨੂੰ ਪ੍ਰਾਪਤ ਹੋਏ। ਕਈ ਮੰਨਦੇ ਹਨ ਕਿ ਗੰਗਾ ਵਿੱਚ ਹੱਡੀਆਂ ਪਾਉਣ ਦਾ ਰਿਵਾਜ, ਇਥੋਂ ਪ੍ਰਚਲਿਤ ਹੋਇਆ।

**ਸਜਨੀ** : ਵੇਖੋ ਰਜਨੀ

**ਸੁਰਥ** : ਵੇਖੋ ਬਾਲੂ ਝੀਵਰ

**ਸੁਰਦ** : ਵੇਖੋ ਬਾਲੂ ਝੀਵਰ

**ਸੁਲੇਮਾਨ** : (ਜਿਸ ਨੇ ਭੱਠ ਝੋਕਿਆ)

ਇਸਲਾਮ ਵਿੱਚ ਸੁਲੇਮਾਨ ਇਕ ਪ੍ਰਸਿੱਧ ਪੈਗੰਬਰ ਹੈ, ਜਿਸ ਦੇ ਅਧੀਨ ਭੂਤ ਪ੍ਰੇਤ ਤੇ ਜਿੰਨ-ਪਰੀਆਂ ਆਦਿ ਹਨ। ਇਹ ਯੋਰੇਸ਼ਲਮ ਦਾ ਇਸਰਾਈਲੀ ਵੰਸ਼ ਦਾ ਬਾਦਸ਼ਾਹ ਸੀ। ਹਜ਼ਰਤ ਸੁਲੇਮਾਨ ਇਕ ਸੂਰਮਾ ਸੀ, ਜਿਸ ਨੂੰ ਪਾਉਣ ਨਾਲ ਭੂਤ ਪ੍ਰੇਤ ਦਿਸਣ ਲੱਗ ਪੈਂਦੇ ਸਨ। ਉਸ ਸੁਲੇਮਾਨ ਨੂੰ ਵੀ ਹੰਕਾਰ ਕਰਨ ਤੇ ਭੱਠ ਝੋਕਣਾ ਪਿਆ ਸੀ। ਭਾਈ ਦਰਬਾਰੀ ਦਾਸ ਨੇ ਇਸ ਘਟਨਾ ਦਾ ਹੀ ਜ਼ਿਕਰ ਕੀਤਾ ਹੈ:

ਦਰਬਾਰੀ ਦਾਸਾ ਕੀ ਹਾਲ ਅਸਾਡਾ ਸਿਲੇਮਾਨ ਥੋ ਭੱਠੁ ਝੁਲਕਾਇਆ ॥੧੪੯॥ (905.ਅ)
ਸਿਲੇਮਾਨ ਥੋ ਭਠ ਝੁਲਕਾਇਆ ਰਹਿਆ ਨ ਕੋਈ ਮੀਤੋ ॥ (913.ੳ)

**ਸ਼ੇਖ ਸਾਬਰ** : ਭਾਈ ਦਰਬਾਰੀ ਅਨੁਸਾਰ ਇਸ ਦੇ ਸਰੀਰ ਵਿੱਚ ਕੀੜੇ ਪੈ ਗਏ ਸਨ। ਇਸ ਤਰ੍ਹਾਂ ਇਹ ਬੁਰੀ ਹਾਲਤ ਵਿੱਚ ਦੁੱਖੀ ਹੋ ਕੇ ਮਰਿਆ:

ਸ਼ੇਖ ਸਾਬਰ ਤਨ ਕੀੜੇ ਪਾਇ ਜ਼ਕਰੀਆ ਚਾਇ ਚੀਰਾਇਆ ॥ (905.ਅ)

**ਸੰਦੀਪਨ** : (ਕ੍ਰਿਸ਼ਨ, ਬਲਰਾਮ ਤੇ ਸੁਦਾਮਾ ਦਾ ਗੁਰੂ)

ਭਾਗਵਤ ਅਨੁਸਾਰ ਅਵੰਤਿ ਨਗਰ ਦਾ ਰਹਿਣ ਵਾਲਾ ਸੰਦੀਪਨ ਆਪਣੇ ਸ਼ਿਸ਼ਾਂ ਵਿੱਚ ਕ੍ਰਿਸ਼ਨ ਜੀ, ਬਲਰਾਮ ਅਤੇ ਸੁਦਾਮਾ ਆਦਿ ਨੂੰ ਸਿੱਖਿਆ ਜਾਂ ਵਿੱਦਿਆ ਦਿਆ ਕਰਦਾ ਸੀ। ਸੰਦੀਪਨ ਨੇ ਸਭ ਸ਼ਿਸ਼ਾਂ ਤੋਂ ਗੁਰੂ ਦਕਸ਼ਨਾ ਲਈ ਪਰ ਕ੍ਰਿਸ਼ਨ ਨੂੰ ਕਿਹਾ ਕਿ ਮੈਂ ਸਮਾਂ ਆਉਣ ਤੇ ਲਵਾਂਗਾ। ਸੰਦੀਪਨ ਦੇ ਪੁੱਤਰ ਨੂੰ ਪੰਚ ਜਨ ਦੈਂਤ ਧੂਹ ਕੇ ਸਮੁੰਦਰ ਵਿੱਚ ਲੈ ਗਿਆ। ਇਸ ਸਮੇਂ ਸੰਦੀਪਨ

ਨੇ ਕ੍ਰਿਸ਼ਨ ਤੋਂ ਗੁਰ ਦਕਸ਼ਣਾਂ ਵਿੱਚ, ਆਪਣਾ ਪੁੱਤਰ ਮੰਗਿਆ। ਕ੍ਰਿਸ਼ਨ ਜੀ ਨੇ ਸਮੁੰਦਰ ਵਿੱਚ ਜਾ ਕੇ, ਪੰਜ ਜਨ ਦੈਂਤ ਨੂੰ ਮਾਰ ਦਿੱਤਾ। ਉਸਦਾ ਸੰਖ ਅਤੇ ਗੁਰੂ ਪੁੱਤਰ ਨੂੰ ਵਾਪਸ ਲੈ ਆਂਦਾ। ਗੁਰੂ-ਪੁੱਤਰ ਗੁਰੂ ਦੇ ਹਵਾਲੇ ਕਰਕੇ, ਨਮਸਕਾਰ ਕੀਤੀ। ਮਹਾਭਾਰਤ ਦੇ ਜੰਗ ਸਮੇਂ ਜੋ ਸੰਖ ਕ੍ਰਿਸ਼ਨ ਜੀ ਵਜਾਇਆ ਕਰਦੇ ਸਨ, ਉਹ ਇਹੋ ਪੰਚਜਨ ਦੇ ਕਰੰਗ ਦਾ ਸੰਖ ਸੀ।

ਸਦੀਪਨ ਤੇ ਸੁਤ ਕਢਿਆ, ਪ੍ਰਭ ਕੁੰਜ ਬਿਹਾਰੀ।। (146.ੳ)

**ਹਰਿਸ ਚੰਦਰ** : ਵੇਖੋ ਹਰੀਸ਼ ਚੰਦਰ

**ਹਰੀ ਚੰਦ** : ਵੇਖੋ ਹਰੀਸ਼ ਚੰਦਰ

**ਹਰੀਸ਼ ਚੰਦਰ** : (ਸਤਿਆਵਾਦੀ ਰਾਜਾ)

ਇਹ ਸੂਰਜਵੰਸ਼ ਦਾ ਅਠਾਈਵਾਂ ਰਾਜਾ ਸੀ, ਜੋ ਤ੍ਰਿਸ਼ੰਕੂ ਦਾ ਪੁੱਤਰ ਸੀ। ਰਹਿਮਦਿਲੀ, ਸੱਚ, ਧਰਮਗਤਾ ਅਤੇ ਨਿਆਂ ਕਰਕੇ ਇਸਨੂੰ ਸਤਿਆਵਾਦੀ ਮੰਨਿਆ ਜਾਂਦਾ ਸੀ।

ਮਹਾਭਾਰਤ ਵਿੱਚ ਲਿਖਿਆ ਹੈ ਕਿ ਇਸ ਦੇ ਰਾਜਸੂਅ ਯੱਗ ਦੇ ਕਰਨ ਕਰਕੇ ਅਤੇ ਬਹੁਤ ਦਾਨ ਦੇਣ ਕਰਕੇ, ਇਹ ਇੰਦਰ ਲੋਕ ਪੁੱਜ ਗਿਆ। ਮਾਰਕੰਡੇ ਪੁਰਾਣ ਵਿੱਚ ਲੇਖ ਹੈ ਕਿ ਜਦੋਂ ਹਰੀਸ਼ ਚੰਦਰ ਸ਼ਿਕਾਰ ਖੇਡ ਰਿਹਾ ਸੀ ਤਾਂ ਇਸਨੇ ਇਸਤਰੀਆਂ ਦੀ ਚੀਖ਼ ਪੁਕਾਰ ਸੁਣੀ। ਇਹ ਇਸਤ੍ਰੀਆਂ ਵਿੱਦਿਆ, ਕਲਾ ਅਤੇ ਹੁਨਰ ਦੇ, ਇਸਤ੍ਰੀ ਰੂਪ ਵਿੱਚ ਹੋਈਆਂ, ਵਿਸ਼ਵਾਮਿੱਤਰ ਦੇ ਡਰ ਤੋਂ, ਰੋ ਰਹੀਆਂ ਸਨ। ਹਰੀਸ਼ ਚੰਦਰ ਉਨ੍ਹਾਂ ਦੀ ਸਹਾਇਤਾ ਕਰਨ ਲਈ, ਜਦ ਅੱਗੇ ਵਧਿਆ ਤਾਂ ਵਿਸ਼ਵਾ ਮਿੱਤਰ ਬਹੁਤ ਚਿੜਿਆ। ਉਸਦੇ ਵਿਘਨ ਪਾਉਣ ਕਾਰਣ ਵਿੱਦਿਆ, ਕਲਾ ਆਦਿ ਇਸਤਰੀਆਂ ਅਜ਼ਾਦ ਹੋ ਕੇ ਲੋਪ ਹੋ ਗਈਆਂ।

ਵਿਸ਼ਵਾਮਿੱਤਰ ਨੇ, ਇਸ ਵਿਘਨ ਦੇ ਦੋਸ਼ ਕਰਕੇ ਅਤੇ ਬ੍ਰਾਹਮਣ ਹੋਣ ਕਰਕੇ, ਉਸ ਕੋਲੋਂ ਯੱਗ ਦੀ ਦੱਖਣਾ ਮੰਗੀ। ਰਾਜੇ ਨੇ ਕਿਹਾ ਕਿ ਜੋ ਮੰਗੋ, ਉਹੀ ਦਾਨ ਦੇਣ ਵਾਸਤੇ ਤਿਆਰ ਹਾਂ। ਵਿਸ਼ਵਾਮਿੱਤਰ ਨੇ ਸਾਰਾ ਰਾਜ ਹੀ ਮੰਗ ਲਿਆ। ਸਿੱਟੇ ਵਜੋਂ ਹਰੀਸ਼ ਚੰਦਰ ਆਪਣੀ ਪਤਨੀ ਤੇ ਪੁੱਤਰ ਸਮੇਤ, ਸਾਧਾਰਨ ਲਿਬਾਸ ਵਿੱਚ ਬਨਾਰਸ ਵੱਲ ਨੂੰ ਤੁਰ ਗਿਆ। ਨਿਰਦਈ ਰਿਸ਼ੀ ਨੇ ਉਸਤੋਂ ਫਿਰ ਦਕਸ਼ਣਾ ਮੰਗੀ। ਹਰੀਸ਼ ਚੰਦਰ ਨੇ ਅਤੀ ਦੁਖੀ ਹੋ ਕੇ ਆਪਣਾ ਆਪ, ਆਪਣੀ ਪਤਨੀ ਅਤੇ ਪੁੱਤਰ ਨੂੰ ਵੇਚ ਕੇ, ਦਕਸ਼ਨਾ ਪੂਰੀ ਕੀਤੀ। ਆਪ ਚੰਡਾਲ ਪਾਸ ਵਿਕਿਆ, ਜੋ ਅਸਲ ਵਿੱਚ ਧਰਮ ਰਾਜ ਸੀ, ਇਸਨੂੰ ਸ਼ਮਸ਼ਾਨਘਾਟ ਦੀ ਜ਼ਿੰਮੇਵਾਰੀ ਦਿੱਤੀ ਗਈ।

ਆਪਣੀ ਡਿਊਟੀ ਨਿਭਾਉਂਦੇ ਜਦ ਇੱਕ ਸਾਲ ਹੋ ਗਿਆ ਤਾਂ ਨਵੀਂ ਬਿਪਤਾ ਸ਼ੁਰੂ ਹੋਈ। ਹਰੀਸ਼ ਚੰਦਰ ਦੇ ਪੁੱਤਰ ਰੋਹਿਤ ਦੇ, ਜੋ ਰਾਣੀ ਨਾਲ ਰਹਿੰਦਾ ਸੀ, ਅਚਾਨਕ ਸੱਪ ਲੜ ਗਿਆ। ਉਸਦੇ ਸਰੀਰ ਨੂੰ ਦਾਹ ਕਰਨ ਲਈ ਰਾਣੀ ਸ਼ੈਬਯਾ (ਤਾਰਾ ਰਾਣੀ) ਸ਼ਮਸ਼ਾਨ ਭੂਮੀ ਗਈ ਜਿਥੇ ਹਰੀਸ਼ ਚੰਦਰ ਦੀ ਜ਼ਿੰਮੇਵਾਰੀ ਸੀ ਕਿ ਸੰਸਕਾਰ ਕਰਨ ਵਾਲੇ ਤੋਂ ਇਕ ਟਕਾ ਲੈ ਕੇ, ਸੰਸਕਾਰ ਕਰਨ ਦੇਣਾ ਹੈ। ਰਾਣੀ ਪਾਸ ਤਾਂ ਕੁਝ ਵੀ ਨਹੀਂ ਸੀ। ਉਹ ਰੋਹਿਤ ਦੀ ਲਾਸ਼ ਨੂੰ ਓਥੇ ਛੱਡ ਕੇ, ਆਪ ਕਿਤੋਂ ਟਕਾ ਲੈਣ ਲਈ ਸ਼ਹਿਰ ਨੂੰ ਗਈ। ਜਦ ਉਹ ਸ਼ਹਿਰ ਵਿੱਚ ਗਈ ਤਾਂ ਉਸ ਉਪਰ ਰਾਜੇ ਦੀ ਚੋਰੀ ਦਾ ਇਲਜਾਮ ਲੱਗ ਗਿਆ, ਜਿਸ ਲਈ ਰਾਣੀ ਨੂੰ ਕਤਲ ਕਰਨ ਦਾ ਹੁਕਮ ਹੋਇਆ। ਕਤਲ ਕਰਨ ਦੀ ਡਿਊਟੀ ਵੀ ਉਸੇ ਚੰਡਾਲ ਅਥਵਾ ਹਰੀਸ਼ ਚੰਦਰ ਦੀ ਲੱਗੀ। ਸਭ ਕੁਝ ਦੇਖਦਿਆਂ ਅਤੇ ਜਾਣਦਿਆਂ ਹਰੀਸ਼ ਚੰਦਰ ਰਾਣੀ ਨੂੰ ਮਾਰਨ ਲਈ ਤਿਆਰ ਹੋਇਆ। ਹਰੀਸ਼ ਚੰਦਰ, ਸ਼ੈਬਯਾ ਨੂੰ ਕਤਲ ਕਰਨ ਹੀ ਲੱਗਾ ਸੀ ਕਿ ਵਿਸ਼ਵਾ ਮਿੱਤਰ, ਧਰਮ ਰਾਜ, ਇੰਦਰ ਅਤੇ ਹੋਰ ਦੇਵਤੇ ਪੁੱਜ ਗਏ। ਉਨ੍ਹਾਂ ਨੇ ਹਰੀਸ਼ ਚੰਦਰ ਨੂੰ ਅਜਿਹਾ ਕਰਨ ਤੋਂ ਰੋਕਿਆ। ਹਰੀਸ਼ ਚੰਦਰ ਦੇ ਪੁੱਤਰ ਰੋਹਿਤ ਨੂੰ ਸ਼ਕਤੀ ਨਾਲ ਸੁਰਜੀਤ ਕੀਤਾ ਗਿਆ। ਇੰਦਰ ਨੇ ਹਰੀਸ਼ ਚੰਦਰ ਨੂੰ ਕਿਹਾ ਤੁਹਾਡੀ ਇਸ ਪ੍ਰੀਖਿਆ ਵਿੱਚ ਸਫਲਤਾ ਪ੍ਰਾਪਤ ਕਰਨ ਕਰਕੇ, ਤੂੰ, ਤੇਰੀ ਪਤਨੀ ਅਤੇ ਤੇਰੇ ਪੁੱਤਰ ਨੇ ਸੁਰਗ ਦੀ ਪ੍ਰਾਪਤੀ ਕਰ ਲਈ ਹੈ, ਇਸ ਲਈ ਸੁਰਗ ਲੋਕ ਵਿੱਚ ਚੱਲੋ।

ਹਰੀਸ਼ ਚੰਦਰ ਨੇ ਕਿਹਾ ਕਿ ਮੈਂ ਆਪਣੀ ਪਰਜਾ ਬਿਨਾ ਸੁਰਗ ਨਹੀਂ ਜਾ ਸਕਦਾ। ਇੰਦਰ ਨੇ ਇਸ ਦੀ ਆਗਿਆ ਦੇ ਦਿੱਤੀ। ਵਿਸ਼ਵਾ ਮਿੱਤਰ ਅਤੇ ਦੇਵਤਿਆਂ ਨੇ ਇਸਦੇ ਪੁੱਤਰ ਰੋਹਿਤ ਨੂੰ ਰਾਜ ਤਿਲਕ ਦੇ ਦਿੱਤਾ, ਹਰੀਸ਼ਚੰਦਰ ਦੇ ਮਿਤ੍ਰ ਅਤੇ ਪਰਜਾ ਸੁਰਗ ਲੋਕ ਵਿੱਚ ਪੁੱਜ ਗਏ।

ਨਾਰਦ ਮੁਨੀ ਨੇ ਛਲ ਨਾਲ, ਹਰੀਸ਼ ਚੰਦਰ ਤੋਂ ਆਪਣੀ ਪ੍ਰਸੰਸਾ ਕਰਵਾ ਲਈ। ਸਿੱਟੇ ਵਜੋਂ ਇਸਨੂੰ ਸੁਰਗ ਵਿੱਚੋਂ ਕੱਢਿਆ ਗਿਆ। ਜਦ ਇਹ ਆਪਣੇ ਮਿੱਤਰਾਂ ਸਮੇਤ ਅਤੇ ਪਰਜਾ ਨਾਲ ਹੇਠਾਂ ਆ ਰਿਹਾ ਸੀ ਤਾਂ ਇਸਨੇ ਪ੍ਰਭੂ ਤੋਂ ਆਪਣੀ ਗਲਤੀ ਦੀ ਮੁਆਫ਼ੀ ਮੰਗੀ ਅਤੇ ਮਨਜ਼ੂਰ ਹੋਣ ਤੇ ਇਹ ਨਗਰੀ ਉਥੇ ਹੀ ਰੁਕ ਗਈ। ਇੰਜ ਅੱਧ ਅਸਮਾਨ ਵਿੱਚ ਹੀ ਇਸਦੀ ਨਗਰੀ ਵਸ ਗਈ।

ਇਸ ਸੰਬੰਧੀ ਇਕ ਹੋਰ ਕਥਾ ਵੀ ਪ੍ਰਚਲਿਤ ਹੈ ਕਿ ਹਰੀਸ਼ ਚੰਦਰ ਆਪਣੀ ਨਗਰੀ, ਜਿਸ ਵਿੱਚ ਇਸਤਰੀਆਂ, ਮਰਦ ਅਤੇ ਪਸ਼ੂ ਪੰਛੀ ਵੀ ਸਨ, ਅਕਾਸ਼ ਵਿੱਚ ਜਾ ਰਿਹਾ ਸੀ ਤਾਂ ਅਚਾਨਕ ਇਕ ਗਧਾ ਹੀਂਗ ਪਿਆ, ਜਿਸ ਕਰਕੇ ਸਾਰੀ ਨਗਰੀ ਰਾਹ ਵਿੱਚ ਹੀ ਰੁਕ ਗਈ ਅਤੇ ਸੁਰਗ ਵਿੱਚ ਨਾ ਪੁੱਜ ਸਕੀ।

ਇਸ ਨਗਰੀ ਨੂੰ ਹਰਿ ਚੰਦੌਰੀ ਕਿਹਾ ਜਾਂਦਾ ਹੈ। ਇਸਦੇ ਹੋਰ ਨਾਮ ਗੰਧਰਵ ਨਗਰ ਅਤੇ ਸੌਭ ਨਗਰ ਭੀ ਹਨ। ਵਿਦਵਾਨਾਂ ਦਾ ਤੱਥ ਹੈ ਕਿ ਹਰਿਚੰਦੌਰੀ ਅਸਲ ਵਿੱਚ ਕੋਈ ਨਗਰ ਜਾਂ ਵਸਤੂ ਨਹੀਂ ਹੈ। ਇਹ ਮਿਰਗ-ਤ੍ਰਿਸ਼ਨਾ ਵਾਂਗ ਇਕ ਭੁਲੇਖਾ ਹੈ। ਸਰਦੀ ਰੁੱਤ ਵਿੱਚ ਸੂਰਜ ਦੀਆਂ ਕਿਰਣਾਂ ਤੇਜ਼ ਹੋਣ ਤੋਂ ਪਹਿਲਾਂ, ਰੇਗਸਤਾਨ ਅਥਵਾ ਸਮੁੰਦਰ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਅਕਾਸ਼ ਵਿੱਚ ਕਦੇ ਵਸਤੂਆਂ ਦੀ ਅਸਲੀਅਤ ਦਾ ਭੁਲੇਖਾ ਪੈਂਦਾ ਹੈ, ਕਦੇ ਮਨ ਵਿੱਚ ਚਿਤਵੇ ਵਸਤੂਆਂ ਦੀਆਂ ਸ਼ਕਲਾਂ ਪ੍ਰਤੀਤ ਹੁੰਦੀਆਂ ਹਨ। ਮਹਾਨ ਕੋਸ਼ ਅਨੁਸਾਰ ਹਿਸਾਰ ਦੇ ਜ਼ਿਲ੍ਹੇ ਵਿੱਚ ਅਤੇ ਅਰਬ ਸਾਗਰ ਦੇ ਸਮੁੰਦਰੀ ਰੇਤਲੇ ਮੈਦਾਨਾਂ ਵਿੱਚ ਹਰਿਚੰਦੌਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਣਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਇਹ ਨਗਰੀ ਲੋਪ ਹੁੰਦੀ ਜਾਂਦੀ ਹੈ।

ਕਾਨ੍ਹ ਸਿੰਘ ਨਾਭਾ ਨੇ ਕਰਨਲ ਟਾਡ (ਰਾਜਿਸਤਾਨ ਇਤਿਹਾਸ ਦਾ ਲੇਖਕ) ਦਾ ਜ਼ਿਕਰ ਕਰਦਿਆਂ, ਉਸਦਾ ਆਪਣਾ ਇਕ ਅਜਿਹਾ ਤਜ਼ਰਬਾ ਦੱਸਿਆ ਹੈ ਕਿ ਇੱਕ ਵਾਰ ਕਰਨਲ ਟਾਡ ਜਹਾਜ਼ ਵਿੱਚ ਸਫ਼ਰ ਕਰ ਰਿਹਾ ਸੀ, ਉਹ ਲਿਖਦਾ ਹੈ, "ਇਕ ਵਾਰ ਜਹਾਜ਼ ਵਿੱਚ ਸਫ਼ਰ ਕਰਦਿਆਂ ਮੈਨੂੰ ਹਰਿ ਚੰਦੌਰੀ ਦਾ ਜਹਾਜ ਐਉਂ ਭਾਸਿਆ ਕਿ ਹੁਣੇ ਸਾਡੇ ਜਹਾਜ਼ ਨੂੰ ਟੱਕਰ ਮਾਰ ਕੇ ਚੂਰਾ ਚੂਰਾ ਕਰ ਦੇਵੇਗਾ। ਮੈਂ ਡਰਦੇ ਮਾਰੇ ਸ਼ੋਰ ਮਚਾ ਦਿੱਤਾ ਅਤੇ ਆਪਣੀ ਜਾਨ ਬਚਾਉਣ ਦੇ ਫ਼ਿਕਰ ਵਿੱਚ ਪੈ ਗਿਆ, ਪਰ ਜਹਾਜ਼ ਅਫ਼ਸਰ ਜੋ ਅਸਲ ਗੱਲ ਦੇ ਭੇਤੀ ਸਨ, ਸਾਰੇ ਮੈਨੂੰ ਦੇਖ ਕੇ ਹੱਸਣ ਲੱਗੇ ਅਰ ਮੈਂ ਸ਼ਰਮਿੰਦਾ ਹੋ ਗਿਆ।"

ਸੰਸਾਰ ਦੇ ਪਦਾਰਥਾਂ ਨੂੰ ਅਤੇ ਇਸ ਤੋਂ ਉਪਜੇ ਸੁੱਖਾਂ ਨੂੰ ਗੁਰਬਾਣੀ ਵਿੱਚ ਹਰਿ ਚੰਦੌਰੀ ਅਤੇ ਗੰਧਰਬ ਨਗਰ ਕਿਹਾ ਗਿਆ ਹੈ। ਸੰਸਾਰ ਨੂੰ ਮਿਥਿਆ ਕਹਿ ਕੇ ਇਸ ਨਗਰੀ ਨਾਲ ਉਪਮਾ ਦਿੱਤੀ ਹੈ:

ਹਰਿ ਚੰਦਉਰੀ ਚਿਤ-ਭ੍ਰਮ ਸਖੀਏ, ਮ੍ਰਿਗ ਤ੍ਰਿਸ਼ਨਾ ਦ੍ਰਮ ਛਾਇਆ ॥
ਚੰਚਲਿ ਸੰਗਿ ਨ ਚਾਲਤੀ ਸਖੀਏ, ਅੰਤਿ ਤਜਿ ਜਾਵਤ ਮਾਇਆ ॥

(ਬਿਲਾਵਲ ਮਹਲਾ ੫, ਪੰਨਾ 803)

ਭਾਈ ਦਰਬਾਰੀ ਦਾਸ ਨੇ ਵੀ ਇਸੇ ਦ੍ਰਿਸ਼ਟਾਂਤ ਨੂੰ ਕਬੂਲਿਆ ਹੈ। ਇਸ ਤੋਂ ਬਿਨਾ ਭਾਈ ਦਰਬਾਰੀ ਦਾਸ ਨੇ ਹਰੀਸ਼ ਚੰਦਰ ਦੀ ਪਤਨੀ, ਜੋ ਨਿਤ ਭਗਤ ਮੰਡਲੀ ਵਿੱਚ ਜਾਂਦੀ ਸੀ, ਦੀ ਇਕ ਖੜਾਉਂ ਹਰੀਸ਼ਚੰਦ ਰਾਹੀਂ ਚੋਰੀ ਚੁੱਕ ਲਿਆਉਣ ਦੀ ਕਥਾ ਨੂੰ ਵੀ ਦਰਸਾਇਆ ਹੈ। ਭਾਈ ਦਰਬਾਰੀ ਦਾਸ ਇਸ ਦਾ ਸੰਕੇਤ ਇਉਂ ਕਰਦਾ ਹੈ:

ਸਾਧ ਸੰਗ ਕੀ ਕਉਨ ਨਿਸਾਨੀ ॥ ਤਰੀ ਸੁ ਤਾਰਾ ਲੋਚਨ ਰਾਨੀ ॥
ਜਾ ਕੀ ਜੁੜੀ ਖੜਾਉ ਪੁਰਾਨੀ ॥ ਦਰਬਾਰੀ ਨੀਕੀ ਸਾਧ ਸੰਮਾਨੀ ॥ (90.ਅ)

ਹਰਿ ਚੰਦੌਰੀ ਨੂੰ ਭਾਈ ਦਰਬਾਰੀ ਦਾਸ ਛਿੰਨ ਭੰਗਰ ਦੇ ਸੁੱਖਾਂ ਨਾਲ ਤੁਲਨਾਉਂਦਾ ਹੈ:

ਏਹ ਪਸਾਰਾ ਸਰਬ ਫਾਨੀ, ਜਾਗੁ ਛਿਨਿ ਮਹਿ ਯੋਹਿ ॥
ਹਰਿ ਚੰਦੌਰੀ ਦੇਖਤੇ ਸੋ ਜਾਤਿ ਛਲਨੀ ਛੋਹਿ ॥੨॥ (39.ੳ)

**ਹੀਹਾ** : ਵੇਖੋ ਗੁਹਰਾਇਆ

ਹੀਹੇ ਕਾ ਪ੍ਰਭ ਜਨਮ ਵਟਾਇਆ, ਨਾਰੀ ਤੇ ਨਰੁ ਕੀਆ। (202.ਅ)

**ਕਰਮਾ ਬਾਈ** : (ਜਿਸ ਦੀ ਖਿਚੜੀ ਭਗਵਾਨ ਨੇ ਖਾਧੀ)

ਦੱਖਣ ਦੇ ਖਾਜਲ ਗ੍ਰਾਮ ਨਿਵਾਸੀ ਪੰਡਿਤ ਪਰਸ਼ੂਰਾਮ ਦੀ ਪੁੱਤਰੀ ਜੋ ਵਿਸ਼ਨੂ ਦੀ ਭਗਤਨੀ ਸੀ, ਇਸ ਨੇ ਆਪਣਾ ਪਤੀ ਇਸ ਲਈ ਤਿਆਗ ਦਿੱਤਾ ਸੀ ਕਿ ਉਹ ਵੈਸ਼ਨਵ ਨਹੀਂ ਸੀ। ਕਰਮਾ ਬਾਈ ਨੇ ਸਾਰੀ ਉਮਰ ਵ੍ਰਿੰਦਾਵਨ ਵਿੱਚ ਭਗਤੀ ਗਿਆਨ ਦੀ ਚਰਚਾ ਕਰਕੇ ਬਿਤਾਈ। ਇਸ ਦਾ ਅਸਥਾਨ ਹੁਣ ਵੀ ਵ੍ਰਿੰਦਾਬਨ ਵਿੱਚ ਮੌਜੂਦ ਹੈ। ਇਸਦਾ ਮੰਦਰ ਜਗਨਨਾਥ ਪਾਸ ਭੀ ਹੈ। ਭਗਤਮਾਲਾ ਵਿੱਚ ਕਥਾ ਹੈ ਕਿ ਇਸਦੀ ਖਿਚੜੀ ਖਾਣ ਲਈ ਭਗਵਾਨ ਜਗਨਨਾਥ ਖ਼ੁਦ ਗਏ ਸਨ।

ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਕਰਦਿਆਂ ਉਸਦੀ ਭਗਤੀ ਨੂੰ ਸੰਪੂਰਨ ਦੱਸਿਆ ਹੈ:

ਮੀਰਾਂ ਬਾਈ ਭਗਤਿ ਕਮਾਈ ਉਧਰੀ ਕਰਮਾਂ ਬਾਈ ॥ (911.ਅ)

**ਕਾਨ੍ਹਾ** : (ਲਾਹੌਰ ਦਾ ਇਕ ਭਗਤ)

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਆਦਿ ਗ੍ਰੰਥ ਦੀ ਬੀੜ ਤਿਆਰ ਕਰ ਰਹੇ ਸਨ ਤਾਂ ਹੋਰ ਭਗਤਾਂ ਪੀਲੂ, ਸ਼ਾਹ ਹੁਸੈਨ ਅਤੇ ਛੱਜੂ ਭਗਤ ਨਾਲ ਕਾਨ੍ਹਾ ਭਗਤ ਵੀ, ਗੁਰੂ ਸਾਹਿਬ ਪਾਸ ਆਇਆ ਅਤੇ ਆਪਣੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨ ਦੀ ਬੇਨਤੀ ਕੀਤੀ ਪਰ ਗੁਰੂ ਜੀ ਨੇ ਸਵੀਕਾਰ ਨ ਕੀਤੀ। ਕਾਨ੍ਹੇ ਦੀ ਬਾਣੀ ਸੀ:

ਓਹੀ ਰੇ ਮੈ ਓਹੀ ਰੇ ਜਾਂ ਕਉ ਬੇਦ ਪੁਰਾਨਾ ਗਾਵੈ ਖੋਜਤ ਖੋਜ ਨ ਕੋਈ ਰੇ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਇਸ ਵਿੱਚ ਹਉਮੈ ਦੀ ਗੰਧ ਹੈ ਜਿਸ ਲਈ ਆਦਿ ਗ੍ਰੰਥ ਸਾਹਿਬ ਵਿੱਚ ਦਰਜ ਨਹੀਂ ਹੋ ਸਕਦੀ। ਮਿਹਰਬਾਨ ਸੰਪ੍ਰਦਾਇ ਨੇ ਇਸਦੀ ਭਗਤਾਂ ਵਿੱਚ ਗਣਨਾ ਕੀਤੀ ਹੈ। ਇਸੇ ਅਨੁਸਾਰ ਭਾਈ ਦਰਬਾਰੀ ਦਾਸ ਨੇ ਵੀ ਆਪਣੇ ਕਾਵਿ ਵਿੱਚ ਇਉਂ ਜ਼ਿਕਰ ਕੀਤਾ ਹੈ:

ਸੂਰਦਾਸ ਦਾਦੂ ਜਨ ਕਾਨਾ ॥ ਤੁਲਸੀ ਦਾਸ ਭਜੇ ਭਗਵਾਨਾ ॥ (260.ਅ)

**ਕਾਰਤਿਕੇਯ** : (ਸ਼ਿਵ ਦਾ ਵੱਡਾ ਪੁੱਤਰ)

ਕਾਰਤਿਕੇਯ ਨੂੰ ਕਾਰਤਿਕ ਵੀ ਕਿਹਾ ਜਾਂਦਾ ਹੈ। ਮਹਾਂਭਾਰਤ ਅਨੁਸਾਰ ਇਹ ਸ਼ਿਵ ਦਾ ਪੁੱਤਰ ਸੀ, ਜੋ ਇਸਤਰੀ ਦੇ ਸੰਬੰਧ ਤੋਂ ਬਿਨਾ ਪੈਦਾ ਹੋਇਆ। ਸ਼ਿਵ ਜੀ ਨੇ ਆਪਣਾ ਵੀਰਜ ਅੱਗ ਵਿੱਚ ਪਾਇਆ। ਪਿੱਛੋਂ ਜਾ ਕੇ ਇਸਨੂੰ ਗੰਗਾ ਨੇ ਪ੍ਰਾਪਤ ਕਰ ਲਿਆ, ਇਉਂ ਕਾਰਤਿਕੇਯ ਦਾ ਜਨਮ ਹੋਇਆ। ਬ੍ਰਹਮਵੈਵਰਤ ਵਿੱਚ ਲੇਖ ਹੈ ਕਿ ਸ਼ਿਵ ਦਾ ਵੀਰਯ ਪਾਰਬਤੀ ਨਾਲ ਕ੍ਰੀੜਾ ਕਰਦੇ ਪ੍ਰਿਥਵੀ ਤੇ ਡਿਗਿਆ। ਪ੍ਰਿਥਵੀ ਨੇ ਅਗਨੀ ਵਿੱਚ ਪਾ ਦਿੱਤਾ ਪਰੰਤੂ ਅਗਨੀ ਨੇ ਸਰਕਾਂਡ (ਸਰਕੰਡੇ) ਬੂਝੇ ਵਿੱਚ ਸੁੱਟ ਦਿੱਤਾ ਜਿਸ ਤੋਂ ਛੇ ਮੂੰਹਾਂ ਵਾਲੇ ਪੁੱਤਰ ਦਾ ਜਨਮ ਹੋਇਆ। ਕਾਰਤਿਕੇਯ ਦੀ ਪਾਲਣਾ, ਕ੍ਰਿਤਕਾਂ ਨੇ ਕੀਤੀ। ਇਸਦਾ ਜਨਮ ਤਾਰਕ ਨਾਂ ਦੇ ਦੈਂਤ ਨੂੰ ਮਾਰਨ ਲਈ ਹੋਇਆ, ਜੋ ਦੇਵਤਿਆਂ ਕੋਲੋਂ ਮਾਰਿਆ ਨਹੀਂ ਗਿਆ ਸੀ। ਇਸ ਦੀ ਸਵਾਰੀ ਮੋਰ ਹੈ। ਭਾਈ ਦਰਬਾਰੀ ਦਾਸ ਨੇ ਵਿਸ਼ੇ-ਸੰਦਰਭ ਅਨੁਸਾਰ ਇਸ ਦਾ ਨਾਮ ਕਈ ਵਾਰ ਲਿਖਿਆ ਹੈ:

ਖਟ ਮੁਖਿ ਕਾਰਤਕਿ ਸਿਆਮ ਜਪੈ ਗੋਬਿੰਦ ਹੰਦਾ ॥ (43.ੳ)

**ਕੁਬਜਾਂ** : (ਕੰਸ ਦੀ ਦਾਸੀ, ਕੁੱਬੀ ਮਾਲਣ)

ਕੁਬਜਾਂ, ਕੰਸ ਦੀ ਦਾਸੀ ਸੀ ਜੋ ਬਟਨਾ ਬਨਾਉਣ ਵਿੱਚ ਬੜੀ ਨਿਪੁੰਨ ਸੀ, ਜਿਸਨੂੰ "ਕੁਬਜਾਂ ਮਾਲਣ" ਆਖ ਕੇ ਬੁਲਾਉਂਦੇ

ਸਨ। ਸੁੰਦਰ ਤਾਂ ਬਹੁਤ ਸੀ ਪਰੰਤੂ ਕੁੱਬੀ ਹੋਣ ਕਰਕੇ, ਉਸਦਾ ਨਾਮ ਕੁਬਜਾਂ ਪ੍ਰਚਲਿਤ ਸੀ। ਜਦ ਕ੍ਰਿਸ਼ਨ ਜੀ ਮਥਰਾ ਗਏ ਤਾਂ ਇਹ ਕੰਸ ਦੇ ਲਈ ਹਾਰ ਅਤੇ ਚੰਦਨ ਦਾ ਟਿੱਕਾ ਲੈ ਕੇ ਜਾ ਰਹੀ ਸੀ। ਕ੍ਰਿਸ਼ਨ ਜੀ ਦੇ ਮੰਗਣ ਪੁਰ ਇਸਨੇ ਉਹੀ ਵਟਨਾ ਜਾਂ ਬਟਨਾ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਕ੍ਰਿਸ਼ਨ ਜੀ ਦੇ ਮਲਿਆ ਅਤੇ ਚੰਦਨ ਦਾ ਟਿੱਕਾ ਲਾਇਆ। ਕ੍ਰਿਸ਼ਨ ਜੀ ਨੇ ਪਿਆਰ ਵਿੱਚ ਖੀਵੀਂ ਕੁਬਜਾਂ ਦੇ ਇਕ ਪੈਰ ਤੇ ਅਪਣਾ ਅੰਗੂਠਾ ਗੱਖਿਆ ਅਤੇ ਇੱਕ ਹੱਥ ਨਾਲ, ਉਸ ਦੀ ਠੋਡੀ ਫੜ ਕੇ, ਐਸਾ ਝਟਕਾ ਦਿੱਤਾ ਕਿ ਉਸ ਦਾ ਕੁੱਬ ਦੂਰ ਹੋ ਗਿਆ।

ਪ੍ਰੇਮ ਵਿੱਚ ਖੀਵੀ ਕੁਬਜਾਂ, ਜਦੋਂ ਸਰੀਰ ਵੱਲੋਂ ਵੀ ਤੰਦਰੁਸਤ ਹੋ ਗਈ ਤਾਂ ਉਸਨੇ ਕ੍ਰਿਸ਼ਨ ਜੀ ਦੇ ਚਰਨਾਂ ਵਿੱਚ ਰਹਿਣ ਦੀ ਬੇਨਤੀ ਕੀਤੀ। ਕ੍ਰਿਸ਼ਨ ਜੀ ਨੇ ਕਿਹਾ ਕਿ ਸਮਾਂ ਆਉਣ ਤੇ ਸਵੀਕਾਰ ਕਰਾਂਗੇ। ਪਿੱਛੋਂ ਜਾ ਕੇ ਇਹ ਵੀ ਕ੍ਰਿਸ਼ਨ ਜੀ ਦੀ ਇਕ ਸਖੀ ਬਣੀ। ਕੁਬਜਾਂ ਦੇ ਕੁੱਬ ਦੂਰ ਹੋਣ ਦਾ ਭਾਵ ਇਹ ਲਿਆ ਜਾਂਦਾ ਹੈ ਕਿ ਭਗਵਾਨ ਦੇ ਸਪਰਸ਼ ਨਾਲ ਉਸਦਾ ਉਧਾਰ ਹੋ ਗਿਆ। ਗੁਰਬਾਣੀ ਵਿੱਚ ਇਸ ਦਾ ਜ਼ਿਕਰ ਇੰਜ ਆਇਆ ਹੈ:

ਤਾਰੀ ਲੇ ਗਨਿਕਾ ਬਿਨ ਰੂਪ ਕੁਬਿਜਾ, ਬਿਆਧ ਅਜਾਮਲ ਤਾਰੀਅਲੇ॥

(ਗਉੜੀ ਨਾਮਦੇਵ, ਪੰਨਾ 345)

ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਵਿੱਚ ਅਨੇਕਾਂ ਵਾਰ ਕੁਬਜਾਂ ਦਾ ਵਰਨਣ ਕੀਤਾ ਹੈ:

ਅੰਗਸਟੁ ਲਾਇ ਉਧਾਰੀ ਕੁਬਜਾ ਬਿਨਸਾ ਪੂਰਬਿ ਗੰਦੁ॥ (347.ੳ)
ਬਕੀ ਪੂਤਨਾ ਮੁਕਤਿ ਪਠਾਈ ਕੁਬਰੀ ਅੰਗ ਸੁਧਾਰੇ॥ (351.ੳ)

**ਕੁਬਰੀ** : ਦੇਖੋ ਕੁਬਜਾਂ

**ਕੁਬਿਜਾਂ** : ਦੇਖੋ ਕੁਬਜਾਂ

**ਕੋਲੀ** : ਦੇਖੋ ਧ੍ਰੂਰੀਕ

ਕਾਮ ਹੇਤ ਕੋਲੀ ਭੇਖ ਕੀਆ ਰਾਜ ਕੰਨਿਆ ਵਰੀ॥
ਤਾ ਕਾ ਆਪਿ ਸਹਾਈ ਹੋਇਆ ਸਗਲੀ ਸੈਨਾ ਛਰੀ॥ (344.ੳ)

**ਕੋਲੀ ਕੰਨਿਆ** : ਦੇਖੋ ਧ੍ਰੂ ਰੀਕ

ਕੋਲੀ ਕੰਨਿਆ ਤਰ ਗਏ ਪਿਆਰੇ ਤੇਰਾ ਭੇਖੁ ਬਣਾਇ॥
ਮੈਂ ਭੀ ਭੇਖ ਬਣਾਇਆ ਪਿਆਰੇ ਤੇਰੀ ਜਿਵੈ ਰਜਾਇ॥ (42.ਅ)

**ਕ੍ਰਿਸ਼ਨ ਨਾਮ ਮਾਲਾ** : (ਕ੍ਰਿਸ਼ਨ ਜੀ ਦੇ ਵੱਖ ਵੱਖ ਨਾਮ)

ਕ੍ਰਿਸ਼ਨ ਜੀ ਦੇ ਅਨੇਕਾਂ ਨਾਮ ਲਏ ਜਾਂਦੇ ਹਨ, ਜਿਨ੍ਹਾਂ ਪਿੱਛੇ ਵੱਖ-ਵੱਖ ਘਟਨਾਵਾਂ ਜਾਂ ਕਥਾਵਾਂ ਹੁੰਦੀਆਂ ਹਨ। ਆਮ ਕਰਕੇ ਇਹ ਮੰਨਿਆ ਜਾਂਦਾ ਹੈ ਕਿ ਕ੍ਰਿਸ਼ਨ ਜੀ ਦੇ ਨਾਮ 108 ਹਨ ਅਰਥਾਤ ਉਨ੍ਹਾਂ ਦੇ ਨਾਮ ਦੀ 108 ਮਣਕਿਆਂ ਦੀ ਮਾਲਾ ਬਣ ਜਾਂਦੀ ਹੈ। ਭਾਈ ਦਰਬਾਰੀ ਦਾਸ ਨੇ ਵੀ ਉਨ੍ਹਾਂ ਦੇ ਥਾਂ ਪਰ ਥਾਂ ਅਨੇਕਾਂ ਨਾਮ ਵਰਨਣ ਕੀਤੇ ਹਨ। ਜੇ ਸਾਰੇ ਨਾਮ ਇਕੱਤਰ ਕਰ ਲਈਏ ਤਾਂ ਇਕ ਮਾਲਾ ਤਿਆਰ ਹੋ ਜਾਂਦੀ ਹੈ, ਅਸੀਂ ਉਨ੍ਹਾਂ ਵਿੱਚੋਂ ਕੁਝ ਕੁ ਪ੍ਰਸਿੱਧ ਨਾਮ ਇਥੇ ਵਰਣਨ ਕਰ ਰਹੇ ਹਾਂ:

1. ਮਧੂਸੂਦਨ (ਮਧੂ ਦੈਂਤ ਨੂੰ ਮਾਰਨ ਵਾਲੇ)
2. ਗੋਪਾਲ (ਗੋ ਅਥਵਾ ਸੰਸਾਰ, ਪਾਲਕ)
3. ਮੁਰਾਰੀ (ਮੁਰ ਨਾਮੀ ਰਾਕਸ਼ਸ਼ ਨੂੰ ਮਾਰਨ ਵਾਲੇ)
4. ਨਾਰਾਇਣ (ਵਿਸ਼ਣੂ ਰੂਪ)

5. ਦਾਮੋਦਰ (ਦਾਮ (ਰੱਸੀ) ਹੈ, ਜਿਸ ਦੇ ਉਦਰ ਨੂੰ ਬੰਨ੍ਹੀ ਹੋਈ, ਮੱਖਣ ਖਾਣੋਂ, ਰੋਕਣ ਲਈ ਯਸ਼ੋਧਾ, ਕ੍ਰਿਸ਼ਨ ਨੂੰ ਰੱਸੀ ਨਾਲ ਬੰਨ ਦਿੰਦੀ ਸੀ)
6. ਜਸੋਧਾ ਨੰਦਨ (ਜਸ਼ੋਧਾ ਪੁੱਤਰ)
7. ਦੇਵਕੀ ਨੰਦਨ (ਦੇਵਕੀ ਦਾ ਪੁੱਤਰ)
8. ਸ਼ਿਆਮ (ਸਾਂਵਲਾ ਰੰਗ ਦਾ ਹੋਣ ਕਰਕੇ)
9. ਰੁਕਮਣ ਪਤੀ (ਰੁਕਮਣੀ ਦਾ ਪਤੀ)
10. ਕਾਨਾ (ਪਿਆਰ ਦਾ ਨਾਮ)
11. ਗੋਬਿੰਦ (ਸੰਸਾਰ ਪਾਲਕ)
12. ਬ੍ਰਿਜ ਰਾਜ (ਬ੍ਰਿਜ ਦਾ ਰਾਜਾ ਹੋਣ ਕਰਕੇ)
13. ਦਵਾਰਕਾ ਨਾਥ (ਦੁਆਰਕਾ ਦਾ ਮਾਲਕ)
14. ਕ੍ਰਿਸ਼ਨ (ਸਾਂਵਲੇ ਰੰਗ ਦਾ ਹੋਣ ਕਰਕੇ)
15. ਗੋਵਰਧਨ ਧਰ (ਗੋਵਰਧਨ ਪਰਬਤ ਧਾਰਨ ਕਰਨ ਵਾਲਾ)
16. ਨੰਦ ਨੰਦਨ (ਨੰਦ ਰਾਇ ਜੀ ਦੇ ਪੁੱਤਰ ਹੋਣ ਕਰਕੇ)
17. ਉਪੇਂਦਰ (ਉਪ ਇੰਦਰ, ਕ੍ਰਿਸ਼ਨ)
18. ਕਨੀਆ (ਕਨਈਆ ਦਾ ਸੰਖੇਪ)
19. ਮੁਰਲੀ ਮਨੋਹਰ (ਮੁਰਲੀ ਵਜਾਉਣ ਵਾਲਾ)
20. ਕਨ੍ਹਈਆ (ਕੰਸ ਦਾ ਹਨਨ ਕਰਨ ਵਾਲਾ, ਕੰਸ ਹਨੈਯਾ)
21. ਮੁਰਲੀ ਧਰ (ਮੁਰਲੀ ਵਜਾਉਣ ਵਾਲਾ)
22. ਯਾਦਵਰਾਇ (ਯਾਦਵ ਬੰਸ ਦਾ ਸਿਰਤਾਜ ਹੋਣ ਕਰਕੇ)
23. ਰਾਧਾ ਸੁਆਮੀ (ਰਾਧਾ ਦਾ ਪਤੀ)
24. ਅਸੁਰ ਹਰਨ (ਦੈਂਤਾਂ ਦਾ ਨਾਸ ਕਰਨ ਵਾਲਾ)
25. ਬਲਬੀਰ (ਬਲ ਦਾ ਬੀਰ ਅਰਥਾਤ ਬਲਰਾਮ ਦਾ ਭਾਈ)
26. ਚਕਰ ਧਾਰੀ (ਸੁਦਰਸ਼ਨ ਚੱਕਰ ਧਾਰਨ ਕਰਨ ਵਾਲਾ)
27. ਹਲਧਰ ਬੀਰ (ਬਲਰਾਮ ਦਾ ਭਾਈ)
28. ਬੰਸੀਧਰ (ਬੰਸਰੀ ਰੱਖਣ ਵਾਲਾ)
29. ਕੇਸ਼ਵ (ਕੇਸ ਧਾਰੀ)
30. ਹਰੀ (ਪ੍ਰਭੂ ਰੂਪ)

**ਖੇਵਟ** : (ਮਲਾਹ, ਜਿਸ ਨੇ ਰਾਮ ਜੀ ਨੂੰ ਨਦੀਓਂ ਪਾਰ ਕੀਤਾ)

*ਜਦ ਰਾਮ ਜੀ ਚੌਦਾਂ ਸਾਲ ਦੇ ਬਨਵਾਸ ਤੇ ਗਏ ਤਾਂ ਨਦੀ ਪਾਰ ਕਰਨ ਲਈ ਖੇਵਟ ਨੇ ਆਪਣੀ ਨੌਕਾ ਹਾਜ਼ਿਰ ਕੀਤੀ। ਜਦ ਰਾਮ ਜੀ ਪਾਰ ਹੋਏ ਤਾਂ ਕਰਾਇਆ ਪੁੱਛਿਆ, ਪਰ ਉਸ ਨੇ ਕਿਹਾ ਹੁਣ ਮੈਂ ਪਾਰ ਕੀਤਾ ਹੈ, ਭਵਜਲ ਤੋਂ ਤੁਸੀਂ ਪਾਰ ਕਰਨਾ ਹੈ। ਰਾਮ ਜੀ ਪ੍ਰਸੰਨ ਹੋਏ। ਉਨ੍ਹਾਂ ਨੇ ਸਾਰੇ ਪਰਿਵਾਰ ਸਮੇਤ ਮਲਾਹ ਦੀ ਸਾਰੀ ਨੌਕਾ ਨੂੰ ਹੀ, ਸਚਖੰਡ ਅਥਵਾ ਬੈਕੁੰਠ ਪਹੁੰਚਾ ਦਿੱਤਾ। ਸਾਰੀ ਬੇੜੀ ਨੂੰ ਉਡਾਣ ਦਾ ਜ਼ਿਕਰ ਭਾਈ ਦਰਬਾਰੀ ਦਾਸ ਨੇ ਥਾਂ ਥਾਂ ਕੀਤਾ ਹੈ:*

ਨਾਉ ਮਲਾਹ ਉਡਾਈਆ ਦਈ ਬੈਕੁੰਠਿ ਪਠਾਇ ।। (167.ੳ)
ਮਲਾਹ ਕੁਟੰਬੁ ਉਧਾਰਿਓ ਸਗਲਾ, ਨਾਉ ਬੈਕੁੰਠਿ ਸਿਧਾਰੀ ।। (181.ੳ)

**ਗਜ** : (ਇਕ ਹਾਥੀ, ਜਿਸਦੀ ਬੇਨਤੀ ਸੁਣ ਕੇ ਪ੍ਰਭੂ ਨੇ ਤੁਰੰਤ ਹੀ ਆ ਕੇ ਤਾਰਿਆ)

ਇਕ ਗੰਧਰਵ, ਜੋ ਦੇਵਲੋਕ ਵਿੱਚ ਗਾਇਨ ਕੀਤਾ ਕਰਦਾ ਸੀ, ਦੇਵਲ ਰਿਖੀ ਦੇ ਸ੍ਰਾਪ ਨਾਲ ਹਾਥੀ ਬਣ ਗਿਆ ਸੀ। ਵਰੁਣ ਦੇ ਤਲਾਉ ਵਿੱਚ ਇਸ ਨੂੰ, ਇਕ ਤੇਂਦੂਏ ਨੇ ਗ੍ਰਸ ਲਿਆ। ਪਹਿਲਾਂ ਬਹੁਤ ਚੀਕਾਂ ਮਾਰੀਆਂ ਪਰੰਤੂ ਕੋਈ ਲਾਭ ਨਾ ਹੋਇਆ। ਜਦ ਅੰਤ ਵਿੱਚ ਡੁੱਬਣ ਲੱਗਾ ਤਾਂ ਪਾਣੀ ਉੱਪਰ ਤਰਦਾ ਇਕ ਕੰਵਲ ਫੁੱਲ ਸੁੰਡ ਵਿੱਚ ਲੈ ਕੇ ਪ੍ਰਭੂ ਨੂੰ ਅਰਪਣ ਕੀਤਾ ਅਤੇ ਸਹਾਇਤਾ ਲਈ ਪੁਕਾਰ ਕੀਤੀ, ਜਿਸ ਦੀ ਬੇਨਤੀ ਸਵੀਕਾਰ ਕਰਕੇ ਵਿਸ਼ਨੂ ਨੇ ਆਪਣੇ ਸੁਦਰਸ਼ਨ ਚੱਕਰ ਨਾਲ ਤੰਦੂਏ ਦੀਆਂ, ਤੰਦਾਂ ਕੱਟ ਦਿੱਤੀਆਂ। ਵਿਸ਼ਨੂ ਦੇ ਇਸ ਰੂਪ ਜਾਂ ਅਵਤਾਰ ਨੂੰ 'ਰਿਖਭ ਅਵਤਾਰ' ਕਿਹਾ ਜਾਂਦਾ ਹੈ। (ਵੇਖੋ: ਅੰਤਿਕਾ-2) ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿੱਚ ਇਸ ਦਾ ਸੰਕੇਤ ਦਿੱਤਾ ਹੈ:

ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰ ਉਤਾਰੇ ॥ (ਪੰਨਾ 999)

ਭਾਈ ਦਰਬਾਰੀ ਦਾਸ ਨੇ ਇਸ ਦੀ ਵਰਤੋਂ ਅਨੇਕਾਂ ਥਾਵਾਂ ਤੇ ਕੀਤੀ ਹੈ।

ਹਾਥੀ ਡੁਬਦਾ ਕਢਿਓ ਸੁਣਿ ਸਰਣਿ ਅਵਾਜੋ ॥ (339.ੳ)

**ਗਨਕਾ** : ਵੇਖੋ ਗਨਿਕਾ

**ਗਨਿਕਾ** : (ਵੇਸਵਾ, ਜੋ ਨਾਮ ਸਿਮਰਨ ਨਾਲ ਤਰ ਗਈ)

ਗਨਿਕਾ ਤੋਂ ਭਾਵ ਹੈ ਗਣ (ਬਹੁਤ) ਪਤੀਆਂ ਵਾਲੀ ਅਰਥਾਤ ਬਹੁਤਿਆਂ ਦੀ ਇਸਤਰੀ ਭਾਵ ਵੇਸਵਾ ਜਾਂ ਕੰਚਨੀ। ਮਹਾਨ ਕੋਸ਼ (ਛਾਪ ਦੂਜੀ ਪੰਨਾ 296) ਅਨੁਸਾਰ ਗਨਕਾ ਦੋ ਹਨ। ਇਕ ਪਿੰਗਲਾ, ਜੋ ਰਾਜਾ ਜਨਕ ਦੀ ਪੁਰੀ ਵਿੱਚ ਰਹਿੰਦੀ ਸੀ। ਭਗਤ ਮਾਲ ਵਿੱਚ ਕਥਾ ਹੈ ਕਿ ਪਿੰਗਲਾ ਇਕ ਵੇਸਵਾ ਸੀ। ਦਿਨ ਰਾਤ ਕੁਕਰਮ ਕਰਨਾ, ਉਸਦਾ ਕਾਰਜ ਸੀ। ਸ਼ਰਾਬੀ, ਭੰਗੀ, ਪੋਸਤੀ ਉਸਦੇ ਗਾਹਕ ਹੁੰਦੇ। ਇਸਤਰੀਆਂ ਉਸ ਨੂੰ ਨਫ਼ਰਤ ਕਰਦੀਆਂ। ਇਕ ਵਾਰ ਉਹ ਬਜ਼ਾਰ ਜਾਂਦੀ ਕਿਸੇ ਮੰਦਰ ਅੱਗੇ ਠਹਿਰ ਗਈ। ਇਥੇ ਇਕ ਮਹਾਤਮਾ ਉਪਦੇਸ਼ ਕਰ ਰਹੇ ਸਨ। ਇਸ ਉਪਦੇਸ਼ ਨੇ ਅਜੇਹਾ ਅਸਰ ਕੀਤਾ ਕਿ ਉਸਨੇ ਕੁਕਰਮਾਂ ਤੋਂ ਤੋਬਾ ਕਰ ਲਈ ਅਤੇ ਉਸ ਮਹਾਤਮਾ ਦੇ ਚਰਨੀ ਡਿੱਗ ਕੇ ਆਪਣੇ ਕਲਿਆਣ ਦੀ ਬੇਨਤੀ ਕੀਤੀ। ਮਹਾਤਮਾ ਨੇ ਕਿਹਾ ਕਿ ਪਤੀਬ੍ਰਤਾ ਹੋ ਜਾਉ, ਕੇਵਲ ਇਕ ਪਤੀ ਦੀ ਸੇਵਾ ਕਰੋ। ਹੁਕਮ ਅਨੁਸਾਰ ਉਸਨੇ ਅਗਲੇ ਦਿਨ ਸਭ ਤੋਂ ਪਹਿਲੇ ਆਏ ਮਨੁੱਖ ਨਾਲ ਵਿਆਹ ਕਰ ਕੇ, ਜੀਵਨ ਗੁਜਾਰਿਆ। ਪਤੀ ਮਰਨ ਉਪਰੰਤ ਉਸਨੇ ਸਾਰਾ ਜੀਵਨ ਭਗਤੀ ਵਿੱਚ ਗੁਜ਼ਾਰਿਆ ਅਤੇ ਅੰਤ ਵਿੱਚ ਪਰਮਧਾਮ ਨੂੰ ਗਈ।

ਮਹਾਨ ਕੋਸ਼ ਅਨੁਸਾਰ, ਇਕ ਰਾਤ ਇਸ ਨੂੰ ਕੋਈ ਕਾਮੀ ਪੁਰਸ਼ ਨਾ ਮਿਲਿਆ। ਅੱਧੀ ਰਾਤ ਬੀਤਣ ਪੁਰ ਮਨ ਨੂੰ ਪਛਤਾਵਾ ਹੋਇਆ ਅਤੇ ਖਿਆਲ ਉਪਜਿਆ ਕਿ ਜੇ ਇਤਨਾ ਧਿਆਨ ਅਤੇ ਪਿਆਰ ਪ੍ਰਭੂ ਨਾਲ ਲਾਇਆ ਹੁੰਦਾ ਤਦ ਕੇਹਾ ਉੱਤਮ ਫਲ ਹੁੰਦਾ। ਉਸ ਵੇਲੇ ਸਭ ਕੁਕਰਮ ਛੱਡ ਕੇ ਕਰਤਾਰ ਪਰਾਇਣ ਹੋਈ ਅਤੇ ਪਵਿੱਤਰ ਜੀਵਨ ਬਿਤਾਇਆ। ਇਸੇ ਗਨਿਕਾ ਨੂੰ ਦੱਤਾ ਤ੍ਰੈ ਜੀ ਨੇ ਆਪਣਾ ਗੁਰੂ ਕਲਪਿਆ ਸੀ। ਭਗਤ ਰਵਿਦਾਸ ਜੀ ਦੀ ਬਾਣੀ ਵਿੱਚ ਦਰਜ ਹੈ:

ਅਜਾਮਲੁ ਪਿੰਗਲਾ ਲੁਭਤ ਕੁੰਚਰੁ ਗਏ ਹਰਿ ਕੈ ਪਾਸਿ ॥ (ਪੰਨਾ, 1124)

ਦੂਜੀ ਗਨਿਕਾ, ਜਿਸਦਾ ਨਾਮ ਭਗਤਮਾਲ ਵਿੱਚ ਚੰਦਰਮੁਖੀ ਤੇ ਚੰਦਰਮਣੀ ਲਿਖਿਆ ਹੈ, ਵੀ ਕੁਕਰਮ ਕਰਦੀ ਅਤੇ ਬਦਨ ਵੇਚਦੀ ਸੀ। ਇਕ ਦਿਨ ਬਾਰਿਸ਼ ਬਹੁਤ ਪੈ ਰਹੀ ਸੀ। ਕੋਈ ਵੀ ਕਾਮੀ ਪੁਰਸ਼ ਉਸ ਦਿਨ ਨਾ ਆਇਆ। ਇਸ ਬਾਰਿਸ਼ ਵਿੱਚ ਇਕ ਸੰਤ ਆਏ, ਜਿਨ੍ਹਾਂ ਕੋਲ ਇਕ ਤੋਤਾ ਵੀ ਸੀ। ਗਨਿਕਾ ਨੇ ਸੰਤ ਸੇਵਾ ਹਿਤ ਉਨ੍ਹਾਂ ਨੂੰ ਖਾਣ ਪੀਣ ਲਈ ਦਿੱਤਾ। ਇਸ ਸਮੇਂ ਉਸਨੇ ਆਪਣੇ ਕੁਕਰਮਾਂ ਦੀ ਕਥਾ ਵੀ ਸੁਣਾਈ। ਸਾਧੂ ਨੇ ਦੇਖਿਆ ਕਿ ਗਨਿਕਾ ਪੂਰੀ ਤਰ੍ਹਾਂ ਪਛਤਾ ਰਹੀ ਹੈ। ਇਹੋ ਸਮਾਂ ਹੈ ਕਿ ਇਸਨੂੰ ਯੋਗ ਸਿੱਖਿਆ ਦਿੱਤੀ ਜਾਵੇ। ਸੰਤਾਂ ਨੇ ਕਿਹਾ, "ਤੂੰ ਇਸ ਤੋਤੇ ਨੂੰ ਰਾਮ ਦਾ ਨਾਮ ਸਿਖਾਇਆ ਕਰ। ਰਾਮ ਨਾਮ ਸਿਖਾਉਂਦੀ ਪ੍ਰਭੂ ਵਿੱਚ ਅਜਿਹੀ ਲੀਨ ਹੋਈ ਕਿ ਇਸ ਭਵ ਸਾਗਰ ਤੋਂ ਤਰ ਗਈ। ਭਾਈ ਗੁਰਦਾਸ ਜੀ ਨੇ ਇਸ ਸਾਰੀ ਵਾਰਤਾ ਦੇ ਅੰਤ ਵਿੱਚ ਕਿਹਾ ਹੈ:

ਗਈ ਬੈਕੁੰਠ ਬਿਮਾਨ ਚੜ੍ਹ ਨਾਮ ਨਾਰਾਇਣ ਛੋਤ ਅਛੋਤਾ ।।
ਥਾਉਂ ਨਿਥਾਵੇਂ ਮਾਣ ਮਣੋਤਾ ।। (ਵਾਰ ਦਸਵੀਂ ਪਉੜੀ 21)

ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਵਿੱਚ ਬਹੁਤ ਹੀ ਵਰਨਣ ਕੀਤਾ ਹੈ:

ਅਜਾਮਲ ਪੁਤ੍ਰ ਹੇਤਿ ਅਲਾਇਆ ।। ਦਰਬਾਰੀ ਗਨਕਾ ਕੀਰ[1] ਪੜਾਇਆ ।। (157.ਓ)
ਰਾਮ ਨਾਮ ਗਨਕਾ ਕਹਿਆ ਸੁਕ[2] ਪਢਨੈ ਹੇਤਿ ।।
ਪਾਪ ਬਿਨਾਸ ਉਜਲ ਭਈ ਕਾਲਖ ਕਟਿ ਕੈ ਸੇਤਿ ।। (372.ਓ)
ਗਨਕਾ ਰਾਮ ਤੋਤੇ ਮਿਲ ਕਹਿਓ ਸੇ ਬੈਕੁੰਠ ਪਠਾਈ ।। (441.ਓ)

**ਗੁਹਰਾਇਆ** : (ਜਨਮ ਤੋਂ ਕੰਨਿਆ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਿਹਰ ਨਾਲ ਲੜਕਾ ਹੋਇਆ)

ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ) ਵਿੱਚ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭੂਮੀਏ ਚੋਰ ਸੁਧਾਰਨ ਦੀ ਕਥਾ, ਵਿਸਥਾਰ ਨਾਲ ਵਰਣਨ ਕੀਤੀ ਹੈ। ਇਹ ਭੂਮੀਆ ਚੋਰ ਉਸੇ ਰਾਜੇ ਦਾ ਵਜ਼ੀਰ ਅਤੇ ਗੁਰੂ ਬਣਿਆ। ਰਾਜੇ ਘਰ ਕੋਈ ਸੰਤਾਨ ਨਹੀਂ ਸੀ। ਉਸਨੇ ਭੂਮੀਏ ਦੇ ਕਹਿਣ ਤੇ ਧਰਮਸ਼ਾਲਾ ਬਣਵਾਈ ਤੇ ਕਥਾ ਕੀਰਤਨ ਆਰੰਭ ਕਰਵਾਇਆ। ਭੂਮੀਏ ਦੇ ਕਹਿਣ ਤੇ ਸਾਰੀ ਸੰਗਤ ਕੋਲੋਂ ਅਰਦਾਸ ਕਰਵਾਈ ਕਿ ਰਾਜੇ ਦੇ ਘਰ ਪੁੱਤਰ ਜਨਮੇ। ਸਮੇਂ ਆਉਣ ਤੇ ਰਾਜੇ ਘਰ ਪੁੱਤਰੀ ਨੇ ਜਨਮ ਲਿਆ।

ਰਾਜੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਪੂਰਾ ਭਰੋਸਾ ਸੀ। ਉਸ ਨੇ ਸੋਚਿਆ ਕਿ ਅਰਦਾਸ ਅਨੁਸਾਰ ਲੜਕਾ ਹੋਣਾ ਚਾਹੀਦਾ ਸੀ। ਇਸ ਲਈ ਇਹ ਲੜਕਾ ਹੀ ਹੈ। ਉਸ ਨੇ ਆਪਣੀ ਪੁੱਤਰੀ ਨੂੰ ਲੜਕੇ ਦੀ ਤਰ੍ਹਾਂ ਪਾਲਿਆ ਅਤੇ ਉਸਦਾ ਨਾਮ ਗੁਹਰਾਇਆ ਰੱਖਿਆ। ਪਿਆਰ ਨਾਲ ਉਸਨੂੰ ਹੀਹਾ ਦੇ ਨਾਮ ਨਾਲ ਪੁਕਾਰਿਆ। ਉਸ ਨੇ ਪੁੱਤਰੀ ਨੂੰ ਰਾਜ ਕਾਜ ਦੇ ਕੰਮਾਂ ਦੇ ਨਾਲ ਨਾਲ, ਸ਼ਿਕਾਰ ਆਦਿਕ ਅਤੇ ਸ਼ਸ਼ਤਰ ਸਿੱਖਿਆ ਵੀ ਦਿੱਤੀ।

ਨੌਜੁਆਨ ਹੋਣ ਤੇ ਉਸਨੇ ਉਸਦੀ ਸ਼ਾਦੀ ਕਰਨੀ ਚਾਹੀ ਤਾਂ ਦੂਸਰੇ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਨ ਲਈ ਆਪਣੇ ਪ੍ਰੋਹਤ ਨੂੰ ਸੱਦਿਆ। ਪ੍ਰੋਹਤ ਨੇ ਲੜਕੀ ਦੀ ਲੜਕੀ ਨਾਲ ਸ਼ਾਦੀ ਕਰਨ ਤੋਂ ਰਾਜੇ ਨੂੰ ਰੋਕਿਆ। ਫਿਰ ਰਾਣੀ ਨੇ ਵੀ ਬਹੁਤ ਜ਼ੋਰ ਲਾਇਆ ਪਰ ਰਾਜੇ ਨੇ ਕਿਹਾ ਕਿ ਇਹ ਲੜਕਾ ਹੈ ਤੇ ਮੈਂ ਲੜਕੀ ਨਾਲ ਸ਼ਾਦੀ ਕਰਕੇ ਲਿਆਉਣਾ ਹੈ। ਅੰਤ ਪ੍ਰੋਹਤ ਗਿਆ ਅਤੇ ਦੂਜੇ ਰਾਜੇ ਦੀ ਲੜਕੀ ਨਾਲ ਸ਼ਾਦੀ ਪੱਕੀ ਕਰਕੇ, ਮੁਹੂਰਤ ਨਿਕਲਵਾ ਕੇ ਲੈ ਆਇਆ।

ਰਾਜੇ ਦੇ ਕਹਿਣ ਤੇ ਪਹਿਲਾਂ ਤਾਂ ਲੋਕ ਤਿਆਰ ਨਾ ਹੋਏ ਪਰੰਤੂ ਫਿਰ ਰਾਜੇ ਦੇ ਡਰ ਤੋਂ ਨਾਲ ਹੋ ਤੁਰੇ। ਰਾਜੇ ਨੇ ਲੜਕੀ ਨੂੰ ਲਾੜਿਆਂ ਵਾਂਗ ਸਜਾਇਆ ਤੇ, ਵਿਆਹ ਕਰਵਾਉਣ ਚੱਲ ਪਿਆ। ਰਸਤੇ ਵਿੱਚ ਅਚਾਨਕ ਇਕ ਹਰਨ ਨਿਕਲਿਆ। ਲੜਕੀ ਨੇ ਸ਼ਿਕਾਰ ਕਰਨ ਲਈ ਆਪਣਾ ਘੋੜਾ ਉਸ ਪਿੱਛੇ ਲਾਇਆ। ਅੰਤ ਉਹ ਇੱਕ ਉਜਾੜ ਵਿੱਚ ਪੁੱਜ ਗਈ। ਉਥੇ ਹਰਨ ਤਾਂ ਛੁਪ ਗਿਆ ਪਰ ਉਹ ਇੱਕ ਵੱਡੇ ਸਾਰੇ ਮਕਾਨ ਅੱਗੇ ਪੁੱਜ ਗਈ। ਇਸਦੀ ਵੱਡੀ ਚਾਰ ਦੀਵਾਰੀ ਕੀਤੀ ਹੋਈ ਸੀ। ਲੜਕੀ ਅੰਦਰ ਗਈ ਤਾਂ ਕੀ ਦੇਖਦੀ ਹੈ ਕਿ ਕੀਰਤਨ ਹੋ ਰਿਹਾ ਹੈ ਤੇ ਗੁਰੂ ਨਾਨਕ ਦੇਵ ਜੀ ਬਿਰਾਜਮਾਨ ਹਨ। ਉਸ ਨੇ ਗੁਰੂ ਸਾਹਿਬ ਨੂੰ ਨਮਸਕਾਰ ਕੀਤੀ। ਗੁਰੂ ਸਾਹਿਬ ਨੇ ਬਚਨ ਕੀਤਾ, "ਆਉ ਰਾਜਕੁਮਾਰ, ਗੁਰੂ ਤੇਰਾ ਭਲਾ ਕਰੇ।" ਏਨੇ ਬਚਨ ਨਾਲ ਉਸ ਦੇ ਅੰਗ ਬਦਲ ਗਏ ਅਤੇ ਉਹ ਸਚਮੁੱਚ ਰਾਜ ਕੁਮਾਰ ਬਣ ਗਈ। ਏਨੇ ਨੂੰ ਪਿਤਾ ਵੀ ਪੁੱਜ ਗਿਆ। ਉਸਨੇ ਭੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਅਤੇ ਨਮਸਕਾਰ ਕੀਤੀ। ਜਦ ਸਿਰ ਉਠਾਇਆ ਤਾਂ ਉਥੇ ਕੁਝ ਭੀ ਨਹੀਂ ਸੀ। ਲੜਕੀ ਨੇ ਦੱਸਿਆ ਕਿ ਮੇਰੇ ਸਾਰੇ ਅੰਗ ਬਦਲ ਗਏ ਹਨ ਤੇ ਹੁਣ ਮੈਂ ਪੂਰਨ ਤੌਰ ਤੇ ਰਾਜਕੁਮਾਰ ਹਾਂ। ਰਾਜਾ ਅਤਿਅੰਤ ਪ੍ਰਸੰਨ ਹੋਇਆ ਤੇ ਸਤਿਗੁਰੂ ਦਾ ਸ਼ੁਕਰਾਨਾ ਕੀਤਾ।

---

1. ਤੋਤਾ 2. ਤੋਤਾ

ਉਧਰ ਜਦ ਪਤਾ ਲੱਗਾ ਕਿ ਲੜਕੀ ਹੀ ਲਕੜੀ ਨੂੰ ਵਿਆਹੁਣ ਆ ਰਹੀ ਹੈ ਤਾਂ ਇੱਕ ਨਾਇਣ ਰਾਹੀਂ ਪਤਲੇ ਕਪੜੇ ਪੁਆ ਕੇ, ਇਸ਼ਨਾਨ ਕਰਵਾ ਕੇ, ਸਾਰੇ ਅੰਗਾਂ ਦੀ ਤਸੱਲੀ ਕਰਕੇ, ਰਾਜੇ ਨੇ ਆਪਣੀ ਪੁੱਤਰੀ ਦਾ ਵਿਆਹ, ਇਸ ਹੀਹੇ ਗੁਹਰਾਇ ਨਾਲ ਕਰ ਦਿੱਤਾ। ਭਾਈ ਦਰਬਾਰੀ ਨੇ ਇਸ ਕਥਾ ਦਾ ਜ਼ਿਕਰ ਬਹੁਤ ਥਾਂ ਕੀਤਾ ਹੈ:

ਗੁਹਿਰਾਇ ਕਾ ਤੈ ਜਨਮ ਵਟਾਇਆ ।। ਕੰਨਿਆ ਤੇ ਕਰਿ ਪੁਰਖ ਦਿਖਾਇਆ ।। (11.ਅ)
ਹੀਹਾ ਗੁਹਰਾਇਆ ਸਰਨੀ ਆਇਆ ।। ਤਾ ਕਾ ਜਨਮ ਵਟਾਇ ਦਿਖਾਇਆ ।। (159.ੳ)
ਹੀਹੇ ਕਾ ਜਿਸੁ ਜਨਮ ਵਟਾਇਆ ।। ਰੇ ਮਨ ਮੇਰੇ ਪਉ ਸਰਨਾਇਆ ।। (426.ੳ)

**ਚੰਦ੍ਰਹਾਂਸ** : (ਦੱਖਣ ਦੇਸ ਦਾ ਇਕ ਰਾਜਾ, ਜਿਸਨੂੰ ਧ੍ਰਿਸ਼ਟ ਬੁਧੀ ਨੇ ਮਾਰਨ ਦੀ ਬਹੁਤ ਕੋਸ਼ਿਸ਼ ਕੀਤੀ)

ਚੰਦ੍ਰਹਾਂਸ ਦੱਖਣ ਵਿੱਚ ਸਾਗਰ ਕਿਨਾਰੇ ਵਸਦੇ ਰਾਜ ਦੇ ਰਾਜੇ ਮੇਧਵੀ ਦਾ ਇਕਲੌਤਾ ਪੁੱਤਰ ਸੀ। ਇਸ ਦੀ ਕਥਾ ਮਹਾਭਾਰਤ ਵਿੱਚ ਬੜੇ ਵਿਸਥਾਰ ਨਾਲ ਲਿਖੀ ਹੋਈ ਮਿਲਦੀ ਹੈ। ਰਾਜੇ ਮੇਧਵੀ ਉੱਤੇ ਗੁਆਂਢੀ ਰਾਜੇ ਨੇ ਚੜ੍ਹਾਈ ਕਰਕੇ, ਰਾਜੇ ਨੂੰ ਮਾਰ ਕੇ, ਰਾਜ ਪ੍ਰਾਪਤ ਕਰ ਲਿਆ। ਰਾਣੀ ਪਤੀ ਦੇ ਨਾਲ ਸਤੀ ਹੋ ਗਈ। ਇਸ ਪ੍ਰਕਾਰ ਚੰਦ੍ਰਹਾਂਸ ਬਚਪਨ ਵਿੱਚ ਹੀ ਅਨਾਥ ਹੋ ਗਿਆ। ਸਮੇਂ ਦਾ ਲਾਭ ਉਠਾ ਕੇ ਮੇਧਵੀ ਰਾਜੇ ਦੇ ਵਜ਼ੀਰ ਧ੍ਰਿਸ਼ਟਬੁੱਧੀ ਨੇ ਰਾਜ ਪ੍ਰਾਪਤ ਕਰ ਲਿਆ।

ਇਕ ਦਿਨ ਕਿਸੇ ਜੋਤਸ਼ੀ ਨੇ ਬਾਲਕ ਚੰਦ੍ਰਹਾਂਸ ਨੂੰ ਦੇਖ ਕੇ ਭਵਿੱਖਬਾਣੀ ਕੀਤੀ ਕਿ ਇਹ ਬਾਲਕ ਕਿਸੇ ਸਮੇਂ ਪ੍ਰਤਾਪੀ ਰਾਜਾ ਬਣੇਗਾ। ਇਸ ਗੱਲ ਤੇ ਧ੍ਰਿਸ਼ਟਬੁੱਧੀ ਨੂੰ ਬੜਾ ਦੁੱਖ ਲੱਗਾ। ਉਸਨੇ ਚੰਦ੍ਰਹਾਂਸ ਨੂੰ ਮਾਰਨ ਦੇ ਅਨੇਕਾਂ ਯਤਨ ਕੀਤੇ ਪਰ ਹਰ ਵਾਰ ਪ੍ਰਭੂ ਦੀ ਕਿਰਪਾ ਨਾਲ ਬਚ ਜਾਂਦਾ ਰਿਹਾ। ਅੰਤ ਧ੍ਰਿਸ਼ਟਬੁੱਧੀ ਨੇ ਇਸਨੂੰ ਆਪਣੇ ਪੁੱਤਰ ਮਦਨ ਕੋਲੋਂ ਮਰਵਾਨ ਦੀ ਯੋਜਨਾ ਬਣਾਈ। ਧ੍ਰਿਸ਼ਟ ਬੁੱਧੀ ਨੇ ਚੰਦ੍ਰਹਾਂਸ ਨੂੰ ਇਕ ਚਿੱਠੀ ਦੇ ਕੇ ਕਿਹਾ ਕਿ ਇਹ ਮੇਰੇ ਪੁੱਤਰ ਮਦਨ ਨੂੰ ਦੇ ਆਵੇ। ਧ੍ਰਿਸ਼ਟ ਬੁੱਧੀ ਦੇ ਦੋ ਪੁੱਤਰ ਮਦਨ ਤੇ ਅਮਲ ਅਤੇ ਇਕ ਬੇਟੀ ਬਿਖਿਆ ਸੀ। ਚਿੱਠੀ ਵਿੱਚ ਧ੍ਰਿਸ਼ਟ ਬੁੱਧੀ ਨੇ ਲਿਖਿਆ ਸੀ ਕਿ ਚੰਦ੍ਰਹਾਂਸ ਨੂੰ 'ਬਿਖ' (ਭਾਵ ਜ਼ਹਿਰ) ਦੇ ਦਿਉ।

ਚੰਦ੍ਰਹਾਂਸ ਉਹ ਪੱਤਰ ਲੈ ਕੇ ਤੁਰ ਪਿਆ। ਅੰਤ ਨੂੰ ਮਦਨ ਦੇ ਸ਼ਹਿਰ ਪੁੱਜ ਗਿਆ। ਉਹ ਕਾਫ਼ੀ ਥੱਕ ਗਿਆ ਸੀ। ਇਸ ਲਈ ਇਕ ਬਾਗ਼ ਵਿੱਚ ਜੋ ਮਦਨ ਦਾ ਹੀ ਸੀ, ਥਕੇਵਾਂ ਲਾਹੁਣ ਲਈ ਸੌਂ ਗਿਆ। ਦੇਵਨੇਤ, ਬਿਖਿਆ ਇਸ ਬਾਗ ਵਿੱਚ ਆਈ ਤੇ ਉਹ ਚੰਦ੍ਰਹਾਂਸ ਨੂੰ ਵੇਖ ਕੇ ਉਸ ਤੇ ਮੋਹਿਤ ਹੋ ਗਈ। ਉਸਦਾ ਰੰਗ ਰੂਪ ਤੇ ਸ਼ਾਨ ਸ਼ੌਕਤ ਦੇਖ ਕੇ ਬਿਖਿਆ ਨੇ ਮਨ ਹੀ ਮਨ ਵਿੱਚ ਉਸ ਨੂੰ ਪਤੀ ਧਾਰਨ ਕਰਨ ਦਾ ਪੱਕਾ ਇਰਾਦਾ ਕਰ ਲਿਆ। ਏਨੇ ਨੂੰ ਉਸਦੀ ਜੇਬ ਵਿੱਚ ਚਿੱਠੀ ਨਜ਼ਰ ਆਈ। ਜਦ ਉਸਨੇ ਚਿੱਠੀ ਪੜ੍ਹੀ ਤਾਂ ਬੜੀ ਦੁਖੀ ਹੋਈ। ਉਸ ਦੇ ਬਚਾਅ ਬਾਰੇ ਸੋਚਣ ਲੱਗੀ। ਅੰਤ ਉਸਨੂੰ ਇਕ ਯੋਜਨਾ ਸੁੱਝੀ। ਉਸਨੇ ਆਪਣੇ ਅੱਖ ਵਿੱਚ ਪਾਏ ਕੱਜਲ ਨਾਲ ਸ਼ਬਦ 'ਬਿਖ' ਨੂੰ 'ਬਿਖਯਾ' ਕਰ ਦਿੱਤਾ ਤੇ ਚਿੱਠੀ ਫਿਰ ਉਸਦੀ ਜੇਬ ਵਿੱਚ ਪਾ ਦਿੱਤੀ। ਚੰਦ੍ਰਹਾਂਸ ਜਾਗਿਆ ਅਤੇ ਮਦਨ ਪਾਸ ਪੁੱਜ ਗਿਆ। ਜਦ ਉਸਨੇ ਚਿੱਠੀ ਪੜ੍ਹੀ ਤਾਂ ਆਪਣੇ ਪਿਤਾ ਦੀ ਆਗਿਆ ਕਿ ਇਸ ਨੂੰ ਬਿਖ (ਯਾ) ਦੇ ਦਿਉ, ਉਸਨੇ ਆਪਣੀ ਭੈਣ 'ਬਿਖਯਾ' ਦੀ ਸ਼ਾਦੀ ਚੰਦ੍ਰਹਾਂਸ ਨਾਲ ਕਰ ਦਿੱਤੀ।

ਜਦੋਂ ਧ੍ਰਿਸ਼ਟ ਬੁੱਧੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਹੋਰ ਵੀ ਦੁਖੀ ਹੋਇਆ। ਫਿਰ ਉਸਨੇ ਚੰਡਾਲਾਂ ਰਾਹੀਂ ਮੰਦਰ ਵਿੱਚ ਪੁੱਜਣ ਤੇ ਚੰਦ੍ਰਹਾਂਸ ਨੂੰ ਮਰਵਾਉਣ ਦੀ ਕੋਸ਼ਿਸ਼ ਕੀਤੀ। ਕੁਦਰਤ ਵੱਲੋਂ ਚੰਦ੍ਰਹਾਂਸ ਕਿਸੇ ਗੱਲੋਂ ਮੰਦਰ ਜਾਣੋਂ ਅਟਕ ਗਿਆ ਪਰ ਮਦਨ ਮੰਦਰ ਵਿੱਚ ਚਲਾ ਗਿਆ। ਚੰਡਾਲਾਂ ਨੇ ਮਦਨ ਨੂੰ ਹੀ ਮਾਰ ਸੁੱਟਿਆ। ਇੰਜ ਧ੍ਰਿਸ਼ਟ ਬੁੱਧੀ ਨੇ ਸਾਜਸ਼ਾਂ ਕਰ ਕਰ ਕੇ ਆਪਣਾ ਘਰ ਹੀ ਤਬਾਹ ਕਰ ਲਿਆ। ਸ੍ਰੀ ਗੁਰੂ ਰਾਮਦਾਸ ਜੀ ਨੇ ਆਦਿ ਗ੍ਰੰਥ ਵਿੱਚ ਚੰਦ੍ਰਹਾਂਸ ਦਾ, ਇਕ ਸ਼ਬਦ ਵਿੱਚ ਸੰਕੇਤ ਕਰਦਿਆਂ ਦਰਸਾਇਆ ਹੈ ਕਿ ਪ੍ਰਭੂ, ਭਗਤਾਂ ਅਤੇ ਹਰਿ ਜਨਾਂ ਦਾ ਆਪ ਰਾਖਾ ਹੁੰਦਾ ਹੈ, ਉਨ੍ਹਾਂ ਨੂੰ ਦੁਖਾਉਣ ਵਾਲਾ ਦੁਸਟ ਆਪ ਹੀ ਆਪਣਾ ਨਾਸ ਕਰ ਲੈਂਦਾ ਹੈ:

ਸਭ ਮੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ।।
ਜਿਉ ਜਨ ਚੰਦ੍ਰਹਾਂਸ ਦੁਖਿਆ ਧ੍ਰਿਸ਼ਟ ਬੁਧੀ ਅਪਨਾ ਘਰੁ ਲੂਕੀ ਜਾਰੇ ।। (ਨਟ, ਪੰਨਾ 982)

ਭਾਈ ਦਰਬਾਰੀ ਦਾਸ ਨੇ ਥਾਂ ਪਰ ਥਾਂ, ਅਨੇਕ ਵਾਰ ਉਦਾਹਰਣਾਂ ਦੇ ਤੌਰ ਤੇ ਵਰਤਿਆ ਹੈ:

ਚੰਦ੍ਰ ਹਾਂਸ ਕੀ ਰਖਿਆ ਕੀਨੀ ।। ਬਿਖਹੂੰ ਤੇ ਬਿਖਿਆ ਕਰ ਦੀਨੀ ।। (11.ੳ)
ਬਿਖੁ ਤੇ ਬਿਖਿਆ ਕਰ ਦਿਖਲਾਈ ।। ਮਦਨ ਸਿੰਘ ਮਾਰਿ ਲੈਆ ਬਚਾਈ ।। (17.ੳ)
ਚੰਦ੍ਰਹਾਂਸ ਕੀ ਰਖਿਆ ਕੀਨੀ ।। ਬਿਖਹੁ ਤੇ ਬਿਖਿਆ ਕਰ ਦੀਨੀ ।।
ਭਗਤ ਜਨਾ ਦਾ ਸਦਾ ਸਹਾਈ ।। ਜਹ ਤਹ ਲੇਵੇ ਆਪਿ ਛਡਾਈ ।।ਰਹਾਉ ।।
ਮਦਨ ਸਿੰਘ ਆਇਆ ਤਿਹ ਠਾਇ ।। ਲੀਆ ਚੰਦ੍ਰਹਾਂਸ ਬਚਾਇ ।।
ਦੁਸਟ ਬੁਧ ਮੂਆ ਹੰਕਾਰ ।। ਪਾਪੀ ਦੁਸਟੁ ਬੁਧਿ ਬਿਕਾਰ ।। (159.ਅ)

**ਜ਼ਕਰੀਆ** : (ਜਿਸਨੂੰ ਆਰੇ ਨਾਲ ਚੀਰਿਆ ਗਿਆ)

ਇਹ ਇਕ ਪੈਗੰਬਰ ਸੀ, ਜਿਸ ਨੇ ਆਪਣੇ ਮਤ ਦਾ ਪ੍ਰਚਾਰ ਕੀਤਾ ਤਾਂ ਵਿਰੋਧੀਆਂ ਨੇ ਉਸਨੂੰ ਕਤਲ ਕਰਨਾ ਚਾਹਿਆ। ਉਹ ਇਕ ਬਿਰਛ ਵਿੱਚ ਲੁਕ ਗਿਆ। ਹਾਕਮ ਨੇ ਬ੍ਰਿਛ ਨੂੰ ਆਰੇ ਨਾਲ ਚੀਰਨ ਦਾ ਹੁਕਮ ਦਿੱਤਾ। ਫਲਸਰੂਪ ਜ਼ਕਰੀਆ ਭੀ ਆਰੇ ਨਾਲ ਚੀਰਿਆ ਗਿਆ। ਭਾਈ ਦਰਬਾਰੀ ਦਾਸ ਨੇ, ਇਸੇ ਘਟਨਾ ਦਾ ਜ਼ਿਕਰ ਕਰਦਿਆਂ ਲਿਖਿਆ ਹੈ:

ਸੇਖ ਸਾਬਰ ਤਨ ਕੀੜੇ ਪਾਏ ।। ਜ਼ਕਰੀਆ ਚਾਇ ਚੀਰਾਇਆ ।। (905.ਅ)
ਜ਼ਿਕਰੀਏ ਸਿਰਿ ਕਰਵਤੁ ਧਰਾਇਆ ਹੋਇ ਰਹਿਆ ਚੁਪ ਕੀਤੇ ।। (913.ੳ)

**ਜਨਮੇਜਾ** : (ਪ੍ਰੀਛਤ ਦਾ ਪੁੱਤਰ, ਅਭਿਮੰਨਯੂ ਦਾ ਪੋਤਾ)

ਰਾਜਾ ਜਨਮੇਜਾ ਮਹਾਨ ਧਨੁਖਧਾਰੀ ਅਰਜਨ ਦਾ ਪੜਪੋਤਾ, ਅਭਿਮੰਨਯੂ ਦਾ ਪੋਤਾ ਅਤੇ ਪ੍ਰੀਛਤ ਦਾ ਪੁੱਤਰ ਸੀ। ਜਨਮੇਜੇ ਨੂੰ ਬਿਆਸ ਜੀ ਨੇ ਮਹਾਭਾਰਤ ਦੀ ਕਥਾ ਸਰਵਣ ਕਰਵਾਈ ਤਾਂ ਉਸ ਨੇ ਕਿੰਤੂ ਕੀਤਾ। ਬਿਆਸ ਜੀ ਨੇ ਸਮਝਾਇਆ ਕਿ ਹੋਣੀ ਵਰਤ ਕੇ ਹੀ ਰਹਿੰਦੀ ਹੈ। ਜਨਮੇਜੇ ਨੇ ਕਿਹਾ ਕਿ ਜੇ ਪਤਾ ਹੋਵੇ ਕਿ ਇੰਜ ਵਾਪਰਨਾ ਹੈ ਤਾਂ ਮਨੁੱਖ ਬਚ ਸਕਦਾ ਹੈ, ਫਿਰ ਹੋਣੀ ਨਹੀਂ ਵਾਪਰੇਗੀ।

ਬਿਆਸ ਜੀ ਨੇ ਉਸ ਦੇ ਭਵਿੱਖ ਬਾਰੇ ਦੱਸਿਆ ਕਿ ਤੁਸੀਂ ਇਕ ਸੁੰਦਰ ਦਾਸੀ ਨੂੰ ਰਾਜਕੁਮਾਰੀ ਬਣਾਵੋਗੇ। ਫਿਰ ਇਕ ਘੋੜੀ ਤੇ ਸ਼ਿਕਾਰ ਖੇਡਣ ਜਾਵੋਗੇ। ਸਰੋਵਰ ਤੇ ਬਿਸਰਾਮ ਕਰਨ ਸਮੇਂ ਤੁਹਾਡੇ ਸੁੱਤਿਆਂ, ਸਰੋਵਰ ਦੇ ਘੋੜੇ ਨਾਲ ਤੁਹਾਡੀ ਘੋੜੀ ਗਰਭਵਤੀ ਹੋ ਜਾਵੇਗੀ। ਘੋੜੀ ਦੇ ਪੇਟ ਸ਼ਿਆਮ ਰੰਗ ਦਾ ਵਛੇਰਾ ਹੋਵੇਗਾ। ਫਿਰ ਤੁਸੀਂ ਅਸ਼ਵਮੇਧ ਯੱਗ ਕਰੋਗੇ। ਰਾਣੀ ਪਤਲੇ ਕਪੜੇ ਪਾ ਕੇ ਭੋਜਨ ਸਮੇਂ ਆਏਗੀ। ਉਹ ਨਗਨ ਹੋ ਜਾਏਗੀ। ਭੋਜਨ ਛਕਦੇ ਬ੍ਰਾਹਮਣ ਹੱਸ ਪੈਣਗੇ ਤੇ ਤੁਸੀਂ ਕ੍ਰੋਧ ਵੱਸ ਉਨ੍ਹਾਂ ਨੂੰ ਕਤਲ ਕਰ ਦੇਵੋਗੇ। ਉਨ੍ਹਾਂ ਦੀ ਹੱਤਿਆ ਕਾਰਨ ਤੁਹਾਨੂੰ ਕੋਹੜ ਹੋ ਜਾਵੇਗਾ। ਅੰਤ ਕੋਹੜ ਨਾਲ ਮਰੋਂਗੇ।

ਰਾਜੇ ਨੇ ਲੱਖ ਜ਼ੋਰ ਲਾਇਆ ਕਿ ਇਸ ਤਰ੍ਹਾਂ ਨਾ ਵਾਪਰੇ ਪਰ ਸਭ ਠੀਕ ਇਸੇ ਤਰ੍ਹਾਂ ਹੀ ਵਾਪਰਿਆ। ਗੁਰੂ ਨਾਨਕ ਪਾਤਿਸ਼ਾਹ ਨੇ ਇਸ ਕਥਾ ਦਾ ਸੰਕੇਤ ਕੀਤਾ ਹੈ ਕਿ ਹੋਣੀ ਅਟੱਲ ਹੈ, ਇਹ ਵਾਪਰ ਕੇ ਹੀ ਰਹਿੰਦੀ ਹੈ:

ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸ ਪੜ੍ਹਾਇਆ ।।
ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ।। (ਪ੍ਰਭਾਤੀ, 1344)

ਇਸਤਰੀਆਂ ਦੇ ਕਾਰਣ ਰਾਜੇ ਨੂੰ ਕੀ ਕੀ ਕਸ਼ਟ ਝੱਲਣੇ ਪਏ, ਦੇ ਸੰਕੇਤ ਨੂੰ ਭਾਈ ਦਰਬਾਰੀ ਦਾਸ ਨੇ ਕਈ ਥਾਵਾਂ ਤੇ ਦ੍ਰਿਸ਼ਟਾਂਤ ਵਜੋਂ ਵਰਤਿਆ ਹੈ:

ਜਨਮੇਜੇ ਨੂੰ ਬਿਆਸ ਜੀ ਬਕਾ ਬਹੁ ਸਮਝਾਇ ।।
ਮਿਟੀ ਨ ਕਰਨੀ ਰਾਮ ਕੀ ਫਿਰਿ ਕਥਾ ਸੁਣਾਈ ਗਾਇ ।। (436.ੳ)

ਜਨਮੇਜੇ ਕਉ ਬਿਆਸ ਸਮਝਾਇਆ ॥
ਪ੍ਰਭ ਕਾ ਕਾਰਣੁ ਨ ਮਿਟੇ ਮਿਟਾਇਆ ॥
ਹੋਣਿਹਾਰ ਸੋਈ ਹੋਇ ਹਟੀ ॥ ਸਾਈ ਹੋਣੀ ਜੋ ਪ੍ਰਭ ਥਟੀ ॥ (17.ੳ)

**ਜਰਾਸਿੰਧ** : (ਕੰਸ ਦਾ ਸਹੁਰਾ, ਜਰਾ ਰਾਕਸ਼ਣੀ ਦੁਆਰਾ ਜੋੜਿਆ ਬਾਲਕ)

ਜਰਾਸਿੰਧ ਮਗਧ ਦੇਸ ਦੇ ਰਾਜੇ ਬ੍ਰਿਹਦਰਥ ਦਾ ਪੁੱਤਰ ਸੀ। ਮਹਾਭਾਰਤ ਵਿੱਚ ਕਥਾ ਹੈ ਕਿ ਬ੍ਰਿਹਦਰਥ ਦੀਆਂ ਦੋ ਰਾਣੀਆਂ ਸਨ। ਬੱਚੇ ਦੀ ਇੱਛਾ ਕਰਕੇ ਚੰਡ ਕੌਸ਼ਿਕ ਰਿਖੀ ਤੋਂ ਇਕ ਫਲ ਪ੍ਰਾਪਤ ਕੀਤਾ। ਇਹ ਫਲ ਦੋਹਾਂ ਰਾਣੀਆਂ ਵਿੱਚ ਵੰਡ ਦਿੱਤਾ। ਸਿੱਟੇ ਵਜੋਂ ਅੱਧਾ ਅੱਧਾ ਬਾਲਕ ਪੈਦਾ ਹੋਇਆ, ਜੋ ਉਨ੍ਹਾਂ ਨੇ ਸ਼ਮਸ਼ਾਨ ਵਿੱਚ ਸੁਟਵਾ ਦਿੱਤਾ। ਉਥੇ ਜਰਾ ਨਾਂ ਦੀ ਰਾਕਸ਼ਣੀ ਰਹਿੰਦੀ ਸੀ, ਜਿਸਨੇ ਦੋਹਾਂ ਟੁਕੜਿਆਂ ਨੂੰ ਜੋੜ ਦਿੱਤਾ ਤਾਂ ਉਹ ਬੱਚਾ ਸੁਰਜੀਤ ਹੋ ਗਿਆ। ਉਹ ਉਸਨੇ ਬ੍ਰਿਹਦਰਥ ਨੂੰ ਦੇ ਦਿੱਤਾ ਤੇ ਕਿਹਾ ਕਿ ਇਹ ਪਰਤਾਪੀ ਰਾਜਾ ਹੋਵੇਗਾ ਅਤੇ ਜਦ ਤੱਕ ਇਸਦਾ ਜੋੜ ਨਾ ਖੁਲ੍ਹੇਗਾ, ਇਹ ਮਰੇਗਾ ਨਹੀਂ।

ਇਹ ਸ਼ਿਵ ਜੀ ਦਾ ਭਗਤ ਬਣ ਗਿਆ। ਦੇਵਤਿਆਂ ਦੀ ਕ੍ਰਿਪਾ ਨਾਲ ਉਸਨੇ ਕਿੰਨੇ ਹੀ ਰਾਜਿਆਂ ਉੱਪਰ ਫਤਹਿ ਪ੍ਰਾਪਤ ਕੀਤੀ। ਇਸਨੇ ਆਪਣੀਆਂ ਦੋ ਪੁੱਤਰੀਆਂ 'ਅਸਤਿ' ਅਤੇ 'ਪ੍ਰਾਪਤਿ' ਕੰਸ ਨੂੰ ਵਿਆਹੀਆਂ। ਕੰਸ ਨੇ ਆਪਣੇ ਪਿਤਾ ਉਗ੍ਰਸੈਨ ਨੂੰ ਗੱਦੀ ਤੋਂ ਲਾਹੁਣ ਲਈ ਆਪਣੇ ਸਹੁਰੇ ਜਰਾਸਿੰਧ ਦੀ ਸਹਾਇਤਾ ਲਈ ਸੀ। ਕ੍ਰਿਸ਼ਨ ਜੀ ਨੇ ਜਦ ਕੰਸ ਨੂੰ ਮਾਰ ਕੇ ਉਗ੍ਰਸੈਨ ਨੂੰ ਰਾਜਾ ਬਣਾਇਆ ਤਾਂ ਜਰਾਸਿੰਧ ਬਹੁਤ ਦੁਖੀ ਹੋਇਆ, ਜਿਸ ਕਰਕੇ ਉਸਨੇ ਕ੍ਰਿਸ਼ਨ ਜੀ ਤੇ ਅਠਾਰਾਂ ਹਮਲੇ ਕੀਤੇ। ਭਾਵੇਂ ਉਹ ਹਾਰਦਾ ਹੀ ਰਿਹਾ ਪਰ ਕ੍ਰਿਸ਼ਨ ਜੀ ਦੀ ਸੈਨਾ ਦਾ ਵੀ ਬਹੁਤ ਨੁਕਸਾਨ ਹੋਇਆ।

ਯੁਧਿਸ਼ਟਰ ਨੇ ਜਦੋਂ ਰਾਜਸੂਅ ਯੱਗ ਕਰਵਾਇਆ ਤਾਂ ਕ੍ਰਿਸ਼ਨ, ਅਰਜਨ ਅਤੇ ਭੀਮ ਜਰਾਸਿੰਧ ਦੇ ਘਰ ਬ੍ਰਹਮਚਾਰੀ ਬਣ ਕੇ ਗਏ ਅਤੇ ਯੁੱਧ ਮੰਗਿਆ। ਜਰਾਸਿੰਧ ਦਾ ਭੀਮ ਨਾਲ ਦਵੰਧ ਯੁੱਧ ਹੋਇਆ। ਕ੍ਰਿਸ਼ਨ ਜੀ ਨੇ ਇਸ਼ਾਰੇ ਨਾਲ ਤਿਨਕੇ (ਕਈਆਂ ਨੇ ਦਾਤਨ ਕਿਹਾ ਹੈ) ਨੂੰ ਚੀਰ ਕੇ ਜਰਾਸਿੰਧ ਨੂੰ ਚੀਰਨ ਦਾ ਸੰਕੇਤ ਦਿੱਤਾ। ਕੁਝ ਲੋਕ ਮੰਨਦੇ ਹਨ ਕਿ ਦਾਤਨ ਚੀਰਨ ਦਾ ਰਿਵਾਜ ਇਥੋਂ ਪ੍ਰਚਲਿਤ ਹੋਇਆ। ਭੀਮ ਨੇ ਜਰਾਸਿੰਧ ਨੂੰ ਚੀਰ ਕੇ ਉਸ ਦੇ ਜੋੜ ਖੋਲ੍ਹ ਦਿੱਤੇ ਅਤੇ ਸਰੀਰ ਦੋ ਟੁਕੜੇ ਕਰ ਦਿੱਤਾ।

ਭਾਈ ਦਰਬਾਰੀ ਦਾਸ ਨੇ ਜਰਾਸਿੰਧ ਦਾ ਜ਼ਿਕਰ ਯਥਾ ਸੰਭਵ ਕਥਾ ਵਿੱਚ ਕੀਤਾ ਹੈ।

**ਜੁਮਲਾ ਅਰਜਨ** : (ਇਕ ਬ੍ਰਿਛ, ਜਿਸ ਨੂੰ ਕ੍ਰਿਸ਼ਨ ਜੀ ਨੇ ਉੱਖਲੀ ਅੜਾ ਕੇ ਡੇਗਿਆ)

ਜੁਮਲਾ ਤੋਂ ਭਾਵ ਹੈ ਦੋ ਅਤੇ ਅਰਜਨ ਇਕ ਬ੍ਰਿਛ ਦਾ ਨਾਮ ਹੈ ਜਿਸਦਾ ਦੂਜਾ ਨਾਮ ਕਊ ਹੈ, ਜਿਸਦੀ ਲੱਕੜ ਅਤੀ ਭਾਰੀ ਹੁੰਦੀ ਹੈ।

ਭਾਗਵਤ ਪੁਰਾਣ ਵਿੱਚ ਇੱਕ ਕਥਾ ਹੈ ਕਿ ਕੁਬੇਰ ਦੇ ਦੋ ਪੁੱਤਰ ਨਲ ਕੂਵਰ ਅਤੇ ਮਣਿਗ੍ਰਿਵ, ਕੈਲਾਸ਼ ਦੇ ਨੇੜੇ ਗੰਗਾ ਦੇ ਕਿਨਾਰੇ ਨਿਲੱਜ ਹੋਏ, ਇਸਤਰੀਆਂ ਨਾਲ ਕਾਮਕ੍ਰੀੜਾ ਵਿੱਚ ਮਸਤ ਸਨ। ਇਸਤਰੀਆਂ ਦੀ ਬੇਨਤੀ ਪੁਰ ਨਾਰਦ ਪ੍ਰਗਟ ਹੋਏ, ਜਿਸਨੇ ਸਰਾਪ ਦਿੱਤਾ ਕਿ ਤੁਸੀਂ ਮਾਤ ਲੋਕ ਵਿੱਚ ਬ੍ਰਿਛ ਬਣ ਜਾਓ। ਉਨ੍ਹਾਂ ਦੇ ਸਰਾਪ ਮੁਕਤ ਕਰਵਾਉਣ ਲਈ, ਨਿਮਰਤਾ ਸਹਿਤ ਬੇਨਤੀ ਕਰਨ ਉਪਰ, ਦਯਾ ਨਿਧਾਨ ਹੋ ਕੇ ਨਾਰਦ ਨੇ ਕਿਹਾ ਕਿ ਕ੍ਰਿਸ਼ਨ ਭਗਵਾਨ ਤੁਹਾਡੀ ਮੁਕਤੀ ਕਰਨਗੇ।

ਉਪਰੰਤ ਇਹ ਦੋਵੇਂ ਬ੍ਰਿਜ ਭੂਮੀ ਵਿੱਚ ਅਰਜਨ ਦੇ ਬ੍ਰਿਛ ਬਣ ਕੇ ਪੈਦਾ ਹੋਏ। ਬਾਲ ਅਵਸਥਾ ਵਿੱਚ ਕ੍ਰਿਸ਼ਨ ਜੀ ਜਦੋਂ ਮੱਖਣ ਚੋਰੀ ਕਰਕੇ ਖਾਂਦੇ ਸਨ ਤਾਂ ਇਕ ਦਿਨ ਯਸ਼ੋਧਾ ਨੇ, ਉਨ੍ਹਾਂ ਨੂੰ ਉੱਖਲੀ ਨਾਲ ਬੰਨ੍ਹ ਦਿੱਤਾ। ਕ੍ਰਿਸ਼ਨ ਉੱਖਲੀ ਸਮੇਤ ਜੰਗਲ ਵੱਲ ਦੌੜ ਗਏ। ਇਹ ਉੱਖਲੀ ਅਰਜਨ ਬ੍ਰਿਛਾਂ ਵਿੱਚ ਫਸ ਗਈ ਜਿਸਦੇ ਕੱਢਣ ਲਈ ਕ੍ਰਿਸ਼ਨ ਜੀ ਨੇ ਅਜੇਹਾ ਜੋਰ ਮਾਰਿਆ ਕਿ ਦੋਵੇਂ ਬ੍ਰਿਛ ਪੁੱਟੇ ਗਏ। ਨਲਕੂਵਰ ਤੇ ਮਣਿਗ੍ਰਿਵ ਸਰਾਪ ਤੋਂ ਛੁਟਕਾਰਾ ਪਾ ਕੇ ਮੁਕਤ ਹੋਏ।

ਭਾਈ ਦਰਬਾਰੀ ਦਾਸ ਨੇ ਇਨ੍ਹਾਂ ਦਾ ਜ਼ਿਕਰ ਯਥਾ ਸੰਭਵ ਕਥਾ ਵਿੱਚ ਅਤੇ ਕਈ ਥਾਵਾਂ ਤੇ ਦ੍ਰਿਸ਼ਟਾਂਤ ਹਿਤ ਕੀਤਾ ਹੈ:

ਜੁਮਲਾ ਅਰਜਨੁ ਬਿਰਛ ਥੇ ਤਿਨਿ ਵਿਚਿ ਦੋਂ ਚਲਿਆ ਭਜ ਕਨਾਈ ॥
ਬਿਰਛ ਉਖਾਰੇ ਪਾਰਬ੍ਰਹਮ ਹੋਇ ਬਾਲਕੇ ਦੇਹਿ ਦਿਬਿ ਪਾਈ ॥
ਨਾਰਦ ਦਾ ਸਰਾਪ ਉਤਾਰਿਆ ਦਰਬਾਰੀ ਪ੍ਰਭਿ ਉਨਿ ਕੀ ਮੁਕਤਿ ਕਰਾਈ ॥ (33.ਅ)

**ਤਾੜਕਾ** : (ਮਾਰੀਚ ਦੀ ਮਾਤਾ, ਇਕ ਰਾਕਸ਼ਣੀ, ਜਿਸਦਾ ਰਾਮ ਨੇ ਬਧ ਕੀਤਾ)

ਤਾੜਕਾ ਦਾ ਦੂਜਾ ਨਾਮ ਤਾਰਕਾ ਭੀ ਹੈ। ਇਹ ਸੁਕੇਤ ਯਕਸ਼ ਦੀ ਪੁੱਤਰੀ, ਸੰਦ ਦੈਂਤ ਦੀ ਪਤਨੀ ਅਤੇ ਮਾਰੀਚ ਦੀ ਮਾਤਾ ਸੀ। ਇਹ ਆਗਸਤ ਰਿਸ਼ੀ ਦੇ ਸਰਾਪ ਨਾਲ ਰਾਕਸ਼ਣੀ ਬਣ ਗਈ ਸੀ। ਬ੍ਰਹਮਾ ਦੀ ਤਪੱਸਿਆ ਕਰਨ ਕਾਰਣ, ਇਸ ਵਿੱਚ ਹਜਾਰ ਹਾਥੀ ਦਾ ਬਲ ਸੀ। ਇਸਦਾ ਨਿਵਾਸ ਤਾਰਕਾ ਨਾਮੀ ਜੰਗਲ ਦੇ ਦਰਿਆ ਗੰਗਾ ਕਿਨਾਰੇ ਉੱਤੇ ਸੀ। ਇਸ ਨੇ ਸਾਰਾ ਜੰਗਲ ਉਜਾੜ ਦਿੱਤਾ ਸੀ। ਵਿਸ਼ਵਾਮਿਤ੍ਰ ਨੇ ਰਾਮ ਜੀ ਨੂੰ ਇਸਦੇ ਮਾਰਨ ਦਾ ਹੁਕਮ ਦਿੱਤਾ, ਪਰੰਤੂ ਰਾਮ ਜੀ ਨੇ ਉਸਦੀਆਂ ਦੋਵੇਂ ਬਾਹਵਾਂ ਵੱਢ ਦਿੱਤੀਆਂ। ਲਛਮਣ ਨੇ ਨੱਕ ਤੇ ਕੰਨ ਵੱਢ ਦਿੱਤੇ।

ਇਸ ਦੇ ਕ੍ਰੋਧ ਵਿੱਚ ਆ ਕੇ ਤਾਰਕਾ ਨੇ ਪੱਥਰਾਂ ਦੀ ਬਰਸਾਤ ਸ਼ੁਰੂ ਕਰ ਦਿੱਤੀ। ਅੰਤ ਰਾਮ ਨੇ ਵਿਸ਼ਵਾਮਿਤ੍ਰ ਦੀ ਆਗਿਆ ਪਾ ਕੇ ਇਕ ਅਜੇਹਾ ਬਾਣ ਮਾਰਿਆ ਕਿ ਤਾੜਕਾ ਦੀ ਮੌਤ ਹੋ ਗਈ। ਇਸ ਦਾ ਪੁੱਤਰ ਮਾਰੀਚ ਰਾਵਣ ਦੇ ਕਹਿਣ ਤੇ ਸੋਨੇ ਦਾ ਮਿਰਗ ਬਣਿਆ ਸੀ, ਜਿਸਦਾ ਬਧ ਵੀ ਰਾਮ ਨੇ ਕੀਤਾ ਸੀ।

ਭਾਈ ਦਰਬਾਰੀ ਦਾਸ ਨੇ ਤਾੜਕਾ ਦਾ ਜ਼ਿਕਰ ਯਥਾ ਸੰਭਵ ਕੀਤਾ ਹੈ।

ਰਾਮ ਚੰਦੁ ਲਛਮਣ ਸਣੇ ਭੁਪਤਿ ਪਠਾਇਆ ॥
ਬੇਸਵਾ ਮਿਤ੍ਰ ਜਗ ਵਿੱਚ ਲੈ ਅਸਥਲ ਆਇਆ ॥
ਮਾਰ ਤਾਰਕਾ ਦੈਤਨੀ ਜਗੁ ਜਾਇ ਕਰਾਇਆ ॥ (143.ਅ)

ਬੇਸਵਾਮਿਤ੍ਰ ਜਾ ਜਗੁ ਕੀਆ ਤਾਰਕਾ ਮਾਰ ਬਿਡਾਰੀ ॥
ਤਿਉਂ ਪ੍ਰਭ ਹਮਰੇ ਕਾਰਜ ਧਾਰਹੁ ਕਰਿ ਕਿਰਪਾ ਬਨਿਵਾਰੀ ॥ (160.ੳ)

**ਤ੍ਰਿਣਾ ਵਰਤ** : (ਕੰਸ ਦਾ ਸੇਵਕ, ਇੱਕ ਦੈਂਤ)

ਭਾਗਵਤ ਅਨੁਸਾਰ ਕੰਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਇੱਕ ਦੈਂਤ ਨੂੰ ਭੇਜਿਆ। ਇਹ ਕ੍ਰਿਸ਼ਨ ਜੀ ਨੂੰ ਵਾ ਵਰੋਲਾ ਬਣ ਕੇ, ਉਡਾ ਕੇ ਲੈ ਜਾਣਾ ਚਾਹੁੰਦਾ ਸੀ:

ਤ੍ਰਿਣਾਵਰਤੁ ਅਘਾਸੁਰ ਘਾਏ ਜਰਾਸੰਧ ਸਸਿ ਪਾਰਿ ॥ (351.ੳ)

**ਦੁਸਟ ਬੁਧਿ** : ਵੇਖੋ ਧ੍ਰਿਸ਼ਟ ਬੁੱਧੀ

**ਦੁਰਬਾਸਾ** : (ਇਕ ਕ੍ਰੋਧੀ ਰਿਸ਼ੀ)

ਦੁਰਬਾਸਾ ਅਤ੍ਰੀ ਰਿਸ਼ੀ ਦੇ ਘਰ, ਸਤੀ ਅਨਸੂਆ ਦੀ ਕੁੱਖ ਤੋਂ ਪੈਦਾ ਹੋਇਆ। ਕਈ ਇਸਨੂੰ ਸ਼ਿਵ ਦਾ ਪੁੱਤਰ ਵੀ ਮੰਨਦੇ ਹਨ। ਇਹ ਵੱਡਾ ਕ੍ਰੋਧੀ ਸੀ। ਇਸਨੇ ਕਈਆਂ ਨੂੰ ਸਰਾਪ ਦਿੱਤੇ ਹਨ ਜਿਨ੍ਹਾਂ ਦੀਆਂ ਕਥਾਵਾਂ ਇਸ ਪ੍ਰਕਾਰ ਹਨ:

1. ਰਿਸ਼ੀ ਕਨਵ ਦੇ ਬਾਗ ਵਿੱਚ ਜਾਣ ਸਮੇਂ ਰਿਸ਼ੀ ਕਨਵ ਆਪ ਹਾਜ਼ਿਰ ਨਹੀਂ ਸੀ, ਸਗੋਂ ਸ਼ਕੁੰਤਲਾ ਦੁਸ਼ਯੰਤ ਦੀ ਯਾਦ ਵਿੱਚ ਮਗਨ ਸੀ, ਜਿਸ ਕਰਕੇ ਉਸਨੇ ਦੁਰਬਾਸਾ ਦੀ ਆਉ ਭਗਤ ਨਾ ਕੀਤੀ ਤਾਂ ਦੁਰਬਾਸਾ ਨੇ ਸਰਾਪ ਦਿੱਤਾ ਕਿ ਤੂੰ ਜਿਸਦੀ ਯਾਦ ਵਿੱਚ ਬੈਠੀ ਹੈਂ, ਉਹ ਤੈਨੂੰ ਭੁੱਲ ਜਾਏਗਾ। ਸਖੀਆਂ ਨੇ ਜਦ ਇਹ ਸ਼ਬਦ ਸੁਣੇ ਤੇ ਬੇਨਤੀ ਕੀਤੀ ਤਾਂ ਦਿਆਲ ਹੋ ਕੇ ਕਿਹਾ, ਜਿਹੜੀ ਮੁੰਦਰੀ ਉਹ ਦੇ ਕੇ ਗਿਆ ਹੈ, ਜਦ ਉਸਨੂੰ ਦਿਖਾਏਗੀ ਤਾਂ ਉਸਦੀ ਯਾਦ ਪਰਤ ਆਵੇਗੀ।
2. ਇੰਦਰ ਨੂੰ ਸਰਾਪ ਦਿੱਤਾ ਕਿ ਤੇਰਾ ਰਾਜ ਤ੍ਰਿਲੋਕੀ ਤੋਂ ਟਲ ਜਾਵੇ। ਦੇਵਤੇ ਕਮਜ਼ੋਰ ਹੋ ਗਏ। ਫਿਰ ਸਮੁੰਦਰ ਮੰਥਨ ਕਰਨ ਤੇ ਅੰਮ੍ਰਿਤ ਪੀ ਕੇ ਫਿਰ ਕਾਇਮ ਹੋਏ। ਭਾਈ ਦਰਬਾਰੀ ਦਾਸ ਦੇ ਇਸ ਗ੍ਰੰਥ ਵਿੱਚ ਇਸ ਕਥਾ ਦਾ ਜ਼ਿਕਰ ਨਹੀਂ ਆਇਆ।

3. ਇਕ ਵਾਰ ਦੁਰਬਾਸਾ ਜੀ ਕ੍ਰਿਸ਼ਨ ਪਾਸ ਆਏ। ਉਨ੍ਹਾਂ ਨੇ ਬੜਾ ਸਤਿਕਾਰ ਕੀਤਾ ਪਰੰਤੂ ਪੈਰਾਂ 'ਚ ਪਏ ਰੋਟੀ ਦੇ ਟੁਕੜੇ ਚੁੱਕਣਾ ਭੁੱਲ ਗਏ। ਕ੍ਰੋਧੀ ਰਿਸ਼ੀ ਨੇ ਸਰਾਪ ਦਿੱਤਾ ਕਿ ਤੂੰ ਫੰਧਕ ਦੇ ਤੀਰ ਨਾਲ ਇਨ੍ਹਾਂ ਪੈਰਾਂ ਤੋਂ ਘਾਇਲ ਹੋਵੇਗਾ ਤਾਂ ਫਿਰ ਪ੍ਰਾਣ ਤਿਆਗ ਦੇਵੇਂਗਾ।
4. ਇਕ ਵਾਰ ਯਾਦਵ ਵੰਸੀ ਬੱਚਿਆਂ ਨੇ ਇੱਕਠੇ ਹੋ ਕੇ ਸ਼ਰਾਰਤ ਕੀਤੀ ਕਿ ਕ੍ਰਿਸ਼ਨ ਜੀ ਦੇ ਪੁੱਤਰ ਸਾਂਬ ਦੇ, ਪੇਟ ਇਕ ਬਰਤਨ ਅਤੇ ਕਪੜੇ ਬੰਨ੍ਹ ਕੇ, ਇਸਤਰੀਆਂ ਵਾਲੇ ਕਪੜੇ ਪੁਆ ਕੇ, ਗਰਭਵਤੀ ਇਸਤਰੀ ਬਣਾ ਕੇ ਦੁਰਬਾਸਾ ਕੋਲ ਚਲੇ ਗਏ। ਦੁਰਬਾਸਾ ਜੀ ਨੂੰ ਪੁੱਛਿਆ ਕਿ ਦੱਸੋ ਇਸ ਲੜਕੀ ਦੇ ਗਰਭ ਤੋਂ ਲੜਕਾ ਪੈਦਾ ਹੋਵੇਗਾ ਜਾਂ ਲੜਕੀ? ਦਿੱਬ ਦ੍ਰਿਸ਼ਟੀ ਨਾਲ ਦੁਰਬਾਸਾ ਜਾਣ ਗਏ ਕਿ ਸ਼ਰਾਰਤ ਹੈ। ਕ੍ਰੋਧ ਵਿੱਚ ਆ ਕੇ ਬੋਲੇ, "ਇਸ ਵਿੱਚੋਂ ਯਾਦਵਾਂ ਦੀ ਕੁਲ ਨਾਸ਼ ਕਰਨ ਵਾਲਾ ਪੈਦਾ ਹੋਵੇਗਾ।" ਕ੍ਰਿਸ਼ਨ ਜੀ ਨੇ ਉਸ ਬਰਤਨ ਨੂੰ ਰੇਤੀ ਨਾਲ ਘਸਾ ਕੇ ਦਰਿਆ ਵਿੱਚ ਸੁੱਟ ਦੇਣ ਦਾ ਆਦੇਸ਼ ਦਿੱਤਾ। ਰੇਤੀ ਨਾਲ ਘਸਾਏ ਬੁਰਾਦੇ ਦਾ, ਸਰਕੜਾ ਪੈਦਾ ਹੋਇਆ ਪਰ ਜੋ ਟੁਕੜਾ ਨ ਘਸ ਸਕਿਆ, ਉਸ ਨੂੰ ਉਂਝ ਹੀ ਸਿੱਟ ਦਿੱਤਾ, ਜੋ ਮੱਛੀ ਨੇ ਖਾ ਲਿਆ। ਮਛੇਰੇ ਨੇ ਉਸਨੂੰ ਤੀਰ ਵਿੱਚ ਮੁਖੀ ਦੀ ਜਗ੍ਹਾ ਵਰਤਿਆ ਤੇ ਇਹੋ ਤੀਰ ਕ੍ਰਿਸ਼ਨ ਜੀ ਦੇ, ਚਰਨਾਂ ਵਿੱਚ ਵੱਜ ਕੇ, ਉਨ੍ਹਾਂ ਦੀ ਮੌਤ ਦਾ ਕਾਰਣ ਬਣਿਆ। ਦੂਜੇ ਸਰਕੜੇ ਜਾਂ ਦੱਭ ਤੋਂ ਬਣੇ ਤੀਰਾਂ ਨਾਲ ਯਾਦਵ ਕੁਲ ਦਾ ਨਾਸ਼ ਹੋਇਆ। ਗੁਰਬਾਣੀ ਵਿੱਚ ਵੀ ਇਸ ਕਥਾ ਨੂੰ ਦ੍ਰਿਸ਼ਟਾਂਤ ਦੇ ਤੌਰ ਤੇ ਵਰਤਿਆ ਗਿਆ ਹੈ:

ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥ (ਨਾਮਦੇਵ ਜੀ, ਪੰਨਾ 693)

5. ਅੰਬਰੀਕ ਭਗਤ ਨੂੰ ਸਰਾਪ ਦੇਣ ਦੀ ਕਥਾ ਬਹੁਤ ਹੀ ਪ੍ਰਸਿੱਧ ਹੈ। ਇਕ ਵਾਰ ਦੁਰਬਾਸਾ ਅੰਬਰੀਕ ਕੋਲ ਆਇਆ ਤੇ ਇਕਾਦਸ਼ੀ ਦਾ ਵਰਤ ਉਪਾਰਨ ਕਰਨਾ ਚਾਹਿਆ। ਦੁਰਬਾਸਾ ਕਹਿਣ ਲੱਗਾ ਮੈਂ ਇਸ਼ਨਾਨ ਕਰਕੇ ਆਉਂਦਾ ਹਾਂ। ਦੁਰਬਾਸਾ ਨੇ ਜਾਣ ਕੇ ਹੀ ਦੇਰ ਲਾ ਦਿੱਤੀ, ਇਹ ਵੇਖਣ ਲਈ ਕਿ ਰਾਜਾ ਕੀ ਕਰਦਾ ਹੈ ਕਿਉਂ ਕਿ ਦੁਆਦਸ਼ੀ ਢਾਈ ਘੜੀਆਂ (60 ਮਿੰਟ) ਦੀ ਸੀ ਅਤੇ ਏਨੇ ਸਮੇਂ ਵਿੱਚ ਉਪਾਰਨ ਕਰਨਾ ਜਰੂਰੀ ਸੀ। ਜਦ ਦੁਰਬਾਸਾ ਨ ਮੁੜਿਆ ਤਾਂ ਰਾਜੇ ਨੇ ਜਲ ਅਰਚਨਾ ਤਾਂ ਕਰ ਦਿੱਤੀ ਪਰੰਤੂ ਭੋਜਨ ਨ ਖਾਧਾ। ਫਿਰ ਵੀ ਦੁਰਬਾਸਾ ਨੂੰ ਕ੍ਰੋਧ ਚੜ੍ਹ ਗਿਆ। ਉਸਨੇ ਸਰਾਪ ਦੇ ਦਿੱਤਾ। ਅੰਬਰੀਕ ਭਗਤ ਨੇ ਪ੍ਰਭੂ ਅੱਗੇ ਦੁਆ ਕੀਤੀ ਤਾਂ ਵਿਸ਼ਨੂੰ ਨੇ ਆਪਣਾ ਸੁਦਰਸ਼ਨ ਚੱਕਰ ਪਿੱਛੇ ਛੱਡਿਆ। ਹੁਣ ਦੁਰਬਾਸਾ ਨੂੰ ਆਪਣੀ ਜਾਨ ਦੀ ਬਣ ਗਈ। ਦੁਰਬਾਸਾ, ਬ੍ਰਹਮਾ, ਸ਼ਿਵ, ਇੰਦਰ ਆਦਿਕ ਦੇਵਤਿਆਂ ਪਾਸ ਗਿਆ ਪਰ ਕਿਸੇ ਨੇ ਵੀ ਰੱਖਿਆ ਨਾ ਕੀਤੀ। ਅੰਤ ਅੰਬਰੀਕ ਦੇ ਚਰਨੀਂ ਪਿਆ। ਅੰਬਰੀਕ ਨੇ ਪ੍ਰਭੂ ਅੱਗੇ ਬੇਨਤੀ ਕਰਕੇ ਮਾਫ਼ੀ ਦੁਆਈ। ਫਿਰ ਵੀ ਦੁਰਬਾਸਾ ਨੇ ਕਿਹਾ, "ਜੇ ਇਸ ਭਗਤ ਨੂੰ ਸਰਾਪ ਤੋਂ ਬਚਾਇਆ ਹੈ ਤਾਂ ਪ੍ਰਭੂ ਤੂੰ ਸਰਾਪ ਗ੍ਰਹਿਣ ਕਰ।" ਪ੍ਰਭੂ ਨੇ ਭਗਤਾਂ ਦੀ ਰੱਖਿਆ ਲਈ ਸਰਾਪ ਗ੍ਰਹਿਣ ਕੀਤਾ ਕਿ ਉਹ ਦਸ ਜਨਮ ਧਾਰੇਗਾ। ਇਹੀ ਦਸ ਜਨਮ, ਦਸ ਅਵਤਾਰ ਕਹਾਏ।

ਭਾਈ ਦਰਬਾਰੀ ਦਾਸ ਨੇ ਇਸ ਪੂਰੀ ਕਥਾ ਨੂੰ "ਪਰਚੀਆਂ ਭਗਤਾਂ ਦੀਆਂ" ਵਾਲੇ ਭਾਗ ਦੀ ਪਹਿਲੀ ਪਰਚੀ ਵਿੱਚ ਨਿਰੂਪਣ ਕੀਤਾ ਹੈ। ਉਂਜ ਵੀ ਕਈ ਥਾਂ ਅਤੇ ਅਵਤਾਰ ਕਥਾਵਾਂ ਵਿੱਚ ਕਈ ਵਾਰ ਜ਼ਿਕਰ ਕੀਤਾ ਹੈ। ਭਾਈ ਦਰਬਾਰੀ ਦਾਸ ਨੇ ਬਾਕੀ ਵਰ ਸਰਾਪਾਂ ਨਾਲੋਂ ਇਸੇ ਸਾਖੀ ਉਪਰ ਵਧੇਰੇ ਜੋਰ ਦਿੱਤਾ ਹੈ।

ਅਮਿਰੀਕ ਭਗਤਿ ਪਰਤਾਵਣੇ ਦੁਰਬਾਸਾ ਆਇਆ ॥
ਵ੍ਰਤ ਉਪਾਰਨ ਜਾਨੁ ਕੈ ਨਿਰਪ ਬਿੱਧ ਨਿਉਦ੍ਹਾਇਆ ॥ (44.ੳ)

ਦੁਰਬਾਸਾ ਰਿਸ਼ੀ ਦੇ ਦਿੱਤੇ ਹੋਏ ਵਰਾਂ ਦੀਆਂ ਵੀ ਕਈ ਕਥਾਵਾਂ ਪ੍ਰਚਲਿਤ ਹਨ, ਜਿਵੇਂ ਉਸਨੇ ਕੁੰਤੀ ਨੂੰ ਦੇਵ ਮੰਤ੍ਰਾਂ ਦਾ ਵਰ ਦਿੱਤਾ ਸੀ। ਉਹ ਕਿਸੇ ਦੇਵਤੇ ਦਾ ਮੰਤ੍ਰ ਪੜ੍ਹ ਕੇ ਉਸਨੂੰ ਆਪਣੇ ਪਾਸ ਬੁਲਾ ਸਕਦੀ ਸੀ। ਇਸੇ ਕਰਕੇ ਸੂਰਜ ਦੇ ਬੁਲਾਉਣ ਤੇ ਕਰਣ ਪੈਦਾ ਹੋਇਆ, ਧਰਮਰਾਜ ਨੂੰ ਬੁਲਾਉਣ ਤੇ ਯੁਧਿਸ਼ਟਰ ਪੈਦਾ ਹੋਇਆ ਅਤੇ ਇੰਦ੍ਰ ਨੂੰ ਸੱਦਣ ਤੇ ਅਰਜਨ ਪੈਦਾ ਹੋਇਆ।

ਇਸੇ ਤਰ੍ਹਾਂ ਜਦੋਂ ਇਕ ਵਾਰ ਉਹ ਨਦੀ ਵਿੱਚ ਇਸ਼ਨਾਨ ਕਰ ਰਿਹਾ ਸੀ ਤਾਂ ਉਸਦੀ ਕੁਪੀਨ ਰੁੜ੍ਹ ਗਈ ਤਾਂ ਖੇਡ ਰਹੀਆਂ

ਲੜਕੀਆਂ ਵਿੱਚੋਂ ਦਰੋਪਦੀ ਨੇ ਆਪਣੀ ਚੁੰਨੀ ਸੁੱਟ ਕੇ ਦੁਰਬਾਸਾ ਦਾ ਨੰਗੇਜ ਢਕਿਆ ਸੀ। ਇਸ ਤੇ ਦੁਰਬਾਸਾ ਨੇ ਵਰ ਦਿੱਤਾ ਕਿ ਪ੍ਰਭੂ ਤੇਰਾ ਵੀ ਨੰਗੇਜ ਢੱਕੇਗਾ।

**ਦੰਤ ਬਕ੍** : (ਸ਼ਿਸ਼ੁਪਾਲ ਦਾ ਭਾਈ)

ਦੰਕ ਬਕ੍ ਤੋਂ ਭਾਵ ਹੈ ਜਿਸ ਦੇ ਦੰਦ ਵਕਰ ਅਥਵਾ ਟੇਡੇ ਹੋਣ। ਇਸ ਦਾ ਅਸਲ ਨਾਮ ਦੰਤ ਬਕਤ੍ਰ ਸੀ ਜਿਸ ਤੋਂ ਭਾਵ ਹੈ, ਮੁੱਖ ਵਿੱਚ ਵੱਡੇ ਵੱਡੇ ਦੰਦ। ਇਹ ਵੀ ਸ਼ਿਸ਼ੁਪਾਲ ਵਾਂਗ ਕ੍ਰਿਸ਼ਨ ਜੀ ਦਾ ਵੈਰੀ ਸੀ ਅਤੇ ਕ੍ਰਿਸ਼ਨ ਦੇ ਹੱਥੋਂ ਹੀ ਇਸਦੀ ਮੌਤ ਹੋਈ ਹੈ। ਪੁਰਾਣਾਂ ਵਿੱਚ ਇਸ ਨੂੰ ਹਰਨਾਕਸ਼ ਦਾ ਅਵਤਾਰ ਕਿਹਾ ਹੈ। ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਕਈ ਥਾਈਂ ਕੀਤਾ ਹੈ:

ਕੰਸ ਕੇਸੁ ਸਿਸੁਪਾਲ ਬਿਡਾਰੇ ।। ਦੰਤ ਵਕਰ ਤ੍ਰਿਣ ਵਰਤ ਸੰਘਾਰੇ ।। (501.ਮ)

**ਦਧੀਚ** : (ਜਿਸ ਦੀਆਂ ਹੱਡੀਆਂ ਹੀ ਹਥਿਆਰ ਸਨ)

ਦਧੀਚ ਸ਼ਾਂਤੀ ਦੇ ਗਰਭ ਤੋਂ ਅਥਰਵਾ ਰਿਸ਼ੀ ਦਾ ਪੁੱਤਰ ਸੀ। ਰਿਗ ਵੇਦ ਵਿੱਚ ਲਿਖਿਆ ਹੈ (ਮਹਾਨ ਕੋਸ਼ ਅਨੁਸਾਰ) ਕਿ ਇੰਦ੍ਰ ਨੇ ਦਧੀਚ ਦੀਆਂ ਹੱਡੀਆਂ ਨਾਲ 810 ਦੈਂਤਾਂ ਨੂੰ ਕੱਟਿਆ। ਮਹਾਭਾਰਤ ਅਤੇ ਪੁਰਾਣਾਂ ਵਿੱਚ ਲਿਖਿਆ ਹੈ ਕਿ ਦਧੀਚ ਨੇ ਯਮ ਕੋਲੋਂ ਵਰ ਲਿਆ ਸੀ ਕਿ ਇਸ ਦੀਆਂ ਹੱਡੀਆਂ ਇੰਦ੍ਰ ਦੀ ਗਦਾ ਨਾਲੋਂ ਵਧੀਕ ਦ੍ਰਿੜ ਹੋਣ। ਇਸੇ ਕਥਾ ਨੂੰ ਭਾਈ ਦਰਬਾਰੀ ਦਾਸ ਨੇ ਵੀ ਗਾਇਆ ਹੈ ਪਰ ਉਸਨੇ ਨਾਲ ਲਿਖਿਆ ਹੈ ਕਿ ਗਊਆਂ ਨੇ ਵੀ ਦਧੀਚ ਦਾ ਮਾਸ ਚੱਟਿਆ ਸੀ:

ਦਧਰੀਚ ਰਾਜੇ ਨੇ ਹੱਡ ਕਢਾਏ ਗਊਆਂ ਥੇ ਮਾਸ ਚਟਾਇਆ ।। (905.ਮ)

**ਧ੍ਰਿਸਟ ਬੁੱਧੀ** : ਦੇਖੋ ਚੰਦ੍ਰਹਾਂਸ

**ਧੂਰੀਕ** : (ਇਕ ਭੇਖੀ ਕਾਮਾਰਥੀ, ਜੋ ਵਿਸ਼ਨੂ ਦਾ ਸਾਂਗ ਰਚਦਾ ਸੀ)

ਭਗਤ ਮਾਲ ਅਨੁਸਾਰ ਇਕ ਕਾਮੀ ਪੁਰਖ, ਜਿਸਨੇ ਵਿਸ਼ਨੂ ਦਾ ਭੇਖ ਬਣਾ ਕੇ, ਇਕ ਰਾਜੇ ਦੀ ਕੰਨਿਆ ਨੂੰ ਠੱਗਿਆ। ਭਾਈ ਦਰਬਾਰੀ ਦਾਸ ਨੇ ਇਕ ਜੁਲਾਹੇ (ਕੋਲੀ) ਦਾ, ਵਿਸ਼ਨੂ ਦਾ ਭੇਖ ਧਾਰ ਕੇ ਰਾਜ-ਕੰਨਿਆ ਨਾਲ ਸਾਂਗ ਕਰਨ ਦੀ ਕਥਾ ਰਚੀ ਹੈ:

ਕਾਮ ਹੇਤ ਕੋਲੀ ਭੇਖ ਕੀਆ ਰਾਜ ਕੰਨਿਆ ਵਰੀ ।। (344.ੳ)

ਅਤੇ

ਕਾਮ ਹੇਤ ਠੱਗੀ ਰਾਜ ਕੰਨਿਆ ਕੋਲੀ ਭੇਖ ਬਣਾਇਆ ।। (487.ੳ)

ਕਥਾ ਇਸ ਪ੍ਰਕਾਰ ਹੈ:

ਇਕ ਰਾਜ ਕੰਨਿਆ ਨੇ ਪ੍ਰਣ ਕੀਤਾ ਸੀ ਕਿ ਉਹ ਵਿਸ਼ਨੂ ਨਾਲ ਹੀ ਵਿਆਹ ਕਰਵਾਏਗੀ। ਇਕ ਪਾਖੰਡੀ ਜੁਲਾਹੇ ਨੇ ਆਪਣੇ ਆਪ ਦਾ ਵਿਸ਼ਨੂ ਰੂਪ ਬਣਾਇਆ ਅਤੇ ਗੁਪਤ ਰੂਪ ਵਿੱਚ ਇੱਕ ਲੱਕੜ ਦੇ ਪੁਸ਼ਪ ਤੇ ਆਇਆ ਕਰਦਾ ਸੀ। ਰਾਜ ਕੰਨਿਆ ਉਸਨੂੰ ਵਿਸ਼ਨੂ ਜਾਣ ਕੇ, ਆਪਾ ਅਰਪਣ ਕੀਤਾ ਕਰਦੀ ਸੀ।

ਦੇਵ ਨੇਤ, ਦੂਸਰੇ ਰਾਜੇ ਨੇ ਉਸ ਤੇ ਹਮਲਾ ਕਰ ਦਿੱਤਾ। ਕੰਨਿਆ ਨੇ ਚਿੰਤਾ ਗ੍ਰਸਤ ਪਿਤਾ ਨੂੰ, ਹਰ ਰੋਜ਼ ਵਿਸ਼ਨੂ ਦੇ ਆਉਣ ਦੀ ਗੱਲ ਪ੍ਰਗਟ ਕੀਤੀ। ਪਿਤਾ ਨੇ ਕਿਹਾ ਕਿ ਤੂੰ ਉਸ ਨੂੰ ਕਹਿ ਕਿ ਉਹ ਰਾਜ ਦੀ ਰੱਖਿਆ ਕਰੇ। ਰਾਜ ਕੰਨਿਆ ਨੇ ਪਿਤਾ ਉੱਪਰ ਆਏ ਸੰਕਟ ਤੋਂ ਛੁਟਕਾਰਾ ਦੁਆਉਣ ਲਈ ਬੇਨਤੀ ਕੀਤੀ। ਪਾਖੰਡੀ ਸੰਕਟ ਵਿੱਚ ਆ ਗਿਆ। ਕੋਈ ਹੋਰ ਸਾਧਨ ਨਾ ਹੁੰਦਾ ਵੇਖ ਕੇ ਉਸ ਨੇ, ਅਤਿ ਅਧੀਨ ਹੋ ਕੇ, ਵਿਸ਼ਨੂ ਅੱਗੇ ਬੇਨਤੀ ਕੀਤੀ। ਵਾਰ ਵਾਰ ਆਪਣੇ ਨਾਮ ਦੀ ਲਾਜ ਰੱਖਣ ਦੀ ਬੇਨਤੀ ਨੂੰ ਸੁਣ ਕੇ, ਵਿਸ਼ਨੂ ਭਗਵਾਨ ਨੇ ਆਪ ਦਰਸ਼ਨ ਦਿੱਤੇ। ਪ੍ਰਭੂ ਨੇ ਵਿਰੋਧੀ ਦਲ ਦੀ ਸੈਨਾ ਦਾ ਘਾਣ ਕਰ ਦਿੱਤਾ ਅਤੇ ਜਿੱਤ ਦੁਆਈ।

ਇਸ ਪਾਖੰਡੀ ਜੁਲਾਹੇ ਦਾ ਨਾਮ ਭਾਈ ਦਰਬਾਰੀ ਦਾਸ ਨੇ ਧੂਰੀਕ ਦੱਸਿਆ ਹੈ। ਉਂਝ ਇਸ ਦਾ ਨਾਮ ਆਮ ਤੌਰ ਤੇ ਪੜ੍ਹਣ ਸੁਣਨ ਵਿੱਚ ਨਹੀਂ ਆਇਆ। ਇਸ ਕਥਾ ਦਾ ਜ਼ਿਕਰ ਭਾਈ ਸਾਹਿਬ ਨੇ ਅਨੇਕ ਥਾਵਾਂ ਉੱਪਰ ਕੀਤਾ ਹੈ:

ਧੂੰਰੀਕ ਸਾਂਗੁ ਕਰ ਉਧਰਿਆ ਭੇਖ ਲਾਜ ਰਖ ਲਈ ॥ (482.ਅ)

**ਨਘ** : (ਇਕ ਸਰਾਪ ਮਾਰਿਆ ਪਾਪੀ ਰਾਜਾ)

ਸਾਧਾਂ ਨੂੰ ਦੁਖ ਦੇ ਕੇ ਨਘ ਕੀ ਫਲ ਪਾਇਆ ॥ (64.ਅ)
ਨਿਰਗੁ ਕਿਰਲਾ ਨਘੁ ਸਰਪ ਬਣਾਇਆ ॥
ਸਿਆਮ ਸੁੰਦਰ ਨਰਕਿ ਪਠਾਇਆ ॥ (913.ੳ)

**ਨਰਸੀ ਭਗਤ** : (ਇਕ ਬ੍ਰਾਹਮਣ ਜਾਤੀ ਦਾ ਭਗਤ)

ਨਰਸੀ ਨਾਂ ਦੇ ਭਗਤ ਦਾ ਜਨਮ ਜੂਨਾਗੜ (ਬੰਬਈ) ਵਿੱਚ ਸੰਮਤ 1507 ਵਿੱਚ ਹੋਇਆ। ਇਸ ਭਗਤ ਨੇ ਕਿਸੇ ਸੇਠ ਦੇ ਪੈਸੇ ਦੇਣੇ ਸਨ ਪਰੰਤੂ ਭਗਤੀ ਵਿੱਚ ਲੀਨ ਹੋਣ ਕਰਕੇ, ਕਮਾਈ ਨਾ ਕਰ ਸਕਣ ਕਰਕੇ, ਉਹ ਕਰਜ਼ ਨਾ ਉਤਾਰ ਸਕਿਆ। ਇਸ ਦੇ ਥਾਂ ਤੇ ਪ੍ਰਭੂ ਵਿਸ਼ਣੂ ਨੇ ਸਾਵਲਸ਼ਾਹ ਸੇਠ ਦਾ ਰੂਪ ਧਾਰ ਕੇ ਨਰਸੀ ਭਗਤ ਦੀ ਹੁੰਡੀ ਤਾਰੀ, ਅਰਥਾਤ ਕਰਜ਼ਾ ਲਾਹਿਆ। ਇੰਜ ਪ੍ਰਭੂ ਨੇ ਭਗਤ ਦਾ ਕਾਰਜ ਰਾਸ ਕੀਤਾ। ਨਰਸੀ ਭਗਤ ਦਾ ਸੰਮਤ 1572 ਵਿੱਚ ਦੇਹਾਂਤ ਹੋ ਗਿਆ।

ਕੰਬੀਰ ਕੇ ਕੇਸੋ ਬਨਿ ਆਇਆ ॥ ਨਰਸੀ ਕਾ ਕਾਰਜ ਕਰਵਾਇਆ ॥ (408.ੳ)
ਤਿਸ ਕੀ ਸਾਮ ਗਹੁ ਦਰਬਾਰੀ ॥ ਨਰਸੀ ਕੀ ਜਿਸੁ ਹੁੰਡੀ ਤਾਰੀ ॥ (426.ਅ)

**ਨਾਰਦ** : ਵੇਖੋ ਅਵਤਾਰ (ਅੰਤਿਕਾ - 2)

**ਨਿਰਗ** : (ਇਕ ਦਾਨੀ ਰਾਜਾ, ਜੋ ਸਰਾਪ ਕਰਕੇ ਕਿਰਲਾ ਬਣ ਗਿਆ ਸੀ)

ਮਹਾਭਾਰਤ ਅਨੁਸਾਰ ਨਿਰਗੁ (ਨਿਰਘ) ਇਕ ਦਾਨੀ ਰਾਜਾ ਸੀ। ਇਹ ਗਊਆਂ ਦਾ ਦਾਨ ਕਰਨ ਕਰਕੇ ਪ੍ਰਸਿੱਧ ਸੀ। ਇਕ ਵਾਰ ਇਸ ਨੇ ਇਕ ਗਾਂ ਇਕ ਬ੍ਰਾਹਮਣ ਨੂੰ ਦਾਨ ਦਿੱਤੀ। ਉਹ ਗਾਂ ਵਾਪਸ ਪਹਿਲੀਆਂ ਗਾਵਾਂ ਵਿੱਚ ਆ ਗਈ। ਰਾਜੇ ਨੇ ਉਹ ਗਾਵਾਂ ਇਕ ਹੋਰ ਪਡਿਤ ਨੂੰ ਦਾਨ ਕਰ ਦਿੱਤੀਆਂ। ਸਿੱਟੇ ਵਜੋਂ ਪਹਿਲੀ ਗਾਂ ਦੁਬਾਰਾ ਦਾਨ ਕੀਤੀ ਗਈ। ਜਦ ਪਹਿਲੀ ਗਾਂ ਦਾ ਬ੍ਰਾਹਮਣ ਆਇਆ ਤਾਂ ਉਸਨੇ ਆਪਣੀ ਦਾਨ ਵਾਲੀ ਗਊ ਮੰਗੀ। ਦੂਜੇ ਬ੍ਰਾਹਮਣ ਨੇ ਇਨਕਾਰ ਕਰ ਦਿੱਤਾ। ਝਗੜਾ ਇਥੋਂ ਤੱਕ ਵੱਧ ਗਿਆ ਕਿ ਰਾਜੇ ਦੇ ਸਮਝੌਤਾ ਕਰਵਾਉਣ ਤੇ ਵੀ ਉਹ ਬ੍ਰਾਹਮਣ ਨਾ ਮੰਨੇ। ਅੰਤ ਪਹਿਲੇ ਬ੍ਰਾਹਮਣ ਨੇ ਗਊ ਵਾਪਸ ਨਾ ਮਿਲਦੀ ਵੇਖ ਕੇ ਰਾਜੇ ਨੂੰ ਸਰਾਪ ਦਿੱਤਾ ਉਹ ਕਿਰਲਾ ਬਣ ਕੇ ਜੀਵੇ। ਇਸ ਲਈ ਉਹ ਖੂਹ ਵਿੱਚ ਬਹੁਤ ਚਿਰ ਕਿਰਲਾ ਬਣ ਕੇ ਰਿਹਾ। ਪਿੱਛੋਂ ਕ੍ਰਿਸ਼ਨ ਜੀ ਨੇ ਉਸਦੀ ਮੁਕਤੀ ਕਰਵਾਈ।

ਭਾਈ ਦਰਬਾਰੀ ਦਾਸ ਨੇ ਆਪਣੇ ਕਾਵਿ ਵਿੱਚ ਕਈ ਥਾਂਈ ਦ੍ਰਿਸ਼ਟਾਂਤ ਵਜੋਂ ਨਿਰਗੁ ਦਾ ਜ਼ਿਕਰ ਕੀਤਾ ਹੈ:

ਬਿਪਰ ਕੀ ਬਿਪਤਾ ਪ੍ਰਭ ਕਾਟੀ ਨਿਰਗ ਸਮਾਨ ਉਧਾਰੇ ॥
ਕਿਆ ਕੋ ਗਿਣੇ ਨ ਗਿਣਤੀ ਆਵੇ ਕੇਤੇ ਪਾਰ ਉਤਾਰੇ ॥ (351.ੳ)
ਨਿਰਗ ਸਮਾਨ ਉਧਾਰੇ ਦਰਸੁ ਦਿਖਾਇ ਕੈ ॥ (334.ੳ)

**ਨਿਰਘ** : ਦੇਖੋ ਨਿਰਗ

**ਪਰਾਸ਼ਰ** : ਦੇਖੋ ਅਵਤਾਰ ਚੌਬੀਸ, ਬਿਆਸ (ਅੰਤਿਕਾ -2)

**ਪੂਤਨਾ** : (ਇਕ ਦਾਈ ਜੋ ਕ੍ਰਿਸ਼ਨ ਜੀ ਨੂੰ ਮਾਰਨ ਲਈ ਆਪਣੇ ਥਣਾਂ ਨੂੰ ਜ਼ਹਿਰ ਲਾ ਕੇ ਆਈ ਸੀ)

ਭਾਗਵਤ ਅਨੁਸਾਰ ਪੂਤਨਾ ਬਲਿ ਦੀ ਪੁੱਤਰੀ ਅਤੇ ਵਕਾਸੁਰ ਅਤੇ ਅਘਾਸੁਰ ਦੀ ਭੈਣ ਸੀ। ਜਦੋਂ ਕ੍ਰਿਸ਼ਨ ਜੀ ਗੋਕਲ ਵਿੱਚ

ਸਨ ਤਾਂ ਕੰਸ ਨੇ ਉਨ੍ਹਾਂ ਨੂੰ ਮਾਰਨ ਲਈ ਇਕ ਦਾਈ ਪੂਤਨਾ ਨੂੰ ਭੇਜਿਆ। ਉਸ ਨੇ ਆਪਣੇ ਥਣਾਂ ਨੂੰ ਜ਼ਹਿਰ ਲਾ ਲਿਆ ਅਤੇ ਦੁੱਧ ਚੁੰਘਾਉਣ ਦੇ ਬਹਾਨੇ ਗੋਕਲ ਵਿੱਚ ਚਲੀ ਗਈ। ਕ੍ਰਿਸ਼ਨ ਜੀ ਨੇ ਆਪਣੀ ਸ਼ਕਤੀ ਨਾਲ ਮੰਮਾ ਚੁੰਘਦੇ ਹੀ ਮਾਰ ਦਿੱਤਾ। ਵਕਾਸੁਰ ਦੀ ਭੈਣ ਹੋਣ ਕਰਕੇ ਇਸਨੂੰ ਬਕੀ ਜਾ ਵਕੀ ਪੂਤਨਾ ਵੀ ਕਿਹਾ ਜਾਂਦਾ ਹੈ। ਕ੍ਰਿਸ਼ਨ ਜੀ ਦੀ ਛੂਹ ਪ੍ਰਾਪਤ ਕਰਨ ਕਰਕੇ ਉਹ ਵੀ ਮੁਕਤੀ ਨੂੰ ਪ੍ਰਾਪਤ ਕਰ ਗਈ:

ਬਕੀ ਪੂਤਨਾ ਮੁਕਤ ਪਠਾਈ ਕੁਬਰੀ ਅੰਗ ਸਵਾਰੇ ॥ (351.ੳ)
ਪੂਤਨਾ ਤਾਰੀ, ਅਸੁਰ ਸੰਘਾਰੀ ਪੂਤ ਕੁਮੇਰ ਉਧਾਰੇ ॥ (411.ਅ)

**ਪੂਦਨਾ** : ਵੇਖੋ ਪੂਤਨਾ

ਕੰਸ ਪਠਾਈ ਪੂਦਨਾ ਬਿਖੁ ਥਨ ਹਰਿ ਲਾਇ ਚੁੰਘਾਵਣਿ ਆਈ ॥ (33.ਅ)

**ਪੋਡਰੀ** : ਪੁੰਡ ਦੇਸ਼ ਦਾ ਰਾਜਾ, ਜੋ ਹੰਕਾਰੀ ਸੀ ਅਤੇ ਕ੍ਰਿਸ਼ਨ ਜੀ ਨੇ ਉਸ ਦਾ ਉਧਾਰ ਕੀਤਾ ਭਾਵ ਇਸ ਦੇ ਧਰਮ ਦੀ ਰੱਖਿਆ ਕੀਤੀ।

ਪੋਡਰੀ ਕੇਰਾ ਧਰਮੁ ਜਿਨ ਰਾਖਿਆ ਸੋ ਠਾਕੁਰੁ ਸੁਰਧੀਰ ॥ (343.ੳ)
ਪੋਡਰੀ ਦੇ ਤੈਂ ਐਬ ਲੁਕਾਏ, ਧ੍ਰੋਪਤਿ ਪਰਦੇ ਕਜੈ ॥ (898.ਅ)

**ਪਿੰਗਲਾ** : ਜਨਕਪੁਰੀ ਵਿੱਚ ਇੱਕ ਵੇਸਵਾ ਰਹਿੰਦੀ ਸੀ, ਜਿਸ ਦਾ ਨਾਮ ਪਿੰਗਲਾ ਸੀ। ਉਹ ਇਕ ਸੁੰਦਰ ਜੁਆਨ ਤੇ ਮੋਹਿਤ ਹੋ ਗਈ। ਸਾਰੀ ਰਾਤ ਉਡੀਕ ਵਿੱਚ ਬੈਠੀ ਰਹੀ ਪਰ ਉਹ ਨਾ ਆਇਆ। ਉਸ ਦੇ ਮਨ ਵੈਰਾਗ ਉੱਠਿਆ, ਜੇ ਅਜਿਹਾ ਪ੍ਰੇਮ ਮੈਂ ਪ੍ਰਭੂ ਨਾਲ ਕੀਤਾ ਹੁੰਦਾ ਤਾਂ ਸੰਸਾਰ ਸਾਗਰ ਤੋਂ ਪਾਰ ਹੋ ਗਈ ਹੁੰਦੀ। ਅਜਿਹਾ ਸੋਚ ਕੇ ਉਹ ਪ੍ਰਭੂ ਦੇ ਸਿਮਰਨ ਵਿੱਚ ਜੁਟ ਗਈ ਤੇ ਮੁਕਤੀ ਪ੍ਰਾਪਤ ਕੀਤੀ। ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਕਈ ਥਾਈਂ ਕੀਤਾ ਹੈ:

ਰਜਨੀ ਸਜਨੀ ਪਿੰਗਲਾ ਤਾਰੇ ॥ ਕੇਤੇ ਕਪਟੀ ਪਾਰ ਉਤਾਰੇ ॥ (402.ੳ)
ਰਜਨੀ ਸਜਨੀ ਪਿੰਗਲਾ ਗਨਕਾ ਗੁਰ ਬਾਕ ਮੰਨੇ ਸਭ ਪਾਰ ਉਤਾਰੀ ॥ (766.ੳ)

**ਪ੍ਰੀਕਸ਼ਤ** : (ਅਰਜਨ ਦਾ ਪੋਤਰਾ ਅਤੇ ਅਭਿਮੰਨਯੂ ਦਾ ਪੁੱਤਰ)

ਚੰਦਰ ਬੰਸੀ ਰਾਜਾ ਪ੍ਰੀਕਸ਼ਤ ਅਰਜਨ ਦਾ ਪੋਤਰਾ, ਅਭਿਮੰਨਯੂ ਦਾ ਪੁੱਤਰ, ਮਾਤਾ ਉਦਰਾ ਦੀ ਕੁੱਖੋਂ ਪੈਦਾ ਹੋਇਆ ਜੋ ਮਹਾਰਾਜਾ ਜਨਮੇਜੇ ਦਾ ਪਿਤਾ ਸੀ।

ਦ੍ਰੋਣ ਪੁਤਰ ਅਵਸਥਾਮਾ ਨੇ, ਇਸਨੂੰ ਗਰਭ ਵਿੱਚ ਹੀ ਮਾਰ ਦਿੱਤਾ ਸੀ ਪਰ ਕ੍ਰਿਸ਼ਨ ਜੀ ਨੇ ਆਪਣੀ ਦੈਵੀ ਸ਼ਕਤੀ ਨਾਲ, ਇਸਨੂੰ ਜੀਵਨ ਦਾਨ ਦੇ ਕੇ ਸੁਰਜੀਤ ਕੀਤਾ। ਭਾਈ ਦਰਬਾਰੀ ਦਾਸ ਨੇ ਇਸ ਘਟਨਾ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ:

ਪ੍ਰਿਖਤ ਰਾਖਿਓ ਗਰਭਿ ਮਾਹਿ ਸਭ ਸਤਰੂ ਹਾਰੇ ॥ (46.ਅ)

ਯੁਧਿਸ਼ਟਰ ਅਤੇ ਸਾਰੇ ਪਾਂਡਵ ਭਾਈ, ਰਾਜ ਭਾਗ ਤਿਆਗ ਕੇ ਜਦੋਂ ਚਲੇ ਗਏ ਤਾਂ ਹਸਤਨਾਪੁਰ ਅਤੇ ਇੰਦਰਪ੍ਰਸਥ ਦੇ ਰਾਜ ਸਿੰਘਾਸਨ ਤੇ ਪ੍ਰੀਕਸ਼ਤ ਬੈਠਾ। 96 ਸਾਲ ਦੀ ਉਮਰ ਵਿੱਚ ਰਾਜਾ ਪ੍ਰੀਕਸ਼ਤ ਇਕ ਦਿਨ ਸ਼ਿਕਾਰ ਖੇਡਣ ਗਿਆ ਤਾਂ ਉਸਨੂੰ ਪਿਆਸ ਲੱਗ ਗਈ। ਉਹ ਪਾਣੀ ਦੀ ਭਾਲ ਵਿੱਚ ਸ਼ਮੀਕ ਰਿਖੀ ਦੀ ਕੁਟੀਆ ਤੇ ਗਿਆ ਤੇ ਪਾਣੀ ਮੰਗਿਆ। ਰਿਸ਼ੀ ਸਮਾਧੀ ਲੀਨ ਸੀ ਜਿਸਨੇ ਕੋਈ ਉੱਤਰ ਨ ਦਿੱਤਾ। ਪ੍ਰੀਕਸ਼ਤ ਨੇ ਗੁੱਸਾ ਖਾ ਕੇ, ਇਕ ਮਰੇ ਸੱਪ ਨੂੰ ਰਿਸ਼ੀ ਸ਼ਮੀਕ ਦੇ ਗਲ ਵਿੱਚ ਪਾ ਕੇ, ਚਲਾ ਗਿਆ। ਜਦੋਂ ਸ਼ਮੀਕ ਰਿਖੀ ਦਾ ਪੁੱਤਰ ਸ਼੍ਰਿੰਗੀ ਰਿਖੀ ਆਇਆ ਤੇ ਉਸਨੇ ਪਿਤਾ ਦੇ ਗਲ ਮਰਿਆ ਸੱਪ ਦੇਖਿਆ ਤਾਂ ਕ੍ਰੋਧ ਵਿੱਚ ਆ ਕੇ ਸਰਾਪ ਦਿੱਤਾ ਕਿ ਜਿਸ ਨੇ ਵੀ ਮੇਰੇ ਪਿਤਾ ਨਾਲ ਇਹ ਦੁਰਵਿਵਹਾਰ ਕੀਤਾ ਹੈ ਉਹ ਇਕ ਹਫਤੇ ਨੂੰ ਤਛੱਕ ਨਾਗ ਦੇ ਕੱਟਣ ਤੇ ਹੀ ਮਰੇਗਾ। ਇਹ ਖਬਰ ਰਾਜਾ ਨੂੰ ਵੀ ਪੁੱਜ ਗਈ। ਉਸਨੇ ਮੌਤ ਤੋਂ ਬਚਣ ਲਈ ਬਥੇਰੇ ਪ੍ਰਬੰਧ ਕੀਤੇ। ਅੰਤ ਨੂੰ ਗੁਲਾਬ ਦੇ

ਫੁੱਲ ਰਾਹੀਂ ਤਛੱਕ ਨਾਗ ਨੇ ਡੱਸ ਲਿਆ, ਜਿਸ ਕਰਕੇ ਰਾਜੇ ਦੀ ਮੌਤ ਹੋ ਗਈ। ਇਹ ਮੰਨਿਆ ਜਾਂਦਾ ਹੈ ਕਿ ਇਹਨਾਂ ਸੱਤਾਂ ਦਿਨਾਂ ਵਿੱਚ ਸ੍ਰੀ ਮਦ ਭਗਵਤ ਦੇ ਸੁਨਣ ਕਰਕੇ ਉਹ ਬੈਕੁੰਠ ਨੂੰ ਪ੍ਰਾਪਤ ਹੋਇਆ।

ਗੁਰਬਾਣੀ ਵਿੱਚ ਕਲਯ ਭੱਟ ਦੀ ਰਚੀ ਬਾਣੀ ਵਿਚ ਉਸਦਾ ਵਰਣਨ ਹੋਇਆ ਇਉਂ ਮਿਲਦਾ ਹੈ:

ਸੁਖਦੇਉ ਪਰੀਖਯਤ ਗੁਣ ਰਵੈ, ਗੋਤਮ ਰਿਖਿ ਜਸ ਗਾਇਓ ।। (ਪੰਨਾ 1390)

ਭਾਈ ਦਰਬਾਰੀ ਦਾਸ ਨੇ ਥਾਂ ਪੁਰ ਥਾਂ ਇਸ ਦੇ ਜੀਵਨ ਦੀਆਂ ਘਟਨਾਵਾਂ ਦਾ ਵਰਣਨ ਕੀਤਾ ਹੈ:

ਸੁਣਿ ਨਾਮ ਪ੍ਰੀਛਿਤਿ ਗਤਿ ਭਈ।। ਸੁਣਿਐ ਆਧਿ ਬਿਆਧਿ ਮਿਟ ਗਈ।। (2.ੳ)

**ਫਿਰਾਊਨ** : (ਮਿਸਰ ਦਾ ਇਕ ਜ਼ਾਲਮ ਬਾਦਸ਼ਾਹ)

ਮੂਸਾ ਦੇ ਸਮੇਂ ਹੋਇਆ ਫਿਰਾਊਨ, (ਫਰਾਊਨ ਜਾ ਫਰੂਨ) ਬੜਾ ਪ੍ਰਸਿੱਧ ਹੋਇਆ ਹੈ। ਉਂਜ ਮਿਸਰ ਦੇ ਕਈ ਫਿਰਾਊਨ ਹੋਏ ਹਨ ਪਰ ਜ਼ਾਲਮ ਰਾਜਾ ਪ੍ਰਸਿੱਧੀ ਪ੍ਰਾਪਤ ਕਰ ਗਿਆ। ਇੱਕ ਵਾਰ ਮਿਸਰ ਵਿੱਚ ਪਲੇਗ ਪੈ ਗਈ। ਮੂਸਾ ਨੇ ਆਪਣੀ ਕੌਮ ਸਮੇਤ ਕੂਚ ਦਾ ਹੁਕਮ ਦੇ ਦਿੱਤਾ ਤਾਂ ਮੂਸਾ ਦੇ ਅਨੁਯਾਈ ਇਕਤ੍ਰ ਹੋ ਕੇ ਚੱਲ ਪਏ। ਇਧਰ ਫਿਰਾਊਨ ਨੂੰ ਭੀ ਪਤਾ ਚਲ ਗਿਆ। ਉਸ ਨੇ ਕ੍ਰੋਧ ਵਸ ਮੂਸਾ ਦੀ ਫੌਜ਼ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਪ੍ਰਭੂ ਦੇ ਹੁਕਮ ਅਨੁਸਾਰ ਅਜੇਹਾ ਹੋਇਆ ਕਿ ਮੂਸਾ ਦੀ ਫੌਜ ਤਾਂ ਲਾਲ ਸਾਗਰ ਪਾਰ ਗਈ ਪਰ ਫਿਰਾਊਨ ਸਮੇਤ ਸਾਰੀ ਫੌਜ ਲਾਲ ਸਾਗਰ ਵਿੱਚ ਗਰਕ ਹੋ ਗਈ।

ਭਾਈ ਦਰਬਾਰੀ ਦਾਸ ਨੇ ਦ੍ਰਿਸ਼ਟਾਂਤ ਵਜੋਂ ਕਈ ਥਾਂ ਫਰਾਊਨ ਜਾਂ ਫਰੂਨ ਦਾ ਜ਼ਿਕਰ ਕੀਤਾ ਹੈ।

ਬੇ ਮੁਖਿ ਬੇਈਮਾਨ ਫਿਰੂਨ ।। ਬੇ ਮੁਖਿ ਪਾਵੈ ਤ੍ਰਿਗਦ ਜੂਨ ।। (316.ੳ)

**ਬਕਾ ਸੁਰ** : (ਬਗਲਾ ਰੂਪ ਧਾਰ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਕੰਸ ਦਾ ਇਕ ਦੈਂਤ)

ਕੰਸ ਨੇ ਇਕ ਦੈਂਤ ਨੂੰ ਭੇਜਿਆ ਜੋ ਬਕ ਅਥਵਾ ਬਗਲਾ ਬਣ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਪਰ ਉਹ ਕ੍ਰਿਸ਼ਨ ਤੇ ਬਲਰਾਮ ਦੇ ਹੱਥੋਂ ਮਾਰਿਆ ਗਿਆ। ਭਾਈ ਦਰਬਾਰੀ ਦਾਸ ਨੇ ਇਸਦਾ ਕਈ ਥਾਈਂ ਜ਼ਿਕਰ ਕੀਤਾ ਹੈ:

ਬਕੀ ਬਕਾਸੁਰ ਮਾਰਿ ਕੈ, ਤ੍ਰਿਣਾਵਰਤਿ ਸੰਘਾਰੇ ।।
ਗਿਣਤਿ ਨ ਆਵੈ ਅਗਣਤਿ ਹੀ ਦੈਤ ਬਹੁਤੇ ਮਾਰੇ ।। (146.ੳ)

ਤ੍ਰਿਣਾ ਵਰਤ ਬਕਾਸੁਰ ਮਾਰੇ ।।
ਅਘਾਸੁਰ ਬਘਾਸੁਰ ਦੈਤ ਬਿਡਾਰੇ ।। (138.ਅ)

**ਬਕੀ** : ਦੇਖੋ ਪੂਤਨਾ

**ਬਲਰਾਮ** : ਦੇਖੋ ਅਵਤਾਰ ਚੌਬੀਸ (ਅੰਤਿਕਾ-2)

**ਬਾਲਮੀਕ** : (ਰਮਾਇਣ ਦਾ ਕਰਤਾ ਅਤੇ ਚੰਡਾਲ ਜਾਤੀ ਦਾ ਸੰਤ)

ਬਾਲਮੀਕ ਨਾਂ ਦੇ ਦੋ ਮਹਾਂਪੁਰਸ਼ ਜਾਂ ਰਿਸ਼ੀ ਹੋਏ ਹਨ। ਇਕ ਰਾਮਾਇਣ ਦਾ ਕਰਤਾ ਜਿਸਦਾ ਦੂਜਾ ਨਾਮ ਵਾਲਮੀਕ ਹੈ, ਬੁੰਦੇਲਖੰਡ ਦੇ ਚਿਤ੍ਰਕੂਟ ਦਾ ਵਾਸੀ ਸੀ, ਜਿਸਦੇ ਆਸ਼ਰਮ ਵਿੱਚ ਤਿਆਗੀ ਸੀਤਾ ਦੀ ਕੁੱਖ ਤੋਂ ਜੋੜੇ ਪੁੱਤਰ ਕੁਸ਼ ਤੇ ਲਵ ਪੈਦਾ ਹੋਏ।

ਦੂਸਰਾ ਬਾਲਮੀਕ ਚੰਡਾਲ ਜਾਤੀ ਦਾ ਠੱਗ ਸੀ। ਚੋਰੀਆਂ ਤੇ ਡਾਕੇ ਮਾਰਕੇ ਆਪਣਾ ਅਤੇ ਪਰਿਵਾਰ ਦਾ ਨਿਰਬਾਹ ਕਰਦਾ ਸੀ। ਇਕ ਵਾਰ ਉਸਨੇ ਇਕ ਸੰਤ ਮੰਡਲੀ ਨੂੰ ਠੱਗਣਾ ਚਾਹਿਆ। ਸੰਤਾਂ ਨੇ ਕਿਹਾ ਕਿ ਇਹ ਠੱਗੀਆਂ, ਚੋਰੀਆਂ ਕਿਉਂ ਕਰਦਾ ਹੈ? ਉੱਤਰ ਵਿੱਚ ਬਾਲਮੀਕ ਨੇ ਕਿਹਾ ਪਰਿਵਾਰ ਲਈ। ਸੰਤਾਂ ਨੇ ਸਮਝਾਇਆ, ਜਦ ਧਰਮਰਾਜ ਦੇ ਸਾਹਮਣੇ ਇਨ੍ਹਾਂ ਪਾਪਾਂ ਦਾ

ਹਿਸਾਬ ਹੋਵੇਗਾ ਤਾਂ ਤੇਰੇ ਧੀ, ਪੁੱਤਰ ਅਤੇ ਪਤਨੀ, ਕਿਸੇ ਨੇ ਭੀ ਤੇਰਾ ਸਾਥ ਨਹੀਂ ਦੇਣਾ। ਜਦ ਉਸਨੂੰ ਇਹ ਨਿਸਚਾ ਹੋ ਗਿਆ ਕਿ ਸੰਤ-ਬਚਨ ਸਤਿ ਹਨ ਤਾਂ ਬਹੁਤ ਪਛਤਾਵਾ ਕਰਨ ਲੱਗਾ। ਸੰਤਾਂ ਨੇ ਉਸ ਨੂੰ ਗੁਰਮੰਤ੍ਰ ਦਿੱਤਾ।

ਭਗਤੀ ਕਰਨ ਉਪਰੰਤ, ਉਹ ਅਤਿ ਉੱਤਮ ਮਹਾਤਮਾ ਪ੍ਰਸਿੱਧ ਹੋਇਆ। ਭਾਈ ਦਰਬਾਰੀ ਦਾਸ ਅਨੁਸਾਰ ਉਨ੍ਹਾਂ ਨੇ ਰਾਮ ਤੋਂ ਉਲਟ 'ਮਰਾ' ਸ਼ਬਦ ਦਾ ਜਾਪ ਦਿੱਤਾ, ਜੋ ਤੇਜ਼ੀ ਨਾਲ ਜਪਣ ਤੇ ਸਿੱਧਾ ਅਥਵਾ 'ਰਾਮ' ਬਣ ਗਿਆ:

ਗੁਰ ਬਾਕਨ ਮੈ ਨਿਸਚਾ ਕਰਿ ਕੈ ਜਨ ਬੈਠਿ ਰਹੋ ਬਾਲਮੀਕ ਬਿਚਾਰਾ ।।
ਉਲਟਾ ਕਰਿ ਨਾਮ ਬਤਾਇ ਦਯੋ ਜਪ ਲੇਹੁ ਮਰਾ' ਚਿਤ ਮੈ ਤਿਨ ਧਾਰਾ ।।
ਤਾ ਸੁ ਮਿਲੀ ਭਗਤਾ ਪਦਵੀ ਜਮਕਣਿ ਕਟੀ ਦੁਹੁ ਤੇ ਭਯੋ ਨਿਆਰਾ ।। (765.ਅ)

ਜਦ ਪਾਂਡਵਾਂ ਨੇ ਯੱਗ ਕੀਤਾ ਤਾਂ ਇਸ ਮਹਾਤਮਾ ਨੂੰ ਚੰਡਾਲ ਸਮਝ ਕੇ ਯੱਗ ਵਿੱਚ ਨਾ ਬੁਲਾਇਆ। ਸਿੱਟੇ ਵਜੋਂ ਯੱਗ-ਸੰਪੂਰਣਤਾ ਦਾ ਘੰਟਾ ਪੂਰਾ ਨਾ ਵੱਜਿਆ। ਯੁਧਿਸ਼ਟਰ ਨੇ ਕ੍ਰਿਸ਼ਨ ਨੂੰ ਪੁੱਛਿਆ। ਕ੍ਰਿਸ਼ਨ ਜੀ ਨੇ ਕਿਹਾ, ਕਿਸੇ ਮਹਾਨ ਤਪੱਸਵੀ ਨੂੰ ਯੱਗ ਵਿੱਚ ਨਹੀਂ ਸੱਦਿਆ ਗਿਆ। ਪੜਤਾਲ ਕੀਤੀ ਤਾਂ ਪਤਾ ਲੱਗਾ ਕਿ ਬਾਲਮੀਕ ਜੀ ਨੂੰ ਨਹੀਂ ਸੱਦਿਆ ਗਿਆ।

ਪੁਰਾਣਾਂ ਵਿੱਚ ਲੇਖ ਹੈ ਕਿ ਰਿਸ਼ੀ ਨੇ ਆਪਣੇ ਆਉਣ ਦਾ, ਇੱਕ ਯੱਗ ਦਾ ਫਲ ਮੰਗਿਆ। ਇਹ ਸੰਭਵ ਨਹੀਂ ਸੀ ਕਿਉਂਕਿ ਯੱਗ ਤਾਂ ਇਕੋ ਹੀ ਸੀ। ਅੰਤ ਦਰੋਪਦੀ ਪੈਦਲ ਮਹਾਂਰਿਸ਼ੀ ਕੋਲ ਪੁੱਜੀ। ਉਸਦੀ ਮੰਗ ਦੇ ਉੱਤਰ ਵਿੱਚ ਦਰੋਪਦੀ ਨੇ ਕਿਹਾ ਕਿ ਕੋਈ ਜਿਗਿਆਸੂ ਜਦ ਕਿਸੇ ਮਹਾਂਪੁਰਸ਼ ਕੋਲ ਆਉਂਦਾ ਹੈ, ਤਾਂ ਉਸਦੇ ਇਕ ਇਕ ਕਦਮ ਦਾ ਫਲ, ਇਕ ਇਕ ਅਸ਼ਵਮੇਧ ਯੱਗ ਦੇ ਫਲ ਬਰਾਬਰ ਹੁੰਦਾ ਹੈ। ਮੈਂ ਪੈਦਲ ਆਈ ਹਾਂ, ਮੇਰੇ ਇਕ ਕਦਮ ਦਾ ਫਲ ਤੁਸੀਂ ਰੱਖ ਲਵੋ ਤੇ ਬਾਕੀ ਮੇਰੀ ਝੋਲੀ ਪਾ ਦਿਉ। ਇਸ ਦਲੀਲ ਤੇ ਨਿਰੁੱਤਰ ਹੋਇਆ ਬਾਲਮੀਕ ਯੱਗ ਵਿੱਚ ਪੁੱਜ ਗਿਆ ਅਤੇ ਯੱਗ ਦੀ ਸਮਾਪਤੀ ਤੇ ਘੰਟਾ ਪੂਰੀ ਤਰ੍ਹਾਂ ਵੱਜਿਆ।

ਇਸ ਨੂੰ ਮੰਨਣ ਵਾਲੇ ਲੋਕ ਆਪਣੇ ਆਪ ਨੂੰ ਬਾਲਮੀਕੀ ਅਖਵਾਉਂਦੇ ਹਨ। ਕਈ ਅਗਿਆਨਤਾ ਵੱਸ ਰਮਾਇਣ ਦੇ ਲੇਖਕ ਬਾਲਮੀਕ ਨੂੰ ਆਪਣਾ ਗੁਰੂ ਮੰਨਦੇ ਹਨ। ਧਿਆਨ ਰਹੇ ਕਿ ਰਾਮਾਇਣ ਕਰਤਾ ਬਾਲਮੀਕ ਬ੍ਰਾਹਮਣ ਜਾਤੀ ਵਿਚੋਂ ਸੀ। ਭਾਈ ਦਰਬਾਰੀ ਨੇ ਵੀ ਦੋਹਾਂ ਨੂੰ ਇਕ ਹੀ ਸਮਝ ਕੇ ਕਈ ਥਾਂ ਭੁਲੇਖਾ ਖਾਧਾ ਹੈ। ਉਂਜ ਇਸ ਦਾ ਵਰਨਣ ਬੜੇ ਸਤਿਕਾਰ ਨਾਲ ਕੀਤਾ ਹੈ।

**ਬਾਲੂ ਝੀਵਰ** : (ਇਕ ਫੰਦਕ, ਜਿਸਦੇ ਫੰਦੇ ਵਿੱਚ ਪ੍ਰਭੁ ਖ਼ੁਦ ਆ ਗਿਆ)।

ਬਾਲੂ ਨਾਂ ਦਾ ਇੱਕ ਝੀਵਰ ਜਾਤੀ ਦਾ ਮਨੁੱਖ ਸੀ ਜਿਸਨੇ ਸੁਰਥ ਰਿਸ਼ੀ ਜਾਂ ਸੁਰਦ ਰਿਸ਼ੀ ਪਾਸ ਜਾ ਕੇ ਵਿੱਦਿਆ ਪ੍ਰਾਪਤ ਕਰਨ ਲਈ ਬੇਨਤੀ ਕੀਤੀ। ਰਿਸ਼ੀ ਸੁਰਥ ਨੇ ਨੀਵੀਂ ਜਾਤ ਦਾ ਹੋਣ ਕਰਕੇ ਵਿੱਦਿਆ ਦੇਣ ਤੋਂ ਨਾਂਹ ਕਰ ਦਿੱਤੀ ਪਰੰਤੂ ਬਾਲੂ ਨੇ ਜ਼ਿਦ ਕੀਤੀ। ਅੰਤ ਰਿਸ਼ੀ ਨੇ ਕਿਹਾ ਕਿ ਜੇ ਤੂੰ ਅੱਜ ਸ਼ਾਮ ਤੱਕ ਚਤੁਰਭੁਜ ਪੰਛੀ ਲਿਆ ਕੇ ਦੇਵੇਂ ਤਾਂ ਤੈਨੂੰ ਗਿਆਨ ਦੇ ਦਿਆਂਗਾ। ਦੇਵਨੇਤ, ਉਸ ਦਿਨ ਕੋਈ ਪੰਛੀ ਨਾ ਫਸਿਆ। ਬਾਲੂ ਨੇ ਸ਼ੁੱਧ ਹਿਰਦੇ ਨਾਲ ਪ੍ਰਭੂ ਦੀ ਅਰਾਧਨਾ ਕੀਤੀ। ਪ੍ਰੇਮ ਵੱਸ ਹੋਇਆ ਪ੍ਰਭੂ ਅੰਤ ਆਪ ਹੀ ਇਕ ਪੰਛੀ ਦਾ ਰੂਪ ਧਾਰ ਕੇ ਜਾਲ ਵਿੱਚ ਆ ਫਸਿਆ। ਬਾਲੂ ਫੰਧਕ ਬਹੁਤ ਪ੍ਰਸੰਨ ਹੋਇਆ ਅਤੇ ਇਹ ਭੇਟ ਆਪਣੇ ਗੁਰੂ ਅੱਗੇ ਲਿਆ ਰੱਖੀ। ਭਾਈ ਦਰਬਾਰੀ ਦਾਸ ਨੇ ਇਸ ਬਾਲੂ ਦਾ ਜ਼ਿਕਰ ਅਨੇਕ ਵਾਰ ਕੀਤਾ ਹੈ। ਇਸਦੀ ਪੂਰੀ ਕਥਾ ਕਾਨੜੇ ਦੀ ਵਾਰ, ਸਤਵੀਂ ਪਉੜੀ (ਪਤ੍ਰਾ 249.ਅ) ਤੇ ਉਚਾਰੀ ਹੈ।

ਬਾਲੂ ਬਾਲਮੀਕ ਜਿਉਂ ਰਾਖਹੁ ਜਿਉਂ ਪਾਛੇ ਪਤਿਤ ਉਧਾਰੇ ।। (69.ਅ)
ਬਾਲਮੀਕੁ ਅਰੁ ਬਾਲੂ ਝੀਵਰੁ ਸਾਧਾ ਪਤਿਤ ਉਧਾਰੇ ।। (131.ੳ)
ਸੁਰਦੁ ਤੀਪਸਰ ਤਪ ਕਰਿ ਥਾਕਾ ਨਾ ਸੁਪਨੈ ਦਈ ਦਿਖਾਲੀ ।।
ਬਾਲੂ ਝੀਵਰਿ ਆਣਿ ਦਿਖਾਇਆ ਬੰਧਿ ਲਇਆ ਪਾਇ ਜਾਲੀ ।। (236.ਅ)
ਬਾਲੂ ਬੰਧਕ ਤਾਰਿਓ ਪੈ ਫਾਹੀ ਫਾਥਹੁ ਆਇ ।। (166.ਅ)

**ਬਿਆਸ** : ਦੇਖੋ ਅਵਤਾਰ ਚੌਬੀਸ (ਅੰਤਿਕਾ-2)

**ਬਿਦਰ** : ਦੇਖੋ ਅਣੀਮਾਂਡਵਯ

**ਬਿਦਰੁ** : ਦੇਖੋ ਪਰਚੀਆਂ ਭਗਤਾਂ ਕੀਆਂ ਵਿੱਚ ਪਰਚੀ ਬਿਦਰ ਭਗਤ ਕੀ

**ਬੈਲੋਚਨ** : ਰਾਜਾ ਬਲੀ ਦਾ ਪਿਤਾ ਅਤੇ ਪ੍ਰਹਿਲਾਦ ਦਾ ਪੁੱਤਰ, ਵੇਖੋ ਅਵਤਾਰ ਦਸ, ਬਾਵਨ ਅਵਤਾਰ

**ਭਸਮਾਸੁਰ** : (ਭਸਮਾਂਗਦ ਅਥਵਾ ਭਸਮ + ਅਸੁਰ)

ਸ਼ਿਵ ਜੀ ਦਾ ਇਕ ਭਗਤ ਸੀ, ਜਿਸ ਨੇ ਬਹੁਤ ਤਪੱਸਿਆ ਕਰਕੇ ਸ਼ਿਵ ਜੀ ਤੋਂ ਵਰ ਲੈ ਲਿਆ ਕਿ ਜਿਸ ਦੇ ਸਿਰ ਤੇ ਹੱਥ ਰੱਖੇਗਾ, ਉਹ ਭਸਮ ਹੋ ਜਾਵੇਗਾ। ਅਸਲ ਵਿੱਚ ਉਹ ਪਾਰਬਤੀ ਨੂੰ ਪ੍ਰਾਪਤ ਕਰਨਾ ਚਾਹੁੰਦਾ ਸੀ। ਇਸ ਲਈ ਉਸਨੇ ਸ਼ਿਵ ਜੀ ਦੇ ਸਿਰ ਉੱਪਰ ਹੱਥ ਰੱਖਣ ਦੀ ਅਤਿਅੰਤ ਕੋਸ਼ਿਸ਼ ਕੀਤੀ। ਸ਼ਿਵ ਜੀ ਭਸਮ ਹੋਣ ਦੇ ਡਰ ਤੋਂ ਦੌੜੇ ਅਤੇ ਭਸਮਾਸੁਰ ਨੇ ਉਸਦਾ ਪਿੱਛਾ ਕੀਤਾ। ਸ਼ਿਵ ਨੇ ਵਿਸ਼ਨੂੰ ਨੂੰ (ਕਈਆਂ ਨੇ ਕ੍ਰਿਸ਼ਨ ਜੀ ਲਿਖਿਆ ਹੈ) ਯਾਦ ਕੀਤਾ। ਵਿਸ਼ਨੂੰ ਨੇ ਬ੍ਰਹਮਚਾਰੀ ਦਾ ਰੂਪ ਧਾਰਨ ਕਰਕੇ ਭਸਮਾਸੁਰ ਨੂੰ ਅਜੇਹੇ ਭੁਲੇਖੇ ਵਿੱਚ ਪਾਇਆ ਕਿ ਉਸਦਾ ਹੱਥ, ਉਸ ਦੇ ਸਿਰ ਤੇ ਰਖਵਾ ਕੇ, ਉਸ ਨੂੰ ਭਸਮ ਕਰ ਦਿੱਤਾ।

ਭਰਮੇਸੁਰ ਨਰ ਦੇਵ ਅਨੇਕ ।। ਬੰਦਨ ਦੇਇਕ ਮਾਇਆ ਟੇਕ ।। (131.ਅ)

**ਭੀਲਣੀ** : (ਸ੍ਰੀ ਰਾਮ ਦੀ ਭਗਤਨੀ, ਸ਼ਬਰੀ)

ਭੀਲਣੀ ਤੋਂ ਭਾਵ ਹੈ, ਭੀਲ ਜਾਤੀ ਦੀ ਇਸਤਰੀ ਪਰੰਤੂ ਸ਼ਰਵ ਗੋਤ ਦੀ ਹੋਣ ਕਰਕੇ, ਇਸ ਦਾ ਨਾਮ ਸ਼ਬਰੀ ਸੀ। ਇਹ ਪੰਪਾਸਰ ਸਰੋਵਰ ਦੇ ਕਿਨਾਰੇ ਮਤੰਗ ਰਿਸ਼ੀ ਦੇ ਆਸ਼ਰਮ ਵਿੱਚ ਰਹਿੰਦੀ ਸੀ।

ਰਾਮ ਚੰਦਰ ਜੀ ਦਾ ਆਉਣਾ ਸੁਣ ਕੇ, ਇਸ ਨੇ ਬੜੇ ਪਿਆਰ ਸਹਿਤ ਮਿੱਠੇ ਮਿੱਠੇ ਬੇਰ ਇਕਤ੍ਰ ਕੀਤੇ। ਮਿਠਾਸ ਜਾਣਨ ਲਈ, ਇਹ ਥੋੜਾ ਜਿਹਾ ਚੱਖ ਕੇ ਵੇਖਦੀ ਸੀ। ਰਾਮ ਜੀ ਨੇ ਇਸਦੇ ਮਿੱਠੇ ਬੇਰ ਬੜੇ ਪਿਆਰ ਨਾਲ ਛਕੇ।

ਕਹਿੰਦੇ ਹਨ ਕਿ ਆਸ਼ਰਮ ਦੇ ਰਿਸ਼ੀਆਂ ਨੇ ਭੀਲਣੀ ਨੂੰ ਨਫ਼ਰਤ ਨਾਲ ਵੇਖਿਆ ਤਾਂ ਪੰਪਾਸਰ ਸਰੋਵਰ ਵਿੱਚ ਕੀੜੇ ਪੈ ਗਏ। ਸਾਰੇ ਰਿਸ਼ੀਆਂ ਨੇ ਸਮੇਤ ਮਤੰਗ ਰਿਸ਼ੀ ਦੇ, ਆਪਣੇ ਚਰਨ ਸਰੋਵਰ ਵਿੱਚ ਪਾਏ ਪਰ ਜਲ ਸਾਫ਼ ਨਾ ਹੋਇਆ। ਰਾਮ ਚੰਦਰ ਜੀ ਦੇ ਆਉਣ ਤੇ ਸਾਰੇ ਰਿਸ਼ੀਆਂ ਨੇ ਬੇਨਤੀ ਕਰਕੇ, ਰਾਮ ਜੀ ਦੇ ਚਰਨ ਵੀ ਪੰਪਾਸਰ ਵਿੱਚ ਪੁਆਏ ਪਰ ਕੋਈ ਲਾਭ ਨਾ ਹੋਇਆ। ਅੰਤ ਰਾਮ ਜੀ ਨੇ ਭੀਲਣੀ ਨੂੰ ਆਪਣੇ ਚਰਨ ਸਰੋਵਰ ਵਿੱਚ ਪਾਉਣ ਲਈ ਕਿਹਾ। ਜਿਉਂ ਹੀ ਸ਼ਬਰੀ ਨੇ ਆਪਣੇ ਚਰਨ ਸਰੋਵਰ ਵਿੱਚ ਪਾਏ ਤਾਂ ਸਰੋਵਰ ਪਵਿੱਤਰ ਹੋ ਗਿਆ। ਸਾਰੇ ਰਿਸ਼ੀਆਂ ਨੇ ਭੀਲਣੀ ਦੀ ਭਗਤੀ ਨੂੰ ਨਮਸਕਾਰ ਕੀਤੀ।

ਸ਼ਬਰੀ ਰਾਮ ਜੀ ਦੀ ਹਾਜਰੀ ਵਿੱਚ ਹੀ, ਚਿਖਾ ਬਣਾ ਕੇ, ਉਸ ਵਿੱਚ ਭਸਮ ਹੋ ਗਈ। ਭਾਈ ਦਰਬਾਰੀ ਦਾਸ ਨੇ ਕਈ ਥਾਵਾਂ ਤੇ ਦ੍ਰਿਸ਼ਟਾਂਤ ਦੇਣ ਹਿਤ ਸ਼ਬਰੀ ਅਥਵਾ ਭੀਲਣੀ ਦਾ ਜ਼ਿਕਰ ਕੀਤਾ ਹੈ:

ਜਿਸ ਬੇਰ ਖਵਾਏ ਭੀਲਨੀ ਤਿਸ ਕਾ ਤੂ ਜਸੁ ਗਾਉ ।। (174.ੳ)

**ਭੂਮਾਸੁਰ** : (ਪ੍ਰਿਥਵੀ ਤੋਂ ਉਪਜਿਆ ਇਕ ਅਸੁਰ)

ਇਸਦਾ ਦੂਸਰਾ ਨਾਮ ਨਰਕਾਸੁਰ ਹੈ। ਵਿਸ਼ਨੂੰ ਪੁਰਾਣ ਵਿੱਚ ਕਥਾ ਹੈ ਕਿ ਜਦ ਵਿਸ਼ਨੂੰ ਨੇ ਵਰਾਹ (ਸੂਰ) ਦਾ ਅਵਤਾਰ ਧਾਰਿਆ ਤਦ ਪ੍ਰਿਥਵੀ ਨੇ ਉਸ ਨਾਲ ਭੋਗ ਕੀਤਾ ਜਿਸ ਤੋਂ ਭੂਮਾਸੁਰ ਪੁੱਤਰ ਪੈਦਾ ਹੋਇਆ। ਇਸ ਨੇ ਸੋਲਾਂ ਹਜ਼ਾਰ ਕੰਨਿਆਂ ਕੈਦ ਕੀਤੀਆਂ ਹੋਈਆਂ ਸਨ। ਕ੍ਰਿਸ਼ਨ ਜੀ ਨੇ ਇਸ ਨੂੰ ਮਾਰ ਕੇ ਸਾਰੀਆਂ ਕੰਨਿਆਵਾਂ ਦੀ ਬੰਦ-ਖਲਾਸ ਕਰਾਈ। ਫਿਰ ਸਾਰੀਆਂ ਦੀ ਬੇਨਤੀ ਤੇ ਕ੍ਰਿਸ਼ਨ ਜੀ ਨੇ ਸਭ ਨੂੰ ਵਰਿਆ। ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਪਾਪੀਆਂ ਜ਼ਾਲਮਾਂ ਵਿੱਚ ਕਈ ਥਾਈਂ ਕੀਤਾ ਹੈ:

ਭੂਮਾ ਸੁਰ ਪਾਰ ਛਡਾਈ ਬੰਦੀ ਸੋਲਹ ਸਹੰਸ ਵੀਵਾਹੀ ।। (130.ੳ)

**ਭੋਮਾਸੁਰ** : ਵੇਖੋ ਭੂਮਾਸੁਰ

**ਭ੍ਰਿਗਲਤਾ** : (ਵਿਸ਼ਣੂ ਦੀ ਛਾਤੀ ਉੱਪਰ ਭ੍ਰਿਗੂ ਦੇ ਪੈਰ ਦਾ ਨਿਸ਼ਾਨ)

ਪਦਮ ਪੁਰਾਣ ਵਿੱਚ ਇਕ ਕਥਾ ਆਉਂਦੀ ਹੈ ਕਿ ਇੱਕ ਵਾਰ ਸਾਰੇ ਦੇਵਤਿਆਂ ਨੇ ਨਿਰਨਾ ਕਰਨਾ ਚਾਹਿਆ ਕਿ ਸਰਬੋਤਮ ਦੇਵਤਾ ਕੌਣ ਹੈ? ਪਹਿਲੀ ਚੋਣ ਅਨੁਸਾਰ ਬ੍ਰਹਮਾ, ਵਿਸ਼ਣੂ ਅਤੇ ਮਹੇਸ਼ ਉੱਤਮ ਚੁਣੇ ਗਏ। ਹੁਣ ਸਰਬੋਤਮ ਚੁਣਨ ਲਈ ਮਹਾਂਰਿਸ਼ੀ ਭ੍ਰਿਗੂ ਨੂੰ ਨਿਯੁਕਤ ਕੀਤਾ ਗਿਆ।

ਪਹਿਲਾਂ ਭ੍ਰਿਗੂ ਸ਼ਿਵ ਪਾਸ ਗਿਆ। ਉਹ ਪਾਰਵਤੀ ਨਾਲ ਕਾਮ ਕ੍ਰੀੜਾ ਵਿੱਚ ਮਸਤ ਸੀ। ਇਸ ਪੁਰ ਰਿਖੀ ਨੇ ਸਰਾਪ ਦਿੱਤਾ ਕਿ ਸ਼ਿਵ, ਲਿੰਗ ਰੂਪ ਬਣ ਜਾਵੇ। ਫੇਰ ਬ੍ਰਹਮਾ ਪਾਸ ਗਿਆ, ਉਥੇ ਭੀ ਭ੍ਰਿਗੂ ਦਾ ਮਾਣ ਨਹੀਂ ਹੋਇਆ। ਇਸ ਲਈ ਬ੍ਰਹਮਾ ਨੂੰ ਭੀ ਪੂਜਯ ਪਦਵੀ ਤੋਂ ਖਾਰਿਜ ਕੀਤਾ ਗਿਆ। ਅੰਤ ਜਦ ਵਿਸ਼ਣੂ ਪਾਸ ਗਿਆ ਤਾਂ ਉਹ ਸੁੱਤਾ ਪਿਆ ਸੀ। ਭ੍ਰਿਗੂ ਨੇ ਛਾਤੀ ਵਿੱਚ ਲੱਤ ਮਾਰ ਕੇ ਜਗਾਇਆ। ਵਿਸ਼ਣੂ ਨੇ ਕ੍ਰੋਧ ਕਰਨ ਦੀ ਥਾਂ ਭ੍ਰਿਗੂ ਦਾ ਪੈਰ ਪ੍ਰੇਮ ਭਾਵ ਨਾਲ ਮਲਿਆ ਅਤੇ ਆਖਿਆ ਕਿ ਆਪਦੇ ਚਰਨਾਂ ਨੂੰ ਮੇਰੇ ਕਠੋਰ ਸਰੀਰ ਕਾਰਣ ਸੱਟ ਤਾਂ ਨਹੀਂ ਵੱਜੀ। ਏਨੀ ਨਿਮਰਤਾ ਵੇਖ ਕੇ ਐਲਾਨ ਕਰ ਦਿੱਤਾ ਕਿ ਵਿਸ਼ਣੂ ਸਰਬੋਤਮ ਦੇਵਤਾ ਹੈ।

ਭ੍ਰਿਗੂ ਜੀ ਨੇ ਵਿਸ਼ਣੂ ਦੀ ਛਾਤੀ ਤੇ ਜੋ ਲੱਤ ਮਾਰੀ ਸੀ, ਉਸਦਾ ਨਿਸ਼ਾਨ (ਲਤਾ) ਵਿਸ਼ਣੂ ਦੀ ਛਾਤੀ ਤੇ ਪੈ ਗਿਆ, ਜਿਸਨੂੰ ਭ੍ਰਿਗਲਤਾ ਕਹਿੰਦੇ ਹਨ। ਭਾਈ ਦਰਬਾਰੀ ਦਾਸ ਨੇ ਇਸ ਲਤਾ ਦਾ ਜ਼ਿਕਰ ਕਈ ਥਾਂ ਦ੍ਰਿਸ਼ਟਾਂਤਾਂ ਵਜੋਂ ਵਰਤਿਆ ਹੈ:

ਬੰਧਕ ਲਗਾਯੋ ਬਾਨੁ ਦੀਨੋਂ ਨਿਜ ਧਾਮ ਥਾਨ,
ਭ੍ਰਿੰਗ ਲਾਤ ਮਾਰੀ ਸੋ ਤੋ ਸੋਭਾ ਅੰਗ ਧਾਰੀ ਹੈ ।। (826.ਅ)

ਸੰਖ ਚਕ੍ਰ ਕਰ ਗਾ ਪਦਮ, ਪੀਤਬੰਰ ਬਨ ਮਾਲ ।।
ਮੋਰ ਮੁਕਟੁ ਕੌਸਤਕ ਮਣ ਭ੍ਰਿਗਲਤ ਚਿਹਨ ਦਿਆਲ ।। (541.ੳ)

**ਮਧੂ ਸੂਦਨ** : ਮਧੂ ਅਤੇ ਕੈਟਭ ਨੂੰ ਨਾਸ ਕਰਨ ਵਾਲਾ) ਵੇਖੋ ਅਵਤਾਰ ਚੌਬੀਸ (ਅੰਤਿਕਾ-2)

**ਮਨਸੂਰ** : ਇਕ ਸੂਫ਼ੀ ਫ਼ਕੀਰ ਸੀ, ਜਿਸਨੇ ਅਨਲਹਕ (ਮੈਂ ਹੀ ਬ੍ਰਹਮ ਹਾਂ) ਦਾ ਨਾਅਰਾ ਲਾਇਆ ਸੀ। ਇਸ ਦਾ ਜਨਮ 858 ਈ. ਵਿੱਚ ਈਰਾਨ ਦੇ ਬੈਜ਼ਾ ਨਗਰ ਦੇ ਨੇੜੇ ਤੂਰ ਵਿਖੇ ਹੁਸੈਨ ਬਿਨ ਹਲਾਜ ਦੇ ਘਰ ਹੋਇਆ। ਇਸ ਨੇ ਸ਼ੁਸਤਰ ਨਿਵਾਸੀ ਸੁਹੇਲ ਤੋਂ ਸਿੱਖਿਆ ਪ੍ਰਾਪਤ ਕੀਤੀ। ਆਪਣੇ ਪ੍ਰਚਾਰ ਲਈ ਮਧ ਏਸ਼ੀਆ ਤੇ ਭਾਰਤ ਦੀ ਯਾਤਰਾ ਕੀਤੀ। ਇਹ ਜੁਨੈਦ ਬਗਦਾਦੀ ਅਤੇ ਅਬੁਲ ਹੁਸੈਨ ਸੂਫ਼ੀ ਦੀ ਸੰਗਤ ਵਿੱਚ ਰਿਹਾ। ਇਹ ਰਹਸਵਾਦੀ ਸਾਧਕ ਹੋਣ ਦੇ ਨਾਲ ਨਾਲ ਇਕ ਚੰਗਾ ਕਵੀ ਵੀ ਸੀ।

ਕੱਟੜ ਪੰਥੀ ਮੌਲਾਣਿਆਂ ਨੇ ਇਸ ਦੇ ਵਿਚਾਰਾਂ ਦਾ ਵਿਰੋਧ ਕੀਤਾ। ਉਨ੍ਹਾਂ 8 ਸਾਲ ਕੈਦ ਵਿੱਚ ਰਖਿਆ, ਕੋਰੜੇ ਮਾਰੇ, ਅਤੇ 26 ਮਾਰਚ 922 ਨੂੰ ਸੂਲੀ ਤੇ ਚੜ੍ਹਾ ਦਿੱਤਾ। ਭਾਈ ਦਰਬਾਰੀ ਦਾਸ ਵੀ ਇਸ ਦੀ ਸੂਲੀ ਦਾ ਜ਼ਿਕਰ ਕਰਦਾ ਲਿਖਦਾ ਹੈ:

ਸਮਸ ਤੌਰੇਜ ਦੀ ਖੱਲ ਉਤਾਰੀ, ਸੂਲੀ ਮਨਸੂਰ ਚੜ੍ਹਾਇਆ। (905.ਅ)

**ਮਲੇਛ** : (ਜੋ ਹਰਾਮ ਜਪ ਕੇ ਤਰ ਗਿਆ)

ਇਸ ਦੇ ਗੁਰੂ ਨੇ 'ਰਾਮ' ਦੀ ਥਾਂ 'ਹਰਾਮ' ਦਾ ਨਾਮ ਦਿੱਤਾ। ਭਾਵਨਾ ਵਾਲਾ ਮਲੇਛ 'ਹਰਾਮ ਹਰਾਮ' ਜਪਦਾ ਹੀ, ਇਸ ਸੰਸਾਰ ਤੋਂ ਤਰ ਗਿਆ। ਭਾਈ ਦਰਬਾਰੀ ਦਾਸ ਨੇ ਕਈ ਜਗਹ ਇਸ ਦਾ ਜ਼ਿਕਰ ਕੀਤਾ ਹੈ:

ਦੈਤ ਮਲੇਛੁ ਮਹਾ ਕਪਟੀ ਇਕ ਅੰਤ ਹਰਾਮ ਹਰਾਮ ਪੁਕਾਰੇ ।।
ਔਰ ਅਨੇਕ ਤਰੇ ਕਪਟੀ ਨਰ ਰਾਮ ਕੇ ਨਾਮ ਅਸੰਖ ਉਧਾਰੇ ।। (767.ੳ)

ਦੈਤ ਥਾ ਮਲੇਛੁ ਏਕ ਅੰਤ ਕੌ ਹਰਾਮ ਕਹਯੋ
ਰਾਮ ਹੈ ਹਰਾਮ ਮਹਿ ਹਾਹਾ ਪਾਛੇ ਰਹਿ ਗਯੋ ।। (768.ਅ)

**ਮਾਂਡਵ ਰਿਖੀ** : ਦੇਖੋ ਅਣੀਮਾਂਡਵਯ

**ਮੰਡਪ ਰਿਖੀ** : ਦੇਖੋ, ਅਣੀਮਾਂਵਯ:

ਧਰਮਰਾਇ ਨੋ ਜਨਮ ਭਇਆ ਜਾਂ ਮੰਡਪ ਦੁਖਾਇਆ ।। (64.ਅ)

**ਮੀਰਾ ਬਾਈ** : (ਰਾਜਸਥਾਨ ਦੀ ਕ੍ਰਿਸ਼ਨ ਉਪਾਸ਼ਕ ਭਗਤਨੀ)

ਇਹ ਰਾਜਾ ਰਤਨ ਸਿੰਘ ਰਾਠੌਰ, ਮੇਰਤਾ ਦੇ ਰਾਜੇ ਦੀ ਪੁਤਰੀ ਸੀ, ਇਸ ਦਾ ਜਨਮ ਸੰਮਤ 1548 ਵਿੱਚ ਹੋਇਆ, ਮੇਵਾੜ ਦੇ ਰਾਜਕੁਮਾਰ ਭੋਜਰਾਜ ਨਾਲ, ਜੋ ਚਿਤੌੜ ਦੇ ਰਾਣਾ ਸਾਂਗਾ ਦਾ ਪੁੱਤਰ ਸੀ, ਸੰਮਤ 1573 (25 ਸਾਲ ਦੀ ਉਮਰ ਵਿੱਚ) ਸ਼ਾਦੀ ਹੋਈ ਪਰੰਤੂ ਗ੍ਰਹਿਸਥ ਜੀਵਨ ਸੁਖਮਈ ਨਹੀਂ ਬੀਤਿਆ। ਪਹਿਲੀ ਗੱਲ ਤਾਂ ਇਹ ਕਿ ਰਾਣਾ ਆਪ ਦੇਵੀ-ਭਗਤ ਸੀ ਜਦੋਂ ਕਿ ਮੀਰਾ ਕ੍ਰਿਸ਼ਨ ਉਪਾਸ਼ਕ ਸੀ, ਫਿਰ ਰਾਣੇ ਦੀ ਮੌਤ ਹੋ ਗਈ ਤਾਂ ਦਿਉਰਾਂ ਨੇ ਬਹੁਤ ਤੰਗ ਕੀਤਾ। ਮੀਰਾਂ ਨੂੰ ਮਾਰਨ ਲਈ ਸੱਪ ਭੇਜੇ ਗਏ, ਜ਼ਹਿਰ ਦਿੱਤੀ ਗਈ ਪਰੰਤੂ ਮੀਰਾ ਸਾਰੇ ਕਸ਼ਟ ਸਹਿੰਦੀ ਪ੍ਰਭੂ ਨਾਲ ਜੁੜੀ ਰਹੀ। ਮੀਰਾ ਨੇ ਬਹੁਤ ਭਜਨ ਰਚੇ ਅਤੇ ਖ਼ੁਦ ਹੀ ਗਾਏ। ਭਜਨ ਸੰਕਲਿਤ ਪੁਸਤਕ ਦਾ ਨਾਮ "ਮੀਰਾ ਪਦਾਵਲੀ" ਹੈ। ਭਾਈ ਦਰਬਾਰੀ ਦਾਸ ਨੇ ਮੀਰਾ ਦਾ ਨਾਮ ਹਰ ਥਾਂ ਸਤਿਕਾਰ ਨਾਲ ਲਿਆ ਹੈ:

ਮੀਰਾਂ ਬਾਈ ਭਗਤਿ ਕਮਾਈ ਉਧਰੀ ਕਰਮਾ ਬਾਈ ।। (911.ਅ)

**ਮੁਹੰਮਦ** : (ਇਸਲਾਮ ਧਰਮ ਦੇ ਬਾਨੀ)

ਹਜ਼ਰਤ ਮੁਹੰਮਦ ਜੋ ਇਸਲਾਮ ਧਰਮ ਦੇ ਬਾਨੀ ਸਨ ਦਾ ਜਨਮ 20 ਅਪ੍ਰੈਲ 571 ਈਸਵੀ ਨੂੰ ਮੱਕਾ ਸ਼ਹਿਰ ਵਿਖੇ ਅਬਦੁੱਲਾ ਦੇ ਘਰ ਬੀਬੀ ਆਮਿਨਾ ਦੀ ਕੁੱਖੋਂ ਹੋਇਆ। ਬਚਪਨ ਵਿਚ ਬੱਕਰੀਆਂ ਚਾਰਿਆ ਕਰਦੇ ਸਨ। ਵੀਹ ਸਾਲ ਦੀ ਉਮਰੇ ਮੱਕੇ ਦੀ ਇਕ ਧਨਵਾਨ ਵਿਧਵਾ ਖਦੀਜਾ ਬੇਗਮ ਦੀ ਨੌਕਰੀ ਕਰ ਲਈ। ਆਪ ਦੀ ਈਮਾਨਦਾਰੀ ਤੋਂ ਪ੍ਰਭਾਵਿਤ ਹੋ ਕੇ ਖਦੀਜਾ ਬੇਗਮ ਨੇ ਆਪ ਨਾਲ ਸ਼ਾਦੀ ਕਰ ਲਈ। ਆਪ ਦੀ ਪੁੱਤਰੀ ਫਾਤਿਮਾ ਤੋਂ ਬਿਨਾਂ ਕੋਈ ਬੱਚਾ ਨਾ ਬਚਿਆ। ਚਾਲੀ ਸਾਲ ਦੀ ਉਮਰ ਵਿੱਚ ਆਪ ਨੂੰ ਜਿਬਰਾਈਲ ਫਰਿਸ਼ਤੇ ਰਾਹੀਂ ਖ਼ੁਦਾ ਦਾ ਪੈਗਾਮ ਮਿਲਿਆ। ਇਸ ਤੋਂ ਬਾਅਦ ਆਪ ਪੈਗੰਬਰ ਅਖਵਾਉਣ ਲੱਗ ਪਏ ਅਤੇ ਇਸਲਾਮ ਧਰਮ ਦੀ ਨੀਂਹ ਰੱਖੀ। ਖਦੀਜਾ ਆਪ ਦੀ ਪਹਿਲੀ ਮੁਰੀਦ ਸੀ। ਖ਼ੁਦਾ ਤੋਂ ਆਉਂਦੀ ਬਾਣੀ ਨੂੰ ਖਦੀਜਾ ਹੀ ਲਿਖਿਆ ਕਰਦੀ ਸੀ। ਇਸਲਾਮ ਵਿੱਚ ਬੁੱਤ ਪ੍ਰਸਤੀ ਦੇ ਵਿਰੋਧ ਕਾਰਣ ਆਪ ਦਾ ਵੀ ਵਿਰੋਧ ਹੋਇਆ ਜਿਸ ਲਈ ਸੰਨ 622 ਵਿੱਚ ਮੱਕਾ ਛੱਡਣਾ ਪਿਆ ਤੇ ਇਸ ਹਿਜ਼ਰਤ ਤੋਂ ਹੀ ਹਿਜਰੀ ਸੰਮਤ ਸ਼ੁਰੂ ਹੋਇਆ। ਮਦੀਨੇ ਵਿੱਚ ਵੀ ਮੱਕੇ ਦੇ ਲੋਕ ਲੜਾਈਆਂ ਕਰਕੇ ਮੁਹੰਮਦ ਸਾਹਿਬ ਨੂੰ ਤੰਗ ਕਰਦੇ ਰਹੇ ਪਰ ਹਰ ਲੜਾਈ ਵਿੱਚ ਜਿੱਤ ਮੁਹੰਮਦ ਸਾਹਿਬ ਦੀ ਹੋਈ। ਆਖਿਰ ਸੰਨ 630 ਈ. ਵਿੱਚ 10,000 ਮੁਸਲਮਾਨ ਲੈ ਕੇ ਮੱਕੇ ਤੇ ਕਬਜ਼ਾ ਕੀਤਾ। ਇਸ ਸਮੇਂ 360 ਬੁੱਤ ਭੰਨ ਕੇ ਮੰਦਰ ਤੋਂ ਬਾਹਰ ਸੁੱਟੇ। ਇਥੇ ਪਹਿਲੀ ਨਮਾਜ਼ ਪੜ੍ਹ ਕੇ ਮੰਦਰ ਨੂੰ 'ਕਿਬਲਾ' ਥਾਪਿਆ। ਮੁਹੰਮਦ ਸਾਹਿਬ ਦੀ ਖ਼ੁਦਾ ਵੱਲੋਂ ਉੱਤਰੀ ਸਾਰੀ ਬਾਣੀ ਨੂੰ ਕੁਰਾਨ ਵਿੱਚ ਸੰਕਲਿਤ ਕੀਤਾ ਗਿਆ ਹੈ।

ਕੁਰਾਨ ਦੇ ਕੁਲ ਅੱਖਰ 323741 ਅਤੇ ਪਦੇ 79436 ਹਨ, ਆਇਤਾਂ 6666 ਅਤੇ ਸੂਰਤਾਂ 114 ਹਨ। ਕੁਰਾਨ 23 ਵਰ੍ਹੇ ਮੁਹੰਮਦ ਜੀ ਨੂੰ ਉਤਰਦਾ ਰਿਹਾ।

ਭਾਈ ਦਰਬਾਰੀ ਦਾਸ ਨੇ ਕਈ ਥਾਂ ਮੁਹੰਮਦ ਦੀ ਪ੍ਰਸੰਸਾ ਕੀਤੀ ਹੈ ਅਤੇ ਕਈ ਥਾਂਈ ਪ੍ਰਸੰਸਾ ਕਰਦਿਆਂ, ਭੀੜੀ ਕਬਰ ਦਾ ਵਾਸੀ ਦੱਸਿਆ ਹੈ:

ਮੁਹੰਮਦ ਲੇਹੇ ਯਾਰ ਖੁਦਾਈ, ਤਿਸ ਕਬਰ ਭੀੜੀ ਵਿਚਿ ਵਾਸਾ ।। (905.ਅ)

**ਮੋਰਧੁਜ** : (ਜਿਸ ਨੇ ਆਰੇ ਅੱਗੇ ਆਪਣਾ ਸੀਸ ਭੇਟ ਕੀਤਾ)

ਰਤਨਪੁਰ ਦਾ ਇਕ ਧਰਮਾਤਮਾ ਸੱਤਵਾਦੀ ਰਾਜਾ ਜਿਸਨੇ ਅਸ਼ਵਮੇਧ ਯੱਗ ਕਰਨ ਲਈ ਆਪਣੇ ਪੁੱਤਰ ਤਾਮ੍ਰਧੁਜ ਦੀ ਨਿਗਰਾਨੀ ਵਿੱਚ ਘੋੜਾ ਛੱਡਿਆ। ਉਸੇ ਸਮੇਂ ਰਾਜਾ ਯੁਧਿਸ਼ਟਰ ਨੇ ਭੀ ਅਸ਼ਵਮੇਧ ਦਾ ਘੋੜਾ ਅਰਜੁਨ ਅਤੇ ਕ੍ਰਿਸ਼ਨ ਜੀ ਦੀ ਨਿਗਰਾਨੀ ਵਿੱਚ

ਛਡਿਆ। ਜਦ ਦੋਹਾਂ ਦਲਾਂ ਦਾ ਟਾਕਰਾ ਹੋਇਆ ਤਾਂ ਤਾਮ੍ਰਧੁਜ ਨੇ ਅਰਜੁਨ ਤੇ ਕ੍ਰਿਸ਼ਨ ਜੀ ਨੂੰ ਮੂਰਛਿਤ ਕਰਕੇ, ਅਰ ਸਾਰੀ ਸੈਨਾ ਨੂੰ ਜਿੱਤ ਕੇ ਦੋਵੇਂ ਘੋੜੇ ਪਿਤਾ ਪਾਸ ਲੈ ਆਂਦੇ।

ਹੋਸ਼ ਆਉਣ ਦੇ ਕ੍ਰਿਸ਼ਨ ਜੀ ਨੇ ਬ੍ਰਾਹਮਣ ਦਾ ਰੂਪ ਧਾਰਿਆ ਤੇ ਅਰਜੁਨ ਨੂੰ ਆਪਣਾ ਚੇਲਾ ਬਣਾਇਆ। ਦੋਹਾਂ ਨੇ ਰਾਜਾ ਮੋਰਧੁਜ ਨੂੰ ਜਾ ਕੇ ਅਸ਼ੀਰਵਾਦ ਦਿੱਤਾ। ਰਾਜੇ ਨੇ ਆਉਣ ਦਾ ਕਾਰਨ ਪੁੱਛਿਆ ਤਾਂ ਬ੍ਰਾਹਮਣ ਨੇ ਆਖਿਆ:

ਕਿ ਇਕ ਕਾਲ ਰੂਪ ਸ਼ੇਰ ਮੇਰੇ ਪੁੱਤਰ ਨੂੰ ਲੈ ਕੇ ਚਲਾ ਗਿਆ ਹੈ, ਜੇ ਤੂੰ ਆਪਣਾ ਅੱਧਾ ਸਰੀਰ ਮੈਨੂੰ ਦੇਵੇਂ ਤਾਂ ਮੇਰਾ ਬੇਟਾ ਮੁੜ ਸਕਦਾ ਹੈ, ਇਸ ਤੇ ਮੋਰਧੁਜ ਆਪਣਾ ਅੱਧਾ ਸਰੀਰ ਚਿਰਵਾਉਣ ਨੂੰ ਤਿਆਰ ਹੋ ਗਿਆ। ਰਾਜੇ ਦੀ ਆਗਿਆ ਨਾਲ ਉਸ ਦੀ ਰਾਣੀ ਕੁਮੁਦ ਵਤੀ ਅਤੇ ਪੁੱਤਰ ਤਾਮਰਧੁਜ ਆਰਾ ਫੜ ਕੇ ਰਾਜੇ ਨੂੰ ਚੀਰਨ ਲੱਗੇ। ਇਸ ਤੇ ਕ੍ਰਿਸ਼ਨ ਜੀ ਪ੍ਰਸੰਨ ਹੋ ਕੇ ਆਪਣੇ ਅਸਲੀ ਰੂਪ ਵਿੱਚ ਆ ਗਏ ਤੇ ਰਾਜੇ ਨੂੰ ਛਾਤੀ ਨਾਲ ਲਾ ਕੇ ਅਸ਼ਵਮੇਧ ਯੱਗ ਪੂਰਾ ਕਰਨ ਦੀ ਆਗਿਆ ਦਿੱਤੀ।

ਭਾਈ ਦਰਬਾਰੀ ਦਾਸ ਵੀ ਇਸ ਕਥਾ ਨੂੰ ਬਿਆਨ ਕਰਦਾ ਲਿਖਦਾ ਹੈ:

ਅਧਾ ਅੰਗੁ ਮੋਰੁ ਧੁਜ ਦਾ ਲੀਤਾ ਸਿਰ ਕਰਵਤੁ ਧਰਾਇਆ ॥ (905.ਅ)

**ਮੰਦੋਦਰੀ** : (ਰਾਵਣ ਦੀ ਪਤਨੀ, ਦਾਦਰੀ ਤੋਂ ਮੰਦੋਦਰੀ ਬਣੀ)

ਮੰਦੋਦਰੀ ਦੇ ਸ਼ਾਬਦਿਕ ਅਰਥ ਹਨ ਮੰਦ ਉਦਰ ਵਾਲੀ ਅਥਵਾ ਪਤਲੀ ਕਮਰ ਵਾਲੀ। ਇਹ ਹੇਮਾ ਅਪਸਰਾ ਦੇ ਪੇਟੋਂ ਮਯ ਦਾਨਵ ਦੀ ਪੁੱਤਰੀ, ਰਾਵਣ ਦੀ ਪਤਨੀ ਅਤੇ ਇੰਦਰਜੀਤ, ਮੇਘਨਾਦ ਦੀ ਮਾਤਾ ਸੀ।

ਇਸ ਦੇ ਪਿਛਲੇ ਜਨਮ ਦੀ ਕਥਾ ਹਰਿ ਜੀ ਨੇ ਸੁਖਮਨੀ ਸਹੰਸਰ ਨਾਮ ਵਿੱਚ ਲਿਖੀ ਹੈ। ਇਕ ਵਾਰ ਰਿਸ਼ੀ ਯੱਗ ਕਰ ਰਹੇ ਸਨ। ਖੀਰ ਦੇ ਵਲਟੋਹੇ ਵਿੱਚ ਇੱਕ ਇੱਲ ਨੇ ਸੱਪ ਸੁੱਟ ਦਿੱਤਾ। ਇਹ ਰਿਸ਼ੀਆਂ ਦੇ ਧਿਆਨ ਵਿੱਚ ਨਾ ਆਇਆ ਪਰ ਨੇੜ ਬੈਠੀ ਇਕ ਦਾਦਰੀ (ਡੱਡ) ਨੇ ਇਹ ਦੇਖਿਆ ਅਤੇ ਸੋਚਿਆ ਕਿ ਰਿਸ਼ੀ ਖੀਰ ਖਾ ਕੇ ਮਰ ਜਾਣਗੇ। ਇਸ ਲਈ ਉਸਨੇ ਰਿਸ਼ੀਆਂ ਦੇ ਦੇਖਦਿਆਂ ਵਲਟੋਹੇ ਵਿੱਚ ਛਾਲ ਮਾਰ ਦਿੱਤੀ। ਸਿੱਟੇ ਵਜੋਂ ਖੀਰ ਡੋਲ੍ਹਣੀ ਪਈ। ਪਹਿਲਾਂ ਡੱਡ ਨਿਕਲੀ ਫਿਰ ਸੱਪ ਨਿਕਲਿਆ। ਰਿਸ਼ੀਆਂ ਨੇ ਸੋਚਿਆ ਕਿ ਇਸ ਨੇ ਆਪਦਾ ਜੀਵਨ ਦੇ ਕੇ ਸਾਡੀ ਰੱਖਿਆ ਕੀਤੀ ਹੈ। ਇਸ ਲਈ ਇਸ ਨੂੰ ਮਹਾਂਰਾਣੀ ਬਣਾ ਦਿਉ। ਰਿਸ਼ੀਆਂ ਦੇ ਤਪ ਕਾਰਣ ਇਹ ਅਗਲੇ ਜਨਮ ਵਿੱਚ ਮੰਦੋਦਰੀ ਬਣੀ।

ਭਾਈ ਦਰਬਾਰੀ ਦਾਸ ਨੇ ਇਸ ਕਥਾ ਨੂੰ ਪਰਚੀਆਂ ਭਗਤਾਂ ਦੀਆਂ ਵਿੱਚ ਪੂਰੀ 'ਪਰਚੀ ਮਦੋਦਰੀ ਭਗਤਿ ਕੀ' ਰਚੀ ਹੈ। ਉਪਰੰਤ ਸਾਰੇ ਗ੍ਰੰਥ ਵਿੱਚ ਥਾਂ ਪਰ ਥਾਂ ਜ਼ਿਕਰ ਕੀਤਾ ਹੈ।

**ਯੂਸਫ** : (ਜਿਸਨੂੰ ਮੁੱਲ ਵੇਚਿਆ ਗਿਆ)

ਇਹ ਯਕੂਬ ਦਾ ਪੁੱਤਰ ਅਤੇ ਇਬਰਾਹਿਮ ਦਾ ਪੜੋਤਾ ਸੀ। ਕੁਰਾਨ ਵਿੱਚ ਇਸ ਦੇ ਨਾਮ ਦੀ ਬਾਰਵੀਂ ਸੂਰਤ ਹੈ, ਜਿਸ ਵਿੱਚ ਕਥਾ ਹੈ ਕਿ ਯੂਸਫ਼ ਬਹੁਤ ਹੀ ਸੁੰਦਰ ਸੀ। ਕੁਰਾਨ ਵਿੱਚ ਉਲੇਖ ਹੋਣ ਕਾਰਨ ਇਸ ਨੂੰ ਪਵਿੱਤਰ ਕਥਾ ਦਾ ਰੁਤਬਾ ਹਾਸਲ ਹੈ। ਹਜ਼ਰਤ ਯਾਕੂਬ ਦਾ ਇਸ ਨਾਲ ਬਹੁਤ ਮੋਹ ਸੀ ਜਿਸ ਕਰਕੇ ਈਰਖਾਵੱਸ ਭਰਾਵਾਂ ਨੇ ਇਸ ਨੂੰ ਅੰਨ੍ਹੇ ਖੂਹ ਵਿੱਚ ਸੁੱਟ ਦਿੱਤਾ। ਕੁਦਰਤੀ ਇਕ ਸੌਦਾਗਰਾਂ ਦੇ ਕਾਫ਼ਲੇ ਨੇ ਇਸਨੂੰ ਬਾਹਰ ਕੱਢ ਲਿਆ ਅਤੇ ਗੁਲਾਮਾਂ ਦੀ ਮੰਡੀ ਵਿੱਚ ਵੇਚ ਦਿੱਤਾ। ਮਿਸਰ ਦੇ ਬਾਦਸ਼ਾਹ ਨੇ ਇਸਨੂੰ ਆਪਣੀ ਛੋਟੀ ਬੇਗਮ ਜੁਲੈਖਾਂ ਲਈ ਖ੍ਰੀਦ ਲਿਆ। ਜੁਲੈਖਾਂ ਨੇ ਆਪਣੇ ਪ੍ਰੇਮ ਜਾਲ ਵਿੱਚ ਫਸਾਣਾ ਚਾਹਿਆ। ਧਰਮੀ ਯੂਸਫ਼ ਨਾ ਮੰਨਿਆ। ਬੇਗਮ ਨੇ ਦੋਸ਼ ਲਾ ਕੇ ਕੈਦ ਵਿੱਚ ਸੁਟਵਾ ਦਿੱਤਾ। ਰਾਜੇ ਦੇ ਮਰਨ ਮਗਰੋਂ ਜੁਲੈਖਾਂ ਨੇ ਫਿਰ ਵਿਆਹ ਦੀ ਪੇਸ਼ਕਸ਼ ਕੀਤੀ। ਯੂਸਫ਼ ਮੰਨ ਗਿਆ ਤੇ ਮਿਸਰ ਦਾ ਰਾਜਾ ਬਣਿਆ। ਭਾਈ ਦਰਬਾਰੀ ਦਾਸ ਨੇ ਇਸ ਦਾ ਜ਼ਿਕਰ ਮੁੱਲ ਵੇਚਣ ਵਾਲੀ ਕਥਾ ਦਾ ਹੀ ਕੀਤਾ ਹੈ:

ਅਲੀ ਚਿਥਾਇਆ ਪਰਬਤਿ ਕੋਲਹੁ ਜੂਸਫੁ ਹਟਿ ਵਿਕਾਇਆ ॥ (905.ਅ)

**ਰਜਨੀ ਸਜਨੀ** : (ਭਗਤਣੀਆਂ ਸਕੀਆਂ ਭੈਣਾਂ)

ਭਾਈ ਦਰਬਾਰੀ ਦਾਸ ਨੇ ਰਜਨੀ ਅਤੇ ਸਜਨੀ ਦਾ ਕਈ ਵਾਰ ਜ਼ਿਕਰ ਕੀਤਾ ਹੈ ਪਰ ਇਨ੍ਹਾਂ ਦੇ ਜੀਵਨ ਦਾ ਵਿਸਥਾਰ ਨਾਭਾ ਦਾਸ ਦੀ ਭਗਤਮਾਲ ਪ੍ਰਿਯਾ ਦਾਸ ਦੀ ਭਗਤ ਮਾਲ ਅਤੇ ਹੋਰ ਗ੍ਰੰਥਾਂ ਵਿੱਚੋਂ ਖੋਜ ਕਰਨ ਤੇ ਵੀ ਨਹੀਂ ਮਿਲਿਆ। ਭਾਈ ਦਰਬਾਰੀ ਦਾਸ ਦੀ ਰਚਨਾ ਉਸ ਨੂੰ ਇਉਂ ਬਿਆਨ ਕਰਦੀ ਹੈ:

ਰਜਨੀ ਸਜਨੀ ਭਈ ਪਵਿਤ੍ਰ ਪਾਈ ਥਾਇ ਕਮਾਈ ।। (911-12 ਦਾ ਵਿਚਕਾਰਲਾ ਪੱਤਰਾ)
ਰਜਨੀ ਸਜਨੀ ਸਕੀਆਂ ਭੈਣਾਂ ਰੰਕਾ ਬੰਕਾ ਭਾਈ ।। (911.ਅ)

**ਰਾਹੂ ਕੇਤੂ** : (ਚੰਨ ਸੂਰਜ ਦੇ ਵੈਰੀ, ਇਕ ਸਰੀਰ ਦੇ ਦੋ ਭਾਗ)

ਰਾਹੂ ਇਕ ਦੈਂਤ ਹੈ, ਜੋ ਵਿਪ੍ਰਦਿਤੀ ਅਤੇ ਸਿਹਿੰਕਾ ਦਾ ਪੁੱਤਰ ਹੈ। ਇਸ ਦੀਆਂ ਚਾਰ ਬਾਹਵਾਂ ਅਤੇ ਥਲਵਾਂ ਭਾਗ ਇੱਕ ਪੂਛ ਵਾਂਗ ਹੁੰਦਾ ਸੀ। ਇਹ ਬੜਾ ਸ਼ਰਾਰਤੀ ਸੀ। ਜਦ ਸਮੁੰਦਰ ਰਿੜਕਿਆ ਤੇ ਉਸ ਵਿੱਚੋਂ ਅੰਮ੍ਰਿਤ ਕੱਢਿਆ ਤਾਂ ਅੰਮ੍ਰਿਤ ਦੇਵਤਿਆਂ ਵਿੱਚ ਵਰਤਾਇਆ ਗਿਆ। ਜਦ ਅੰਮ੍ਰਿਤ ਵਰਤਾਇਆ ਜਾ ਰਿਹਾ ਸੀ ਤਾਂ ਇਹ ਰੂਪ ਵਟਾ ਕੇ ਦੇਵਤਿਆਂ ਵਿੱਚ ਬੈਠ ਕੇ ਅੰਮ੍ਰਿਤ ਪੀ ਗਿਆ। ਸੂਰਜ ਜਾਂ ਚੰਦਰਮਾ ਨੇ ਇਸਦੀ ਪਛਾਣ ਕਰ ਲਈ। ਉਨ੍ਹਾਂ ਨੇ ਵਿਸ਼ਣੂ ਨੂੰ ਦੱਸਿਆ। ਵਿਸ਼ਣੂ ਨੇ ਰਾਹੂ ਦਾ ਸਿਰ ਕੱਟ ਦਿੱਤਾ, ਪਰੰਤੂ ਅੰਮ੍ਰਿਤ ਪੀ ਕੇ ਇਹ ਅਮਰ ਹੋ ਚੁੱਕਾ ਸੀ, ਇਸ ਲਈ ਇਸ ਦੇ ਦੋਵੇਂ ਭਾਗ ਸੁਰਜੀਤ ਹੋ ਗਏ। ਪੂਛਲ ਵਾਲੇ ਹਿੱਸੇ ਨੂੰ 'ਕਟਿਆ' ਹੋਣ ਕਰਕੇ ਉਸ ਦਾ ਨਾਮ 'ਕੇਤੂ' ਹੋਇਆ।

ਹੁਣ ਰਾਹੂ ਅਤੇ ਕੇਤੂ, ਚੰਨ ਤੇ ਸੂਰਜ ਨੂੰ ਨਿਗਲ ਕੇ ਪੁਰਾਣਾ ਵੈਰ ਲੈਂਦੇ ਹਨ, ਜਿਸ ਨੂੰ ਗ੍ਰਹਿਣ ਲੱਗਣਾ ਕਹਿੰਦੇ ਹਨ।

ਰਾਹੂ ਦੇ ਰਥ ਨੂੰ 8 ਕਾਲੇ ਰੰਗ ਦੇ ਘੋੜੇ ਜੁੜੇ ਹੋਏ ਹਨ। ਇਸੇ ਤਰ੍ਹਾਂ ਕੇਤੂ ਦੇ ਰੱਥ ਨੂੰ ਤਾਂਬੇ ਰੰਗ ਦੇ ਘੋੜੇ ਜੁੜੇ ਹਨ। ਭਾਈ ਦਰਬਾਰੀ ਦਾਸ ਨੇ ਆਪਣੇ ਗ੍ਰੰਥ ਵਿੱਚ ਇਨ੍ਹਾਂ ਦਾ ਯਥਾ ਯੋਗ ਜ਼ਿਕਰ ਕੀਤਾ ਹੈ।

**ਰੁਕਮਾਂਗਦ** : ਰੁਕਮਾਂਗਦ ਇਕ ਧਰਮੀ ਰਾਜਾ ਸੀ ਜੋ ਕਿ ਮੋਹਣੀ ਦਾ ਪਤੀ ਤੇ ਧਰਮਾਂਗਦ ਦਾ ਪਿਤਾ ਸੀ। ਇਸ ਨੇ ਇਕ ਸੁੰਦਰ ਬਾਗ ਲੁਆਇਆ ਸੀ ਜਿਥੋਂ ਇੰਦ੍ਰ ਦੀਆਂ ਅਪਸਰਾ ਫੁੱਲ ਤੋੜ ਕੇ ਲੈ ਜਾਂਦੀਆਂ ਸਨ। ਇਕ ਵਾਰੀ ਇਕ ਅਪਸਰਾ ਫੁੱਲ ਤੋੜਦੀ ਕੰਡਿਆਂ ਵਿੱਚ ਫਸ ਗਈ ਤੇ ਉੱਡ ਕੇ ਵਾਪਸ ਸੁਰਗ ਨਾ ਜਾ ਸਕੀ। ਉਸ ਨੇ ਕਿਹਾ ਕਿ ਜੇ ਮੇਰੇ ਲਈ ਕੋਈ ਇਕਾਦਸ਼ੀ ਦੇ ਵਰਤ ਦਾ ਫਲ ਦੇ ਦੇਵੇ ਤਾਂ ਮੈਂ ਵਾਪਸ ਸੁਰਗ ਨੂੰ ਜਾ ਸਕਦੀ ਹਾਂ। ਰਾਜੇ ਰੁਕਮਾਂਗਦ ਨੇ ਉਸ ਨੂੰ 100 ਵਰਤਾਂ ਦਾ ਫਲ ਦਿੱਤਾ। ਭਾਈ ਦਰਬਾਰੀ ਦਾਸ ਦੇ ਕਥਨ ਮੁਤਾਬਕ ਰੁਕਮਾਂਗਦ ਨੇ ਬਟੇਰੇ ਦੇ ਮਾਸ ਜਿੰਨਾ ਮਾਸ, ਦੇ ਕੇ ਉਸ ਅਪਸਰਾ ਨੂੰ ਉੱਡਣ ਯੋਗ ਬਣਾਇਆ:

ਰੁਕਮਾਦਿਕ ਕਾ ਮਾਸ ਬਟੇਰੇ ਸੇਤੀ ਤੱਕੜੀ ਪਾਇ ਜੁਖਾਇਆ ।। (905.ਅ)

**ਰੰਕਾ ਬੰਕਾ** : (ਭਗਤ ਪਤੀ ਪਤਨੀ)

ਰੰਕਾ ਪਤੀ ਸੀ ਅਤੇ ਬੰਕਾ ਜਾਂ ਵੰਕਾ ਉਸਦੀ ਪਤਨੀ ਸੀ। ਰੰਕਾ ਦਾ ਜਨਮ ਪੰਡਰ ਪੁਰ (ਦਖਣ) ਵਿੱਚ 1338 ਸੰਮਤ ਵਿੱਚ ਹੋਇਆ ਜਦ ਕਿ ਵੰਕਾ ਦਾ 1351 ਸੰਮਤ ਵਿੱਚ, ਹਰਿਦੇਵ ਬ੍ਰਾਹਮਣ ਦੇ ਘਰ ਹੋਇਆ। ਇਨ੍ਹਾਂ ਦਾ ਤਿਆਗ ਸੰਸਾਰ-ਪ੍ਰਸਿੱਧ ਹੈ।

ਇੱਕ ਵਾਰ ਰੰਕਾ ਅਤੇ ਬੰਕਾ ਜਾ ਰਹੇ ਸਨ। ਰਸਤੇ ਵਿੱਚ ਇੱਕ ਲਾਲ (ਮਹਾਨ ਕੋਸ਼ ਅਨੁਸਾਰ ਮੁਹਰਾਂ) ਪਿਆ ਸੀ। ਰੰਕਾ ਨੇ ਉਸ ਉੱਪਰ ਮਿੱਟੀ ਪਾ ਦਿੱਤੀ। ਇਹ ਸੋਚ ਕੇ, ਕਿ ਸ਼ਾਇਦ ਬੰਕਾ ਦਾ ਚਿੱਤ ਨਾ ਡੋਲ ਜਾਵੇ। ਬੰਕਾ ਨੇ ਕਿਹਾ, "ਪਤੀ ਦੇਵ ਮਿੱਟੀ ਕਿਉਂ ਪਾਈ? ਇਕ ਤਿਆਗੀ ਲਈ, ਚਾਹੇ ਉਸ ਨੂੰ ਦਿਸੇ ਜਾਂ ਨਾ ਦਿਸੇ, ਕੀ ਫ਼ਰਕ ਪੈਂਦਾ ਹੈ।" ਇਸ ਨਾਲ ਰੰਕਾ ਦਾ ਮਨ ਗਦ ਗਦ ਹੋ ਉਠਿਆ।

ਰੰਕਾ ਬੰਕਾ ਜਾਂ ਬੰਕਾ ਦੀ ਔਲਾਦ ਦੱਖਣ ਵਿੱਚ ਵੱਸਦੀ ਹੈ ਅਤੇ ਉਹ ਉਨ੍ਹਾਂ ਦੇ ਮੰਦਰਾਂ ਦੀ ਗੱਦੀ ਨਸ਼ੀਨ ਹੈ।

ਭਾਈ ਦਰਬਾਰੀ ਦਾਸ ਨੇ ਭੁਲੇਖੇ ਨਾਲ ਇਨ੍ਹਾਂ ਦੋਨਾਂ ਨੂੰ ਭਾਈ ਸਮਝਿਆ ਹੈ:

ਰੰਕਾ ਬੰਕਾ ਦੋਨੋ ਭਾਈ ।। ਤਿਨੋ ਤਿਆਗੀ ਮਾਇਆ ਮਾਈ ।। (298.ੳ)

**ਵਸ਼ਿਸ਼ਟ** : (ਰਾਮ ਦੇ ਗੁਰੂ, ਮਹਾਂ ਰਿਸ਼ੀ) ਉਰਵਸ਼ੀ ਅਪਸਰਾ ਨੂੰ ਵੇਖ ਕੇ ਵਰਣਾਮਿਤ੍ਰ ਦਾ ਵੀਰਯ ਪਾਤ ਹੋਣ ਤੇ ਧਰਤੀ ਤੇ ਡਿੱਗਾ ਤਾਂ ਧਰਤੀ ਤੋਂ ਵਸ਼ਿਸ਼ਟ ਦੀ ਉਤਪਤੀ ਦੱਸੀ ਹੈ। ਇਹ ਰਾਮ ਜੀ ਦੇ ਗੁਰੂ ਸਨ।

ਬਸਿਸਿਟ ਗੁਰੂ ਜਿਸ ਸੂਰਜ ਵੰਸੀ ਅਜਿ ਨਾਤੀ[1] ਰਘੁਰਾਈ ॥ (342.ਅ)

**ਵਰਲੋਚਨ** : ਵੇਖੋ ਬੈਲੋਚਨ

**ਵਿਆਸ** : ਵੇਖੋ ਅਵਤਾਰ ਚੌਬੀਸ, ਬਿਆਸ

**ਵਿਸ਼ਵਕਰਮਾ** : (ਦੇਵਤਿਆਂ ਦੇ ਭਵਨਾਂ ਦੀ ਉਸਾਰੀ ਕਰਨ ਵਾਲਾ ਦੇਵਤਾ)

ਰਾਮਾਇਣ ਵਿੱਚ ਵਿਸ਼ਵਕਰਮਾ ਦੇ ਪਿਤਾ ਦਾ ਨਾਮ ਅਠਵਾਂ ਵਸੁ ਪ੍ਰਭਾਸ ਦੱਸਿਆ ਹੈ। ਇਸ ਦੀ ਮਾਤਾ ਦਾ ਨਾਮ ਲਾਵਣਮਤੀ ਸੀ। ਇਸਦੀ ਪੁੱਤਰੀ ਸੰਜਨਾ ਦਾ ਵਿਆਹ ਸੂਰਜ ਨਾਲ ਹੋਇਆ ਸੀ। ਸੂਰਜ ਦਾ ਤੇਜ਼ ਬਹੁਤ ਸੀ, ਪੁੱਤਰੀ ਸਹਾਰ ਨਾ ਸਕੀ, ਜਿਸ ਕਰਕੇ ਵਿਸ਼ਵਕਰਮਾ ਨੇ ਸੂਰਜ ਨੂੰ ਸਾਣ ਤੇ ਚੜ੍ਹਾ ਕੇ ਉਸ ਦਾ ਅੱਠਵਾਂ ਭਾਗ (ਮਹਾਨ ਕੋਸ਼ ਅਨੁਸਾਰ) ਛਿੱਲ ਦਿੱਤਾ। ਛਿੱਲੇ ਹੋਏ ਸੂਰਜ ਦੇ ਟੁਕੜਿਆਂ ਤੋਂ ਵਿਸ਼ਣੂ ਦਾ ਸੁਦਰਸ਼ਨ ਚੱਕਰ, ਸ਼ਿਵ ਦਾ ਤ੍ਰਿਸ਼ੂਲ, ਕਾਰਤਿਕੇਯ ਦੀ ਬਰਛੀ ਆਦਿ ਬਣਾਏ।

ਕ੍ਰਿਸ਼ਨ ਜੀ ਦੇ ਹੁਕਮ ਦੇਣ ਤੇ ਸੁਦਾਮੇ ਦੀ ਝੁੱਗੀ ਦੀ ਥਾਂ ਮਹਿਲ ਭੀ ਵਿਸ਼ਵਕਰਮਾ ਨੇ ਬਣਾਏ ਸਨ:

ਵਿਸ਼ਕਰਮੇ ਨੂੰ ਕਰਿ ਆਗਿਆ ਸੁਇਨਪੁਰੀ ਬਣਾਈ ॥ (47.ੳ)

**ਵਿਦੁਰ** : ਵੇਖੋ ਅਣੀਮਾਂਡਵਯ, ਅਤੇ ਪਰਚੀ ਬਿਦਰ ਭਗਤਿ ਕੀ।

**ਵਿਰੋਚਨ** : ਵੇਖੋ ਬੈਲੋਚਨ

1. ਰਾਜਾ ਅਜ ਦਾ ਪੋਤਰਾ, ਰਘੁਵੰਸ਼ ਦਾ ਰਾਜਾ, ਭਾਵ ਰਾਮ ਚੰਦਰ ਜੀ

# ਅੰਤਿਕਾ - 2

**ਤਿੰਨ ਤਾਪ :**

1. ਅਧਿਆਤਮਿਕ ਦੁਖ ਅਥਵਾ ਤਾਪ ਜੋ ਅੱਗੋਂ ਦੋ ਤਰ੍ਹਾਂ ਦਾ ਹੁੰਦਾ ਹੈ
   ੳ) ਸਰੀਰਤ-ਵਾਤ ਪਿਤ ਕਫ਼ ਤਿੰਨ ਧਾਤੂਆਂ ਤੇ ਉਤਪਾਤ ਨਮਿਤ ਜੋ ਜਵਰ ਆਦਿ ਰੋਗਾਂ ਦੇ ਰੂਪ ਵਿੱਚ ਦੁੱਖ, ਉਹ ਸਰੀਰਕ ਤਾਪ ਹਨ।
   ਅ) ਮਾਨਸਿਕ: ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਭੈ, ਈਰਖਾ ਵਿਖਾਧ ਤੇ ਪਿਆਰੀ ਵਸਤੂ ਦੀ ਅਪ੍ਰਾਪਤੀ ਆਦਿਕ ਤੋਂ ਜੋ ਕਸ਼ਟ ਹੁੰਦਾ ਹੈ, ਉਹ ਮਾਨਸਿਕ ਤਾਪ ਹੈ।
2. ਆਧਿ ਭੌਤਿਕ: ਜੋ ਦੁੱਖ ਅਥਵਾ ਤਾਪ ਜੀਵਾਂ, ਬਿੱਛੂਆਂ, ਸ਼ੇਰ, ਸੱਪ, ਮੱਛਰ ਆਦਿਕਾਂ ਤੋਂ ਮਿਲੇ, ਇਸ ਨੂੰ ਆਧਿ ਭੌਤਿਕ ਤਾਪ ਕਹਿੰਦੇ ਹਨ।
3. ਆਧਿ ਦੈਵਕ: ਜੋ ਦੁਖ ਪ੍ਰਾਕ੍ਰਿਤਕ ਦੇਵਤਿਆਂ ਤੋਂ ਪ੍ਰਾਪਤ ਹੋਣ ਜਿਵੇਂ ਧੁੱਪ ਹਨੇਰੀ, ਪਾਲਾ ਗੜੇ ਆਦਿਕ ਉਸ ਨੂੰ ਆਧਿ ਦੈਵਕ ਤਾਪ ਕਹਿੰਦੇ ਹਨ।

**ਤਿੰਨ ਗੁਣ :**

ਮਾਇਆ ਦੇ ਤਿੰਨ ਗੁਣ ਹਨ: 1. ਰਜੋ 2. ਤਮੋ 3. ਸਤੋ

1. ਰਜੋ ਗੁਣ ਮੋਹ ਅਤੇ ਹੰਕਾਰ ਦਾ ਕਾਰਣ ਹੈ।
2. ਤਮੋ ਗੁਣ ਕ੍ਰੋਧ ਅਤੇ ਅਗਿਆਨ ਦਾ ਲਖਾਇਕ ਹੈ।
3. ਸਤੋ ਗੁਣ ਸ਼ਾਂਤੀ ਅਤੇ ਦਇਆ, ਦਾਨ, ਖਿਮਾ ਤੇ ਪ੍ਰਸੰਨਤਾ ਦਾ ਲਖਾਇਕ ਹੈ।

ਗੁਰਬਾਣੀ ਵਿੱਚ ਇਨ੍ਹਾਂ ਗੁਣਾਂ ਨੂੰ ਇਉਂ ਵਰਨਣ ਕੀਤਾ ਹੈ:

ਰਜ ਗੁਣ ਤਮਗੁਣ ਸਤ ਗੁਣ ਕਹੀਐ ਏਹ ਤੇਰੀ ਸਭ ਮਾਇਆ ॥

(ਕੇਦਾਰਾ ਕਬੀਰ ਜੀ, ਪੰਨਾ 1123)

**ਚਾਰ ਕਿਤਾਬਾਂ :**

1. ਤੌਰੇਤ 2. ਜਬੂਰ 3. ਇੰਜੀਲ 4. ਕੁਰਾਨ

**1. ਤੌਰੇਤ:**

ਮਿਸਰ ਦੇ ਵਸਨੀਕ ਇਮਰਾਨ ਦੇ ਘਰ ਹਜ਼ਰਤ ਮੂਸਾ ਦਾ ਜਨਮ ਇਸਰਾਈਲ ਵਿੱਚ ਹੋਇਆ, ਜੋ ਈਸਾ ਤੋਂ 1200 ਸਾਲ ਪਹਿਲਾਂ ਹੋਇਆ। ਬਾਈਬਲ ਤੇ ਕੁਰਾਨ ਦੇ ਲੇਖਾਂ ਅਨੁਸਾਰ ਹਜ਼ਰਤ ਮੂਸਾ ਨੇ 40 ਸਾਲ ਦੀ ਉਮਰ ਵਿੱਚ ਸ਼ਾਦੀ ਕੀਤੀ। ਇਹ ਵੀ ਲਿਖਿਆ ਹੈ ਤੂਰ ਪਹਾੜ ਉੱਤੇ ਮੂਸਾ ਦੀ ਖ਼ੁਦਾ ਨਾਲ 40 ਦਿਨ ਤੀਕ ਗੋਸ਼ਟੀ ਹੋਈ। ਖ਼ੁਦਾ ਨੇ ਆਪਣੀਆਂ ਉਂਗਲਾਂ ਨਾਲ ਲਿਖੀਆਂ ਸਲੇਟਾਂ ਵੀ ਉਸ ਨੂੰ ਦਿੱਤੀਆਂ। ਇਨ੍ਹਾਂ 40 ਦਿਨਾਂ ਵਿੱਚ ਮੂਸਾ ਨੇ ਅੰਨ ਜਲ ਨਹੀਂ ਪੀਤਾ। ਇਸੇ ਲਈ ਯਹੂਦੀ 40 ਦਿਨ ਰੋਜ਼ੇ ਰੱਖਦੇ ਹਨ। ਇਸੇ ਅਧਾਰ ਤੇ ਇਸਲਾਮ ਵਿੱਚ ਤੀਹ ਰੋਜ਼ੇ ਰੱਖਣ ਦੀ ਮਰਯਾਦਾ ਤੁਰੀ। ਤੌਰੇਤ ਨੂੰ ਅਸਮਾਨੀ ਪੁਸਤਕ ਮੰਨਿਆ ਗਿਆ ਹੈ। ਇਹ ਮੂਸਾ ਨੂੰ ਹੀ ਨਾਜ਼ਲ ਹੋਈ ਹੈ, ਜਿਸ ਵਿਚ ਖ਼ੁਦਾ ਦੇ ਦਸ ਹੁਕਮ ਦਰਜ ਹਨ। ਤੌਰੇਤ ਯਹੂਦੀ ਅਤੇ ਈਸਾਈਆਂ ਦਾ ਧਰਮ ਗ੍ਰੰਥ ਹੈ। ਮੂਸਾ ਦੀ ਕੁੱਲ ਉਮਰ 120 ਸਾਲ ਸੀ।

**2. ਜਬੂਰ:**

ਹਜ਼ਰਤ ਇਬਰਾਹੀਮ, ਯਹੂਦੀਆਂ ਅਤੇ ਈਸਾਈਆਂ ਦਾ ਸਾਂਝਾ ਪੈਗੰਬਰ ਹੈ। ਇਬਰਾਹੀਮ ਤੋਂ ਚੌਧਵੀਂ ਪੀੜ੍ਹੀ ਵਿੱਚ ਦਾਊਦ ਪੈਗੰਬਰ ਹੋਇਆ। ਜਬੂਰ, ਖ਼ੁਦਾ ਵੱਲੋਂ ਦਾਊਦ ਪੈਗੰਬਰ ਨੂੰ ਉੱਤਰੀ ਪੁਸਤਕ ਹੈ। ਜਬੂਰ ਗੀਤਾਂ ਦੀ ਕਿਤਾਬ ਹੈ।

**3. ਇੰਜੀਲ:**

ਹਜ਼ਰਤ ਇਬਰਾਹੀਮ ਤੋਂ 42ਵੀਂ ਪੀੜ੍ਹੀ ਵਿੱਚ, ਫਿਲਸਤੀਨ ਦੇ ਵਾਸੀ ਯੂਸਫ਼ ਦੇ ਘਰ ਮਾਤਾ ਮਰੀਅਮ ਦੇ ਪੇਟ ਤੋਂ ਸੰਮਤ 57 ਬਿਕਰਮੀ ਨੂੰ ਹਜ਼ਰਤ ਈਸਾ ਦਾ ਜਨਮ ਹੋਇਆ। ਤੀਹ ਵਰ੍ਹੇ ਦੀ ਉਮਰ ਵਿੱਚ ਹਜ਼ਰਤ ਈਸਾ ਨੇ ਆਪਣੇ ਨਵੇਂ ਮੱਤ ਦਾ ਪ੍ਰਚਾਰ ਕੀਤਾ। ਪਰ ਯਹੂਦੀ ਸਹਿਮਤ ਨਾ ਹੋਏ। ਅੰਤ ਈਸਾ ਨੂੰ ਸਲੀਬ ਉੱਤੇ ਚਾੜ੍ਹ ਕੇ ਉਸਦੇ ਹੱਥਾਂ ਪੈਰਾਂ ਵਿੱਚ ਮੇਖਾਂ ਗੱਡ ਕੇ ਮਾਰ ਦਿੱਤਾ। ਇੰਜੀਲ ਇਸੇ ਪੈਗੰਬਰ ਨੂੰ ਖ਼ੁਦਾ ਵੱਲੋਂ ਉੱਤਰੀ ਪੁਸਤਕ ਮੰਨੀ ਜਾਂਦੀ ਹੈ, ਜਿਸਦੇ ਅਰਥ 'ਮੰਗਲ ਸਮਾਚਾਰ' ਹਨ।

**4. ਕੁਰਾਨ:**

ਹਜ਼ਰਤ ਮੁਹੰਮਦ ਸਾਹਿਬ, ਨੂੰ ਜੋ ਬਾਣੀ ਜਬਰਾਈਲ ਫ਼ਰਿਸ਼ਤੇ ਰਾਹੀਂ ਵਹੀਆਂ ਦੇ ਨਾਮ ਤੇ ਉੱਤਰਦੀ ਰਹੀ, ਉਹ ਅਸਮਾਨੀ ਕਿਤਾਬ ਕੁਰਾਨ ਹੈ। ਕੁਰਾਨ 23 ਸਾਲ ਕਦੇ ਫ਼ਰਿਸ਼ਤੇ ਜਬਰਾਈਲ ਰਾਹੀਂ, ਕਦੇ ਸੁਪਨੇ ਵਿੱਚ, ਕਦੇ ਅਕਾਸ਼ ਬਾਣੀ ਰਾਹੀਂ ਖ਼ੁਦਾ ਵੱਲੋਂ ਉਤਰਦਾ ਰਿਹਾ। ਕੁਰਾਨ ਦੀਆਂ ਸਾਰੀਆਂ 6666 ਆਇਤਾਂ ਅਤੇ 114 ਸੂਰਤਾਂ ਹਨ। ਗੁਰਬਾਣੀ ਵਿਚ ਜ਼ਿਕਰ ਹੈ:

ਵਖਤ ਨ ਪਾਇਓ ਕਾਦੀਆ ਜਿ ਲਿਖਨਿ ਲੇਖ ਕੁਰਾਨ (ਜਪੁਜੀ)

**ਚਾਰ ਖਾਣੀਆਂ:**

ਵਿਦਵਾਨਾਂ ਨੇ ਚਾਰ ਖਾਣੀਆਂ ਅਰਥਾਤ ਜੀਵਾਂ ਦੇ ਉਤਪੰਨ ਹੋਣ ਦੇ ਚਾਰ ਸਾਧਨ ਮੰਨੇ ਹਨ:

1. ਅੰਡਜ: ਆਂਡਿਆਂ ਤੋਂ ਪੈਦਾ ਹੋਣ ਵਾਲੇ, ਪੰਛੀ ਆਦਿ
2. ਜੇਰਜ: ਜੇਰ ਤੋਂ ਪੈਦਾ ਹੋਣ ਵਾਲੇ, ਪਸ਼ੂ ਆਦਿ
3. ਸੇਤਜ: ਪਸੀਨੇ ਤੋਂ ਪੈਦਾ ਹੋਣ ਵਾਲੇ, ਜੂਆਂ ਆਦਿ
4. ਉਤਭੁਜ: ਆਪਣੇ ਆਪ ਪੈਦਾ ਹੋਣ ਵਾਲੇ, ਬਨਸਪਤੀ ਆਦਿ।

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ (ਸੋਰਠਿ ਮਹਲਾ ੧)

**ਚਾਰ ਬਾਣੀਆਂ:**

1. ਪਰਾ: ਮੂਲਾਧਾਰ ਵਿੱਚ ਰਹਿਣ ਵਾਲਾ ਸ਼ਬਦ ਪਰਾ ਹੈ ਭਾਵ ਆਰੰਭਿਤ ਸ਼ਬਦ
2. ਪਸਯੰਤੀ: ਮੂਲਾਧਾਰ ਤੋਂ ਉੱਠ ਕੇ ਜੋ ਸ਼ਬਦ ਹਿਰਦੇ ਵਿੱਚ ਆਇਆ ਉਹ ਪਸਯੰਤੀ ਹੈ।
3. ਮਧਮਾ: ਪਸਯੰਤੀ ਤੋਂ ਉੱਠ ਕੇ ਜੋ ਸ਼ਬਦ ਕੰਠ ਵਿੱਚ ਆਇਆ ਉਹ ਮਧਮਾ ਹੈ।
4. ਵੈਖਰੀ: ਜੋ ਉਚਾਰਨ ਕੀਤਾ ਗਿਆ ਉਹ ਵੈਖਰੀ ਜਾਂ ਬੈਖਰੀ ਹੈ।

**ਚਾਰ ਯੁਗ:**

1. ਸਤਿਜੁਗ 2. ਤ੍ਰੇਤਾ ਜੁਗ 3. ਦੁਆਪਰ ਜੁਗ 4. ਕਲਜੁਗ

**1. ਸਤਿਜੁਗ:**

ਸਤਿਜੁਗ ਦੀ ਕੁਲ ਆਯੂ ਸਤਾਰਾਂ ਲੱਖ ਅਠਾਈ ਹਜ਼ਾਰ ਸਾਲ ਦੀ ਮਿਥੀ ਗਈ ਹੈ। ਮਨੁੱਖ ਦੀ ਉਮਰ ਇਕ ਲੱਖ ਸਾਲ ਦੀ ਸੀ। ਮਨੁੱਖ ਅਤੇ ਔਰਤ ਦਾ ਕੱਦ ਸਾਢੇ ਪੈਂਤੀ ਸੌ ਹੱਥ ਸੀ। ਖੁਰਾਕ ਇਕ ਡੰਗ ਦੀ ਸੈਂਤੀ ਮਣ ਸੀ। ਇਸ ਸਮੇਂ ਗਰਭ ਦੀ ਉਮਰ ਕੇਵਲ 67 ਦਿਨ ਹੁੰਦੀ ਸੀ। ਇਕ ਵਾਰ ਬਿਜਾਈ ਕਰਕੇ 7 ਵਾਰ ਕਟਾਈ ਕਰ ਸਕੀਦੀ ਸੀ। ਸਤਿਜੁਗ ਵਿੱਚ ਸਫੇਦ ਕਪੜੇ ਧਾਰਨ ਦਾ ਨਿਯਮ ਸੀ। ਸਤਿਜੁਗ ਵਿੱਚ ਲੋਕਾਂ ਨੂੰ ਬਹੁਤ ਮਿਹਨਤ ਨਹੀਂ ਕਰਨੀ ਪੈਂਦੀ ਸੀ। ਚਿੱਤ ਦੀ ਇੱਛਾ ਤੁਰੰਤ ਪੂਰੀ ਹੋ ਜਾਂਦੀ ਸੀ। ਨਾ ਕੋਈ ਰੋਂਦਾ ਸੀ, ਅਤੇ ਨਾ ਹੀ ਅਭਿਮਾਨ ਹੁੰਦਾ ਸੀ। ਨਾ ਹੀ ਈਰਖਾ ਸੀ ਅਤੇ ਨਾ ਹੀ ਵੈਰ ਵਿਰੋਧ ਸੀ। ਜੇਕਰ ਕੋਈ ਇੱਕ ਮਨੁੱਖ ਪਾਪ ਕਰਦਾ ਸੀ ਤਾਂ ਸਾਰਾ ਨਗਰ ਹੀ ਗਰਕ ਹੋ ਜਾਂਦਾ ਸੀ।

**2. ਤ੍ਰੇਤਾ ਜੁਗ:**

ਤ੍ਰੇਤਾ ਜੁਗ ਦੀ ਉਮਰ ਬਾਰਾਂ ਲੱਖ ਛਿਆਨਵੇਂ ਹਜ਼ਾਰ (12,96,000) ਸਾਲ ਦੀ ਨਿਸਚਿਤ ਹੋਈ। ਇਸ ਸਮੇਂ ਮਨੁੱਖ ਦੀ ਉਮਰ 10,000 ਸਾਲ ਰਹਿ ਗਈ ਮਨੁੱਖ ਦੀ ਉਚਾਈ 350 ਹੱਥ ਹੋ ਗਈ। ਇਸ ਦੀ ਇਕ ਡੰਗ ਦੀ ਖ਼ੁਰਾਕ ਪੌਣੇ ਚਾਰ ਮਣ ਰਹਿ ਗਈ। ਹੁਣ ਗਰਭ ਦੀ ਉਮਰ ਪੌਣੇ ਚਾਰ ਮਹੀਨੇ ਹੋ ਗਈ। ਇਕ ਵਾਰ ਬਿਜਾਈ ਕਰਕੇ ਤਿੰਨ ਵਾਰ ਕਟਾਈ ਕਰ ਸਕਦੇ ਸੀ। ਇਸ ਜੁਗ ਵਿੱਚ ਲਾਲ ਰੰਗ ਦਾ ਪਹਿਰਾਵਾ ਹੋ ਗਿਆ।

ਧਰਮ ਦਾ ਚੌਥਾ ਹਿੱਸਾ ਘੱਟ ਗਿਆ। ਸੱਚ ਤਿੰਨ ਹਿੱਸੇ ਰਹਿ ਗਿਆ ਤੇ ਇੱਕ ਹਿੱਸਾ ਝੂਠ ਨਾਲ ਚਲਾ ਗਿਆ। ਬਲੀਦਾਨ ਅਤੇ ਪੂਜਾ ਕਰਮਾਂ ਦਾ ਪ੍ਰਚਾਰ ਵੱਧ ਗਿਆ। ਇਸ ਸਮੇਂ ਯੱਗ ਅਧਿਕ ਹੋਣ ਲੱਗੇ। ਲੋਕ ਚਿਤ ਵਿੱਚ ਭਾਵਨਾ ਰੱਖ ਕੇ ਭਗਤੀ ਕਰਦੇ ਸਨ।

**3. ਦੁਆਪਰ ਜੁਗ:**

ਦੁਆਪਰ ਦੀ ਉਮਰ 8,64,000 ਸਾਲ ਮੰਨੀ ਗਈ ਹੈ। ਇਸ ਜੁਗ ਵਿੱਚ ਨੌ ਹਿੱਸੇ ਉਮਰ ਘਟ ਗਈ ਤੇ ਮਨੁੱਖ ਦੀ ਉਮਰ ਇਕ ਹਜ਼ਾਰ ਸਾਲ ਰਹਿ ਗਈ। ਹੁਣ ਮਨੁੱਖ ਦੀ ਉਚਾਈ ਕੇਵਲ 35 ਹੱਥ ਸੀ। ਇਸ ਸਮੇਂ ਵਿੱਚ ਲੋਕ ਅੱਧਾ ਸੱਚ ਬੋਲਦੇ ਸਨ ਤੇ ਅੱਧਾ ਝੂਠ ਕਹਿੰਦੇ ਸਨ। ਹੁਣ 15 ਸੇਰ ਇਕ ਡੰਗ ਦੀ ਖੁਰਾਕ ਰਹਿ ਗਈ। ਇਸ ਯੁਗ ਵਿੱਚ ਪੀਲੇ ਰੰਗ ਦੀ ਪ੍ਰਧਾਨਤਾ ਹੋ ਗਈ।

ਇਸ ਜੁਗ ਵਿੱਚ ਕਈ ਰਸਮਾਂ ਤੇ ਪ੍ਰਪੰਚ ਆਰੰਭ ਹੋ ਗਏ। ਕਈ ਉਪਾਧੀਆਂ ਹੋਣ ਲੱਗ ਪਈਆਂ। ਇਸ ਸਮੇਂ ਯੱਗਾਂ ਦੀ ਥਾਂ ਤਪ ਕਰਨ ਦਾ ਜੋਰ ਅਧਿਕ ਹੋ ਗਿਆ। ਕਈ ਲੋਕ ਸੁਰਗ ਦਾ ਸੁਖ ਲੈਣ ਲਈ ਯੱਗ ਵੀ ਕਰਦੇ ਸਨ। ਪਰ ਲੋਕਾਂ ਦੀ ਬੁੱਧੀ ਮਲੀਨ ਹੋਣ ਲੱਗ ਪਈ।

**4. ਕਲਜੁਗ:**

ਕਲਜੁਗ ਦੀ ਉਮਰ 4,32,000 ਸਾਲ ਰਹਿ ਗਈ। ਹੁਣ ਕੂੜ ਦਾ ਪਸਾਰਾ ਹੋ ਗਿਆ। ਠੱਗੀ ਧੋਖਾ ਤੇ ਪਾਪ ਕਰਨੇ ਆਮ ਹੋ ਗਏ। ਮਨੁੱਖ ਦੀ ਉਮਰ 100 ਸਾਲ ਹੋ ਗਈ। ਮਨੁੱਖ ਦਾ ਕੱਦ ਸਾਢੇ ਤਿੰਨ ਹੱਥ ਰਹਿ ਗਿਆ। ਹੁਣ ਉਸਦੀ ਖੁਰਾਕ ਡੇਢ ਸੇਰ ਰਹਿ ਗਈ। ਗਰਭ ਦਾ ਸਮਾਂ ਦਸ ਮਹੀਨੇ ਹੋ ਗਿਆ।

ਇਸ ਜੁਗ ਵਿੱਚ ਭਲਾਈ ਚੌਥਾ ਹਿੱਸਾ ਹੀ ਰਹਿ ਗਈ। ਨੇਕੀ ਦੇ ਕੰਮ ਸਭ ਬੰਦ ਹੋ ਗਏ। ਮੁਸੀਬਤਾਂ ਰੋਗਾਂ, ਕ੍ਰੋਧ ਸੰਤਾਪ, ਭੁੱਖ ਦੀਆਂ ਸਮੱਸਿਆਵਾਂ ਨੇ ਲੋਕਾਂ ਨੂੰ ਗ੍ਰਸ ਲਿਆ।

ਗੁਰਬਾਣੀ ਵਿੱਚ ਜੁਗਾਂ ਨੂੰ ਪੁਰਾਣਾਂ ਅਨੁਸਾਰ ਨਹੀਂ ਮੰਨਿਆ ਗਿਆ।

ਪਰੰਤੂ ਭਾਈ ਦਰਬਾਰੀ ਦਾਸ ਨੇ ਇਨ੍ਹਾਂ ਜੁਗਾਂ ਨੂੰ ਪੁਰਾਣਾਂ ਅਨੁਸਾਰ ਹੀ ਚਿਤ੍ਰਿਆ ਹੈ। (ਵੇਖੋ ਰਾਗ ਗਉੜੀ ਵਿੱਚ ਲਿਖੀ ਜੁਗਾਵਲੀ ਪੱਤਰਾ 330.ੳ ਤੋਂ 335.ਅ)

ਚਾਰੇ ਜੁਗ ਸਵਾਰ ਸਤਿ ਤੇਤਾ ਦੁਆਪਰਿ ਕਲਿਜੁਗੋ ॥
ਚਾਰੇ ਬੇਦ ਬੀਚਾਰ ਚੌਹਾਂ ਨੂੰ ਦਿਤੀਅਸ ॥ (331.ੳ)

**ਚਾਰ ਵੇਦ:**

1. ਰਿਗ ਵੇਦ 2. ਯਜੁਰ ਵੇਦ 3. ਸ਼ਾਮ ਵੇਦ 4. ਅਥਰਬਣ ਵੇਦ

ਪਹਿਲਾਂ ਵੇਦਾਂ ਦੀ ਗਿਣਤੀ ਤਿੰਨ ਸੀ। ਅਥਰਬਣ ਵੇਦ ਦੇ ਰਲਨ ਨਾਲ ਚਾਰ ਹੋ ਗਈ। ਪਹਿਲਾਂ ਪਹਿਲ ਇਹ ਲਿਖਤ ਵਿੱਚ ਨਹੀਂ ਸਗੋਂ ਜ਼ਬਾਨੀ ਯਾਦ ਕੀਤੇ ਜਾਂਦੇ ਸਨ ਜਿਸਤੋਂ ਸ਼ਰੁਤੀ ਸੰਗਿਆ ਹੋਈ। ਇਨ੍ਹਾਂ ਵਿੱਚ ਵਸ਼ਿਸ਼ਟ, ਵਿਸ਼ਵਾਮਿਤ੍ਰ ਅਤੇ ਭਾਰਦਵਾਜ ਦੇ ਅਨੇਕਾਂ ਮੰਤ੍ਰ ਦਰਜ ਹਨ। ਵੇਦਾਂ ਦੀ ਉਤਪਤੀ ਬਾਰੇ, ਭਾਵੇਂ ਕਈ ਵਿਚਾਰ ਮਿਲਦੇ ਹਨ ਪਰੰਤੂ ਬ੍ਰਹਮਾ ਰਾਹੀਂ ਰਚੇ

ਗਏ ਸਰਬ ਪ੍ਰਵਾਨਿਤ ਤੱਥ ਹੈ। ਵੇਦ ਦਾ ਅਰਥ ਹੈ ਗਿਆਨ, ਇਲਮ, ਮੋਟੀਆਂ ਤੀਲੀਆਂ ਦਾ ਝਾੜੂ, ਖਾਸ ਕਰ ਕੁਸ਼ਾ ਦੀਆਂ ਤੀਲੀਆਂ ਦੀ ਬੁਹਾਰੀ ਹੈ।

**1. ਰਿਗ ਵੇਦ:**

ਸਭ ਤੋਂ ਪੁਰਾਣਾ ਰਿਗ ਵੇਦ ਹੈ। ਰਿਚ ਨਾਮ ਉਸਤਤਿ ਦਾ ਹੈ। ਇਸੇ ਰਿਚ ਧਾਤੂ ਤੋਂ ਰਿਗ ਵੇਦ ਬਣਿਆ। ਜਿਸ ਵਿੱਚ ਦੇਵਤਿਆਂ ਦੀ ਉਸਤਤਿ ਹੋਵੇ ਉਹ ਰਿਗ ਵੇਦ ਹੈ। ਇਸ ਵੇਦ ਦੇ 10 ਮੰਡਲ 1028 ਸੂਕਤ ਅਤੇ 153826 ਸ਼ਬਦ ਹਨ।

**2. ਯਜੁਰ ਵੇਦ:**

ਯਜ ਦਾ ਅਰਥ ਹੈ ਯੱਗ ਕਰਨਾ। ਸੋ ਜਿਸ ਵਿੱਚ ਯੱਗ ਅਤੇ ਬਲੀਦਾਨ ਦਾ ਵਰਨਣ ਹੋਵੇ, ਉਹ ਯਜੁਰ ਵੇਦ ਹੈ। ਯਜੁਰ ਵੇਦ ਪਰੋਹਿਤਾਂ ਦੀ ਪੁਸਤਕ ਹੈ, ਜਿਸਨੂੰ ਯੱਗ ਕਰਨ ਲਈ ਕਰਮਕਾਂਡੀ ਤਰਤੀਬ ਦਿੱਤੀ ਗਈ ਹੈ। ਇਸ ਦੀਆਂ ਦੋ ਸਹਿੰਤਾਂ ਹਨ ਇਕ ਨੂੰ ਕ੍ਰਿਸ਼ਨ ਸੰਹਿਤਾ ਅਤੇ ਦੂਜੀ ਨੂੰ ਸ਼ੁਕਲ ਸੰਹਿਤਾ ਕਿਹਾ ਜਾਂਦਾ ਹੈ। ਕ੍ਰਿਸ਼ਨ ਸੰਹਿਤਾ ਦੀਆਂ 2198 ਕੰਡਕਾਂ ਜਾਂ ਪੰਕਤੀਆਂ ਅਤੇ ਸ਼ੁਕਲ ਸੰਹਿਤਾ ਦੀਆਂ 1975 ਕੰਡਕਾਂ ਹਨ।

**3. ਸਾਮ ਵੇਦ:**

ਸਾਮ ਦਾ ਅਰਥ ਹੈ ਸਮਾਨ ਅਰਥਾਤ ਬਰਾਬਰ। ਜਿਸਦੇ ਮੰਤਰ ਗਾਉਣ ਲਈ ਸਮਾਨ ਵਜ਼ਨ ਦੇ ਹੋਣ, ਉਹ ਸਾਮ ਵੇਦ ਹੈ। ਗਾਇਕ ਬ੍ਰਾਹਮਣ ਸਾਮ ਵੇਦ ਨੂੰ ਯੱਗ ਦੀਆਂ ਮੰਗਲ ਕਰਮਾਂ ਵਿੱਚ ਗਾਉਂਦੇ ਹਨ। ਇਕ ਖਿਆਲ ਅਨੁਸਾਰ ਸੰਗੀਤ ਵੀ ਸ਼ਾਮ ਵੇਦ ਵਿੱਚੋਂ ਨਿਕਲਿਆ ਹੈ। ਇਸ ਦੇ ਸਾਰੇ ਮੰਤ੍ਰ 1549 ਹਨ।

**4. ਅਥਰਬਣ ਵੇਦ:**

ਅਥਰਵਣ ਦਾ ਅਰਥ ਹੈ ਹਵਨ ਕਰਨ ਵਾਲਾ। ਜਿਸ ਵਿੱਚ ਹਵਨ ਦੇ ਪ੍ਰਕਾਰ ਹੋਣ ਉਹ ਅਥਰਬਣ ਵੇਦ ਹੈ। ਇਸ ਵੇਦ ਵਿੱਚ ਮੰਤ੍ਰ, ਟੂਣੇ, ਜਾਦੂ ਆਦਿਕ ਦਾ ਬਹੁਤ ਜ਼ਿਕਰ ਹੈ। ਇਸ ਦੇ 760 ਮੰਤ੍ਰ ਹਨ।

**ਪੰਜ ਨਮਾਜ਼ਾਂ:**

ਨਮਾਜ਼ ਇਸਲਾਮ ਦਾ ਦੂਜਾ ਉਸੂਲ ਹੈ। ਕੁਰਾਨ ਵਿੱਚ ਭਾਵੇਂ ਪੰਜ ਵੇਲੇ ਮੁਕਰਰ ਨਹੀਂ ਕੀਤੇ ਗਏ ਪਰ ਸੁੰਨਤ ਅਤੇ ਹਦੀਸਾਂ ਦੇ ਲੇਖ ਅਨੁਸਾਰ ਮੁਸਲਮਾਨ ਨੂੰ ਪੰਜ ਨਮਾਜਾਂ ਪੜ੍ਹਨਾ ਜਰੂਰੀ ਹੈ।

1. ਨਮਾਜੇ ਸੁਬਹ : ਪਹੁ ਫੁੱਟਣ ਤੋਂ ਲੈ ਕੇ ਸੂਰਜ ਚੜ੍ਹਣ ਤੀਕ
2. ਨਮਾਜੇ ਪੇਸ਼ੀਨ : ਜਦ ਸੂਰਜ ਢਲਨ ਲੱਗੇ, ਉਸ ਵੇਲੇ ਦੀ ਨਮਾਜ
3. ਨਮਾਜੇ ਦੀਗਰ: ਤੀਸਰੇ ਪਹਿਰ ਦੀ ਨਮਾਜ
4. ਨਮਾਜੇ ਸ਼ਾਮ : ਸੂਰਜ ਛਿਪਣ ਤੋਂ ਲੈ ਕੇ ਅਸਮਾਨ ਦੀ ਸੁਰਖੀ ਮਿਟਣ ਤੱਕ
5. ਨਮਾਜੇ ਖ਼ੁਫ਼ਤਨ : ਸੌਣ ਵੇਲੇ ਦੀ ਨਮਾਜ

ਇਨ੍ਹਾਂ ਤੋਂ ਛੁੱਟ ਤਿੰਨ ਨਮਾਜਾਂ ਹੋਰ ਹਨ ਜੋ ਅਖ਼ਤਿਆਰੀ ਹਨ। ਨਮਾਜ ਪੜ੍ਹਨਾ ਕੁਰਾਨ ਦੀਆਂ ਆਇਤਾਂ ਵਿੱਚ ਜ਼ਰੂਰੀ ਹੈ। ਨਮਾਜ਼ ਤੋਂ ਪਹਿਲਾਂ ਜਿਸਮ ਸਾਫ਼ ਤੇ ਸ਼ੁੱਧ ਹੋਣਾ ਚਾਹੀਦਾ ਹੈ। ਯਹੂਦੀਆਂ ਵਿੱਚ ਸੱਤ ਸਮੇਂ ਦੀ ਨਮਾਜ਼ ਪੜ੍ਹਨ ਦਾ ਨਿਯਮ ਹੈ।

**ਛੇ ਸ਼ਾਸ਼ਤਰ:**

ਸ਼ਾਸ਼ਤਰ ਤੋਂ ਭਾਵ ਹੈ ਜੋ ਹਿਤ ਦੀ ਸਿੱਖਿਆ ਦੇਵੇ। ਵੇਦਾਂ ਤੋਂ ਬਾਦ ਛੇ ਸ਼ਾਸਤਰ ਬਣੇ ਜੋ ਬਹੁਤ ਉਚ ਪਾਏ ਦੇ ਪੁਸਤਕ ਹਨ। ਇਨ੍ਹਾਂ ਸਾਰਿਆਂ ਦੇ, ਆਪਣੇ ਆਪਣੇ ਸਿਧਾਂਤ ਹਨ ਅਤੇ ਹਰ ਇਕ ਸ਼ਾਸਤਰ ਦਾ ਲੇਖਕ ਵੀ ਅਲੱਗ ਅਲੱਗ ਹੈ।

**1. ਵੈਸ਼ੇਸਕ ਸ਼ਾਸ਼ਤਰ:**

ਇਸ ਦਾ ਲੇਖਕ 'ਕਣਾਦਿ' ਮੁਨੀ ਹੈ। ਇਸ ਵਿੱਚ ਛੇ ਪਦਾਰਥ ਮੰਨੇ ਗਏ ਹਨ। ਇਸ ਸ਼ਾਸ਼ਤਰ ਦਾ ਸਿਧਾਂਤ ਹੈ ਕਿ

ੳ) ਜੀਵ ਆਤਮਾ ਸਭ ਸਰੀਰਾਂ ਵਿੱਚ ਭਿੰਨ ਹੈ।

ਅ) ਪਰਮਾਤਮਾ ਜੀਵਾਤਮਾ ਤੋਂ ਜੁਦਾ ਹੈ।

ੲ) ਪਰਮਾਣੂਆਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ ਹੈ।

ਸ) ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ।

**2. ਨਯਾਯ ਸ਼ਾਸਤਰ:**

ਇਸ ਦਾ ਗੌਤਮ ਰਿਖੀ ਹੈ। ਇਸ ਸ਼ਾਸਤਰ ਨੇ 16 ਪਦਾਰਥ ਮੰਨੇ ਹਨ।

ੳ) ਨਿਆਇ ਅਨੁਸਾਰ ਇਨ੍ਹਾਂ 16 ਪਦਾਰਥਾਂ ਦੇ ਤੱਤ ਗਿਆਨ ਤੋਂ ਮੁਕਤੀ ਮਿਲਦੀ ਹੈ।

ਅ) ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ।

ੲ) ਪਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ।

**3. ਸਾਂਖਯ ਸ਼ਾਸਤਰ:**

ਇਸ ਦਾ ਰਚਨਾਕਾਰ ਕਪਲ ਮੁਨੀ ਹੈ। ਇਸ ਮਤ ਅਨੁਸਾਰ 25 ਤੱਤ ਹਨ।

ੳ) ਜੀਵਾਤਮਾ ਪ੍ਰਤਿ ਸਰੀਰ ਭਿੰਨ ਭਿੰਨ ਹਨ।

ਅ) ਲਿੰਗ ਸਰੀਰ ਦਾ ਪ੍ਰਲੈ ਤਕ ਨਾਸ਼ ਨਹੀਂ ਹੁੰਦਾ।

ੲ) ਪੁਰਖ ਵਿਵੇਕ ਕਰਕੇ ਸੰਤਾਪਾਂ ਤੋਂ ਦੁਖੀ ਨਹੀਂ ਹੁੰਦਾ, ਇਸੇ ਭਿੰਨਤਾ ਦੇ ਅਨੁਭਵ ਦੀ ਪ੍ਰਾਪਤੀ ਦਾ ਨਾਮ ਮੁਕਤੀ ਹੈ।

**4. ਯੋਗ ਦਰਸ਼ਨ:**

ਇਸ ਦਾ ਕਰਤਾ ਪਾਤੰਜਲੀ ਰਿਸ਼ੀ ਹੈ। ਇਸ ਦੇ ਸਿਧਾਂਤ ਅਨੁਸਾਰ ਦੋ ਪਦਾਰਥ ਦ੍ਰਿਸ਼ਟਾ ਅਤੇ ਅਦ੍ਰਿਸ਼ਟਾ ਹਨ।

ੳ) ਚਿੱਤ ਵ੍ਰਿਤੀ ਦੇ ਰੋਕਣ ਦਾ ਸਾਧਨ ਵੈਰਾਗ ਅਤੇ ਅਭਿਆਸ ਹੈ। ਬਸ ਇਸ ਦਾ ਨਾਮ ਯੋਗ ਹੈ।

ਅ) ਅੱਠ ਅੰਗਾਂ ਜਾਂ ਅਸ਼ਟਾਂਗ (1.ਯਮ, 2.ਨਿਯਮ, 3.ਆਸਣ, 4.ਪ੍ਰਾਣਾਯਾਮ, 5.ਪ੍ਰਤਯਾਹਾਰ, 6. ਧਾਰਨਾ, 7. ਧਿਆਨ ਤੇ 8 ਸਮਾਧੀ) ਨੂੰ ਭਿੰਨ ਭਿੰਨ ਜਾਣਨਾ ਅਤੇ ਇਨ੍ਹਾਂ ਬੰਧਨਾਂ ਤੋਂ ਮੁਕਤ ਹੋਣ ਤੇ, ਮੁਕਤੀ ਪ੍ਰਾਪਤ ਹੁੰਦੀ ਹੈ।

**6. ਵੇਦਾਂਤ ਸ਼ਾਸਤਰ:**

ਇਸ ਦੇ ਅਚਾਰੀਆ ਵੇਦ ਵਿਆਸ ਹਨ। ਇਸ ਸ਼ਾਸਤਰ ਦਾ ਸਿਧਾਂਤ ਬ੍ਰਹਮ ਅਤੇ ਮਾਇਆ ਹੈ।

ੳ) ਸਭ ਕੁਝ ਬ੍ਰਹਮ ਤੋਂ ਉਪਜਿਆ ਹੈ।

ਅ) ਜੀਵ ਅਵਿਨਾਸ਼ੀ ਅਤੇ ਇੱਕ ਹੈ ਪਰ ਉਪਾਧੀ ਕਰਕੇ ਭਿੰਨ ਭਿੰਨ ਜਾਪਦਾ ਹੈ।

ੲ) ਉਪਾਧੀ ਮਿਟਾਉਣ ਨਾਲ ਸ਼ੁਧ ਬ੍ਰਹਮ ਨਾਲ ਅਭੇਦਤਾ ਹੁੰਦੀ ਹੈ।

**ਛੇ ਲੱਛਣ ਭਗਵਾਨ ਦੇ:**

ਜਿਸ ਵਿੱਚ ਹੇਠ ਲਿਖੇ ਛੇ ਗੁਣ ਅਥਵਾ ਲੱਛਣ ਹਨ ਉਹ ਭਗਵਾਨ ਹੈ:

1. ਜਸ 2. ਐਸ਼ਵਰਯ 3. ਵੈਰਾਗ 4. ਉਦਾਰਤਾ 5. ਲਛਮੀ 6. ਗਿਆਨ

ਈਸਰ ਦੇ ਖਟ ਗੁਣ ਕੋ ਜਾਣ ॥ ਜਾ ਤੇ ਕਹਿਸਤ ਹੈ ਭਗਵਾਨ ॥

ਜਸ, ਐਸ਼ਵਰਜ ਵਿਰਾਗ, ਉਦਾਰਾ ॥ ਲਛਮੀ ਗਿਆਨ ਸੁ ਪੂਰਨ ਧਾਰਾ ॥ (ਗੁ.ਪ੍ਰ.ਸ.)

ਜਸ ਲਛਮੀ, ਵੈਰਾਗ ਅਰ, ਐਸ਼ਵਰਜ ਵੀਰਜ ਗਿਆਨ ।।
ਖਟ ਸੰਪੂਰਨ ਜਿਸ ਵਿਖੇ, ਸੋ ਕਹੀਏ ਭਗਵਾਨ ।। (ਗੁਰਬਖ਼ਸ਼ ਸਿੰਘ ਕੇਸਰੀ)

ਤੇਤੀਸ ਪਲਛਣ ਪੁਰਖ ਸੁਜਾਨੇ ।। ਖਟ ਲਖਣ ਪੂਰਨ ਭਗਵਾਨੇ ।।
ਨਾਰਾਇਣ ਨਾਨਕ ਭੇਦੁ ਨ ਭਾਸੈ ਭ੍ਰਮ ਭ੍ਰਮ ਭ੍ਰਮਾਵਣਿਆ ।। (223.ੳ)

**ਸੱਤ ਆਕਾਸ਼:**

ਇਸਲਾਮ ਵਿੱਚ, ਜਿਸ ਤਰ੍ਹਾਂ 14 ਤਬਕ ਮੰਨੇ ਗਏ ਹਨ, ਉਸੇ ਤਰ੍ਹਾਂ ਹਿੰਦੂ ਧਰਮ ਵਿੱਚ ਵੀ ਸੱਤ ਅਕਾਸ਼ ਅਤੇ ਸੱਤ ਪਾਤਾਲ ਮੰਨ ਕੇ ਚੌਦਾਂ ਲੋਕਾਂ ਦੀ ਸੰਗਿਆ ਆਈ ਹੈ। ਗੁਰਬਾਣੀ ਵਿੱਚ ਵੀ ਚੌਦਾਂ ਲੋਕਾਂ ਦਾ ਜ਼ਿਕਰ ਕਈ ਵਾਰ ਹੋਇਆ ਹੈ, ਜਿਵੇਂ:

ਲੋਕ ਚਉਦਹਿ ਕੇ ਬਿਖੇ ਜਗ ਜਾਪਈ ਜਹਿ ਜਾਪ ।।

ਅਤੇ

ਦੁਇ ਦੀਵੇ ਚਉਦਹਿ ਹਟਨਾਲੇ ।। ਜੇਤੇ ਜੀਅ ਤੇਤੇ ਵਣਜਾਰੇ ।। (ਪੰਨਾ 789)

ਹਿੰਦੂ ਮੱਤ ਅਨੁਸਾਰ ਇਹ ਸੱਤ ਅਕਾਸ਼ ਹਨ:

1. ਭੂ: 2. ਭੁਵ: 3. ਸੁ 4. ਮਹ: 5. ਜਨ 6. ਤਪ: 7. ਸਤਯ

**ਸੱਤ ਸਾਗਰ:**

ਪੁਰਾਣਾਂ ਵਿੱਚ ਇਹ ਸੱਤ ਸਮੁੰਦਰ ਲਿਖੇ ਹਨ:

1. ਦੁੱਧ ਦਾ ਸਮੁੰਦਰ
2. ਦਹੀਂ ਦਾ ਸਮੁੰਦਰ
3. ਘੀ ਦਾ ਸਮੁੰਦਰ
4. ਇੱਖ ਦੇ ਰਸ ਦਾ ਸਮੁੰਦਰ
5. ਸ਼ਹਿਦ ਦਾ ਸਮੁੰਦਰ
6. ਮਿੱਠੇ ਜਲ ਦਾ ਸਮੁੰਦਰ
7. ਖਾਰੇ ਪਾਣੀ ਦਾ ਸਮੁੰਦਰ

ਪੁਰਾਣਾਂ ਦਾ ਕਥਨ ਹੈ ਕਿ ਇਹ ਸੱਤੇ ਸਾਗਰਾਂ ਨੇ ਸੱਤਾਂ ਦੀਪਾਂ ਨੂੰ ਘੇਰਿਆ ਹੋਇਆ ਹੈ। ਗੁਰਬਾਣੀ ਵਿੱਚ ਵੀ ਸੱਤ ਸਮੁੰਦਰਾਂ ਦਾ ਜ਼ਿਕਰ ਆਇਆ ਹੈ ਪਰ ਉਹ "ਸਾਤ ਸਮੁੰਦ ਭਰੇ ਨਿਰਮਲ ਨੀਰਿ" ਹਨ, ਪਦਾਰਥਾਂ ਦੇ ਰਸਾਂ ਨਾਲ ਨਹੀਂ।

**ਸੱਤ ਸੁਰਗ:**

ਪੁਰਾਣਾਂ ਅਨੁਸਾਰ ਉਹ ਦੇਸ਼ ਜਿੱਥੇ ਧਰਮੀ ਪੁਰਖ ਸੁਖ ਅਨੰਦ ਦਾ ਜੀਵਨ ਬਤੀਤ ਕਰਦੇ ਹਨ। ਸੁਰਗ ਲੋਕ ਨੂੰ ਅਮਰਾਵਤੀ ਜਾਂ ਦੇਵ ਲੋਕ ਵੀ ਕਿਹਾ ਹੈ ਕਿਉਂਕਿ ਉਥੇ ਸਾਰੇ ਹੀ ਸੁਖ ਪ੍ਰਾਪਤ ਹੁੰਦੇ ਹਨ।

ਭਾਈ ਦਰਬਾਰੀ ਦਾਸ ਨੇ ਭਾਵੇਂ ਸੱਤ ਸੁਰਗਾਂ ਦਾ ਜ਼ਿਕਰ ਤਾਂ ਕੀਤਾ ਹੈ ਪਰੰਤੂ ਉਨ੍ਹਾਂ ਦੇ ਨਾਮ ਅਤੇ ਹਾਲਤ ਅੱਡ ਅੱਡ ਨਹੀਂ ਦਰਸਾਏ, ਸਾਰੇ ਸੁੱਖਾਂ ਨੂੰ ਇਕ ਥਾਂ ਹੀ ਇਕਤ੍ਰ ਕਰ ਦਿੱਤਾ ਹੈ (ਵੇਖੋ ਸੋਰਠ ਕੀ ਵਾਰ, ਪੱਤਰਾ 193.ੳ 194.ੳ) ਇਨ੍ਹਾਂ ਸੁਰਗਾਂ ਵਿੱਚ ਜੋ ਸੁੱਖ ਪ੍ਰਾਪਤ ਹੁੰਦੇ ਹਨ, ਉਹ ਇਸ ਪ੍ਰਕਾਰ ਹਨ:

ਇਥੇ ਧਰਮ ਆਤਮੇ ਵਾਲੇ ਜੀਵ ਜਾਂਦੇ ਹਨ ਭਾਵ ਜਿਨ੍ਹਾਂ ਨੂੰ ਅਸੀਂ ਧਰਮਾਤਮਾ ਕਹਿੰਦੇ ਹਾਂ। ਇਨ੍ਹਾਂ ਨੇ ਪੁੰਨ ਦਾਨ ਵੀ ਬਹੁਤ ਕੀਤਾ ਹੁੰਦਾ ਹੈ ਅਤੇ ਪ੍ਰਭੂ ਸਿਮਰਨ ਵੀ ਕਾਫ਼ੀ ਹੁੰਦਾ ਹੈ। ਜਦੋਂ ਜਮ ਉਨ੍ਹਾਂ ਨੂੰ ਲੈ ਕੇ ਜਾਂਦੇ ਹਨ ਤਾਂ ਘੋੜਿਆਂ ਤੇ ਲੈ ਕੇ ਜਾਂਦੇ ਹਨ। ਉਨ੍ਹਾਂ ਨੇ ਗਊਆਂ ਦਾਨ ਕੀਤੀਆਂ ਹੁੰਦੀਆਂ ਹਨ, ਇਸ ਲਈ ਉਹ ਛੇਤੀ ਹੀ ਧਰਮ ਰਾਇ ਪੁਰੀ ਦੀ ਪੁੱਜ ਜਾਂਦੇ ਹਨ।

ਧਰਮਾਤਮਾ ਲੋਕਾਂ ਨੂੰ ਫਲ ਫੁੱਲ ਮਿਲਦੇ ਹਨ। ਘਿਉ, ਮਠਿਆਈ ਤੇ ਮਿਸ਼ਰੀ ਮਾਖਿਉਂ ਮਿਲਦਾ ਹੈ। ਜੋ ਆਪਣੇ ਧਰਮ ਵਿੱਚ ਰਹਿੰਦੇ ਹਨ ਉਹ ਸੁਰਗਾਂ ਨੂੰ ਜਾਂਦੇ ਹਨ।

ਇੱਕ ਸੁਰਗ ਅਜੇਹਾ ਹੈ ਜਿਥੇ ਗੰਧਰਵ ਗਾਉਂਦੇ ਹਨ। ਕਪੜੇ ਭੋਜਨ ਦੀ ਕੋਈ ਤੋਟ ਨਹੀਂ ਹੁੰਦੀ। ਅੰਮ੍ਰਿਤ ਦੇ ਭਰੇ ਤਲਾਬ ਹੁੰਦੇ ਹਨ। ਸੁੰਦਰ ਫੁੱਲ, ਬਾਗ ਹੁੰਦੇ ਹਨ। ਸਾਰੇ ਲੋਗ ਖੁਸ਼ ਰਹਿੰਦੇ ਹਨ। ਸੁੰਦਰ ਸੇਜਾਂ ਮਿਲਦੀਆਂ ਹਨ। ਜੋ ਲੋਕ ਗਊ, ਬਲਦ, ਸੋਨਾ, ਅੰਨ ਜਲ ਸਭ ਕੁਝ ਪ੍ਰਭੂ ਦੇ ਨਾਮ ਦਿੰਦੇ ਹਨ, ਉਹ ਏਥੇ ਪ੍ਰਾਪਤ ਹੁੰਦਾ ਹੈ।

ਇਥੇ ਰਾਜੇ ਪੁਜਦੇ ਹਨ ਜੋ ਧਰਮ ਦਾ ਨਿਆਂ ਕਰਦੇ ਹਨ। ਇਥੇ ਉਹ ਲੋਕ ਪੁਜਦੇ ਹਨ, ਜਿਨ੍ਹਾਂ ਨੇ ਗੁਰੂ ਦੀ ਸੇਵਾ ਕੀਤੀ, ਵੱਡਿਆਂ ਦੀ ਸੇਵਾ ਤੇ ਤੀਰਥ, ਵਰਤ, ਦਾਨ, ਯੋਗ ਕੀਤੇ ਹਨ। ਅੰਤ ਭਾਈ ਦਰਬਾਰੀ ਸਿੱਟਾ ਕਢਦਾ ਹੈ:

ਸੌਤਿ ਸੁਰਗ ਸੇ ਭੋਗਦੇ ਜੋ ਧਰਮ ਕਮਾਂਦੇ ।।
ਪਾਪ ਕਰਨਿ ਜੋ ਜਗਤ ਮੇ ਸੋ ਨਰਕੀ ਜਾਂਦੇ ।।
ਜੇਹੇ ਜੇਹੇ ਕਰਮ ਸੇ ਥਾਂਹਿ ਤੇਹੇ ਪਾਂਦੇ ।।
ਆਪਣਾ ਹਥੀ ਬੀਜਿਆ ਫਲ ਆਪੇ ਖਾਂਦੇ ।।
ਸੁਰਗਾਂ ਦਾ ਸੁਖ ਭੋਗ ਕੇ ਫਿਰ ਇਥੇ ਆਂਦੇ ।। (194.ੳ)

**ਸੱਤ ਦੀਪ:**

ਭਾਗਵਤ ਆਦਿਕ ਪੁਰਾਣਾਂ ਵਿੱਚ ਪ੍ਰਿਥਵੀ ਮੰਡਲ ਦੇ ਸੱਤ ਹਿੱਸੇ ਕੀਤੇ ਹਨ, ਜਿਨ੍ਹਾਂ ਨੂੰ ਸੱਤ ਦੀਪ ਕਿਹਾ ਜਾਂਦਾ ਹੈ। ਇਹ ਸਾਰੇ ਦੁੱਧ, ਦਹੀਂ, ਘੀ, ਸ਼ਹਿਦ ਆਦਿਕ ਸਮੁੰਦਰਾਂ ਨਾਲ ਘਿਰੇ ਹੋਏ ਹਨ। ਪੁਰਾਣਾਂ ਵਿੱਚ ਇਕ ਅਖਾਉਤ ਇਹ ਵੀ ਮਿਲਦੀ ਹੈ ਕਿ ਪ੍ਰਿਥੁ ਨੇ ਇਕ ਪਹੀਏ ਦੇ ਰਥ ਤੇ, ਧਰਤੀ ਦੇ ਸੱਤ ਚੱਕਰ ਲਾਏ ਜਿਨ੍ਹਾਂ ਨਾਲ ਸਤ ਦੀਪ ਬਣ ਗਏ ਜੋ ਇਸ ਪ੍ਰਕਾਰ ਹਨ:

1. ਜੰਬੂ ਦੀਪ
2. ਪਲਖ ਦੀਪ
3. ਸ਼ਾਲਮਲ ਦੀਪ
4. ਕੁਸ਼ ਦੀਪ
5. ਕੌਂਚ ਦੀਪ
6. ਸ਼ਾਕ ਦੀਪ
7. ਪੁਸ਼ਕਰ ਦੀਪ

**ਸੱਤ ਪਾਤਾਲ:**

ਹਿੰਦੂ ਸ਼ਾਸਤਰਾਂ ਵਿੱਚ ਸੱਤ ਪਾਤਾਲਾਂ ਦਾ ਜ਼ਿਕਰ ਆਇਆ ਹੈ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

1. ਅਤਲ
2. ਵਿਤਲ
3. ਸੁਤਲ
4. ਰਸਾਤਲ
5. ਤਲਾਤਲ
6. ਮਹਾਤਲ
7. ਪਾਤਾਲ

ਮੁਸਲਮਾਨਾਂ ਨੇ ਵੀ ਸੱਤ ਪਾਤਾਲ ਮੰਨੇ ਹਨ ਜੋ ਇਸ ਪ੍ਰਕਾਰ ਹਨ:

1. ਅਲਕਾਹ
2. ਅਖਲਾਹ
3. ਅਰਕਾ
4. ਅਰਬੀਅ
5. ਹੋਮਲਤ
6. ਸਜੀਨ
7. ਅਜੀਬੀਆ

**ਸੱਤ ਪੁਰੀਆਂ:**

ਹਿੰਦੂਆਂ ਦੇ ਧਰਮ ਗ੍ਰੰਥਾਂ ਵਿੱਚ ਸੱਤ ਪੁਰੀਆਂ ਦਾ ਜ਼ਿਕਰ ਆਇਆ ਹੈ ਪੁਰੀ ਦੇ ਅਰਥ ਹਨ 'ਧਨ ਸੰਪਦਾ' ਅਥਵਾ ਭੀੜ ਵਾਲਾ ਨਗਰ। ਹਿੰਦੂਆਂ ਨੇ ਸੱਤ ਅਸਥਾਨ ਪਵਿੱਤਰ ਮੰਨੇ ਹਨ। ਸੋ ਇਹ ਪੁਰੀਆਂ ਦੇ ਨਾਮ ਤੇ ਪ੍ਰਸਿੱਧ ਹਨ:

**1. ਅਯੋਧਿਆ:**

ਕੌਸ਼ਲ ਦੇਸ ਦੀ ਪ੍ਰਸਿੱਧ ਨਗਰੀ ਸੂਰਜਵੰਸ਼ੀ ਰਾਜਿਆਂ ਦੀ ਰਾਜਧਾਨੀ ਅਤੇ ਸ੍ਰੀ ਰਾਮ ਜੀ ਦੀ ਜਨਮ ਭੂਮੀ ਅਯੋਧਿਆ, ਪ੍ਰਭਾਵਸ਼ਾਲੀ ਨਗਰ ਹੈ। ਬਾਲਮੀਕ ਨੇ ਇਸ ਦੀ ਲੰਬਾਈ 12 ਜੋਜਨ (48 ਮੀਲ) ਅਤੇ ਚੌੜਾਈ ਦੋ ਜੋਜਨ (8 ਮੀਲ) ਲਿਖੀ ਹੈ। ਹਿੰਦੂਆਂ ਦੀ ਇਹ ਪਹਿਲੀ ਪਵਿੱਤਰ ਪੁਰੀ ਹੈ।

**2. ਮਥਰਾ:**

ਜਮਨਾ ਨਦੀ ਕਿਨਾਰੇ ਬ੍ਰਿਜ ਭੂਮੀ ਵਿੱਚ ਮਥਰਾ ਪ੍ਰਸਿੱਧ ਨਗਰ ਹੈ ਜਿੱਥੇ ਸ੍ਰੀ ਕ੍ਰਿਸ਼ਨ ਜੀ ਦਾ ਜਨਮ ਹੋਇਆ। ਕਿਸੇ ਸਮੇਂ ਇਥੇ ਮਧੁ ਨਾਮੀ ਦੈਂਤ ਦਾ ਰਾਜ ਸੀ। ਪਹਿਲੀ, ਛੇਵੀਂ, ਨਾਵੀਂ ਅਤੇ ਦਸਵੀਂ ਪਾਤਿਸ਼ਾਹੀ ਦੇ ਇਸ ਪੁਰੀ ਵਿੱਚ ਪਵਿੱਤਰ ਸਥਾਨ ਹਨ। ਇਹ ਹਿੰਦੂਆਂ ਦੀ ਦੂਜੀ ਪੁਰੀ ਹੈ।

**3. ਹਰਿਦੁਆਰ:**

ਹਿੰਦੂਆਂ ਦਾ ਹਰਿਦੁਆਰ ਪ੍ਰਸਿੱਧ ਅਸਥਾਨ ਹੈ। ਹਰਿਦੁਆਰ ਤੋਂ ਕਨਖਲ ਦੀ ਆਬਾਦੀ ਤੱਕ ਇਸ ਨੂੰ ਪੁਰੀ ਮੰਨਿਆ ਹੈ। ਇਥੇ ਗੰਗਾ ਨਦੀ ਵਿੱਚ ਹੀ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣਾਂ ਨੂੰ, ਸੂਰਜ ਦੇ ਪਾਣੀ ਦੇਣ ਦੀ, ਨਿਰਾਰਥਕਤਾ ਬਾਰੇ ਸਮਝਾਇਆ ਸੀ।

**4. ਕਾਂਸੀ:** (ਬਨਾਰਸ-ਵਾਰਾਨਸੀ)

ਇਸ ਦਾ ਪ੍ਰਸਿੱਧ ਨਾਮ ਬਨਾਰਸ ਹੈ ਜੋ ਵਾਰਾਨਸੀ ਨਦੀ ਦੇ ਨਾਮ ਤੇ ਪਿਆ। ਕਬੀਰ ਸਾਹਿਬ ਦਾ ਜਨਮ ਇਥੇ ਹੀ ਹੋਇਆ।

**5. ਕਾਂਚੀ:**

ਇਹ ਪੁਰੀ ਮਦਰਾਸ ਦੇ ਚੇਂਗਲ ਪਟ ਜ਼ਿਲ੍ਹੇ ਵਿਚ ਹੈ। ਇਸੇ ਦਾ ਨਾਮ ਕਾਂਤੀ ਹੈ। ਪੁਰਾਣੇ ਸਮੇਂ ਚੋਲ ਅਤੇ ਪਲਵਾਂ ਦੀ ਰਾਜਧਾਨੀ ਰਹੀ ਹੈ।

**6. ਉਜੈਨ:** (ਅਵੰਤਿਕਾ ਜਾਂ ਅਵੰਤੀ)

ਇਹ ਗਵਾਲੀਅਰ ਦੇ ਰਾਜ ਵਿੱਚ ਹੈ ਇਸਦਾ ਨਾਮ ਵਿਸ਼ਾਕਾ ਵੀ ਹੈ।

**7. ਦਵਾਰਿਕਾ:**

ਇਹ ਪੁਰੀ ਬੰਬਈ ਦੇ ਬੜੌਦਾ ਰਾਜ ਵਿਚ ਹੈ। ਇਹ ਚਿਰ ਤੀਕ ਯਾਦਵਾਂ ਦੀ ਰਾਜਧਾਨੀ ਰਹੀ ਹੈ। ਕ੍ਰਿਸ਼ਨ ਨੇ ਮਥਰਾ ਨੂੰ ਛੱਡ ਕੇ ਇਸ ਨੂੰ ਰਾਜਧਾਨੀ ਬਣਾਇਆ ਸੀ। ਕ੍ਰਿਸ਼ਨ ਤੋਂ ਬਾਅਦ ਸੱਤਵੇਂ ਦਿਨ ਸਮੁੰਦਰ ਵਿੱਚ ਲੋਪ ਹੋ ਗਈ। ਹੁਣ ਨਵੀਂ ਅਬਾਦੀ ਹੈ। ਇਹ ਸੱਤਵੀਂ ਪੁਰੀ ਹੈ।

ਭਾਈ ਦਰਬਾਰੀ ਦਾਸ ਨੇ ਇਨ੍ਹਾਂ ਸੱਤਾਂ ਦੀ ਥਾਂ, ਬਾਰਾਂ ਪੁਰੀਆਂ ਦਾ ਜ਼ਿਕਰ ਕੀਤਾ ਹੈ। ਵੇਖੋ ਬਾਰਾਂ ਮੰਜ਼ਲਾਂ ਜਾਂ ਬਾਰਾਂ ਪੁਰੀਆਂ।

**ਅਸ਼ਟਾਂਗ:**

ਪਾਤਜੰਲੀ ਰਿਸ਼ੀ ਅਨੁਸਾਰ ਜੋਗ ਦੇ ਅੱਠ ਅੰਗ ਹਨ। ਇਨ੍ਹਾਂ ਨੂੰ ਮਿਲਾ ਕੇ ਅਸ਼ਟਾਂਗ ਕਿਹਾ ਜਾਂਦਾ ਹੈ, ਜੋ ਇਸ ਪ੍ਰਕਾਰ ਹਨ:

1. ਯਮ : ਅਹਿੰਸਾ, ਸੱਤ, ਨਿਮਰਤਾ, ਧੀਰਜ ਧਾਰਨ ਕਰਨਾ ਆਦਿ
2. ਨਿਯਮ : ਪਵਿੱਤਰਤਾ, ਸੰਤੋਖ, ਤਪ, ਵਿੱਦਿਆ ਤੇ ਸ਼ਰਧਾ ਆਦਿ
3. ਆਸਣ : ਤਪ ਕਰਨ ਲਈ, ਬੈਠਣ ਦੀਆਂ 84 ਵਿਧੀਆਂ, ਆਸਣ ਹਨ।
4. ਪ੍ਰਾਣਾਯਾਮ : ਸਵਾਸ ਨੂੰ ਅੰਦਰ ਲੈ ਜਾਣਾ, ਰੋਕਣਾ ਤੇ ਬਾਹਰ ਕਢਣਾ ਪ੍ਰਾਣਾਯਾਮ ਹੈ।
5. ਪ੍ਰਤਯਹਾਰ : ਸ਼ਬਦ, ਸਪਰਸ਼, ਰੂਪ, ਗੰਧ ਆਦਿ ਤੋਂ ਇੰਦ੍ਰੀਆਂ ਨੂੰ ਰੋਕਣਾ।
6. ਧਾਰਨਾ : ਚਿੱਤ ਦੀ ਇਕਾਗਰਤਾ ਨੂੰ ਬਣਾਉਣਾ
7. ਧਿਆਨ : ਬਿਰਤੀ ਨੂੰ ਇਕ ਥਾਂ ਤੇ ਟਿਕਾਉਣਾ
8. ਸਮਾਧੀ : ਸਾਰੇ ਸਕੰਲਪ ਮੇਟ ਕੇ ਧੇਅ ਵਿੱਚ ਬਿਰਤੀ ਦਾ ਲੀਨ ਹੋਣਾ।

**ਅੱਠ ਸਿੱਧੀਆਂ:**

ਯੋਗ ਆਦਿਕ ਸਾਧਨਾਂ ਦੁਆਰਾ ਪ੍ਰਾਪਤ ਸ਼ਕਤੀਆਂ ਨੂੰ ਸਿੱਧੀਆਂ ਕਿਹਾ ਜਾਂਦਾ ਹੈ। ਉਂਜ ਤਾਂ ਇਹ ਅਠਾਰਾਂ ਮੰਨੀਆਂ ਜਾਂਦੀਆਂ ਹਨ ਪਰ 8 ਪ੍ਰਸਿੱਧ ਹਨ, ਜੋ ਇੰਜ ਹਨ:

1. ਅਣਿਮਾ : ਸਰੀਰ ਬਹੁਤ ਛੋਟਾ ਕਰ ਲੈਣਾ
2. ਮਹਿਮਾ : ਸਰੀਰ ਬਹੁਤ ਵੱਡਾ ਕਰ ਲੈਣਾ
3. ਗਰਮਾ : ਬਹੁਤ ਭਾਰੀ ਹੋ ਜਾਣਾ
4. ਲਘਿਮਾ : ਬਹੁਤ ਹਲਕਾ ਹੋ ਜਾਣਾ
5. ਪ੍ਰਾਪਤਿ : ਮਨ ਬਾਂਛਿਤ ਵਸਤੂ ਪ੍ਰਾਪਤ ਕਰ ਲੈਣਾ
6. ਵਸ਼ਿਤਾ : ਸਭ ਨੂੰ ਆਪਣੇ ਵੱਸ ਵਿੱਚ ਕਰ ਲੈਣਾ
7. ਈਸ਼ਤਾ : ਇੱਛਾ ਅਨੁਸਾਰ ਸਭ ਨੂੰ ਪ੍ਰੇਰ ਲੈਣਾ
8. ਪ੍ਰਾਕਾਮਯ : ਸਭ ਦੇ ਮਨ ਦੀ ਜਾਣ ਲੈਣੀ।

**ਨਉਧਾ ਭਗਤੀ:**

ਨਉਧਾ ਭਗਤੀ ਤੋਂ ਭਾਵ ਹੈ ਨੌ ਪ੍ਰਕਾਰ ਦੀ ਭਗਤੀ। ਹਿੰਦੂ ਗ੍ਰੰਥਾਂ ਵਿੱਚ ਇਸ ਦਾ ਜ਼ਿਕਰ ਹੈ। ਨਾਰਦ ਮੁਨੀ ਨੇ ਇਸ ਦਾ ਵਿਖਿਆਨ ਤੇ ਬੜਾ ਪਰਚਾਰ ਕੀਤਾ ਹੈ, ਜੋ ਇਸ ਪ੍ਰਕਾਰ ਹੈ:-

1. ਸਰਵਣ ਭਗਤੀ : ਆਪਣੇ ਇਸ਼ਟ ਦੇਵ ਦੇ ਜਸ ਨੂੰ ਪਿਆਰ ਨਾਲ ਸੁਣਨਾ।
2. ਕੀਰਤਨ ਭਗਤੀ : ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨਾ।
3. ਸਿਮਰਨ ਭਗਤੀ : ਆਪਣੇ ਮਾਲਕ ਨੂੰ ਚਿੱਤ ਦੁਆਰਾ ਪੂਰਨ ਯਾਦ ਕਰਨਾ।
4. ਪਾਦ ਸੇਵਾ ਭਗਤੀ : ਚਰਨਾਂ ਦੀ ਸੇਵਾ ਪਿਆਰ ਭਾਵਨਾ ਨਾਲ ਕਰਨੀ।
5. ਅਰਚਨ ਭਗਤੀ : ਚੰਦਨ, ਫੁੱਲਾਂ, ਅਤਰ ਫੁਲੇਲ ਨਾਲ ਪੂਜਾ ਕਰਨੀ।
6. ਬੰਦਨ ਭਗਤੀ : ਪ੍ਰਣਾਮ, ਨਮਸਕਾਰ, ਡੰਡਾਉਤ ਕਰਨੀ।
7. ਦਾਸ ਭਗਤੀ : ਸੇਵਕ ਬਣ ਕੇ ਦਾਸਤਾ ਸਰੂਪ ਸੇਵਾ ਕਰਨੀ।
8. ਸਖਾ ਭਗਤੀ : ਇਸ਼ਟ ਨਾਲ ਮਿਤ੍ਰਤਾ ਰੂਪ ਵਿਚਰਨਾ, ਸਖਾ ਬਣਨਾ।
9. ਨਿਵੇਦਨ ਭਗਤੀ : ਆਪਣਾ ਆਪ ਪੂਰਨ ਰੂਪ ਸਮਰਪਣ ਕਰ ਦੇਣਾ।

ਭਾਈ ਦਰਬਾਰੀ ਦਾਸ ਨੇ ਅਨੇਕ ਥਾਵਾਂ ਤੇ ਨਉਧਾ ਭਗਤੀ ਦਾ ਵਰਨਣ ਕੀਤਾ ਹੈ:

ਘਾਲੀ ਨਉਧਾ ਭਗਤ ਪਿਆਰੇ ॥ ਤਨ ਮਨ ਕੇ ਦੁਖ ਦੋਖ ਉਤਾਰੇ ॥ (293.ੳ)

**ਨੌ ਖੰਡ:**

ਖੰਡ ਤੋਂ ਭਾਵ ਹੈ ਹਿੱਸਾ ਜਾਂ ਟੁਕੜਾ ਭਾਰਤ ਵਰਸ਼ ਦੀ ਪੁਰਾਣੀ ਤਕਸੀਮ ਨੌਂ ਖੰਡਾਂ ਵਿੱਚ ਕੀਤੀ ਹੋਈ ਸੀ। ਗੁਰਬਾਣੀ ਅਤੇ ਭਾਈ ਗੁਰਦਾਸ ਦੀ ਬਾਣੀ ਵਿੱਚ ਇਨ੍ਹਾਂ ਖੰਡਾਂ ਦਾ ਕਾਫ਼ੀ ਜ਼ਿਕਰ ਹੋਇਆ ਹੈ:

ਨਉ ਖੰਡ ਲੀਤੇ ਸਭਿ ਥਾਨ ਥਨੰਤਰ ॥ (ਆਸਾ ਮਹਲਾ ੫)

ਨਵ ਖੰਡਨ ਕੋ ਰਾਜ ਕਮਾਵੈ ਅੰਤ ਚਲੈਗੋ ਹਾਰੀ ॥ (ਟੋਡੀ ਮਹਲਾ ੫)

ਬਾਬੇ ਤਾਰੇ ਚਾਰਿ ਚਕਿ ਨਵੈ ਖੰਡਿ ਪ੍ਰਿਥਮੀ ਸਚਾ ਢੋਆ ॥

(ਭਾਈ ਗੁਰਦਾਸ, ਵਾਰ ਪਹਿਲੀ, ਪਉੜੀ 27)

ਇਹ ਨੌਂ ਖੰਡ ਇਸ ਪ੍ਰਕਾਰ ਹਨ:

| | | | | |
|---|---|---|---|---|
| 1. ਇਲਾਵ੍ਰਤ | 2. ਕਿੰਪੁਰਖ | 3. ਭਦ੍ਰ | 4. ਕੇਤੁਮਾਲ | 5. ਹਰਿ |
| 6. ਹਿਰਦਯ | 7. ਭਰਤ | 8. ਰਮਯ | 9. ਕੁਸ਼ | |

**ਨੌ ਵਿਆਕਰਣ:**

ਨੌ ਪ੍ਰਕਾਰ ਦਾ ਗਿਆਨ

| | | | |
|---|---|---|---|
| 1. ਇੰਦ੍ਰ | 2. ਚੰਦ੍ਰ | 3. ਕਾਸਕ੍ਰਿਤਸਨ | 4. ਅਪਿਸ਼ਲਿ |
| 5. ਸ਼ਾਕਟਾਯਨ | 6. ਪਾਣਿਨੀ | 7. ਅਮਰ | 8. ਜੈਨੇਦ੍ਰ |

9. ਕਲਪ ਦੇ ਰਚੇ ਹੋਏ ਵਿਆਕਰਣਾਂ ਦੇ ਗ੍ਰੰਥ

**ਦਸ ਦਿਸ਼ਾਵਾਂ:**

ਗੁਰਬਾਣੀ ਵਿੱਚ ਵਾਕ ਹੈ ਕਿ:

ਚਾਰ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ (ਮਾਝ ਮਹਲਾ ੫)

ਦਿਸ਼ਾਵਾਂ ਆਮ ਤੌਰ ਤੇ ਚਾਰ ਮੰਨੀਆਂ ਜਾਂਦੀਆਂ ਹਨ, ਪਰੰਤੂ ਇਥੇ ਦਸਾਂ ਦਾ ਵਰਣਨ ਹੈ, ਉਹ ਦਸ ਕਿਹੜੀਆਂ ਹਨ? ਉਹ ਇੰਜ ਹਨ ਚਾਰ ਦਿਸ਼ਾਵਾਂ ਉੱਤਰ, ਦੱਖਣ, ਪੂਰਬ, ਪੱਛਮ। ਇਨ੍ਹਾਂ ਚੌਹਾਂ ਵਿਚਕਾਰ ਚਾਰ ਹੋਰ ਦਿਸ਼ਾਵਾਂ ਹਨ।

ਉੱਤਰ ਤੇ ਪੂਰਬ ਵਿਚਕਾਰ ਈਸ਼ਾਨ ਕੋਣ
ਉੱਤਰ ਤੇ ਪੱਛਮ ਵਿਚਕਾਰ ਵਾਯਵੀ ਕੋਣ
ਦੱਖਣ ਤੇ ਪੂਰਬ ਵਿਚਕਾਰ ਅਗਨੀ ਕੋਣ
ਦੱਖਣ ਤੇ ਪੱਛਮ ਵਿਚਕਾਰ ਨੈਰਿਤ ਕੋਣ




ਇਸ ਪ੍ਰਕਾਰ ਇਹ ਅੱਠ ਦਿਸ਼ਾ ਹੋ ਗਈਆਂ। ਉਪਰੰਤ ਦੋ ਦਿਸ਼ਾਵਾਂ ਹਨ: ਉਰਧ ਭਾਵ ਅਸਮਾਨ ਅਤੇ ਅਦੋ ਭਾਵ ਹੇਠਾਂ, ਅਰਥਾਤ ਪਾਤਾਲ। ਇੰਜ ਉਪਰ ਨੀਚੇ ਮਿਲਾ ਕੇ ਦਸ ਦਿਸ਼ਾਵਾਂ ਹੋ ਗਈਆਂ।

ਭਾਈ ਦਰਬਾਰੀ ਦਾਸ ਨੇ ਵੀ ਆਪਣੇ ਕਾਵਿ ਵਿੱਚ ਕਈ ਵਾਰੀ ਦਸ ਦਿਸ਼ਾਂ ਦਾ ਵਰਣਨ ਕੀਤਾ ਹੈ, ਜਿਵੇਂ:

ਇਕ ਠਉਰ ਮਨਿ ਕਉ ਥੰਭਿ ਰਾਖਉ ਦਸੇ ਦਿਸਾ ਨਾ ਧਾਉ ॥ (482.ੳ)

**ਦਸ ਪੰਥ (ਸੰਨਿਆਸੀਆਂ ਦੇ):**

ਜਦੋਂ ਕੋਈ ਬਾਨਪ੍ਰਸਤ ਤੋਂ ਬਾਅਦ ਸਭ ਕੁਝ ਛੱਡ ਛੱਡਾ ਕੇ ਪੂਰਨ ਤਿਆਗ ਧਾਰਨ ਕਰ ਲੈਂਦਾ ਹੈ ਤੇ ਬਨਬਾਸੀ ਜੀਵਨ ਬਤੀਤ ਕਰਦਾ ਹੈ ਤਾਂ ਉਸ ਨੂੰ ਸੰਨਿਆਸੀ ਕਿਹਾ ਜਾਂਦਾ ਹੈ। ਮਹਾਂਭਾਰਤ ਅਨੁਸ਼ਾਸਨ ਪਰਬ ਵਿੱਚ ਕੁਟੀਚਕ/ਵਹੂਦਕ/ਹੰਸ/ਪਰਮ ਹੰਸ ਚਾਰ ਕਿਸਮ ਦੇ ਸੰਨਿਆਸੀ ਗਿਣੇ ਹਨ। ਉਂਜ ਰਹਿਣੀ ਬਹਿਣੀ ਦੇ ਅੰਤਰ ਕਰਕੇ ਪਿਛੋਂ ਜਾ ਕੇ ਸੰਨਿਆਸੀਆਂ ਦੇ ਦਸ ਫਿਰਕੇ ਹੋ ਗਏ, ਜੋ ਇਸ ਪ੍ਰਕਾਰ ਹਨ:

| | | | | |
|---|---|---|---|---|
| 1. ਤੀਰਥ | 2. ਆਸ਼ਰਮ | 3. ਵਨ | 4. ਆਰਣਯ | 5. ਗਿਰਿ |
| 6. ਪਰਵਤ | 7. ਸਾਗਰ | 8. ਸਰਸਵਤੀ | 9. ਭਾਰਤੀ | 10. ਪੁਰੀ |

ਗੁਰਬਾਣੀ ਵਿੱਚ ਇਸ ਰਵਾਇਤੀ ਸੰਨਿਆਸ ਦੀ ਸ਼ਲਾਘਾ ਨਹੀਂ ਕੀਤੀ, ਸਗੋਂ ਸੱਚੇ ਸੰਨਿਆਸੀ ਦੇ ਲੱਛਣ ਇਸ ਪ੍ਰਕਾਰ ਉਲੀਕੇ ਹਨ:

ਸੋ ਸਨਿਆਸੀ ਜੋ ਸਤਿਗੁਰ ਸੇਵੇ ਵਿਚਹੁ ਆਪੁ ਗੁਵਾਏ ॥
ਧੰਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਨੀ ਚਿਤੁ ਲਾਏ ॥ (ਮਾਰੂ ਮਹਲਾ ੧, ਅੰਗ ੧੦੧੩)

**ਬਾਰਾਂ ਪੰਥ (ਜੋਗੀਆਂ ਦੇ):**

ਯੋਗ ਮਾਰਗ ਦੇ ਬਾਰਾਂ ਪੰਥ ਅਥਵਾ ਰਸਤੇ ਹਨ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:

| | | | | |
|---|---|---|---|---|
| 1. ਹੇਤ ਪੰਥ | 2. ਪਾਵ ਪੰਥ | 3. ਆਈ ਪੰਥ | 4. ਗਮਯ ਪੰਥ | 5. ਪਾਗਲ ਪੰਥ |
| 6. ਗੋਪਾਲ ਪੰਥ | 7. ਕੰਥੜੀ ਪੰਥ | 8. ਬਨ ਪੰਥ | 9. ਧੂਜ ਪੰਥ | 10. ਚੋਲੀ ਪੰਥ |
| 11. ਰਾਵਲ ਪੰਥ | 12. ਦਾਸ ਪੰਥ | | | |

**ਬਾਰਾਂ ਰਾਸ਼ੀਆਂ:**

ਗ੍ਰਹਿਆਂ ਦੀ ਚਾਲ ਦਾ ਪ੍ਰਭਾਵ ਅਤੇ ਜੋਤਿਸ਼ ਗਿਆਨ ਵਿੱਚ ਬਾਰਵਾਂ ਹਿੱਸਾ ਜਾਂ ਅੰਗ ਰਾਸ਼ੀ ਹੈ। ਇਸ ਦੀ ਸੰਪੂਰਨਤਾ ਬਾਰਾਂ ਹਿੱਸਿਆਂ ਦੇ ਚੱਕਰ ਵਿੱਚ ਹੈ। ਉਹ ਬਾਰਾਂ ਰਾਸ਼ੀਆਂ ਇਸ ਪ੍ਰਕਾਰ ਹਨ:

| | | | | |
|---|---|---|---|---|
| 1. ਮੇਖ | 2. ਬ੍ਰਿਖ | 3. ਮਿਥਨ | 4. ਕਰਕ | 5. ਸਿੰਘ |
| 6. ਕੰਨਿਆ | 7. ਕਰਕ | 8. ਬ੍ਰਿਸਕ | 9. ਧਨ | 10. ਮਕਰ |
| 11. ਕੁੰਭ | 12. ਮੀਨ | | | |

**ਬਾਰਾਂ ਮੰਜ਼ਿਲਾਂ ਜਾਂ ਪੁਰੀਆਂ (ਨਰਕਾਂ ਦੀਆਂ):**

ਨਰਕਾਂ ਨੂੰ ਜਾਂਦਿਆਂ, ਹਰ ਪਾਪੀ ਮਨੁੱਖ ਨੂੰ ਬਾਰਾਂ ਮੰਜ਼ਿਲਾਂ ਤਹਿ ਕਰਨੀਆਂ ਪੈਂਦੀਆਂ ਹਨ, ਤਦ ਉਹ ਧਰਮਰਾਜ ਦੀ ਪੁਰੀ ਤੱਕ ਪੁੱਜਦਾ ਹੈ। ਉਸ ਤੋਂ ਉਪਰੰਤ ਉਸਦੀ ਸਜ਼ਾਅ ਤਹਿ ਹੁੰਦੀ ਹੈ ਤੇ ਸੰਬੰਧਿਤ ਨਰਕ ਵਿੱਚ ਸੁੱਟਿਆ ਜਾਂਦਾ ਹੈ। ਇਨ੍ਹਾਂ ਬਾਰਾਂ ਮੰਜਿਲਾਂ (ਗਰੜ ਪੁਰਾਣ ਵਿੱਚ 16 ਪੁਰੀਆਂ ਲਿਖੀਆਂ ਹਨ) ਦੇ ਨਾਮ ਦਰਬਾਰੀ ਦਾਸ ਨੇ ਆਪਣੇ ਗ੍ਰੰਥ ਵਿੱਚ ਨਹੀਂ ਦਿੱਤੇ ਪਰ ਮੰਜਿਲਾਂ ਤੋਂ ਪਹਿਲਾਂ ਇਸ ਨੂੰ ਪੁਰੀਆਂ ਕਿਹਾ ਹੈ। ਇਿਹਨਾਂ ਦਾ ਪੰਧ 86,000 ਜੋਜਨ ਕਿਹਾ ਹੈ। ਉਹ ਮੰਜ਼ਿਲਾਂ ਇਸ ਪ੍ਰਕਾਰ ਹਨ:

**1. ਪਹਿਲੀ ਮੰਜ਼ਿਲ:**

ਇਕ ਹਜ਼ਾਰ ਜੋਜਨ ਦੀ ਦੂਰੀ ਤੇ ਹੈ। ਇਥੇ ਸ਼ੇਰ, ਚੀਤੇ ਮਾਸ ਕੱਟ ਕੇ ਖਾਂਦੇ ਹਨ। ਜਿਨ੍ਹਾਂ ਨੇ ਸਾਧੂ ਦੇ ਦਰਸ਼ਨ ਕੀਤੇ ਹਨ, ਉਹ ਅਸਾਨੀ ਨਾਲ ਲੰਘ ਜਾਂਦੇ ਹਨ।

**2. ਦੂਸਰੀ ਮੰਜ਼ਿਲ:**

ਦੂਸਰੀ ਮੰਜ਼ਿਲ ਵੈਤਰਨੀ ਨਦੀ ਹੈ। ਇਹ ਬਹੁਤ ਭਿਆਨਕ ਹੈ। ਗਰੁੜ ਪੁਰਾਨ ਅਨੁਸਾਰ 100 ਜੋਜਨ (ਸੌ ਜੋਜਨ) ਵਿਸਥਾਰ ਵਾਲੀ ਹੈ। ਇਸ ਵਿੱਚ ਲਹੂ-ਪਾਕ ਵਹਿੰਦੇ ਹਨ। ਜੇ ਕਿਸੇ ਨੇ ਗਊ ਦਾਨ ਕੀਤੀ ਹੋਵੇ ਤਾਂ ਉਹ ਗਊ ਇਸ ਨਦੀ ਤੋਂ ਪਾਰ ਕਰਵਾਉਂਦੀ ਹੈ। ਧਰਮੀ ਪਾਰ ਉੱਤਰ ਜਾਂਦੇ ਹਨ ਤੇ ਪਾਪੀ ਗੋਤੇ ਖਾਂਦੇ ਹਨ।

**3. ਤੀਸਰੀ ਮੰਜ਼ਿਲ:**

ਜੋ ਏਥੋਂ ਪੰਜ ਹਜ਼ਾਰ ਜੋਜਨ ਹੈ। ਇਥੇ ਲੋਹੇ ਦੇ ਕਿੱਲ ਗਡੇ ਹੁੰਦੇ ਹਨ। ਅੱਗੇ ਕਿੱਲ ਹੁੰਦੇ ਹਨ ਪਿਛੋਂ ਜਮਦੂਤ ਧੱਕੇ ਮਾਰਦ ਹਨ। ਪਾਪੀ ਕਿੱਲਾਂ ਨਾਲ ਵਿੰਨਿਆਂ ਜਾਂਦਾ ਹੈ। ਜਿਨ੍ਹਾਂ ਨੇ ਪਾਲਕੀਆਂ ਦੇ ਦਾਨ ਦਿੱਤੇ ਹੁੰਦੇ ਹਨ, ਉਨ੍ਹਾਂ ਨੂੰ ਇਥੇ ਪਾਲਕੀਆਂ ਤੇ ਬੈਠਾ ਕੇ ਲੰਘਾ ਲਿਆ ਜਾਂਦਾ ਹੈ।

**4. ਚੌਥੀ ਮੰਜ਼ਿਲ:**

ਇਹ ਇਥੋਂ ਇਕ ਹਜ਼ਾਰ ਜੋਜਨ ਅੱਗੇ ਹੈ। ਏਥੇ ਬਾਲੂ ਰੇਤ, ਅੱਗ ਵਾਂਗ ਤਪਦੀ ਹੁੰਦੀ ਹੈ। ਪਾਪੀਆਂ ਨੂੰ ਨੰਗੇ ਪੈਰੀਂ ਜਾਣਾ ਪੈਂਦਾ ਹੈ, ਜਿੰਨ੍ਹਾਂ ਨੇ ਜੁੱਤੀਆਂ ਦਾਨ ਕੀਤੀਆਂ ਹੁੰਦੀਆਂ ਹਨ, ਉਹ ਅਰਾਮ ਨਾਲ ਲੰਘ ਜਾਂਦੇ ਹਨ।

**5. ਪੰਜਵੀਂ ਮੰਜ਼ਿਲ:**

ਇਹ ਬਾਰਾਂ ਹਜ਼ਾਰ ਜੋਜਨ ਹੈ। ਇਸ ਮੰਜ਼ਿਲ ਦਾ ਨਾਮ ਛੁਰੀ ਧਾਰ ਮੰਜ਼ਿਲ ਹੈ। ਪਾਪੀਆਂ ਨੂੰ ਛੁਰੀਆਂ ਉੱਤੇ ਲੰਘਣਾ ਪੈਂਦਾ ਹੈ। ਜਿਸ ਨੇ ਬਿਰਖ ਦਾਨ ਕੀਤੇ ਹਨ ਉਹ ਸੁਖ ਨਾਲ ਲੰਘ ਜਾਂਦੇ ਹਨ।

**6. ਛੇਵੀਂ ਮੰਜ਼ਿਲ:**

ਇਹ ਇਥੋਂ ਅੱਗੇ 18000 ਜੋਜਨ ਹੈ। ਇਥੇ ਸੂਰਜ ਅਤਿਅੰਤ ਤਪਦਾ ਹੈ। ਬਹੁਤ ਗਰਮੀ ਤੇ ਅੱਗ ਵਰ੍ਹਦੀ ਹੈ, ਪਿਆਸ ਨਾਲ ਮਨੁੱਖ ਮਰਦਾ ਹੈ। ਜੇਠ ਹਾੜ ਦੇ ਮਹੀਨੇ ਜਿਨ੍ਹਾਂ ਨੇ ਬਿਰਛ ਲਾਏ ਹਨ, ਖੂਹ, ਛੱਪੜ, ਟੋਭੇ ਬਣਵਾਏ ਹਨ, ਉਹ ਆਰਾਮ ਨਾਲ ਇਸ ਮੰਜ਼ਿਲ ਨੂੰ ਪਾਰ ਕਰ ਲੈਂਦੇ ਹਨ।

**7. ਸੱਤਵੀਂ ਮੰਜ਼ਿਲ:**

ਇਹ ਛੇਵੀਂ ਮੰਜ਼ਿਲ ਤੋਂ ਅੱਗੇ 25000, ਜੋਜਨ ਦੀ ਦੂਰੀ ਤੇ ਹੈ। ਇਥੇ ਘੋਰ ਅੰਧੇਰਾ ਤੇ ਅੰਧ ਗੁਬਾਰ ਹੈ। ਮਨੁੱਖ ਨੂੰ ਅੰਨ੍ਹੇਰੇ ਵਿੱਚੋਂ ਲੰਘਣਾ ਪੈਂਦਾ ਹੈ, ਜਿਨ੍ਹਾਂ ਨੇ ਦੀਵੇ ਦਾਨ ਕੀਤੇ ਹੁੰਦੇ ਹਨ, ਉਹ ਅਰਾਮ ਨਾਲ ਲੰਘ ਜਾਂਦੇ ਹਨ।

**8. ਅੱਠਵੀਂ ਮੰਜ਼ਿਲ:**

ਇਹ ਇਸ ਥਾਂ ਤੋਂ 5,000 ਜੋਜਨ ਅਗੇਰੇ ਹੈ। ਇਹ ਬੜੀ ਵਿਕਰਾਲ ਅਤੇ ਭਿਆਨਕ ਹੈ। ਜੇ ਕਰ ਕਿਸੇ ਨੇ ਕਰੂਏ (ਕੁੱਜੀਆਂ) ਦਾਨ ਕੀਤੇ ਹੋਣਗੇ ਜਾਂ ਸਾਧੂ ਦੀ ਚਰਨ ਧੂੜ ਪ੍ਰਾਪਤ ਕੀਤੀ ਹੋਵੇਗੀ, ਉਹ ਆਸਾਨੀ ਨਾਲ ਲੰਘ ਸਕਣਗੇ।

**9. ਨੌਵੀਂ ਮੰਜ਼ਿਲ:**

ਇਹ ਅੱਗੋਂ 18,000 ਜੋਜਨ ਹੈ। ਇਥੇ ਜਲ ਦਾ ਸਮੁੰਦਰ ਹੈ, ਜਲ ਵਿੱਚੋਂ ਲੰਘਣਾ ਕਠਿਨ ਹੈ। ਜੇਕਰ ਕਿਸੇ ਨੇ ਭੂਮੀ ਦਾਨ ਕੀਤੀ ਹੋਵੇਗੀ ਤਾਂ ਉਸ ਨੂੰ ਧਰਤੀ ਮਿਲ ਜਾਵੇਗੀ ਤੇ ਉਹ ਆਸਾਨੀ ਨਾਲ ਇਹ ਮੰਜ਼ਿਲ ਤਹਿ ਕਰ ਲਵੇਗਾ।

**10. ਦਸਵੀਂ ਮੰਜ਼ਿਲ:**

ਇਸ ਤੋਂ ਅੱਗੇ 1000 ਜੋਜਨ ਤੇ ਦਸਵੀਂ ਮੰਜ਼ਿਲ ਹੈ ਜੋ ਨਿਰਾ ਲੂਣ ਦਾ ਸਮੁੰਦਰ ਹੈ। ਇਥੇ ਭੁੱਖ ਤ੍ਰਿਖਾ ਬਹੁਤ ਲਗਦੀ ਹੈ। ਖਾਣ ਪੀਣ ਨੂੰ ਕੁਝ ਨਹੀਂ ਮਿਲਦਾ। ਲੂਣ ਦੇ ਸਮੁੰਦਰ ਕਰਕੇ ਦੇਹੀ ਦੇ ਅੰਗ ਝੜਦੇ ਹਨ ਤੇ ਮਨੁੱਖ ਕੋੜ੍ਹੀ ਹੋ ਜਾਂਦਾ ਹੈ। ਜੇ ਕਿਸੇ ਨੇ ਤੀਰਥ ਯਾਤਰਾ ਕੀਤੀ ਜਾਂ ਕਰਵਾਈ ਹੋਵੇ, ਉਹ ਪਾਰ ਉਤਰਦਾ ਹੈ।

**11. ਗਿਆਰਵੀਂ ਮੰਜ਼ਿਲ:**

ਇਹ ਇਸ ਤੋਂ ਅੱਗੇ 8,000 ਜੋਜਨ ਹੈ। ਇਥੇ ਮਹਾਂ ਸੀਤ ਹੁੰਦਾ ਹੈ। ਬਸਤ੍ਰ ਲਾਹ ਲਏ ਜਾਂਦੇ ਹਨ। ਬਰਫ਼ ਦੇ ਸਮੁੰਦਰ ਵਿੱਚੋਂ ਲੰਘਣਾ ਪੈਂਦਾ ਹੈ। ਜੇ ਕਿਸੇ ਨੇ ਬਸਤਰ ਦਾਨ ਕੀਤੇ ਹੋਣ ਜਾਂ ਸਿਆਲਾਂ ਵਿੱਚ ਅੱਗ ਸੇਕਾਈ ਹੋਵੇ ਤਾਂ ਉਹ ਸੌਖੇ ਇਥੋਂ ਪਾਰ ਹੋ ਜਾਂਦੇ ਹਨ।

**12. ਬਾਰਵੀਂ ਮੰਜ਼ਿਲ:**

ਉਹ ਇਥੋਂ 1000 ਜੋਜਨ ਹੈ। ਇਥੇ ਅੱਗ ਦੀ ਨਦੀ ਵਗਦੀ ਹੈ। ਇਥੇ ਸ਼ੇਰ, ਚੀਤੇ, ਜੰਗਲੀ ਜਾਨਵਰ ਬਹੁਤ ਹਨ ਅਤੇ ਬਹੁਤ ਦੁਰਗੰਧ ਹੈ। ਇਹ ਵੀ ਵੈਤਰਨੀ ਨਦੀ ਵਾਂਗ ਹੈ। ਇਸ ਨਦੀ ਨੂੰ ਵੀ ਗਊ ਪਾਰ ਕਰਵਾਉਂਦੀ ਹੈ। ਜਿਸ ਨੇ ਵਿਧੀ ਅਨੁਸਾਰ ਗਊ ਦਾਨ ਕੀਤੀ ਹੋਵੇ ਉਹ ਆਸਾਨੀ ਨਾਲ ਇਥੋਂ ਲੰਘ ਜਾਂਦਾ ਹੈ।

ਆਰੰਭ ਵਿੱਚ ਭਾਈ ਦਰਬਾਰੀ ਦਾਸ ਨੇ 86,000 ਜੋਜਨ ਕਿਹਾ ਹੈ ਪਰ ਜੋੜ ਲਾਉਣ ਤੇ 96,000 ਜੋਜਨ ਬਣਦਾ ਹੈ। ਸਾਫ਼ ਹੈ ਕਿ ਵਰਣਨ ਕਰਦਿਆਂ ਕਿਤੇ 10,000 ਵੱਧ ਲਿਖ ਦਿੱਤੀ ਹੈ। ਭਾਈ ਦਰਬਾਰੀ ਦਾਸ ਅੰਤ ਵਿੱਚ ਫੈਸਲੇ ਦੇ ਇਹ ਸ਼ਬਦ ਅੰਕਿਤ ਕਰਦਾ ਹੈ:

ਧਰਮ ਆਤਮੇ ਜਾਹਿ ਸੁਖੀ ਸੁਖ ਭੋਗ ਅਮਿੱਤੇ ।।<br>
ਆਗੈ ਆਇ ਖਲੋਵਨੀ ਜੋ ਐਥੇ ਦਿੱਤੇ ।।<br>
ਕੰਮ ਆਪਣੇ ਆਵਨੀ ਪੁੰਨ ਅਪਣੇ ਕਿੱਤੇ ।।<br>
ਸਭ ਤੇ ਚੰਗੇ ਸੇ ਭਲੇ ਜਿ ਆਤਮ ਜਿੱਤੇ ।।<br>
ਰਾਮ ਨਾਮੁ ਜਪੁ ਉਬਰੇ ਪਾਈ ਅਬਚਲਿ ਥਿੱਤੇ ।। (189.ਅ)

**ਚੌਦਾਂ ਰਤਨ:**

ਸਮੁੰਦਰ ਨੂੰ ਰਿੜਕਣ ਸਮੇਂ 14 ਰਤਨ ਕੱਢੇ ਗਏ। ਚਾਹੇ ਇਹ ਜੀਵ ਜੰਤੂ ਸਨ, ਮਨੁੱਖ ਸਨ ਜਾਂ ਪਦਾਰਥ ਸਨ ਪਰ ਸਭ ਨੂੰ ਰਤਨ ਦੀ ਸੰਗਿਆ ਦਿਤੀ ਗਈ ਹੈ, ਉਹ ਇਸ ਪ੍ਰਕਾਰ ਹਨ:

1. ਉੱਚੈਸ਼੍ਰਵਾ ਘੋੜਾ : ਸੂਰਜ ਦੇਵਤਾ ਨੂੰ ਇਹ ਘੋੜਾ ਪ੍ਰਾਪਤ ਹੋਇਆ।
2. ਕਾਮਧੇਨ : ਇਹ ਇੰਦਰ ਨੂੰ ਪ੍ਰਾਪਤ ਹੋਈ।
3. ਕਲਪ ਬ੍ਰਿਛ : ਇਹ ਵਿਸ਼ਣੂ ਜੀ ਦੇ ਹਿੱਸੇ ਵਿੱਚ ਆਇਆ।
4. ਰੰਭਾ ਅਪਸਰਾ : ਇਹ ਇੰਦਰ ਆਪਣੇ ਲੋਕ ਲੈ ਗਿਆ।
5. ਅੰਮ੍ਰਿਤ : ਇਹ ਅੰਮ੍ਰਿਤ ਦੇਵਤਿਆਂ ਦੇ ਹਿੱਸੇ ਆਇਆ।
6. ਲਛਮੀ : ਇਹ ਵਿਸ਼ਣੂ ਨੇ ਵਰ ਲਈ।
7. ਜ਼ਹਿਰ : ਇਹ ਸ਼ਿਵ ਜੀ ਨੇ ਧਾਰਨ ਕੀਤੀ ਅਤੇ ਕੰਠ ਵਿੱਚ ਰੱਖ ਲਈ।
8. ਸੁਰਾ : ਸ਼ਰਾਬ, ਇਹ ਦੈਂਤਾਂ ਦੇ ਹਿੱਸੇ ਵਿੱਚ ਆਈ।
9. ਚੰਦ੍ਰਮਾ : ਇਹ ਦੂਜ ਦਾ ਚੰਦ੍ਰਮਾ ਵੀ ਸ਼ਿਵ ਜੀ ਨੇ ਜਟਾਵਾਂ ਵਿੱਚ ਧਾਰਨ ਕੀਤਾ।
10. ਧਨੰਤ੍ਰਵੈਦ : ਇਹ ਵੈਦ ਬਣ ਕੇ ਧਰਤੀ ਤੇ ਇਲਾਜ ਕਰਨ ਲੱਗਾ।
11. ਸੰਖ : ਇਹ ਸੰਖ ਜਿਸਦਾ ਨਾਮ ਪਾਂਚਜਨਯ ਹੈ।
12. ਮਣੀ : ਇਹ ਵਿਸ਼ਣੂ ਨੇ ਗ੍ਰਹਿਣ ਕਰ ਲਈ। ਇਸ ਦਾ ਨਾਮ ਕੌਸਤਭ ਮਣੀ ਹੈ।
13. ਧਨੁੱਖ : (ਸਾਰੰਗਨਾਮੀ) ਇਹ ਵੀ ਵਿਸ਼ਣੂ ਦੇ ਹਿੱਸੇ ਆ ਗਿਆ।
14. ਐਰਾਵਤ ਹਾਥੀ : ਇਹ ਹਾਥੀ ਵੀ ਇੰਦਰ ਨੂੰ ਪ੍ਰਾਪਤ ਹੋਇਆ।

ਇਨ੍ਹਾਂ ਦਾ ਜ਼ਿਕਰ ਗੁਰਬਾਣੀ ਵਿੱਚ ਵੀ ਰਾਇ ਬਲਵੰਡ ਨੇ ਇਸ ਪ੍ਰਕਾਰ ਕੀਤਾ ਹੈ:

ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥

ਚਉਦਹ ਰਤਨ ਨਿਕਲਿਅਨੁ ਕਰਿ ਆਵਾਗਉਣੁ ਚਿਲਕਿਓਨ ॥

(ਵਾਰ ਰਾਮਕਲੀ, ਪੰਨਾ ੯੬੭)

ਇਨ੍ਹਾਂ ਵਿੱਚ ਪੰਜ ਵਸਤੂਆਂ ਜਾਂ ਰਤਨ, (ਲਛਮੀ, ਸੰਖ, ਮਣੀ, ਧਨੁਖ ਤੇ ਕਲਪ ਬ੍ਰਿਛ) ਵਿਸ਼ਨੂ ਦੇ ਹਿੱਸੇ ਆਏ। ਤਿੰਨ ਰਤਨ (ਕਾਮਧੇਨ, ਰੰਭਾ ਅਪਸਰਾ ਤੇ ਐਰਾਵਤ ਹਾਥੀ) ਇੰਦਰ ਨੂੰ ਪ੍ਰਾਪਤ ਹੋਏ। ਦੋ ਰਤਨ (ਜ਼ਹਿਰ ਅਤੇ ਚੰਦ੍ਰਮਾ) ਸ਼ਿਵ ਜੀ ਨੇ ਧਾਰਨ ਕੀਤੇ। ਉਪਰੰਤ ਸੂਰਜ ਨੂੰ ਘੋੜਾ ਪ੍ਰਾਪਤ ਹੋਇਆ ਅਤੇ ਧੰਨਤਰ ਵੈਦ ਬਣਕੇ ਵੈਦਗੀ ਕਰਨ ਲੱਗਾ। ਅੰਮ੍ਰਿਤ ਦੇਵਤਿਆਂ ਨੇ ਰਲ ਕੇ ਪੀਤਾ ਅਤੇ ਸੁਰਾ ਜਾਂ ਸ਼ਰਾਬ ਦੈਂਤਾਂ ਦੇ ਹਿੱਸੇ ਆਈ (5+3+2+1+1+1=14)

**ਚੌਦਾਂ ਲੋਕ:**

(ਸੱਤ ਅਕਾਸ਼ ਅਤੇ ਸੱਤ ਪਤਾਲ) ਵੇਖੋ ਸੱਤ ਦੀ ਗਿਣਤੀ ਵਿੱਚ ਅਕਾਸ਼ ਤੇ ਪਤਾਲ।

**ਅਠਾਰਾਂ ਸਿੱਧੀਆਂ:**

ਅਸ਼ਟ ਦਸ ਸਿੱਧੀਆਂ। ਭਾਵ ਅਠਾਰਾਂ ਸ਼ਕਤੀਆਂ। ਅੱਠ ਸਿੱਧੀਆਂ ਦਾ ਵਰਣਨ ਅਸੀਂ ਅੱਠ ਸਿੱਧੀਆਂ ਸਿਰਲੇਖ ਅਧੀਨ ਕਰ ਆਏ ਹਾਂ। ਬਾਕੀ ਦੀਆਂ 10 ਇਸ ਪ੍ਰਕਾਰ ਹਨ:

9. ਅਨੁਰਮਿ : ਭੁੱਖ ਤੇਹ ਦਾ ਨਾ ਵਿਆਪਣਾ।
10. ਦੂਰ ਸ੍ਰਵਣ : ਦੂਰੋਂ ਸਭ ਗੱਲ ਸੁਣ ਲੈਣ ਦੀ ਸਮਰਥਾ ਹੋਣਾ।
11. ਦੂਰ ਦਰਸ਼ਨ : ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ।
12. ਮਨੋਵੇਗ : ਮਨ ਦੀ ਚਾਲ ਸਮਾਨ ਕਿਤੇ ਜਾ ਸਕਣਾ।
13. ਕਾਮ ਰੂਪ : ਜੇਹਾ ਮਨ ਚਾਹੇ ਉਸ ਤਰ੍ਹਾਂ ਦਾ ਰੂਪ ਧਾਰਨਾ।
14. ਪਰਕਾਯ ਪ੍ਰਵੇਸ਼ : ਦੂਸਰੇ ਦੀ ਦੇਹ ਵਿੱਚ ਪ੍ਰਵੇਸ਼ ਕਰ ਜਾਣਾ।
15. ਸ੍ਵਛੰਦ ਮ੍ਰਿਤੁ : ਆਪਣੀ ਇੱਛਾ ਅਨੁਸਾਰ ਮਰਨਾ।
16. ਸੁਰ ਕ੍ਰੀੜਾ : ਦੇਵਤਿਆਂ ਨਾਲ ਮਿਲ ਕੇ ਮੌਜਾਂ ਲੁੱਟਣੀਆਂ।
17. ਸੰਕਲਪ ਸਿੱਧੀ : ਜੋ ਚਿਤਵਣਾ ਸੋ ਪੂਰਾ ਹੋ ਜਾਣਾ।
18. ਅਪ੍ਰਤਿਹਤ ਗਤਿ : ਕਿਸੇ ਥਾਂ ਜਾਣ ਵਿੱਚ ਰੁਕਾਵਟ ਨਾ ਪੈਣੀ।

ਗੁਰਬਾਣੀ ਵਿੱਚ ਵੀ ਇਨ੍ਹਾਂ ਰਿਧੀਆਂ ਦੀ ਤਾਕਤਾਂ ਨੂੰ ਮੰਨਿਆ ਗਿਆ ਹੈ ਜੋ ਨਾਮ ਦੀ ਸ਼ਕਤੀ ਤੋਂ ਹੇਠਾਂ ਹਨ:

ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆਂ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥

(ਵਾਰ ਸੋਰਠਿ ਮ. ੩)

**ਅਠਾਰਾਂ ਨਰਕ:**

ਪੁਰਾਣਾਂ ਅਨੁਸਾਰ ਉਹ ਦੇਸ਼ ਜਿੱਥੇ ਪਾਪੀ ਜੀਵਾਂ ਨੂੰ ਬੁਰੇ ਕਰਮਾਂ ਦਾ ਫਲ ਭੋਗਣ ਲਈ ਭੇਜਿਆ ਜਾਂਦਾ ਹੈ। ਗ੍ਰੰਥਾਂ ਦੇ ਅਲੱਗ ਅਲੱਗ ਵਿਚਾਰਾਂ ਕਰਕੇ ਨਰਕਾਂ ਦੀ ਗਿਣਤੀ ਇਕਸਾਰ ਨਹੀਂ ਹੈ। ਮਹਾਨ ਕੋਸ਼ ਅਨੁਸਾਰ ਮੰਨੂ ਨੇ ਇਕੀ ਨਰਕ ਲਿਖੇ ਹਨ। ਨਰਕਾਂ ਬਾਰੇ ਵਿਸਥਾਰ ਸਹਿਤ ਗਰੜ ਪੁਰਾਣ ਤੇ ਅਗਨੀ ਪੁਰਾਣ ਵਿੱਚ ਲਿਖਿਆ ਮਿਲਦਾ ਹੈ। ਗਰੜ ਪੁਰਾਣ ਵਿੱਚ 84 ਲੱਖ ਨਰਕ ਦੱਸੇ ਹਨ ਜਿਨ੍ਹਾਂ ਵਿਚੋਂ 21 ਨਰਕ ਪ੍ਰਮੁੱਖ ਮੰਨੇ ਜਾਂਦੇ ਹਨ, ਕਿਹਾ ਹੈ।

ਭਾਈ ਦਰਬਾਰੀ ਦਾਸ ਨੇ 18 ਨਰਕਾਂ ਦਾ ਵਰਣਨ ਕੀਤਾ ਹੈ। ਇਨ੍ਹਾਂ ਅਠਾਰਾਂ ਨਰਕਾਂ ਤੋਂ ਪਹਿਲਾਂ ਬਾਰਾਂ ਮੰਜ਼ਿਲਾਂ ਤਹਿ ਕਰਨੀਆਂ ਪੈਂਦੀਆਂ ਹਨ (ਵੇਖੋ ਬਾਰਾਂ ਪੁਰੀਆਂ ਜਾਂ ਮੰਜ਼ਿਲਾਂ, ਇਸੇ ਅੰਤਿਕਾ ਵਿੱਚ) ਜਿਨ੍ਹਾਂ ਲੋਕਾਂ ਨੇ ਪੁੰਨ ਦਾਨ ਕੀਤਾ ਹੁੰਦਾ ਹੈ ਉਹ ਇਹ ਮੰਜ਼ਿਲਾਂ ਸੌਖੀ ਤਰ੍ਹਾਂ ਲੰਘ ਜਾਂਦੇ ਹਨ, ਦੂਜੇ ਦੁੱਖ ਝੱਲਦੇ ਹਨ।

ਇਨ੍ਹਾਂ ਮੰਜ਼ਿਲਾਂ ਨੂੰ ਲੰਘ ਕੇ ਧਰਮਰਾਜ ਦੀ ਪੁਰੀ ਆਉਂਦੀ ਹੈ, ਜਿਸ ਦੇ ਚਾਰ ਦਰਵਾਜ਼ੇ ਹਨ। ਦੱਖਣ ਦੁਆਰਾ ਪਾਪੀਆਂ ਲਈ ਨਿਸਚਿਤ ਹੈ। ਧਰਮ ਰਾਇ ਇਥੇ ਚਿਤ੍ਰ ਗੁਪਤ ਦੇ ਲੇਖੇ ਅਨੁਸਾਰ ਜੀਵਾਂ ਨੂੰ ਸਜ਼ਾਅ ਦਿੰਦਾ ਹੈ। ਫਿਰ ਉਹ ਸੰਬੰਧਿਤ ਨਰਕ ਵਿੱਚ ਸੁੱਟੇ ਜਾਂਦੇ ਹਨ। ਜਿਨ੍ਹਾਂ ਅਠਾਰਾਂ ਨਰਕਾਂ ਦਾ ਜ਼ਿਕਰ ਭਾਈ ਦਰਬਾਰੀ ਦਾਸ ਨੇ ਕੀਤਾ ਹੈ, ਉਹ ਇਸ ਪ੍ਰਕਾਰ ਹਨ:

| | | | |
|---|---|---|---|
| 1. ਕੁੰਭੀ | 2. ਰੌਰ (ਰੌਲਾ, ਸ਼ੋਰ) | 3. ਤੇਲ ਜੰਤ੍ਰ | 4. ਗੁੜ ਜੰਤ੍ਰ |
| 5. ਖੰਡ ਧਾਰ | 6. ਸੂਚੀ | 7. ਭੈਸਾ | 8. ਤ੍ਰ ਪੱਤਰ ਤਰਵਾਰ |
| 9. ਰਕਤ ਪੁੰਜ | 10. ਸੂਲ | 11. ਬਿਸ਼ਟ ਰੂਪ | 12. ਤੇਲ ਕੜਾਹੇ ਵਾਲੇ |
| 13. ਅਗਨ ਕੁੰਡ | 14. ਲੋਹ | 15. ਸਰਬੇ ਭਖਣ | 16. ਰਜੂਰ |
| 17. ਦੈਤੜ | 18. ਇਹ ਸੰਸਾਰ | | |

**1. ਕੁੰਭੀ ਨਰਕ:**

ਇਸ ਦਾ ਮੂੰਹ ਬੜਾ ਭੀੜਾ ਹੈ। ਨਰਕ ਜੀਵਾਂ ਨੂੰ ਇਉਂ ਨਪੀੜਿਆ ਜਾਂਦਾ ਹੈ ਜਿਵੇਂ ਸੰਨੀ ਵਿੱਚ ਲੋਹਾ ਨਪੀੜੀ ਦਾ ਹੈ। ਸਰੀਰ ਨੂੰ ਕੀੜੇ ਖਾਂਦੇ ਹਨ। ਕੁੰਭੀ ਤੋਂ ਭਾਵ ਹੈ ਕੁੰਭ ਵਰਗਾ ਅਰਥਾਤ ਘੜੇ ਵਰਗਾ, ਉਪਰੋਂ ਭੀੜਾ ਹੇਠੋਂ ਬਹੁਤ ਵਿਸ਼ਾਲ, ਦੁਰਗੰਧ ਦਾ ਭਰਿਆ।

ਕੰਡਿਆਂ ਨਾਲ ਭਰਪੂਰ, ਜਿਉਂ ਰਾਜਾ ਚੋਰ ਨੂੰ ਭੋਰੇ ਵਿੱਚ ਬੰਦ ਕਰਦਾ ਹੈ। ਅੱਗ ਦੇ ਵਿੱਚ ਸੜਦੇ ਹਨ। ਗਊ, ਬ੍ਰਾਹਮਣ ਦੇ ਘਾਤ ਕਰਨ ਵਾਲਾ ਇਥੇ ਪੈਂਦਾ ਹੈ। ਮਾਸ ਸ਼ਰਾਬ ਖਾਣ ਵਾਲਿਆਂ ਨੂੰ ਕੁੰਭੀ ਨਰਕ ਮਿਲਦਾ ਹੈ। ਇਸ ਨਰਕ ਵਿੱਚ ਕੋਈ ਕੂਕ ਪੁਕਾਰ ਨਹੀਂ ਸੁਣਦਾ।

**2. ਰੌਰ ਨਰਕ:**

ਇਹ ਦੂਸਰਾ ਨਰਕ ਹੈ। ਜੋ ਮਨੁੱਖ ਵਰਜਿਤ ਪਦਾਰਥ ਖਾਂਦੇ ਹਨ, ਗੁਰੂ ਦੇ ਕਾਤਲ ਹਨ, ਗਰਭ ਨੂੰ ਗਿਰਾਉਂਦੇ ਹਨ, ਪੈਸੇ ਲੈ ਕੇ ਧੀ ਦਾ ਰਿਸ਼ਤਾ ਕਰਦੇ ਹਨ ਜਾਂ ਧੀ ਦੱਬ ਦਿੰਦੇ ਹਨ, ਵਿਸ਼ਵਾਸ਼ ਘਾਤ ਕਰਦੇ ਹਨ, ਬੇ ਅਰਥੇ ਪ੍ਰਾਣ ਲੈਂਦੇ ਹਨ, ਉਹ ਸਭ ਰੌਰ ਨਰਕ ਨੂੰ ਜਾਂਦੇ ਹਨ।

**3. ਤੇਲ ਜੰਤ੍ਰ ਨਰਕ:**

ਇਹ ਤੀਸਰਾ ਨਰਕ ਹੈ। ਜਿਸ ਨੇ ਪਰ ਨਾਰੀ ਭੋਗੀ, ਬੇਗਾਨੀ ਧਰਤੀ ਤੇ ਕਬਜ਼ਾ ਕੀਤਾ, ਉਨ੍ਹਾਂ ਨੂੰ ਕੋਲੂ ਵਿੱਚ ਪੀੜਿਆ ਜਾਂਦਾ ਹੈ। ਨਿੰਦਕ ਅਤੇ ਅਧਰਮੀ ਇਸੇ ਨਰਕ ਜਾਂਦੇ ਹਨ। ਉਹ ਸਭ ਤੇਲ ਤਪਦੇ ਕੜਾਹੇ ਵਿੱਚ ਤਲੇ ਜਾਂਦੇ ਹਨ, ਤਾਂ ਹੀ ਇਸ ਦਾ ਨਾਮ ਤੇਲ ਜੰਤ੍ਰ ਹੈ।

**4. ਗੁੜ ਜੰਤ੍ਰ ਨਰਕ:** ਗੁੜ ਤੇਲ ਅਥਵਾ ਸੰਸਾਰੀ ਵਸੂਤਾਂ ਦੀ ਚੋਰੀ ਕਰੇ ਉਹ ਇਸ ਨਰਕ ਪੈਂਦੇ ਹਨ। ਗੁਰੂ ਤੋਂ ਵਿੱਦਿਆ ਲੈ ਕੇ ਬੇਮੁਖ ਹੁੰਦੇ ਹਨ। ਈਰਖਾ ਕਰਦੇ ਹਨ ਅਤੇ ਦੂਜਿਆਂ ਦਾ ਕਾਰਜ ਵਿਗਾੜਦੇ ਹਨ, ਉਨ੍ਹਾਂ ਲਈ ਇਹ ਨਰਕ ਹੈ।

**5. ਖੰਡ ਧਾਰ ਨਰਕ:**

ਬਾਲਕ, ਬਿਰਧ ਅਤੇ ਤਿਆਗੀ ਮਨੁੱਖ ਦਾ ਧਨ ਖੋਹਣ ਵਾਲੇ, ਅਭਿਆਗਤ ਨੂੰ ਦੁੱਖ ਦੇਣ ਵਾਲੇ, ਬ੍ਰਾਹਮਣਾਂ ਨੂੰ ਦੁੱਖ ਦੇਣ ਵਾਲੇ, ਦੁਖੀ ਵਿਅਕਤੀ ਦੇ ਦੁੱਖ ਨੂੰ ਨਾ ਸਮਝਣ ਵਾਲੇ, ਇਸ ਖੰਡ ਧਾਰ ਨਰਕ ਵਿੱਚ ਸੁੱਟੇ ਜਾਂਦੇ ਹਨ।

**6. ਸੁਚੀ ਨਰਕ:**

ਜਿਸਨੇ ਨਿੰਦਿਆ ਕੀਤੀ ਹੋਵੇ, ਸ਼ਾਸ਼ਤਰਾਂ ਅਤੇ ਸਿਮ੍ਰਤੀਆਂ ਦਾ ਸਨਮਾਨ ਨਾ ਕੀਤਾ ਹੋਵੇ, ਵੇਦਾਂ ਨੂੰ ਨਾ ਮੰਨੇ, ਤੀਰਥਾਂ ਆਦਿ ਦੀ ਯਾਤਰਾ ਨਾ ਕੀਤੀ ਹੋਵੇ, ਪਰ ਨਾਰੀ ਨਾਲ ਪ੍ਰੀਤ ਕੀਤੀ ਹੋਵੇ, ਉਹ ਪਾਪੀ ਲੋਕ ਇਸ ਨਰਕ ਨੂੰ ਜਾਂਦੇ ਹਨ।

**7. ਭੈਸਾ ਨਰਕ:**

ਇਹ ਮਹਾਂ ਭਿਆਨਕ ਨਰਕ ਹੈ। ਇਥੇ ਸ਼ੇਰ, ਬਾਘ, ਸੂਰ, ਸੱਪ ਤੇ ਕਾਂ ਆਦਿ ਜਾਨਵਰ ਤੇ ਪੰਛੀ ਹਨ। ਕਾਂ ਪਾਪੀਆਂ ਦੀਆਂ ਅੱਖਾਂ ਕੱਢ ਲੈਂਦੇ ਹਨ। ਜੰਗਲ ਦੀ ਅੱਗ ਵਾਂਗ ਅੱਗ ਲੱਗਦੀ ਹੈ, ਜਾਨਵਰ ਕੱਟ ਕੱਟ ਖਾਦੇ ਹਨ। ਸੱਪਾਂ ਦੀ ਜ਼ਹਿਰ ਚੜ੍ਹ ਜਾਂਦੀ ਹੈ।

**8. ਤਰਪਤ੍ਰ ਤਲਵਾਰ:**

ਜਿਵੇਂ ਕਿ ਇਸ ਦੇ ਨਾਮ ਤੋਂ ਪ੍ਰਗਟ ਹੈ ਇਥੇ ਬ੍ਰਿਛਾਂ ਦੇ ਪੱਤਰ (ਤਰਪਤ੍ਰ), ਤਲਵਾਰਾਂ ਵਰਗੇ ਹੁੰਦੇ ਹਨ। ਪਾਪੀ ਮਨੁੱਖ ਦੇ ਸਰੀਰ ਤੇ ਛੁਰੀਆਂ ਕਟਾਰੀਆਂ ਵਾਂਗ ਇਹ ਪੱਤਰ ਲਗਦੇ ਹਨ। ਇਥੇ ਉਹ ਲੋਕ ਆਉਂਦੇ ਹਨ ਜੋ ਨਾਂ ਤਾ ਆਪ ਵਰਤ ਰਖਦੇ ਹਨ ਅਤੇ ਨਾਂ ਦੂਜਿਆਂ ਨੂੰ ਰੱਖਣ ਦਿੰਦੇ ਹਨ। ਤੀਰਥਾਂ ਤੇ ਜਾਂਦੇ ਨਹੀਂ, ਮਰਯਾਦਾ ਭੰਗ ਕਰਦੇ ਹਨ। ਰਾਹ ਜਾਂਦਿਆਂ ਨੂੰ ਲੁਟਦੇ ਹਨ ਅਤੇ ਪਿੱਪਲ ਦੇ ਬ੍ਰਿਛ ਕਟਦੇ ਹਨ।

**9. ਲਹੁ ਪਾਕ ਜਾਂ ਰਕਤ-ਪੁੰ ਨਰਕ:**

ਇਹ ਨਰਕ ਵੈਤਰਨੀ ਨਦੀ ਵਰਗਾ ਹੈ ਜਿੱਥੇ ਲਹੂ ਪਾਕ ਦੀ ਨਦੀ ਵਹਿੰਦੀ ਹੈ। ਨਿਰਦਈ ਅਧਰਮੀ ਤੇ ਦੋਖੀ ਇਸ ਨਰਕ ਵਿੱਚ ਪੈਂਦੇ ਹਨ।

**10. ਸੂਲ ਨਰਕ:**

ਇਸ ਨਰਕ ਵਿੱਚ ਸੂਲੀ ਵਾਂਗ ਨੇਜੇ ਨਾਲ ਵਿੰਨਿਆ ਜਾਦਾ ਹੈ। ਜਿਹੜੇ ਸੂਲੀ ਚੜ੍ਹਾਉਂਦੇ ਹਨ, ਜੋ ਰਾਜੇ ਅਧਰਮੀ ਹੋ ਜਾਣ, ਜੋ ਨਿਰ ਦੋਸ਼ੀਆਂ ਨੂੰ ਸਜ਼ਾ ਦੇਣ ਅਤੇ ਜੰਤੂਆਂ ਨੂੰ ਤੀਰਾਂ ਨਾਲ ਵਿੰਨ ਦੇਣ, ਉਹ ਲੋਕ ਇਸ ਸੂਲ ਨਰਕ ਵਿੱਚ ਪੈਂਦੇ ਹਨ।

**11. ਬਿਸ਼ਟ ਕੂਪ ਨਰਕ:**

ਉਹ ਨਰਕ ਜੋ ਬਿਸ਼ਟਾ ਅਥਵਾ ਗੰਦਗੀ ਦੇ ਖੂਹ ਵਾਂਗ ਹੁੰਦਾ ਹੈ। ਇਥੇ ਗੰਦਗੀ ਦੇ ਕੀੜੇ ਟੁਕ ਟੁਕ ਕੇ ਖਾ ਜਾਂਦੇ ਹਨ। ਜਿਨ੍ਹਾਂ ਨੇ ਅੰਨ ਧਨ ਦੀ ਚੋਰੀ ਕੀਤੀ ਹੈ, ਵੰਡ ਕੇ ਨਹੀਂ ਛਕਿਆ, ਕਿਸੇ ਨੂੰ ਸੁਗੰਧੀ ਦਾਨ ਨਹੀਂ ਕੀਤੀ, ਉਹ ਇਸ ਨਰਕ ਵਿੱਚ ਪੈਂਦੇ ਹਨ।

**12. ਤੇਲ ਦੇ ਕੜਾਹੇ ਵਾਲੇ ਨਰਕ:**

ਬਾਰਵੇਂ ਨਰਕ ਵਿੱਚ ਤੇਲ ਦੇ ਤਪਦੇ ਕੜਾਹੇ ਹਨ। ਜੋ ਮੱਛੀ ਤਲ ਕੇ ਖਾਂਦੇ ਸਨ, ਇਥੇ ਮੱਛੀ ਵਾਂਗ ਤਲੇ ਜਾਂਦੇ ਹਨ। ਇਥੇ ਜਮ ਰਾਕਸ਼ ਰੂਪ ਦਿੱਸਦੇ ਹਨ।

**13. ਅਗਨ ਕੁੰਡ:**

ਇਸ ਨਰਕ ਵਿੱਚ ਅੱਗ ਦੇ ਕੁੰਡ ਤਪਦੇ ਹਨ। ਥੱਲੇ ਧਰਤੀ ਤਪਦੀ ਹੈ, ਉਪਰ ਸੂਰਜ ਤਪਦਾ ਹੈ, ਤੇਹ ਬਹੁਤ ਲਗਦੀ ਹੈ, ਸਰੀਰ ਬਹੁਤ ਮਚਦਾ ਹੈ।

**14. ਲੋਹ ਨਰਕ:**

ਇਹ ਚੌਧਵਾਂ ਨਰਕ ਹੈ। ਇਥੇ ਲੋਹੇ ਦੇ ਥੰਮ ਗੱਡੇ ਹੁੰਦੇ ਹਨ ਤੇ ਪਾਪੀ ਨੂੰ ਉਸ ਨਾਲ ਜੱਫੀ ਪਾਉਣ ਲਈ ਧੱਕਦੇ ਹਨ। ਇਥੇ ਪਰ ਨਾਰੀ ਜਾਂ ਪਰ ਪੁਰਖ ਭੋਗਣ ਵਾਲਿਆਂ ਨੂੰ ਸਜ਼ਾਅ ਮਿਲਦੀ ਹੈ।

**15. ਸਰਬੈ ਭਖਣ ਨਰਕ:**

ਜੋ ਸ਼ਰਾਬ ਪੀਂਦੇ ਹਨ, ਮਾਸ ਖਾਂਦੇ ਹਨ, ਪਸ਼ੂ ਪੰਛੀਆਂ ਨੂੰ ਮਾਰਦੇ ਹਨ। ਜੋ ਬਿਨਾ ਦੋਸ਼ ਤੋਂ ਨਾਰੀ ਤਜਦੇ ਹਨ, ਸ਼ੇਰ ਆਦਿ ਉਸਦਾ ਮਾਸ ਖਾਂਦੇ ਹਨ, ਸਰਬੈ ਭਖਣ ਤੋਂ ਭਾਵ ਹੀ ਹੈ ਜੋ ਸਭ ਕੁਝ ਖਾ ਜਾਣ।

**16. ਰਜੂਰ ਨਰਕ:**

ਜੇ ਬ੍ਰਾਹਮਣ ਵੇਦ ਨਾ ਪੜ੍ਹਣ, ਖੱਤਰੀ ਸੂਰਮਗ ਨਾ ਕਰਨ, ਵੈਸ਼ ਵਪਾਰ ਛੱਡ ਦੇਣ ਤੇ ਸ਼ੂਦਰ ਆਪਣਾ ਕਾਰਜ ਨਾ ਕਰਨ ਤਾਂ, ਉਹ ਰਜੂਰ ਨਰਕ ਵਿੱਚ ਸੁੱਟੇ ਜਾਂਦੇ ਹਨ।

**17. ਦੈਤਜ਼ ਨਰਕ:**

ਸਤਾਰਵੇਂ ਨਰਕ ਵਿੱਚ ਜਮ, ਦੈਂਤ ਅਤੇ ਰਾਕਸ਼ ਰੂਪ ਧਾਰਨ ਕਰਕੇ ਪਾਪੀਆਂ ਨੂੰ ਦੁੱਖ ਪਹੁੰਚਾਉਂਦੇ ਹਨ। ਫੌਜਾਂ ਲੈ ਕੇ ਜਮ ਧੂਹ ਲਿਆਉਂਦੇ ਹਨ। ਉਨ੍ਹਾਂ ਨੂੰ ਕਿਰਮਾਂ ਵਿੱਚ ਸੁੱਟਿਆ ਜਾਂਦਾ ਹੈ। ਫੇਰ ਅਗਨ ਕੁੰਡ ਵਿੱਚ ਸੁੱਟਦੇ ਹਨ।

**18. ਸੰਸਾਰ ਰੂਪੀ ਨਰਕ:**

ਅਠਾਰਵਾਂ ਨਰਕ ਇਹ ਦੁਨੀਆਂ ਹੈ। ਕੋੜ੍ਹੀ, ਅੰਧੇ, ਡੋਰੇ ਤੇ ਅਪੰਗ ਇਸ ਨਰਕ ਦੇ ਜੀਅ ਹੀ ਤਾਂ ਹਨ।

ਇਹ ਅਠਾਰਾਂ ਨਰਕ ਭੁਗਤ ਕੇ ਮਨੁੱਖ ਫਿਰ ਜੂਨੀਆਂ ਵਿੱਚ ਆ ਜਾਂਦਾ ਹੈ। ਫਿਰ ਜੇਹੋ ਜਿਹੇ ਕਰਮ ਕਰਦਾ ਹੈ, ਓਹੇ ਜੇਹੇ ਫਲ ਪਾਉਂਦਾ ਹੈ:

ਨਰਕ ਅਠਾਰਹ ਭੁੰਚ ਕੈ, ਫਿਰਿ ਜੂਨੀ ਆਵੈ ॥
ਤੇਹੀ ਤੇਹੀ ਜੂਨ ਲਹੇ, ਜੋ ਕਰਮ ਕਮਾਵੈ ॥ (193.ੳ)

ਅਸਲ ਵਿੱਚ ਭਾਈ ਦਰਬਾਰੀ ਦਾਸ ਨੇ ਇਨ੍ਹਾਂ ਨਰਕਾਂ ਦਾ ਬਿਆਨ, ਮਨੁੱਖ ਨੂੰ ਸਮਝਾਉਣ ਅਤੇ ਨਾਮ-ਸਿਮਰਨ ਵਿੱਚ ਲਾਉਣ ਲਈ ਕੀਤਾ ਹੈ। ਉਸ ਦੇ ਸ਼ਬਦ ਹਨ:-

ੳ) ਰੇ ਮਨ ਮੇਰੇ ਸਮਝ ਲੈ, ਦਰਬਾਰੀ ਖਤਾ ਨਾ ਖਾਹਿ ॥ (191.ੳ)
ਅ) ਜਿਨਾ ਜਪਿਆ ਰਾਮ ਨਾਮ, ਦਰਬਾਰੀ ਤਹਾਂ ਨਾ ਜਾਇ ॥ (191.ੳ)
ੲ) ਦਰਬਾਰੀ ਸਿਮਰਹਿ ਰਾਮ ਨਾਮੁ, ਸੋ ਬੈਕੁੰਠ ਸਿਧਾਇ ॥ (191.ਅ)

**ਚੌਬੀਸ ਅਵਤਾਰ:**

ਅਵਤਾਰ ਤੋਂ ਭਾਵ ਹੈ, ਉਤਰਣ ਵਾਲਾ ਜਾਂ ਜਨਮ ਲੈਣ ਵਾਲਾ। ਇਹ ਵਿਸ਼ੇਸ਼ ਕਰਕੇ ਵਿਸ਼ਣੂ ਦੇ ਵਾਰ ਵਾਰ ਜਨਮ ਧਾਰਨ ਦਾ ਸੰਕੇਤ ਹੈ। ਹਿੰਦੂ ਮਤ ਅਨੁਸਾਰ ਵਿਸ਼ਣੂ ਸਮੇਂ ਸਮੇਂ ਆਪਣੇ ਭਗਤਾਂ ਦੀ ਰੱਖਿਆ ਲਈ ਅਵਤਾਰ ਧਾਰਦਾ ਹੈ। ਇਸੇ ਗੱਲ ਦੀ ਪੁਸ਼ਟੀ ਗੀਤਾ ਤੋਂ ਵੀ ਹੁੰਦੀ ਹੈ। ਕ੍ਰਿਸ਼ਨ ਜੀ ਅਰਜਨ ਨੂੰ ਕਹਿੰਦੇ ਹਨ, "ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਤਾਂ ਮੈਂ ਅਵਤਾਰ ਧਾਰਨ ਕਰਦਾ ਹਾਂ।" ਹਿੰਦੂਆਂ ਦੇ ਗ੍ਰੰਥਾਂ ਵਿੱਚ ਚੌਵੀ ਅਵਤਾਰ ਮੰਨੇ ਗਏ ਹਨ। ਪਰੰਤੂ ਇਨ੍ਹਾਂ ਵਿੱਚੋਂ ਦਸ ਅਵਤਾਰ ਅਧਿਕ ਪ੍ਰਸਿੱਧ ਹਨ।

ਭਾਗਵਤ ਪੁਰਾਣ ਵਿੱਚ ਲਿਖਿਆ ਹੈ ਜਿਵੇਂ ਮਹਾਨ ਝੀਲਾਂ ਵਿੱਚੋਂ ਅਨੇਕਾਂ ਨਦੀਆਂ ਤੇ ਦਰਿਆ ਨਿਕਲਦੇ ਹਨ ਤਿਵੇਂ ਵਿਸ਼ਣੂ ਦੇ ਅਵਤਾਰ ਬੇਗਿਣਤ ਹਨ, ਰਿਸ਼ੀ, ਮੁਨੀ, ਦੇਵਤੇ, ਪ੍ਰਜਾਪਤਿ, ਮਨੁ ਤੇ ਉਸਦੇ ਪੁੱਤਰ ਸਭ ਉਸਦੀਆਂ ਕੁਝ ਕਲਾਵਾਂ ਦੀ ਸ਼ਕਤੀ ਲੈ ਕੇ ਯਾ ਦੇਵਤੇ ਦੀ ਕਲਾ ਪਾ ਕੇ ਅਵਤਾਰ ਇਸ ਧਰਤੀ ਤੇ ਆਉਂਦਾ ਹੈ ਤੇ ਸੰਸਾਰ ਦੀ ਭਲਾਈ ਲਈ ਕੰਮ ਕਰਦਾ ਹੈ। ਸ੍ਰੀ ਕ੍ਰਿਸ਼ਨ ਸੋਲਾਂ ਕਲਾਂ ਅਵਤਾਰ ਸਨ, ਸ੍ਰੀ ਰਾਮਚੰਦ੍ਰ ਚੌਦਾਂ ਕਲਾ। ਇਸੇ ਤਰ੍ਹਾਂ ਵੱਖੋ-ਵੱਖ ਤਰ੍ਹਾਂ ਦੀਆਂ ਅੰਸ਼ ਮਾਤਰਾਂ ਵਾਲੇ ਅਵਤਾਰ ਅੰਸਾ ਅਵਤਾਰ ਕਹੇ ਜਾਂਦੇ ਹਨ, 'ਅਨਿਕ ਪੁਰਖ ਅੰਸਾ ਅਵਤਾਰ।'

ਗੁਰਬਾਣੀ ਵਿੱਚ ਵਿਚਾਰ ਇਹ ਦਿੱਤਾ ਗਿਆ ਹੈ ਕਿ ਬਹੁਤ ਸਾਰੇ ਮਹਾਂਪੁਰਸ਼ ਆਪਣੇ ਸਮੇਂ ਦੇ ਪ੍ਰਸਿੱਧ ਰਾਜੇ ਸਨ ਤੇ ਲੋਕ

ਉਨ੍ਹਾਂ ਨੂੰ ਮੱਲੋਮੱਲੀ ਅਵਤਾਰ ਪੂਜਣ ਲੱਗ ਪਏ। ਦਰ ਅਸਲ ਪਰਮੇਸ਼ਰ ਅਜੋਨੀ ਹੈ, ਉਹ ਕਦੀ ਵੀ ਜਨਮ ਨਹੀਂ ਲੈਂਦਾ। ਇਸ ਕਰਕੇ ਸਰਬ ਵਿਆਪੀ ਭਗਵਾਨ ਦਾ ਸੀਮਤ ਮਨੁੱਖ ਦੇ ਰੂਪ ਵਿੱਚ ਅਵਤਾਰ ਧਾਰਨਾ ਮੰਨਣਾ ਠੀਕ ਨਹੀਂ:

ਜੁਗਹਿ ਜੁਗਹਿ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ।। (ਆਸਾ ਮਹਲਾ ੩, ਪੰਨਾ ੪੩੨)

**ੳ) ਅਵਤਾਰ ਅਠਾਈਸ:** (ਚੌਬੀਸ + ਚਾਰ ਅਵਤਾਰ)

ਜਿਵੇਂ ਅਸੀਂ ਪਹਿਲੇ ਜ਼ਿਕਰ ਕਰ ਆਏ ਹਾਂ ਕਿ ਵਿਸ਼ਨੂ ਦੇ ਚੌਵੀ ਅਵਤਾਰ ਹੋਏ ਹਨ ਪਰੰਤੂ ਭਾਈ ਦਰਬਾਰੀ ਦਾਸ ਨੇ ਉਨ੍ਹਾਂ 24 ਅਵਤਾਰਾਂ ਵਿੱਚ ਚਾਰ ਅਵਤਾਰ ਹੋਰ ਜੋੜ ਕੇ ਅਠਾਈਸ ਅਵਤਾਰ ਮੰਨੇ ਹਨ। ਉਹ ਚਾਰ ਹਨ:

1. ਆਦਿ ਨਿਰੰਜਨ ਦੇਵ
2. ਵੈਰਾਟ ਅਵਤਾਰ
3. ਤਿੰਨ ਦੇਵ ਅਵਤਾਰ
4. ਸ਼ੇਸ਼ ਨਾਗ ਅਵਤਾਰ

ਇਹ ਚਾਰੇ ਅਵਤਾਰ ਉਸ ਨੇ ਆਪਣੇ ਪੂਰਵਜ ਹਰਿ ਜੀ ਤੋਂ ਗ੍ਰਹਿਣ ਕੀਤੇ ਹਨ। ਇਨ੍ਹਾਂ ਦਾ ਵਿਸਥਾਰ ਇਸ ਪ੍ਰਕਾਰ ਹੈ:

**1. ਆਦਿ ਨਿਰੰਜਨ ਦੇਵ:**

ਆਦਿ ਤੋਂ ਭਾਵ ਹੈ ਆਰੰਭ ਅਤੇ ਨਿਰੰਜਨ ਤੋਂ ਭਾਵ ਹੈ ਮਾਇਆ ਤੋਂ ਰਹਿਤ। ਉਹ ਦੇਵਤਾ, ਜੋ ਸਭ ਤੋਂ ਪਹਿਲਾਂ ਹੋਇਆ ਅਤੇ ਮਾਇਆ ਤੋਂ ਰਹਿਤ ਸੀ ਭਾਵ ਪ੍ਰਭੂ! ਪ੍ਰਭੂ ਅਵਤਾਰ ਦੇ ਮਨ ਆਈ ਕਿ ਦੁਨੀਆਂ ਨੂੰ ਸਾਜਿਆ ਜਾਵੇ। ਇਸ ਲਈ ਉਸਨੇ ਸਭ ਤੋਂ ਪਹਿਲਾਂ ਮਾਇਆ ਸਾਜੀ। ਫਿਰ ਬ੍ਰਹਮਾ ਸਾਜਿਆ ਜੋ ਨਾਭ ਕਮਲ ਤੋਂ ਪੈਦਾ ਹੋਇਆ, ਉਸ ਅੰਦਰ ਤੋਂ ਬ੍ਰਿਛ ਬਣਿਆ। ਉਸ ਬ੍ਰਿਛ ਵਿੱਚ ਸ਼ੰਕਰ ਜਾਂ ਮਹਾਂਦੇਉ ਫੁੱਲ ਰੂਪ ਪ੍ਰਗਟਿਆ ਅਤੇ ਵਿਸ਼ਨੂ ਫਲ ਬਣਿਆ। ਚੌਵੀ ਅਵਤਾਰ ਇਸ ਬ੍ਰਿਛ ਦੇ ਵੱਡੇ ਵੱਡੇ ਟਾਹਣ ਹੋਏ। ਛੋਟੀਆਂ ਟਾਹਣੀਆਂ ਤੇਤੀ ਕ੍ਰੋੜ ਦੇਵਤੇ ਬਣੇ ਅਤੇ ਸਾਰੇ ਸੰਸਾਰ ਦੇ ਜੀਅ ਭਾਵ ਚੌਰਾਸੀ ਲੱਖ ਜੂਨਾਂ ਇਸ ਬ੍ਰਿਛ ਦੇ ਪੱਤਿਆਂ ਰੂਪ ਹਨ।

**2. ਵੈਰਾਟ ਅਵਤਾਰ:**

ਆਦਿ ਨਿਰੰਜਨ ਨੇ ਜੋ ਪਹਿਲਾ ਅਵਤਾਰ ਪ੍ਰਗਟ ਕੀਤਾ ਉਹ ਸੀ ਵੈਰਾਟ ਰੂਪ। ਇਹ ਵੈਰਾਟ ਵੀ ਉਸਦਾ ਆਪਣਾ ਰੂਪ ਸੀ ਜੋ ਮਾਇਆ ਤੋਂ ਨਿਰਲੇਪ ਸੀ। ਇਸ ਵੈਰਾਟ ਰੂਪ ਦਾ ਆਪ ਹੀ ਪਿਤਾ ਸੀ, ਆਪ ਹੀ ਮਾਤਾ ਤੇ ਓਅੰਕਾਰ ਗੁਰੂ ਸੀ। ਅਸਲ ਵਿੱਚ ਇਹ ਨਿਰੰਜਨ ਦਾ ਹੀ ਤਾਂ ਅੰਗ ਸੀ।

ਬੈਰਾਟ ਰੂਪ ਨੇ ਅਲੱਗ ਅਲੱਗ ਅੰਗਾਂ ਦੇ, ਅਲੱਗ ਅਲੱਗ ਦੇਵਤੇ ਥਾਪੇ। ਨੇਤ੍ਰਾਂ ਦਾ ਦੇਵਤਾ ਸੂਰਜ, ਮਨ ਦਾ ਇੰਦ੍ਰ, ਬੁੱਧ ਦਾ ਬ੍ਰਸਪਤਿ, ਚਿੱਤ ਦਾ ਚੇਤਨ, ਕੰਨਾਂ ਦਾ ਦ੍ਰਿਗ, ਜੀਭ ਦਾ ਅਗਨੀ, ਵਚਨ ਕਰਨ ਦਾ ਸੁਰਸਤੀ, ਤੁਚਾ ਦਾ ਪਵਨ, ਨਾਸਕਾ ਦਾ ਅਸ਼ਨੀ ਕੁਮਾਰ, ਲਿੰਗ ਦਾ ਬ੍ਰਹਮਾ, ਗੁਦਾ ਦਾ ਜਮ, ਹੱਥਾਂ ਦਾ ਇੰਦਰ ਤੇ ਪੈਰਾਂ ਦਾ ਵਾਮਨ ਆਦਿ ਬਣਾਏ।

**3. ਤਿੰਨ ਦੇਵ ਅਵਤਾਰ:**

ਤਿੰਨਾਂ ਗੁਣਾਂ ਜਾਂ ਤਿੰਨਾਂ ਦੇਵਤਿਆਂ ਦਾ ਇਕ ਰੂਪ ਕਰਕੇ ਪ੍ਰਭੂ ਨੇ ਇਕ ਅਵਤਾਰ ਸਾਜਿਆ। ਇਸ ਅਵਤਾਰ ਦਾ ਪਿਤਾ ਵਿਰਾਟ ਹੈ ਅਤੇ ਮਾਇਆ ਅਥਵਾ ਮਨਸਾ, ਇਸ ਦੀ ਮਾਤਾ ਹੈ। ਇਹ ਅਸਲ ਵਿੱਚ ਤਿੰਨਾਂ ਦੇਵਤਿਆਂ ਬ੍ਰਹਮਾ, ਵਿਸ਼ਨੂ, ਮਹੇਸ਼ ਦਾ ਸਮੂਹ ਹੈ:

ਨਾਭ ਕਮਲ ਤੇ ਆਪ ਹੀ ਬ੍ਰਹਮਾ ਉਪਜਾਇਆ ।।
ਤ੍ਰਿਕੁਟੀ ਤੇ ਸਿਵ ਸੰਕਰੋ ਕਰਤਾਰ ਉਪਾਇਆ ।।
ਹਿਰਦੇ ਤੇ ਹਰਿ ਵਿਸਨ ਹੋਇ ਸਰਗੁਣੀ ਕਹਾਇਆ ।।
ਤਿਹੁ ਕਾ ਇਕੁ ਅਵਤਾਰ ਹੈ, ਗੁਰਮੁਖਿ ਸੁਣਿ ਪਾਇਆ ।। (515.ੳ)

**4. ਸ਼ੇਸ਼ ਨਾਗ:**

ਸ਼ੇਸ਼ ਨਾਗ ਨੂੰ ਬ੍ਰਹਮਾ ਨੇ ਕਿਹਾ ਕਿ ਤੂੰ ਧਰਤੀ ਨੂੰ ਚੁੱਕ ਲੈ ਤਾਂ ਕਿ ਸੰਸਾਰ ਦੀ ਕਿਰਤ ਵਿਰਤ ਚੱਲੇ। ਸ਼ੇਸ਼ਨਾਗ ਪ੍ਰਭੂ ਦੇ ਧਿਆਨ ਵਿੱਚ ਮਗਨ ਸੀ, ਉਸਨੇ ਨਾਂਹ ਕਰ ਦਿੱਤੀ। ਕਸ਼ਪ ਨੇ ਕਿਹਾ ਤੂੰ ਸ਼ੇਸ਼ਨਾਗ ਨੂੰ ਕੋਈ ਲਾਲਚ ਦੇਹ ਤਾਂ ਇਹ ਧਰਤੀ ਦਾ ਭਾਰ ਝੱਲ ਲਵੇਗਾ। ਬ੍ਰਹਮਾਂ ਨੇ ਕਿਹਾ ਕਿ ਜਦੋਂ ਪਲ਼ੈ ਆਵੇਗੀ ਤਾਂ ਸ਼ੇਸ਼ ਨਾਗ ਨੂੰ ਪ੍ਰਭੂ ਦੇ ਚਰਨ ਕਮਲਾਂ ਦਾ ਸਪਰਸ਼ ਹੋਏਗਾ। ਸ਼ੇਸ਼ਨਾਗ ਨੇ ਇਹ ਲਾਲਚ ਪ੍ਰਵਾਨ ਕਰਕੇ ਧਰਤੀ ਦਾ ਭਾਰ ਚੁੱਕ ਲਿਆ।

ਸ਼ੇਸ਼ ਨਾਗ ਨੂੰ ਨਾਰਦ ਮੁਨੀ ਨੇ ਉਪਦੇਸ਼ ਦਿੱਤਾ ਕਿ ਇਕ ਕਿਣਕੇ ਤੋਂ ਪ੍ਰਬਤ ਤੱਕ ਪ੍ਰਭੂ ਹਰ ਥਾਂ ਸਮਾਇਆ ਹੋਇਆ ਹੈ। ਤੇਰਾ ਲਾਲਚ ਬੇਅਰਥ ਹੈ।

ਅਸਲ ਵਿੱਚ ਸ਼ੇਸ਼ ਨਾਗ ਪ੍ਰਭੂ ਦਾ ਆਪਣਾ ਹੀ ਰੂਪ ਹੈ। ਭਾਈ ਦਰਬਾਰੀ ਦਾਸ ਨੇ ਇਸ ਦੇ ਪਿਤਾ ਦਾ ਨਾਮ ਕਸ਼ਪ ਲਿਖਿਆ ਅਤੇ ਮਾਤਾ ਦਾ ਨਾਮ ਕਦ੍ਰੂ ਹੈ। ਸ਼ੇਸ਼ ਨਾਗ ਦਾ ਅਸਥਾਨ ਖੀਰ ਸਮੁੰਦਰ (ਦੁੱਧ ਦਾ ਸਮੁੰਦਰ) ਹੈ। ਇਹ ਧਰਤੀ ਦਾ ਰੱਖਿਅਕ ਹੈ ਤੇ ਹਰ ਰੋਜ਼ ਪ੍ਰਭੂ ਦਾ ਨਵਾਂ ਨਾਮ ਪੁਕਾਰਦਾ ਹੈ।

(ਅੱਗੇ ਵੇਖੋ - ਅਵਤਾਰ ਦਸ ਅਤੇ ਫਿਰ ਅਵਤਾਰ ਚੌਬੀਸ)

**ਅ) ਅਵਤਾਰ ਦਸ:**

ਗ੍ਰੰਥਾਂ ਵਿੱਚ ਦਸ ਅਵਤਾਰਾਂ ਵਿੱਚ ਇਕ ਸਾਰਤਾ ਹੈ। ਭਾਈ ਦਰਬਾਰੀ ਦਾਸ ਨੇ ਰਾਗ ਭੈਰਉ ਵਿੱਚ ਜੁਗਾਵਲੀ ਦਿੰਦਿਆਂ ਦਸ ਅਵਤਾਰਾਂ ਦੀ ਕਥਾ 'ਭੈਰਉ ਦੀ ਵਾਰ' ਵਿੱਚ ਵਰਣਨ ਕੀਤੀ ਹੈ। ਇਸੇ ਤਰ੍ਹਾਂ ਗਉੜੀ ਦੀ ਵਾਰ ਵਿੱਚ ਵੀ ਦਸਾਂ ਅਵਤਾਰਾਂ ਦੀ ਕਥਾ ਪ੍ਰਸਤੁਤ ਹੈ। ਉਹ ਦਸ ਅਵਤਾਰ ਇਸ ਪ੍ਰਕਾਰ ਹਨ; ਜਿਨ੍ਹਾਂ ਵਿੱਚ ਪਹਿਲੇ ਚਾਰ ਸਤਿਜੁਗ ਦੇ, ਅਗਲੇ ਤਿੰਨ ਤ੍ਰੇਤੇ ਦੇ, ਦੁਆਪਰ ਕ੍ਰਿਸ਼ਨ ਅਵਤਾਰ ਅਤੇ ਕਲਜੁਗ ਦੇ ਕਲਕੀ ਤੇ ਬੁੱਧ ਅਵਤਾਰ ਹਨ।

| 1. ਮੱਛ | 2. ਕੱਛ ਜਾਂ ਕੂਰਮ ਜਾਂ ਕੁਰੰਭ | 3. ਵਰਾਹ | 4. ਨਰਸਿੰਹ | 5. ਬਾਵਨ |
|---|---|---|---|---|
| 6. ਪਰਸ ਰਾਮ | 7. ਰਾਮ | 8. ਕ੍ਰਿਸ਼ਨ | 9. ਬੁੱਧ | 10. ਕਲਕੀ |

**1. ਮੱਛ ਅਵਤਾਰ:**

ਭਾਗਵਤ ਅਨੁਸਾਰ, ਇਕ ਰਾਤ ਨੂੰ ਜਦੋਂ ਬ੍ਰਹਮਾ ਬਿਸਰਾਮ ਕਰ ਰਿਹਾ ਸੀ ਅਤੇ ਦੂਸਰੇ ਲੋਗ ਸਮੁੰਦਰ ਵਿੱਚ ਡੁੱਬ ਗਏ। ਉਸ ਸਮੇਂ ਸੰਖਾਸੁਰ ਭਾਵ ਸੰਖ ਨਾਮੀ ਅਸੁਰ ਬ੍ਰਹਮਾ ਕੋਲ ਆਇਆ ਅਤੇ ਬ੍ਰਹਮਾ ਦੇ ਚਾਰ ਵੇਦਾਂ ਨੂੰ ਚੁਰਾ ਕੇ ਲੈ ਗਿਆ।

ਇਸ ਤਰ੍ਹਾਂ ਗੁਆਚੇ ਹੋਏ ਵੇਦਾਂ ਨੂੰ ਪ੍ਰਾਪਤ ਕਰਨ ਲਈ ਵਿਸ਼ਣੂ ਨੇ ਮੱਛ ਦਾ ਅਵਤਾਰ ਧਾਰਿਆ। ਸ਼ਤਪਥ ਗ੍ਰੰਥ ਅਨੁਸਾਰ ਇਸ ਮੱਛ ਅਵਤਾਰ ਨੇ ਮਨੂ ਨੂੰ ਜਲ ਪ੍ਰਲਯ ਤੋਂ ਬਚਾਇਆ। ਇਸ ਅਵਤਾਰ ਨੇ ਮਨੂ ਅਤੇ ਰਿਸ਼ੀਆਂ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦਿੱਤਾ। ਜਦੋਂ ਬ੍ਰਹਮਾ ਇਸ ਬ੍ਰਹਮੰਡ ਦੇ ਕਾਰਜ ਤੋਂ ਵਿਹਲਾ ਹੋਇਆ, ਓਦੋਂ ਵਿਸ਼ਣੂ ਨੇ ਸੰਖ ਅਸੁਰ ਨੂੰ ਮਾਰ ਕੇ ਜਿਸ ਦਾ ਦੂਜਾ ਨਾਮ ਸ਼ਤਪਥ ਗ੍ਰੰਥ ਵਿੱਚ ਹੈਯਗ੍ਰਿਵ ਵੀ ਲਿਖਿਆ ਹੈ, ਬ੍ਰਹਮਾ ਦੇ ਚਾਰੇ ਵੇਦ ਪ੍ਰਾਪਤ ਕੀਤੇ।

ਭਾਈ ਦਰਬਾਰੀ ਅਨੁਸਾਰ ਇਸ ਮੱਛ ਅਵਤਾਰ ਦਾ ਜਨਮ ਚੇਤ੍ਰ ਵਦੀ ਪੰਜਵੀਂ ਨੂੰ ਹੋਇਆ। ਇਸ ਦੇ ਪਿਤਾ ਦਾ ਨਾਮ ਪੂਰਬ ਰਿਖੀ ਹੈ। ਮਾਤਾ ਦਾ ਨਾਮ ਸੰਪਾਵਤੀ ਹੈ। ਇਸ ਅਵਤਾਰ ਦਾ ਗੁਰੂ ਮਾਨਧਾਤਾ ਹੈ। ਜਿੱਥੇ ਇਹ ਅਵਤਾਰ ਪ੍ਰਗਟ ਹੋਇਆ, ਉਸ ਨਗਰ ਦਾ ਨਾਮ ਦੁਆਰਿਕਾ ਹੈ।

ਸੰਖਾਸੁਰ ਦਾਨੋ ਘਾਏ ਬੇਦ ਛੁਡਾਇਆ ।।
ਬ੍ਰਹਮਾ ਨੂੰ ਵੇਦ ਫੜਾਏ ਫੇਰਿ ਸਮਾਲ ਕੇ ।।
ਬੇਦ ਬ੍ਰਹਮੇ ਜਦਿ ਪਾਏ ਹੋਆ ਸੁ ਪ੍ਰਸੰਨ ।। (331.ੳ)

**2. ਕੂਰਮ ਅਵਤਾਰ:**

ਸ਼ਤਪਥ ਬ੍ਰਾਹਮਣ ਅਨੁਸਾਰ ਵਿਸ਼ਨੂ ਦਾ ਇਹ ਦੂਸਰਾ ਅਵਤਾਰ ਹੈ। ਇਹ ਅਵਤਾਰ ਸਮੁੰਦਰ ਵਿੱਚ ਗੁਆਚੀਆਂ ਹੋਈਆਂ ਅਮੁਲ ਵਸਤੁਆਂ ਨੂੰ ਲੱਭਣ ਲਈ ਪ੍ਰਗਟ ਹੋਇਆ। ਇਸ ਤਰ੍ਹਾਂ ਕੱਛੂ ਦੇ ਰੂਪ ਵਿੱਚ ਇਹ ਖੀਰ ਸਮੁੰਦਰ ਦੇ ਹੇਠਾਂ ਪਿੱਠ ਦੇ ਕੇ ਸਥਿਰ ਹੋਏ, ਕਿਉਂ ਕਿ ਮੰਦਰਾਚਲ ਪਰਬਤ ਦੀ ਮਧਾਣੀ ਇੰਨੀ ਭਾਰੀ ਸੀ ਕਿ ਥੱਲੇ ਧਸਦੀ ਜਾਂਦੀ ਸੀ। ਦੇਵਾਂ ਅਤੇ ਦਾਨਵਾਂ ਨੇ ਮਹਾਂ ਨਾਗ, ਬਾਛਕ ਨਾਗ ਦਾ ਨੇਤਰਾ ਬਣਾਇਆ। ਸਮੁੰਦਰ ਮੰਥਨ ਕਰਕੇ 14 ਰਤਨਾਂ ਦੀ ਪ੍ਰਾਪਤੀ ਹੋਈ ਜੋ ਇਸ ਪ੍ਰਕਾਰ ਹਨ:

| | | |
|---|---|---|
| 1. ਅੰਮ੍ਰਿਤ | 2. ਧਨੰਤਰ ਵੈਦ | 3. ਉਚੈਸ਼੍ਰਵ ਘੋੜਾ |
| 4. ਕਾਮਧੇਨ | 5. ਕਲਪ | 6. ਰੰਭਾ |
| 7. ਲਛਮੀ | 8. ਜ਼ਹਿਰ | 9. ਸੁਰਾ (ਸ਼ਰਾਬ) |
| 10. ਚੰਦ੍ਰਮਾ | 11. ਸੰਖ | 12. ਮਣੀ |
| 13. ਧਨੁਖ | 14. ਐਰਾਵਤ ਹਾਥੀ | |

(ਵਿਸਥਾਰ ਲਈ ਵੇਖੋ ਅੰਤਿਕਾ, ਚੌਦਾਂ ਰਤਨ)

ਭਾਈ ਦਰਬਾਰੀ ਦਾਸ ਨੇ ਇਸੇ ਅਵਤਾਰ ਤੋਂ ਮਧੁ ਕੈਟਭ ਦਾ ਨਾਸ ਭੀ ਕਰਵਾਇਆ ਹੈ। ਉਸ ਅਨੁਸਾਰ ਇਸ ਅਵਤਾਰ ਦੇ ਪਿਤਾ ਦਾ ਨਾਮ ਕਮਲ ਰਿਖੀ ਸੀ ਅਤੇ ਮਾਤਾ ਦਾ ਨਾਮ ਪਦਮਾਵਤੀ ਸੀ। ਇਸ ਦਾ ਗੁਰੂ ਸਹਜਾ ਨੰਦ ਸੀ। ਇਸ ਅਵਤਾਰ ਦੇ ਪ੍ਰਗਟ ਹੋਣ ਦਾ ਸਥਾਨ ਮਾਨਸਰੋਵਰ ਹੈ:

> ਧਰਿਆ ਰੂਪ ਕੁਰੰਭ ਮਧਕੈਟਕੁ ਮਾਰਣੇ ॥
> ਕੀਤੋ ਆਪਿ ਅਰੰਭ ਸਾਗਰ ਮਥਣ ਦਾ ॥
> ਕੀਤੋ ਹਰਿ ਪ੍ਰਭ ਦੰਭੁ ਕਲਾ ਅਵਤਾਰ ਧਰ ॥ (331.ਅ)

**2. ਵਰਾਹ ਅਵਤਾਰ (ਸੂਰ ਰੂਪ ਵਿੱਚ):**

ਹਿੰਦੂ ਗ੍ਰੰਥਾਂ ਅਨੁਸਾਰ ਹਿਰਨਕਸ਼ਪ ਧਰਤੀ ਨੂੰ ਧੱਕ ਕੇ ਸਮੁੰਦਰ ਦੇ ਗਾੜ੍ਹ ਵਿੱਚ ਲੈ ਗਿਆ। ਜਿਸ ਕਰਕੇ ਵਿਸ਼ਨੂ ਨੂੰ ਅਵਤਾਰ ਲੈਣਾ ਪਿਆ ਅਤੇ ਉਹ ਸੂਰ ਦਾ ਰੂਪ ਧਾਰਨ ਕਰਕੇ ਹਿਰਨਕਸ਼ਪ ਨਾਲ (ਇਕ ਹਜ਼ਾਰ ਵਰ੍ਹਾ) ਲੜਾਈ ਕਰਕੇ ਦੈਂਤ ਨੂੰ ਮਾਰ ਕੇ ਪ੍ਰਿਥਵੀ ਨੂੰ, ਵਾਪਸ ਲਿਆ ਕੇ ਪਹਿਲੇ ਥਾਂ ਤੇ ਸਥਿਰ ਕੀਤਾ।

ਇਸ ਅਵਤਾਰ ਬਾਰੇ ਭਾਈ ਦਰਬਾਰੀ ਦਾਸ ਨੇ ਲਿਖਿਆ ਹੈ ਕਿ ਵਰਾਹ ਅਵਤਾਰ ਦੇ ਪਿਤਾ ਦਾ ਨਾਮ ਦਿੜਭੰ ਰਿਖੀ ਸੀ। ਮਾਤਾ ਦਾ ਨਾਮ ਲੀਲਾਵੰਤੀ ਅਤੇ ਬਛਰਾਹ ਉਸਦਾ ਗੁਰੂ ਸੀ। ਮਹਿਖ ਨਗਰੀ ਸੀ ਜਿੱਥੇ ਉਸਨੇ ਜਨਮ ਧਾਰਿਆ ਸੀ। ਫਿਰ ਉਸ ਅਵਤਾਰ ਨੇ:

> ਧਰਤੀ ਦਾੜ੍ਹਿ ਠਹਿਰਾਈ ਦੈਤੁ ਮਾਰਿਆ ॥
> ਸੰਤਨ ਨੋ ਸੁਖਿ ਦਾਈ ਠਾਕੁਰ ਸਦ ਸਦਾ ॥ (332.ੳ)

**3. ਨਰਸਿੰਹ (ਨਰ ਸਿੰਘ):**

ਹਰਨਾਖਸ਼ ਦੈਂਤ ਨੇ ਤਪਸਿਆ ਕਰਕੇ ਬ੍ਰਹਮਾ ਤੋਂ ਵਰ ਲਿਆ ਕਿ ਨਾ ਮੈਂ ਦਿਨੇ ਮਰਾਂ, ਨਾ ਰਾਤ ਨੂੰ ਮਰਾਂ, ਨਾ ਜੀਅ ਜੰਤ ਤੋਂ ਨਾ ਮਨੁੱਖ ਤੋਂ, ਨਾ ਧਰਤੀ ਤੇ ਮਰਾਂ, ਨਾ ਅਸਮਾਨ ਤੇ, ਨਾ ਅੱਗ ਪਾਣੀ ਕਿਸੇ ਹਥਿਆਰ ਆਦਿ ਤੋਂ ਮਰਾਂ। ਇਸ ਤਰ੍ਹਾਂ ਉਸਨੇ ਸਮਝਿਆ ਕਿ ਮੈਂ ਅਮਰ ਹੋ ਗਿਆ ਹਾਂ। ਇਸ ਲਈ ਸਭ ਨੂੰ ਹੁਕਮ ਦਿੱਤਾ ਕਿ ਉਹ ਉਸ ਦਾ ਨਾਮ ਜਪਣ ਤੇ ਜਲੇ ਹਰਨਾਕਸ਼,

ਬਲੇ ਹਰਨਾਕਸ਼ ਦਾ ਜਾਪ ਕਰਨ। ਪਰ ਉਸਦੇ ਪੁੱਤਰ ਪ੍ਰਹਿਲਾਦ ਨੇ ਰਾਮ ਨਾਮ ਜਪਿਆ ਅਤੇ ਹਰਨਾਕਸ਼ ਦਾ ਨਾਮ ਨਹੀਂ ਲਿਆ। ਹਰਨਾਕਸ਼ ਨੇ ਪ੍ਰਹਿਲਾਦ ਨੂੰ ਅਨੇਕਾਂ ਕਸ਼ਟ ਦਿੱਤੇ। ਦਰਿਆ ਵਿੱਚ ਡੋਬਣਾ ਚਾਹਿਆ, ਪਹਾੜਾਂ ਤੋਂ ਸੁੱਟਿਆ ਗਿਆ, ਸੱਪਾਂ ਦੇ ਕਮਰਿਆਂ ਵਿੱਚ ਡੱਕਿਆ ਗਿਆ ਪਰੰਤੂ ਉਸਦੀ ਹਮੇਸ਼ਾਂ ਪ੍ਰਭੂ ਨੇ ਰੱਖਿਆ ਕੀਤੀ।

ਅੰਤ ਇਕ ਥੰਮ ਨੂੰ ਤਪਾ ਕੇ ਉਸ ਨਾਲ ਜੱਫੀ ਪਾਉਣ ਲਈ ਪ੍ਰਹਿਲਾਦ ਨੂੰ ਹੁਕਮ ਦਿੱਤਾ। ਸ਼ਾਮ ਦਾ ਸਮਾਂ ਸੀ। ਅੰਤ ਥੰਮ ਪਾਟ ਗਿਆ ਅਤੇ ਵਿਸ਼ਨੂ ਦਾ ਅਵਤਾਰ 'ਨਰ ਸਿੰਹ' (ਨਰ ਅਤੇ ਸ਼ੇਰ) ਦੇ ਰੂਪ ਵਿੱਚ ਪ੍ਰਗਟ ਹੋਇਆ। ਰਾਜਾ ਭੱਜ ਕੇ ਅੰਦਰ ਜਾਣ ਲੱਗਾ ਤਾਂ ਨਰ ਸਿੰਹ ਨੇ ਦਰਵਾਜ਼ੇ ਵਿੱਚ ਫੜ ਕੇ ਪੱਟਾਂ 'ਚ ਬਿਠਾ ਕੇ ਤੇ ਨੰਹੁਆਂ ਨਾਲ ਬਧ ਕੀਤਾ। ਇਸ ਤਰ੍ਹਾਂ ਬ੍ਰਹਮਾ ਦੇ ਸਰਾਪ ਵਿੱਚ ਕੋਈ ਵਿਘਨ ਨਹੀਂ ਪਿਆ।

ਭਾਈ ਦਰਬਾਰੀ ਦਾਸ ਨੇ ਲਿਖਿਆ ਹੈ ਕਿ ਇਸ ਨਰ ਸਿੰਘ ਦੇ ਪਿਤਾ ਦਾ ਨਾਮ ਬਦਨ ਰਿਖੀ ਅਤੇ ਮਾਤਾ ਦਾ ਨਾਮ ਚੰਦ੍ਰਵਤੀ ਸੀ। ਇਸ ਦੇ ਗੁਰੂ ਦਾ ਨਾਮ ਅਮਰਿ ਤੇਜ ਸੀ। ਨਰ ਸਿੰਹ ਦਾ ਪ੍ਰਗਟ ਸਥਾਨ ਮੁਲਤਾਨ (ਪਾਕਿਸਤਾਨ) ਦੱਸਿਆ ਹੈ। ਇਸ ਦੀ ਕਥਾ ਉਸਨੇ ਆਪਣੀ ਰਚਨਾ ਵਿੱਚ ਵਿਸਥਾਰ ਨਾਲ ਲਿਖੀ ਹੈ:

ਨਾਲ ਨਖਾ ਦੇ ਘਾਇਆ ਹਰਨਾਕਸ਼ ਦੈਤ ਨੂੰ ।।
ਤਖ਼ਤ ਪਹਿਲਾਦ ਬਹਾਇਆ ਦਿਤਾ ਅਭੈ ਪਦੁ ।।
ਪਹਿਲਾਦੁ ਭਗਤੁ ਵਡੀਆਇਆ ਹਰਨਾਕਸੁ ਮਾਰ ਕੇ ।।
ਦਰਬਾਰੀ ਗਹੁ ਸਰਨਾਇਆ ਕਾਰਜ ਸਉਰਨੀ ।।੨੨।। (332.ਅ)

### 5. ਬਾਵਨ ਅਵਤਾਰ:

ਵਿਸ਼ਨੂ ਦਾ ਪੰਜਵਾਂ ਅਵਤਾਰ। ਬਾਵਨ ਤੋਂ ਭਾਵ ਹੈ ਬੌਣਾ। ਹਰਣਾਕਸ਼ ਦਾ ਪੜਪੋਤਰਾ, ਪ੍ਰਹਿਲਾਦ ਦਾ ਪੋਤਰਾ ਤੇ ਵਿਰੋਚਨ ਦਾ ਪੁੱਤਰ ਬਲੀ, ਦੈਂਤਾਂ ਦਾ ਮਹਾਨ ਰਾਜਾ ਸੀ। ਇਸ ਦੀ ਮਾਤਾ ਦਾ ਨਾਮ ਵਿੰਧਿਆ ਵਤੀ ਸੀ। ਬਲੀ ਰਾਜੇ ਨੇ ਭਗਤੀ ਨਾਲ ਇੰਦਰ ਨੂੰ ਹਰਾ ਦਿੱਤਾ। ਦੇਵਤਿਆਂ ਨੂੰ ਅਪਮਾਨਿਤ ਕੀਤਾ ਅਤੇ ਤਿੰਨਾਂ ਲੋਕਾਂ ਦੀ ਬਾਦਸ਼ਾਹੀ ਪ੍ਰਾਪਤ ਕਰ ਲਈ।

ਦੇਵਤਿਆਂ ਨੇ ਵਿਸ਼ਨੂ ਅੱਗੇ ਬੇਨਤੀ ਕੀਤੀ। ਵਿਸ਼ਨੂ ਨੇ ਇਸਨੂੰ ਛਲਣ ਲਈ ਇਕ ਬੌਣੇ ਦਾ ਅਵਤਾਰ ਧਾਰਨ ਕੀਤਾ। ਬਾਵਨ (ਬੌਣੇ) ਅਵਤਾਰ ਨੇ ਬਲੀ ਪਾਸੋਂ ਯੱਗ ਕਰਨ ਲਈ ਅਢਾਈ ਕਦਮ ਧਰਤੀ ਵਰਦਾਨ ਵਿੱਚ ਮੰਗੀ। ਸ਼ੁੱਕਰ ਰਿਸ਼ੀ, ਜੋ ਬਲੀ ਦਾ ਗੁਰੂ ਸੀ, ਨੇ ਪ੍ਰਭੂ ਦਾ ਅਸਲੀ ਰੂਪ ਜਾਣ ਕੇ, ਬਲੀ ਨੂੰ ਵਰਜਿਆ, ਪਰੰਤੂ ਬਲੀ ਨੇ ਬਚਨ ਦੇ ਦਿੱਤਾ। ਰਾਜੇ ਦੇ ਮੰਨ ਜਾਣ ਤੇ ਬਾਵਨ ਨੇ ਆਪਣਾ ਵਿਰਾਟ ਰੂਪ ਧਾਰ ਕੇ ਸੁਰਗ ਅਤੇ ਧਰਤੀ ਨੂੰ ਦੋ ਕਦਮਾਂ ਵਿੱਚ ਮਾਪ ਲਿਆ। ਬਲੀ ਦੀ ਨਿਰਮਾਣਤਾ ਤੇ ਤੀਜੇ ਕਦਮ ਨੂੰ ਛੋਟਾ ਕਰਕੇ, ਬਲੀ ਦੇ ਸਿਰ ਤੇ ਧਰਕੇ ਉਸਨੂੰ, ਪਤਾਲ ਵਿੱਚ ਲੈ ਗਿਆ:

ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ।।
ਕਿਉ ਪਇਆਲ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ।। (ਮਹਲਾ ੧, ਪੰਨਾ ੧੩੪੪)

ਕਹਿੰਦੇ ਹਨ ਕਿ ਪ੍ਰਭੂ ਅਜੇ ਭੀ ਪਤਾਲ ਵਿੱਚ ਬਲੀ ਦੇ ਦੁਆਰ ਤੇ ਪਹਿਰਾ ਦੇ ਰਿਹਾ ਹੈ:

ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ।।

(ਮਾਰੂ ਨਾਮਦੇਵ, ਪੰਨਾ ੧੧੦੫)

ਦਰਬਾਰੀ ਦਾਸ ਨੇ ਬਾਵਨ ਅਵਤਾਰ ਦੇ ਪਿਤਾ ਦਾ ਨ੍ਹਾਂ ਕਸ਼ਪ ਅਤੇ ਮਾਤਾ ਦਾ ਨਾਮ ਅਦਿੱਤੀ ਲਿਖਿਆ ਹੈ। ਜਨਮ ਸਥਾਨ ਬਨਾਰਸ ਕਿਹਾ ਹੈ। ਗੁਰੂ ਦਾ ਨਾਮ ਵੈਰੋਚਨ ਰਿਸ਼ੀ ਦੱਸਿਆ ਹੈ।

### 6. ਪਰਸ ਰਾਮ:

ਪਰਸ ਤੋਂ ਭਾਵ ਹੈ ਕੁਹਾੜਾ, ਭਾਵ ਉਹ ਰਾਮ ਜਿਸਦੇ ਹੱਥ ਵਿੱਚ ਕੁਹਾੜਾ ਹੈ। ਇਹ ਵਿਸ਼ਨੂ ਦਾ ਛੇਵਾਂ ਅਵਤਾਰ ਸੀ। ਇਹ ਜਾਤਿ ਦਾ ਬ੍ਰਾਹਮਣ ਸੀ। ਇਸ ਦਾ ਪਿਤਾ ਜਮਦਗਨੀ ਅਤੇ ਮਾਤਾ ਰੇਣੁਕਾ ਸੀ। ਰੇਣੁਕਾ ਦੀ ਭੈਣ ਸਹੰਸ੍ਰਬਾਹੂ ਦੀ ਪਤਨੀ ਸੀ।

ਇਕ ਵਾਰ ਜਮਦਗਨੀ ਨੇ ਸਹੰਸ੍ਰਬਾਹੂ ਨੂੰ ਭੋਜਨ ਤੇ ਸੱਦਿਆ। ਜਮਦਗਨੀ ਨੇ ਬਹੁਤ ਸੇਵਾ ਕੀਤੀ ਅਤੇ ਬਹੁ ਪ੍ਰਕਾਰ ਦੇ ਭੋਜਨ ਛਕਾਏ। ਪਤਾ ਲੱਗਿਆ ਕਿ ਇਹ ਕਾਮਧੇਨ ਦੀ ਕਿਰਪਾ ਹੈ ਤਾਂ ਜਮਦਗਨੀ ਤੋਂ ਕਾਮਧੇਨ ਦੀ ਮੰਗ ਕੀਤੀ ਪਰ ਜਮਦਗਨੀ ਨੇ ਨਾਂਹ ਕਰ ਦਿੱਤੀ। ਇਸ ਕਰਕੇ ਦੋਹਾਂ ਵਿਚਕਾਰ ਘੋਰ ਯੁੱਧ ਹੋਇਆ। ਜਮਦਗਨੀ ਮਾਰਿਆ ਗਿਆ।

ਰੇਣੁਕਾ ਬਹੁਤ ਕਲਪੀ ਤੇ ਰੋਈ ਜਿਸਨੇ ਆਪਣੇ ਪੁੱਤਰ ਪਰਸ ਰਾਮ ਨੂੰ ਸਹੰਸ੍ਰਬਾਹੂ ਦਾ ਬਧ ਕਰਨ ਲਈ ਕਿਹਾ। ਮਾਂ ਦੀ ਆਗਿਆ ਪਾ ਕੇ ਪਰਸਰਾਮ ਨੇ, ਸਹੰਸ੍ਰਬਾਹੂ ਦੀਆਂ ਹਜ਼ਾਰ ਬਾਹਵਾਂ ਕੱਟ ਦਿੱਤੀਆਂ। ਪਰਸਰਾਮ ਨੇ ਖੱਤ੍ਰੀਆਂ ਨੂੰ ਕਤਲ ਕਰਨਾ ਸ਼ੁਰੂ ਕਰ ਦਿੱਤਾ। ਕਹਿੰਦੇ ਹਨ ਕਿ ਇਸ ਨੇ ਇੱਕੀ ਵਾਰ ਖੱਤ੍ਰੀਆਂ ਦਾ ਨਾਸ ਕੀਤਾ ਅਤੇ ਪੰਜ ਝੀਲਾਂ ਖ਼ੂਨ ਦੀਆਂ ਭਰੀਆਂ। ਇਨ੍ਹਾਂ ਝੀਲਾਂ ਦਾ ਨਾਮ ਗ੍ਰੰਥਾਂ ਵਿੱਚ ਸਮੰਤ-ਪੰਚਕ ਲਿਖਿਆ ਹੈ।

**7. ਰਾਮ ਅਵਤਾਰ:**

ਵਿਸ਼ਨੂ ਦਾ ਸੱਤਵਾਂ ਅਤੇ ਸ਼ਕਤੀ ਸ਼ਾਲੀ ਅਵਤਾਰ ਰਾਮ ਦਾ ਹੋਇਆ ਹੈ। ਰਾਮ ਦੇ ਪਿਤਾ ਦਾ ਨਾਮ ਦਸਰਥ ਅਤੇ ਮਾਤਾ ਦਾ ਨਾਮ ਕੌਸ਼ਲਿਆ ਸੀ। ਪਤਨੀ ਸੀਤਾ ਅਤੇ ਲਵ ਕੁਸ਼ ਦੋ ਪੁੱਤਰ ਸਨ। ਰਾਮ ਦੇ ਗੁਰੂ ਦਾ ਨਾਮ ਵਸ਼ਿਸ਼ਟ ਜਾਂ ਬਸ਼ਿਸ਼ਟ ਸੀ ਅਤੇ ਜਨਮ ਅਸਥਾਨ ਅਯੁਧਿਆ ਸੀ।

ਰਾਮ ਚੰਦਰ ਦੀ ਕਥਾ ਨੂੰ ਅਸੀਂ ਸਭ ਭਲੀ ਭਾਂਤ ਜਾਣਦੇ ਹਾਂ। ਰਾਮ ਦਾ ਅਵਤਾਰ, ਰਾਵਨ ਦਾ ਬਧ ਕਰਨ ਲਈ ਹੋਇਆ ਮੰਨਿਆ ਜਾਂਦਾ ਹੈ। ਰਾਮ ਨੇ ਪੱਥਰਾਂ ਉੱਤੇ 'ਰ' ਤੇ 'ਮ' ਦੋ ਸ਼ਬਦ ਭਾਵ 'ਰਾਮ' ਲਿਖ ਕੇ ਸਮੁੰਦਰ ਵਿੱਚ ਸੁੱਟੇ ਜੋ ਪਾਣੀ ਵਿੱਚ ਤਰਦੇ ਰਹੇ ਜਿਨ੍ਹਾਂ ਨਾਲ ਪੁਲ ਬਣਾ ਲਿਆ। ਇਸੇ ਪੁਲ ਨੂੰ ਲੰਘ ਕੇ ਰਾਮ ਨੇ ਲੰਕਾ ਤੇ ਧਾਵਾ ਕੀਤਾ, ਰਾਵਣ ਨੂੰ ਮਾਰਿਆ ਅਤੇ ਸੀਤਾ ਨੂੰ ਉਸਦੀ ਕੈਦ ਵਿੱਚੋਂ ਰਿਹਾ ਕਰਵਾਇਆ।

ਰਾਵਣ ਮਾਰਿਆ ਕੁੰਭ ਕਾਨ ਸਣੁ ਸਭਿ ਪਰਿਵਾਰਾ ॥
ਲੰਕ ਭਬੀਖਨ ਬਖਸੀਐ ਜਣੁ ਠਾਣੇ ਦਾਰਾ ॥
ਦੋਹੀ ਰਾਜੇ ਰਾਮ ਦੀ ਸਾਰੇ ਸੰਸਾਰਾ ॥ (32.ੳ)

**8. ਕ੍ਰਿਸ਼ਨ ਅਵਤਾਰ:**

ਦੁਆਪਰ ਜੁਗ ਵਿੱਚ ਅਵਤਾਰ ਸ੍ਰੀ ਕ੍ਰਿਸ਼ਨ ਹੈ। ਕ੍ਰਿਸ਼ਨ ਦਾ ਅਵਤਾਰ ਕੰਸ ਦਾ ਬਧ ਕਰਨ ਹਿਤ ਹੋਇਆ। ਕ੍ਰਿਸ਼ਨ ਦੀ ਮਾਤਾ ਦਾ ਨਾਮ ਦੇਵਕੀ ਅਤੇ ਪਿਤਾ ਦਾ ਨਾਮ ਵਸੁਦੇਵ ਸੀ। ਜਨਮ ਮਥਰਾ ਵਿੱਚ ਹੋਇਆ। ਕ੍ਰਿਸ਼ਨ ਦਾ ਬਾਲਪਨ ਦਾ ਗੁਰੂ ਸੰਦੀਪਨ ਸੀ ਪਰ ਪਿੱਛੋਂ ਦੁਰਬਾਸਾ ਰਿਖੀ ਤੋਂ ਵੀ ਗਿਆਨ ਗ੍ਰਹਿਣ ਕੀਤਾ।

ਭਾਈ ਦਰਬਾਰੀ ਦਾਸ ਨੇ ਕ੍ਰਿਸ਼ਨ ਦੀ ਲੰਬੀ ਕਥਾ ਵਿਅੱਕਤ ਕੀਤੀ ਹੈ।

ਕੰਸ ਨੇ ਵਾਰੀ ਵਾਰੀ ਕਈ ਦੈਂਤ ਗੋਕਲ ਵਿੱਚ, ਕ੍ਰਿਸ਼ਨ ਨੂੰ ਮਾਰਨ ਲਈ ਭੇਜੇ। ਇਨ੍ਹਾਂ ਵਿੱਚ ਅਘਾਸੁਰ (ਇਕ ਸਰਪ ਰੂਪ), ਬਕਾਸੁਰ (ਬਗਲੇ ਦਾ ਰੂਪ), ਤ੍ਰਿਣਾਵਰਤ (ਵਾ ਵਰੋਲੇ ਦੇ ਰੂਪ ਵਿੱਚ) ਦੈਂਤ ਸਨ ਜਿਨ੍ਹਾਂ ਨੂੰ ਕ੍ਰਿਸ਼ਨ ਨੇ ਮਾਰ ਮੁਕਾਇਆ। ਬਕਾਸੁਰ ਦੀ ਭੈਣ ਪੂਤਨਾ ਦਾਈ ਜੋ ਥਣਾਂ ਨੂੰ ਜ਼ਹਿਰ ਲਾ ਕੇ ਆਈ ਸੀ, ਉਹ ਵੀ ਕ੍ਰਿਸ਼ਨ ਨੇ ਮਾਰ ਦਿੱਤੀ।

ਇਸ ਤੋਂ ਉਪਰੰਤ ਕ੍ਰਿਸ਼ਨ ਜੀ ਨੇ ਜਰਾ ਸਿੰਧ (ਕੰਸ ਦਾ ਸਹੁਰਾ), ਸ਼ਿਸ਼ੂਪਾਲ (ਕ੍ਰਿਸ਼ਨ ਜੀ ਦਾ ਮਸੇਰ) ਤੇ ਮੁਚਕੰਦ ਵਰਗਿਆਂ ਦਾ ਬਧ ਕਰਕੇ ਉਧਾਰ ਕੀਤਾ।

ਜਿੱਥੇ ਕ੍ਰਿਸ਼ਨ ਨੇ ਦੈਂਤਾਂ ਅਤੇ ਦੁਸ਼ਮਨਾਂ ਦਾ ਬਧ ਕੀਤਾ ਓਥੇ ਭਗਤਾਂ ਉੱਪਰ ਵੀ ਪਰਉਪਕਾਰ ਕਰਕੇ ਤਾਰਿਆ। ਭਗਤਾਂ ਵਿੱਚ ਅੰਕੂਰ ਤੇ ਊਧੋ ਦਾ ਨਾਮ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹੈ। ਕੁੱਬੀ ਮਾਲਣ ਅਰਥਾਤ ਕੁਬਜਾਂ ਦਾ ਕੁੱਬ ਦੂਰ ਕਰਕੇ, ਵਰਿਆ। ਇਸੇ ਤਰ੍ਹਾਂ ਬਿਦਰ ਨੂੰ ਵੀ ਅੰਗ ਲਾ ਕੇ ਮਾਣ ਬਖਸ਼ਿਆ। ਸੁਦਾਮੇ ਉੱਪਰ ਤਾਂ ਕ੍ਰਿਸ਼ਨ ਜੀ ਨੇ ਵਿਸ਼ੇਸ਼ ਕ੍ਰਿਪਾ ਕੀਤੀ। ਦ੍ਰੋਪਤੀ ਦੇ ਚੀਰ ਹਰਨ ਸਮੇਂ ਉਸ ਨੂੰ ਨਗਨ ਹੋਣ ਤੋਂ ਬਚਾਇਆ। ਇਉਂ ਭਗਤਾਂ ਦੀ ਪ੍ਰਤਿਪਾਲਣਾ ਕਰਕੇ ਕ੍ਰਿਸ਼ਨ ਅਵਤਾਰ ਨੇ ਦੈਂਤਾਂ ਦਾ ਸੰਘਾਰ ਕੀਤਾ।

**9. ਬੁਧ ਅਵਤਾਰ:**

ਬੁਧ ਨੂੰ ਵਿਸ਼ਨੂ ਦਾ ਨੌਵਾਂ ਅਵਤਾਰ ਮੰਨਿਆ ਗਿਆ ਹੈ। ਮਹਾਂ ਭਾਰਤ ਵਿੱਚ ਬੁੱਧ ਦੀ ਥਾਂ ਬਲਰਾਮ ਅਵਤਾਰ ਆਇਆ ਹੈ। ਬੁੱਧ ਨੂੰ ਵੀ ਦੁਆਪਰ ਵਿੱਚ ਹੋਇਆ ਪ੍ਰਵਾਨ ਕੀਤਾ ਗਿਆ ਹੈ।

ਭਾਈ ਦਰਬਾਰੀ ਦਾਸ ਅਨੁਸਾਰ ਬੁੱਧ ਦੀ ਮਾਤਾ ਦਾ ਨਾਮ ਤਰਣਾਵਤੀ ਅਤੇ ਪਿਤਾ ਦਾ ਨਾਮ ਗਗਨ ਰਿਖਿ ਹੈ। ਇਸ ਦਾ ਸਥਾਨ ਪਰਸੋਤਮ ਦੱਸਿਆ ਹੈ ਅਤੇ ਗੁਰੂ ਅਗਸਤ ਕਿਹਾ ਹੈ। ਬੁੱਧ ਦਾ ਅਸਲ ਕਾਰਜ ਦੈਂਤਾਂ ਦੀ ਬੁੱਧੀ ਫੇਰ ਕੇ ਉਨ੍ਹਾਂ ਨੂੰ ਭਲੇ ਪੁਰਖ ਬਣਾਉਣਾ ਸੀ।

ਭਾਈ ਦਰਬਾਰੀ ਦਾਸ ਨੇ ਸਾਰੇ ਗ੍ਰੰਥ ਵਿੱਚ ਹੀ, ਜਿੱਥੇ ਵੀ ਬੁੱਧ ਦਾ ਜ਼ਿਕਰ ਕੀਤਾ ਹੈ, ਉਥੇ ਹੀ ਇਸ ਨੂੰ 'ਜੈਨ ਮੱਤ' ਦਾ ਬਾਨੀ ਕਿਹਾ ਹੈ। 'ਜੈਨ ਧਰਮ' ਤੇ 'ਜੈਨ ਮਾਰਗ' ਦਾ ਸੰਚਾਲਿਕ ਕਿਹਾ ਹੈ, ਜਦ ਕਿ ਇਤਿਹਾਸਿਕ ਤੌਰ ਤੇ ਉਹ 'ਬੁੱਧ ਧਰਮ' ਦਾ ਬਾਨੀ ਹੈ ਅਤੇ ਵਰਧਮਾਨ ਮਹਾਂਬੀਰ ਜੈਨ ਧਰਮ ਦੇ ਬਾਨੀ ਮੰਨੇ ਜਾਂਦੇ ਹਨ। ਜਾਪਦਾ ਇਹ ਹੈ ਕਿ ਭਾਈ ਦਰਬਾਰੀ ਦਾਸ ਗੌਤਮ ਬੁੱਧ ਨੂੰ ਨਹੀਂ ਸਗੋਂ ਕਿਸੇ ਹੋਰ ਬੁੱਧ ਨੂੰ, ਜਿਸਦੇ ਮਾਤਾ ਤਰਣਵਤੀ ਅਤੇ ਪਿਤਾ ਗਗਨ ਰਿਖੀ ਹੈ ਅਤੇ ਗੁਰੂ ਅਗਸਤ ਹੈ, ਨੌਵਾਂ ਅਵਤਾਰ ਮੰਨਦਾ ਹੈ।

**10. ਨਿਹਕਲੰਕ ਅਵਤਾਰ:**

ਉਹ ਅਵਤਾਰ ਜਿਸ ਉੱਪਰ ਕੋਈ ਕਲੰਕ ਨਹੀਂ ਹੋਵੇਗਾ। ਇਕ ਥਾਂ ਕਲਕੀ ਨੂੰ ਚਿੱਟਾ ਘੋੜਾ ਵੀ ਲਿਖਆ ਹੈ। ਇਸ ਦਾ ਪਿਤਾ ਧਨੁਖ ਰਿਸ਼ੀ ਅਤੇ ਮਾਤਾ ਮਤੰਗੀ ਹੋਵੇਗੀ। ਇਸ ਦਾ ਜਨਮ ਸਥਾਨ ਸੰਭਲਪੁਰ (ਯੂ.ਪੀ.) ਹੋਵੇਗਾ ਅਤੇ ਸਫੈਦ ਘੋੜੇ ਤੇ ਅਸਵਾਰ ਹੋ ਕੇ, ਜਦੋਂ ਘੋਰ ਕਲਜੁਗ ਬੀਤੇਗਾ, ਤਾਂ ਇਹ ਆਵੇਗਾ। ਇਸ ਦੇ ਹੱਥ (18 ਫੁੱਟ) ਉੱਚਾ ਸਫੈਦ ਝੰਡਾ ਹੋਵੇਗਾ। ਇਹ ਦੈਤਾਂ ਤੇ ਦੁਸ਼ਮਨਾਂ ਦਾ ਪੂਰਨ ਤੌਰ ਤੇ ਨਾਸ ਕਰੇਗਾ।

**ੲ) ਅਵਤਾਰ ਚੌਬੀਸ: (ਵਿਸ਼ਣੂ ਦੇ ਚੌਵੀ ਅਵਤਾਰ)**

ਉੱਪਰ ਦੱਸੇ ਅਨੁਸਾਰ ਵਿਸ਼ਨੂ ਦੇ ਚਾਰ ਆਰੰਭਿਕ, ਦਸ ਅਵਤਾਰ ਬਾਅਦ ਵਿੱਚ ਹੋਏ। ਇਨ੍ਹਾਂ ਦਸਾਂ ਨੂੰ ਛੱਡ ਕੇ 14 ਅਵਤਾਰ ਹੋਰ ਸਨ। ਇੰਜ ਭਾਈ ਦਰਬਾਰੀ ਦਾਸ ਅਨੁਸਾਰ ਅਠਾਈ ਅਤੇ ਪੁਰਾਣਿਕ ਤੇ ਮਹਾਭਾਰਤ ਗ੍ਰੰਥਾਂ ਅਨੁਸਾਰ 24 ਅਵਤਾਰ ਹਨ। ਜਿਵੇਂ ਅਸੀਂ ਜ਼ਿਕਰ ਕਰ ਆਏ ਹਾਂ ਕਿ ਇਨ੍ਹਾਂ ਚੌਦਾਂ ਅਵਤਾਰਾਂ ਦੇ ਨਾਵਾਂ ਵਿੱਚ ਸੁਮੇਲਤਾ ਨਹੀਂ ਹੈ। ਇਸ ਕਰਕੇ ਅਸੀਂ ਭਾਈ ਦਰਬਾਰੀ ਦਾਸ ਦੇ ਵਰਣਨ ਕੀਤੇ ਹੋਏ ਅਵਤਾਰਾਂ ਨੂੰ ਇਥੇ ਵਰਣਨ ਕਰਾਂਗੇ। ਉਹ 14 ਅਵਤਾਰ ਇਸ ਪ੍ਰਕਾਰ ਹਨ:

| | | | | |
|---|---|---|---|---|
| 11. ਹੰਸ | 12. ਮੋਹਣੀ | 13. ਧਨੰਤਰ | 14. ਜਾਗਿਆ | 15. ਕਪਿਲ |
| 16. ਦੱਤਾ ਤ੍ਰੈ | 17. ਨਰ ਨਰਾਇਣ | 18. ਰਿਖਭ | 19. ਹੈਯ ਗ੍ਰਿਵ | 20. ਪ੍ਰਿਥੁ |
| 21. ਨਾਰਦ | 22. ਬਿਆਸ | 23. ਸਨਕਾਦਿ | 24. ਬਲਰਾਮ | |

**11. ਹੰਸ:**

ਭਾਗਵਤ ਦੇ ਗਿਅਰਵੇਂ ਸਕੰਧ ਵਿੱਚ ਕਥਾ ਹੈ ਕਿ ਸਨਕਾਦਿਕਾਂ ਨੇ ਬ੍ਰਹਮਾ ਪਾਸ ਆਤਮ ਵਿਵੇਕ ਦਾ ਪ੍ਰਸ਼ਨ ਕੀਤਾ ਕਿ ਕੀ ਵਿਸ਼ਯ ਨੂੰ ਚਿੱਤ ਗ੍ਰਹਿਣ ਕਰਦਾ ਹੈ ਜਾਂ ਵਿਸ਼ਯ ਚਿੱਤ ਨੂੰ ਗ੍ਰਹਿਣ ਕਰਦਾ ਹੇ? ਜਦ ਬ੍ਰਹਮਾ ਉੱਤਰ ਦੇਣ ਦੀ ਚਿੰਤਾ ਵਿੱਚ ਪੈ ਗਿਆ, ਤਦ ਵਿਸ਼ਣੂ ਨੇ ਹੰਸ ਰੂਪ ਧਾਰ ਕੇ ਤੱਤ ਗਿਆਨ ਦ੍ਰਿੜਾਇਆ ਅਤੇ ਉੱਤਰ ਦਿੱਤਾ ਕਿ ਵਿਸ਼ਯ ਅਤੇ ਚਿੱਤ ਦੋਵੇਂ ਮਾਯਾ ਰੂਪ ਹਨ, ਇਸ ਵਾਸਤੇ ਤੁਹਾਡਾ ਪ੍ਰਸ਼ਨ ਅਧੂਰਾ ਹੈ।

ਭਾਈ ਦਰਬਾਰੀ ਦਾਸ ਨੇ ਹੰਸ ਦਾ ਪਿਤਾ 'ਮਨ' ਨੂੰ ਕਿਹਾ ਹੈ ਤੇ ਮਾਤਾ ਮਾਇਆ ਨੂੰ ਕਿਹਾ ਹੈ। ਇਸ ਦਾ ਅਸਥਾਨ ਮਾਨ ਸਰੋਵਰ ਦੱਸਿਆ ਹੈ। ਭਾਈ ਦਰਬਾਰੀ ਦਾਸ ਨੇ ਮਾਇਆ ਤੇ ਬ੍ਰਹਮ ਦੇ ਭੇਦ ਨੂੰ ਸਮਝਾਉਣ ਲਈ ਹੀ ਹੰਸ ਅਵਤਾਰ ਕਾਰਨ ਦੱਸਿਆ ਹੈ।

**12. ਮੋਹਣੀ:**

ਵਿਸ਼ਣੂ ਦਾ ਬਾਰਵਾਂ ਅਵਤਾਰ। ਜਦੋਂ ਸਮੁੰਦਰ ਮੰਥਨ ਸਮੇਂ ਵਿਸ਼ ਅਤੇ ਅੰਮ੍ਰਿਤ ਨਿਕਲਿਆ ਤਾਂ ਝਗੜਾ ਖੜਾ ਹੋ ਗਿਆ ਕਿ ਅੰਮ੍ਰਿਤ ਕੌਣ ਲਵੇ ਅਤੇ ਵਿਸ਼ ਕੌਣ? ਇਸ ਉੱਤੇ ਦੇਵਤੇ ਅਤੇ ਦੈਂਤ ਦੋਵੇਂ ਹੱਕ ਜਿਤਾ ਰਹੇ ਸਨ। ਅੰਤ ਵਿੱਚ ਦੈਂਤ ਕਾਬਜ ਹੋ ਗਏ ਅਤੇ ਅੰਮ੍ਰਿਤ ਖੋਹ ਕੇ ਲੈ ਗਏ। ਦੇਵਤਿਆਂ ਨੇ ਫਿਰ ਪ੍ਰਭੂ ਅੱਗੇ ਅਰਦਾਸ ਕੀਤੀ। ਸਿੱਟੇ ਵਜੋਂ ਪ੍ਰਭੂ ਮੋਹਣੀ ਦਾ ਅਵਤਾਰ ਧਾਰ ਕੇ ਪ੍ਰਗਟ ਹੋਏ। ਅਜੇਹੀ ਸੁੰਦਰ ਇਸਤਰੀ ਜੋ ਹਰ ਇਕ ਦਾ ਮਨ ਮੋਹ ਲਵੇ। ਆਪਣੀ ਮਧੁਰ ਚਾਲ ਤੇ ਸੁੰਦਰ ਬਾਣੀ ਨਾਲ ਦੈਤਾਂ ਨੂੰ ਮੋਹ ਕੇ ਅੰਮ੍ਰਿਤ ਦਾ ਕੁੰਭ ਪ੍ਰਾਪਤ ਕਰ ਲਿਆ।

ਭਾਈ ਦਰਬਾਰੀ ਦਾਸ ਨੇ ਮੋਹਣੀ ਦੇ ਪਿਤਾ ਦਾ ਨਾਮ ਵਿਸ਼ਣੂ ਅਤੇ ਮਾਤਾ ਦਾ ਨਾਮ ਇੱਛਾ ਕਿਹਾ ਹੈ। ਗੁਰੂ ਦਾ ਨਾਮ ਵਿਸਣ ਅਥਵਾ ਵਿਸ਼ਣੂ ਲਿਖਿਆ ਹੈ।

**13. ਧਨੰਤਰ:**

ਇਸ ਦੀ ਗਿਣਤੀ ਰਤਨਾਂ ਵਿੱਚ ਵੀ ਕੀਤੀ ਜਾਂਦੀ ਹੈ। ਅਯੁਰਵੇਦ ਦਾ ਪ੍ਰਚਾਰਕ ਇਹ ਭਾਰੀ ਵੈਦ ਹੋਇਆ ਹੈ। ਹਰਿਵੰਸ ਪੁਰਾਣ ਅਨੁਸਾਰ ਇਹ ਕਾਂਸ਼ੀ ਦੇ ਰਾਜਾ ਧਨਵ ਦਾ ਪੁੱਤਰ ਸੀ ਅਤੇ ਭਾਰਦਵਾਜ ਤੋਂ ਆਯੁਰਵੇਦ ਪੜ੍ਹ ਕੇ ਜਗਤ ਪ੍ਰਸਿੱਧ ਵੈਦ ਹੋਇਆ। ਭਾਵ ਪ੍ਰਕਾਸ਼ ਦੇ ਲੇਖ ਅਨੁਸਾਰ ਇੰਦਰ ਨੇ ਇਸਨੂੰ ਆਯੁਰਵੇਦ ਪੜ੍ਹਾ ਕੇ ਜਗਤ ਦੇ ਹਿਤ ਲਈ ਪ੍ਰਿਥਵੀ ਤੇ ਭੇਜਿਆ ਸੀ।

ਭਾਈ ਦਰਬਾਰੀ ਦਾਸ ਨੇ ਇਸ ਦੇ ਪਿਤਾ ਦਾ ਨਾਮ ਸਮੁੰਦਰ, ਗੁਰੂ ਵਿਸ਼ਣੂ ਅਤੇ ਮਾਤਾ ਅਜੂਨੀ ਦੱਸਿਆ ਹੈ।

**14. ਕਪਿਲ:**

ਵਿਸ਼ਣੂ ਦਾ ਅਵਤਾਰ। ਸਾਂਖ ਸ਼ਾਸਤਰ ਦਾ ਬਾਨੀ। ਹਰੀ ਵੰਸ਼ ਪੁਰਾਣ ਵਿੱਚ ਇਸ ਨੂੰ ਵਿਤਥ ਦਾ ਪੁੱਤਰ ਮੰਨਿਆ ਗਿਆ ਹੈ। ਮਹਾਨ ਕੋਸ਼ ਵਿੱਚ ਦੋ ਕਪਿਲ ਮੁਨੀ ਮੰਨੇ ਗਏ ਹਨ। ਭਾਈ ਦਰਬਾਰੀ ਦਾਸ ਨੇ ਇਸ ਦੇ ਅਵਤਾਰ ਹੋਣ ਦਾ ਕਾਰਣ ਆਪਣੀ ਮਾਤਾ ਨੂੰ ਉਪਦੇਸ਼ ਦੇਣ ਖਾਤਰ ਜਨਮ ਲੈਣਾ ਮੰਨਿਆ ਹੈ। ਇਸ ਦੀ ਮਾਤਾ ਦਾ ਨਾਮ ਦੇਵਹੂਤੀ ਅਤੇ ਪਿਤਾ ਦਾ ਨਾਮ ਕਰਦਮ ਰਿਸ਼ੀ ਸੀ। ਭਾਈ ਦਰਬਾਰੀ ਦਾਸ ਅਨੁਸਾਰ ਇਹੋ ਹੀ ਉਸਦਾ ਗੁਰੂ ਸੀ।

**15. ਦੱਤਾ ਤ੍ਰੈ:**

ਮਾਰਕੰਡੇ ਪੁਰਾਣ ਵਿੱਚ ਦੱਤਾ ਤ੍ਰੈ ਨੂੰ ਅਤਰੀ ਰਿਖੀ ਦਾ ਪੁੱਤਰ, ਅਨੁਸੂਯਾ ਦੇ ਉਦਰ ਤੋਂ ਪੈਦਾ ਹੋਇਆ ਦੱਸਿਆ ਹੈ। ਪੁਰਾਣ ਅਨੁਸਾਰ ਅਨੁਸੂਯਾ ਦੇ ਵਰ ਮੰਗਣ ਤੇ ਤਿੰਨ ਪੁੱਤਰ ਹੋਏ, ਬ੍ਰਹਮਾ ਸੋਮ ਬਣ ਕੇ, ਵਿਸ਼ਣੂ 'ਦੱਤ' ਬਣ ਕੇ ਅਤੇ 'ਸਿਵ' ਦੁਰਬਾਸਾ ਹੋ ਕੇ ਜੰਮਿਆ।

ਇਸਨੇ ਆਪਣੇ ਜੀਵਨ ਵਿੱਚ 24 ਗੁਰੂ ਧਾਰਨ ਕੀਤੇ। (ਵੇਖੋ 24 ਗੁਰੂ - ਦੱਤਾ ਤ੍ਰੈ ਦੇ)

ਭਾਈ ਦਰਬਾਰੀ ਦਾਸ ਨੇ ਵੀ ਪਿਤਾ ਦਾ ਨਾਮ ਅਤ੍ਰੀ ਅਤੇ ਮਾਤਾ ਦਾ ਨਾਮ ਅਨੁਸੂਯਾ ਲਿਖਿਆ। ਇਸ ਅਨੁਸੂਯਾ ਦੀ ਗਿਣਤੀ ਸਤੀਆਂ ਵਿੱਚ ਹੁੰਦੀ ਹੈ। ਦਰਬਾਰੀ ਦਾਸ ਨੇ ਵੀ ਚੰਦ੍ਰਮਾ ਤੇ ਦੁਰਬਾਸਾ ਨੂੰ ਦੱਤਾ ਤ੍ਰੈ ਦੇ ਭਰਾ ਵਰਣਨ ਕੀਤਾ ਹੈ।

**16. ਨਰ ਨਾਰਾਇਣ:**

ਵਿਸ਼ਣੂ ਦਾ ਇਕ ਅਵਤਾਰ ਜੋ ਅਹਿੰਸਾ ਦੇ ਉਦਰ ਤੋਂ ਧਰਮਰਾਜ ਦੇ ਦੋ ਪੁੱਤਰ, 'ਨਰ' ਅਤੇ 'ਨਾਰਾਇਣ' ਦੋਹਾਂ ਨੂੰ ਮਿਲਾ ਕੇ, ਇਕ ਅਵਤਾਰ ਮੰਨਿਆ ਜਾਂਦਾ ਹੈ। ਵਾਮਨ ਪੁਰਾਣ ਵਿੱਚ ਇਸ ਦੀ ਵਿਸਤ੍ਰਿਤ ਕਥਾ ਮਿਲਦੀ ਹੈ। ਦੋਹਾਂ ਰਿਸ਼ੀਆਂ ਨੇ ਘੋਰ ਤਪੱਸਿਆ ਕੀਤੀ। ਇਨ੍ਹਾਂ ਦੀ ਤਪੱਸਿਆ ਭੰਗ ਕਰਨ ਹਿਤ ਇੰਦਰ ਨੇ ਅਪਸਰਾਂ ਭੇਜੀਆਂ। ਰਿਖੀ ਨਰ ਨੇ ਆਪਣੇ ਪੱਟ (ਉਰ) ਉਪਰ ਇਕ ਫੁੱਲ ਰੱਖਿਆ ਜਿਸ ਤੋਂ ਇਕ ਅਤੀ ਸੁੰਦਰ ਅਪਸਰਾ ਉਰਵਸ਼ੀ ਪੈਦਾ ਹੋਈ, ਜਿਸਦੇ ਸੌਂਦਰੀਯ ਤੋਂ ਪ੍ਰਭਾਵਿਤ ਹੋ ਕੇ ਇੰਦਰ ਦੀਆਂ ਅਪਸਰਾਂ ਵਾਪਸ ਮੁੜ ਗਈਆਂ।

ਨਾਰਾਇਣ ਨੇ ਇਸ ਨੂੰ ਵੀ ਇੰਦਰ ਲੋਕ ਵਿੱਚ ਭੇਜ ਦਿੱਤਾ,

ਮਹਾਨ ਕੋਸ਼ ਅਨੁਸਾਰ, ਕਾਲਿਕਾ ਪੁਰਾਣ ਵਿੱਚ ਲੇਖ ਹੈ ਮਹਾਂਦੇਵ ਨੇ ਸ਼ਰਭ ਜੀਵ ਦਾ ਰੂਪ ਧਾਰ ਕੇ ਨਰ ਸਿੰਘ ਅਵਤਾਰ ਦੇ ਦੋ ਟੁਕੜੇ ਕਰ ਦਿੱਤੇ। 'ਨਰ' ਹਿੱਸੇ ਦਾ ਨਰ ਰਿਖੀ ਅਤੇ ਸ਼ੇਰ ਵਾਲੇ ਭਾਗ ਦਾ ਨਾਰਾਇਣ ਰਿਖੀ ਬਣ ਗਿਆ। ਇਹ ਦੋਵੇਂ ਵਿਸ਼ਨੂ ਦੇ ਅਵਤਾਰ ਹੋਏ।

**17. ਰਿਖਭ:**

ਵਿਸ਼ਨੂ ਦਾ ਸਤਾਰਵਾਂ ਅਵਤਾਰ ਹੈ। ਮਰੁ ਦੇਵੀ ਦੇ ਉਦਰ ਤੋਂ ਰਾਜਾ ਨਾਭਿ ਦਾ ਪੁੱਤਰ। ਇਸਦੇ 100 ਪੁੱਤਰ ਸਨ, ਜਿਨ੍ਹਾਂ ਵਿੱਚੋਂ ਵੱਡੇ ਦਾ ਨਾਮ ਭਰਤੀ ਸੀ। ਇਸ ਨੇ ਆਪਣੇ ਪੁੱਤਰ ਨੂੰ ਰਾਜ ਦੇ ਕੇ ਜੰਗਲ ਵਿੱਚ ਜਾ ਕੇ, ਘੋਰ ਤਪੱਸਿਆ ਕੀਤੀ, ਜਿਸ ਨਾਲ ਇਸਦੇ ਸਰੀਰ ਤੇ ਸਿਰਫ ਚਮੜੀ ਤੇ ਨਸਾਂ ਹੀ ਬਾਕੀ ਰਹਿ ਗਈਆਂ। ਅੰਤ ਇਹ ਮਰ ਗਿਆ।

ਇਸ ਨੇ ਆਪਣੇ ਜੀਵਨ ਵਿੱਚ ਜੈਨ ਧਰਮ ਦੀ ਸਥਾਪਨਾ ਕੀਤੀ। ਜੈਨੀਆਂ ਦੇ ਪਹਿਲੇ ਤੀਰੰਥਕਰ ਦਾ ਨਾਮ ਰਿਖਭ ਜਾਂ ਰਿਸ਼ਭ ਸੀ।

ਭਾਈ ਦਰਬਾਰੀ ਦਾਸ ਨੇ ਕਿਹਾ ਕਿ ਇਸ ਦਾ ਨਾ ਕੋਈ ਪਿਤਾ ਸੀ ਅਤੇ ਨਾ ਹੀ ਮਾਤਾ ਸੀ। ਇਸੇ ਤਰ੍ਹਾਂ ਇਸ ਦਾ ਕੋਈ ਗੁਰੂ ਵੀ ਨਹੀਂ ਸੀ।

**18. ਹੈਗ੍ਰਿਵ (ਹਯ ਗ੍ਰਿਵ)**

ਵਿਸ਼ਨੂ ਦਾ ਇਕ ਅਵਤਾਰ ਗ੍ਰਿਵ ਤੋਂ ਭਾਵ ਹੈ ਗਰਦਨ ਅਤੇ ਹਯ ਤੋਂ ਭਾਵ ਹੈ ਘੋੜਾ ਅਰਥਾਤ ਉਹ ਅਵਤਾਰ ਜਿਸ ਦੀ ਗਰਦਨ ਘੋੜੇ ਦੀ ਹੈ। ਦੇਵੀ ਭਾਗਵਤ ਵਿੱਚ ਇਕ ਕਥਾ ਆਉਂਦੀ ਹੈ ਕਿ ਇਕ ਵਾਰ ਵਿਸ਼ਨੂ ਆਪਣੀ ਹੀ ਕਮਾਨ ਦਾ ਚਿਲਾ ਚੜ੍ਹਾ ਰਿਹਾ ਸੀ, ਜਿਸਦੇ ਅਚਾਨਕ ਖਿੜਕ ਜਾਣ ਤੇ ਵਿਸ਼ਨੂ ਦਾ ਗਲਾ ਵੱਢਿਆ ਗਿਆ। ਦੇਵੀ ਨੇ ਦੇਵਤਿਆਂ ਨੂੰ ਹੁਕਮ ਦਿੱਤਾ ਕਿ ਘੋੜੇ ਦਾ ਸਿਰ ਕੱਟ ਕੇ ਇਸ ਦੇ ਸਿਰ ਲਾ ਦਿਉ। ਦੇਵਤਿਆਂ ਦੇ ਅਜੇਹਾ ਕਰਨ ਤੇ ਹਯਗ੍ਰਿਵ ਅਵਤਾਰ ਹੋਇਆ।

ਮਹਾਂ ਭਾਰਤ ਵਿੱਚ ਕਥਾ ਹੈ ਕਿ ਮਧੂ ਅਤੇ ਕੈਟਭ ਬ੍ਰਹਮਾ ਤੋਂ ਵੇਦ ਖੋਹ ਕੇ ਪਤਾਲ ਵਿੱਚ ਜਾ ਲੁਕੇ। ਬ੍ਰਹਮਾ ਦੀ ਅਰਾਧਨਾ ਤੇ ਵਿਸ਼ਨੂ ਨੇ ਹਯ ਗ੍ਰਿਵ ਦਾ ਅਵਤਾਰ ਲੈ ਕੇ ਮਧੂ ਅਤੇ ਕੈਟਭ ਨੂੰ ਮਾਰ ਦਿੱਤਾ ਅਤੇ ਵੇਦ ਖੋਹ ਕੇ ਲੈ ਆਂਦੇ ਤੇ ਬ੍ਰਹਮਾ ਦੇ ਸਪੁਰਦ ਕਰ ਦਿੱਤੇ।

ਹਯਗ੍ਰਿਵ ਬਾਰੇ ਇਕ ਕਥਾ ਇਹ ਵੀ ਹੈ ਕਿ ਇਹੋ ਬ੍ਰਹਮਾ ਦੇ ਵੇਦ ਚੁਰਾ ਕੇ ਲੈ ਗਿਆ ਸੀ ਅਤੇ ਸਮੁੰਦਰ ਵਿੱਚ ਜਾ ਲੁਕਿਆ ਸੀ। ਵਿਸ਼ਨੂ ਨੇ ਮੱਛ ਦਾ ਰੂਪ ਧਾਰ ਕੇ ਹੈਯ ਗ੍ਰਿਵ ਨੂੰ ਮਾਰ ਦਿੱਤਾ ਅਤੇ ਵੇਦ ਬ੍ਰਹਮਾ ਨੂੰ ਲਿਆ ਕੇ ਦਿੱਤੇ। ਹਯਗ੍ਰਿਵ ਦਾ ਦੂਜਾ ਨਾਮ ਸੰਖਾ ਸੁਰ (ਸੰਖ ਅਸੁਰ) ਭੀ ਹੈ।

ਭਾਈ ਦਰਬਾਰੀ ਦਾਸ ਨੇ ਇਸ ਨੂੰ ਅਵਤਾਰ ਹੀ ਕਿਹਾ ਹੈ ਅਤੇ ਮਾਤਾ ਦਾ ਨਾਮ ਅਗਨੀ ਕੁੰਡ ਕਿਹਾ ਹੈ ਤੇ ਜਗ ਪਿਤਾ ਦਾ ਨਾਮ ਦੱਸਿਆ ਹੈ।

**19. ਪ੍ਰਿਥੁ ਅਵਤਾਰ:**

ਪ੍ਰਿਥੁ ਦੇ ਨਾਮ ਤੋਂ ਹੀ ਧਰਤੀ ਦਾ ਨਾਮ ਪ੍ਰਿਥਵੀ ਪਿਆ। ਰਿਗ ਵੇਦ ਵਿੱਚ ਪ੍ਰਿਥੁ ਦਾ ਕਾਫ਼ੀ ਜ਼ਿਕਰ ਹੋਇਆ ਹੈ। ਵਿਸ਼ਨੂ ਪੁਰਾਣ ਵਿੱਚ ਪ੍ਰਿਥੁ ਦੇ ਜਨਮ ਦੀ ਕਥਾ ਇਸ ਪ੍ਰਕਾਰ ਆਈ ਹੈ: ਵੇਣੁ ਨੂੰ ਜੋ ਅੰਗ ਦਾ ਪੁੱਤਰ ਸੀ, ਰਿਸ਼ੀਆਂ ਨੇ ਰਾਜਾ ਬਣਾ ਦਿੱਤਾ ਪਰ ਉਹ ਅਧਰਮੀ ਸੀ। ਉਸਨੇ ਯੱਗ ਕਰਨੇ ਅਤੇ ਭਜਨ ਤਪ ਬੰਦ ਕਰ ਦਿੱਤਾ। ਰਿਸ਼ੀਆਂ ਨੇ ਕੁਸ਼ਾ ਦੀਆਂ ਫ਼ਾਲਾਂ ਨਾਲ, ਇਸ ਨੂੰ ਮਾਰ ਦਿਤਾ। ਰਾਜੇ ਦੀ ਅਣਹੋਂਦ ਕਾਰਣ ਰਾਜ ਵਿੱਚ ਅਰਾਜ਼ਿਕਤਾ ਫੈਲ ਗਈ। ਰਿਸ਼ੀਆਂ ਨੇ ਆਪਸੀ ਸਲਾਹ ਮਸ਼ਵਰੇ ਬਾਅਦ ਰਾਜੇ ਦੀ ਲਾਸ਼ ਦੇ ਖੱਬੇ ਪੱਟ ਨੂੰ ਰਗੜ ਕੇ ਇਕ ਪੁੱਤਰ ਪੈਦਾ ਕੀਤਾ ਜੋ ਬਦਸ਼ਕਲ ਅਤੇ ਮਧਰੇ ਕੱਦ ਦਾ ਸੀ। ਇਹ ਨਿਸ਼ਾਧ ਬਣ ਗਿਆ। ਇਸ ਤੋਂ ਨਿਸ਼ਾਧ ਜਾਤੀ ਹੋਈ।

ਰਿਸ਼ੀਆਂ ਨੇ ਜਦ ਸੱਜੇ ਪੱਟ ਨੂੰ ਰਗੜਿਆ ਤਾਂ ਇਕ ਖੂਬਸੂਰਤ, ਅੱਗ ਵਾਂਗ ਰੋਸ਼ਨ ਪੁੱਤਰ ਪੈਦਾ ਹੋਇਆ, ਜਿਸ ਦਾ ਨਾਮ ਪ੍ਰਿਥੁ ਸੀ। ਆਪਣੇ ਗੁਣਾਂ ਦੇ ਅਧਾਰ ਤੇ ਵੇਣ ਨੂੰ ਨਰਕ ਤੋਂ ਸੁਰਗ ਦੁਆਇਆ। ਉਸ ਸਮੇਂ ਪ੍ਰਿਥੁ ਸਾਰੀ ਧਰਤੀ ਦਾ ਰਾਜਾ ਸੀ। ਇਸ ਦੇ ਰਾਜ ਵਿੱਚ ਕਾਲ ਪੈਣ ਤੇ ਪਰਜਾ ਬੜੀ ਦੁਖੀ ਹੋਈ। ਪਰਜਾ ਦੀ ਪੁਕਾਰ ਸੁਣ ਕੇ ਪ੍ਰਿਥਵੀ ਤੇ ਕ੍ਰੋਧ ਕਰਕੇ, ਉਸ ਨੂੰ ਮਾਰਨ ਤੁਰ ਪਿਆ। ਪ੍ਰਿਥਵੀ ਨੇ ਗਊ ਦਾ ਰੂਪ ਧਾਰਨ ਕਰ ਲਿਆ। ਉਸ ਗਊ ਨੇ ਇਕ ਵੱਛਾ ਅਤੇ ਦੁੱਧ ਦਿੱਤਾ ਜਿਸ ਨਾਲ ਸਾਰੀ ਬਨਸਪਤੀ ਉਮਲ ਪਈ ਅਤੇ ਪ੍ਰਿਥੁ ਨੇ ਪ੍ਰਿਥਵੀ ਨੂੰ ਮਾਫ਼ ਕਰ ਦਿੱਤਾ। ਉਸ ਦੇ ਬਖਸ਼ਣ ਤੇ ਹੀ ਧਰਤੀ ਦਾ ਨਾਮ ਪ੍ਰਿਥਵੀ ਪੈ ਗਿਆ।

ਭਾਈ ਦਰਬਾਰੀ ਦਾਸ ਨੇ ਇਸ ਦਾ ਪਿਤਾ ਵੇਣ ਹੀ ਕਿਹਾ ਹੈ ਅਤੇ ਮਾਤਾ ਅਗਨੀ ਨੂੰ ਕਿਹਾ ਹੈ। ਇਸ ਦੇ ਸਥਾਨ ਦਾ ਨਾਮ ਪ੍ਰਿਥੋਦਕੁ ਦੱਸਿਆ ਹੈ। ਭਾਈ ਦਰਬਾਰੀ ਦਾਸ ਨੇ ਵੇਣ ਦੇ ਪੱਟ ਨਹੀਂ, ਸਗੋਂ ਬਾਹਾਂ ਮਲਣ ਦਾ ਜ਼ਿਕਰ ਕੀਤਾ ਹੈ।

(ਵੇਖੋ ਪੱਤਰਾ 520.ਅ)

### 20. ਨਾਰਦ:

ਨਾਰਦ ਨੂੰ ਮਹਾਨ ਰਿਸ਼ੀ ਮੰਨਿਆ ਗਿਆ ਹੈ। ਇਸ ਦਾ ਜਨਮ ਕਿਸੇ ਦੇ ਨਮਿਤ ਹੋਣਾ ਨਹੀਂ ਲਿਖਿਆ। ਇਸ ਦਾ ਜ਼ਿਕਰ, ਰਿਗਵੇਦ, ਵਿਸ਼ਣੂ ਪੁਰਾਣ, ਮਹਾਂਭਾਰਤ ਅਤੇ ਹੋਰ ਪੁਰਾਣਾਂ ਵਿੱਚ ਮਿਲਦਾ ਹੈ। ਰਿਗ ਵੇਦ ਅਨੁਸਾਰ ਰਿਸ਼ੀ ਦੀ ਬੰਸ ਵਿੱਚੋਂ, ਵਿਸ਼ਣੂ ਪੁਰਾਣ ਅਨੁਸਾਰ ਕਸ਼ਪ ਦਾ ਪੁੱਤਰ ਅਤੇ ਆਮ ਕਰਕੇ ਬ੍ਰਹਮਾ ਦਾ ਪੁੱਤਰ ਮੰਨਿਆ ਜਾਂਦਾ ਹੈ। ਇਸ ਦਾ ਰਚਿਆ ਪੰਚ ਰਾਤ੍ਰ ਗ੍ਰੰਥ ਕਾਫ਼ੀ ਪ੍ਰਸਿੱਧ ਹੈ। ਨਾਰਦ ਨੇ ਨਉਧਾ ਭਗਤੀ ਦਾ ਸਿਧਾਂਤ ਧਾਰਮਿਕ ਜਗਤ ਨੂੰ ਦਿੱਤਾ ਹੈ।

ਭਾਈ ਦਰਬਾਰੀ ਦਾਸ ਨੇ ਇਸ ਦਾ ਪਿਤਾ ਬ੍ਰਹਮਾ ਨੂੰ ਹੀ ਕਿਹਾ ਹੈ। ਮਾਤਾ ਦਾ ਨਾਮ ਵੈਸ਼ਨਵ ਲਿਖਿਆ ਹੈ। ਇਸ ਨੇ ਬ੍ਰਹਮਾ ਨੂੰ ਹੀ ਆਪਣਾ ਗੁਰੂ ਮੰਨਿਆ ਹੈ। ਇਸ ਦਾ ਸਥਾਨ ਬ੍ਰਹਮਪੁਰੀ ਹੈ। ਨਾਰਦ ਬਾਰੇ ਇਹ ਪ੍ਰਸਿੱਧ ਹੈ ਕਿ ਉਹ ਏਧਰ ਉਧਰ ਦੂਤੀ ਲਾ ਕੇ ਝਗੜੇ ਖੜ੍ਹੇ ਕਰ ਦਿੰਦਾ ਹੈ। ਇਸੇ ਕਰਕੇ ਲੋਕ ਚੁਗਲਖੋਰ ਆਦਮੀ ਨੂੰ ਨਾਰਦ ਕਹਿ ਕੇ ਬੁਲਾਉਂਦੇ ਹਨ। ਗੁਰੂ ਨਾਨਕ ਪਾਤਿਸ਼ਾਹ ਨੇ ਵੀ ਕਿਹਾ ਹੈ:

ਨਾਰਦੁ ਕਰੇ ਖੁਆਰੀ (ਬਸੰਤ ਮਹਲਾ ੧)

ਭਾਈ ਦਰਬਾਰੀ ਦਾਸ ਨੇ ਕਿਹਾ ਕਿ ਇਸੇ ਨੂੰ ਮੁਸਲਮਾਨਾਂ ਦੇ ਮਜ਼ਬ ਵਿੱਚ ਸ਼ੈਤਾਨ ਨਾਮ ਨਾਲ ਬੁਲਾਇਆ ਜਾਂਦਾ ਹੈ:

ਮੁਸਲਮਾਨਾਂ ਦੇ ਮਜ਼ਬ ਵਿਚਿ ਲਿਖਿਆ
ਨਾਉ ਸੈਤਾਨ ਧਰਾਇਆ ।। (905.ੳ)

ਨਾਰਦ ਨੂੰ ਹੰਕਾਰ ਹੋ ਗਿਆ ਕਿ ਉਸਨੇ ਭਗਤੀ ਕਰਕੇ ਕਾਮ ਨੂੰ ਜਿੱਤ ਲਿਆ ਹੈ। ਉਸਦਾ ਹੰਕਾਰ ਤੋੜਨ ਲਈ ਵਿਸ਼ਣੂ ਨੇ ਰਚਨਾ ਕਰ ਦਿੱਤੀ ਕਿ ਇਕ ਰਾਜ ਕੰਨਿਆ ਦੀ ਸ਼ਾਦੀ ਹੈ, ਜਿਸ ਦੇ ਮਸਤਕ ਨੂੰ ਵੇਖ ਕੇ ਨਾਰਦ ਨੇ ਜਾਣਿਆ ਕਿ ਜੋ ਇਸ ਨਾਲ ਸ਼ਾਦੀ ਕਰੇਗਾ, ਉਹ ਮਹਾਨ ਦੇਵਤਾ ਹੋਵੇਗਾ। ਇਸ ਲਈ ਨਾਰਦ ਭਗਵਾਨ ਵਿਸ਼ਣੂ ਕੋਲ ਪੁੱਜਾ। ਅੱਗੇ ਰਿਸ਼ੀ ਪਰਵਰ ਵੀ ਇਹੋ ਬੇਨਤੀ ਕਰਨ ਲਈ ਆਇਆ ਹੋਇਆ ਸੀ। ਦੋਹਾਂ ਨੇ ਇਕ ਦੂਜੇ ਨੂੰ ਨੀਵਾਂ ਦਿਖਾਉਣ ਲਈ ਮਨ ਅੰਦਰ ਅਰਦਾਸ ਕੀਤੀ ਕਿ ਦੂਸਰੇ ਦਾ ਮੂੰਹ ਬਾਂਦਰ ਵਰਗਾ ਹੋ ਜਾਵੇ। ਸਿੱਟੇ ਵਜੋਂ ਦੋਵੇਂ ਬਾਂਦਰ ਮੂੰਹੇ ਹੋ ਗਏ। ਇਸ ਘਟਨਾ ਦਾ ਜ਼ਿਕਰ ਕਰਦਿਆਂ ਭਾਈ ਦਰਬਾਰੀ ਦਾਸ ਨੇ ਨਾਰਦ ਬਾਰੇ ਲਿਖਿਆ ਹੈ:

ਦੇਖਹੁ ਨਾਰਦ ਨਾਲ ਜੁ ਹੋਈ ਮੁਹੁ ਬਾਂਦਰ ਦਾ ਲਾਇਆ ।। (905.ਅ)
ਦਰਬਾਰੀ ਜਰਾ ਕੁ ਮਾਣ ਕੀਤਾ ਸੀ, ਦੇਖੁ ਨਾਰਦ ਨਾਲ ਜੋ ਹੋਈ ।। (905.ੳ)

ਇਕ ਵਾਰ ਨਾਰਦ ਨੇ ਜਦ ਦਕਸ਼ ਦੀ ਸ੍ਰਿਸ਼ਟੀ ਰਚਨਾ ਵਿੱਚ ਵਿਘਨ ਪਾਇਆ ਤਾਂ ਉਸਨੇ ਸਰਾਪ ਦਿੱਤਾ ਕਿ ਤੂੰ ਕਿਸੇ

ਇਸਤਰੀ ਦੇ ਉਦਰ ਵਿੱਚ ਪੈ ਕੇ ਫਿਰ ਤੋਂ ਜਨਮ ਲੈ। ਸ਼ਾਇਦ ਇਸੇ ਕਥਾ ਨੂੰ ਭਾਈ ਦਰਬਾਰੀ ਦਾਸ ਨੇ ਰਚਿਆ ਹੈ ਕਿ ਨਾਰਦ ਇਸਤਰੀ ਰੂਪ ਹੋ ਗਿਆ, ਜਿਸਨੇ 60 ਪੁੱਤਰਾਂ ਨੂੰ ਜਨਮ ਦਿੱਤਾ।

ਨਾਰਦ ਨਰ ਤੇ ਨਾਰੀ ਕੀਤੀ ਸਠਿ ਸੁਤ ਨਾਰਦ ਜਾਇਆ। (905.ਅ)

**21. ਸਨਕਾਦਿ: (ਸਨਕ ਆਦਿ)**

ਬ੍ਰਹਮਾ ਦੇ ਚਾਰ ਪੁੱਤਰ ਸਨਕ, ਸਨਤ, ਸਨੰਦਨ ਅਤੇ ਸਨਾਤਨ। ਇਹ ਬੜੇ ਤਪਸਵੀ ਅਤੇ ਮਹਾਤਮਾ ਮੰਨੇ ਗਏ ਹਨ। ਭਗਵਾਨ ਵਿਸ਼ਨੂ ਦੇ ਵਰ ਅਨੁਸਾਰ ਇਹ ਹਮੇਸ਼ਾ 12 ਸਾਲ ਦੀ ਆਯੂ ਵਾਲੀ ਅਵਸਥਾ ਵਿੱਚ ਰਹਿੰਦੇ ਹਨ। ਭਾਵ ਇਹ ਕਿ ਸਦਾ ਕਿਸ਼ੋਰ ਅਵਸਥਾ ਜੀਵੀ ਹਨ।

ਸਨਕ ਸਾਰਿਆਂ ਤੋਂ ਪ੍ਰਮੁੱਖ ਤੇਜਸਵੀ ਤੇ ਮਹਾਨ ਹੋਣ ਕਰਕੇ ਬਾਕੀਆਂ ਦੇ ਨਾਮ ਵੀ ਇਸੇ ਨਾਲ ਜੋੜੇ ਜਾਂਦੇ ਹਨ ਜਿਵੇਂ ਸਨਕ ਆਦਿ ਅਤੇ ਇਸ ਨੂੰ ਵੀ ਸੰਖੇਪ "ਸਨਕਾਦਿ" ਕਿਹਾ ਜਾਂਦਾ ਹੈ।

ਭਾਈ ਦਰਬਾਰੀ ਦਾਸ ਨੇ ਇਨ੍ਹਾਂ ਦੇ ਪਿਤਾ ਦਾ ਨਾਮ ਬ੍ਰਹਮਾ ਹੀ ਕਿਹਾ ਹੈ। ਮਾਤਾ ਦਾ ਨਾਮ ਸਵਿਤ੍ਰੀ ਲਿਖਿਆ ਹੈ। ਇਨ੍ਹਾਂ ਦਾ ਗੁਰੂ ਨਾਰਦ ਨੂੰ ਮੰਨਿਆ ਹੈ। ਇਨ੍ਹਾਂ ਦਾ ਸਥਾਨ ਰਿਖ ਪੁਰ ਹੈ। ਇਨ੍ਹਾਂ ਦਾ ਅਵਤਾਰ ਬੈਰਾਗ ਨੂੰ ਪ੍ਰਗਟ ਕਰਨ ਵਾਸਤੇ ਹੋਇਆ ਹੈ ਭਾਵ ਇਹ ਚਾਰੇ ਬੈਰਾਗੀ ਹੋਏ ਹਨ।

**22. ਜਗਿਆ ਅਵਤਾਰ:**

ਭਾਈ ਦਰਬਾਰੀ ਦਾਸ ਦਾ ਇਹ ਅਵਤਾਰ ਨਿਵੇਕਲਾ ਹੀ ਹੈ ਕਿਉਂ ਕਿ ਇਸ ਦਾ ਨਾਮ ਕਿਸੇ ਵੀ ਗ੍ਰੰਥ ਵਿੱਚ ਉਪਲਬਧ ਨਹੀਂ ਪਰੰਤੂ ਭਾਈ ਦਰਬਾਰੀ ਦਾਸ ਨੇ ਸਾਫ ਲਿਖਿਆ ਹੈ:

ਜਗਿਆ ਕਾ ਅਉਤਾਰ ਲੈ ਕਰਿ ਜੱਗ ਦਿਖਾਏ ॥
ਪਿਤਾ ਰੁਚਿ ਰਿਖੁ ਜਾਸ ਅਕੂਤਾ ਮਾਇ ॥
ਨਾਰਦੁ ਗੁਰੁ ਕਰਿ ਮੰਨਿਆ ਜਾਗ ਜੋਂਗਿ ਦਿੜ੍ਹਾਏ ॥ (519.ੳ)

ਇਸ ਅਵਤਾਰ ਦਾ ਆਉਣ ਦਾ ਕਾਰਣ ਕੇਵਲ ਯੱਗਾਂ ਦੀ ਮਰਯਾਦਾ ਕਾਇਮ ਕਰਨੀ ਸੀ, ਜਿਸ ਨਾਲ ਲੋਕ ਪੁੰਨ ਬਣਾ ਕੇ ਸੁਰਗਾਂ ਨੂੰ ਜਾ ਸਕਦੇ ਸਨ। ਇਸ ਲਈ ਇਸ ਨੂੰ "ਯੱਗ ਅਵਤਾਰ" ਵੀ ਕਿਹਾ ਜਾ ਸਕਦਾ ਹੈ।

**23. ਬਿਆਸ:**

ਭਾਈ ਦਰਬਾਰੀ ਦਾਸ ਨੇ ਬਿਆਸ ਬਾਰੇ ਬੜਾ ਸੰਖੇਪ ਲਿਖਿਆ ਹੈ ਕਿ ਉਹ ਸਤਿਆਵਤੀ ਦੇ ਗਰਭ ਤੋਂ ਪਰਾਸ਼ਰ ਦਾ ਪੁੱਤਰ ਸੀ। ਇਸ ਦਾ ਗੁਰੂ ਨਾਰਦ ਸੀ ਅਤੇ ਇਸ ਨੇ ਅਠਾਰਾਂ ਪੁਰਾਣ ਕੱਢੇ ਹਨ। ਇਉਂ ਇਹ ਅਵਤਾਰ ਵਿੱਦਿਆ ਦਾ ਦਾਤਾ ਸੀ।

ਬੇਦ ਮਥਨ ਕਰ ਕਾਢਸੀ ਠਾਰਹ ਪੁਰਾਨ ਸੁਜਾਨ ॥
ਦਰਬਾਰੀ ਆਵਗੁ ਰੂਪ ਧਰ ਅਵਤਾਰ ਸਿਰੀ ਭਗਵਾਨ ॥ (523.ੳ)

**24. ਬਲਰਾਮ (ਬਲਭਦ੍ਰ):**

ਕ੍ਰਿਸ਼ਨ ਜੀ ਦਾ ਵੱਡਾ ਭਾਈ। ਇਹ ਯਾਦਵ ਕੁਲ ਵਿੱਚ ਦੇਵਕੀ ਅਤੇ ਵਸੁਦੇਵ ਦਾ ਸੱਤਵਾਂ ਪੁੱਤਰ ਸੀ ਜਿਸਨੂੰ ਗੋਕਲ ਵਿੱਚ ਪੁਚਾ ਦਿੱਤਾ ਗਿਆ ਸੀ ਅਤੇ ਰੋਹਿਣੀ ਦੀ ਗੋਦ ਵਿੱਚ ਪਾ ਦਿੱਤਾ ਸੀ।

ਇਹ ਬਹਾਦਰ ਅਤੇ ਸੂਰਮਾ ਸੀ। ਇਸ ਨੇ ਕੰਸ ਨੂੰ ਮਾਰਨ ਵੇਲੇ ਕ੍ਰਿਸ਼ਨ ਦੀ ਬੜੀ ਸਹਾਇਤਾ ਕੀਤੀ ਸੀ। ਇਹ ਆਪਣੇ ਮੋਢੇ ਤੇ ਹਮੇਸ਼ਾ ਹਲ ਰੱਖਦਾ ਸੀ ਜੋ ਇਸਦਾ ਵੱਡਾ ਹਥਿਆਰ ਸੀ ਸਿੱਟੇ ਵਜੋਂ ਇਸ ਦਾ ਨਾਮ ਹੀ ਹਲਧਰ ਪੈ ਗਿਆ। ਜਗਨ ਨਾਥ ਵਿਖੇ ਕ੍ਰਿਸ਼ਨ ਜੀ ਦੀ ਮੂਰਤੀ ਦੇ ਨਾਲ ਹੀ ਬਲਭਦ੍ਰ ਦੀ ਵੀ ਪੂਜਾ ਹੁੰਦੀ ਹੈ।

ਭਾਈ ਦਰਬਾਰੀ ਦਾਸ ਨੇ ਇਸ ਬਾਰੇ ਬਹੁਤ ਹੀ ਸੰਖੇਪ ਵਰਣਨ ਕੀਤਾ ਹੈ।

**ਚੌਵੀ ਗੁਰੂ: (ਦੱਤਾ ਤ੍ਰੈ ਦੇ)**

ਦੱਤਾ ਤ੍ਰੈਅ ਮਹਾਂ ਤਿਆਗੀ ਤੇ ਸਾਰਗ੍ਰਾਹੀ ਮਹਾਤਮਾ ਹੋਇਆ ਹੈ। ਇਸ ਦੇ ਪਿਤਾ ਦਾ ਨਾਮ ਅਤ੍ਰੀ ਅਤੇ ਮਾਤਾ ਦਾ ਨਾਮ ਅਨੁਸੂਆ ਸੀ। ਇਸ ਨੇ ਕਈ ਜੀਵਾਂ ਅਤੇ ਪ੍ਰਾਕ੍ਰਿਤਕ ਪਦਾਰਥਾਂ ਤੋਂ ਸ਼ੁਭ ਸਿੱਖਿਆ ਲਈ, ਜਿਨ੍ਹਾਂ ਦੀ ਗਿਣਤੀ 24 ਹੈ ਅਤੇ ਉਨ੍ਹਾਂ ਨੂੰ ਇਸ ਨੇ ਗੁਰੂ ਧਾਰਨ ਕੀਤਾ। ਦੱਤਾ ਤ੍ਰੈਯ ਦੀ ਗਿਣਤੀ ਅਵਤਾਰਾਂ ਵਿੱਚ ਹੁੰਦੀ ਹੈ। ਬਚਿਤ੍ਰ ਨਾਟਕ ਵਿੱਚ ਦਸਮ ਪਾਤਿਸ਼ਾਹ ਨੇ ਲਿਖਿਆ ਹੈ।

ਤਬ ਹਰਿ ਬਹੁਤ ਦੱਤ ਉਪਜਾਇਓ ॥
ਤਿਨ ਭੀ ਅਪਨਾ ਪੰਥ ਚਲਾਇਓ ॥

ਭਾਈ ਦਰਬਾਰੀ ਦਾਸ ਨੇ ਵੀ ਇਸਦੇ 24 ਗੁਰੂ ਧਾਰਨ ਦਾ ਸੰਕੇਤ ਦਿੱਤਾ ਹੈ:

ਸਾਧ ਦੱਤ ਦੇਊ ਅਵਧੂਤਾ ॥
ਸੰਨਿਆਸ ਮਾਰਗੁ ਜਗ ਪ੍ਰਗਟ ਕੀਤਾ, ਧਾਰੇ ਗੁਰ ਚੌਬੀਸਾ ॥ (201.ਅ)

**ਦੱਤਾ ਤ੍ਰੈਯ ਦੇ 24 ਗੁਰੂ ਇਹ ਹਨ:**

| | | |
|---|---|---|
| 1. ਪ੍ਰਿਥਵੀ | 2. ਜਲ | 3. ਪੌਣ |
| 4. ਅਕਾਸ਼ | 5. ਚੰਦ੍ਰਮਾ | 6. ਸੂਰਜ |
| 7. ਅਗਨੀ | 8. ਕਬੂਤਰ | 9. ਅਜਗਰ (ਸੱਪ) |
| 10. ਸਮੁੰਦਰ | 11. ਹਾਥੀ | 12. ਭੌਰਾ |
| 13. ਪਤੰਗ | 14. ਸ਼ਹਿਦ ਚੋਣ ਵਾਲੀ ਇਸਤਰੀ | 15. ਮਿਰਗ |
| 16. ਤਿਤਲੀ | 17. ਮੱਛੀ | 18. ਪਿੰਗਲਾ |
| 19. ਵੈਸ਼ਯਾ | 20. ਗਿਰਝ | 21. ਬਾਲਕ |
| 22. ਕੁਆਰੀ ਕੰਨਿਆ | 23. ਤੀਰਗਰ | 24. ਮੱਕੜੀ |

ਇਨ੍ਹਾਂ ਚੌਵੀ ਗੁਰੂਆਂ ਨੂੰ ਸੌਖਿਆਂ ਯਾਦ ਰੱਖਣ ਲਈ, ਲੇਖਕ ਨੇ ਕੁਝ ਸਲੋਕ ਇੰਜ ਰਚੇ ਹਨ:

ਪੰਜ ਤੱਤ ਸੂਰਜ ਚੰਦ੍ਰਮਾ, ਔਰ ਸਮੁੰਦਰ ਜਾਣ ॥
ਅਜਗਰ ਹਾਥੀ ਮਿਰਗ ਤੇ, ਗਿਰਝ ਕਬੂਤਰ ਮਾਨ ॥

ਨਾਰੀ, ਪਿੰਗਲਾ, ਵੇਸਵਾ, ਮੀਨ, ਕੁਮਾਰੀ, ਬਾਲ ॥
ਭੌਰ, ਪਤੰਗਾ, ਤੀਰ ਗਰ, ਤਿਤਲੀ, ਮਕੜੀ ਨਾਲ ॥

ਇਕ ਇਕ ਗੁਣ ਸਭ ਤੋਂ ਲਿਆ, ਬਣਿਆ ਸੇਕ ਮਹਾਨ ॥
ਜਿਥੇ ਮਿਲੇ ਗੁਣ ਲੈ ਲਵੋ, ਤ੍ਰੈ ਦੱਤ ਦਾ ਫੁਰਮਾਨ ॥

**ਸਤਾਈ ਨੱਛਤਰ: (ਨਕਸ਼ਤ੍ਰ ਜਾਂ ਨਿਛਤਰ)**

ਅਸਮਾਨ ਪਰ ਚਮਕਦੇ ਗ੍ਰਹ ਜਾਂ ਸਮੂਹ, ਤਾਰਿਆਂ ਦੇ ਝੁੰਡ ਵਿੱਚ ਵਿਚਰਦੇ ਸਿਤਾਰੇ। ਤਾਰਿਆਂ ਦਾ ਉਹ ਪਿੰਡ ਜੋ ਖਗੋਲ ਦਾ ਰਸਤਾ ਬਣਾਉਂਦਾ ਹੈ। ਚੰਦ੍ਰਮਾ ਇਸੇ ਰਾਹ ਪੁਰ ਸੂਰਜ ਦੀ ਪ੍ਰਕਰਮਾ ਕਰਦਾ ਹੈ। ਵਿਦਵਾਨਾਂ ਨੇ ਇਹ ਨੱਛਤਰ 27 ਮੰਨੇ ਹਨ, ਜਿਨ੍ਹਾਂ ਦਾ ਵੇਰਵਾ ਇੰਜ ਹੈ:

| | | | |
|---|---|---|---|
| 1. ਅੁਸਨੀ | 2. ਭਰਨੀ | 3. ਕ੍ਰਿਤਕਾ | 4. ਰੋਹਣੀ |
| 5. ਮ੍ਰਿਗ ਸ਼ਿਰਾ | 6. ਆਦ੍ਰਾ | 7. ਪੁਨਰਵਸੁ | 8. ਪੁਸਯਾ |
| 9. ਸੁਲੇਸ਼ਾ | 10. ਮਘਾ | 11. ਫਾਲਗੁਣੀ | 12. ਉੱਤਰਾ ਫਾਲਗੁਣੀ |
| 13. ਹਸੁਤ | 14. ਚਿੱਤ੍ਰਾ | 15. ਸ੍ਵਾਤੀ | 16. ਵਿਸ਼ਾਖਾ |
| 17. ਅਨੁਰਾਧਾ | 18. ਜਯੇਸ਼ਟਾ | 19. ਸਤਭਿਖਾ | 20. ਪੂਰਵਾ ਭਦ੍ਰ ਪਦਾ |
| 21. ਉੱਤਰਾ ਭਦਰ ਪਦਾ | 22. ਮੂਲ | 23. ਪੂਰਵਾ ਸਾਢਾ | 24. ਉੱਤਰਾ ਸਾਢਾ |
| 25. ਸ੍ਰਵਣ | 26. ਰੇਵਤੀ | 27. ਧਨੇਸ਼ਟਾ | |

**ਸਤਾਈ ਸਿੰਮ੍ਰਿਤੀਆਂ:**

ਸਿਮ੍ਰਿਤੀ ਦਾ ਸ਼ਾਬਦਿਕ ਅਰਥ ਹੈ ਯਾਦ ਅਥਵਾ ਚੇਤਾ। ਅਜੇਹੇ ਧਰਮ ਗ੍ਰੰਥ ਜੋ ਯਾਦੋਂ ਲਿਖੇ ਗਏ ਹੋਣ। ਦਰ ਅਸਲ ਜਿਵੇ ਪੁਰਾਣਾਂ ਵਿੱਚ ਹਿੰਦੂ ਜਾਤੀ ਦਾ ਇਤਿਹਾਸ ਸੁਰੱਖਿਅਤ ਹੈ, ਤਿਵੇਂ ਸਿੰਮ੍ਰਿਤੀਆਂ ਵਿੱਚ ਹਿੰਦੂ ਸਮਾਜ ਦਾ ਵਿਧਾਨ ਅੰਕਿਤ ਕੀਤਾ ਗਿਆ ਹੈ। ਧਰਮ ਕਰਮ ਦੀਆਂ ਰੀਤਾਂ ਰਸਮਾਂ ਪੂਰੇ ਵਿਸਥਾਰ ਨਾਲ ਦੱਸੀਆਂ ਗਈਆਂ ਹਨ। ਭਾਵੇਂ ਸਿੰਮ੍ਰਿਤੀਆਂ ਦੀ ਗਿਣਤੀ ਕਾਫੀ ਹੈ ਪਰ ਇਨ੍ਹਾਂ ਵਿੱਚ 27 ਵਧੇਰੇ ਪ੍ਰਸਿੱਧ ਹਨ। ਇਨ੍ਹਾਂ ਵਿੱਚੋਂ ਵੀ ਮੰਨੂ ਸਿੰਮ੍ਰਿਤੀ ਪਰਾਸ਼ਰ ਸਿੰਮ੍ਰਿਤੀ, ਤੇ ਯਾਗਵਲਕ ਸਿੰਮ੍ਰਿਤੀ ਜ਼ਿਆਦਾ ਵਰਤੋਂ ਵਿੱਚ ਲਿਆਂਦੀਆਂ ਗਈਆਂ ਹਨ ਤੇ ਸਭ ਤੋਂ ਮੋਹਰੀ ਥਾਂ ਮੰਨੂ ਸਿੰਮ੍ਰਿਤੀ ਨੂੰ ਪ੍ਰਾਪਤ ਹੈ। ਇਹ 27 ਇਸ ਤਰ੍ਹਾਂ ਹਨ:

| | | |
|---|---|---|
| 1. ਮੰਨੂ | 2. ਯਾਗਵਲਕ | 3. ਪਰਾਸ਼ਰ |
| 4. ਲਘੂ ਅਤ੍ਰਿ | 5. ਬ੍ਰਿਧ ਅਤ੍ਰਿ | 6. ਵਿਸ਼ਨੂ |
| 7. ਹਾਰੀਤ | 8. ਔਸ਼ਨਸ਼ | 9. ਔਨਸ਼ਸ ਸੰਹਿਤਾ |
| 10. ਆਂਗਰਸ | 11. ਯਮ | 12. ਅਪਸਤੰਬ |
| 13. ਸੰਵਰਤ | 14. ਕਾਤਯਾਯਨ | 15. ਬ੍ਰਿਹਸਪਤਿ |
| 16. ਵਯਾਸ | 17. ਸੰਖ | 18. ਲਿਖਿਤ |
| 19. ਦਖਛ | 20. ਗੋਤਮ | 21. ਬ੍ਰਿਧ ਗੋਤਮ |
| 22. ਸ਼ਾਤਾਪਤ | 23. ਵਾਸ਼ਿਸ਼ਠ | 24. ਪੁਲਸਤਯ |
| 25. ਬੁੱਧ | 26. ਕਸ਼ਯਪ | 27. ਨਾਰਦ |

**ਤੇਤੀਸ ਪਲੱਛਣ: (ਚੰਗੇ ਲੱਛਣ)**

ਆਮ ਤੌਰ ਤੇ ਇਸਤਰੀ ਨੂੰ ਸੁਲੱਖਣੀ ਕਿਹਾ ਜਾਂਦਾ ਹੈ ਜੋ ਚੰਗੇ ਲੱਛਣਾਂ ਜਾਂ ਸ਼ੁਭ ਗੁਣਾਂ ਵਾਲੀ ਹੋਵੇ। ਵਿਦਵਾਨਾਂ ਨੇ ਇਹ ਬੱਤੀ ਚੰਗੇ ਲੱਛਣ ਮੰਨੇ ਹਨ ਜਿਸ ਕਰਕੇ ਬੱਤੀ ਸੁਲੱਖਣੀ ਸ਼ਬਦ ਪ੍ਰਚਲਿਤ ਹੋ ਗਿਆ।

ਭਾਈ ਦਰਬਾਰੀ ਦਾਸ ਨੇ ਵੀ ਬੱਤੀ ਲੱਛਣ ਸਵੀਕਾਰਦੇ ਕਿਹਾ ਹੈ ਕਿ ਜਿਸ ਵਿੱਚ ਬੱਤੀ ਲੱਛਣ ਹਨ ਉਹ ਮਨੁੱਖ ਪ੍ਰਭੂ ਦਾ ਰੂਪ ਹੀ ਹੈ:

ਬਤੀਸ ਲੱਛਣ ਜਿਸ ਮਹਿ ਹੋਈ।।
ਹਰਿ ਜਨ ਹਰਿ ਮਹਿ ਭੇਦੁ ਨ ਕੋਈ।। (317.ੳ)

ਪਰ ਭਾਈ ਦਰਬਾਰੀ ਦਾਸ ਨੇ ਬੱਤੀ ਦੀ ਥਾਂ ਤੇਤੀ ਸੁਲੱਖਣ ਮੰਨੇ ਹਨ। ਦੂਜਾ ਭਾਈ ਦਰਬਾਰੀ ਦਾਸ ਨੇ 'ਸ' ਅਗੇਤਰ ਲਾਉਣ ਦੀ ਥਾਂ 'ਪ' ਅਗਤੇਰ ਲਾਇਆ ਹੈ ਜਿਵੇਂ:

ਤੇਤੀਸ ਪਲਛਣ ਪੁਰਖ ਸੁਜਾਨੇ ।। ਖਟ ਲੱਖਣ ਪੂਰਨ ਭਗਵਾਨੇ ।। (223.ੳ)

ਤੇਤੀਸ ਪਲਛਣਿ ਸਤਿਗੁਰੂ ਮਾਂਹੀ ।। ਗੁਰਪਰਮੇਸਰ ਅੰਤਰ ਨਾਂਹੀ ।। (228.ੳ)

ਗੁਰਬਾਣੀ ਵਿੱਚ ਵੀ ਅਜੇਹਾ ਜ਼ਿਕਰ ਆਇਆ ਹੈ:

ਬਤੀਹ ਸੁਲਖਣੀ ਸਚ ਸੰਤਤਿ ਪੂਤ ।।
ਆਗਿਆ ਕਾਰੀ ਸੁਘੜ ਸਰੂਪ ।। (ਆਸਾ ਮਹਲਾ ੫)

ਉਹ ਲੱਛਣ ਇਸ ਪ੍ਰਕਾਰ ਹਨ:

| | | |
|---|---|---|
| 1. ਸੁੰਦਰਤਾ | 2. ਸੂਛਤਾ | 3. ਲੱਜਾ |
| 4. ਚਤੁਰਾਈ | 5. ਵਿਦਿਆ | 6. ਪਤਿ ਭਗਤੀ |
| 7. ਸੇਵਾ | 8. ਦਯਾ | 9. ਸਤਯ |
| 10. ਪ੍ਰਿਯ ਬਾਣੀ | 11. ਪ੍ਰਸੰਨਤਾ | 12. ਨਿਮ੍ਰਤਾ |
| 13. ਨਿਸ਼ਕਪਟਤਾ | 14. ਏਕਤਾ | 15. ਧੀਰਜ |
| 16. ਧਰਮ | 17. ਨਿਸ਼ਠਾ | 18. ਸੰਜਮ |
| 19. ਉਦਾਰਤਾ | 20. ਗੰਭੀਰਤਾ | 21. ਸੂਰਵੀਰਤਾ |
| 22. ਰਾਗ | 23. ਕਾਵਿ | 24. ਚਿਤ੍ਰ |
| 25. ਔਸ਼ਧ | 26. ਰਸੋਈ | 27. ਸਿਲਾਈ |
| 28. ਕਢਾਈ | 29. ਘਰ ਸ਼ਿੰਗਾਰਨਾ | 30. ਵੱਡਿਆਂ ਦਾ ਮਾਣ |
| 31. ਪ੍ਰਾਹੁਣਿਆਂ ਦਾ ਮਾਣ | 32. ਸੰਤਾਨ ਪਾਲਣਾ | 33. ਪ੍ਰਭੂ ਸਿਮਰਨਾ |

ਭਾਈ ਦਰਬਾਰੀ ਦਾਸ ਨੇ ਜਿਸ ਤੇਤੀਵੇਂ ਲੱਛਣ ਦਾ ਵਾਧਾ ਕੀਤਾ ਹੈ, ਉਹ ਹੈ ਪ੍ਰਭੂ ਸਿਮਰਨਾ

**ਅਠਾਹਠ ਤੀਰਥ : (ਅਠਸਠ ਤੀਰਥ)**

68 ਜਾਂ ਅੱਠ ਸੱਠ ਤੋਂ ਭਾਵ ਹੈ ਹਿੰਦੂਆਂ ਦੇ ਸਾਰੇ ਪ੍ਰਮੁਖ ਤੀਰਥ। ਗੁਰਬਾਣੀ ਵਿੱਚ ਵੀ ਅਠਸਠਿ ਤੀਰਥਾਂ ਦਾ ਵਰਨਣ ਹੈ ਜਿਵੇਂ:

"ਸੁਣੀਐ ਅਠਸਠਿ ਕਾ ਇਸਨਾਨੁ" (ਜਪੁ ਜੀ) ਪਰੰਤੂ ਗੁਰੂ ਸਾਹਿਬ ਦਾ ਭਾਵ ਸਾਰੇ ਤੀਰਥਾਂ ਤੋਂ ਹੀ ਹੈ।

ਹਿੰਦੂ ਮੱਤ ਦੇ ਗ੍ਰੰਥਾਂ ਵਿੱਚ ਤੀਰਥਾਂ ਦੀ ਗਿਣਤੀ ਬਹੁਤ ਦੱਸੀ ਹੈ। ਅਠਾਹਟ ਤੀਰਥ ਲਿਖਣ ਵਾਲੇ ਗ੍ਰੰਥਾਂ ਵਿੱਚ ਵੀ ਤੀਰਥਾਂ ਦੇ ਨਾਂ ਇਕ ਸਾਰ ਨਹੀਂ ਹਨ। ਕੁਝ ਵੀ ਹੋਵੇ, ਤੀਰਥ 68 ਹੀ ਮੰਨੇ ਜਾਂਦੇ ਹਨ। ਮਹਾਨ ਕੋਸ਼ ਦੇ ਕਰਤਾ ਨੇ ਕਪਿਲ ਤੰਤ੍ਰ ਵਿੱਚੋਂ ਇਹ 68 ਤੀਰਥਾਂ ਦੀ ਸੂਚੀ ਪ੍ਰਸਤੁਤ ਕੀਤੀ ਹੈ, ਜੋ ਇਸ ਪ੍ਰਕਾਰ ਹੈ:

| | | |
|---|---|---|
| 1. ਓਅੰਕਾਰ | 8. ਸਿੰਧੁ | 15. ਕਾਸ਼ੀ |
| 2. ਅਯੁਧਿਆ | 9. ਸ਼ਿਪ੍ਰਾ | 16. ਕਾਂਚੀ |
| 3. ਅਵੰਤਿਕਾ | 10. ਸ੍ਰੀ ਸੈਲ | 17. ਕਾਲੰਜਰ |
| 4. ਏਰਾਵਤੀ | 11. ਸ੍ਰੀ ਰੰਗ | 18. ਕਾਵੇਰੀ |
| 5. ਸ਼ਤਦ੍ਰ | 12. ਹਰਿਦੁਆਰ | 19. ਕੁਰੁਖੇਤਰ |
| 6. ਸਰਸ੍ਵਤੀ | 13. ਕਪਾਲ ਮੋਚਨ | 20. ਕੇਦਾਰ ਨਾਥ |
| 7. ਸਰਯੂ | 14. ਕਪਿਲੋਧਕ | 21. ਕੌਸ਼ਕੀ |

22. ਗਯਾ
23. ਗੋਕਰਣ
24. ਗੋਦਾਵਰੀ
25. ਗੋਮਤੀ
26. ਗੋਵਰਧਨ
27. ਗੰਗਾ ਸਾਗਰ
28. ਗੰਡਕਾ
29. ਘਰਘਰਾ
30. ਚਰਮਨਵਤੀ
31. ਚਿਤ੍ਰਕੂਟ
32. ਚੰਦ੍ਰਭਾਗਾ
33. ਜਗੰਨਾਥ
34. ਜ੍ਵਾਲਾਮੁਖੀ
35. ਤਪਤੀ
36. ਤਾਮ੍ਰਪਰਣੀ
37. ਤੁੰਗ ਭਦ੍ਰਾ
38. ਦਸ਼ਾਸ਼ਵਮੇਧ
39. ਦ੍ਰਿਸ਼ਦਵਤੀ
40. ਦਵਾਰਿਕਾ
41. ਧਾਰਾ
42. ਨਰਮਦਾ
43. ਨਾਗਤੀਰਥ
44. ਨੈਮਿਖ
45. ਪੁਸ਼ਕਰ
46. ਪ੍ਰਯਾਗ
47. ਤ੍ਰਿਵੈਣੀ
48. ਪ੍ਰਿਥੁਦਕ
49. ਬਦਰੀ ਨਾਰਾਇਣ
50. ਭਦ੍ਰੇਸ਼ਵਰ
51. ਭੀਮੇਸ਼ਵਰ
52. ਭ੍ਰਿਗੁਤੁੰਗ
53. ਮਹਾਂਕਾਲ
54. ਮਹਾਬੋਧਿ
55. ਮਥੁਰਾ
56. ਮਾਨਸਰੋਵਰ
57. ਮਾਯਾ ਪੁਰੀ
58. ਮੰਦਾਕਿਨੀ
59. ਯਮੁਨਾ
60. ਰਾਮੇਸ਼ਵਰ
61. ਵਿਤਸਤਾ
62. ਵਿਧੰਯ
63. ਵਿਪਾਸ਼
64. ਵਿਮਲੇਸ਼ਵਰ
65. ਵੇਣਾ
66. ਵੇਤ੍ਰਵਤੀ
67. ਵੈਸਨਵੀ
68. ਵੈਦਯਨਾਥ



## ਡਾ. ਗੁਰਚਰਨ ਸਿੰਘ ਸੇਕ

ਪਿਤਾ ਸ. ਅਜੀਤ ਸਿੰਘ ਪਟਵਾਰੀ, ਮਾਤਾ ਸ਼੍ਰੀ ਮਤੀ ਰਾਜ ਕੌਰ।

ਜਨਮ : 12 ਅਗਸਤ, 1945 ਵਿੱਚ, ਆਪਣੇ ਨਾਨਕੇ ਪਿੰਡ, ਚੱਕ ਸੈਦੋ ਕੇ (ਫ਼ਾਜ਼ਿਲਕਾ) ਵਿਖੇ।

ਵਿੱਦਿਆ : ਆਪਣੇ ਜੱਦੀ ਪਿੰਡ ਦੌਲਤਪੁਰਾ ਨੀਵਾਂ (ਮੋਗਾ) ਵਿਖੇ, ਹਾਇਰ ਸੈਕੰਡਰੀ ਵਿੱਚ ਭਾਸ਼ਾ ਵਿਭਾਗ ਤੋਂ ਵਜ਼ੀਫ਼ਾ ਪ੍ਰਾਪਤ, "ਆਨਰਜ਼ ਇਨ ਪੰਜਾਬੀ" ਵਿੱਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਵਿੱਚੋਂ ਸੈਕਿੰਡ, "ਆਦਿ ਗ੍ਰੰਥ ਅਚਾਰੀਆ" ਵਿੱਚ ਪੰਜਾਬ ਯੂਨੀਵਰਸਿਟੀ ਵਿੱਚੋਂ ਫ਼ਸਟ ਕਲਾਸ ਫ਼ਸਟ, ਸੰਨ 1981 ਵਿੱਚ ਡਾ. ਪਿਆਰ ਸਿੰਘ ਦੀ ਨਿਗਰਾਨੀ ਵਿੱਚ ਪੀ.ਐਚ-ਡੀ., ਜੀਵਨ ਵਿੱਚ ਅਧਿਆਪਨ ਦਾ ਕਿੱਤਾ, ਪੰਜ ਸਾਲ ਸਮੇਂ ਤੋਂ ਪਹਿਲਾਂ 1999 ਈ. ਵਿੱਚ ਸਵੈ-ਸੇਵਾ ਮੁਕਤੀ।

ਲੇਖਕ : ਲਗਪਗ 25 ਪੁਸਤਕਾਂ ਦੇ ਲੇਖਕ ਜਿਨ੍ਹਾਂ ਵਿੱਚੋਂ - ਇਬਰੇ ਦੀ ਸਾਹਿਬਾਂ (ਖੋਜ) ਹਰਿਜਸ ਪੋਥੀ (ਸੰਪਾ.), ਸੰਦਲੀ ਮਹਿਕ, ਮਕਰੰਦੀ ਮਹਿਕ (ਮੌਲਿਕ ਕਾਵਿ ਸੰਗ੍ਰਹਿ), ਗੁਰ ਕਿਰਪਾ ਤੇ ਬੁਝੀਐ (ਗੁਰਬਾਣੀ), ਨਾਨਕਸਰ ਦਰਪਣ, ਰੱਬ ਰੂਪ ਰੱਬ ਜੀ, ਜੀਵਨ ਸੰਤ ਗਰੀਬ ਦਾਸ, ਬ੍ਰਹਮ ਸਾਗਰ ਭੂਰੀ ਵਾਲੇ ਤੇ ਭਗਤ ਨਰਹਰੀ ਸੁਨਾਰ (ਚਾਰ ਜੀਵਨੀਆਂ), ਮਹਾਨ ਸਵਰਨਕਾਰ, ਪਰਚੀਆਂ ਭਗਤਾਂ ਦੀਆਂ (ਥੀਸਸ) ਵਿਸ਼ੇਸ਼ ਹਨ।

ਸਨਮਾਨ : (ਪੰਜ ਗੋਲਡ ਮੈਡਲ) ਸੰਤ ਬਾਬਾ ਜਗਰੂਪ ਸਿੰਘ, ਸੁਆਮੀ ਸ਼ੰਕਰਾ ਨੰਦ, ਸਦਿਓੜਾ ਕਮੇਟੀ, ਲਸਾੜਾ (ਜਲੰਧਰ), ਸੰਤ ਅਜਮੇਰ ਸਿੰਘ ਰੱਬ ਜੀ ਟ੍ਰਸਟ ਮੋਗਾ, ਸਵਰਨਕਾਰ ਸਭਾ ਲੁਧਿਆਣਾ ਵੱਲੋਂ ਪ੍ਰਦਾਨ ਕੀਤੇ ਗਏ। ਘੱਟੋ-ਘੱਟ 20 ਸੰਸਥਾਵਾਂ ਵੱਲੋਂ ਵੱਖ-ਵੱਖ ਥਾਵਾਂ 'ਤੇ